੧ ੴ ਸਤਿਗੁਰਪ੍ਰਸਾਦਿ

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

ਸੈਂਚੀ ਦੂਜੀ

# JANAM SAKHI SRI GURU NANAK DEV JI

Volume II

ਜਿਸ ਵਿਚ
ਸੋਢੀ ਮਿਹਰਬਾਨ ਦੇ ਸਪੁਤ੍ਰਾਂ ਦੀਆਂ ਦੋ ਪੋਥੀਆਂ ਸੰਪਾਦਿਤ
ਕੀਤੀਆਂ ਗਈਆਂ ਹਨ :

ਪੋਥੀ ਹਰਿਜੀ ਤੇ ਪੋਥੀ ਚਤੁਰਭੁਜ



ਪ੍ਰਕਾਸ਼ਕ :
ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ
ਖ਼ਾਲਸਾ ਕਾਲਜ, ਅੰਮ੍ਰਿਤਸਰ

Sikh History Research Department
KHALSA COLLEGE AMRITSAR

1969

ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ
ਖ਼ਾਲਸਾ ਕਾਲਜ, ਅੰਮ੍ਰਿਤਸਰ



ਪ੍ਰਕਾਸ਼ਕ : ਪ੍ਰੋ: ਪ੍ਰਕਾਸ਼ ਸਿੰਘ
ਇੰਚਾਰਜ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ
ਖ਼ਾਲਸਾ ਕਾਲਜ, ਅੰਮ੍ਰਿਤਸਰ ।

ਛਾਪਕ : ਸ: ਤੇਜਾ ਸਿੰਘ ਸੇਠੀ
ਤੇਜ ਪ੍ਰਿੰਟਿੰਗ ਪ੍ਰੈਸ, ਕਟੜਾ ਸ਼ੇਰ ਸਿੰਘ,
ਅੰਮ੍ਰਿਤਸਰ ।
ਸ੍ਰੀ ਗਿਆਨ ਚੰਦ ਗੁਪਤਾ
ਪੁਆਇਨੀਅਰ ਪ੍ਰੈਸ, ਕਟੜਾ ਸ਼ੇਰ ਸਿੰਘ,
ਅੰਮ੍ਰਿਤਸਰ ।

ਪਹਿਲੀ ਵਾਰ : ਨਵੰਬਰ 1969

ਮੁੱਲ : [redacted]ਏ
100/-

## ਲੇਖ-ਸੂਚੀ


| | | |
|---|---|---|
| ੧. ਆਦਿ ਸ਼ਬਦ | ਸ: ਉੱਜਲ ਸਿੰਘ | 9 |
| ੨. ਪ੍ਰਸ਼ੰਸਾ | ਸ: ਗੁਰਮੁਖ ਸਿੰਘ ਚਾਵਲਾ | 11 |
| ੩. ਮੁਖ-ਬੰਧ | ਸ: ਬਿਸ਼ਨ ਸਿੰਘ ਸਮੁੰਦਰੀ | 13 |
| ੪. ਭੂਮਿਕਾ | ਡਾ: ਬਲਬੀਰ ਸਿੰਘ | 17 |
| ੫. ਜਨਮ-ਸਾਖੀ ਦੀ ਧਾਰਮਕ ਵਿਸ਼ੇਸ਼ਤਾ | ਡਾ: ਤਾਰਨ ਸਿੰਘ | 28 |
| ੬. ਸ੍ਰੀ ਹਰਿਜੀ ਤੇ ਚਤੁਰਭੁਜ ਦੇ ਪਰਮਾਰਥ | ਡਾ: ਤਾਰਨ ਸਿੰਘ | 21 |
| ੭. ਜਨਮ-ਸਾਖੀ ਮਿਹਰਬਾਨ : ਇਕ ਮੁਲੰਕਣ | ਪ੍ਰੋ: ਦੀਵਾਨ ਸਿੰਘ | 51 |
| ੮. ਜਨਮ-ਸਾਖੀ ਤੇ ਇਸ ਦੇ ਲੇਖਕ | ਸ: ਸ਼ਮਸ਼ੇਰ ਸਿੰਘ ਅਸ਼ੋਕ | 59 |
| ੯. ਜਨਮ-ਸਾਖੀ ਦੀ ਇਤਿਹਾਸਕ ਵਿਸ਼ੇਸ਼ਤਾ | ਡਾ: ਕਿਰਪਾਲ ਸਿੰਘ | 63 |
| ੧੦. ਇਸ ਜਨਮ-ਸਾਖੀ ਬਾਰੇ ਜ਼ਰੂਰੀ ਜਾਣਕਾਰੀ | ਡਾ: ਕਿਰਪਾਲ ਸਿੰਘ | 72 |
| ੧੧. ਸੋਢੀ ਮਿਹਰਬਾਨ ਜੀ ਦਾ ਸ਼ਜਰਾ | ਪ੍ਰੋ: ਪ੍ਰਕਾਸ਼ ਸਿੰਘ | 78 |
| ੧੨. ਜਨਮ-ਸਾਖੀ ਦਾ ਬਹੁ-ਪਖੀ ਅਧਿਐਨ | ਪ੍ਰੋ: ਪ੍ਰਕਾਸ਼ ਸਿੰਘ | 82 |
| ੧੩. The Meharban Janam Sakhi | W. H. Mcleod | i |

# ਪੋਥੀ ਹਰਿਜੀ


| ਗੋਸ਼ਟ ਨੰ: | ਸਿਰਲੇਖ | | ਪੰਨਾ |
|---|---|---|---|
| ੧. | ਰਾਮਕਲੀ ਦੱਖਣੀ ਓਅੰਕਾਰ ਉਚਾਰਨ ਤੇ ਪਰਮਾਰਥ | ਗੋਸ਼ਟ ਰਾਜੇ ਸ਼ਿਵਨਾਭ ਨਾਲ | ੧ |
| ੨. | ਪੱਟੀ ਦਾ ਪਰਮਾਰਥ | ਮਨ ਨਾਲ ਗੋਸ਼ਟ | ੩੫ |
| ੩. | ਬਾਰਹਮਾਹ ਪਰਮਾਰਥ | ਗੋਸ਼ਟ ਆਤਮਾ ਨਾਲ | ੫੦ |
| ੪. | ਗੁਰੂ ਅੰਗਦ ਦਾ ਮੇਲ | | ੬੬ |
| ੫. | ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਗੋਸ਼ਟ (ਅਚਲ ਵਟਾਲੇ) | | |
| ੬. | ਸਿਧ ਗੋਸ਼ਟਿ ਬਾਣੀ ਦੇ ਪਰਮਾਰਥ | | ੮੦ |
| ੭. | ਜਪੁਜੀ ਸਾਹਿਬ ਦੀਆਂ ਅੰਤਮ ਪਉੜੀਆਂ ਦੇ ਪਰਮਾਰਥ | | ੧੨੫ |
| ੮. | ਸਲੋਕ 'ਪਵਣ ਗੁਰੂ ਪਾਣੀ ਪਿਤਾ' ਦੀ ਉਥਾਨਕਾ ਤੇ ਪਰਮਾਰਥ | | ੧੩੫ |
| ੯. | ਗੰਗਾ ਦੇ ਦਰਸ਼ਨ | | ੧੩੭ |
| ੧੦. | ਪਾਰਬ੍ਰਹਮ ਨਾਲ ਮੇਲ | | ੧੩੮ |
| ੧੧. | ਗੋਰਖ ਨਾਲ ਮੇਲ | | ੧੪੩ |
| ੧੨. | ਗੁਰੂ ਦੇ ਹੁਕਮ ਦੀ ਪਾਲਣਾ | | ੧੪੬ |
| ੧੩. | ਗੁਰੂ ਅੰਗਦ ਸਾਹਿਬ ਦੀ ਪ੍ਰੀਖਿਆ | | ੧੪੮ |
| ੧੪. | ਗੋਸ਼ਟ ਪਾਰਬ੍ਰਹਮ ਨਾਲ | | ੧੫੨ |
| ੧੫. | ਗੋਸ਼ਟ : ਲੋਕਾਂ ਨਾਲ ਵੀਚਾਰ | | ੧੫੭ |
| ੧੬. | ਗੋਸ਼ਟ ਮਾਤਾ ਪਿਤਾ ਨਾਲ | | ੧੬੦ |
| ੧੭. | ਭਾਈ ਮੂਲੇ ਨੂੰ ਮੁਕਤ ਕਰਨਾ | | ੧੬੩ |
| ੧੮. | ਮਾਤਾ ਨਾਲ ਗੋਸ਼ਟ | | ੧੬੪ |
| ੧੯. | ਜਪੁਜੀ ਸਾਹਿਬ ਦੀਆਂ ਪਉੜੀਆਂ ਦੇ ਪਰਮਾਰਥ | | ੧੬੭ |
| ੨੦. | ਗੋਸ਼ਟ ਬਾਲ ਨਾਥ ਨਾਲ | | ੧੭੪ |
| ੨੧. | ਗੋਸ਼ਟ ਪੀਰ ਅਬਦੁਲ ਗੀਲਾਨੀ ਨਾਲ | | ੧੭੯ |
| ੨੨. | ਗੋਸ਼ਟ ਪੱਟੀ ਦੇ ਕਿਸਾਨਾਂ ਨਾਲ | | ੧੮੨ |
| ੨੩. | ਗੋਸ਼ਟ ਇਕ ਕਵੀਸ਼ਰ ਨਾਲ | | ੧੮੪ |
| ੨੪. | ਗੋਸ਼ਟ ਮਾਤਾ ਨਾਲ | | ੧੮੯ |
| ੨੫. | ਨਾਮ ਸਿਮਰਨ ਦੀ ਮਹਿਮਾ | | ੧੯੮ |
| ੨੬. | ਪਰਵਰਦਗਾਰ ਨੂੰ ਪ੍ਰਾਰਥਨਾ | | ੨੦੦ |
| ੨੭. | ਮਾਇਆਂ ਦਾ ਪਸਾਰਾ | | ੨੦੩ |

| ਗੋਸ਼ਟ ਨੰ: | ਸਿਰਲੇਖ | ਪੰਨਾ |
|---|---|---|
| ੨੮. | ਪਿਤਾ ਕਾਲੂ ਨਾਲ ਵਿਚਾਰ | ੨੦੫ |
| ੨੯. | ਮੁਕਤੀ ਦਾ ਰਸਤਾ | ੨੦੯ |
| ੩੦. | ਮੂਰਤੀ ਪੂਜਾ ਦਾ ਖੰਡਣ | ੨੧੨ |
| ੩੧. | ਕੂਕਰ ਨੂੰ ਦਾਨ | ੨੧੫ |
| ੩੨. | ਕਰਮ ਕਾਂਡ ਦਾ ਖੰਡਣ | ੨੧੮ |
| ੩੩. | ਸ੍ਰੀ ਠਾਕਰ ਦੀ (ਪਾਰਬ੍ਰਹਮ ਨੂੰ ਪ੍ਰਾਰਥਨਾ) | ੨੨੩ |
| ੩੪. | ਪੰਡਤਾਂ ਨਾਲ ਧਾਰਮਿਕ ਚਰਚਾ (ਵੇਦਾਂ ਤੇ ਅਵਤਾਰਾਂ ਬਾਰੇ) | ੨੨੫ |
| ੩੫. | ਪਰਮੇਸਰ ਦੇ ਲੱਛਣ | ੨੩੨ |
| ੩੬. | ਨਾਮ ਦਾ ਵਪਾਰ | ੨੩੫ |
| ੩੭. | ਪਰਮਾਤਮਾ ਪਰਕਿਰਤੀ ਵਿਚ | ੨੩੯ |
| ੩੮. | ਜੀਆਂ ਵਿਚ ਭੇਦ | ੨੪੧ |
| ੩੯. | ਨਾਮ ਸਿਮਰਨ ਦਾ ਸੰਜਮ | ੨੪੫ |
| ੪੦. | ਸ੍ਰੀ ਜਪੁਜੀ ਸਾਹਿਬ ਦਾ ਉਚਾਰਨ ਤੇ ਤਰਤੀਬ | ੨੪੮ |
| ੪੧. | ਸ੍ਰੀ 'ਜਪੁ ਜੀ' ਦਾ ਮਹਾਤਮ | ੨੫੯ |
| ੪੨. | ਸ੍ਰੀ 'ਜਪੁ ਜੀ' ਸਾਹਿਬ ਦਾ ਪਰਮਾਰਥ | ੨੬੧ |
| ੪੩. | ਸ੍ਰੀ ਗੁਰੂ ਨਾਨਕ ਦੇਵ ਜੀ ਵਟਾਲੇ ਵਿਚ | ੨੯੭ |
| ੪੪. | ਗੁਰੂ ਸੇਵਾ, ਨਾਮ ਸਿਮਰਨ ਦੀ ਮਹਾਨਤਾ | ੩੦੦ |
| ੪੫. | ਸਮ ਦ੍ਰਿਸ਼ਟਤਾ | ੩੦੪ |
| ੪੬. | ਦੇਹ, ਆਤਮਾ ਤੇ ਪਰਮਾਤਮਾ ਦਾ ਸਨਬੰਧ | ੩੦੫ |
| ੪੭. | ਪਾਰਬ੍ਰਹਮ ਅਗੇ ਬੇਨਤੀ | ੩੦੯ |
| ੪੮. | ਪਰਮੇਸ਼ਰ ਨੂੰ ਪ੍ਰਸੰਨ ਕਰਨ ਦੇ ਸਾਧਨ | ੩੧੧ |
| ੪੯. | ਜਾਗ੍ਰਤੀ ਤੇ ਪਰਮੇਸਰ ਪਿਆਰ | ੩੧੫ |
| ੫੦. | ਮਾਤਾ ਨਾਲ ਵਿਚਾਰ | ੩੧੯ |
| ੫੧. | ਪਾਰਬ੍ਰਹਮ ਅਗੇ ਬੇਨਤੀ | ੩੨੪ |
| ੫੨. | ਨਾਮ ਦੀ ਮਹਿਮਾ | ੩੨੬ |
| ੫੩. | ਮੋਹ ਦਾ ਪਸਾਰਾ | ੩੨੯ |
| ੫੪. | ਚੰਗਿਆਈ ਤੇ ਬੁਰਿਆਈ | ੩੩੩ |
| ੫੫. | ਬੁਤ ਪੂਜਾ ਦਾ ਖੰਡਣ | ੩੩੬ |
| ੫੬. | ਨਾਮ ਸਿਮਰਨ ਦੀ ਵਿਸ਼ੇਸ਼ਤਾ | ੩੩੯ |
| ੫੭. | ਸਿਮਰਨ ਦੀ ਵਿਸ਼ੇਸ਼ਤਾ | ੩੪੧ |
| ੫੮. | ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ | ੩੪੩ |
| ੫੯. | ਸਿਮਰਨ ਦੀ ਵਿਧੀ | ੩੪੬ |

| ਗੋਸ਼ਟ ਨੰ: | ਸਿਰਲੇਖ | ਪੰਨਾ |
|---|---|---|
| ੬੦. | ਲਾਹੌਰ ਵਿਚ ਸਚੇ ਵਾਪਾਰ ਦਾ ਉਪਦੇਸ਼ | ੩੪੮ |
| ੬੧. | ਨਿਰੰਕਾਰ ਦੇ ਦਰਵਾੜੇ ਤੇ ਪਹੁੰਚਣ ਦੇ ਸਾਧਨ | ੩੫੧ |
| ੬੨. | ਮਨ ਨੂੰ ਵਿਸ਼ੇ ਵਿਕਾਰਾਂ ਤੋਂ ਰੋਕਣਾ | ੩੫੫ |

## ਪੋਥੀ ਚਤੁਰਭੁਜ


| | | |
|---|---|---|
| ੧. | ਨਾਮ ਦੀ ਪ੍ਰਾਪਤੀ ਲਈ ਅਰਦਾਸ | ੩੫੮ |
| ੨. | ਗੁਰੂ ਦੁਆਰਾ ਪਾਰਬ੍ਰਹਮ ਦੀ ਪ੍ਰਾਪਤੀ | ੩੬੧ |
| ੩. | ਪਰਮੇਸਰ ਦੇ ਗੁਣ ਗਾਉਣ ਦੀ ਮਹਿਮਾ | ੩੬੫ |
| ੪. | ਜੋਗੀਆਂ ਨੂੰ ਉਪਦੇਸ਼ | ੩੬੭ |
| ੫. | ਪਰਮੇਸ਼ਰ ਨਾਲ ਪਿਆਰ | ੩੭੦ |
| ੬. | ਮਨ ਦੇ ਭਰਮ ਦੂਰ ਕਰਨੇ | ੩੭੨ |
| ੭. | ਸ੍ਰੀ ਪਾਰਬ੍ਰਹਮ ਦੇ ਗੁਣ | ੩੭੫ |
| ੮. | ਸੰਸਾਰ ਦਾ ਝੂਠਾ ਮੋਹ ਤੇ ਪ੍ਰੀਤ | ੩੭੮ |
| ੯. | ਮਿਰਤਕ ਸਰੀਰ ਲਈ ਰੋਣਾ ਬਿਅਰਥ ਹੈ | ੩੮੧ |
| ੧੦. | ਭਾਗੋ ਤੇ ਗੰਗੂ ਖਤਰੀ ਦਾ ਜੱਗ | ੩੮੫ |
| ੧੧. | ਅੰਮ੍ਰਿਤ ਵੇਲੇ ਦਾ ਸਿਮਰਨ | ੩੮੮ |
| ੧੨. | ਚਤਰਾਈ ਪ੍ਰਭੂ ਪ੍ਰਾਪਤੀ ਦਾ ਸਾਧਨ ਨਹੀਂ | ੩੯੧ |
| ੧੩. | ਅੰਮ੍ਰਿਤ ਵੇਲੇ ਦਾ ਸਿਮਰਨ | ੩੯੫ |
| ੧੪. | ਨਾਮ ਸਿਮਰਨ ਦੀ ਮਹਿਮਾ | ੩੯੮ |
| ੧੫. | ਸੁਖ ਦਾ ਸਾਧਨ | ੪੦੧ |
| ੧੬. | ਚੋਰਾਂ ਤੇ ਕੁੜਿਆਰਾਂ ਦਾ ਉਧਾਰ | ੪੦੩ |
| ੧੭. | ਅਸਲੀ ਤੀਰਥ ਨਾਮ ਹੈ | ੪੦੬ |
| ੧੮. | ਭੇਖ ਦਾ ਖੰਡਣ | ੪੧੧ |
| ੧੯. | ਪ੍ਰਮਾਤਮਾ ਦਾ ਸਿਮਰਨ | ੪੧੪ |
| ੨੦. | ਗੁਰੂ ਦੇ ਗੁਣ | ੪੧੯ |
| ੨੧. | ਮੁਕਤੀ ਦਾ ਸਾਧਨ | ੪੨੨ |
| ੨੨. | ਪ੍ਰਮੇਸ਼ਰ ਦੇ ਨਾਮ ਦੀ ਮਹਿਮਾ | ੪੨੪ |
| ੨੩. | ਆਤਮਿਕ ਉਪਦੇਸ਼ | ੪੨੭ |
| ੨੪. | ਮੁਕਤੀ ਲਈ ਤਿਆਗ ਦੀ ਲੋੜ | ੪੩੦ |
| ੨੫. | ਪਾਪ ਅਤੇ ਦੁਖ ਦਾ ਦਾਰੂ | ੪੩੨ |

| ਗੋਸ਼ਟ ਨੰ: | ਸਿਰਲੇਖ | ਪੰਨਾ |
|---|---|---|


| ਗੋਸ਼ਟ ਨੰ: | ਸਿਰਲੇਖ | ਪੰਨਾ |
|---|---|---|
| ੨੬. | ਹੰਕਾਰ ਨਹੀਂ ਕਰਨਾ ਚਾਹੀਦਾ | ੪੩੫ |
| ੨੭. | ਹਉਮੈ ਦਾ ਬੰਧਨ | ੪੪੧ |
| ੨੮. | ਪਾਰਬ੍ਰਹਮ ਅਗੇ ਅਰਦਾਸ | ੪੪੪ |
| ੨੯. | ਸਚ ਦੀ ਮਹਿਮਾ | ੪੪੮ |
| ੩੦. | ਮਾਇਆ ਦਾ ਪਸਾਰਾ | ੪੫੩ |
| ੩੧. | ਈਸ਼ਵਰ ਨਾਲ ਪ੍ਰੇਮ | ੪੫੮ |
| ੩੨. | ਸਚੇ ਨਾਮ ਦੀ ਮਹਾਨਤਾ | ੪੬੩ |
| ੩੩. | ਮਾਤਾ ਚੋਣੀ ਨੂੰ ਉਪਦੇਸ਼ | ੪੬੭ |
| ੩੪. | ਪ੍ਰਮੇਸ਼ਰ ਸਰਬ ਵਿਆਪਕ ਹੈ | ੪੭੨ |
| ੩੫. | ਕਾਲ ਹੁਕਮ ਦੇ ਅਧੀਨ ਹੈ | ੪੭੭ |
| ੩੬. | ਭਗਤੀ ਦਾ ਬਿਖੜਾ ਮਾਰਗ | ੪੮੧ |
| ੩੭. | ਪ੍ਰਮੇਸ਼ਰ ਦੀ ਉਸਤਤ (ਰਾਗ ਮਾਝ ਤੇ ਮਲਾਰ ਦੀਆਂ ਵਾਰਾਂ ਦੀਆਂ ਪਉੜੀਆਂ ਦੇ ਪਰਮਾਰਥ) | ੪੮੬ |
| ੩੮. | ਵਿਸ਼ੇ ਵਿਕਾਰਾਂ ਦਾ ਖੰਡਣ | ੫੦੭ |
| ੩੯. | ਭੇਖੀ ਗੁਰੂ ਤਾਰ ਨਹੀਂ ਸਕਦਾ | ੫੧੧ |
| ੪੦. | ਰਸਾਂ ਵਿਚ ਮਤਿਆਂ ਨੂੰ ਪ੍ਰਮੇਸ਼ਰ ਵਿਸਰ ਜਾਂਦਾ ਹੈ | ੫੧੪ |
| ੪੧. | ਅਸਲ ਮਦ (ਸ਼ਰਾਬ) | ੫੧੫ |
| ੪੨. | ਇਕ ਮਸਤ ਘੋੜ-ਸਵਾਰ | ੫੧੮ |
| ੪੩. | ਮੁਕਤੀ ਦਾ ਰਸਤਾ — ਪ੍ਰਮੇਸ਼ਰ ਦੀ ਉਸਤਤ | ੫੧੯ |
| ੪੪. | ਨਾਮ ਦੀ ਜਾਚਨਾ | ੫੨੫ |
| ੪੫. | ਪੰਜ ਸ਼ਬਦਾਂ ਦੀ ਵਿਆਖਿਆ | ੫੩੧ |
| ੪੬. | ਜੁਗਾਂ ਦੀ ਵਿਆਖਿਆ | ੫੩੫ |
| ੪੭. | ਪ੍ਰਮੇਸ਼ਰ ਦੀ ਵਿਲਖਣਤਾ | ੫੩੮ |
| ੪੮. | ਅਮਲ ਬਿਨਾ ਪੜ੍ਹਨਾ ਤੇ ਲਿਖਣਾ ਬਿਅਰਥ ਹੈ | ੫੪੧ |
| ੪੯. | ਪ੍ਰਮੇਸ਼ਰ ਦੀ ਮਿਹਰ ਦੀ ਮਹਾਨਤਾ | ੫੪੩ |
| ੫੦. | ਬਰਤ-ਨੇਮ ਦਾ ਖੰਡਣ | ੫੪੫ |
| ੫੧. | ਸੰਗਤ ਦੀ ਮਹਿਮਾ | ੫੪੮ |
| ੫੨. | ਸੰਸਾ ਤੇ ਭਰਮ ਹਾਨੀਕਾਰਕ ਹਨ | ੫੫੦ |
| ੫੩. | ਕਰਮ ਕਾਂਡ ਦਾ ਖੰਡਣ | ੫੫੨ |
| ੫੪. | ਬਰਖਾ ਦੀ ਰੁੱਤ ਦਾ ਪ੍ਰਭਾਵ | ੫੫੪ |
| ੫੫. | ਪ੍ਰਮਾਤਮਾ ਅਥਾਹ ਹੈ | ੫੫੬ |

| ਗੋਸ਼ਟ ਨੰ: | ਸਿਰਲੇਖ | ਪੰਨਾ |
|---|---|---|
| ੫੬. | ਗੁਰ-ਸਿਖਿਆ ਦੀ ਵਿਸ਼ੇਸ਼ਤਾ | ੫੫੮ |
| ੫੭. | ਪ੍ਰਮੇਸ਼ਰ ਘਟ ਘਟ ਦਾ ਜਾਨਣਹਾਰ ਹੈ | ੫੬੦ |
| ੫੮. | ਪ੍ਰਮਾਤਮਾ ਦੀ ਮਿਹਰ ਦੀ ਵਿਸ਼ੇਸ਼ਤਾ | ੫੬੨ |
| ੫੯. | ਦੇਹ ਬਿਨਸਨਹਾਰ ਹੈ | ੫੬੪ |
| ੬੦. | ਅਸਲ ਬਸੰਤ | ੫੬੭ |
| ੬੧. | ਆਤਮਾ ਤੇ ਪ੍ਰਮਾਤਮਾ ਦਾ ਮੇਲ ਤੇ ਵਿਛੋੜਾ | ੫੬੯ |
| ੬੨. | ਮਾਇਆ ਦਾ ਵਰਤਾਰਾ | ੫੭੨ |
| ੬੩. | ਹਉਮੈਂ ਅਵਗੁਣਾਂ ਦਾ ਮੂਲ ਹੈ | ੫੭੪ |
| ੬੪. | ਪ੍ਰਮਾਤਮਾ ਨੂੰ ਯਾਦ ਰਖਣ ਵਾਲੇ ਚੰਗੇ ਹਨ | ੫੭੫ |
| ੬੫. | ਹੀਰੇ ਦੀ ਪਛਾਣ | ੫੭੬ |
| ੬੬. | ਲੋਭ ਦੁਖਾਂ ਦਾ ਕਾਰਨ ਹੈ | ੫੮੪ |
| ੬੭. | ਮਨ ਸੋਧਨ ਦੇ ਸਾਧਨ | ੫੯੦ |
| ੬੮. | ਪ੍ਰਮਾਤਮਾ ਦੀ ਬਖਸ਼ਿਸ਼ | ੫੯੪ |
| ੬੯. | ਸ੍ਰੀ ਗੁਰੂ ਨਾਨਕ ਦੇਵ ਜੀ ਕਸੂਰ ਨਗਰ ਵਿਚ | ੫੯੯ |
| ੭੦. | ਗੁਰੂ ਜੀ 'ਬੁਹਣੀ ਪੀਰ ਕਮਾਲ ਕੀ' ਵਿਚ | ੬੦੩ |
| ੭੧. | ਮਾਇਆ ਦੀ ਪਕੜ | ੬੦੭ |
| ੭੨. | ਗੁਰੂ ਜੀ ਫ਼ੀਰੋਜ਼ਪੁਰ ਵਿਚ | ੬੧੧ |
| ੭੩. | ਪ੍ਰਮੇਸ਼ਰ ਦੀਆਂ ਦਾਤਾਂ | ੬੧੪ |
| ੭੪. | ਨਾਮ ਸਿਮਰਨ ਦੀ ਮਹਾਨਤਾ | ੬੧੯ |

# ਆਦਿ ਸ਼ਬਦ

ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਸਿੱਖ ਹਿਸਟਰੀ ਰੀਸਰਚ ਡੀਪਾਰਟਮੇਂਟ, (ਸਿੱਖ ਇਤਿਹਾਸ ਖੋਜ ਵਿਭਾਗ), ੧੯੩੦ ਵਿਚ ਕਾਇਮ ਕੀਤਾ ਗਿਆ। ਇਸ ਵਿਭਾਗ ਦਾ ਮੂਲ ਉਦੇਸ਼ ਸੀ ਉਹ ਪੁਰਾਤਨ ਤੇ ਦੁਰਲਭ ਹਥ-ਲਿਖਤ ਖਰੜੇ ਇਕੱਠੇ ਕਰਨਾ ਜੋ ਕਿ ਪੰਜਾਬ ਦੇ ਇਤਿਹਾਸ, ਖ਼ਾਸ ਕਰ ਸਿੱਖ ਇਤਿਹਾਸ, ਨਾਲ ਸੰਬੰਧਤ ਹੋਣ। ਇਸ ਵਿਭਾਗ ਦਾ ਉਦੇਸ਼ ਇਹ ਭੀ ਸੀ ਕਿ ਇਨ੍ਹਾਂ ਪੁਰਾਤਨ ਖਰੜਿਆਂ ਦੇ ਆਧਾਰ ਤੇ ਖੋਜ ਭਰਪੂਰ ਇਤਿਹਾਸਕ ਪੁਸਤਕਾਂ ਨੂੰ ਤੇ ਇਨ੍ਹਾਂ ਪੁਰਾਤਨ ਖਰੜਿਆਂ ਨੂੰ ਵੀ ਸੰਪਾਦਨ ਕਰਕੇ ਲੋਕਾਂ ਦੇ ਸਾਹਮਣੇ ਲਿਆਂਦਾ ਜਾਵੇ। ਇਹਨਾਂ ਉਦੇਸ਼ਾਂ ਦੀ ਪੂਰਤੀ ਲਈ ਜੋ ਵਿਦਵਾਨ ਖੋਜੀ ਇਸ ਵਿਭਾਗ ਵਿਚ ਸਥਾਪਤ ਕੀਤੇ ਜਾਂਦੇ ਰਹੇ ਹਨ ਉਹਨਾਂ ਦੀ ਅਣਥਕ ਮਿਹਨਤ ਦਾ ਸਦਕਾ ਇਹ ਵਿਭਾਗ ਉਤਰੀ ਭਾਰਤ ਵਿਚ ਇਤਿਹਾਸਕ ਖੋਜ ਦਾ ਇਕ ਖਜ਼ਾਨਾ ਗਿਣਿਆ ਜਾਣ ਲਗ ਪਿਆ ਹੈ।

ਇਸ ਵਿਭਾਗ ਦੀ ਸਥਾਪਨਾ ਤੇ ਪਰਫੁਲਤਾ ਲਈ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ ਜੋ ਉਤਸ਼ਾਹ ਦਿਤਾ ਉਹ ਅਕਥਨੀਯ ਹੈ।

ਸਿੱਖ ਇਤਿਹਾਸ ਖੋਜ ਵਿਭਾਗ ਨੇ ਹੁਣ ਤੱਕ ਕਈ ਪੁਰਾਤਨ ਖਰੜੇ, ਖੋਜ-ਭਰਪੂਰ ਪੁਸਤਕਾਂ ਤੇ ਖੋਜ-ਪਤਰ ਪੰਜਾਬੀ, ਅੰਗਰੇਜ਼ੀ ਤੇ ਫ਼ਾਰਸੀ ਭਾਸ਼ਾਵਾਂ ਵਿਚ ਛਾਪ ਕੇ ਇਤਿਹਾਸ ਦੇ ਖੇਤਰ ਵਿਚ ਸ਼ਲਾਘਾ- ਯੋਗ ਕੰਮ ਕੀਤਾ ਹੈ। ਗੁਰੂ ਨਾਨਕ ਦੇਵ ਜੀ ਦੀ ਇਹ ਜਨਮ-ਸਾਖੀ ਇਸ ਵਿਭਾਗ ਦਾ ਇਕ ਬਹੁਤ ਹੀ ਕੀਮਤੀ ਖਰੜਾ ਸੀ ਜੋ ਕਿ ਸ੍ਰੀ ਦਮਦਮਾ ਸਾਹਿਬ ਤੋਂ ਪ੍ਰਾਪਤ ਕੀਤਾ ਗਿਆ। ਇਸ ਦਾ ਪਹਿਲਾ ਭਾਗ ੧੯੬੨ ਵਿਚ ਪਰਕਾਸ਼ਤ ਕੀਤਾ ਗਿਆ ਸੀ। ਇਹ ਸੰਚੀ ਉਸੇ ਦਾ ਦੂਜਾ ਭਾਗ ਹੈ। ਪਹਿਲੀ ਸੰਚੀ ਦਾ ਲੇਖਕ ਸੋਢੀ ਮਿਹਰਬਾਨ ਹੈ ਜੋ ਕਿ ਸਿੱਖਾਂ ਦੇ ਚੋਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦਾ ਪੋਤਰਾ ਸੀ। ਇਹ ਦੂਜੀ ਸੰਚੀ ਸੋਢੀ ਮਿਹਰਬਾਨ ਜੀ ਦੀ ਸੰਤਾਨ ਹਰਿ ਜੀ ਤੇ ਚਤਰਭੁਜ ਦੀ ਲਿਖਤ ਹੈ। ਦੋਵੇਂ ਸੰਚੀਆਂ ਇਕੋ ਲੜੀ ਦੇ ਭਾਗ ਹਨ।

ਭਾਵੇਂ ਦੂਜੀ ਸੰਚੀ ਪਹਿਲੀ ਨਾਲੋਂ ਵਧੇਰੇ ਦਾਰਸ਼ਨਕ ਹੈ ਫਿਰ ਵੀ ਇਸ ਦੀ ਇਤਿਹਾਸਕ ਤੌਰ ਤੇ ਮਹੱਤਤਾ ਘਟ ਨਹੀਂ। ਇਹ ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਖ਼ੀਰਲੇ ਜੀਵਨ ਬਾਰੇ ਚਾਨਣ ਪਾਂਦੀ ਹੈ ਅਤੇ ਆਪ

ਜੀ ਦੇ ਉਹਨਾਂ ਛੋਟੇ ਛੋਟੇ ਪਰਚਾਰ ਦੌਰਿਆਂ ਸੰਬੰਧੀ ਵੀ ਦਸਦੀ ਹੈ ਜੋ ਕਿ ਆਪ ਨੇ ਓਦੋਂ ਕੀਤੇ ਜਦ ਕਿ ਆਪ ਕਰਤਾਰਪੁਰ ਵਿਖੇ ਆ ਟਿਕੇ ਸਨ। ਬੋਲੀ ਦੇ ਪਖੋਂ ਭੀ ਇਹ ਜਨਮ-ਸਾਖੀ ਮਹਤਵ ਪੂਰਣ ਹੈ ਕਿਉਂਕਿ ਇਹ ਸਤਾਰ੍ਹਵੀਂ ਸਦੀ ਦੇ ਪੰਜਾਬੀ ਵਾਰਤਕ ਦੇ ਵਡੇ ਖਰੜਿਆਂ ਵਿਚੋਂ ਇਕ ਹੈ। ਇਸ ਸੈਂਚੀ ਦੁਆਰਾ ਗੁਰੂ ਨਾਨਕ ਦੇਵ ਜੀ ਦੀਆਂ ਲੰਬੀਆਂ ਬਾਣੀਆਂ ਜਿਵੇਂ ਕਿ ਜਪੁਜੀ, ਸਿਧ ਗੋਸ਼ਟ, ਦਖਣੀ ਓਅੰਕਾਰ ਤੇ ਪਟੀ ਆਦਿ, ਦੀ ਵਿਆਖਿਆ ਤੇ ਮਰਪਾਰਥਾਂ ਦੀ ਪਰਾਪਤੀ ਵੀ ਹੁੰਦੀ ਹੈ।

ਇਹ ਬੜੀ ਹੀ ਸੰਤੋਖ-ਜਨਕ ਗਲ ਹੈ ਕਿ ਕੇਂਦਰੀ ਸਰਕਾਰ ਤੇ ਪੰਜਾਬ ਸਰਕਾਰ ਨੇ ਇਸ ਬਹੁਮੁਲੇ ਖਰੜੇ ਦੀ ਕਦਰ-ਕੀਮਤ ਤੇ ਮਹਤੱਤਾ ਨੂੰ ਪਰਵਾਨ ਕਰਦੇ ਹੋਏ ਇਸ ਦੀ ਸੰਪਾਦਨਾ ਤੇ ਛਪਾਈ ਆਦਿ ਲਈ ਮਾਇਕ ਸਹਾਇਤਾ ਦਿਤੀ ਹੈ। ਮੈਨੂੰ ਵਿਸ਼ਵਾਸ ਹੈ ਕਿ ਇਸ ਪਰਕਾਸ਼ਨਾ ਦੁਆਰਾ ਵਿਦਵਾਨਾਂ ਤੇ ਆਮ ਲੋਕਾਂ ਨੂੰ ਲਾਭ ਹੋਇਗਾ।

ਸਿੱਖ ਇਤਿਹਾਸ ਖੋਜ ਵਿਭਾਗ ਵਧਾਈ ਦਾ ਪਾਤਰ ਹੈ ਜਿਸ ਨੇ ਇਸ ਵਡੇ ਕੰਮ ਨੂੰ ਸਫ਼ਲਤਾ ਪੂਰਬਕ ਸਿਰੇ ਚੜ੍ਹਾਇਆ ਹੈ।

ਉੱਜਲ ਸਿੰਘ
ਪਰਧਾਨ,
ਖ਼ਾਲਸਾ ਕਾਲਜ, ਅੰਮ੍ਰਿਤਸਰ।

# ਪ੍ਰਸੰਸਾ

ਅੱਜ ਦਾ ਯੁਗ ਵਿਗਿਆਨ ਤੇ ਖੋਜ ਦਾ ਯੁਗ ਹੈ। ਵਖ ਵਖ ਖੇਤਰਾਂ ਵਿਚ ਤੇ ਅੱਡ ਅੱਡ ਵਿਸ਼ਿਆਂ ਤੇ ਵਿਗਿਆਨਕ ਖੋਜ ਦੇ ਫਲ-ਸਰੂਪ ਅੱਜ ਮਨੁੱਖ ਦੇ ਗਿਆਨ ਵਿਚ ਜੋ ਵਾਧਾ ਹੋ ਰਿਹਾ ਹੈ ਉਸ ਨੇ ਮਨੁੱਖ ਨੂੰ ਨਵੀਆਂ ਸੋਧਾਂ ਦਿੱਤੀਆਂ ਹਨ।

ਕਿਸੇ ਸੰਸਥਾ, ਖ਼ਾਸ ਕਰਕੇ ਵਿਦਿਅਕ ਸੰਸਥਾ ਲਈ ਖੋਜ ਉਤਨੀ ਹੀ ਜ਼ਰੂਰੀ ਹੈ ਜਿਤਨੀ ਕਿ ਪੜ੍ਹਾਈ ਤੇ ਸਿਖਲਾਈ। ਇਤਿਹਾਸ ਦੇ ਖੇਤਰ ਵਿਚ ਵੀ ਖੋਜ ਬਹੁਤ ਹੀ ਲੋੜੀਂਦੀ ਹੈ ਕਿਉਂਕਿ ਇਤਿਹਾਸ ਨੂੰ ਠੀਕ ਦ੍ਰਿਸ਼ਟੀ-ਕੋਣ ਤੋਂ ਤਾਂ ਹੀ ਪੇਸ਼ ਕੀਤਾ ਜਾ ਸਕਦਾ ਹੈ ਤੇ ਇਤਿਹਾਸ ਦੇ ਕਿਸੇ ਭੀ ਵਿਸ਼ੇ ਉਪਰ ਉਸਾਰੂ, ਨਿਰਪੱਖ ਤੇ ਨਿਸਚੇ ਨਾਲ ਤਾਂ ਹੀ ਕੋਈ ਲਿਖ ਜਾਂ ਬੋਲ ਸਕਦਾ ਹੈ ਜੇ ਇਤਿਹਾਸ ਦੀ ਭਰਪੂਰ ਖੋਜ ਹੋਵੇ।

ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਖੋਜ ਵਿਭਾਗ ਨੇ ਸਿੱਖ ਇਤਿਹਾਸ ਦੀ ਖੋਜ ਵਾਸਤੇ ਦੁਰਲਭ ਮਸਾਲਾ ਇਕੱਠਾ ਕਰਨ ਤੇ ਖੋਜ ਕਰਕੇ ਕਈ ਵਿਸ਼ਿਆਂ ਤੇ ਨਵੀਂ ਰੋਸ਼ਨੀ ਪਾਣ ਤੇ ਇਤਿਹਾਸ ਖੋਜੀਆਂ ਦੀ ਅਗਵਾਈ ਕਰਨ ਵਿਚ, ਪਿਛਲੇ ਚਾਲੀ ਕੁ ਸਾਲਾਂ ਵਿਚ ਸ਼ਲਾਘਾ-ਯੋਗ ਹਿੱਸਾ ਪਾਇਆ ਹੈ।

ਇਸ ਵਿਭਾਗ ਵਲੋਂ ਖੋਜ-ਭਰੀਆਂ ਕਈ ਪੁਸਤਕਾਂ ਪਰਕਾਸ਼ਤ ਹੋਈਆਂ ਹਨ ਤੇ ਗੁਰੂ ਨਾਨਕ ਦੇਵ ਜੀ ਦੀ ਜਨਮ-ਸਾਖੀ ਦੀ ਇਹ ਦੂਜੀ ਸੰਚੀ ਉਹਨਾਂ ਵਿਚ ਇਕ ਹੋਰ ਵਾਧਾ ਕਰਦੀ ਹੈ।

ਇਸ ਸਾਲ ਜਦ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜਨਮ-ਸ਼ਤਾਬਦੀ ਮਨਾਈ ਜਾ ਰਹੀ ਹੈ ਤਾਂ ਸਤਿਗੁਰੂ ਜੀ ਦੇ ਜੀਵਨ-ਚਰਿਤ੍ਰ ਬਾਰੇ ਕਈ ਨਵੀਆਂ ਗਲਾਂ ਸਾਹਮਣੇ ਆ ਰਹੀਆਂ ਹਨ। ਇਹ ਸੰਚੀ ਉਸ ਨਵੀਂ ਜਾਣਕਾਰੀ ਵਿਚ ਹੋਰ ਭੀ ਵਾਧਾ ਕਰੇਗੀ। ਇਹ ਸੰਚੀ ਐਸੇ ਮੌਕੇ ਤੇ ਪਰਕਾਸ਼ਤ ਹੋ ਰਹੀ ਹੈ ਕਿ ਇਸ ਦਾ ਲਾਭ ਵੱਖ ਵੱਖ ਸੰਸਥਾਵਾਂ, ਖੋਜੀਆਂ ਤੇ ਵਿਦਵਾਨਾਂ ਨੂੰ ਹੀ ਨਹੀਂ ਸਗੋਂ ਆਮ ਜਨਤਾ ਨੂੰ ਭੀ ਹੋਵੇਗਾ। ਇਸ ਤੋਂ ਕੇਵਲ ਇਤਿਹਾਸ ਦੇ ਵਿਦਿਆਰਥੀ ਹੀ ਨਹੀਂ ਸਾਹਿਤ ਤੇ ਧਰਮ ਦੇ ਵਿਦਿਆਰਥੀ ਵੀ ਲਾਭ ਲੈ ਸਕਣਗੇ।

ਇਸ ਖਰੜੇ ਦੀਆਂ ਦੋਹਾਂ ਸੰਗੀਆਂ ਦੀ ਸੰਪਾਦਨਾ ਤੇ ਛਪਾਈ ਆਦਿ ਲਈ ਜੋ ਸਹਾਇਤਾ ਕੇਂਦਰੀ ਤੇ ਪਜਾਬ ਦੀਆਂ ਸਰਕਾਰਾਂ ਨੇ ਦਿਤੀ ਹੈ ਉਸ ਲਈ ਕਾਲਜ ਕਰਮਚਾਰੀ ਉਹਨਾਂ ਦੇ ਧਨਵਾਦੀ ਹਨ।

ਮੈਂ ਸਿੱਖ ਇਤਿਹਾਸ ਖੋਜ ਵਿਭਾਗ ਨੂੰ ਵਧਾਈ ਦਿੰਦਾ ਹਾਂ ਜਿਸ ਦੁਆਰਾ ਕਿ ਇਸ ਖਰੜੇ ਦੀ ਸੰਪਾਦਨਾ ਤੇ ਛਪਾਈ ਦਾ ਕੰਮ ਨੇਪਰੇ ਚੜ੍ਹਿਆ ਹੈ।

ਗੁਰਮੁਖ ਸਿੰਘ ਚਾਵਲਾ
ਆਨਰੇਰੀ ਸਕਤਰ,
ਖ਼ਾਲਸਾ ਕਾਲਜ, ਅੰਮ੍ਰਿਤਸਰ।

# ਮੁਖ-ਬੰਧ

ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਸਿੱਖ ਇਤਿਹਾਸ ਖੋਜ ਵਿਭਾਗ ਦੀ ਸਥਾਪਨਾ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਪਰੇਰਨਾ ਅਨੁਸਾਰ, ਅੱਜ ਤੋਂ ਕੋਈ ਚਾਲੀ ਕੁ ਸਾਲ ਪਹਿਲਾਂ ੧੯੩੦ ਵਿਚ ਹੋਈ। ਭਾਈ ਸਾਹਿਬ ਇਸ ਵਿਭਾਗ ਵਿਚ ਬੜੀ ਦਿਲਚਸਪੀ ਰਖਦੇ ਸਨ ਤੇ ਇਸ ਦੇ ਸੰਚਾਲਕਾਂ ਦੀ ਅਗਵਾਈ ਕਰਦੇ ਰਹਿੰਦੇ ਸਨ ਤੇ ਉਨ੍ਹਾਂ ਨੂੰ ਉਤਸ਼ਾਹ ਦੇਂਦੇ ਰਹਿੰਦੇ ਸਨ।

ਇਸ ਖੋਜ ਵਿਭਾਗ ਦੀ ਸਥਾਪਨਾ ਤੋਂ ਲੈ ਕੇ ਹੁਣ ਤਕ ਇਸ ਵਿਚ ਪੰਜਾਬੀ, ਫ਼ਾਰਸੀ, ਉਰਦੂ ਆਦਿ ਭਾਸ਼ਾਵਾਂ ਵਿਚ ਅਨੇਕਾਂ ਹੀ ਬਹੁਮੁਲੀਆਂ ਹਥ-ਲਿਖਤਾਂ ਸੁਰਖਿਅਤ ਕੀਤੀਆਂ ਗਈਆਂ ਹਨ। ਇਨ੍ਹਾਂ ਖਰੜਿਆਂ ਦੇ ਆਧਾਰ ਤੇ ਖੋਜ ਕਰਨਾ ਤੇ ਇਤਿਹਾਸਕ ਲਭਤਾਂ ਨੂੰ ਠੀਕ ਦ੍ਰਿਸ਼ਟੀ-ਕੋਣ ਤੋਂ ਪੇਸ਼ ਕਰਨਾ ਤੇ ਇਨ੍ਹਾਂ ਦਾ ਮੁਲ-ਅੰਕਣ ਕਰ ਕੇ ਸੰਪਾਦਨ ਕਰਨਾ ਤੇ ਛਾਪ ਕੇ — ਇਤਿਹਾਸ ਦੇ ਵਿਦਿਆਰਥੀਆਂ ਤੇ ਖੋਜੀਆਂ ਦੇ ਸਾਹਮਣੇ ਲਿਆਣਾ ਇਸ ਵਿਭਾਗ ਦੇ ਮੁਖ ਉਦੇਸ਼ ਰਹੇ ਹਨ। ਇਸ ਦੇ ਨਾਲ ਨਾਲ ਇਸ ਵਿਭਾਗ ਦੇ ਸੰਚਾਲਕ ਸਿਖ ਇਤਿਹਾਸ ਤੇ ਧਰਮ ਬਾਰੇ ਸਮੇਂ ਸਮੇਂ ਸਿਰ ਆਪਣੀਆਂ ਨਵੀਆਂ ਲਿਖਤਾਂ ਵੀ ਦੇਂਦੇ ਰਹੇ ਹਨ।

ਉਪਰ ਦਸੇ ਉਦੇਸ਼ਾਂ ਨੂੰ ਮੁਖ ਰਖ ਕੇ ਇਸ ਵਿਭਾਗ ਨੇ ਕਈ ਪੁਸਤਕਾਂ ਤੇ ਹਥ-ਲਿਖਤਾਂ ਪ੍ਰਕਾਸ਼ਤ ਕੀਤੀਆਂ ਸਨ। ਉਨ੍ਹਾਂ ਵਿਚੋਂ ਕੁਝ ਕੁ ਇਹ ਹਨ :

੧—ਬੰਦਾ ਸਿੰਘ ਬਹਾਦਰ ਕ੍ਰਿਤ ਸ: ਗੰਡਾ ਸਿੰਘ (ਅੰਗਰੇਜ਼ੀ)

੨—ਦੀਵਾਨ ਕੌੜਾ ਮਲ ਬਹਾਦਰ, ਕ੍ਰਿਤ ਸ: ਗੰਡਾ ਸਿੰਘ (ਪੰਜਾਬੀ)

੩—ਮਹਾਰਾਜਾ ਰਣਜੀਤ ਸਿੰਘ ਸੌ ਸਾਲਾ ਸਿਮ੍ਰਤੀ ਗ੍ਰੰਥ (ਅੰਗਰੇਜ਼ੀ)

੪—ਮਹਾਰਾਜਾ ਆਲਾ ਸਿੰਘ ਤੇ ਉਸ ਦਾ ਸਮਾਂ, ਕ੍ਰਿਤ ਸ: ਕਿਰਪਾਲ ਸਿੰਘ (ਅੰਗਰੇਜ਼ੀ)

੫—ਕਲਕੱਤੇ ਵਿਚ ਸਿੱਖਾਂ ਦੀ ਸੇਵਾ, ਕ੍ਰਿਤ ਸ: ਕਿਰਪਾਲ ਸਿੰਘ (ਪੰਜਾਬੀ)

੬—ਭਾਈ ਵਸਤੀ ਰਾਮ ਤੇ ਭਾਈ ਰਾਮ ਸਿੰਘ, ਕ੍ਰਿਤ ਸ: ਕਿਰਪਾਲ ਸਿੰਘ (ਅੰਗਰੇਜ਼ੀ)

੭—ਫ਼ਾਰਸੀ ਤੇ ਸੰਸਕ੍ਰਿਤ ਹੱਥ-ਲਿਖਤਾਂ ਦੀ ਸੂਚੀ, ਕ੍ਰਿਤ ਸ: ਕਿਰਪਾਲ ਸਿੰਘ (ਅੰਗਰੇਜ਼ੀ)

੮—ਪੰਜਾਬੀ ਤੇ ਉਰਦੂ ਹਥ-ਲਿਖਤਾਂ ਦੀ ਸੂਚੀ, ਕ੍ਰਿਤ ਸ: ਕਿਰਪਾਲ ਸਿੰਘ (ਅੰਗਰੇਜ਼ੀ)
੯—ਜੰਗਨਾਮਾ ਕਾਜ਼ੀ ਨੂਰ ਮੁਹੰਮਦ, ਸੰਪਾਦਕ ਸ: ਗੰਡਾ ਸਿੰਘ (ਫ਼ਾਰਸੀ)
੧੦—ਦੀਵਾਨੇ ਨਾਨਕ ਸ਼ਾਹ, ਸੰਪਾਦਕ ਸ: ਉਮਰਾਓ ਸਿੰਘ ਸ਼ੇਰਗਿਲ (ਫ਼ਾਰਸੀ)
੧੧—ਚਾਰ ਬਾਗ਼ੇ ਪੰਜਾਬ, ਕ੍ਰਿਤ ਗਨੇਸ਼ ਦਾਸ ਵਡੇਹਰਾ, ਸੰਪਾਦਕ ਸ: ਕਿਰਪਾਲ ਸਿੰਘ (ਫ਼ਾਰਸੀ)
੧੨—ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ, ਕ੍ਰਿਤ ਸੋਢੀ ਮਿਹਰਬਾਨ,
ਸੰਪਾਦਕ ਸ: ਕਿਰਪਾਲ ਸਿੰਘ ਤੇ ਸ: ਸ਼ਮਸ਼ੇਰ ਸਿੰਘ
੧੩—ਗੁਰੂ ਗੋਬਿੰਦ ਸਿੰਘ ਸਿਮਰਤੀ ਗ੍ਰੰਥ, ਸੰਪਾਦਕ ਸ: ਪ੍ਰਕਾਸ਼ ਸਿੰਘ (ਅੰਗਰੇਜ਼ੀ ਤੇ ਪੰਜਾਬੀ)
੧੪—ਗੁਰੂ ਨਾਨਕ ਐਂਡ ਹਿਜ਼ ਜਪੁਜੀ, ਕ੍ਰਿਤ ਸ: ਪ੍ਰਕਾਸ਼ ਸਿੰਘ (ਅੰਗਰੇਜ਼ੀ)

ਉਪਰ ਦਿਤੀ ਪੁਸਤਕ-ਸੂਚੀ ਵਿਚੋਂ ਨੰ: ੧੨ ਦੀ ਜਨਮ-ਸਾਖੀ ਸੰਨ ੧੯੬੨ ਵਿਚ ਪ੍ਰਕਾਸ਼ਤ ਹੋਈ। ਜਨਮ-ਸਾਖੀ ਦਾ ਦੂਜਾ ਭਾਗ ਤੁਹਾਡੇ ਹੱਥਾਂ ਵਿਚ ਹੈ। ਉਪਰ ਲਿਖੀਆਂ ਪ੍ਰਕਾਸ਼ਨਾਵਾਂ ਵਿਚ ਇਹ ਇਕ ਵਿਸ਼ੇਸ਼ ਵਾਧਾ ਹੈ।

ਸਿੱਖ ਇਤਿਹਾਸ ਖੋਜ ਵਿਭਾਗ ਦੀ ੧੯੩੦ ਵਿਚ ਸਥਾਪਨਾ ਤੋਂ ਲੈ ਕੇ ੧੯੪੯ ਤਕ ਸ: ਗੰਡਾ ਸਿੰਘ, ੧੯੫੦ ਤੋਂ ੧੯੬੫ ਤਕ ਸ: ਕਿਰਪਾਲ ਸਿੰਘ ਇਸ ਵਿਭਾਗ ਦੇ ਇੰਚਾਰਜ ਰਹੇ ਸਨ। ੧੯੬੬ ਵਿਚ ਸ: ਪ੍ਰਕਾਸ਼ ਸਿੰਘ ਇੰਚਾਰਜ ਨਿਯੁਕਤ ਹੋਏ ਹਨ।

## ਇਸ ਜਨਮ-ਸਾਖੀ ਦੀ ਯੋਜਨਾ

ਇਸ ਜਨਮ-ਸਾਖੀ ਦੀਆਂ ਦੋਵੇਂ ਸੈਂਚੀਆਂ ਜਿਸ ਹਥ-ਲਿਖਤ ਖਰੜੇ ਵਿਚੋਂ ਉਤਾਰਾ ਕਰਕੇ ਛਾਪੀਆਂ ਗਈਆਂ ਹਨ, ਉਹ ਸਿੱਖ ਇਤਿਹਾਸ ਖੋਜ ਵਿਭਾਗ ਵਿਚ ਸੁਰਖਿਅਤ ਹੈ। ਇਸ ਖਰੜੇ ਦੀ ਪ੍ਰਾਪਤੀ ਸ: ਗੰਡਾ ਸਿੰਘ ਦੇ ਸਮੇਂ ਹੋਈ। ਖਾਲਸਾ ਕਾਲਜ ਗੁਰਦਵਾਰੇ ਦੇ ਉਸ ਸਮੇਂ ਦੇ ਗ੍ਰੰਥੀ ਗਿਆਨੀ ਬਿਸ਼ਨ ਸਿੰਘ ਲਖੁਵਾਲ ਦੀ ਸਹਾਇਤਾ ਨਾਲ ਇਹ ਖਰੜਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਪ੍ਰਾਪਤ ਕੀਤਾ ਗਿਆ। ਇਹ ਖਰੜਾ ਲਗ ਪਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਕਾਰ ਜੇਡਾ ਸੀ। ਇਸ ਖਰੜੇ ਵਿਚ ਤਿੰਨ ਪੋਥੀਆਂ ਹਨ :

(੧) ਪੋਥੀ ਸਚ ਖੰਡ (ਪਹਿਲੇ ੩੦੧ ਪੱਤਰੇ)
(੨) ਪੋਥੀ ਹਰਿ ਜੀ (੩੦੨ ਤੋਂ ੫੨੪ ਪੱਤਰੇ ਤਕ)
(੩) ਪੋਥੀ ਚਤੁਰ ਭੁਜ (੫੨੪ ਤੋਂ ੬੨੯ ਪੱਤਰੇ ਤਕ)

ਇਨ੍ਹਾਂ ਤਿੰਨਾਂ ਪੋਥੀਆਂ ਨੂੰ ਦੋ ਸੈਂਚੀਆਂ ਵਿਚ ਛਾਪਣ ਦੀ ਯੋਜਨਾ ਬਣਾਈ ਗਈ। ੧੯੬੦ ਵਿਚ ਭਾਰਤ ਸਰਕਾਰ ਤੇ ੧੯੬੧ ਵਿਚ ਪੰਜਾਬ ਸਰਕਾਰ ਨੇ ਇਸ ਯੋਜਨਾ ਨੂੰ ਮਨਜ਼ੂਰ ਕਰ ਲਿਆ। ੧੯੬੨-੬੩ ਵਿਚ ਸੰਪਾਦਨ ਕਰਕੇ ਪਹਿਲੀ ਸੈਂਚੀ ਪ੍ਰਕਾਸ਼ਤ ਕੀਤੀ ਗਈ।

## ਦੂਜੀ ਸੈਂਚੀ ਦਾ ਉਤਾਰਾ, ਸੰਪਾਦਨ ਤੇ ਛਪਾਈ

ਪਹਿਲੀ ਸੈਂਚੀ ਦੇ ਉਤਾਰੇ ਸੰਪਾਦਨ ਤੇ ਛਪਾਈ ਆਦਿ ਦਾ ਵੇਰਵਾ ਉਸ ਦੀ ਭੂਮਿਕਾ ਵਿਚ ਵਰਣਨ ਹੈ। ਇਸ ਸਬੰਧੀ ਹਥਲੀ (ਦੂਜੀ) ਸੈਂਚੀ ਦਾ ਵੇਰਵਾ ਇਸ ਪਰਕਾਰ ਹੈ : ਪੋਥੀ ਹਰਿ ਜੀ ਦਾ ਉਤਾਰਾ ਭਾਈ ਸੇਵਾ ਸਿੰਘ ਤੇ ਪੋਥੀ ਚਤੁਰ ਭੁਜ ਦਾ ਉਤਾਰਾ ਗਿਆਨੀ ਕਰਤਾਰ ਸਿੰਘ ਨੇ ਕੀਤਾ। ਕਿਉਂਕਿ ਇਨ੍ਹਾਂ ਪੋਥੀਆਂ ਦਾ ਕੋਈ ਹੋਰ

ਖਰੜਾ ਪ੍ਰਾਪਤ ਨਹੀਂ ਸੀ, ਇਸ ਲਈ ਸ: ਕਿਰਪਾਲ ਸਿੰਘ ਨੇ ਇਸੇ ਉਤਾਰੇ ਨੂੰ ਹੀ ਸੰਪਾਦਨ ਦਾ ਆਧਾਰ ਬਣਾਇਆ ਗਿਆਨੀ ਕਰਤਾਰ ਸਿੰਘ ਨੇ ਇਸ ਸੈਂਚੀ ਵਿਚ ਆਈ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਨਾਲ ਟਾਕਰਾ ਕੀਤਾ ਤੇ ਔਖੇ ਸ਼ਬਦਾਂ ਦੇ ਅਰਥ ਲਾਏ । ਸ: ਕਿਰਪਾਲ ਸਿੰਘ ਨੇ ਸਾਰੇ ਖਰੜੇ ਦੀ ਸੋਧ ਸੁਧਾਈ ਕੀਤੀ ਤੇ ਫੁਟਨੋਟ ਆਦਿ ਲਗਾਏ । ਹਰ ਗੋਸ਼ਟ ਦਾ ਸਿਰਲੇਖ ਦਿਤਾ ਤੇ ਹਰ ਗੋਸ਼ਟੀ ਨੂੰ ਪੈਰਿਆਂ ਵਿਚ ਵੰਡਿਆ । ਇਸ ਸੈਂਚੀ ਦਾ ਮੂਲ ਪਾਠ ੬੨੪ ਪੰਨਿਆਂ ਵਿਚ ਹੈ ਜੋ ਕਿ ਸ: ਕਿਰਪਾਲ ਸਿੰਘ ਦੀ ਨਿਗਰਾਨੀ ਵਿਚ ਪ੍ਰਆਇਨੀਅਰ ਪ੍ਰੈਸ ਵਿਚ ਛਪਿਆ । ਬਾਕੀ ਦੇ ਪੰਨੇ ਤੇਜ ਪ੍ਰੈਸ ਵਿਚ ਸ: ਪ੍ਰਕਾਸ਼ ਸਿੰਘ ਦੀ ਨਿਗਰਾਨੀ ਹੇਠ ਛਪੇ ਹਨ ।

ਇਸ ਸੈਂਚੀ ਦੇ ਆਦਿ ਵਿਚ ਛਪੀ ਭੂਮਿਕਾ ਤੇ ਵਖ ਵਖ ਵਿਦਵਾਨਾਂ ਦੇ ਦਿਤੇ ਲੇਖਾਂ ਨੂੰ ਲਿਖਵਾਣ ਤੇ ਇਨ੍ਹਾਂ ਦੇ ਸੰਪਾਦਨ ਦਾ ਕੰਮ ਸ: ਪ੍ਰਕਾਸ਼ ਸਿੰਘ ਨੇ ਕੀਤਾ ਹੈ ਤੇ ਅੰਤਕੇ ਤੇ ਨਾਵਾਂ ਥਾਵਾਂ ਦੀ ਸੂਚੀ ਵੀ ਤਿਆਰ ਕਰਵਾਈ ਹੈ ।

ਡਾ: ਬਲਬੀਰ ਸਿੰਘ ਜਿਨ੍ਹਾਂ ਨੇ ਕਿ ਇਸ ਸੈਂਚੀ ਦੀ ਭੂਮਿਕਾ ਲਿਖਣ ਦੀ ਕਿਰਪਾ ਕੀਤੀ ਹੈ ਉਨ੍ਹਾਂ ਦਾ ਧਨਵਾਦ ਕਰਨਾ ਜ਼ਰੂਰੀ ਹੈ । ਆਦਿ ਵਿਚ ਸ: ਉੱਜਲ ਸਿੰਘ ਗਵਰਨਰ ਤਾਮਲਨਾਡੂ ਤੇ ਪਰਧਾਨ ਖ਼ਾਲਸਾ ਕਾਲਜ ਅਤੇ ਸ: ਗੁਰਮੁਖ ਸਿੰਘ ਚਾਵਲਾ ਆਨਰੇਰੀ ਸਕੱਤਰ ਨੇ ਜੋ ਪਰਸੰਸਾ ਦੇ ਪੰਨੇ ਲਿਖੇ ਹਨ ਤੇ ਇਸ ਯੋਜਨਾ ਲਈ ਉਤਸ਼ਾਹ ਦਿੰਦੇ ਰਹੇ ਹਨ, ਦਾ ਵੀ ਧਨਵਾਦ ਕੀਤਾ ਜਾਣਾ ਜ਼ਰੂਰੀ ਹੈ । ਜਿਨ੍ਹਾਂ ਵਿਦਵਾਨਾਂ ਨੇ ਲੇਖ ਲਿਖੇ ਹਨ ਮੈਂ ਉਨ੍ਹਾਂ ਦਾ ਵੀ ਧਨਵਾਦੀ ਹਾਂ ।

ਇਸ ਜਨਮ-ਸਾਖੀ ਦੀਆਂ ਦੋਵੇਂ ਸੈਂਚੀਆਂ ਛਾਪ ਕੇ ਪਾਠਕਾਂ ਦੇ ਸਾਹਮਣੇ ਲਿਆਣ ਵਿਚ ਜੋ ਸਫ਼ਲਤਾ ਹੋਈ ਹੈ ਉਹ ਹਿੰਦ ਸਰਕਾਰ ਤੇ ਪੰਜਾਬ ਸਰਕਾਰ ਵਲੋਂ ਮਿਲੀ ਮਾਇਕ ਸਹਾਇਤਾ ਤੇ ਨਿਰਭਰ ਹੈ ਇਸ ਲਈ ਮੈਂ ਦੋਹਾਂ ਸਰਕਾਰਾਂ ਦੇ ਸਬੰਧਤ ਕਰਮਚਾਰੀਆਂ ਦਾ ਦਿਲੋਂ ਧਨਵਾਦ ਕਰਦਾ ਹਾਂ ।

ਸਿੱਖ ਇਤਿਹਾਸ ਖੋਜ ਵਿਭਾਗ ਦੀ ਇਸ ਨਵੀਂ ਛਪੀ ਬਹੁਮੁਲੀ, ਖੋਜ ਭਰਪੂਰ ਤੇ ਮਿਹਨਤ ਨਾਲ ਤਿਆਰ ਕੀਤੀ ਗਈ ਪੁਸਤਕ ਪਾਠਕਾਂ ਸਾਹਮਣੇ ਲਿਆਂਦੇ ਹੋਏ ਖ਼ੁਸ਼ੀ ਤੇ ਮਾਣ ਪਰਤੀਤ ਕਰਦਾ ਹਾਂ ਤੇ ਇਸ ਵਿਭਾਗ ਨੂੰ ਇਸ ਪ੍ਰਸੰਸਾ-ਜਨਕ ਕੰਮ ਦੀ ਸਫ਼ਲਤਾ ਤੇ ਵਧਾਈ ਦਿੰਦਾ ਹਾਂ । ਮੈਨੂੰ ਇਹ ਵਿਸ਼ਵਾਸ ਹੈ ਕਿ ਇਸ ਸੈਂਚੀ ਦਾ ਇਤਿਹਾਸ-ਖੋਜੀਆਂ ਤੇ ਇਤਿਹਾਸ ਦੇ ਵਿਦਿਆਰਥੀਆਂ ਨੂੰ ਹੀ ਨਹੀਂ ਸਗੋਂ ਧਰਮ ਤੇ ਸਾਹਿੱਤ ਦੇ ਪ੍ਰੇਮੀਆਂ ਨੂੰ ਭੀ ਲਾਭ ਹੋਏਗਾ ।

ਬਿਸ਼ਨ ਸਿੰਘ ਸਮੁੰਦਰੀ
ਪ੍ਰਿੰਸੀਪਲ
ਖ਼ਾਲਸਾ ਕਾਲਜ, ਅੰਮ੍ਰਿਤਸਰ ।

# ਭੂਮਿਕਾ

ਕਿਸੇ ਬੋਲੀ ਦੇ ਸਾਹਿੱਤ ਦੀ ਉੱਨਤੀ ਇਸ ਗਲ ਤੇ ਨਿਰਭਰ ਹੈ ਕਿ ਉਸ ਨੂੰ ਧਰਮ ਜਾਂ ਰਾਜ ਜਾਂ ਫਿਰ ਦੋਹਾਂ ਵਲੋਂ ਕਿਤਨੀ ਅਪਣਤ ਤੇ ਆਸਰਾ ਪਰਾਪਤ ਹੋਇਆ ਹੈ। ਪੰਜਾਬੀ ਬੋਲੀ ਤੇ ਪੰਜਾਬੀ ਸਾਹਿੱਤ ਨੂੰ ਰਾਜ-ਆਸਰਾ ਤਾਂ ਹੁਣ ਪਰਾਪਤ ਹੋਣਾ ਸ਼ੁਰੂ ਹੋਇਆ ਹੈ, ਬੀਤੇ ਸਮੇਂ ਵਿਚ ਕਈ ਸਦੀਆਂ ਤੋਂ ਪੰਜਾਬੀ ਭਾਸ਼ਾ ਨੂੰ ਧਰਮ ਦਾ ਆਸਰਾ ਹੀ ਮਿਲਿਆ। ਪ੍ਰੋਫ਼ੈਸਰ ਪੂਰਨ ਸਿੰਘ ਨੇ ਠੀਕ ਕਿਹਾ ਹੈ: ਪੰਜਾਬੀ ਸਾਹਿਤਯ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ ਦੁਆਲੇ ਬਿਰਛਾਂ ਦੀ ਛਾਵਾਂ ਵਿਚ ਪਲਿਆ। ਨਸਰ ਉਹਨਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸੰਚੇ ਗੁਲਾਬ ਦੀਆਂ ਪੱਤੀਆਂ ਵਾਂਗ ਸਿਫ਼ਤ ਸ਼ਮੀਰ ਨਾਲ ਹਿਲਦੇ ਸਨ* ।

ਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੀ ਗੁਰ-ਗੱਦੀ ਤੇ ਬੈਠਣ ਵਾਲੇ ਗੁਰੂ ਸਾਹਿਬਾਂ ਦਾ ਜੋ ਪਰਭਾਵ ਪੰਜਾਬੀ ਦੇ ਸਮੁਚੇ ਜੀਵਨ ਤੇ ਪਿਆ ਹੈ ਉਸ ਦੇ ਸਿੱਟੇ ਪਰਤੱਖ ਪਏ ਦਿਸਦੇ ਹਨ। ਗੁਰੂ ਨਾਨਕ ਦੇਵ ਜੀ ਆਏ ਤਾਂ ਨਾਲ ਹੀ ਬਾਣੀ ਵੀ ਆਈ ਜਿਸ ਨੇ ਪੰਜਾਬੀਆਂ ਦਾ ਦ੍ਰਿਸ਼ਟੀ-ਕੋਣ ਬਦਲ ਦਿਤਾ ਤੇ ਉਹਨਾਂ ਵਿਚ ਇਕ ਨਵੀਂ ਜੀਵਨ-ਰੌ ਚਲ ਪਈ। ਨਵਾਂ ਬਲ ਤੇ ਸਾਹਸ ਆ ਗਿਆ। ਪੰਜਾਬੀ ਸੰਸਕ੍ਰਿਤੀ ਦਾ ਨਵਾਂ ਨਿਖਾਰ ਹੋਣ ਲਗਾ। ਅੱਜ ਦਾ ਪੰਜਾਬ, ਪੰਜਾਬੀ ਸੰਸਕ੍ਰਿਤੀ, ਪੰਜਾਬੀ ਸਾਹਿੱਤ ਤੇ ਪੰਜਾਬੀ ਬੋਲੀ ਅਤੇ ਪੰਜਾਬੀਆਂ ਦੀ ਦਲੇਰੀ ਤੇ ਬਾਹੂ-ਬਲ ਸਭ ਗੁਰੂ ਨਾਨਕ ਦੇਵ ਤੇ ਉਹਨਾਂ ਦੇ ਉਤਰਾਧਕਾਰੀ ਗੁਰੂ ਸਾਹਿਬਾਂ ਦੇ ਕਾਰਣ ਹੈ। ਦਸ ਗੁਰੂ ਸਾਹਿਬਾਂ ਤੋਂ ਬਿਨਾਂ ਤੇ ਉਹਨਾਂ ਦੇ ਨਾਮ-ਲੇਵਾ ਸਿਖਾਂ ਸ਼ਰਧਾਲੂਆਂ ਨੂੰ ਅੱਖੋਂ ਓਹਲੇ ਕਰਕੇ ਪੰਜਾਬੀ ਸੰਸਕ੍ਰਿਤੀ ਦਾ ਚਿਤਰਨ ਸਹੀ ਰੂਪ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ।

ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਮੁਰਦਾ ਪੰਜਾਬ ਨੂੰ ਇਕ ਨਵਾਂ ਜੀਵਨ ਪਰਦਾਨ ਕੀਤਾ। ਹੁਣ ਤਾਂ 'ਪੰਜਾਬ ਜੀਂਦਾ ਗੁਰੂ ਦੇ ਨਾਮ ਤੇ' ਹੀ ਹੈ। ਗੁਰੂ ਨਾਨਕ ਐਸੇ ਕਰਾਂਤੀਕਾਰੀ ਸ਼ਖਸੀਅਤ ਦੇ ਮਾਲਕ ਸਨ ਜਿਹਨਾਂ ਨੇ ਆਪਣੇ ਪਿਆਰ ਨਾਲ ਇਥੋਂ ਦੇ ਲੋਕਾਂ ਨੂੰ ਕੀਲ ਲਿਆ। ਉਹਨਾਂ ਦੇ ਨਾਮ-ਲੇਵਾ ਅਜੀਬ ਮਸਤੀ ਵਿਚ ਰਸ-ਲੀਨ ਹੋ ਆਪਣਾ ਸਭ ਕੁਝ ਸਤਿਗੁਰੂ ਤੋਂ ਨਿਛਾਵਰ ਕਰਨ ਲਈ ਤਿਆਰ ਹੋ ਗਏ। ਕੁਦਰਤੀ ਗਲ ਸੀ ਕਿ ਉਹਨਾਂ ਦੇ ਸਿਖ ਸੇਵਕ ਉਹਨਾਂ ਦੀ ਬਾਣੀ ਤੇ ਬਚਨਾਂ ਨੂੰ ਯਾਦ ਰਖਣ ਲਈ ਸੁਰਖਿਅਤ ਕਰਦੇ, ਉਹਨਾਂ ਦੀਆਂ ਜੀਵਨ ਘਟਨਾਵਾਂ ਨੂੰ ਸ਼ਬਦ ਰੂਪ ਦੇ ਕੇ ਸੰਭਾਲਦੇ। ਇਹੋ ਜਿਹੀ ਰੀਝ, ਸ਼ਰਧਾ ਤੇ ਪਿਆਰ ਸਦਕਾ ਗੁਰੂ ਸਾਹਿਬ ਦੀਆਂ ਸਾਖੀਆਂ, ਗੋਸ਼ਟਾਂ ਤੇ ਸ਼ਬਦਾਂ ਦੇ ਪਰਮਾਰਥ ਰਚਣ ਦੀ ਪਰੰਪਰਾ ਚਲੀ ਤੇ ਇਸ ਦਾ ਸਦਕਾ ਹੀ ਪੰਜਾਬੀ ਗਦ-ਸਾਹਿੱਤ ਦਾ ਪਰਵਾਹ ਤੁਰਿਆ ਜਿਸ ਦੇ ਭਾਵੇਂ ਵੱਖ ਵੱਖ ਰੂਪ ਸਨ ਪਰ ਉਤਸ਼ਾਹ ਦਾ ਸੋਮਾ ਇਕੋ ਹੀ ਸੀ।

ਇਸ ਸਮੇਂ ਦੀ ਉਚ-ਪਧਰੀ ਪੰਜਾਬੀ ਗੱਦ ਰਚਨਾ ਇਕ ਦਮ ਲਿਖਣੀ ਅਰੰਭੀ ਨਹੀਂ ਗਈ ਹੋਣੀ। ਜਨਮ-ਸਾਖੀਆਂ, ਪ੍ਰਮਾਰਥਾਂ, ਗੋਸ਼ਟੀਆਂ ਬਚਨਾਂ ਆਦਿ ਦੇ ਲੇਖਕਾਂ ਸਾਹਮਣੇ ਕੁਝ ਨਮੂਨੇ ਜ਼ਰੂਰ ਹੋਣਗੇ। ਸੋਲ੍ਹਵੀਂ ਸਦੀ ਦੇ ਅੰਤ

*ਖੁਲ੍ਹੇ ਲੇਖ (ਦੂਜੀ ਛਾਪ) ਪੰਨਾ—182।

ਤੱਕ ਫ਼ਾਰਸੀ ਸਰਕਾਰੀ ਭਾਸ਼ਾ ਦੇ ਤੌਰ ਤੇ ਵਰਤੀ ਜਾ ਰਹੀ ਸੀ। ਮੁਸਲਮਾਨ ਸੂਫ਼ੀ, ਫ਼ਕੀਰਾਂ ਦੇ ਪਰਚਾਰ ਕਾਰਨ ਆਮ ਲੋਕਾਂ ਵਿਚ ਵੀ ਫ਼ਾਰਸੀ ਸ਼ਬਦਾਂ ਦੀ ਵਰਤੋਂ ਹੋਣ ਲਗ ਪਈ। ਫ਼ਾਰਸੀ ਵਿਚ ਸੂਫ਼ੀ ਫ਼ਕੀਰਾਂ ਦੀਆਂ ਜ਼ਿੰਦਗੀਆਂ, ਸਫ਼ਰ, ਕਰਾਮਾਤਾਂ, ਅਕਵਾਲ ਜਾਂ 'ਮਲਫ਼ੂਜ਼ਾਤ' ਆਦਿ ਲਿਖੇ ਗਏ।

ਪੰਜਾਬੀ ਵਿਚ ਪਹਿਲੀ ਵਾਰਤਕ ਫ਼ਾਰਸੀ ਦੇ ਅਕਵਾਲ ਜਾਂ ਮਲਫ਼ੂਜ਼ਾਤ ਆਦਿ ਦੀਆਂ ਲੀਹਾਂ ਤੇ ਬਚਨਾਂ ਦੇ ਰੂਪ ਵਿਚ ਲਿਖੀ ਗਈ। ਖ਼ਵਾਜਾ ਮੁੱਈ-ਉਦ-ਦੀਨ ਚਿਸ਼ਤੀ, ਹਜ਼ਰਤ ਨਿਜ਼ਾਮ-ਉਦ-ਦੀਨ ਔਲੀਆ, ਆਦਿ ਸੂਫ਼ੀਆਂ ਦੀਆਂ ਜੀਵਨੀਆਂ ਤੇ ਅਕਵਾਲ ਨਾਲ ਜੇ ਕਰ ਜਨਮ-ਸਾਖੀਆਂ ਤੇ ਬਚਨਾਂ ਦਾ ਟਾਕਰਾ ਕਰ ਕੇ ਵੇਖੀਏ ਤਾਂ ਸਾਫ਼ ਦਿਸ ਪੈਂਦਾ ਹੈ ਕਿ ਇਹਨਾਂ ਵਿਚ ਕਿਤਨੀ ਸਾਂਝ ਹੈ। ਰੂਪ ਤੇ ਕਲਾ ਦੇ ਪੱਖੋਂ ਮਹਾਤਮਾ ਬੁੱਧ ਦੀਆਂ ਜਾਤਕਾਂ ਵੀ ਕੁਝ ਇਸੇ ਪਰਕਾਰ ਦਾ ਸਾਹਿੱਤ ਹਨ। ਸੰਸਕ੍ਰਿਤ ਵਿਚ ਮੰਤਰਾਂ ਤੇ ਕਠਨ ਰਚਨਾਵਾਂ ਦੇ ਟੀਕੇ ਤੇ ਵੇਦਾਂ ਸ਼ਾਸਤਰਾਂ ਦੇ ਭਾਸ਼ਯ ਲਿਖੇ ਗਏ। ਫ਼ਾਰਸੀ ਵਿਚ ਵੀ ਔਖੇ ਕਲਾਮ ਸਮਝਾਣ ਲਈ ਤਸ਼ਰੀਹ ਕਰਨ ਦਾ ਰਵਾਜ ਸੀ ਤੇ ਫ਼ਾਰਸੀ ਵਿਚ ਤਫ਼ਸੀਰਾਂ ਲਿਖਣ ਦੀ ਪਰੰਪਰਾ ਬੜੀ ਪੁਰਾਣੀ ਸੀ। ਗੋਸ਼ਟੀਆਂ ਤਾਂ ਸੰਸਕ੍ਰਿਤ ਵਿਚ ਆਮ ਪਰਚਲਤ ਸਨ ਭਾਵੇਂ ਉਹ ਵਾਸਤਵ ਵਿਚ ਹੋਈਆਂ ਗੋਸ਼ਟੀਆਂ ਹੋਣ ਤੇ ਭਾਵੇਂ ਕਲਪਿਤ। ਇਹਨਾਂ ਗੱਦ ਰਚਨਾਵਾਂ ਦੇ ਪੂਰਨਿਆਂ ਤੇ ਹੀ ਗੁਰੂ-ਕਾਲ ਵਿਚ ਪੰਜਾਬੀ ਵਿਚ ਗੱਦ ਸਾਹਿੱਤ ਲਿਖੀਣਾ ਸ਼ੁਰੂ ਹੋਇਆ। ਇਸ ਕਾਲ ਵਿਚ ਕੁਝ ਬਚਨ, ਜਨਮ-ਸਾਖੀਆਂ, ਗੋਸ਼ਟੀਆਂ ਤੇ ਟੀਕੇ ਜਾਂ ਪਰਮਾਰਥ ਆਦਿ ਲਿਖੇ ਗਏ। ਗੁਰੂ-ਕਾਲ ਜਾਂ ਮੁਗ਼ਲ-ਕਾਲ ਵਿਚ ਜੋ ਪੰਜਾਬੀ ਗੱਦ ਸਾਹਿੱਤ ਵਿਕਸਤ ਹੋਇਆ ਉਹ ਵੇਦਾਂ ਸ਼ਾਸਤਰਾਂ ਨਾਲ ਸੰਬੰਧਤ ਗੋਸ਼ਟੀਆਂ ਤੇ ਭਾਸ਼ਯ ਅਤੇ ਉਹਨਾਂ ਤੋਂ ਪਰਭਾਵਤ ਹੋਏ ਬ੍ਰਜ ਭਾਸ਼ਾ ਤੇ ਸਾਧ ਭਾਸ਼ਾ ਵਿਚ ਲਿਖੇ ਗਏ ਟੀਕੇ ਜਾਂ ਫਿਰ ਫ਼ਾਰਸੀ ਵਿਚ ਤਫ਼ਸੀਰਾਂ ਆਦਿ ਦੇ ਅਸਰ ਹੇਠਾਂ ਹੀ ਲਿਖਿਆ ਗਿਆ।

ਚੂੰਕਿ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਬਾਣੀ ਨੇ ਪੰਜਾਬ ਦੀ ਸਮੁੱਚੀ ਜ਼ਿੰਦਗੀ ਵਿਚ ਇਕ ਪਰਿਵਰਤਨ ਲਿਆਂਦਾ ਇਸ ਲਈ ਉਸ ਮਹਾਨ ਆਤਮਾ ਦੀਆਂ ਜੀਵਨ ਘਟਨਾਵਾਂ ਤੇ ਬਚਨਾਂ ਨੂੰ ਸੰਭਾਲਣ ਦੀ ਰੀਝ ਤੋਂ ਹੀ ਜਨਮ-ਸਾਖੀਆਂ ਨੇ ਜਨਮ ਲਿਆ ਜਨਮ-ਸਾਖੀਆਂ ਵਿਚ ਗੁਰੂ ਸਾਹਿਬ ਦੇ ਜੀਵਨ ਦੇ ਨਾਲ ਨਾਲ ਗੋਸ਼ਟੀਆਂ ਤੇ ਪਰਮਾਰਥ ਵੀ ਹਨ। ਗੁਰੂ ਸਾਹਿਬਾਂ ਦੇ ਕਾਲ ਵਿਚ ਗੁਰੂ ਨਾਨਕ ਸਾਹਿਬ ਨਾਲ ਸਬੰਧਤ ਜੋ ਜਨਮ-ਸਾਖੀਆਂ ਲਿਖੀਆਂ ਗਈਆਂ ਉਹ ਅਜੋਕੀ ਖੋਜ ਅਨੁਸਾਰ ਇਹ ਹਨ : (1) ਪੁਰਾਤਨ (ਜਾਂ ਵਲਾਇਤ ਵਾਲੀ) ਜਨਮ-ਸਾਖੀ। (2) ਮਿਹਰਬਾਨ, ਹਰਿ ਜੀ ਤੇ ਚਤੁਰ ਭੁਜ ਵਾਲੀਆਂ ਪੋਥੀਆਂ। (3) ਭਾਈ ਬਾਲੇ (ਜਾਂ ਪੈੜੇ-ਮੋਖੇ) ਵਾਲੀ ਜਨਮ-ਸਾਖੀ। (4) ਹੈਦਾਲੀਆਂ (ਜਾਂ ਬਿਧੀ ਚੰਦ) ਵਾਲੀ ਜਨਮ-ਸਾਖੀ। (5) ਆਦਿ ਸਾਖੀਆਂ ਬਾਬੇ ਕੀਆਂ। (6) ਸਤਿਗੁਰ ਜੀ ਦੇ ਮੁਹ ਦੀਆਂ ਸਾਖੀਆਂ। ਇਹਨਾਂ ਤੋਂ ਇਲਾਵਾ ਸਤਿਗੁਰੂ ਜੀ ਦੀਆਂ ਕੁਝ ਕੁ ਗੋਸ਼ਟਾਂ ਹਨ ਜੋ ਕਿ ਜਨਮ-ਸਾਖੀਆਂ ਤੋਂ ਛੁਟ ਵੱਖ ਵੱਖ ਲਿਖੀਆਂ ਮਿਲਦੀਆਂ ਹਨ।

ਭਾਵੇਂ ਭਾਈ ਬਾਲੇ ਵਾਲੀ ਜਨਮ-ਸਾਖੀ ਵਿਚ ਇਸ ਦੇ ਸਭ ਤੋਂ ਪੁਰਾਤਨ ਹੋਣ ਦਾ ਦਾਅਵਾ ਕੀਤਾ ਗਿਆ ਹੈ ਪਰ ਚੰਗੀ ਤਰ੍ਹਾਂ ਵਾਚਣ ਤੇ ਪੜਚੋਲ ਕਰਨ ਤੇ ਇਹ ਗਲ ਠੀਕ ਸਿਧ ਨਹੀਂ ਹੁੰਦੀ। ਪੁਰਾਤਨ ਜਨਮ-ਸਾਖੀ ਹੁਣ ਤੱਕ ਮਿਲੀਆਂ ਜਨਮ-ਸਾਖੀਆਂ ਵਿਚੋਂ ਪੁਰਾਤਨ ਹੋਣ ਦੇ ਕਾਰਨ ਹੀ ਇਸ ਦਾ ਨਾਮ ਪੁਰਾਤਨ ਰਖਿਆ ਗਿਆ ਹੈ। ਸੋਢੀ ਮਿਹਰਬਾਨ ਦੀ ਲਿਖਤ ਜਨਮ-ਸਾਖੀ ਵੀ ਭਾਈ ਬਾਲੇ ਵਾਲੀ ਜਨਮ-ਸਾਖੀ ਤੋਂ ਪਹਿਲਾਂ ਦੀ ਲਿਖੀ ਹੋਈ ਹੈ। ਭਾਈ ਬਾਲੇ ਵਾਲੀ ਜਨਮ-ਸਾਖੀ ਤੋਂ ਪਹਿਲਾਂ ਲਿਖੀਆਂ ਗਈਆਂ ਇਨ੍ਹਾਂ ਦੋਹਾਂ ਜਨਮ-ਸਾਖੀਆਂ ਵਿਚ ਭਾਈ ਬਾਲੇ ਦਾ ਜ਼ਿਕਰ ਨਹੀਂ ਆਉਂਦਾ। ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਤਾਂ ਭਾਈ ਬਾਲੇ ਨੂੰ 'ਨਿਪਟ ਕਪੋਲ ਕਲਪਣਾ' ਸਿਧ ਕੀਤਾ ਹੈ।*

---

*ਕਤਕ ਕਿ ਵਿਸਾਖ, ਪੰਨਾ 162।

ਪੁਰਾਤਨ ਜਨਮ-ਸਾਖੀ ਦੇ ਲਿਖੇ ਜਾਣ ਦਾ ਸੰਨ ਡਾ: ਸਾ: ਭਾਈ ਵੀਰ ਸਿਘ ਜੀ ਨੇ 1635 ਈ: ਨਿਸਚਿਤ ਕੀਤਾ ਹੈ* । ਇਹ ਸੰਨ ਉਨ੍ਹਾਂ ਨੂੰ 'ਜੁਗਾਵਲੀ' ਨਾਂ ਦੀ ਸਾਖੀ ਵਿਚ ਆਏ ਸੰਕੇਤ—"ਕਲਿਜੁਗ ਚਾਰ ਹਜ਼ਾਰ ਸਤ ਸੈ ਪੈਂਤੀਸ ਬਰਸ ਵਰਤਿਆ । ੪੭੩੫ । ਕਲਜੁਗ ਰਹਿਆ ਚਾਰ ਲਾਖ ਸਤਾਈ ਹਜ਼ਾਰ ਦੁਇ ਸੈ ਪੈਂਹਿਟ ਬਰਸ । ੪੨੭੨੬੫ ।"—ਤੋਂ ਪ੍ਰਾਪਤ ਹੋਇਆ ਹੈ ।

ਸੋਢੀ ਮਿਹਰਬਾਨ ਵਾਲੀ ਜਨਮ-ਸਾਖੀ 1650 ਈ: ਦੇ ਨੇੜੇ ਤੇੜੇ ਲਿਖੀ ਗਈ । ਇਹ "ਸ੍ਰੀ ਮਿਹਰਬਾਨ ਜੀ ਕੀ ਪੋਥੀ" ਦੇ ਨਾਂ ਨਾਲ ਪਰਸਿੱਧ ਹੈ । ਇਸ ਵਿਚ ਆਈਆਂ ਗੁਰੂ ਨਾਨਕ ਦੇਵ ਜੀ ਦੀਆਂ ਕਈ ਸਾਖੀਆਂ ਮੂਲ-ਰੂਪ ਵਿਚ ਪੁਰਾਤਨ ਜਨਮ-ਸਾਖੀ ਵਾਲੀਆਂ ਹੀ ਹਨ ਤੇ ਕਈ ਥਾਈਂ ਪਾਠ ਪੁਰਾਤਨ ਜਨਮਸਾਖੀ ਨਾਲ ਬਹੁਤ ਰਲਦੇ ਹਨ । ਇਸ ਜਨਮ-ਸਾਖੀ ਦੇ ਕੁਝ ਕੁ ਪਰਸੰਗ ਜਾਂ ਪਰਸੰਗਾਂ ਨਾਲ ਰਲਦੇ ਮਿਲਦੇ ਵਿਕੋਲਿਤ੍ਰੇ ਪਰਸੰਗ ਪੁਰਾਤਨ ਹੱਥ-ਲਿਖਤ-ਰੂਪਾਂ ਵਿਚ ਅੱਡ ਅੱਡ ਜਾਂ ਕਈ ਖਰੜਿਆਂ ਦੇ ਭਾਗ ਰੂਪ ਵਿਚ ਵੀ ਮਿਲਦੇ ਹਨ ।

ਪੁਰਾਤਨ ਜਨਮ-ਸਾਖੀ ਦੇ ਮੁਕਾਬਲੇ ਵਿਚ ਸੋਢੀ ਮਿਹਰਬਾਨ ਦੀ ਜਨਮ-ਸਾਖੀ ਆਕਾਰ ਵਿਚ ਕਈ ਗੁਣਾਂ ਹੈ । ਇਸ ਵਿਚ ਕਈ ਸਾਖੀਆਂ ਦਾ ਵਿਸਥਾਰ ਹੈ ਤੇ ਕਈਆਂ ਨੂੰ ਕਲਪਨਾ ਦੁਆਰਾ ਵਧਾਇਆ ਗਿਆ ਹੈ । ਕਈ ਗੋਸ਼ਟਾਂ ਨਵੀਆਂ ਹਨ । ਕਈ ਸ਼ਬਦਾਂ ਦੇ ਪਰਮਾਰਥ ਜੋੜੇ ਗਏ ਹਨ । ਦੋਹਾਂ ਦੀ ਇਤਿਹਾਸਕ ਕੀਮਤ ਤੇ ਪਰਮਾਰਥ ਦੇ ਖੇਤਰ ਵਿਚ ਆਪੋ ਆਪਣਾ ਸਥਾਨ ਹੈ ।

ਇਸ ਜਨਮ-ਸਾਖੀ ਦੀ ਪਹਿਲੀ ਪੋਥੀ ਜੋ ਕਿ ਸੋਢੀ ਮਿਹਰਬਾਨ ਰਚਿਤ ਹੈ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਖੋਜ ਵਿਭਾਗ ਵਲੋਂ 1962 ਵਿਚ ਪਰਕਾਸ਼ਤ ਹੋਈ । ਇਸ ਪੋਥੀ ਦੇ ਖਰੜੇ ਦੇ ਸ਼ੁਰੂ ਵਿਚ 9 ਸਫ਼ਿਆਂ ਦਾ ਤਤਕਰਾ ਦਿਤਾ ਹੋਇਆ ਹੈ । ਪੋਥੀ ਵਿਚ ਇਸ ਦੇ ਰਚਨ ਕਾਲ ਤੇ ਪੋਥੀ ਦੇ ਵੇਰਵੇ ਬਾਰੇ ਕੁਝ ਲਾਭਦਾਇਕ ਟੂਕਾਂ ਮਿਲਦੀਆਂ ਹਨ, ਜਿਵੇਂ ਕਿ :—

(ੳ) ......ਬੋਲਹੁ ਭਾਈ ਵਾਹਗੁਰੂ ਧੰਨ ਗੁਰੂ ਸਤਿਗੁਰੂ । ਰਾਮੁ । ਸਤਿਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰ ਪ੍ਰਸਾਦਿ (੧੫੩) ਸਚ ਖੰਡੁ ਪੋਥੀ ਲਿਖੀ । ਸੰਮਤਿ ੧੯੯੫) ਮਿਤੀ ਚੇਤ ਸੁਦੀ ਪੰਚਮੀ ਨੂੰ ਸ਼ੁਕਰਿ ਵਾਰ ਸਚਖੰਡ ਪੋਥੀ ਕਾ ਭੋਗ ਪੈਆ । ਸਪੂਰਣੁ ਹੋਈ । ਏਹੀ ਪੋਥੀ ਸਚੁਖੰਡ ਇਕੁ ਸਉ ਤਿਵੰਜਾ । ੧੫੩) ਗੋਸਟੀ ਹੈਨਿ । ਇਕ ਸਉ ਸਤਾਹਟਿ ਗੋਸਟੀ । ਚੋਦਹ ਗੋਸਟੀ ਘਟੇ ਹੈਨਿ । ਇਸ ਤੇ ਆਗੈ ਹਰਿ ਜੀ ਪੋਥੀ ਹੈ । ੬੧) ਇਕਾਹਠ ਗੋਸਟੀ ਹੈਨਿ । ਤਿਸੁ ਤੇ ਆਗੈ ਅਭੇਦ-ਪਦ ਪੋਥੀ ਹੈ । ਤਿਸ ਤੇ ਆਗੇ ਪਰੇਮ ਪਦ ਪੋਥੀ ਹੈ । ਏਹਿ ਛਿ ਪੋਥੀਆਂ ਹੈਨਿ ਤਿਨਾਂ ਦਾ ਜੋੜ ਪੰਜ ਸੈ ਪੰਜਹਤਰਿ ਗੋਸਟੀ ਬਾਬੇ ਨਾਨਕ ਦੀ ਜਨਮ-ਸਾਖੀ ਦੀਆਂ ਹੈ । ਛਿਆਂ ਹੀ ਪੋਥੀਆਂ ਉਤੇ । ਵਾਹਗੁਰੂ ਜੀ ॥੧॥

(ਅ) "......ਆਦਿ ਪੋਥੀ ਸਚ ਖੰਡ । ੧੬੭ । ਇਕ ਸਉ ਸਤਾਹਟਿ ਗੋਸਟੀ ਕੀ । ਤਿਸ ਤੇ ਆਗੈ ਹਰਿ ਜੀ ਪੋਥੀ ਦੂਸਰੀ । ੧੦੨ । ੬੧ । ਇਕਾਹਟਿ ਗੋਸਟੀ ਕੀ । ਦੁਹਾਂ ਪੋਥੀਆਂ ਕੀਆਂ ਗੋਸਟੀ । ੨੨੮ । ਸੰਮਤਿ । ੧੭੦੭ ਵਰਖੇ ਮਾਹਿ ਮਿਤੀ ਭਾਦ੍ਰਵ ਵਦੀ । ੭ । ਆਇਤਵਾਰ ਮਹਮਦੀ ਪੁਰ ਹਰਿ ਜੀ ਪੋਥੀ ਸਪੂਰਨ ਹੋਈ । ਗੋਸਟੀ । ੬੧ । ਭਾਈ ਕੇਸੋ ਦਾਸ ਬ੍ਰਹਮਨ ਦੀ

*ਪੁਰਾਤਨ ਜਨਮ-ਸਾਖੀ, ਖਾਲਸਾ ਸਮਾਚਾਰ. ਪੰਨਾ 116 ।

ਅੱਖਰੀ ਲਿਖੀ ਗੁਰੂ ਮਨਸਾ ਪੂਰੀ ਕੀਤੀ । ੧ । ਫੇਰਿ ਤਿਸ ਪੋਥੀ ਉਪਰਹੁ ਉਤਾਰੁ ਕੀਤਾ । ਸੰਬਤ ੧੯੩੭ । ਵਰਖੇ ਮਾਹ ਮਿਤੀ ਹਾੜ ਸੁਦੀ । ੧੦) । ਵਾਰ ਹਰਿ ਜੀ ਪੋਥੀ ਸਪੂਰਨ ਹੋਈ । ਬੋਲਹੁ ਵਾਹਗੁਰੂ । ੧੯੯੫ ।

(੪) ੧ੴ ਸਤਿਗੁਰ ਪ੍ਰਸਾਦਿ । ਸੰਬਤ ੧੭੦੯ । ਵੈਸਾਖ ਵਦੀ ਏਕਮ । ੧ । ਨੂੰ ਚਤੁ ਭੁੰ ਪੋਥੀ ਪੂਰੀ ਹੋਈ । ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ । ਲਿਖੀ ਭਾਈ ਕੇਸੋ ਦਾਸ ਬ੍ਰਹਮਨੁ ਸੇਵਕੁ ਗੁਰੂ ਕਾ...... ਸਿਖ ਸਿਖਾਂ ਕਾ ਜਿਨਾਂ ਗੁਰੂ ਪਛਾਤਾ ਹੈ । ਗੁਲਾਮ ਚਤਰ ਭੋਜ ਕਾ । ਸਾਸ ਸਾਸ ਕਾ ਪੈਰੀ ਪਵਣਾ ਵਾਚਣਾ । ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ । ਅਖਰੁ ਘਟਦਾ ਵਧਦਾ ਬਖਸਣਾ । ਏਹੋ ਦਾਨੁ ਦੇਣਾ । ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਿ ਵਸੈ ਜੀ । ੨ । ਵਾਹੁਗੁਰੂ ਜੀ । ਤਿਸੁ ਪੋਥੀ ਦਾ ਅਵਤਾਰ ਕੀਤਾ ਏਹੁ ਸੰਬਤੁ । ੧੯੯੫ । ਅਸੁ ਸੁਦੀ ਦੁਆਦਿਸੀ ਐਤਵਾਰਿ ਪੋਥੀ ਪੂਰੀ ਹੋਈ ਗੁਰੂ ਕੈ ਪ੍ਰਸਾਦਿ ॥

ਉਪਰਲਿਆਂ ਹਵਾਲਿਆਂ ਤੋਂ ਸਾਫ਼ ਜ਼ਾਹਰ ਹੈ ਕਿ ਸੰਪੂਰਣ ਖਰੜਾ ਮੂਲ ਰੂਪ ਵਿਚ ਛਿਆਂ ਪੋਥੀਆਂ ਦਾ ਸੰਗ੍ਰਹਿ ਹੈ ।* ਜੇ ਛੇਏਂ ਪੋਥੀਆਂ ਹੁੰਦੀਆਂ ਤਾਂ ਕੁਲ ਗੋਸ਼ਟੀਆਂ 575 ਪਰਾਪਤ ਹੁੰਦੀਆਂ, ਪਰ ਹੁਣ ਸਾਨੂੰ ਕੇਵਲ 288 ਗੋਸ਼ਟੀਆਂ ਹੀ ਪਰਾਪਤ ਹੋ ਸਕੀਆਂ ਹਨ ਜਿਨ੍ਹਾਂ ਦਾ ਵੇਰਵਾ ਇਸ ਪਰਕਾਰ ਹੈ :—

ਪੋਥੀ ਸੱਚ ਖੰਡ (ਜੋ ਕਿ ਪਹਿਲੀ ਸੈਂਚੀ ਦੇ ਰੂਪ ਵਿਚ ਛਪ ਚੁਕੀ ਹੈ) 153 ਗੋਸ਼ਟੀਆਂ । ਮੂਲ ਪੋਥੀ ਵਿਚ 167 ਗੋਸ਼ਟੀਆਂ ਸਨ ਜਿਹਨਾਂ ਵਿਚੋਂ ਉਤਾਰੇ ਵਿਚ ਜੋ ਕਿ ਪਹਿਲੀ ਸੈਂਚੀ ਦੇ ਰੂਪ ਵਿਚ ਛਪ ਚੁਕਾ ਹੈ, 14 ਘੱਟ ਹਨ ਸੋ ਇੰਜ 153 ਗੋਸ਼ਟੀਆਂ ਹੋਈਆਂ । ਪੋਥੀ ਹਰਿ ਜੀ ਦੀਆਂ 61 ਤੇ ਪੋਥੀ ਚਤਰ ਭੁ (ਜਾਂ ਚਤਰ ਭੁਜ) ਦੀਆਂ 74 ਗੋਸ਼ਟੀਆਂ ਹਨ ।

ਉਪਰ ਲਿਖੀਆਂ ਟੂਕਾਂ ਤੋਂ ਸਪਸ਼ਟ ਹੈ ਕਿ ਕੁਲ ਛੇ ਪੋਥੀਆਂ ਸਨ ਪਰ ਚਾਰ ਦੇ ਨਾਂ ਪਰਾਪਤ ਹੁੰਦੇ ਹਨ ਉਹ ਹਨ : (1) ਪੋਥੀ ਸੱਚਖੰਡ (2) ਪੋਥੀ ਹਰਿ ਜੀ ਤੇ ਪੋਥੀ ਚਤੁਰ ਭੁ (3) ਪੋਥੀ ਅਭੇਦ ਪਦ ਤੇ (4) ਪੋਥੀ ਪਰੇਮ ਪਦ । ਬਾਕੀ ਦੀਆਂ ਦੋ ਪੋਥੀਆਂ ਦੇ ਨਾਮ ਪਰਾਪਤ ਨਹੀਂ ਹੋਏ ਤੇ ਨਾ ਹੀ ਪਰਾਪਤ ਪੋਥੀਆਂ ਵਿਚੋਂ ਹੀ ਕੋਈ ਐਸਾ ਹਵਾਲਾ ਲਭਦਾ ਹੈ ਜਿਨ੍ਹਾਂ ਦੁਆਰਾ ਕਿ ਕੁਝ ਸੰਕੇਤ ਮਿਲ ਸਕੇ । ਹਥਲੀ ਪੋਥੀ ਜੋ ਕਿ ਪਹਿਲੀ ਪੋਥੀ ਦੀ ਦੂਜੀ ਸੈਂਚੀ ਹੈ 'ਪੋਥੀ ਹਰਿ ਜੀ' 'ਪੋਥੀ ਚਤੁਰ ਭੁੰ' ਦੀਆਂ ਗੋਸ਼ਟੀਆਂ ਦਾ ਸੰਗ੍ਰਹਿ ਹੈ† । ਪਹਿਲੀ ਸੈਂਚੀ ਦਾ ਨਾਮ ਰਖਿਆ ਗਿਆ ਸੀ ਜਨਮ-ਸਾਖੀ ਗੁਰੂ ਨਾਨਕ ਦੇਵ ਜੀ ਲਿਖਤ ਸ੍ਰੀ ਮਿਹਰਬਾਨ ਸੋਢੀ ਤੇ ਇਸ ਸੈਂਚੀ ਦਾ ਨਾਮ ਭੀ

---

*ਸਿਖ ਇਤਿਹਾਸ ਖੋਜ ਵਿਭਾਗ ਖਾਲਸਾ ਕਾਲਜ ਵਿਖੇ ਸੁਰਖਿਅਤ ਖਰੜਾ ਸੰਪੂਰਨ ਨਹੀਂ ਹੈ । ਇਸ ਦਾ ਇਕ ਭਾਗ ਪਰਕਾਸ਼ਤ ਹੋ ਚੁਕਾ ਹੈ (1962 ਈ: ਵਿਚ) ਤੇ ਦੂਜਾ ਭਾਗ ਇਸ ਹਥਲੀ ਸੈਂਚੀ ਦੇ ਰੂਪ ਵਿਚ ਹੈ ।

†ਕੁਝਕੁ ਵਿਦਵਾਨਾਂ ਨੇ ਇਹ ਭੀ ਲਿਖਿਆ ਹੈ ਕਿ ਪੋਥੀ ਚਤਰ ਭੁੰ ਅਗਲੀ ਪੋਥੀ ਹੈ ਸੋ ਇੰਜ ਪੰਜ ਪੋਥੀਆਂ ਦੇ ਨਾਮ ਪਰਾਪਤ ਹਨ ਛੇਵੀਂ ਦਾ ਪਤਾ ਨਹੀਂ ਲਗਦਾ । ਇਕ ਵਿਦਵਾਨ ਨੇ ਤਾਂ ਇਹ ਲਿਖਿਆ ਹੈ ਕਿ ਇਹ ਭੀ ਸੰਭਵ ਹੈ ਕਿ ਚਤੁਰ ਭੁ ਪੋਥੀ ਆਪ ਚੋਹਾਂ ਦਾ ਸੰਗ੍ਰਹਿ ਹੋਵੇ ਤੇ ਬਾਕੀ ਦੋ ਪੋਥੀਆਂ ਜੋ ਸਾਡੇ ਪਾਸ ਨਹੀਂ ਪਹੁੰਚੀਆਂ ਅਭੇਦ ਪਦ ਪੋਥੀ ਹੋਣ । [ਪੰਜਾਬੀ ਸਾਹਿੱਤ ਦਾ ਇਤਿਹਾਸ (ਮਧ ਕਾਲ) ਭਾਸ਼ਾ ਵਿਭਾਗ ਪੰਜਾਬੀ ਯੂਨੀਵਰਸਿਟੀ, ਪੰਜਾਬੀ ਗੱਦ, ਉਤਪਤੀ ਤੇ ਵਿਕਾਸ, ਪੰਨਾ 30]

ਜਨਮ-ਸਾਖੀ ਗੁਰੂ ਨਾਨਕ ਦੇਵ ਜੀ ਦੂਜੀ ਸੈਂਚੀ ਰਖਿਆ ਗਿਆ ਹੈ ਤੇ ਇਹ ਹੈ ਸੋਢੀ ਹਰਿ ਜੀ ਤੇ ਸੋਢੀ ਚਤੁਰ ਭੁਜ ਦੀ ਲਿਖਤ । ੧੯੬੨ ਵਿਚ ਛਪ ਚੁਕੀ ਪਹਿਲੀ ਸੈਂਚੀ ਤੇ ਹਥਲੀ ਸੈਂਚੀ ਦੀਆਂ ਮਿਲਾ ਕੇ ਗੋਸ਼ਟੀਆਂ ੨੯੮ ਹੁੰਦੀਆਂ ਹਨ । ਪਰ ਕੁਲ ਗੋਸ਼ਟੀਆਂ ੫੭੫ ਹਨ । ਇੰਜ ਇਹ ਸੰਪੂਰਣ ਪੋਥੀ ਦਾ ਅੱਧ ਹੀ ਹੈ ।

——o——

ਸ੍ਰੀ ਮਿਹਰਬਾਨ ਸੋਢੀ ਗੁਰੂ ਰਾਮਦਾਸ ਜੀ (੧੫੩੪—੧੫੮੧ ਈ:) ਦਾ ਪੋਤਰਾ ਸੀ । ਗੁਰੂ ਅਰਜਨ ਦੇਵ ਜੀ (੧੫੬੩—੧੬੦੬ ਈ:) ਦੇ ਵਡੇ ਭਰਾ ਸ੍ਰੀ ਪ੍ਰਿਥੀ ਚੰਦ (੧੫੫੮—੧੬੧੮) ਦਾ ਪੁਤਰ ਸੀ ਜੋ ਕਿ ੧੫੮੧ ਤੋਂ ੧੬੩੯ ਈ: ਤਕ ਕੋਈ ੫੮ ਸਾਲ ਜੀਵਿਆ । ਸ੍ਰੀ ਪ੍ਰਿਥੀ ਚੰਦ ਸ਼ੁਰੂ ਤੋਂ ਹੀ ਗੁਰੂ ਅਰਜਨ ਦੇਵ ਦਾ ਵਿਰੋਧੀ ਰਿਹਾ ਸੀ ਤੇ ਇਹ ਲਾਲਸਾ ਕਰਦਾ ਰਿਹਾ ਸੀ ਕਿ ਗੁਰੂ ਰਾਮਦਾਸ ਜੀ ਉਸ ਨੂੰ ਆਪਣਾ ਜਾਨਸ਼ੀਨ ਬਣਾ ਕੇ ਗੱਦੀ ਦੇਣ । ਕਈ ਵੇਰ ਗੁਰੂ ਰਾਮਦਾਸ ਜੀ ਦੇ ਸਾਹਮਣੇ ਵੀ ਨਿਕੇ ਵੀਰ ਨਾਲ 'ਤੂੰ ਤੂੰ—ਮੈਂ ਮੈਂ' ਤੇ ਉਤਰ ਆਇਆ ਤੇ ਗੁਰੂ ਸਾਹਿਬ ਨਾਲ ਝਗੜਾ ਕੀਤਾ ਜਿਸ ਦੇ ਕਿ ਹਵਾਲੇ ਇਤਿਹਾਸ ਵਿਚੋਂ ਮਿਲਦੇ ਹਨ । ਗੁਰੂ ਰਾਮਦਾਸ ਜੀ ਨਾਲ ਵੀ ਖਹਿਬੜਿਆ ਝਾਹੀਉਂ ਤਾਂ ਸਤਿਗੁਰਾਂ ਸਮਝਾਂਦੇ ਹੋਏ ਕਿਹਾ :—

"ਕਾਹੇ ਪੂਤ ! ਝਗਰਤ ਹਉ ਸੰਗਿ ਬਾਪ ?
ਜਿਨ ਕੇ ਜਣੇ ਬਡੀਰੇ ਤੁਮ ਹਉ,
ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ
ਸੋ ਧਨੁ ਕਿਸਹਿ ਨ ਆਪ ॥
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ,
ਤਉ ਲਾਗੈ ਪਛੁਤਾਪ ॥੧॥

(ਸਾਰੰਗ ਮਹਲਾ ੪, ਘਰੁ ੩, ਦੁਪਦਾ)

ਪਰ ਜਦ ਅੰਤ ਸਮਾਂ ਨੇੜੇ ਆਇਆ ਤਾਂ ਸਤਿਗੁਰੂ ਰਾਮ ਦਾਸ ਜੀ ਨੇ ਗੋਇੰਦਵਾਲ ਜਾ ਕੇ ਸਰੀਰ ਤਿਆਗਣ ਤੋਂ ਪਹਿਲੋਂ ਬਾਬਾ ਬੁਢਾ ਜੀ ਦੇ ਹਥੋਂ ਗੁਰਿਆਈ ਦੀ ਸਾਰੀ ਰਸਮ ਕਰਕੇ ਗੁਰਿਆਈ ਦਾ ਟਿਕਾ ਆਪਣੇ ਛੋਟੇ ਸਪੁੱਤਰ (ਗੁਰੂ) ਅਰਜਨ ਦੇਵ ਜੀ ਨੂੰ ਦੇ ਦਿਤਾ । ਪ੍ਰਿਥੀ ਚੰਦ ਦਿਲੋਂ ਬਹੁਤ ਸੜਿਆ ਤੇ ਉਸ ਨੇ ਬਾਬਾ ਬੁੱਢਾ ਜੀ ਉਪਰ ਗੁੱਸਾ ਕਢਿਆ । ਬਾਬਾ ਬੁੱਢਾ ਜੀ ਨੂੰ ਮਿਲ ਕੇ ਕਹਿਣ ਲਗਾ :—

ਭਾਈ ਬ੍ਰਿਧ ਸੋਂ ਪ੍ਰਿਥੀਆ ਮਿਲਉ ।
ਜਰ ਬਰ ਗਯੋ ਨ ਕਛੁ ਬਸ ਚਲਿਓ ॥੨੨॥
"ਸੁਣ, ਬੁਢੇ ! ਹਮ ਤੁਮ ਕੋ ਜਾਨਹਿ ।
ਗੁਰੂ ਨਾਨਕ, ਸਮ ਮਹਿਮਾ ਮਾਨਹਿ ॥੨੩॥
......ਮੈਂ ਜੇਸ਼ਟ ਅਰੁ ਲਾਇਕ ਆਛੇ ।
ਉਚਿਤ ਹੁਤੀ ਗੁਰਤਾ ਪਿਤੁ ਪਾਛੇ ॥੨੪॥
ਸੋ ਤੁਮ ਨੇ ਕਛੁ ਨਹੀਂ ਬਿਚਾਰਯੋ ।
ਭਯੋ ਬ੍ਰਿਧ ਕੇ ਬੁਧਿ ਬਲ ਹਾਰਯੋ ।

ਪਿਤ ਤੇ ਗੁਰੂ ਨਾਮ ਇਕ ਬਨੇ।
ਮੈਂ ਬਿਵਹਾਰ ਚਲਾਵਤ ਘਨੇ ॥੨੫॥
......ਕ੍ਰਿਤ ਅਚਾਨਕ ਯਹ ਕਿਆ ਕੀਨ।
ਤੈਂ ਉਠਿ ਤੁਰਤ ਤਿਲਕ ਕਰਿ ਦੀਨ ॥੨੬॥
... ... ...
ਤੌ ਤੁਮਰੀ ਕਿਆ ਪਤਿ ਰਹਿ ਜਾਇ ॥੨੭॥
... ... ...
ਅਬਿ ਮੈਂ ਕਰਿਹੋਂ ਨਿਸ ਉਤਸਾਹੂ।
ਛੀਨ ਲੇਹੂੰ ਗਾਦੀ ਤਿਸ ਪਾਹੂ ॥੩੨॥
ਦਰਬ ਸੁ ਬ੍ਰਿੰਦ ਖਰਚ ਕਰਿ ਲੈ ਹੋਂ।
ਸਭਿ ਕੀ ਕਰੀ ਉਲਟ ਅਬ ਦੈ ਹੋਂ ॥੩੩॥[1]

ਕਹਿੰਦੇ ਹਨ ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਣ ਤੋਂ ਕੁਝ ਸਮਾਂ ਪਹਿਲੋਂ, ਸ੍ਰੀ ਪ੍ਰਿਥੀ ਚੰਦ ਆਪਣੇ ਪਿਤਾ-ਗੁਰੂ ਨਾਲ ਭੀ ਖਹਿਸਿਆ। ਸਤਿਗੁਰੂ ਜੀ ਨੇ ਸਾਰੇ ਪੁਤਰਾਂ ਨੂੰ ਸਦਿਆ ਤੇ ਸਮਝਾਇਆ। ਇਸ ਮੌਕੇ ਤੇ ਜੋ ਵਾਰਤਾਲਾਪ ਹੋਈ ਉਹ ਕੇਸਰ ਸਿੰਘ ਛਿਬਰ ਦੇ ਸ਼ਬਦਾਂ ਵਿਚ ਇੰਜ ਹੈ :—

ਪ੍ਰਿਥੀਏ ਮਹਾ ਦੇਉ ਨੂੰ ਸਦਿ ਪਿਤਾ, ਤਟਿ ਬਿਠਾਇ ਸਮਝਾਇਆ।
"ਟਿਕਾ ਗੁਰਆਈ ਦਾ ਹੈ ਮਥੇ ਅਰਜਨ ਦੇ ਲਾਇਆ।"
ਪ੍ਰਿਥੀਆ ਦੁਖ ਕਰਿ ਅਤਿ ਰੋਇਆ :
"ਟਿਕੇ ਦੇ ਵਾਰਿਸ ਆਹੇ ਅਸੀਂ, ਇਹ ਕੀ ਹੋਇਆ" ॥੨੭॥
ਗੁਰੂ ਰਾਮ ਦਾਸ ਉਠਿ ਬੈਠਾ, ਪ੍ਰਿਥੀਏ ਕੀਤਾ ਜਵਾਬ :
"ਅਰਜਨ ਨਿਕੜਾ, ਅਸੀਂ ਵਡੇ, ਤੂ ਅਸਾਡਾ ਬਾਪ।
ਅਸਾਂ ਤੇਰੇ ਹੀ ਅਗੇ ਬੇਨਤੀ ਕਰਨੀ।
ਤੁਸੀਂ ਚਲੇ ਸੁਰ ਪੁਰ ਨੂੰ, ਅਸੀਂ ਤੀਨੇ ਸੁਤ ਤੇਰੀ ਸਰਨੀ" ॥੨੮॥
ਗੁਰੂ ਰਾਮ ਦਾਸ ਬਚਨ ਸਮੇਂ ਚਲਾਣੇ ਇਹ ਕੀਤਾ :
"ਜੋ ਬਚਨ ਵਡਿਆਂ ਦਾ ਮੰਨੇ ਤਿਨ ਹੀ ਜੀਤਾ।
ਅਰਜਨ ਹੈ ਨਿਕੜਾ, ਮੈਂ ਭੀ ਜਾਣਾ।
ਤੂੰ ਹੈਂ ਵਡਾ ਬੁਧਿਵਾਨ ਸਿਆਣਾ ॥੨੯॥
ਇਸ ਨੂੰ ਮੈਂ ਨਹੀਂ ਦਿਤੀ ਗੁਰਿਆਈ ॥
ਇਹ ਥਾਪੀ ਸੀ ਇਸ ਨੂੰ ਨਾਨੇ ਲਾਈ।
... ... ...
ਮੈਂ ਉਸ ਦਾ ਕੀਤਾ ਮੇਟਿ ਨਹੀਂ ਸਕਿਆ।
ਇਸ ਵਾਸਤੇ ਇਸ ਨੂੰ ਹੈ ਟਿਕਿਆ" ॥੩੫॥[2]

---

[1]ਭਾਈ ਸੰਤੋਖ ਸਿੰਘ, ਸੂਰਜ ਪਰਕਾਸ਼, ਰਾਸ਼ਿ ੨. ਅਸੂ ੨੨।

[2]ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ, ਚਰਣ ਚੌਥਾ, ਹਥ ਲਿਖਤ ਖਰੜਾ (੧੭੮੦ ਈ:) ਸਿਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ, ਨੰਬਰ : SHR ੧੦੩।

ਸ੍ਰੀ ਪ੍ਰਿਥੀ ਚੰਦ ਨੇ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਣ ਤੋਂ ਬਾਅਦ ਗੁਰੂ ਅਰਜਨ ਦੇਵ ਨਾਲ ਬਹੁਤ ਵੈਰ ਰਖਿਆ ਅਤੇ ਕਈ ਵਾਕਿਆਤ ਅਤਿ ਘ੍ਰਿਣਤ ਸਲੂਕਾਂ ਦੇ ਕੀਤੇ ਜਿਨ੍ਹਾਂ ਦੇ ਨਾਲੋ ਨਾਲ ਪਰਗਟ ਹੁੰਦੇ ਜਾਣ ਕਰਕੇ ਸ੍ਰੀ ਪ੍ਰਿਥੀ ਚੰਦ ਨੂੰ ਸ਼ਰਮ ਨੇ ਸ਼ਹਿਰ ਛਡਣ ਤੇ ਮਜਬੂਰ ਕੀਤਾ ਤੇ ਉਹ "ਲਾਹੌਰ ਦੇ ਲਾਗੇ ਹੇਹਰ ਪਿੰਡ, ਜੋ ਉਹਨਾਂ ਦਾ ਸਹੁਰਾ ਪਿੰਡ ਸੀ ਤੇ ਉਹਨਾਂ ਨੂੰ ਸੁਲਹੀ ਖਾਂ ਤੋਂ ਮਿਲ ਗਿਆ ਸੀ, ਜਾ ਰਹੇ। ਪਰ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਹੇਹਰੀਂ ਘੱਲਿਆ ਕਿ ਉਹਨਾਂ ਨੂੰ ਮਨਾ ਕੇ ਵਾਪਸ ਲੈ ਆਉਣ ਤੇ ਇਥੋਂ ਤਾਈਂ ਕਹਾ ਘਲਿਆ ਕਿ ਬਜ਼ਾਰ ਦੀ ਆਮਦਨ ਤੁਸਾਂ ਦੇ ਸਪੁਰਦ ਹੈ ਹੀ, ਸੰਗਤਾਂ ਦੀ ਆਮਦਨ ਖ਼ਰਚ ਲੰਗਰ ਆਦਿ ਸਾਰੇ ਕੰਮ ਆਪ ਸਾਂਭ ਲਵੋ। ਭਾਈ ਗੁਰਦਾਸ ਜੀ ਹੇਹਰੀਂ ਗਏ। ਜਾ ਕੇ ਬਹੁਤ ਨਿੰਮ੍ਰਤਾ ਨਾਲ ਪ੍ਰੇਰਨਾ ਕੀਤੀ ਪਰ ਪ੍ਰਿਥੀਏ ਜੀ ਤੇ ਕੋਈ ਅਸਰ ਨਾ ਹੋਇਆ ਸਗੋਂ ਵਧੀਕ ਕਰੜੇ ਹੋ ਗਏ ਤੇ ਅਤਿ ਬੇਅਦਬੀ ਤੇ ਡਰਾਵਿਆਂ ਦੇ ਵਾਕ ਕਹਿੰਦੇ ਰਹੇ। ਭਾਈ ਜੀ ਓੜਕ ਨੂੰ ਨਿਰਾਸ ਹੋ ਮੁੜ ਆਏ।"[1]

ਰਸਤੇ ਵਿਚ ਭਾਈ ਗੁਰਦਾਸ ਜੀ ਨੇ ਪ੍ਰਿਥੀਏ ਪਰਥਾਇ ਇਕ ਵਾਰ ਉਚਾਰੀ[2] (ਵਾਰ ੩੬), ਜਿਸ ਵਿਚ ਪਦ 'ਮੀਣਾ'[3] ਉਹਨਾਂ ਲਈ ਵਰਤਿਆ ਸੀ। ਇਸ ਵਾਰ ਦੀਆਂ ਪਹਿਲੀਆਂ ਕੁਝ ਕੁ ਪਉੜੀਆਂ ਦੀਆਂ ਆਖਰੀ ਤੁਕਾਂ ਇੰਜ ਹਨ :—

(੧) ਸਤਿਗੁਰ ਸਚਾ ਪਾਤਸ਼ਾਹ, ਮੁਹਿ ਕਾਲੈ ਮੀਣਾ ॥

(੨) ਤਿਉ ਦਰਗਹ ਮੀਣਾ ਮਾਰੀਐ ਕਰ ਕੂੜ ਕੁਪਤਾ ॥

(੩) ਵਗ ਨ ਹੋਵਨਿ ਕੁਤੀਆਂ ਮੀਣੇ ਮੁਰਦਾਰੀ ॥

(੪) ਮੁੰਦਹੁ ਘੁਥਹੁ ਮੀਣਿਆ ਤੁਧ ਜਮ ਪੁਰ ਜਾਣਾ ॥

(੫) ਖੋਟੀ ਸੰਗਤ ਮੀਣਿਆ ਦੁਖ ਦੇਂਦੀ ਮਿਤੇ ॥

(੬) ਤਿਉ ਨਕਟ ਪੰਥ ਹੈ ਮੀਣਿਆ ਮਿਲ ਨਰਕ ਨਿਬਾਹੈ ॥

(੭) ਰਲੈ ਜੋ ਸੰਗਤ ਮੀਣਿਆ ਉਠਿ ਚਲੈ ਨਿਰਾਸਾ ॥......ਆਦਿ।

---

[1]ਭਾਈ ਵੀਰ ਸਿੰਘ ਜੀ, ਕਬਿਤ ਭਾਈ ਗੁਰਦਾਸ, ਦੂਸਰਾ ਸਕੰਧ, ਖਾਲਸਾ ਸਮਾਚਾਰ ਅੰਮ੍ਰਿਤਸਰ, ਪੰਨਾ ੩੯।

[2]ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ, ਰਾਸ਼ ੩, ਅੰਸੂ ੨੫, ਪੰਨਾ ੨੦੧੧।

[3]'ਮੀਣਾ' ਸ਼ਬਦ ਦਾ ਭਾਵ ਹੈ, 'ਮਿਨ੍ਹਾ, ਕਪਟੀ, ਜੋ ਮਨ ਦੇ ਛਲ ਨੂੰ ਪਰਗਟ ਨਾ ਹੋਣ ਦੇਵੇ'। (ਮਹਾਨ ਕੋਸ਼, ਪੰਨਾ ੧੯੩੦) ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਮੀਣੇ ਇਕ ਜੁਰਾਇਮ-ਪੇਸ਼ਾ ਜਾਤੀ ਨਾਲ ਸੰਬੰਧਤ ਸਨ ਜੋ ਕਿ ਬੀਕਾਨੇਰ, ਗੁੜਗਾਉਂ ਆਦਿ ਇਲਾਕਿਆਂ ਦੇ ਰਹਿਣ ਵਾਲੇ ਸਨ। (ਡਾਕਟਰ ਗੌਰੀ ਸ਼ੰਕਰ, ਹੀਰਾ ਚੰਦ ਓਝ, ਬੀਕਾਨੇਰ ਰਾਜਯ ਕਾ ਇਤਿਹਾਸ, ਹਿੰਦੀ, ਪੰਨਾ : ੨੧ ਤੇ ਡਾ: ਹਿਊ ਮੈਕਾਲਓਡ, ਗੁਰੂ ਨਾਨਕ ਐਂਡ ਦੀ ਸਿਖ ਰਿਲੀਜਨ, ਪੰਨਾ ੧੯)। ਮੀਣਾ ਸ਼ਬਦ ਪੰਜਾਬੀ ਵਿਚ ਉਸ ਲਈ ਵਰਤਿਆ ਜਾਣ ਲਗ ਪਿਆ ਜੋ ਕਿ ਛਲ ਕਪਟ ਨਾਲ ਦੂਜਿਆਂ ਨੂੰ ਵਰਗਲਾ ਕੇ ਲੁਟ ਲਵੇ। ਚੂੰਕਿ ਪ੍ਰਿਥੀ ਚੰਦ ਤੇ ਉਸ ਦੀ ਸੰਤਾਨ ਨੇ ਗੁਰੂ ਘਰ ਦੇ ਸ਼ਰਧਾਲੂਆਂ ਤੋਂ ਅਜੇਹੇ ਢੰਗਾਂ ਨਾਲ ਹੀ ਭੇਟਾ ਆਦਿ ਬਟੋਰਨ ਦੀਆਂ ਕਰਤੂਤਾਂ ਸ਼ੁਰੂ ਕਰ ਦਿਤੀਆਂ ਸਨ ਇਸ ਲਈ ਉਹਨਾਂ ਲਈ ਭਾਈ ਗੁਰਦਾਸ ਨੇ ਮੀਣਾ ਸ਼ਬਦ ਵਰਤਿਆ।

ਭਾਈ ਗੁਰਦਾਸ ਜੀ ਨੇ ਛੱਬੀਵੀਂ ਵਾਰ ਵਿਚ ਤਾਂ ਸਪੱਸ਼ਟ ਤੌਰ ਤੇ ਕਿਹਾ ਹੈ ਕਿ ਪ੍ਰਿਥੀ ਚੰਦ ਮੀਣਾ ਹੈ ।

'ਮੀਣਾ ਹੋਆ ਪਿਰਥੀਆ ਕਰਿ ਕਰਿ ਤੋਢਕ ਬਰਲ ਚਲਾਇਆ ।'

੧੬੦੬ ਈ: ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਹਿਲੋਂ ਹੀ ਉਹਨਾਂ ਵਲੋਂ (ਗੁਰੂ) ਹਰਿ ਗੋਬਿੰਦ ਸਾਹਿਬ ਛੇਵੇਂ ਗੁਰੂ ਥਾਪੇ ਗਏ । ਉਹਨਾਂ ਨਾਲ ਵੀ ਪ੍ਰਿਥੀ ਚੰਦ ਖਹਿਬੜਦਾ ਹੀ ਰਿਹਾ ਤੇ ਉਸ ਦੀ ਸੰਤਾਨ ਵੀ ਵਿਰੋਧ ਕਰਦੀ ਰਹੀ । ਪ੍ਰਿਥੀ ਚੰਦ ੧੬੧੮ ਤੱਕ ਜੀਵਿਆ ਤੇ ਮਿਹਰਬਾਨ ੧੬੩੯ ਤੱਕ । ਗੁਰੂ ਹਰਿ ਗੋਬਿੰਦ ਜੀ ੧੬੪੪ ਵਿਚ ਜੋਤੀ ਜੋਤ ਸਮਾਏ । ਇੰਜ ਗੁਰੂ ਅਰਜਨ ਦੇਵ ਜੀ ਦੇ ਮਗਰੋਂ ਲਗ ਪਗ ੩੮ ਸਾਲ ਛੇਵੇਂ ਗੁਰੂ ਜੀ ਨੇ ਮੀਣਿਆਂ ਦੇ ਵਿਰੋਧ ਦਾ ਸਾਹਮਣਾ ਕੀਤਾ। ਆਪਣੇ ਪਿਤਾ ਗੁਰੂ ਜੀ ਵਾਂਗ ਛੇਵੇਂ ਗੁਰੂ ਜੀ ਨੇ ਵੀ, ਇਹ ਯਤਨ ਕੀਤੇ ਕਿ ਉਹ ਇਨ੍ਹਾਂ ਨੂੰ ਸਮਝਾ ਬੁਝਾ ਕੇ ਨੇੜੇ ਲੈ ਆਣ ਤੇ ਇਹ ਗੁਰੂ ਘਰ ਦਾ ਵਿਰੋਧ ਛਡ ਦੇਣ । ਪ੍ਰਿਥੀ ਚੰਦ ਦੇ ਚਲਾਣੇ ਮਗਰੋਂ ਇਕ ਵੇਰ ਜਦ ਗੁਰੂ ਜੀ ਲਾਹੌਰ ਗਏ ਤਾਂ ਮਿਹਰਬਾਨ ਸੋਢੀ ਵੀ ਲਾਹੌਰ ਹੀ ਸੀ । "ਸ੍ਰੀ ਗੁਰੂ ਜੀ ਨੇ ਚਾਹਿਆ ਕਿ ਮੇਹਰਬਾਨ ਦੀ ਦਵੈਖ ਨੂੰ ਦੂਰ ਕੀਤਾ ਜਾਵੇ, ਇਸ ਲਈ ਆਪ ਜੀ ਨੇ ਭਾਈ ਗੁਰਦਾਸ ਜੀ ਦੇ ਨਾਲ ਦੋ ਇਕ ਹੋਰ ਸਿਖ ਦੇ ਕੇ ਉਸ ਨੂੰ ਸਮਝਾਉਣ ਲਈ ਘਲਿਆ[1]" । "ਭਾਈ ਜੀ ਦੁਵੱਲੀ ਸਾਕੇਦਾਰ ਬੀ ਸਨ, ਇਸ ਕਰਕੇ ਓਹ ਵਧੇਰੇ ਮਾਣ ਨਾਲ ਸਮਝਾ ਸਕਦੇ ਸੇ । ਪਰ ਮੇਹਰਬਾਨ ਨੇ ਉਹਨਾਂ ਦੇ ਪਿਆਰ ਦੀ ਕਦਰ ਨਾ ਕੀਤੀ । ਜਿਤਨਾ ਵਧੀਕ ਹਿਤ ਉਹਨਾਂ ਨੇ ਕੀਤਾ ਉਹ ਰੁੜ੍ਹਦੇ ਹੋਇਆ, ਜਿੰਨੀ ਵਧੀਕ ਆਪ ਨੇ ਨਿੰਮ੍ਰਤਾ ਕੀਤੀ ਉਹ ਸਿਰ ਨੂੰ ਆਇਆ ਅਤੇ ਗੁਰੂ ਸਾਹਿਬਾਨ ਜੀ ਦੀ ਸ਼ਾਨ ਵਿਚ ਬੀ ਕੁਵਾਕ ਕਹੇ । ਧਰਮ ਦੇ ਧਾਰਣੀ, ਵਿਦਯਾ ਦੀ ਨਿਧੀ ਤੇ ਕਾਵਯ ਦੇ ਗੁਣਾਂ ਨਾਲ ਭੂਸ਼ਿਤ ਭਾਈ ਸਾਹਿਬ ਦੇ ਸ਼ਾਂਤ ਸਤੋਗੁਣੀ ਹਿਰਦੇ ਨੇ ਖੋਭ ਨਾ ਖਾਧਾ ਤੇ ਆਪਣੇ ਪਯਾਰ ਵਿਚ ਲਗੇ ਰਹੇ, ਪਰ ਬਿਧੀ ਚੰਦ ਆਦਿ ਸਾਥੀਆਂ ਨੂੰ ਗੁਰੂ ਕੀ ਬੇਅਦਬੀ ਸੁਣ ਕੇ ਗੁਸਾ ਆਇਆ, ਉਹਨਾਂ ਨੂੰ ਬੀ ਭਾਈ ਜੀ ਨੇ ਰੋਕ ਲਿਆ । ਅੰਤ ਆਪ ਵਾਪਸ ਆ ਗਏ ਤੇ ਸਾਰਾ ਹਾਲ ਆ ਦਸਿਆ । ਫਿਰ ਧਰਣੀ ਤੇ ਧੀਰਜ ਧਾਰਨ ਵਾਲੇ ਗੁਰੂ ਜੀ ਆਪ ਗਏ । ਪਰ ਉਹ ਜਦੋਂ ਵਧੇਰੇ ਗੁਸੇ ਵਿਚ ਹੋ ਗਿਆ ਤੇ ਹੱਦੋਂ ਵਧ ਕੇ ਪ੍ਰਜਵਲਤ ਹੋਈ ਅਗਨੀ ਉਤੇ ਪਾਣੀ ਪੈਣ ਵਾਂਗ ਸਤਿਗੁਰ ਜੀ ਦੀ ਸ਼ਾਂਤੀ ਧੀਰਜ ਨਿੰਮ੍ਰਤਾ ਤੇ ਪਯਾਰ ਵਰਤਾਉ ਨਾਲ ਹੋਰ ਗੁਸੇ ਵਿਚ ਭੜਕਿਆ ਤੇ ਸਮਸਯਾ ਦੀ ਗਲ ਵਿਚੇ ਰਹਿ ਗਈ ।"[2]

ਗੁਰੂ ਕਿਆਂ ਤੇ ਮੀਣਿਆਂ ਦੇ ਆਪੋ ਵਿਚ ਦੇ ਤਅਲੁਕਾਤ ਬਾਰੇ ਇਹ ਹੈ ਸੰਖੇਪ ਜਿਹਾ ਹਾਲ ਤੇ ਪਿਛੋਕੜ ਜੋ ਉਪਰ ਵਰਨਣ ਕੀਤਾ ਗਿਆ ਹੈ ।

——o——

ਗੁਰੂ ਘਰ ਦੇ ਵਿਰੋਧ ਵਿਚ ਜਿਥੇ ਹੋਰ ਕਈ ਕੁਟਲ ਨੀਤੀਆਂ ਵਰਤੀਆਂ ਗਈਆਂ ਉਥੇ ਮਹਲਾ ੬, ਮਹਲਾ ੭ ਤੇ ਮਹਲਾ ੮ ਹੇਠ ਬਾਣੀ ਰਚ ਕੇ ਹਰੇਕ ਸ਼ਬਦ ਦਾ ਭੋਗ 'ਨਾਨਕ' ਸ਼ਬਦ ਨਾਲ ਹੀ ਪਾਇਆ ਗਿਆ ਤਾਂ ਜੋ ਇਹ ਭੁਲੇਖਾ ਪੈ ਜਾਵੇ ਕਿ ਇਹ ਭੀ ਗੁਰਬਾਣੀ ਹੀ ਹੈ । ਸੋਢੀ ਮਿਹਰਬਾਨ ਨੇ ਸਭ ਤੋਂ ਪਹਿਲਾਂ ਇੰਜ ਕੀਤਾ ਉਸ ਨੇ ਪਹਿਲੀਆਂ

---

[1]ਗੁਰ ਬਿਲਾਸ (ਪਾ: ੬) ਤੇ ਸੂਰਜ ਪਰਕਾਸ਼ ਵਿਚ ਸਮਝਾਉਣ ਗਏ ਭਾਈ ਪੈੜਾ ਤੇ ਪਿਰਾਣਾ ਦਾ ਜ਼ਿਕਰ ਹੈ, ਤੇ ਤਵਾਰੀਖ ਖਾਲਸਾ ਵਿਚ ਭਾਈ ਗੁਰਦਾਸ ਤੇ ਭਾਈ ਬਿਧੀ ਚੰਦ ਜੀ ਦਾ ਜ਼ਿਕਰ ਹੈ। ਭਾਈ ਗੁਰਦਾਸ ਜੀ ਦਾ ਸਾਕਾਦਾਰੀ ਵਿਚ ਵਡੇ ਸਨਬੰਧੀ ਹੋਣ ਕਰਕੇ ਹੀ ਘਲਿਆ ਜਾਣਾ ਵਧੀਕ ਸੰਭਾਵਿਤ ਜਾਪਦਾ ਹੈ । (ਕਬਿੱਤ ਭਾਈ ਗੁਰਦਾਸ, ਪੈਰਾ-ਟੂਕ ਪੰਨਾ ਪ੨) ।

[2]ਭਾਈ ਵੀਰ ਸਿੰਘ ਜੀ, ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ ੧੯੫੦, ਪੰਨਾ ਪ੨, ਪ੩ ।

ਚਹੁੰ ਪਾਤਸ਼ਾਹੀਆਂ ਦੀ ਗੁਰਬਾਣੀ ਇਕੱਠੀ ਕੀਤੀ ਤੇ ਫਿਰ ਆਪਣੀ ਬਾਣੀ ਰਲਾ ਕੇ ਇਕ ਵੱਖਰਾ ਗ੍ਰੰਥ ਤਿਆਰ ਕੀਤਾ। ਕੇਸਰ ਸਿੰਘ ਛਿੱਬਰ ਅਨੁਸਾਰ :—

'ਮਿਹਰਬਾਨ ਪੁਤ੍ਰ ਪ੍ਰਿਥੀਏ ਦਾ ਕਵੀਸਰੀ ਕਰੇ।
ਪਾਰਸੀ ਹਿੰਦਵੀ ਸਹਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ।
ਤਿੰਨ ਭੀ ਬਾਣੀ ਬਹੁਤ ਬਣਾਈ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ॥੯੦॥
ਡੂਮ ਲਗੇ ਸਬਦ ਮੀਣਿਆ ਦੇ ਗਾਵਣ।
ਦੂਜਾ ਦਰਬਾਰ ਗੁਰਿਆਈ ਦਾ ਲਗੇ ਬਣਾਵਣ।
ਮੀਣਿਆ ਭੀ ਇਕ ਗ੍ਰੰਥ ਬਣਾਇਆ।
ਚਹੁੰ ਪਾਤਸ਼ਾਹੀਆ ਦੇ ਸਬਦ ਬਾਣੀ ਵਿਚ ਲਿਖਿ ਪਾਇਆ ॥੯੧॥*

ਭਾਵੇਂ ਗੁਰਬਾਣੀ ਵਿਚ ਰਲਾਉ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਵੀ ਪਾਉਣ ਦੇ ਜਤਨ ਕੀਤੇ ਗਏ, ਜਿਵੇਂ ਕਿ ਇਹ ਗਲ ਜਨਮ-ਸਾਖੀਆਂ ਵਿਚ ਤੇ ਜਨਮ-ਸਾਖੀਆਂ ਤੋਂ ਵੱਖ ਲਿਖੀਆਂ ਲਿਖਵਾਈਆਂ ਗਈਆਂ ਗੋਸ਼ਟਾਂ ਤੇ ਬਚਨਾਂ ਦੁਆਰਾ ਸਿਧ ਹੁੰਦੀ ਹੈ ਤੇ ਨਕਲੀ ਬਾਣੀ ਵੀ ਸਿੱਖਾਂ ਵਿਚ ਕਾਫ਼ੀ ਫੈਲੀ ਹੋਈ ਸੀ, ਪਰ ਮੀਣਿਆਂ ਵੇਲੇ ਤਾਂ ਇਸ ਕਾਰਜ ਵਿਚ ਅਤ ਹੀ ਹੋ ਗਈ।

ਏਥੇ ਵਨਗੀ ਲਈ ਮਿਹਰਬਾਨ ਦੀ ਬਾਣੀ ਦਾ ਇਕ ਟੋਟਾ ਦੇਂਦੇ ਹਾਂ ਜਿਸ ਵਿਚੋਂ ਇਹ ਪਰਤੱਖ ਦਿਸ ਪਏਗਾ ਕਿ ਉਸ ਨੇ ਜਿਥੇ ਸਤਿਗੁਰਾਂ ਦੀ ਬਾਣੀ ਦੀ ਨਕਲ ਕੀਤੀ ਉਥੇ ਨਾਲ ਹੀ ਇਹ ਦੁਖ ਵੀ ਪਰਗਟ ਕੀਤਾ ਕਿ ਗੁਰਿਆਈ ਉਹਨਾਂ ਨੂੰ ਕਿਉਂ ਨਹੀਂ ਮਿਲੀ। ਉਹਨਾਂ ਸਗੋਂ ਈਰਖਾ ਨਾਲ ਇਹ ਲਿਖਿਆ ਕਿ 'ਇਕਨਾਂ ਨੂੰ ਗੁਰਿਆਈ ਦਾ ਮਾਣ ਹੈ।'

"ਜਿਨ੍ਹਾਂ ਕਮਾਈ ਬੰਦਗੀ, ਸਚ ਦਰਗਹਿ ਸੇ ਪਰਵਾਣ।
ਉਨ੍ਹਾਂ ਅੰਦਰ ਸਚ ਗਰੀਬੀ ਆਪ, ਕਿਉ ਬੋਲਹਿ ਕਰ ਬਹੁ ਮਾਣ।
ਕਰਣੀ ਪਿਛੋਂ ਛੁਟਸੀ, ਕਉਣ ਹਿੰਦੂ ਮੁਸਲਮਾਣ।
ਹਥ ਨਾਹੀ ਕਿਹੁ ਕਿਸੇ ਦੇ, ਹਥ ਸਭ ਕਿਛੁ ਜਾਣੇ ਜਾਣ ॥
ਇਕ ਸਦਾਇਨ ਸਿਧ ਪੀਰ, ਇਕਨਾ ਗੁਰਿਆਈ ਦਾ ਮਾਣ।
ਨਾਨਕ ਦਾਸ ਤੁਮਾਰਾ ਤ੍ਰਾਣ ॥੨੪॥"

ਮੀਣਿਆਂ ਵਲੋਂ ਗੁਰੂ ਘਰ ਦਾ ਵਿਰੋਧ ਕਈ ਤਰੀਕਿਆਂ ਨਾਲ ਕਰਨਾ ਤਾਂ ਮੁਖ ਉਦੇਸ਼ ਸੀ ਤੇ ਨਕਲੀ ਬਾਣੀ ਰਚ ਕੇ ਸਿੱਖਾਂ ਵਿਚ ਭੁਲੇਖੇ ਪਾਣੇ ਇਸ ਉਦੇਸ਼ ਦੀ ਪੂਰਤੀ ਲਈ ਇਕ ਮੁਖ ਸਾਧਨ ਸੀ। ਜਿਥੇ ਉਹਨਾਂ ਨੇ ਨਕਲੀ ਬਾਣੀ ਰਚੀ ਤੇ ਅੰਤਲੀਆਂ ਤੁਕਾਂ ਵਿਚ ਨਾਨਕ ਦਾਸ ਜਾਂ ਦਾਸ ਨਾਨਕ ਆਦਿ ਸ਼ਬਦ ਵਰਤੇ ਤਾਂ ਜੋ ਬਾਣੀ ਅਸਲੀ ਹੀ ਜਾਪੇ ਉਥੇ ਗੁਰਬਾਣੀ ਦੇ ਪਰਮਾਰਥ ਵੀ ਰਚੇ ਗਏ। ਹਥਲੀ ਪੋਥੀ ਵਿਚ ਆਮ ਕਰਕੇ ਪਰਮਾਰਥ ਹੀ ਹਨ। ਇਸ ਪੋਥੀ ਦੀ ਪਹਿਲੀ ਸੈਂਚੀ ਤੇ ਇਸ ਵਿਚੋਂ ਜੋ ਅੰਦਰਲੀਆਂ ਗਵਾਹੀਆਂ ਮਿਲਦੀਆਂ ਹਨ ਉਹ ਲੇਖਕ ਬਾਰੇ ਇਹ

---

*ਬੰਸਾਵਲੀ ਨਾਮਾ, ਚਰਨ ਪੰਜਵਾਂ

ਸੂਚਨਾ ਦਿੰਦੀਆਂ ਹਨ : 'ਸਚ ਖੰਡ ਪੋਥੀ' ਵਿਚ "ਸ੍ਰੀ ਸਤਿਗੁਰੂ ਮਿਹਰਬਾਨ ਪੋਥੀ ਲਿਖੀ ਲਿਖਾਵੀ" ਦੀ ਟੂਕ ਆਈ ਹੈ ਤੇ 'ਪੋਥੀ ਹਰਿ ਜੀ' ਵਿਚ ਗੋਸ਼ਟੀ ੬੧ ਮਗਰੋਂ ਇਹ ਸ਼ਬਦ ਹਨ : "ਭਾਈ ਕੇਸੋ ਦਾਸ ਬ੍ਰਹਮਨ ਦੀ ਅਖਰੀਂ ਲਿਖੀ, ਗੁਰੂ ਮਨਸਾ ਪੂਰੀ ਕੀਤੀ।" ਤੇ 'ਪੋਥੀ ਚਤਰ ਭੋਂ' ਵਿਚ ਲਿਖਿਆ ਹੈ : "ਵੈਸਾਖ ਵਦੀ ਏਕਮ। ੧। ਨੂੰ ਚਤ੍ਰ ਭੋ ਪੋਥੀ ਪੂਰੀ ਹੋਈ। ਵਚਨਿ ਸ੍ਰੀ ਗੁਰੂ ਮਿਹਰਬਾਨ ਦੇ ਲਿਖਾਏ ਜੀ। ਲਿਖੀ ਭਾਈ ਕੇਸੋ ਦਾਸ ਬ੍ਰਹਮਨ।"

ਸ੍ਰੀ ਮਿਹਰਬਾਨ ਦੇ ਨਾਂ ਨਾਲ ਸੰਬੰਧਤ ਹੋਰ ਭੀ ਕਈ ਗ੍ਰੰਥ ਮਿਲਦੇ ਹਨ, ਜਿਹਨਾਂ ਦਾ ਵੇਰਵਾ ਪਹਿਲੀ ਸੈਂਚੀ ਦੇ ਭੂਮਿਕਾ ਦੇ ਲੇਖਾਂ ਵਿਚ ਆ ਚੁਕਿਆ ਹੈ। ਇਹਨਾਂ ਵਿਚੋਂ 'ਸੁਖਮਨੀ ਸਹੰਸਰ ਨਾਮ' ਵਡੇ ਆਕਾਰ ਦੀ ਰਚਨਾ ਹੈ, ਜੋ ਬਹੁਤ ਪਰਸਿਧ ਹੈ।

ਜਦ ਅਸੀਂ ਉਸ ਸਾਰੀ ਗੱਦ ਜੋ ਸ੍ਰੀ ਮਿਹਰਬਾਨ ਦੇ ਨਾਂ ਨਾਲ ਸੰਬੰਧਤ ਹੈ ਦੇ ਆਕਾਰ, ਸ਼ੈਲੀ ਤੇ ਕਿਸੇ ਹੱਦ ਤੱਕ ਭਾਸ਼ਾਈ ਅੰਤਰ ਵਲ ਤਕਦੇ ਹਾਂ ਤਾਂ ਪਰਤੀਤ ਇਹ ਹੁੰਦਾ ਹੈ ਕਿ ਸਾਰੀ ਗਦ ਰਚਨਾ ਮਿਹਰਬਾਨ ਜਾਂ ਫਿਰ ਉਸ ਦੀ ਸੰਤਾਨ ਦੀ ਆਗਿਆ ਨਾਲ ਹੋਈ। ਕੁਝ ਰਚਨਾ ਉਹਨਾਂ ਦੀ ਤੇ ਉਹਨਾਂ ਦੀ ਸੰਤਾਨ ਦੀ ਵੀ ਹੈ। ਹੋ ਸਕਦਾ ਹੈ ਕਿ ਕੇਸੋ ਦਾਸ ਬ੍ਰਾਹਮਣ ਵੀ ਇਹਨਾਂ ਰਚਨਹਾਰਿਆਂ ਵਿਚੋਂ ਇਕ ਹੋਵੇ। ਹਥਲੀ ਪੋਥੀ, ਪਹਿਲੀ ਪੋਥੀ (ਜੋ ਕਿ ਛਪ ਚੁਕੀ ਹੈ) ਦੀ ਹੀ ਇਕ ਲੜੀ ਹੈ। ਇਸ ਦੇ ਦੋ ਅੱਡ ਅੱਡ ਭਾਗਾਂ, ਪੋਥੀ ਹਰਿ ਜੀ ਤੇ ਪੋਥੀ ਚਤਰ ਭੋ, ਤੋਂ ਸਿਧ ਹੁੰਦਾ ਹੈ ਕਿ ਮਿਹਰਬਾਨ ਦੇ ਦੋ ਬੇਟਿਆਂ ਹਰਿ ਜੀ ਤੇ ਚਤੁਰ ਭੁਜ ਨੇ ਵੀ ਰਚਨਾ ਕੀਤੀ, ਕਰਾਈ। ਪਰ ਨਕਲੀ ਬਾਣੀ ਦੀ ਵਧੇਰੇ ਰਚਨਾ ਮਿਹਰਬਾਨ ਦੀ ਆਪਣੀ ਹੀ ਹੈ। ਉਸ ਤੋਂ ਘਟ ਹਰਿ ਜੀ ਦੀ। ਹਰਿ ਜੀ ਨੇ ਮਹਲਾ ੮ ਹੇਠ ਬਾਣੀ ਰਚੀ।

ਪਹਿਲੀ ਛਪ ਚੁਕੀ ਸੈਂਚੀ ਤੇ ਹਥਲੀ ਸੈਂਚੀਆਂ ਦਾ ਆਧਾਰ ਭਾਵੇਂ ਪੁਰਾਤਨ ਜਨਮ-ਸਾਖੀ ਹੈ ਪਰ ਇਸ ਵਿਚ ਵਿਸਥਾਰ ਪੂਰਬਕ ਪਰਮਾਰਥਾਂ ਤੋਂ ਇਲਾਵਾ ਹੋਰ ਭੀ ਕਈ ਵਾਧੇ ਘਾਟੇ ਹਨ। ਗੁਰੂ ਨਾਨਕ ਦੇਵ ਜੀ ਦੀ ਕਿਸੇ ਅਸਲ ਜਨਮ-ਸਾਖੀ, (ਜੋ ਕਿ ਪੁਰਾਤਨ ਜਨਮ-ਸਾਖੀ ਤੋਂ ਭੀ ਅਗੇਰੀ ਹੈ ਤੇ ਜਿਸ ਦਾ ਕੋਈ ਨੁਸਖਾ ਹੁਣ ਤੱਕ ਪਰਾਪਤ ਨਹੀਂ ਹੋ ਸਕਿਆ) ਨੂੰ ਵਿਗਾੜਨ ਦੀਆਂ ਦੋ ਰਵਾਇਤਾਂ ਸਿਖ ਇਤਿਹਾਸ ਵਿਚ ਪਰਸਿਧ ਹਨ। ਇਕ ਦਾ ਸੰਬੰਧ ਹੰਦਾਲੀਆਂ ਨਾਲ ਹੈ ਤੇ ਦੂਸਰੀ ਮੀਣਿਆਂ ਨਾਲ ਜੁੜੀ ਹੋਈ ਹੈ। ਇਸ ਬਾਰੇ ਪਹਿਲਾ ਸੰਕੇਤ ਸਾਨੂੰ ਇਹਨਾਂ ਸ਼ਬਦਾਂ ਤੋਂ ਮਿਲਦਾ ਹੈ :

> "ਇਕ ਸਮੇਂ ਭਾਈ ਮਨੀ ਸਿੰਘ ਥੀਂ ਸਿਖਾਂ ਪ੍ਰਸ਼ਨ ਕੀਤਾ ਕਿ ਗੋਸਟ ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਅਰ ਉਸ ਦੇ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣ ਬਣਦੀਆਂ ਪਾਇ ਦਿਤੀਆਂ ਹੈਨ, ਜਿਸ ਨੂੰ ਸੁਣ ਕੇ ਸਿਖਾਂ ਦਾ ਸਿਦਕ ਗੁਰੂ ਵਲੋਂ ਘਟ ਜਾਂਦਾ ਹੈ, ਜੈਸੇ ਦੂਧ ਮੇਂ ਪਾਣੀ ਰਲਾਇ ਦਿੰਦੇ ਤੇ ਹੰਸ ਓਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ ਤੈਸੇ ਤੁਸੀਂ ਮਹਾਂ ਹੰਸ ਹੋ ਕਿਰਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਦੇ ਬਚਨ ਭਿੰਨ ਭਿੰਨ ਕਰ ਦੇਵੋ.........।"

ਉਪਰ ਆਈ ਟੂਕ ਤੋਂ ਸਿਧ ਹੁੰਦਾ ਹੈ ਕਿ :—

(ੳ) ਭਾਈ ਮਨੀ ਸਿੰਘ ਦੇ ਸਮੇਂ ਤੋਂ ਪਹਿਲਾਂ ਕੋਈ ਗੋਸ਼ਟ ਜਾਂ ਜਨਮ-ਸਾਖੀ ਗੁਰੂ ਨਾਨਕ ਦੇਵ ਜੀ ਦੀ ਐਸੀ ਸੀ ਜੋ ਦਰੁਸਤ ਕਹੀ ਜਾ ਸਕਦੀ ਸੀ ਤੇ ਜਿਸ ਵਿਚ 'ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣਬਣਦੀਆਂ ਪਾਇ ਦਿਤੀਆਂ' ਤੇ ਉਸ ਵਿਚ ਰਲਾ ਪੈ ਕੇ ਉਹ ਵਿਗੜ ਗਈ।

(ਅ) ਮੀਣਿਆਂ ਨੇ ਆਪਣੇ ਬਚਨ ਵੀ ਗੁਰੂ ਕੇ ਬਚਨਾਂ ਨਾਲ ਰਲਾ ਦਿਤੇ। (ਸੋਢੀ ਮਿਹਰਬਾਨ ਦੀ ਪੋਥੀ ਵਿਚ ਅਧਿਓਂ ਵਧ ਅਪ੍ਰਮਾਣਿਕ ਤੇ ਅਪਰਵਾਨ ਬਾਣੀ ਮੌਜੂਦ ਹੈ।)

(ੲ) ਅਸਲ ਘਟਨਾਵਾਂ ਨੂੰ ਵਧਾ ਕੇ ਤੇ ਮੋੜ ਤੋੜ ਕੇ ਪੇਸ਼ ਕੀਤਾ ਗਿਆ ਹੈ। ਇੰਜ ਦੁਧ, ਕੱਚੀ ਲੱਸੀ ਬਣ ਗਿਆ ਹੈ।

(ਸ) ਕੁਝ ਕੁ ਐਸੀਆਂ ਸਾਖੀਆਂ ਜਾਂ ਬਚਨ ਵੀ ਪਾਏ ਗਏ ਹਨ ਜੋ ਕਿ ਗੁਰੂ ਨਾਨਕ ਦੇਵ ਜੀ ਦੀ ਧਾਰਮਿਕ ਤੇ ਇਤਿਹਾਸਕ ਤੌਰ ਤੇ ਬਣ ਚੁਕੀ ਸ਼ਖਸੀਅਤ ਨੂੰ ਕਿਸੇ ਹੱਦ ਤੱਕ ਸੱਟ ਵੀ ਮਾਰਦੇ ਹਨ।

ਗੁਰੂ ਘਰ ਦਾ ਵਿਰੋਧ ਕਰਨ, ਆਪਣੀ ਬਾਣੀ ਰਚ ਕੇ ਮਹਲਾ ੬, ੭ ਤੇ ੯ ਹੇਠ ਲਿਖ ਕੇ ਪਰਚਲਤ ਕਰਨ ਦੇ ਯਤਨਾਂ ਅਤੇ ਉਪਰ ਲਿਖੇ ਰਲੇ ਪਾ ਕੇ ਉਸ ਨੂੰ ਵਿਗਾੜਨ ਦੇ ਬਾਵਜੂਦ ਵੀ ਸੋਢੀ ਮਿਹਰਬਾਨ ਤੇ ਉਸ ਦੀ ਸੰਤਾਨ ਦੀ ਰਚਨਾ ਦੀ ਇਤਿਹਾਸਕ, ਅਧਿਆਤਮਕ ਤੇ ਸਾਹਿੱਤਕ ਮਹੱਤਤਾ ਹੈ। ਗੁਰੂ ਨਾਨਕ ਦੇਵ ਦੇ ਜੀਵਨ, ਫ਼ਲਸਫ਼ੇ ਜਾਂ ਜਨਮ-ਸਾਖੀ ਦੇ ਰਚਨ-ਕਾਲ ਸਮੇਂ ਦੀ ਹਾਲਤ ਅਤੇ ਗੁਰਬਾਣੀ ਦੇ ਪਰਮਾਰਥ ਤੇ ਟੀਕਿਆਂ ਦੀ ਪਰੰਪਰਾ ਦੇ ਨਿਕਾਸ ਤੇ ਵਿਕਾਸ ਆਦਿ ਤੋਂ ਛੁਟ ਪੰਜਾਬੀ ਬੋਲੀ ਦੇ ਇਤਿਹਾਸ ਤੇ ਖਾਸ ਕਰ ਪੰਜਾਬੀ ਗੱਦ ਰਚਨਾ ਦੀਆਂ ਪੱਕੀਆਂ ਲੀਹਾਂ ਤੋਰਨ ਵਿਚ ਜੋ ਹਿੱਸਾ ਇਸ ਰਚਨਾ ਦਾ ਹੈ ਉਸ ਬਾਰੇ ਅਧਿਆਤਮਕ ਤੇ ਇਤਿਹਾਸ ਖੋਜੀਆਂ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ। ਪਹਿਲੀ ਸੈਂਚੀ ਤੇ ਹਥਲੀ ਸੈਂਚੀ ਵਿਚ ਕੁਝ ਤਾਂ ਗੁਰੂ ਸਾਹਿਬ ਦੇ ਜੀਵਨ ਬਿਰਤਾਂਤ ਹਨ, ਇਹਨਾਂ ਵਿਚੋਂ ਕੁਝ ਸੱਚੇ ਹਨ ਤੇ ਕੁਝ ਕਲਪਿਤ, ਗੁਰੂ ਜੀ ਦੀ ਬਾਣੀ ਹੈ ਤੇ ਉਸ ਦੀ ਵਿਆਖਿਆ ਪਰਮਾਰਥਾਂ ਦੁਆਰਾ ਕੀਤੀ ਗਈ ਹੈ। ਕਈ ਥਾਂਈਂ ਪਾਤਰ ਅਸਲ ਹਨ ਤੇ ਕਈ ਥਾਂਈਂ ਬਿਰਤਾਂਤ ਬਣਾਨ ਲਈ ਪਾਤਰ ਕਲਪ ਲਏ ਗਏ ਹਨ। ਕਈ ਥਾਂਈਂ ਕਈ ਸ਼ਬਦਾਂ ਦੀ ਵਿਆਖਿਆ ਵੀ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਹੀ ਕਰਵਾਈ ਗਈ ਹੈ। ਜਿਥੇ ਗੁਰੂ ਨਾਨਕ ਦੇਵ ਜੀ ਦੇ ਅਨੇਕਾਂ ਸ਼ਬਦਾਂ ਦੇ ਭਾਵਾਰਥ ਦਸੇ ਹਨ ਉਥੇ ਜਪੁ ਜੀ ਸਾਹਿਬ, ਸਿਧ ਗੋਸ਼ਟ, ਦਖਣੀ ਓਅੰਕਾਰ, ਪਟੀ, ਬਾਰਹਮਾਹ ਤੁਖਾਰੀ ਆਦਿ ਗੁਰੂ ਜੀ ਦੀਆਂ ਸੰਪੂਰਣ ਬਾਣੀਆਂ ਦੀ ਵਿਆਖਿਆ ਕੀਤੀ ਮਿਲ ਜਾਂਦੀ ਹੈ। ਇਹ ਕਹਿਣਾ ਅਤ-ਕਥਨੀ ਨਹੀਂ ਹੋਏਗਾ ਕਿ ਇਤਨੇ ਵਡੇ ਆਕਾਰ ਵਿਚ ਗੁਰਬਾਣੀ ਦੀ ਵਿਆਖਿਆ ਇਸ ਤੋਂ ਪਹਿਲਾਂ ਨਹੀਂ ਹੋਈ। ਪੁਰਾਤਨ ਜਨਮ-ਸਾਖੀ ਵਿਚ ਸਤਿਗੁਰੂਆਂ ਦੇ ਕੁਝ ਸ਼ਬਦ ਮਿਲਦੇ ਹਨ ਤੇ ਕਿਧਰੇ ਕਿਧਰੇ ਉਹਨਾਂ ਦਾ ਭਾਵ-ਅਰਥ ਵੀ ਕੀਤਾ ਗਿਆ ਹੈ ਪਰ ਮੀਣਿਆਂ ਨੇ ਭਾਵੇਂ ਆਪ ਗੁਰਬਾਣੀ ਦੇ ਮੁਕਾਬਲੇ ਤੇ ਬਾਣੀ ਰਚੀ ਤੇ ਗੁਰੂਆਂ ਦੇ ਮੁਕਾਬਲੇ ਤੇ ਗੁਰੂ ਵੀ ਬਣਨ ਦੇ ਯਤਨ ਕੀਤੇ ਪਰ ਜੋ ਲੀਹਾਂ ਬਾਣੀ ਦੀ ਵਿਆਖਿਆ ਦੀਆਂ ਪਾਈਆਂ ਉਹਨਾਂ ਨੂੰ ਹੀ ਅਗੇ ਤੋਰਿਆ ਗਿਆ ਤੇ ਇਸ ਪਰੰਪਰਾ ਸਦਕਾ ਬਾਅਦ ਵਿਚ ਹੋਰ ਟੀਕਾਕਾਰ ਤੇ ਕਥਾਕਾਰ ਬਣੇ।

ਪੂਰਨ ਆਸ ਹੈ ਕਿ ਇਤਿਹਾਸ ਦਿਆਂ ਖੋਜੀਆਂ, ਧਰਮ ਦੇ ਵਿਦਿਆਰਥੀਆਂ, ਸਾਹਿੱਤ ਦੇ ਪਾਰਖੂਆਂ ਤੇ ਪਰਮਾਰਥ ਦੇ ਪਾਂਧੀਆਂ ਲਈ ਹਥਲੀ ਸੈਂਚੀ ਦੀਆਂ ਪੋਥੀਆਂ ਉਸੇ ਤਰ੍ਹਾਂ ਲਾਹੇਵੰਦੀਆਂ ਸਾਬਤ ਹੋਣਗੀਆਂ ਜਿਸ ਤਰ੍ਹਾਂ ਕਿ ਇਸ ਦੀ ਪਹਿਲੀ ਸੈਂਚੀ ਲਾਭਦਾਇਕ ਸਾਬਤ ਹੋਈ ਹੈ। ਇਹਨਾਂ ਦੀ ਤਿਆਰੀ ਵਿਚ ਜੋ ਮਿਹਨਤ ਕੀਤੀ ਗਈ ਹੈ ਉਹ ਇਹਨਾਂ ਦੇ ਆਕਾਰ, ਔਖੇ ਸ਼ਬਦਾਂ ਦੇ ਦਿਤੇ ਗਏ ਅਰਥਾਂ, ਪੈਰ ਟੂਕਾਂ, ਅੰਤਕਿਆਂ ਅਤੇ ਆਦਿ ਵਿਚ ਵੱਖ ਵੱਖ ਵਿਸ਼ਿਆਂ ਉਪਰ ਖੋਜੀਆਂ ਦੇ ਦਿਤੇ ਲੇਖਾਂ ਤੋਂ ਸਪੱਸ਼ਟ ਹੈ। ਇਹਨਾਂ ਦੀ ਸੰਪਾਦਨਾ ਤੇ ਛਪਾਈ ਲਈ ਖਾਲਸਾ ਕਾਲਜ ਅੰਮ੍ਰਿਤਸਰ ਦਾ ਸਿਖ ਇਤਿਹਾਸ ਖੋਜ ਵਿਭਾਗ ਵਧਾਈ ਦਾ ਪਾਤਰ ਹੈ।

ਡੇਹਰਾਦੂਨ
੨੩ ਨਵੰਬਰ, ੧੯੬੯

ਬਲਬੀਰ ਸਿੰਘ

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਧਾਰਮਕ ਵਿਸ਼ੇਸ਼ਤਾ

—ਡਾ: ਤਾਰਨ ਸਿੰਘ

—੧—

ਸ੍ਰੀ ਬਾਬਾ ਮਨੋਹਰ ਦਾਸ ਮਿਹਰਬਾਨ ਤੇ ਉਨ੍ਹਾਂ ਦੇ ਸਪੁਤਰ ਸ੍ਰੀ ਹਰਿ ਜੀ ਅਤੇ ਸ੍ਰੀ ਚਤਰਭੁਜ ਜੋ ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚਨਹਾਰ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮਕਾਲੀ ਸਨ। ਇਸ ਲਈ ਇਹ ਤੇ ਸਿਧੀ ਗਲ ਹੈ ਕਿ ਉਹ ਪੂਰਨ ਭਾਂਤ ਜਥੇਬੰਦ 'ਸਿਖ ਧਰਮ' ਜਾਂ 'ਖਾਲਸਾ ਪੰਥ' ਦੇ ਸਰੂਪ ਜਾਂ ਜਥੇਬੰਦੀ ਦੇ ਕੁਝ ਵਿਸ਼ੇਸ਼ ਧਾਰਮਕ ਵਿਸ਼ਵਾਸਾਂ ਜਿਵੇਂ ਕਿ ਨਿਤਨੇਮ ਆਦਿ ਬਾਰੇ ਕੁਝ ਨਹੀਂ ਸਨ ਲਿਖ ਸਕਦੇ। ਉਦੋਂ ਤੀਕ ਇਸ ਨਵੀਂ ਧਾਰਮਕ ਸਮਾਜਕ ਤੇ ਰਾਜਸੀ ਲਹਿਰ ਨੇ ਨਾ ਪੂਰਨ ਭਾਂਤ 'ਸਿਖੀ' ਦਾ ਨਾਮ ਗ੍ਰਹਿਣ ਕੀਤਾ ਸੀ ਨਾ 'ਖਾਲਸਾ ਪੰਥ' ਵਾਲਾ ਸਰੂਪ ਇਸ ਦਾ ਉਘੜਿਆ ਸੀ ਭਾਵੇਂ ਆਉਣ ਵਾਲੇ ਸਰੂਪ ਬਾਰੇ ਬਹੁਤ ਕੁਝ ਅਨੁਮਾਨ ਵਾਕਿਆਤ ਦੀ ਬਿਨਾ ਤੇ ਲਗ ਸਕਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਧਾਰਨ ਕਰ ਚੁਕਾ ਸੀ, ਸਿਖ ਤੀਰਥ ਸਥਾਪਨ ਹੋ ਚੁਕੇ ਸਨ, ਸੰਗਤਾਂ ਕਾਇਮ ਹੋ ਚੁਕੀਆਂ ਸਨ, ਮਸੰਦ ਸੰਪਰਦਾ ਸਥਾਪਤ ਹੋ ਚੁਕੀ ਸੀ, ਦਸਵੰਧ ਦਾ ਨਿਯਮ ਬਝ ਚੁਕਾ ਸੀ, ਸ੍ਰੀ ਗੁਰੂ ਅਰਜਨ ਸਾਹਿਬ ਸ਼ਹਾਦਤ ਪਾ ਚੁਕੇ ਸਨ, ਗੁਰੂ ਹਰਿ ਗੋਬਿੰਦ ਸਾਹਿਬ ਸ਼ਾਹੀ ਸੈਨਾ ਨਾਲ ਟਕਰਾ ਚੁਕੇ ਸਨ, ਹਕੂਮਤ ਅਤੇ ਸਿਖਾਂ ਵਿਚ ਖਿਚਾਓ ਬਣ ਚੁਕਾ ਸੀ। ਆਉਣ ਵਾਲੇ ਹਾਲਾਤ ਦਾ ਕੁਝ ਝਲਕਾਰਾ ਪਰਤੱਖ ਸੀ। ਪਰ ਤਾਂ ਵੀ ਖਾਲਸਾ ਰੂਪ ਸਥਾਪਨ ਨਹੀਂ ਸੀ ਹੋਇਆ। ਇਸ ਲਈ ਸ੍ਰੀ ਮਿਹਰਬਾਨ ਜੀ ਅਤੇ ਉਨ੍ਹਾਂ ਦੇ ਸਪੁਤਰਾਂ ਤੋਂ ਭਵਿਸ਼ ਵਿਚ ਉਜਾਗਰ ਹੋਣ ਵਾਲੀ ਧਾਰਮਕ ਰੂਪ-ਰੇਖਾ ਬਾਰੇ ਇਸ ਜਨਮ-ਸਾਖੀ ਵਿਚ ਕੋਈ ਆਸ ਨਹੀਂ ਹੋਣੀ ਚਾਹੀਦੀ। ਨਾ ਹੀ ਇਹਨਾਂ ਲੇਖਕਾਂ ਨੇ ਕਿਸੇ ਉਚੇਚੇ ਰੂਪ ਵਿਚ ਹੋਰ ਜਥੇਬੰਦੀ ਦੇ ਧਾਰਮਕ ਨਿਯਮਾਂ ਦਾ ਕੋਨ ਵਰਨਣ ਕੀਤਾ ਹੈ। ਇਹ ਵਰਨਣ ਵੀ ਠੀਕ ਨਹੀਂ ਹੋਣਾ ਕਿਉਂਕਿ ਉਹ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਕਰ ਰਹੇ ਸਨ। ਉਦੋਂ ਤੀਕ ਹੋਰ ਉਪਰ ਦਸੇ ਹਾਲਾਤ ਜਾਂ ਨਿਯਮ ਵੀ ਹੋਂਦ ਵਿਚ ਨਹੀਂ ਸੀ ਆਏ। ਸੋ ਇਹ ਜਨਮ-ਸਾਖੀ ਜਥੇਬੰਦ ਸਿਖ ਧਰਮ ਦੀ ਕਿਸੇ ਵਿਸ਼ੇਸ਼ਤਾ ਤੇ ਜ਼ੋਰ ਨਹੀਂ ਸੀ ਦੇ ਰਹੀ ਸਗੋਂ ਇਸ ਨਵੀਂ ਧਾਰਮਕ ਲਹਿਰ ਦੇ ਸਾਂਝੇ ਵਿਸ਼ਵ ਧਰਮ ਦੇ ਅਸੂਲਾਂ ਦਾ ਉਲੇਖ ਕਰਦੀ ਹੈ ਅਤੇ ਇਹ ਕਰਤਵ ਇਹ ਬਹੁਤ ਹੀ ਯੋਗ ਤਰੀਕੇ ਨਾਲ ਨਿਭਾਂਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਆਪ ਵੀ ਇਕ ਨਵੇਂ ਜਥੇਬੰਦ ਧਰਮ ਦਾ ਪਰਚਾਰ ਨਹੀਂ ਸਨ ਕਰ ਰਹੇ, ਨਾ ਹੀ ਨਵਾਂ ਧਰਮ ਕਾਇਮ ਕਰਨ ਦਾ ਉਨ੍ਹਾਂ ਮਨਸ਼ਾ ਦਸਿਆ। ਪਰ ਨਵੇਂ ਪਰਚਾਰ ਨਾਲ ਨਵਾਂ ਧਰਮ ਸਥਾਪਨ ਹੋ ਜਾਣਾ ਕੁਦਰਤੀ ਹੈ, ਇਹ ਹੋ ਗਿਆ। ਇਹ ਜਨਮ-ਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਵਲੋਂ ਪਰਚਾਰੇ ਜਾ ਰਹੇ ਸਿਧਾਂਤਾਂ ਦਾ ਉਲੇਖ ਕਰਦੀ ਹੈ। ਸੰਗਤਾਂ ਨਵੇਂ ਪਰਚਾਰੇ ਸਿਧਾਂਤਾਂ ਦੁਆਲੇ ਕਾਇਮ ਹੋਈਆਂ। ਪਰ ਇਸ ਜਨਮ-ਸਾਖੀ ਵਿਚੋਂ ਉਸ ਨਵੇਂ ਪਰਚਾਰ ਨੂੰ ਕੋਈ ਨਾਂ (Lable) ਨਹੀਂ ਦਿਤਾ ਹੋਇਆ। ਨਿਰੋਲ ਨਿਰਮਲ ਸ੍ਰੇਸ਼ਟ ਵਿਸ਼ਵ ਧਾਰਮਕ ਅਸੂਲਾਂ ਦਾ ਪਰਚਾਰ ਕਰਨ ਵਾਲੇ, ਆਪ ਦੇ ਪਰਚਾਰ ਨੂੰ, ਕੋਈ ਨਾਂ ਜਾਂ ਲੇਬਲ ਦੇ ਕੇ ਵੀ ਰਾਜ਼ੀ ਨਹੀਂ ਹੁੰਦੇ। ਪਰ ਸਮੇਂ

ਨਾਲ ਜਿਵੇਂ ਧਰਮ ਜਥੇਬੰਦ ਹੋ ਜਾਂਦੇ ਹਨ ਤਿਵੇਂ ਨਾਂ ਵੀ ਗ੍ਰਹਿਣ ਕਰ ਲੈਂਦੇ ਹਨ। ਨਿਰੋਲ ਨਿਰਮਲ ਧਰਮ ਸਰਬ ਸਾਂਝੇ ਸਿਧਾਂਤ, ਸਾਰੀ ਮਨੁੱਖਤਾ ਲਈ ਕਲਿਆਨਕਾਰੀ ਨਿਯਮ, ਸੰਸਾਰ ਦੀ ਹਰ ਥਾਂ ਤੇ ਸਿਧ ਕੀਤੇ ਜਾ ਸਕਣ ਵਾਲੇ ਸਾਧਨ ਦਰਸਾਂਦਾ ਹੈ, ਨਾਂ ਦੀ ਉਸ ਨੂੰ ਪਰਵਾਹ ਨਹੀਂ ਹੁੰਦੀ। ਨਾਂ ਇਕ ਕੈਦ ਹੈ, ਇਕ ਸੀਮਤ ਕਰਨ ਦਾ ਸਾਧਨ ਹੈ। ਤੇ ਅੰਤ ਤੇ ਸਾਂਝੇ ਧਰਮ ਨਾਂ ਵਿਚ ਕੈਦ ਹੋ ਕੇ ਸੀਮਤ ਹੋ ਜਾਂਦੇ ਹਨ ਅਤੇ ਉਹਨਾਂ ਦਾ ਕਲਿਆਨਕਾਰੀ ਅੰਸ਼ ਵੀ ਸੀਮਤ ਹੋ ਜਾਂਦਾ ਹੈ। ਇਹ ਜਨਮ-ਸਾਖੀ ਧਰਮ ਨੂੰ ਧਰਮ ਹੀ ਮੰਨਦੀ ਹੈ। ਗੁਰੂ ਨਾਨਕ ਵੀ ਧਰਮ ਚਲਾਣ ਆਏ ਸਨ, ਗੁਰੂ ਗੋਬਿੰਦ ਸਿੰਘ ਜੀ ਵੀ ਧਰਮ ਚਲਾਣਾ ਆਪਣਾ ਉਦੇਸ਼ ਦਸਦੇ ਹਨ। ਧਰਮ ਸਦਾ ਸਰਬ-ਸਾਂਝਾ ਤੇ ਵਿਸ਼ਵ-ਵਿਆਪੀ ਹੁੰਦਾ ਹੈ। ਉਸ ਧਰਮ ਦਾ ਪਰਚਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ ਅਤੇ ਉਸੇ ਦਾ ਪਰਚਾਰ ਇਹ ਜਨਮ-ਸਾਖੀ ਕਰਦੀ ਹੈ।

—੨—

ਗੁਰੂ ਨਾਨਕ ਸਾਹਿਬ ਕਿਸ ਧਰਮ ਦਾ ਪਰਚਾਰ ਕਰ ਰਹੇ ਸਨ, ਇਸ ਦੇ ਸਾਧਨ ਦੋ ਹੀ ਸਨ ਤੇ ਹਨ। ਪਹਿਲਾ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਧਰਮ ਦੀ ਕੀ ਪ੍ਰੀਭਾਸ਼ਾ (definition) ਦਿੰਦੀ ਹੈ, ਕਿਹੜੇ ਜੀਵਨ ਅਸੂਲ ਧਾਰਮਕ ਹਨ, ਕਿਸ ਤਰ੍ਹਾਂ ਧਾਰਮਕ ਪਧਰ ਤੀਕ ਅਪੜਿਆ ਜਾ ਸਕਦਾ ਹੈ। ਦੂਜਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਰਮ ਨੂੰ ਜਾਣਨ ਦਾ ਸਾਧਨ ਉਨ੍ਹਾਂ ਦੀ ਆਪਣੀ ਰਹਿਣੀ ਨੂੰ ਵੇਖਣਾ ਹੈ। ਇਹੋ ਭਾਵ ਹੈ ਕਿ ਸਿਖ ਉਹ ਹੈ ਜੋ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਵਾਸੀ ਹੈ। (ਅੰਮ੍ਰਿਤ ਪਾਨ ਦੀ ਗਲ ਸ੍ਰੀ ਮਿਹਰਬਾਨ ਜੀ ਦੇ ਸਮੇਂ ਤੀਕ ਨਹੀਂ ਸੀ ਹੋ ਸਕਦੀ)। ਜੋ ਕੋਈ ਗੁਰੂ ਨਾਨਕ ਜੀ ਦਾ ਵਿਸ਼ਵਾਸੀ ਹੈ, ਉਹ ਦਸ ਗੁਰੂਆਂ ਦਾ ਵਿਸ਼ਵਾਸੀ ਹੈ ਅਤੇ ਜੋ ਦਸ ਗੁਰੂਆਂ ਦਾ ਵਿਸ਼ਵਾਸੀ ਹੈ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਵਾਸੀ ਹੈ, ਨਾਨਕ-ਬਾਣੀ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨੀਂਹ ਹੈ। ਫਿਰ ਸਿਖ ਉਹ ਹੈ ਜੋ ਇਸ ਬਾਣੀ ਨੂੰ 'ਧੁਰ ਕੀ ਬਾਣੀ' 'ਖਸਮ ਕੀ ਬਾਣੀ' ਜਾਂ 'ਰੱਬੀ ਕਲਾਮ' ਮੰਨਦਾ ਹੈ। 'ਰੱਬੀ ਕਲਾਮ' ਧਰਮ ਦੀ ਨੀਂਹ ਹੈ। ਇਹ ਜਨਮ-ਸਾਖੀ ਇਹ ਮੰਨ ਕੇ ਤੁਰਦੀ ਹੈ, ਨਹੀਂ ਤੇ ਇਸ ਦੇ ਲਿਖਣ ਵਾਲੇ ਯਤਨ ਹੀ ਨਾ ਕਰਦੇ, ਕਿ ਨਾਨਕ ਗੁਰੂ ਹੋਇਆ ਹੈ, ਜਿਸ ਨੂੰ 'ਖਸਮ ਕੀ ਬਾਣੀ' ਪ੍ਰਾਪਤ ਸੀ। 'ਖਸਮ ਕੀ ਬਾਣੀ' ਹੀ ਉਸ ਨੂੰ ਗੁਰੂ ਬਣਾਂਦੀ ਹੈ। ਸੋ ਜਨਮ-ਸਾਖੀ ਦੇ ਤਿੰਨਾਂ ਹੀ ਰਚਨਹਾਰਾਂ ਦਾ ਪਹਿਲਾ ਬੁਨਿਆਦੀ ਵਿਸ਼ਵਾਸ, ਗੁਰੂ ਨਾਨਕ ਦੀ ਗੁਰੂ ਦੇ ਤੌਰ ਤੇ ਪ੍ਰਭਤਾ ਨੂੰ ਨਾ ਕੇਵਲ ਮੰਨਣਾ ਹੈ ਸਗੋਂ ਇਸ ਗਲ ਤੇ ਸਿਦਕ ਤੇ ਵਿਸ਼ਵਾਸ ਰਖਣਾ ਹੈ, ਨਾਨਕ ਕੀ ਵਡਿਆਈ' ਵਿਚ ਇਹਨਾਂ ਦਾ ਵਿਸ਼ਵਾਸ ਹੈ ਅਤੇ ਪੁਸਤਕ ਦੀ ਰਚਨਾ ਨੂੰ ਉਹ ਇਸ ਵਡਿਆਈ ਨੂੰ 'ਪ੍ਰਗਟ' ਕਰਨ ਲਈ ਹੀ ਕਰ ਰਹੇ ਹਨ। ਸਿਖ ਧਰਮ ਜਾਂ ਧਰਮ ਦਾ ਪਹਿਲਾ ਵਿਸ਼ਵਾਸ ਗੁਰੂ-ਗਿਆਨ ਵਿਚ ਹੈ। ਗੁਰੂ-ਗਿਆਨ ਦਾ ਭਾਵ 'ਰੱਬੀ ਕਲਾਮ' ਦੁਆਰਾ ਪ੍ਰਾਪਤ ਹੋਏ ਜੀਵਨ ਦੇ ਵਿਸ਼ਵ ਲਈ ਸਾਂਝੇ ਕਲਿਆਨਕਾਰੀ ਅਸੂਲ ਹਨ। ਪਰ ਗੁਰੂ ਵਿਚਾਰ ਤੇ ਗੁਰੂ ਵਿਅਕਤੀ ਸਦਾ ਇਕੱਠੇ ਹੀ ਵਿਚਰਦੇ ਹਨ। ਇਸ ਲਈ ਇਹ ਜਨਮ-ਸਾਖੀ ਗੁਰੂ ਨਾਨਕ ਸਾਹਿਬ ਦੇ ਜੀਵਨ ਨੂੰ ਚਿਤਰਦੀ ਹੈ ਤੇ ਇਹ ਪੱਖ ਉਜਾਗਰ ਕਰਦੀ ਹੈ ਕਿ ਉਨ੍ਹਾਂ ਆਪ ਕਿਸ ਤਰ੍ਹਾਂ 'ਖਸਮ ਕੀ ਬਾਣੀ' ਨੂੰ ਜੀਅ ਕੇ ਦਸਿਆ। ਸ੍ਰੀ ਮਿਹਰਬਾਨ ਜੀ ਦੁਆਰਾ ਰਚਿਤ ਭਾਗ ਵਿਸ਼ੇਸ਼ ਤੌਰ ਤੇ ਇਸ ਪਖ ਦੀ ਪੂਰਤੀ ਹੈ। ਸ੍ਰੀ ਮਿਹਰਬਾਨ ਜੀ ਨੇ ਗੁਰੂ ਨਾਨਕ ਵਿਅਕਤਵ ਬਹੁਤ ਸਾਰਾ ਇਤਿਹਾਸਕ ਸਚਾਈ ਦੇ ਨੇੜੇ ਰਹਿ ਕੇ ਉਘਾੜਿਆ ਹੈ। ਸ੍ਰੀ ਹਰਿ ਜੀ ਅਤੇ ਚਤੁਰਭੁਜ ਜੀ ਨੇ ਇਤਿਹਾਸਕ ਵਿਅਕਤੀ ਤੇ ਇਨਾ ਜ਼ੋਰ ਨਹੀਂ ਦਿਤਾ। ਸੋ ਇਸ ਜਨਮ-ਸਾਖੀ ਦੁਆਰਾ ਗੁਰੂ ਦੀ ਪ੍ਰਭਤਾ, ਲੋੜ ਤੇ ਮਹਾਨਤਾ ਦ੍ਰਿੜ੍ਹ ਹੁੰਦੀ ਹੈ। ਗਿਆਨ ਗੁਰੂ-ਕਿਰਪਾ ਹੈ। ਗਿਆਨ ਰੱਬੀ ਹੈ। ਗਿਆਨ ਵਿਸ਼ਵ-ਵਿਆਪੀ ਹੈ। ਬਾਣੀ ਗੁਰੂ ਹੈ ਅਤੇ ਗੁਰੂ ਬਾਣੀ ਹੈ। ਇਹ ਸਾਰੇ ਸਿਧਾਂਤ ਦ੍ਰਿੜ੍ਹ ਹੁੰਦੇ ਹਨ। 'ਸਿਖੀ' 'ਗੁਰੂ' ਦੀ ਹੋਂਦ ਤੋਂ ਅਰੰਭ ਹੋ ਸਕਦੀ ਹੈ। ਜੋ ਕੁਝ ਜੀਵਨ ਉਚਾਈਆਂ ਪ੍ਰਾਪਤ ਹੋ ਸਕਦੀਆਂ ਹਨ ਉਹ ਗੁਰੂ ਦੀ ਕ੍ਰਿਪਾ ਨਾਲ ਹੀ ਹੋ ਸਕਦੀਆਂ

ਹਨ। ਇਹ ਸਿਖੀ ਦਾ ਬੁਨਿਆਦੀ ਸਿਧਾਂਤ ਹੈ ਅਤੇ ਇਹੋ ਇਸ ਜਨਮ-ਸਾਖੀ ਦਾ ਸਿਧਾਂਤ ਹੈ। ਇਹ ਜਨਮ-ਸਾਖੀ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਆਧਾਰ ਤੇ 'ਗੁਰੂ-ਪਦ' ਦੀ ਵਿਆਖਿਆ ਇਸ ਤਰ੍ਹਾਂ ਕਰਦੀ ਹੈ :—

॥ ਪਉੜੀ ॥

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥
ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ਤ੍ਰੈ ਗੁਣ ਮੇਟੇ ਖਾਈਐ ਸਾਰੁ ॥
ਨਾਨਕ ਤਾਰੇ ਤਾਰਣਹਾਰੁ ॥ ੨੦ ॥*

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਜਦਿ ਗੁਰੂ ਪੁਤ੍ਰ ਭਏ, ਗੁਰ ਕੈ ਜਨਮੇ, ਜਿ ਕਿਛੁ ਗੁਰੂ ਕੀ ਪ੍ਰਾਕਿਰਤਿ ਥੀ, ਸੁ ਏਸੁ ਮਹਿ ਸਮਾਈ। ਸੰਸਾਰ ਕੀ ਪਰਕਿਰਤਿ ਏਸੁ ਤੇ ਮਿਟਿ ਗਈ। ਤਬ ਏਸ ਕਾ ਆਵਾ ਗਵਣ ਮਿਟਿਆ। ਅਰੁ ਅਨਹਦ ਸਬਦ ਜਿ ਬਾਣੀ ਥੀ, ਤਿਸੁ ਸਾਥਿ ਏਹੁ ਮੇਰਾ ਮਨੁ ਲਾਗਾ ਹੈ। ਤਬ ਮਨ ਕੀ ਜਿ ਆਸਾ ਥੀ, ਸੁ ਸਬਦ ਸਾਥਿ ਜਾਲਾਇ ਦੂਰਿ ਕੀਤੀ ਹੈ। ਸਿਧਹੁ ਜੀ! ਗੁਰੂ ਕੀ ਕਿਰਪਾ ਜਦਿ ਹੋਈ, ਤਬ ਜੋਤਿ ਨਿਰੰਜਨ ਕੀ ਮਾਥੇ ਆਇ ਸਮਾਈ। ਅਰੁ ਤ੍ਰਿਹੁ ਗੁਣਾਂ ਕਉ ਜਦਿ, ਮਿਟਾਇ ਦੂਰਿ ਕੀਆ, ਤਬ ਏਤਾਂ ਬਿਨਾਂ, ਨਾਮੁ ਪਰਮੇਸੁਰ ਕਾ ਜੁ ਸਾਰੁ ਥਾ, ਸੋ ਖਾਇਆ। ਤਬ ਪਰਮੇਸੁਰ ਕੀ ਕਿਰਪਾ ਏਸ ਊਪਰਿ ਭਈ। ਤਬ ਏਹ ਨਿਸਤਰਿਆ।" ਬੋਲਹੁ ਵਾਹਗੁਰੂ ॥੧੭॥

॥ ਪਉੜੀ ॥

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ।ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੯॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸਿਧਹੁ ਜੀ! "ਬਿਨਾ ਗੁਰੂ ਤੇ ਏਸ ਕਉ ਜੋਗੁ ਕਬਹੂ ਨਾਹੀ ਹੋਤਾ। ਭਾਵੇ ਏਹੁ ਅਨੇਕ ਜਤਨ ਕਰੇ। ਬਿਨਾ ਗੁਰੂ ਕੀ ਸੇਵਾ ਤੇ, ਏਹੁ ਜੀਉ ਮੁਕਤਿ ਨਾਹੀ ਹੋਤਾ। ਅਰੁ ਬਿਨਾ ਗੁਰੂ ਤੇ ਏਸ ਕਉ ਨਾਉ ਪ੍ਰਾਪਤਿ ਨਾਹੀ ਹੋਤਾ। ਅਰੁ ਬਿਨਾ ਗੁਰੂ ਤੇ, ਇਸ ਕਉ ਮਹਾ ਦੁਖੁ ਬਿਆਪਤਾ ਹੈ। ਬਿਨਾ ਸਤਿਗੁਰੂ ਤੇ, ਏਹੁ ਗਰਬ ਕੀ ਗੁਬਾਰੀ ਮਹਿ ਪੜਿਆ ਹੈ। ਏਸ ਕਉ ਸੂਝ ਬੂਝ ਕਿਛੁ ਨਾਹੀ। ਬਿਨਾ ਸਤਿਗੁਰੂ ਤੇ ਜਨਮੁ ਹਾਰਿ ਮੂਆ। ਨਰਕ ਪਾਤੀ ਭੇਆ। ਜਬ ਏਹੁ ਗੁਰਮੁਖਿ ਹੋਇ, ਤਬ ਹੀ ਉਬਰੈ" ॥੭੯॥

ਸਤਿਗੁਰੂ ਮਿਲੈ ਤ ਦੁਬਿਧਾ ਭਾਗੈ ॥
ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥
ਜੀਵਤੁ ਮਰੈ ਮਹਾ ਰਸੁ ਆਗੈ ॥੨॥

---

*ਇਸ ਲੇਖ ਵਿਚ ਬਾਣੀ ਦੇ ਹਵਾਲੇ ਜਨਮ-ਸਾਖੀ ਵਿਚੋਂ ਹਨ। ਕਈ ਥਾਈਂ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਬਦਾਂ ਅਨੁਸਾਰ ਨਹੀਂ ਹੈ। —ਸੰਪਾਦਕ

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਬ ਸਤਿਗੁਰੂ ਜੀ ਏਸੁ ਜੀਅ ਕਉ ਮਿਲਿਆ, ਤਬ ਦੁਬਿਧਾ ਆਗੇ ਹੀ ਭਾਗਿ ਗਈ । ਸਾਂਤਿ ਤਬ ਆਈ, ਜਬ ਮਿਲਤ ਹੀ ਸਾਥਿ ਦੁਬਧਾ ਭਾਗਿ ਗਈ । ਅੰਤਰ ਕਾ ਕਮਲੁ ਜਿ ਹੈ, ਸਿ ਪਰਗਾਸੁ ਕਰਿ ਆਵੈ ਹਿਰਦੇ । ਅਰੁ ਹਿਰਦੇ ਦਰਸਨ ਸਿਮਰਨ ਕਉ ਮਨੁ ਲਾਗੇ, ਦੁਬਿਧਾ ਦੂਰਿ ਹੋਇ ਜਾਇ । ਜਬ ਸਤਿਗੁਰੂ ਮਿਲਿਆ, ਤਬ ਦੁਬਧਾ ਮਿਟਿ ਗਈ । ਤਬ ਏਹ ਜੀਵਤ ਹੀ ਮੂਆ । ਤਬ ਏਸ ਕਉ ਪਰਮ ਸੁਖੁ ਆਗੇ ਹੂਆ । ਸਤਿਗੁਰੂ ਮਿਲੇ ਕਾ ਏਹੁ ਗੁਣੁ । ਏਸ ਚੇਹਨ ਕਰਿ ਕਰਿ ਜਾਣੀਐ, ਜਿ ਏਹੁ ਸਤਿਗੁਰੂ ਹੈ, ਜਿਸੁ ਮਿਲਿਆ ਦੁਬਿਧਾ ਗਈ ਅਰੁ ਮਨੁ ਸ੍ਰੀ ਠਾਕੁਰ ਜੀ ਸਿਉ ਲਾਗਾ । ਤਿਸ ਤੇ ਜਾਣੀਐ, ਜਿ ਆਗੈ ਭੀ ਮੁਕਤਿ ਹੈ । ਜਿਸ ਕੀ ਦੁਬਿਧਾ ਗਈ ਅਰੁ ਜਿਸ ਕੇ ਮਨਿ ਠਾਕੁਰ ਹੈ, ਤਿਸ ਕਉ ਸਦਾ ਸੁਖੁ ਹੈ ।"

—੩—

ਸਿਖ ਦਰਸ਼ਨ (ਫ਼ਲਸਫ਼ੇ, ਸ਼ਾਸਤ੍ਰ) ਦੀ ਗਲ ਫਿਰ ਕਰਾਂਗੇ । ਧਾਰਮਕ ਤੌਰ ਤੇ ਸਿਖ ਧਰਮ ਦੀ ਦੂਜੀ ਵਡੀ ਚੀਜ਼ ਨਾਮ-ਮਾਰਗ ਹੈ । ਨਾਮ ਹੀ ਮਨੁੱਖੀ ਉਥਾਨ ਤੇ ਕਲਿਆਨ ਦਾ ਸਾਧਨ ਹੈ । ਗੁਰੂ ਮਨੁੱਖ ਨੂੰ ਨਾਮ ਤਕ ਪੁਜਾਂਦਾ ਹੈ ਅਤੇ ਨਾਮ ਦੇ ਲੜ ਲਾਂਦਾ ਹੈ । ਨਾਮ ਪ੍ਰਭੂ-ਗਿਆਨ ਦੀ ਅੰਸ਼ ਦਾ ਧਾਰਨੀ ਹੈ । ਨਾਮ ਸਾਧਨ ਦੀਆਂ ਬਰੀਕੀਆਂ ਇਸ ਜਨਮ-ਸਾਖੀ ਨੇ ਉਤਨੀਆਂ ਕੁਝ ਹੀ ਦਸੀਆਂ ਹਨ ਤੇ ਦਸਣੀਆਂ ਸਨ ਜਿਨੀਆਂ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਦਿਤੀਆਂ ਹਨ । ਪਰ ਪ੍ਰਥਮ ਚੀਜ਼ ਤਾਂ ਇਹ ਹੈ ਕਿ ਨਾਮ-ਸਾਧਨ ਜਾਂ ਮਾਰਗ ਵਿਚ ਵਿਸ਼ਵਾਸ ਦ੍ਰਿੜ੍ਹ ਹੋਵੇ ਕਿ ਕੇਵਲ ਇਹੋ ਹੀ ਮਾਨਵੀ ਉਥਾਨ ਤੇ ਕਲਿਆਨ ਦਾ ਸਾਧਨ ਹੈ । ਇਹ ਜਨਮ-ਸਾਖੀ ਨਾਨਕ-ਬਾਣੀ ਦੇ ਇਸੇ ਮੂਲ ਸਿਧਾਂਤ ਅਧੀਨ ਵਿਚਾਰ ਕਰਦੀ ਹੈ ।

॥ ਪਉੜੀ ॥
ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਜਿ ਜੀ ! ਜੇ ਘਰਿ ਹੋਵੈ ਤਾ ਭੀ ਨੀਦ ਨ ਆਵੈ । ਜੇ ਬਾਟ ਮਹਿ ਚਲਤਾ ਹੋਇ, ਤਉ ਭੀ ਨੀਦ ਨ ਆਵੈ । ਅਰੁ ਪਰਾਈ ਇਸਤ੍ਰੀ ਕਉ, ਪਰਾਈ ਮਾਇਆ ਕਉ ਚਿਤੁ ਡੋਲੇ ਨਾਹੀ । ਬਿਨਾ ਪਰਮੇਸੁਰ ਕੇ ਨਾਮ ਬੀ ਏਹੁ ਮਨੁ ਟਿਕਤਾ ਨਾਹੀ । ਅਰੁ ਬਿਨਾ ਨਾਮ ਏਸ ਕੀ ਭੂਖ ਜਾਤੀ ਨਾਹੀ । ਜਿਤਨਾ ਹਟੁ ਪਟਣੁ ਥਾ, ਜਹਾ ਨਿਜ ਘਰੁ ਪਰਮੇਸੁਰ ਕਾ ਥਾ, ਸੁ ਗੁਰੂ ਮੁਝ ਕਉ ਦਿਖਾਇ ਦੀਆ ਹੈ । ਸਹਜ ਸਾਥਿ ਸਚ ਕਾ ਬਾਪਾਰੁ ਮੈਂ ਕਰਤਾ ਹੋਂ" । ਸੁਣਹੁ ਸਿਧ ਪੁਰਖਹੁ ਜੀ ! "ਜਿ ਸਾਧੂ ਸੰਤ ਸਚ ਕਾ ਸਉਦਾ ਕਰੈ ਸਹਜ ਸਾਥਿ, ਅਰੁ ਨਿੰਦ੍ਰਾ ਖੰਡਿ ਦੂਰਿ ਕਰੈ, ਅਲਪੁ ਅਹਾਰੁ ਲੇਇ, ਜੁ ਦ੍ਰਿਸਟਿ ਭੀ ਨ ਆਵੈ । ਜਿ ਕਿਛੁ ਥਾਂ ਕਿਨ ਥਾ, ਜੈਸਾ ਰੇਤੁ ਕਾ ਦਾਣਾ ਹੋਇ । ਇਤਨੇ ਮਹਿ ਅਹਾਰੁ ਆਣਿ ਰਾਖੈ । ਅਰੁ ਨਿੰਦ੍ਰਾ ਕੇ ਆਸਣਿ ਕਬਹੂ ਸੋਵੈ ਹੀ ਨਾਹੀ ।" ਏ ਸਿਧਹੁ ਜੀ ! ਇਹੀ ਤਤੁ ਵੀਚਾਰੁ ਹੈ, ਜਿਸਨੋ ਕਰਤਾ ਦੇਇ, ਸੋ ਪਾਵੈ" ॥੭॥

ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥
ਹਿਰਦੈ ਨਾਮੁ ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਭਾਈ ਜੀ ! ਜਿਸੁ ਕਾਰੰਨਿ ਅਸੀਂ ਪਰਮੇਸੁਰ ਕਥੇ ਥੇ, ਇਸੁ ਦੁਨੀਆਂ ਥੀ, ਸੋ ਓਹੁ ਵਸਤੁ ਝੂਠੁ ਨ ਹੋਈਆ, ਓਹੁ ਸਚੁ ਹੋਈ। ਜਿਸੁ ਅੰਮ੍ਰਿਤ ਨਾਮੈ ਕਉ ਹਮ ਨਿਕਲੇ ਥੇ, ਸੁ ਅੰਮ੍ਰਿਤੁ ਨਾਮ ਹਮਾਰੇ ਤਾਈ ਸਤਿਗੁਰੂ ਦੀਆ। ਸੁ ਕੇਹਾ ਅੰਮ੍ਰਿਤੁ ਨਾਮੁ ਸਤਿਗੁਰੂ ਅਸਾਂ ਨੂੰ ਹਿਰਦੇ ਕੇ ਵਿਖੇ ਦਿੜਾਇਆ ਹੈ ? ਜਿ ਅਠਾਂ ਪਹਰਾਂ ਵਿਚਿ ਸਿਮਰਤੇ ਮਨਿ ਭੰਗੁ ਨਾਹੀ ਪੜਤਾ। ਇਉ ਦੇਆਲੁ ਹੋਇ ਕਰਿ ਹਮ ਕਉ ਸਤਿਗੁਰੂ ਨਾਮੁ ਦਿੜਾਇਆ, ਜਿਸਿ ਸਿਮਰਨ ਮਹਿ ਭੰਗੁ ਕਬਹੂ ਨਾਹੀ ਪੜਤਾ, ਨਿਤਪ੍ਰਤਿ ਪਰਮੇਸੁਰ ਸਾਥਿ ਰੰਗੁ ਰਹਤਾ ਹੈ।"

—੪—

ਸਿਖੀ ਇਕ ਧਰਮ ਹੈ। ਧਰਮ ਦਾ ਭਾਵ ਇਕ ਫਰਜ਼ ਦੀ ਅਦਾਇਗੀ ਹੈ, ਇਕ ਜੀਵਨ ਪਧਰ ਦੀ ਸਥਾਪਨਾ ਹੈ, ਇਕ ਜੀਵਨ ਪਧਰ ਹੈ, ਜੀਵਨ ਵਲ ਇਕ ਰਵਈਆ ਹੈ। ਸਿੱਖੀ ਜੀਵਨ ਪਧਰ ਹੈ। ਇਹ ਜੀਵਨ ਦਾ ਆਤਮਕ, ਰਹੱਸਵਾਦੀ, ਧਾਰਮਕ, ਸਦਾਚਾਰਕ, ਸਮਾਜਕ ਰਾਜਸੀ ਪਧਰ ਹੈ ਜੋ ਕਿ ਆਦਰਸ਼ਕ ਹੋਵੇ ਜਾਂ ਹੋਣਾ ਚਾਹੀਦਾ ਹੈ। ਸਿੱਖੀ ਇਕ ਜੀਵਨ ਜਾਚ ਹੈ। ਮੂਲ ਚੀਜ਼ ਇਸ ਵਿਚ ਆਤਮਕ ਤੇ ਰਹੱਸਵਾਦੀ ਹੈ ਪਰ ਇਹ ਪਧਰ ਪ੍ਰਗਟ ਸਦਾਚਾਰ ਵਿਚੋਂ ਹੁੰਦੀ ਹੈ ਅਤੇ ਹੋ ਸਕਦੀ ਹੈ। ਸਿੱਖੀ ਧਰਮ, ਦਇਆ, ਸੰਤੋਖ, ਸਤ, ਧੀਰਜ, ਉਜਲ ਮਤਿ, ਵਿਸ਼ਾਲ ਗਿਆਨ, ਪ੍ਰੇਮ, ਰੱਬੀ ਡਰ ਦਾ ਨਾਮ ਹੈ; ਸਿੱਖੀ ਸੇਵਾ ਦਾ ਨਾਮ ਹੈ, ਸਿੱਖੀ ਲਬ, ਲੋਭ, ਹੰਕਾਰ, ਹਉਮੈ ਤੋਂ ਉਚੇਰੇ ਹੋਣ ਦਾ ਨਾਮ ਹੈ। ਇਹ ਸਦਾਚਾਰ ਹੈ ਜੋ ਆਤਮਕ ਉਨਤੀ ਵਿਚੋਂ ਉਪਜ ਸਕਦਾ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਇਸ ਸਦਾਚਾਰਕ ਪਧਰ ਤੇ ਜ਼ੋਰ ਪਰਤੱਖ ਹੈ ਤੇ ਇਹ ਗਲ ਇਸ ਜਨਮ-ਸਾਖੀ ਵਿਚ ਨਾਨਕ-ਬਾਣੀ ਦੀ ਕੀਤੀ ਵਿਆਖਿਆ ਤੋਂ ਪ੍ਰਗਟ ਹੈ।

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਪੰਡਿਤਾ ! ਏ ਦਮ ਈਸ਼ੀ ਜਹਾ ਕਹੀ ਇਸਿ ਚਿਤਵਨੀ ਮਹਿ ਤਹਾਂ ਤੂ ਏਵ ਹੀ ਚਿਤਵਿ ਜਿ ਏਕੁ ਹੀ ਪਰਮੇਸਰੁ ਹੈ।" ਕਹੇ ਜੀ, "ਹੈ ਸੋ ਏਕੋ ਪਰਮੇਸੁਰੁ, ਅਰੁ ਕਹਤੇ ਭੀ ਸਭੋ ਹੈਂ ਜਿ ਪਰਮੇਸੁਰੁ ਏਕੋ ਹੈ, ਪਰੁ ਜੀ ਇਹੁ ਪਹੁਚਿ ਜਿ ਨਾਹੀ ਜਿ ਕਿਸਿ ਬੁਧਿ ਕਰਿ ਕਰਿ ਕਹੇ। ਏਹੁ ਜਿ ਨਾਹੀ ਪਾਵਦਾ ਸਿ ਇਸਿ ਅਸਮਝ ਕਰਿ ਕਰਿ ਅਹੰਕਰਣੁ ਜਿ ਕਰਤਾ ਹੈ, ਇਸੁ ਹਉਮੈ ਕੇ ਸਬਦ ਸਾਥਿ ਏਹੁ ਗਲਿਆ, ਦੁਖ ਮਹਿ ਪੜਿਆ। ਸੁਖੁ ਥਾ ਸੁ ਜੁਦਾ ਰਹਿਆ। ਹਉਮੈ ਕੇ ਗਰਬਿ ਕਰਿ ਕਰਿ ਏਹੁ ਜੀਉ ਨਰਕਿ ਪੜਿਆ। ਉਸਿ ਘਰ

ਪਰਮੇਸਰ ਕੇ ਮਹਲ ਥੀ ਭੂਲਿ ਗੈਆ । ਸੁ ਊਹੁ ਘਰੁ ਮਹਲੁ ਠਾਕੁਰ ਜੀ ਕਾ ਕਿਉਕਰ ਪਾਵੈ ?" ਕਹੇ "ਏਵ ਕਰਿ ਪਾਵੈ ਜਿ ਸਕਲ ਜੀਆ ਕਉ ਦੈਆ ਧਾਰਿ ਕਰਿ ਏਕਸੀ ਦੈਆ ਧਾਰੇ, ਜਿ ਸਭਨਾ ਮਹਿ ਏਕੋ ਪਰਮੇਸਰੁ ਹੈ । ਬੁਰਾ ਕਿਸੀ ਨਾ ਮਨਾਵੈ, ਸਭਸ ਸਾਥਿ ਭਲਾਈ ਮਨਾਵੈ । ਤਉ ਓਉ ਪਰਮੇਸੁਰ ਕੇ ਮਹਿਲ ਪਹੁਚੇ । ਏਵ ਹੀ ਕਰਿ ਕਰਿ ਸਮਝੇ ਜਿ ਪਰਮੇਸੁਰ ਸਭ ਮਹਿ ਹੈ । ਨੇੜੇ ਹੈ, ਜੀਅ ਜੀਅ ਸਾਥਿ ਸਮਾਇਆ ਹੈ, ਜਹਾਂ ਕਹਾ ਉਹੀ ਏਕੰਕਾਰੁ ਹੈ, ਸਭ ਸ੍ਰਿਸਟਿ ਮਹਿ ਸਮਾਇਆ ਹੋਇਆ, ਏਕਸ ਬਿਨਾ ਦੂਸਰਾ ਕੋਈ ਨਾਹੀ ।"

॥ ਪਉੜੀ ॥

ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥
ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥
ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਪੰਡਿਤਾ ! ਤੂ ਦੀਠੀ ਅਫਰੁ ਕਉ ਏਉ ਕਰਿ ਕਰਿ ਬੂਝੁ ਜਿ ਇਸਿ ਕਰਤੇ ਕਉ, ਓਹੁ ਹਾਥਿ ਨਾਂਹੀ, ਜਿਨ੍ਹਾਂ ਸਿਉ ਪਕੜਿਆ ਜਾਇ । ਅਰੁ ਓਹੁ ਤੋਲੁ ਨਾਹੀ ਜਿਸ ਸਿਉ ਤੋਲਿਆ ਜਾਇ । ਓਹੁ ਜਿ ਕਰਤਾ ਪੁਰਖੁ ਹੈ, ਸਿ ਅਪਾਰੁ ਹੈ, ਅਫਰੁ ਹੈ, ਨਾ ਉਸ ਕੀ ਕੀਮਤਿ ਹੀ ਪੜਤੀ ਹੈ; ਨਾ ਤੋਲਿਆ ਹੀ ਜਾਤਾ ਹੈ । ਸੰਸਾਰ ਕਾ ਜੀਉ, ਜਿ ਪ੍ਰਾਨੀ ਹੈ, ਤਿਨਿ ਇਸਿ ਮਾਇਆ ਨਾਲਿ ਝੂਠਿ ਕੀ ਠਗਉਲੀ ਸਾਥਿ ਮਾਇਆ ਕਾ ਮੋਹੁ ਲਗਾਇ ਕਰਿ ਦੇਵਾਨਾ ਹੋਇ ਰਹਿਆ ਹੈ । ਲਬ ਲੋਭ ਕਰਿ ਮੁਹਤਾਜੀ ਕਰਿ ਕਰਿ ਏਹੁ ਪ੍ਰਾਣੀ ਵਿਗੂਤਾ ਹੈ । ਈਹਾਂ ਭੀ ਵਿਗੂਚਤਾ ਹੈ, ਅਰੁ ਊਹਾਂ ਭੀ ਵਿਗੂਤਾ ਹੈ । ਜੋ ਏਕਸ ਕਉ ਸੇਵੈ, ਤਬ ਏਕਸ ਪਰਮੇਸਰ ਕੀ ਮਤਿ ਪਾਵੈ । ਤਿਸ ਤੇ ਆਵਣੁ ਜਾਣੁ ਏਸ ਕਾ ਕਟੀਐ, ਅਜੂਨੀ ਹੋਇ ॥"

—੫—

ਸਿਖੀ 'ਰਾਜ-ਜੋਗ', 'ਮੀਰੀ-ਪੀਰੀ', 'ਗ੍ਰਿਸਤ-ਉਦਾਸ', 'ਸੰਤ-ਸਿਪਾਹੀ' ਦਾ ਧਰਮ ਹੈ । ਮੁਖ ਗਲ ਇਹ ਹੈ ਕਿ ਗ੍ਰਿਸਤ ਵਿਚ ਰਹਿੰਦਿਆਂ, ਪਰਵਾਰਿਕ ਜੀਵਨ ਬਤੀਤ ਕਰਦਿਆਂ ਆਤਮਕ ਤੇ ਸਦਾਚਾਰਕ ਉੱਨਤੀ ਹੋ ਸਕਦੀ ਹੈ । ਇਹ ਉੱਨਤੀ ਕੇਵਲ ਗ੍ਰਿਸਤ ਵਿਚ ਹੀ ਹੋ ਸਕਦੀ ਹੈ । ਸਿਖੀ ਦਾ ਵਿਚਾਰ ਹੈ ਕਿ ਕੇਵਲ ਗ੍ਰਿਸਤ ਵਿਚ ਇਹ ਉੱਨਤੀ ਹੋ ਸਕਦੀ ਏ, ਨਾ ਕਿ ਤਿਆਗ ਕੇ ਜੰਗਲਾਂ ਵਿਚ ਵਿਰਨ ਨਾਲ । ਇਹ ਸਿਖੀ ਦਾ ਬਨਿਆਦੀ ਸਿਧਾਂਤ ਹੈ ਅਤੇ ਇਸ ਜਨਮ-ਸਾਖੀ ਨੇ ਇਸ ਸਿਧਾਂਤ ਨੂੰ ਨਾ ਕੇਵਲ ਗੁਰੂ ਨਾਨਕ ਸਾਹਿਬ ਨੂੰ 'ਰਾਜ-ਜੋਗੀ' ਮੰਨ ਕੇ ਦ੍ਰਿੜ ਕਰਾਇਆ ਹੈ ਸਗੋਂ 'ਸਿਧ ਗੋਸਟਿ' ਦੀ ਇਸ ਬੁਨਿਆਦੀ ਪਉੜੀ ਦੀ ਵਿਆਖਿਆ ਇਸੇ ਸਿਧਾਂਤ ਅਨੁਸਾਰ ਕੀਤੀ ਹੈ ।

॥ ਪਉੜੀ ॥

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥

ਤਿਸ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜੈਸੇ ਜਲ ਮਹਿ ਕਮਲੁ ਰਹਤਾ ਹੈ, ਅਰੁ ਜਲ ਹੀ ਕਰਿ ਕਰਿ ਹਰਿਆ ਹੋਤਾ ਹੈ, ਪਰੁ ਜਲ ਸਾਥਿ ਪੰਖੁੜੀ ਉਸ ਕੀ ਭੀਗਤੀ ਨਾਹੀ, ਉਹ ਜਲ ਤੇ ਅਲਿਪਤ ਹੋਤਾ ਹੈ। ਜਬ ਐਸਾ ਹੋਇ, ਤਬ ਸੰਸਾਰ ਸਾਗਰ ਕਉ ਤਰੈ। ਸੰਸਾਰ ਹੀ ਮਹਿ ਰਹੈ; ਪਰੁ ਜਿਸ ਮਾਨੁਖ ਕਉ ਸੰਸਾਰ ਸਾਥਿ ਕਿਛੁ ਮੋਹੁ ਨਾਹੀ, ਸੋ ਸੰਸਾਰ ਸਾਗਰ ਕਉ ਤਰੈ। ਜਿਉ ਮੁਰਗਾਈ ਪਾਣੀ ਮਾਹਿ ਬੈਠੀ ਹੋਤੀ ਹੈ, ਪਰੁ ਪਾਣੀ ਸਾਥਿ ਉਸ ਕਉ ਲੇਪੁ ਕਿਛੁ ਨਾਹੀ ਹੋਤਾ। ਬੈਠੇ ਤਉ ਪਾਣੀ ਮਹਿ, ਜਬ ਉਡੈ ਤਉ ਸੁਕੇ, ਪੰਖ ਪਾਣੀ ਸਿਉ ਭੀਗੇ ਨਾਹੀ। ਸੁ ਮੁਰਗਾਈ ਕੀ ਨਿਆਈ ਜਿ ਕੋਈ ਸਾਧੂ ਸੰਸਾਰ ਮਹਿ ਰਹੈ, ਸੋਈ ਸੰਸਾਰ ਸਾਗਰ ਕਉ ਤਰੈ। ਸੁ ਕਿਤੁ ਜੋਰਿ, ਜਿ ਓਹੁ ਸੰਸਾਰ ਥੀ ਨਿਰਾਲੰਬੁ ਰਹੈ। ਸੁਰਤਿ ਕਰਿ ਕਰਿ ਸਬਦ ਕਉ ਸਮਝੈ, ਅਰੁ ਕਮਾਵੈ। ਤਉ ਦੁਨੀਆ ਕਾ ਭਾਉ ਸਾਗਰੁ ਓਹੁ ਉਤਰਿ ਪਰੈ। ਜਬ ਪਰਮੇਸੁਰ ਕਾ ਨਾਮੁ ਸਿਮਰੈ, ਤਬ ਭਉ ਸਾਗਰ ਕਉ ਲੰਘੈ। ਜਉ ਆਠ ਪਹਰ ਸਦਾ ਸਰਬ ਦਾ ਨਾਮੁ ਵਖਾਣਤਾ ਰਹੈ। ਸੰਸਾਰ ਕੀ ਪ੍ਰਕਿਰਤਿ ਸਾਥਿ ਰਲਿ ਨ ਜਾਈ, ਇਕੰਤਿ ਰਹੈ। ਏਕੋ ਪਰਮੇਸੁਰ ਜਿਸ ਕੇ ਮਨਿ ਬਸੈ, ਹੋਰਸ ਬਾਤ ਸੰਸਾਰ ਕੀ ਸਾਥਿ ਕਬਹੂ ਮਨੁ ਨ ਅਗਾਵੈ, ਆਸਾ ਤੇ ਨਿਰਾਸੁ ਰਹੈ। ਜੋ ਐਸਾ ਹੋਇ, ਸੁ ਅਗਮ ਕਉ ਦੇਖੈ ਭੀ, ਅਰੁ ਦਿਖਾਵੈ ਭੀ। ਅਗਮੁ ਕਹੀਐ ਪਰਮੇਸੁਰੁ, ਅਰੁ ਅਗੋਚਰ ਕਹੀਐ ਜਿ ਪਾਇਆ ਨਾਹੀ ਜਾਂਦਾ ਵਸਿ ਨਾਹੀ ਆਂਵਦਾ। ਜਿ ਕੋਈ ਐਸਾ ਸੰਤੁ, ਸਾਧੂ ਹੋਇ ਸੁ ਤਿਸੁ ਅਗਮ ਅਗੋਚਰ ਪਰਮੇਸੁਰ ਕਉ ਦੇਖੈ ਭੀ ਅਰੁ ਦਿਖਾਵੈ ਭੀ। ਨਾਨਕੁ ਉਸ ਹੀ ਕਾ ਦਾਸੁ, ਜਿ ਕੋਈ ਐਸਾ ਹੈ, ਇਸੁ ਜਗਤ ਕੇ ਵਿਖੈ" ॥੫॥

—੬—

'ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ' ਜਾਂ 'ਨਾਮ, ਦਾਨ, ਇਸ਼ਨਾਨ' ਦਾ ਅਸੂਲ ਗੁਰੂ ਨਾਨਕ ਸਾਹਿਬ ਨੇ ਪਰਚਾਰਿਆ। ਸ੍ਰੀ ਗੁਰੂ ਨਾਨਕ ਬਾਣੀ ਇਸ ਤਿੰਨ-ਪਖੀ ਸਿਧਾਂਤ ਦੀ ਵਿਆਖਿਆ ਕਰਦੀ ਹੈ। ਇਹ ਪਰਮੁੱਖ ਰੂਪ ਵਿਚ ਨੇਕ ਕਮਾਈ, ਸਿਮਰਨ ਅਤੇ ਸੇਵਾ ਦਾ ਸਿਧਾਂਤ ਹੈ। ਨਾਮ ਜਪਣ ਤੇ ਵੰਡ ਛਕਣ ਦੇ ਪਖਾਂ ਨੂੰ ਇਸ ਵਿਆਖਿਆ ਵਿਚ ਜਨਮ-ਸਾਖੀ ਇਕਮਿਕ ਕਰ ਰਹੀ ਹੈ। ਵੇਖੋ :—

ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥
ਸਾਚੁ ਭੇਟ ਬੈਸਣ ਕਉ ਥਾਉ ॥
ਸਤੁ ਸੰਤੋਖੁ ਹੋਵੈ ਅਰਦਾਸਿ ॥
ਤਾ ਸੁਣਿ ਸਦਿ ਬਹਾਲੇ ਪਾਸਿ ॥੧॥
ਨਾਨਕ ਬਿਰਥਾ ਕੋਇ ਨ ਹੋਇ ॥
ਐਸੀ ਦਰਗਹ ਸਾਚਾ ਸੋਇ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ ਅੰਗਦਾ ! ਉਸਿ ਸਾਹਿਬ ਕਾ ਏਹੀ ਨਾਉ ਹੈ,

ਜਿ ਉਸ ਦੇ ਅਰਥਿ ਕੋਈ ਆਇ ਖੜਾ ਹੋਆ ਅਨਾਥ, ਅਰੁ ਸਾਹਿਬ ਕਾ ਨਾਉ ਉਨਿ ਆਇ ਖਾਹਿਆ। ਅਰੁ ਉਸਿ ਸਾਹਿਬ ਕੇ ਅਰਥਿ ਇਨਿ ਉਸ ਕੀ ਟਹਲ ਕਰੀ। ਸਾਹਿਬ ਕਾ ਉਨਿ ਅਮਰੁ ਮਨਾਇਆ। ਉਸ ਕੇ ਆਗੇ ਅਧੀਨੁ ਹੋਇ ਖੜਾ ਹੂਆ। ਉਸ ਸਾਹਿਬ ਕੇ ਅਰਥਿ ਉਸ ਆਗੇ ਨਿਵਿਆ, ਉਸ ਕਾ ਅਮਰੁ ਮੰਨਿਆ। ਅਪਣੇ ਸਾਹਿਬਕਾ। ਸੁ ਪੁਰਖਾ! ਏਹੀ ਪਰਮੇਸੁਰ ਕਾ ਨਾਮੁ ਹੈ, ਹੋਰੁ ਕੋਈ ਨਾਹੀ। ਜਿਨਿ ਪਰਮੇਸੁਰ ਕੇ ਅਰਥਿ ਬਫ਼ਾਇਆ, ਉਨ ਹੀ ਪਰਮੇਸਰ ਕਾ ਨਾਮੁ ਲੀਆ। ਪੁਰਖਾ! ਇਹੀ ਪਰਮੇਸੁਰ ਕਾ ਨਾਮ ਸਿਮਰਨੁ ਹੈ। ਉਸ ਊਪਰਿ ਪਰਮੇਸੁਰ ਖੁਸ਼ੀ ਹੋਇ ਬਿਦਰਿ ਕੀ ਨਿਆਈ। ਅਰ ਪਰਮੇਸੁਰ ਕੇ ਆਗੇ ਜਿ ਕੋਈ ਭੇਟ ਰਾਖਿ ਕਰ ਮਿਲਿਆ ਚਾਹੈ, ਜਿਤੁ ਭੇਟ ਸਾਹਿਬ ਖੁਸੀ ਹੋਇ, ਪੁਰਖਾ ਅੰਗਦਾ! ਓਹ ਭੇਟ ਸਚੁ ਹੈ। ਜਿ ਮੁਖ ਤੇ ਸਚੁ ਬੋਲੇ ਕੂੜ ਕੇ ਨਿਕਟਿ ਨ ਆਵਈ, ਤਾਂ ਇਹੀ ਭੇਟ ਪਰਮੇਸੁਰ ਕੀ ਹੈ। ਏਤੇ ਭੇਟ ਪਰਮੇਸੁਰ ਖੁਸੀ ਹੋਂਦਾ ਹੈ, ਜਿ ਮੁਖ ਤੇ ਸਚੁ ਬੋਲੀਐ। ਪੁਰਖਾ! ਜਿਨਿ ਸਚੁ ਬੋਲਿਆ, ਸਚੁ ਕਮਾਇਆ, ਝੂਠ ਕੇ ਨਿਕਟ ਨ ਆਇਆ, ਤਿਸ ਹੀ ਕਉ ਦਰਗਾਹਿ ਮਹਿ ਵੈਸਣ ਕਉ ਜਾਹਗਾ ਮਿਲੀ। ਪੁਰਖਾ! ਝੂਠੇ ਕਉ ਦਰਗਾਹ ਮਹਿ ਥਾਉ ਨਾਹੀ। ਸਚਿ ਕਉ ਥਾਉ ਹੈ। ਅਰੁ ਸਾਹਿਬ ਕੇ ਆਗੇ ਜਿ ਕੋਈ ਅਰਦਾਸ ਕੀਆ ਚਾਹੈ, ਜਿ ਭਾਈ ਮੈਂ ਅਰਦਾਸ ਕਰਿ ਕੈ ਸੁਣਾਈ ਸਾਹਿਬ ਪਾਸਿ, ਜਿ ਮੇਰੇ ਉਪਰਿ ਸਾਹਿਬੁ ਖੁਸੀ ਹੋਇ, ਸੁ ਉਹ ਅਰਦਾਸ ਏਹ ਹੈ, ਜਿ ਮਨ ਕੇ ਵਿਖੇ ਸੰਤੋਖੁ ਹੋਇ। ਪਰਾਏ ਹਕਿ ਨ ਛਿਪਈ, ਸੰਤੋਖ ਮਹਿ ਰਹੈ। ਅਰੁ ਜੇਹੀ ਕਿ ਕਿਛੁ ਸਕਤਿ ਹੋਇ, ਤੇਹਾ ਕੁ ਕਿਛੁ ਧਰਮੁ ਕਰਤਾ ਰਹੈ, ਪਰਮੇਸੁਰ ਕੇ ਨਿਮਿਤ, ਮੁਤੇ ਨਾਹੀ। ਕਿਛੁ ਅਪਣੀ ਮਿਹਨਤ ਕਰਿ ਕਰਿ, ਟੁਕੜਾ ਹਰਿ ਕਿਸੀ ਸਾਥਿ ਬਾਂਟਿ ਖਾਇ। ਪਰੁ ਪਰਮੇਸੁਰ ਕੇ ਅਰਥਿ ਹੋਰਤੁ ਨਿਮਿਤ ਨਾ। ਜਿ ਨਿਰੰਤਰਿ ਪਰਮੇਸੁਰ ਕੀ ਨਿਮਿਤ ਦੈਆ ਕੇ ਘਰਿ ਹੋਇ ਕਰਿ ਬਾਟਿ ਖਾਇ, ਓਹ ਧਰਮ, ਓਸ ਕਾ ਥਾਇ ਪੜਤਾ ਹੈ। ਪੁਰਖਾ! ਜਿਸਿ ਪਾਸਿ ਏਹ ਅਰਦਾਸ ਹੈ, ਤਾਂ ਏਹ ਅਰਦਾਸ ਸਾਹਿਬ ਕਉ ਖੁਸਿਆਵਤੀ ਹੈ। ਜਿਨਿ ਏਹ ਅਰਦਾਸ ਸਾਹਿਬ ਆਗੇ ਕੀਤੀ, ਤਾਂ ਏਹ ਅਰਦਾਸ ਸਾਹਿਬੁ ਸੁਨਤਾ ਹੈ, ਅਰੁ ਏਹ ਅਰਦਾਸ ਸਾਹਿਬ ਕਉ ਖੁਸਿ ਆਵਤੀ ਹੈ। ਤਬ ਏਹ ਅਰਦਾਸ ਸੁਣਿ ਕਰਿ ਸਾਹਿਬੁ ਤਿਸ ਕਉ ਆਪਣੇ ਨਿਕਟਿ ਬੁਲਾਵਤਾ ਹੈ, ਆਪਣੇ ਨਿਜੀਕਿ ਲੇ ਬੈਠਾਵਤਾ ਹੈ, ਅਰੁ ਤਿਸਿ ਸੇਵਕ ਊਪਰਿ ਖੁਸੀ ਹੋਤਾ ਹੈ। ਅਰੁ ਪੁਰਖਾ! ਓਹੁ ਜਿ ਸਾਹਿਬੁ ਹੈ, ਸਿ ਵਡਾ ਦਾਤਾ ਹੈ। ਉਸ ਕੀ ਦਰਗਾਹ ਤੇ ਖਾਲੀ ਕੋਈ ਨਾਹੀ। ਜਿਉ ਜਿਉ ਰਚਨਾ ਸਾਹਿਬ ਰਚੀ ਹੈ, ਤਿਉ ਸਭਨਾ ਕਉ ਪਹੁਚਾਵਤਾ ਹੈ। ਜਹਾਂ ਜਹਾਂ ਸਾਹਿਬ ਦੀਆ ਹੈ, ਜਿਸ ਕਿਸੀ ਕਉ ਸਾਹਿਬੁ ਗ੍ਰਾਸ ਪਹੁਚਾਵਤਾ ਹੈ, ਤਹਾਂ ਹੀ ਤਹਾਂ ਸਾਹਿਬ ਕਾ ਨਿਵਾਸੁ ਹੈ। ਐਸੀ ਉਸ ਕੀ ਦਰਗਾਹ ਹੈ। ਐਸਾ ਹੀ ਓਹੁ ਸਾਹਿਬੁ ਹੈ। ਪੁਰਖਾ ਅੰਗਦਾ! ਉਹ ਸਾਹਿਬੁ ਸਾਚਾ ਐਸਾ ਹੈ।"

–੭–

ਸਿਖ ਧਰਮ ਦਾ ਇਕ ਜ਼ਰੂਰੀ ਪਖ ਜੀਵਨ ਨੂੰ ਸਾਦਾ, ਸਰਲ ਬਨਾਣਾ ਹੈ ਅਤੇ ਉਸ ਨੂੰ ਬੇਲੋੜੀਆਂ ਉਲਝਣਾਂ, ਰਸਮਾਂ ਅਤੇ ਡਰਾਂ ਤੋਂ ਬਰੀ ਕਰਨਾ ਹੈ, ਉਸ ਨੂੰ ਗਲਤ ਪਰਚਾਰੇ ਗਏ ਧਾਰਮਕ ਜਾਂ ਆਤਮਕ ਸਾਧਨਾ ਤੋਂ ਮੁਕਤ ਕਰਨਾ ਹੈ। ਸਿੱਖੀ ਨੇ 'ਨੇਕ ਹਕ ਹਲਾਲ ਦੀ ਕਿਰਤ' ਨੂੰ ਬੁਨਿਆਦ ਮੰਨਿਆ ਹੈ ਅਤੇ ਮਨੁੱਖਾਂ ਨੂੰ ਤੀਰਥਾਂ, ਵਰਤਾਂ, ਨੇਮਾਂ, ਸ਼ਗਨਾਂ ਅਪਸ਼ਗਨਾਂ, ਭੇਖਾਂ, ਸੂਤਕਾਂ, ਪਾਤਕਾਂ, ਦੀਵੇ-ਵੱਟੀ, ਆਰਤੀਆਂ, ਜਾਤਾਂ-ਪਾਤਾਂ 'ਵਰਣਾ ਆਸ਼ਰਮਾਂ' ਦੇਵੀਆਂ, ਦੇਵਤਿਆਂ, ਗ੍ਰਹਣਾਂ, ਥਿਤਾਂ, ਵਾਰਾਂ, ਬੁਤ ਪੂਜਾ ਆਦਿ ਤੋਂ ਮੁਕਤ ਕੀਤਾ ਹੈ। ਇਸ ਜਨਮ-ਸਾਖੀ ਦੀ ਵਿਆਖਿਆ ਆਮ ਕਰਕੇ ਇਸੇ ਭਾਵਨਾ ਅਨੁਕੂਲ ਹੈ, ਕਿਤੇ ਕਿਤੇ ਇਸ ਵਿਚ ਬ੍ਰਹਮਣ ਪੂਜਾ, ਜਾਂ ਅਵਤਾਰ ਪੂਜਾ ਦੀ ਝਲਕ ਜਾਪਦੀ ਹੈ, ਪਰ ਆਮ ਕਰਕੇ ਨਹੀਂ ਹੈ, ਆਮ ਕਰਕੇ ਇਸ ਵਿਚ ਉਸੇ ਤਰ੍ਹਾਂ ਹੀ ਕਰਮਾਂ, ਭੇਖਾਂ ਦੀ ਵਿਆਖਿਆ ਕੀਤੀ ਹੈ ਜਿਵੇਂ ਗੁਰੂ ਨਾਨਕ ਸਾਹਿਬ ਦਾ ਮੁੰਦਾ, ਪਤ, ਝੋਲੀ ਆਦਿ ਜਾਂ ਮਸੀਤ, ਮੁਸਲਾ ਆਦਿ ਜਾਂ ਜਨੇਊ ਆਦਿ ਦੀ ਵਿਆਖਿਆ

ਕਰਨ ਵਿਚ ਮਨਸ਼ਾ ਸੀ : ਸਿਖ ਧਰਮ ਦਾ ਸੁਧਾਰਵਾਦੀ ਪਖ ਇਸ ਜਨਮ-ਸਾਖੀ ਵਿਚ ਪੂਰੀ ਭਾਂਤ ਸੁਰੱਖਿਅਤ ਹੈ।

॥ ਸਲੋਕੁ ॥

ਨਉਮੀ ਨੇਮੁ ਸਚੁ ਜੇ ਕਰੈ ॥ ਕਾਮੁ ਕ੍ਰੋਧੁ ਤ੍ਰਿਸਨਾ ਉਚਰੈ ॥
ਦਸਮੀ ਦਸੇ ਦੁਆਰ ਜੋ ਠਾਕੈ, ਏਕਾਦਸੀ ਏਕੁ ਕਰਿ ਜਾਣੈ ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ ॥
ਐਸਾ ਵਰਤੁ ਰਹੀਜੈ ਪਾਂਡੇ ਹੋਰ ਬਹੁਤੁ ਸਿਖ ਕੀਆ ਦੀਜੈ ॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ਜੀ ! ਬਰਤੁ ਜਿਸ ਕੋ ਕਹੀਤਾ ਹੈ। ਜਿ ਸੈਸਾਰੀ ਕਹਤੇ ਹੈ, ਜਿ ਇਉ ਨਉਮੀ ਕਾ ਨੇਮ ਕਰਨਾ। ਇਉ ਦਸਮੀ ਕਾ ਸੰਜਮੁ ਕਰਨਾ। ਇਉਂ ਏਕਾਦਸੀ ਕਾ ਬਰਤੁ ਰਾਖਨਾ ਅਰੁ ਇਉ ਦੁਆਦਸੀ ਕਾ ਉਪਾਰਨਾ ਕਰਨਾ। ਏਹੁ ਸੰਜਮੁ ਜਿ ਹੈ, ਸੁ ਪੰਡਿਤ ਬਤਾਵਤੇ ਹੈਂ, ਸੁ ਏਤੁ ਸੰਜਮਿ ਬਰਤੁ ਨਾਹੀ ਹੋਤਾ। ਏਹ ਸੰਜਮੁ ਕਿਉ ਨਾਹੀ ? ਓਹੁ ਸੰਜਮੁ ਕਿਉਂ ਹੈ ? ਜਿਉਂ ਗੁਰੂ ਜੀ ਕਾ ਗਿਆਨੁ ਕਹਤਾ ਹੈ। ਸੁ ਸੁ ਗੁਰੂ ਜੀ ਕਾ ਗਿਆਨੁ ਕਿਆ ਕਹਤਾ ਹੈ ? ਜਿ ਨਉਮੀ ਜਾ ਜਿ ਨੇਮੁ ਹੈ, ਸੁ ਨਉਮੀ ਕੇ ਦਿਨਿ ਕੂੜੁ ਬੋਲਣ ਤੇ ਰਹੈ। ਏਹ ਨੇਮੁ ਕਰਣਾ ਜਿ ਇਕਾਦਸੀ ਕਾ ਬ੍ਰਤੁ ਆਵਤਾ ਹੈ, ਮੈਂ ਰਾਖਣਾ ਹੈ। ਇਸ ਨਉਮੀ ਕੇ ਦਿਨੇਤ ਲੈ ਕੇ ਮੈ ਆਗੈ ਝੂਠੁ ਨਾਹੀ ਬੋਲਣਾ ਅਰੁ ਕਾਮ ਤੇ ਨੇਮ ਕਰੇ, ਜਿ ਮੈਂ ਆਪਣੀ ਇਸਤ੍ਰੀ ਰਮਣੀ ਨਾਹੀ, ਅਰੁ ਬਿਰਾਨੀ ਕੀ ਤਰਫ ਦ੍ਰਿਸਟਿ ਭਰਿ ਦੇਖਨਾ ਨਾਹੀ। ਨਉਮੀ ਕੇ ਦਿਨਿ ਏਹੁ ਨੇਮੁ ਕਰੈ; ਅਰੁ ਕ੍ਰੋਧ ਤੇ ਨੇਮੁ ਕਰਨਾ, ਕ੍ਰੋਧੁ ਕਿਸੀ ਸਾਥਿ ਨਾਹੀ ਕਰਨਾ, ਭਾਵੇਂ ਮਾਇਆ ਕੀ ਕਿਰਤਿ ਚਲੈ, ਭਾਵੇਂ ਨ ਚਲੈ। ਅਰੁ ਲੋਭ ਤੇ ਨੇਮੁ ਕਰਨਾ, ਜਿ ਪਰਾਇਆ ਅਧਰਮ ਕੀ ਦਮੜੀ ਟਕਾ ਪਈਸਾ ਕਿਸੀ ਕਾ ਛਿਪਣਾ ਨਾਹੀ ਬਸਤਰ ਕਿਸੀ ਕਾ ਲੈਣਾ ਨਾਹੀ, ਕਉਡੀ ਅਰੁ ਕਰੋੜਿ ਭੇ ਲੇ ਕਰਿ ਪਰਾਏ ਹਕ ਕਾ ਲੋਭੁ ਨਾਹੀ ਕਰਣਾ, ਇਸ ਕਾ ਨੇਮੁ ਕਰੇ। ਅਰੁ ਮੋਹੁ ਪ੍ਰੀਤਿ ਕਿਸੀ ਸਿਉ ਨਾਹੀ ਕਰਣੀ। ਬਿਨਾ ਪਰਮੇਸੁਰੁ ਮੋਹ ਤੇ ਨੇਮੁ ਕਰਨਾ, ਬਹੁੜਿ ਅਹੰਕਾਰ ਤੇ ਨੇਮੁ ਕਰਣਾ ਜਿ ਅਹੰਕਾਰ ਗਰਬੁ ਕਿਸੀ ਬਸਤੁ ਕਾ ਕਿਸੀ ਸਾਥਿ ਨਾਹੀ ਕਰਣਾ ਏਹਿ ਸਭਿ ਪਰਹਰਿ ਕਰਿ, ਇਨ੍ਹਾਂ ਤੇ ਨੇਮੁ ਕਰਨਾ; ਜਿ ਏਹੁ ਵਸਤੂ ਦੇਹ ਬੀਚਿ ਤੇ ਮਨਹਿ ਕਰਨੀਆਂ, ਇਨ੍ ਕਉ ਦੇਹੀ ਮਹਿ ਨਾਹੀ ਰਹਣ ਦੇਣੀਆਂ। ਏਹ ਵਸਤੂ ਦੇਹੀ ਤੇ ਜਾਂਦੀਆਂ ਨਾਹੀ ਪਰੁ ਇਨ੍ਹਾ ਦਾ ਆਖਿਆ ਨਾਹੀ ਕਰਣਾ। ਝਖ ਮਾਰਿ ਰਹਨ੍, ਪਰੁ ਆਖਿਆ ਏਨ੍ਹਾ ਦਾ ਨ ਕਰਣਾ। ਏਹੁ ਨੇਮੁ ਨਉਮੀ ਕਾ ਤਬ ਪੂਰਾ ਹੋਇ। ਆਗੈ ਬਹੁੜਿ ਦਸਾ ਕਾ ਦਿਨੁ ਆਇਆ। ਤਬ ਦਸਮੀ ਕੇ ਦਿਨਿ ਜਿ ਦਸੋਂ ਦੁਆਰੇ ਹੈਨਿ੍, ਤਿਨ੍ਹਾ ਕਉ ਠਾਕਿ ਰਾਖੈ। ਦੁਆਰਿਆਂ ਕੋ ਚਲਣੇ ਨਾ ਦੇਇ, ਏਹੁ ਨਾਮੁ ਦਸਮੀ ਕੇ ਦਿਨਿ ਕਰੈ, ਤਾਂ ਦਸਮੀ ਕਾ ਸੰਜਮੁ ਸੰਪੂਰਨੁ ਹੋਇ। ਬਹੁੜਿ ਆਗੈ ਇਕਾਦਸੀ ਕੇ ਦਿਨਿ ਬਰਤਾ ਦਾ ਦਿਨੁ ਆਇਆ। ਤਬ ਏਕਾਦਸੀ ਬਰਤ ਕੇ ਦਿਨਿ ਹੋਰੁ ਕਿਰਤਿ ਧੰਧਾ ਸਭੁ ਛੋਡਿ ਦੇਵੈ, ਬੋਲਣ ਚਲਣਾ ਸਭੁ ਛਾਡੈ; ਏਕ ਪਰਮੇਸੁਰ ਜੀ ਕਾ ਨਾਮੁ ਲੇਵੈ, ਬੋਲੈ। ਅਵਰੁ ਨ ਕਿਛੁ ਅਹਾਰ, ਨ ਫਲੇਹਾਰ, ਨ ਪੇਆਹਾਰੁ, ਨ ਕਿਛੁ ਬਿਉਹਾਰ ਕਰੈ; ਇਕੋ ਪਰਮੇਸੁਰ ਜੀ ਕਾ ਨਾਮੁ ਸਿਮਰਨੁ ਕਰੈ। ਐਸਾ ਬਰਤੁ ਏਕਾਦਸੀ ਕੇ ਦਿਨਿ ਰਖੈ। ਬਹੁੜਿ ਏਕਾਦਸੀ ਤੇ ਆਗੇ ਦੁਆਦਸੀ ਆਈ। ਤਬ ਦੁਆਦਸੀ ਕੇ ਦਿਨਿ ਏਹਿ ਜਿ ਪੰਚ ਭੂ ਆਤਮਾ ਹੈ; ਸੁ ਏਕਤੁ ਠਾਇ ਰਾਖਿ ਕਰਿ, ਪੰਚਾਂ ਧਾਤੂ ਕੋ ਇਕੱਤ੍ਰ ਹੀ ਘਰਿ ਰਾਖੈ। ਤਉ ਭਾਈ ਜੀ ! ਏਸੁ ਜੁਗਤਿ, ਏਸੁ ਸੰਜਮਿ, ਬ੍ਰਤ ਸਦਾ ਸਰਬਦਾ ਰਹੈ। ਤਉ ਤਿਸ ਕਾ ਨਾਮੁ ਸਦਾਬਰਤੀ ਸਾਧੁ, ਭਗਤੁ, ਮਹਾਂਪੁਰਖੁ ਹੋਇ। ਇਸ ਤੇ ਭਾਈ ਰਾਮ ਜਨਹੁ ਜੀ ! ਜੇ ਤੇ ਮਨ ਮਹਿ ਆਵੈ, ਤਉ ਏਸੁ ਭਾਤਿ ਕਾ ਬਰਤੁ ਸਤਿਗੁਰੁ ਕੇ ਗਿਆਨਿ ਕਹਿਆ ਹੈ: ਰਹੀਐ ਤੇ ਭਲਾ ਹੈ। ਤਿਸ ਬਰਤ ਕੇ ਫਲ ਕੀ

ਕਿਆ ਮਹਮਾ ਕਹੀ ਜਾਇ। ਅਰੁ ਜੇ ਐਸਾ ਬਰਤੁ ਨ ਰਹਿ ਸਕੀਐ, ਤਉ ਉਸ ਭਾਂਤਿ, ਜੋ ਬਰਤੁ ਰਹੀਐ, ਅਰੁ ਦੇਹੀ ਕੋ ਦੁਖੁ ਦੀਜੀਐ, ਨ ਅਨਾਜੁ, ਨ ਪਾਣੀ, ਨ ਫੁਲਹਾਰ, ਕਿਛੁ ਨ ਲੇਣਾ ਅਰੁ ਏਹਿ ਜਿ ਸੰਸਾਰ ਕਾ ਧੰਦਾ, ਪਾਪੁ, ਲੋਭ ਕਾ ਹੈ, ਸੁ ਸਭੁ ਕਰਨਾ ਅਰੁ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਿੰਦਾ ਖੁਦੀ ਕੋ ਜੀਤਿ ਨ ਸਕਣਾ, ਤੇ ਇਸੁ ਬਰਤ ਨਾਲਹੁ ਸੀਧਾ ਹੀ ਬਰਤੁ ਰਹਣਾ ਭਲਾ ਹੈ। ਜਿ ਫਲੁ ਫਲਾਹਲ ਲੇਇ ਦੇਹੀ ਕੋ ਦੁਖੁ ਕਾਹੇ ਕੋ ਦੀਜੈ। ਭਾਈ ਜੀ ! ਗੁਰੂ ਕਾ ਗਿਆਨੁ ਏਹ ਸਿਖ ਕਹਿ ਸੁਨਾਵਤਾ ਹੈ। ਆਗੇ ਵੇਦ ਸਾਸਤ੍ਰ ਕੀ ਜਿ ਬਾਤ ਹੈ, ਸੁ ਪੰਡਿਤ ਪੜੇ ਕਹਤੇ ਹੈ, ਉਸ ਹੀ ਕੀ ਗਤਿ ਮਿਤਿ ਓਹੀ ਜਾਣੈ।" ਬੋਲਹੁ ਵਾਹਗੁਰੂ।

॥ ਸਲੋਕੁ ॥

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ਜੀ ! ਪਾਂਚਿ ਸਬਦੁ ਜੁ ਤੁਮੇ ਪੂਛੇ ਹੈ, ਸੁ ਏਹਿ ਪਾਂਚਿ ਸਬਦ ਹੈਂ ਜਿ ॥ ੧ ॥ ਏਕ ਤਉ ਏਹੁ ਹੈ ਜਿ ਗਿਆਨ ਕਾ ਸਬਦੁ ਹੈ। ਸੁ ਏਹੁ ਸਬਦੁ ਜੋਗੀ ਕਾ ਹੈ, ਕਿਉ ਜਿ ਜੋਗੀ ਕਉ ਪਰਮੇਸਰ ਕੀ ਏਹਾ ਆਗਿਆ ਹੈ, ਜਿ ਸਦਾ ਗਿਆਨ ਕੇ ਘਰਿ ਰਹੈ ਅਰੁ ਗਿਆਨ ਹੀ ਬੋਲੇ; ਅਰੁ ਗਿਆਨੁ ਹੀ ਕਮਾਵੈ, ਸੋਈ ਜੋਗੀ ਪਰਵਾਨੁ ਹੈ। ਅਰੁ ਜਿ ਜੋਗੀ ਗਿਆਨੁ ਰਹਤ ਹੈ, ਓਹ ਭ੍ਰਸਟ ਹੈ। ਅਰੁ ਜੋ ਗਿਆਨ ਸੰਜੁਗਤ ਜੋਗੀ ਹੈ, ਸੋਈ ਸ੍ਰੇਸਟਿ ਹੈ। ਸੋ ਗਿਆਨੁ ਕਿਆ ਜਿ ਸਦਾ ਚੇਤੰਨ ਰਹੈ, ਮਾਇਆ ਸਿਉ ਮਿਲਿ ਨ ਜਾਇ, ਅਪਨਾ ਆਤਮਾ ਨਿਰੰਜਨ ਪੁਰਖ ਸੌਂ ਜੋੜੇ ਹੀ ਰਹੈ। ਅਰੁ ੨। ਦੂਸਰਾ ਸਬਦੁ ਹੈ, ਸੁ ਵੇਦੁ ਹੈ। ਸੁ ਬ੍ਰਾਹਮਣ ਕਉ ਬਰਨਿਆ ਹੈ ਜਿ ਵੇਦੁ ਪੜੈ, ਅਰੁ ਵੇਦ ਹੀ ਬੋਲੈ, ਅਰੁ ਵੇਦ ਕੀ ਆਗਿਆ ਜਿ ਹੈ, ਵੇਦ ਕਾ ਸਬਦੁ ਹੈ। ਜਿ ਵੇਦ ਵਿਖੇ ਕਹਿਆ ਹੈ, ਸੋਈ ਕਮਾਵੈ। ਜੋ ਬ੍ਰਹਮਣੁ ਵੇਦ ਕੇ ਸਬਦ ਸੰਜੁਗਤੁ ਹੈ, ਓਹੁ ਉਤਮ ਬ੍ਰਹਮਣੁ ਹੈ। ਅਰੁ ਜੋ ਵੇਦ ਕੇ ਸਬਦ ਤੇ ਰਹਤੁ ਹੈ, ਓਹ ਬ੍ਰਹਮਣੁ ਕਰਮ ਭਰਿਸਟੁ ਹੈ। ਓਸ ਕਉ ਜਗਤ ਮਹਿ ਅਪ-ਲੋਕੀ ਕਹੈ। ਅਰੁ ੩। ਤੀਸਰਾ ਸਬਦੁ ਛਤ੍ਰੀ ਕਉ ਬਰਨਿਆ ਹੈ ਜਿ ਸੂਰਬੀਰ ਹੋਇ ਸੂਰਤਣ ਤੇ ਨ ਮਿਟੈ। ਸੁ ਕੈਸਾ ਸੂਰਤਣੁ, ਜਿ ਸੰਗ੍ਰਾਮ ਕੇ ਵਿਖੇ ਪੀਠਿ ਨ ਦੇਇ; ਸਨਮੁਖੁ ਰਹੈ; ਅਰੁ ਗਊ ਬ੍ਰਹਮਣ ਅਰੁ ਜੀਆਂ ਕੀ ਰਖਿਆ ਕਰੈ; ਇਨ ਕੀ ਰਖਿਆ ਕਰਣੇ ਕਉ ਸਮਰਥੁ ਹੋਇ। ਪੁਰਖਾ ! ਏਹੁ ਸਬਦੁ ਛਤ੍ਰੀ ਕਾ ਹੈ। ਜੇ ਨ ਕਰੇ, ਤਉ ਖਤ੍ਰੀ ਕਉ ਭੀ ਅਪਜਸੁ ਹੈ। ਅਰੁ ੪। ਚਉਥਾ ਸਬਦੁ ਵੈਸ ਕੋ ਕਹਾ ਹੈ ਜਿ ਆਪਣੀ ਪਰਕਿਰਤਿ ਜੋ ਹੈ, ਸੋ ਕਰੇ। ਸੁ ਕਿਆ ਪਰਕਿਰਤਿ — ਜਿ ਖੇਤੀ ਕਰੇ ਅਰੁ ਗਊ ਕੀ ਸੇਵਾ ਕਰੈ; ਅਰੁ ਵਣਜੁ ਵਾਪਾਰੁ ਕਰੈ, ਅਰੁ ਬ੍ਰਹਮਣ ਛਤ੍ਰੀ ਕੀ ਸੇਵਾ ਕਰੇ। ਸੂਦ, ਵੈਸ ਕਉ ਅਉਰੁ ਕਰਮ ਧਰਮ ਕਿਛੁ ਕਰਣੇ ਨਾ ਹੀ ਕਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ ! ਏਹ ਤੇ ਚਾਰਿ ਸਬਦ ਹੈ, ਸੁ ਜਗਤ ਕੇ ਵਰਤਾਰੇ ਕੇ ਹੈਂ। ਇਨ੍ਹਾ ਚਉਹਾਂ ਕਾ ਧਰਮੁ ਹੈ ਜਿ ਕਮਾਵਹਿ। ਪਰੁ ਭਾਈ ਜੀ ! ਏਹ ਚਾਰੇ ਜਿ ਹੈਨਿ, ਸੋ ਆਪਣੇ ਸਬਦ ਮਹਿ ਢੇਰੀ ਬਾਂਧਿ ਰਹੇ ਹੈਂ ਏਕ ਹੀ ਸਬਦ ਮਹਿ ਉਰਝਿ ਰਹੇ ਹੈ। ਨਾ ਓਹ ਉਸ ਕੇ ਸਬਦ ਕੋ ਮਾਨਤੇ ਹੈਂ, ਨਾ ਉਹ ਓਸ ਕੇ ਸਬਦ ਕੋ ਮਾਨਤੇ ਹੈਂ, ਪਰੁ ਜੋ ਇਨ੍ਹ ਮਹਿ ਤੇ ਕੋਈ ਪੰਚਵੇ ਸਬਦ ਕੋ ਸਮਝਿ ਕੇ ਮਾਨੇ, ਸੋਈ ਮੁਕਤਿ ਹੋਇ, ਅਰੁ ਪਰਮੇਸੁਰ ਕੋ ਮਿਲੈ। ਅਰ ਹਮ ਭੀ

ਤਿਸ ਹੀ ਕੇ ਦਾਸ ਹੈਂ, ਕਿਉਂ ਜਿ ਉਹੁ ਪਾਂਚਵਾਂ ਸਬਦ ਜਿ ਹੈ, ਸਿ ਨਿਰੰਜਨ ਦੇਵ ਕਾ ਹੈ। ਜੋ ਕੋ ਕਮਾਵੈ, ਸੋ ਭੀ ਨਿਰੰਜਨ ਕਾ ਰੂਪ ਹੋਇ।" ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ ਜੀ। ਸੋ ਓਹੁ ਪੰਜਵਾਂ ਸਬਦੁ ਭੀ ਕਿਰਪਾ ਕਰਿ ਕਰਿ ਕਹੀਐ ਜੀ।" ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ! ਓਹੁ ਪੰਜਵਾਂ ਸਬਦੁ ਏਹੁ ਹੈ, ਜਿ ਹਸਤੀ ਅਰੁ ਚੀਟੀ ਅਰੁ ਪਸੁ ਪੰਖੀ, ਮਾਨੁਖ ਅਰੁ ਦੇਵਤਾ ਤੇ ਲਾਇ ਕਰਿ ਜਿ ਕਿਛੁ ਸਬਦੁ ਹੈ, ਸੁ ਏਕੋ ਹੀ ਸਬਦੁ ਕਰਿ ਜਾਣੈ, ਜਿ ਉਸ ਹੀ ਸਚੇ ਸਾਹਿਬ ਕੀ ਅਵਾਜ਼ ਹੈ; ਅਰ ਸਭਨੀ ਘਟੀ ਓਹੀ ਬੋਲਤਾ ਹੈ; ਅਉਰੁ ਦੂਸਰਾ ਕੋਈ ਨਾਹੀ; ਉਸ ਹੀ ਕਉ ਜਾਣੈ। ਨ ਕੋਈ ਜੋਗੀ ਹੈ; ਨ ਬ੍ਰਹਮਣੁ ਹੈ; ਨ ਛਤ੍ਰੀ ਹੈ, ਨ ਸੂਦ ਹੈ; ਨ ਵੈਸੁ ਹੈ; ਨ ਸਤ੍ਰੁ ਹੈ, ਨ ਮਿਤ੍ਰੁ ਹੈ; ਨ ਰਾਜਾ ਹੈ, ਨ ਰੰਕੁ ਹੈ; ਨ ਉਤਮੁ ਹੈ, ਨ ਨੀਚੁ ਹੈ; ਸਭ ਹੀ ਏਕ ਸਮਾਨਿ ਹੈਂ। ਅਰੁ ਏਕੋ ਹੀ ਸਬਦੁ ਹੈ, ਪਰਖਹੁ! ਪਾਂਚਵਾਂ ਸਬਦੁ ਏਹੁ ਹੈ।"

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੋਗੁ ਜਿ ਹੈ, ਸੁ ਕਿਸੁ ਬਸਤੁ ਕਾ ਨਾਉ ਹੈ? ਮੁੰਦ੍ਰਾ ਸੰਤੋਖੁ ਜਿ ਆਤਮੇ ਸੰਤੋਖੁ ਆਇਆ, ਸੁ ਏਹ ਮੁੰਦ੍ਰਾ ਹੋਈਆਂ। ਅਰੁ ਸਰਮ ਪਤੁ ਝੋਲੀ। ਸਰਮੁ ਜਿ ਆਤਮੇ ਕਉ ਆਇਆ, ਸੁ ਝੋਲੀ ਅਰੁ ਪਤੁ ਹੂਆ। 'ਧਿਆਨ ਕੀ ਕਰਹਿ ਬਿਭੂਤਿ।' ਧਿਆਨੁ ਜਿ ਪਰਮੇਸੁਰ ਸਿਉ ਲਗਾਇਆ, ਸੁ ਏਹਾ ਬਿਭੂਤ ਲਗਾਈ। ਖਿੰਥਾ ਕਾਲੁ ਕੁਆਰੀ ਕਾਇਆ। ਖਿੰਥਾ ਜੁ ਪਹਰੀ, ਸੁ ਕਾਲ ਕੀ ਪਹਿਰੀ। ਸੁ ਕਾਲ ਕੀ ਖਿੰਥਾ ਕਿਆ ਕਹੀਐ? ਜਿ ਮਰਣੁ ਤਹਕੀਕ ਜਾਣਿਆ। ਜਿ ਏਹ ਜਿ ਦੇਹੀ ਹੈ, ਸੁ ਕਾਲ ਕੇ ਕਪੜੇ ਕਉ ਪਹਿਰੇ ਬੈਠੀ ਹੈ। ਏਹ ਦੇਹੀ ਸਹੀ ਕਾਲ ਕੇ ਵਸਿ ਆਵੈਗੀ। ਸੁ ਕਾਲੁ ਕਿਆ ਕਹੀਐ? ਕਾਲੁ ਏਹੀ ਜੁ ਸਮਾ। ਜਿਸਿ ਸਮੇ ਦੇਹੀ ਗਿਰੀ, ਓਹੀ ਸਮਾ ਉਸੀ ਸਮੇ ਕਾ ਨਾਉ ਕਾਲੁ। ਤਿਸੁ ਮਰਣ ਕਉ ਤਹਕੀਕ ਸਮਝਿ ਕਰਿ, ਸੁ ਦੇਹੀ ਤਿਸੁ ਮਰਣ ਕੇ ਭੈ ਕਰਿ ਕਰਿ, ਪਾਪ ਰਤ ਨਾ ਹੋਈ। ਦੇਹੀ ਪਾਪਾਂ ਤੇ ਕੁਆਰੀ ਰਹੀ। ਪਾਪਾਂ ਸਾਥਿ ਬੀਆਹੀਆ ਨਾਹੀ। ਅਰੁ ਜੁਗਤਿ ਕਾ ਡੰਡਾ ਹੋਇਆ, ਤਾਂ ਪਰਤੀਤਿ ਪਰਮੇਸੁਰ ਸਾਥਿ ਰਹੀ। 'ਆਈ ਪੰਥੀ ਸਗਲ ਜਮਾਤੀ।' ਬਾਰਹ ਪੰਥ ਕਿ ਜੋਗੀ ਹੈ, ਤਿਨ ਮਹਿ ਜਿ ਦੁਇ ਪੰਥ ਹੈ ਸਿ ਬਡੇ ਹੈਂ। ਇਕੁ ਆਈ ਪੰਥੁ, ਇਕੁ ਨਾਥ ਪੰਥੁ। ਤਿਸੁ ਦੁਹ ਮਹਿ ਭੀ, ਜੁ ਆਈ ਪੰਥੁ ਹੈ, ਸੁ ਸਭਨਾ ਕਾ ਭੰਡਾਰੀ ਹੈ। ਸਭਨਾ ਕਉ ਸਮਾਇ ਲੇਤਾ ਹੈ, ਗਰੀਬੀ ਕੋ ਅੰਗ ਕਰਿ ਕਰਿ। ਸੁ ਆਈ ਪੰਥੁ ਕਿਸ ਕਾ ਹੈ? ਸ੍ਰੀ ਈਸਰ ਨਾਥ ਮਹਾਦੇਵ ਕਾ। ਜਿਉ ਮਹਾਂਦੇਵ ਗਰੀਬੀ ਕਰਿ ਕਰਿ ਬਾਰਹ ਪੰਥ ਸਮਾਇ ਲੀਏ, ਤਿਉ ਮੇਰਾ ਜਿ ਹੈ, ਸਿ ਆਈ ਪੰਥੁ ਹੈ। ਸਭ ਜਮਾਤੀ ਜਿਤਨੀਆਂ ਹੈਨਿ ਕਿਸੇ ਮਾਰਗ ਕੀਆਂ, ਸਿ ਸਭ ਸਮਾਇ ਲੀਨੀਆਂ ਹੈਂ। ਸਭਨਾ ਕਾ ਟਹਲੂਆ ਹਉ ਹਾਂ। 'ਮਨਿ ਜੀਤੈ ਜਗੁ ਜੀਤੁ।' ਜਉ ਮਨੁ ਜੀਤਾ, ਤਉ ਸਗਲਾ ਜਗਤੁ ਜੀਤਾ।" ਕਹੇ ਜੀ, "ਆਦੇਸੁ ਕਿਸ ਕੇ ਆਗੈ ਕਰੀਏ? ਭੀ ਆਦੇਸੁ, ਤਿਸੈ ਆਦੇਸੁ, ਕਿਸ ਆਗੈ ਕਰੀਐ?" ਕਹੇ, "ਆਦੇਸੁ ਆਦਿ ਕੇ ਆਗੈ।" ਆਦਿ ਕਵਨੁ ਕਹੀਐ? ਆਦਿ ਨਿਰੰਜਨੁ, ਪਵਨ ਸਰੂਪੀ, ਤਿਸ ਕੇ ਆਗੈ ਮੇਰਾ ਆਦੇਸੁ। ਅਨੀਲ ਕਵਨੁ ਕਹੀਐ? ਪਾਣੀ। ਸੁ ਪਾਣੀ ਬ੍ਰਹਮੇ ਕਾ ਸਰੂਪੁ। ਅਨਾਦਿ ਕਵਨੁ ਕਹੀਐ? ਅਨਾਦਿ ਅੰਨੁ ਦੇਵਤਾ। ਅਨਾਹਦਿ ਕਿਆ ਕਹੀਐ? ਅਨਾਹਦਿ ਸਬਦੁ ਪਾਰਬ੍ਰਹਮ ਪਰਮੇਸੁਰ

ਕੇ ਦੁਆਰੇ, ਸਦਾ ਸਰਬਦਾ ਵਾਜਿਆ ਹੀ ਕਰਦਾ ਹੈ, ਪਰਮੇਸੁਰ ਕਾ ਜਸੁ ਕਰਤਾ ਹੈ। ਆਦਿ ਅਨੀਲ ਅਨਾਦਿ ਅਨਾਹਤ ਇਨ ਕਾ ਜੁਗੁ ਜੁਗੁ ਏਕੋ ਵੇਸੁ ਹੈ। ਆਦਿ ਪੁਰਖ ਕਾ ਅਨੀਲ, ਪਾਣੀ ਕਾ ਅਨਾਦਿ ਅੰਨ ਦੇਵਤੇ ਕਾ, ਅਨਾਹਦ ਸਬਦ ਕਾ। ਇਨ ਕਾ ਆਦਿ ਅੰਤਿ ਜੁਗੁ ਜੁਗੁ ਏਕੋ ਵੇਸੁ ਹੈ। ਏਹੀ ਪਰਮੇਸੁਰ ਹੈ। ਏਨਾ ਹੀ ਆਗੇ ਮੇਰਾ ਆਦੇਸੁ ਹੈ। ਪਰਮੇਸੁਰੁ ਜਿ ਹੈ ਸਿ ਏਈ ਹੈ ॥੨੯॥''

—੪—

ੴ, ਬ੍ਰਹਮ, ਪਰਮਾਤਮਾ, ਜੋਤਿ, ਜੀਵਾਤਮਾ, ਕਰਮ, ਆਵਾਗਵਨ, ਬੰਧਨ, ਮੁਕਤੀ, ਸੰਸਾਰ, ਸੰਸਾਰ ਰਚਨਾ, ਆਦਿ ਦਰਸਨ ਜਾਂ ਫ਼ਲਸਫ਼ੇ ਦੇ ਮਸਲੇ ਹਨ। ਸਾਰੀ ਬਾਣੀ ਵਿਚ ਇਹਨਾਂ ਬਾਰੇ ਬਰੀਕ ਤੇ ਮੋਟੇ-ਵਿਸ਼ਾਲ ਦ੍ਰਿਸ਼ਟੀਕੋਣ ਵੀ ਦਿਤੇ ਹੋਏ ਹਨ। ਪਰ ਸਾਰ ਇਹ ਹੈ ਕਿ 'ਆਦਿ, ਮਧ, ਅੰਤ ਪੂਰਨ ਕੇਵਲ ਪਰਮਾਤਮਾ ੴ ਹੀ ਹੈ। ਉਹ ਆਦਿ ਜੁਗਾਦਿ ਸਚ ਹੈ, ਸਭ ਕੁਝ ਉਸ ਵਿਚੋਂ ਉਪਜਿਆ ਹੈ ਅਤੇ ਉਸ ਵਿਚ ਸਮਾ ਜਾਏਗਾ। ਉਹ ਸਦਾ ਅਟੱਲ ਹੈ।

'ੴ' ਦੀ ਭਾਵਨਾ ਨੂੰ ਇਸ ਜਨਮ-ਸਾਖੀ ਵਿਚ ਸੁਰੱਖਿਅਤ ਰਖਿਆ ਗਿਆ ਹੈ।

'ੴ' ਹੀ ਸਿਖ ਧਰਮ ਦਾ ਮੂਲ ਹੈ। ਬਾਕੀ ਸਾਰਿਆਂ ਮਸਲਿਆਂ ਨੂੰ ਵੀ ਗੁਰਬਾਣੀ ਅਨੁਸਾਰ ਹੀ ਦਰ-ਸਾਇਆ ਪ੍ਰਗਟਾਇਆ ਹੈ।

॥ ਪਉੜੀ ॥

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੰਡਿਤਾ! ਏ ਦਮ ਦੀਜ਼ੀ ਜਹਾ ਕਹੀ ਇਸਿ ਚਿਤਵਨੀ ਮਹਿ ਤਹਾਂ ਤੂ ਏਵ ਹੀ ਚਿਤਵਿ ਜਿ ਏਕੁ ਹੀ ਪਰਮੇਸੁਰੁ ਹੈ ॥" ਕਹੇ ਜੀ, "ਹੈ ਸੋ ਏਕੋ ਪਰਮੇਸੁਰੁ, ਅਰੁ ਕਹਤੇ ਭੀ ਸਭੇ ਹੈਂ ਜਿ ਪਰਮੇਸੁਰੁ ਏਕੋ ਹੈ, ਪਰੁ ਜੋ ਏਹੁ ਪਹੁਚਿ ਜਿ ਨਾਹੀ ਸਿ ਕਿਸਿ ਬੂਝਿ ਕਰਿ ਕਰਿ ਕਹੇ। ਏਹੁ ਜਿ ਨਾਹੀ ਪਾਵਦਾ ਸਿ ਇਸਿ ਅਸਮਝ ਕਰਿ ਕਰਿ ਅਹੰਕਰਣੁ ਜਿ ਕਰਤਾ ਹੈ, ਇਸੁ ਹਉਮੈ ਕੇ ਸਬਦ ਸਾਥਿ ਏਹੁ ਗਲਿਆ, ਦੁਖ ਮਹਿ ਪੜਿਆ। ਸੁਖੁ ਥਾ ਸੁ ਜੁਦਾ ਰਹਿਆ। ਹਉਮੈ ਕੇ ਗਰਬਿ ਕਰਿ ਕਰਿ ਏਹੁ ਜੀਉ ਨਰਕਿ ਪੜਿਆ। ਉਸਿ ਘਰ ਪਰਮੇਸਰ ਕੇ ਮਹਲ ਥੀ ਭੂਲਿ ਗੈਆ। ਸੁ ਉਹੁ ਘਰੁ ਮਹਲੁ ਠਾਕੁਰ ਜੀ ਕਾ ਕਿਉ ਕਰ ਪਾਵੈ?" ਕਹੇ "ਏਵ ਕਰਿ ਪਾਵੈ ਜਿ ਸਕਲ ਜੀਆ ਕਉ ਦੈਆਦਾਰਿ ਕਰਿ ਏਕਸੀ ਦੈਆ ਧਾਰੇ, ਜਿ ਸਭਨਾ ਮਹਿ ਏਕੋ ਪਰਮੇਸੁਰ ਹੈ। ਬੁਰਾ ਕਿਸੀ ਨਾ ਮਨਾਵੈ, ਸਭਸ ਸਾਥਿ ਭਲਾਈ ਮਨਾਵੈ। ਤਉ ਇਉਂ ਪਰਮੇਸੁਰ ਕੇ ਮਹਿਲ ਪਹੁਚੇ। ਇਵ ਹੀ ਕਰਿ ਕਰਿ ਸਮਝੈ ਜਿ ਪਰਮੇਸੁਰ ਸਭ ਮਹਿ ਹੈ। ਨੇੜੇ ਹੈ, ਜੀਅ ਜੀਅ ਸਾਥਿ ਸਮਾਇਆ ਹੈ, ਜਹਾਂ ਕਹਾ ਉਹੀ ਏਕੰਕਾਰੁ ਹੈ, ਸਭ ਸ੍ਰਿਸਟਿ ਮਹਿ ਸਮਾਇਆ ਹੋਇਆ, ਏਕਸ ਬਿਨਾ ਦੂਸਰਾ ਕੋਈ ਨਾਹੀ ॥"

॥ ਪਉੜੀ ॥

ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥
ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥
ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਸੁਆਮੀ ਪੰਡਿਤਾ ! ਤੂ ਦੀਠੀ ਅਫਰੁ ਕਉ ਇਉ ਕਰਿ ਕਰਿ ਬੂਝੁ ਜਿ ਇਸਿ ਕਰਤੇ ਕਉ, ਓਹੁ ਹਾਥਿ ਨਾਂਹੀ, ਜਿਨ੍ਹਾਂ ਸਿਉ ਪਕੜਿਆ ਜਾਇ ॥ ਅਰੁ ਓਹੁ ਤੋਲੁ ਨਾਹੀ ਜਿਸ ਸਿਉ ਤੋਲਿਆ ਜਾਇ। ਓਹੁ ਜਿ ਕਰਤਾ ਪੁਰਖੁ ਹੈ, ਸਿ ਅਪਾਰੁ ਹੈ, ਅਫਰੁ ਹੈ, ਨਾ ਓਸ ਕੀ ਕੀਮਤਿ ਹੀ ਪੜਤੀ ਹੈ; ਨਾ ਤੋਲਿਆ ਹੀ ਜਾਤਾ ਹੈ।" "ਸੰਸਾਰ ਕਾ ਜੀਉ, ਜਿ ਪ੍ਰਾਨੀ ਹੈ, ਤਿਨਿ ਇਸਿ ਮਾਇਆ ਨਾਲਿ ਝੂਠਿ ਕੀ ਠਗਉਲੀ ਸਾਥਿ ਮਾਇਆ ਕਾ ਮੋਹੁ ਲਗਾਇ ਕਰਿ ਦੇਵਾਨਾ ਹੋਇ ਰਹਿਆ ਹੈ। ਲਬ ਲੋਭ ਕਰਿ ਮੁਹਤਾਜੀ ਕਰਿ ਕਰਿ ਏਹੁ ਪ੍ਰਾਣੀ ਵਿਗੂਤਾ ਹੈ। ਈਹਾਂ ਭੀ ਵਿਗੂਚਤਾ ਹੈ, ਅਰੁ ਊਹਾਂ ਭੀ ਵਿਗੂਤਾ ਹੈ। ਜੇ ਏਕਸ ਕਉ ਸੇਵੈ, ਤਬ ਏਕਸ ਪਰਮੇਸਰ ਕੀ ਮਤਿ ਪਾਵੈ। ਤਿਸੁ ਤੇ ਆਵਣੁ ਜਾਣੁ ਏਸ ਕਾ ਕਟੀਐ, ਅਜੂਨੀ ਹੋਇ ॥"

ਤਬ ਸਿਧਹੁ ਕਹਿਆ ਜਿ, "ਤੈਂ ਦਰਸਨੁ ਲੀਆ, ਸੁ ਕਿਸੁ ਕਾ ਲੀਆ ਹੈ ? ਅਰੁ ਤੂ ਸਿਖੁ ਕਿਸੁ ਕਾ ਹੂਆ ਹੈ ?" ਤਾਂ ਅਸਾਂ ਆਖਿਆ ਜਿ, "ਮੈਂ ਸਿਖੁ ਸਚ ਕਾ ਹੂਆ ਹੈਂ।" ਤਬ ਸਿਧਹੁ ਕਹਿਆ ਜਿ, "ਨਾਨਕ ! ਸਚੁ ਜਿ ਹੈ, ਜਿ ਕਦਿ ਕਾ ਹੈ ? ਜਾਂ ਤੂ ਸਚ ਕਾ ਸਿਖੁ ਹੈਂ।"

ਤਬ ਅਸਾਂ ਆਖਿਆ ਜਿ :—

ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਤਬ ਸਿਧਹੁ ਕਹਿਆ ਜਿ, "ਨਾਨਕ, ਸੋ ਸਚੁ ਕਵਨੁ ? ਕਿਸ ਕਾ ਨਾਮੁ ਸਚੁ।"

ਕਹੇ ਜੀ : "ਸਤਿਨਾਮੁ ਕਰਤਾ ਪੁਰਖੁ ॥"

ਕਹੇ, "ਨਾਨਕ ! ਉਸ ਕਾ ਗੁਣੁ ਕਿਆ ? ਜਉ ਪੁਰਖੁ ਹੂਆ, ਤਉ ਪੈ ਮਹਿ ਪੜਿਆ।" ਤਬ ਅਸਾਂ ਕਹਿਆ ਜਿ, "ਜੀ, ਓਹੁ :

ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ॥

ਕਹੇ, "ਨਾਨਕ ! ਉਹ ਪਾਈਐ, ਸੁ ਕਿਉਂ ਕਰਿ ਪਾਈਐ ?"

ਸਤਿਗੁਰ ਪ੍ਰਸਾਦਿ ॥੧॥

ਜੀ, "ਓਹੁ ਸਤਿਗੁਰੂ ਕੇ ਪਰਸਾਦਿ ਪਾਈਐ।" ਕਹੇ, "ਨਾਨਕ ! ਕਿਤੇ ਸੋਚ ਵੀਚਾਰਿ ਕਰਿ ਕਰਿ ਭੀ ਪਾਈਐ ?"

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਸਾਹਿਬਾ ! ਮੈਂ ਏਕੁ ਚਲਤੁ ਅਵਰੁ ਮੈ ਤੇਰਾ ਵਡਾ ਦੇਖਿਆ ਹੈ, ਜਿ ਅੰਡਜ ਖਾਣਿ ਹੈ; ਜੇਰਜ ਖਾਣਿ ਹੈ, ਸੇਤਜ ਖਾਣਿ ਹੈ: ਉਤਭੁਜ ਖਾਣਿ ਹੈ, ਸੁ ਏਹ ਚਹੁ ਖਾਣੀ ਕੇ ਅਰੁ

ਚਉਰਾਸੀਹ ਲਖ ਜੀਆ ਕੀ ਜੂਨਿ ਮਹਿ, ਤੂਹੀ ਰਮਤਾ ਹੈਂ ਜੀ। ਏਹ ਤੇਰਾ ਵਡਾ ਤਮਾਸਾ ਦੇਖਿਆ ਹੈ, ਜਿ ਜੀਅ ਮਹਿ ਤੂ ਰਮਤਾ ਹੈਂ।''

(ਹੋਰ ਵੇਖੋ ਸੁਣਿਐ, ਮੰਨੈ ਦੀਆਂ ਪਉੜੀਆਂ ਦੀ ਵਿਆਖਿਆ)

–੯–

ਰਾਜਸੀ ਪਖ ਦੀ ਵਿਆਖਿਆ ਕਰਨ ਤੋਂ ਇਹ ਵਿਆਖਿਆਕਾਰ ਘਬਰਾਏ ਨਹੀਂ ਭਾਵੇਂ ਉਦੋਂ ਰਾਜ ਉਹਨਾਂ ਮੁਗ਼ਲਾਂ ਦਾ ਹੀ ਸੀ ਜਿਹਨਾਂ ਦੇ ਵਡਿਕੇ, ਬਾਬਰ, ਵਿਰੁਧ ਗੁਰੂ ਨਾਨਕ ਸਾਹਿਬ 'ਬਾਬਰਵਾਣੀ' ਵਿਚ ਆਵਾਜ਼ ਉਠਾ ਰਹੇ ਸਨ। ਸਾਰੀ ਬਾਬਰਵਾਣੀ ਦੀ ਵਿਆਖਿਆ ਜਨਮ-ਸਾਖੀ ਵਿਚ ਕੀਤੀ ਹੋਈ ਹੈ।

–੧੦–

ਗੁਰਬਾਣੀ ਵਿਚ ਪ੍ਰਭੂ ਦੇ ਨਾਮ ਸਾਰੇ ਪਰਵਾਨ ਹਨ। ਪਰ ਸਿੱਖੀ ਵਿਚ ਵਿਸ਼ੇਸ਼ ਨਾਮ ਵਾਹਿਗੁਰੂ ਪਰਵਾਨ ਹੈ। ਇਸ ਜਨਮ-ਸਾਖੀ ਵਿਚ ਇਹ ਪੂਰਨ ਭਾਂਤ ਪਰਵਾਨ ਹੈ। ਸੈਂਕੜੇ ਵਾਰੀ ਇਹ ਪਦ ਸਿਮਰਨ ਰੂਪ ਵਿਚ ਦੁਹਰਾਇਆ ਹੈ। ਹਰ ਗੋਸ਼ਟ ਦਾ ਅੰਤ 'ਬੋਲੋ ਵਾਹਗੁਰੂ' ਨਾਲ ਹੁੰਦਾ ਹੈ।

–੧੧–

ਸਪਸ਼ਟ ਹੈ ਕਿ ਸਿਖੀ ਦੇ ਧਾਰਮਕ ਸਿਧਾਂਤਾਂ, ਸਾਧਨਾਂ, ਪਧਰਾਂ ਦੀ ਚੋਖੀ ਵਿਆਖਿਆ ਇਸ ਜਨਮ-ਸਾਖੀ ਵਿਚ ਕੀਤੀ ਗਈ ਹੈ। ਸਿਖੀ ਦੇ ਜਥੇਬੰਦ ਰੂਪ ਬਾਰੇ ਜੋ ਪੰਥ ਸਾਜਨਾ ਨਾਲ ਵਿਸ਼ੇਸ਼ ਤੌਰ ਤੇ ਪ੍ਰਗਟ ਹੋਇਆ, ਇਸ ਵਿਚ ਕੁਝ ਨਹੀਂ ਸੀ ਕਹਿਆ ਜਾ ਸਕਦਾ।

---

# ਸ੍ਰੀ ਹਰਿ ਜੀ ਅਤੇ ਸ੍ਰੀ ਚਤਰਭੁਜ ਜੀ ਦੇ ਰਚੇ ਪਰਮਾਰਥ

—ਡਾ: ਤਾਰਨ ਸਿੰਘ

ਇਸ 'ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਜੋ ਸ੍ਰੀ ਮਿਹਰਬਾਨ ਜੀ ਅਤੇ ਉਨ੍ਹਾਂ ਦੇ ਦੋ ਲੜਕਿਆਂ ਸ੍ਰੀ ਹਰਿ ਜੀ ਤੇ ਸ੍ਰੀ ਚਤਰਭੁਜ ਜੀ ਦੀ ਕਿਰਤ ਹੈ, ਮੁਖ ਪਰਯੋਜਨ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਤਮਕ ਅਵਸਥਾ ਦੀ ਸਾਖੀ ਦੇਣ ਦਾ ਹੈ। ਇਸ ਜਨਮ-ਸਾਖੀ ਵਿਚ 'ਪੁਰਾਤਨ ਜਨਮ-ਸਾਖੀ' ਆਦਿ ਵਾਂਗ ਸ੍ਰੀ ਗੁਰੂ ਜੀ ਦੀਆਂ ਯਾਤਰਾਵਾਂ ਆਦਿ ਦਾ ਇਤਿਹਾਸਕ ਰੂਪ ਵਿਚ ਵਰਨਣ ਨਹੀਂ ਕੀਤਾ ਗਿਆ। ਸਪੱਸ਼ਟ ਦਿਸ ਰਿਹਾ ਹੈ ਕਿ ਇਸ ਜਨਮ-ਸਾਖੀ ਦੇ ਲਿਖਣ ਵਾਲਿਆਂ ਦੇ ਮਨ ਵਿਚ ਪਰਧਾਨ ਮੰਤਵ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਕਰਨਾ ਹੈ ਅਤੇ ਆਪ ਦੀ ਬਾਣੀ ਦਾ ਪਰਮਾਰਥ ਉਜਾਗਰ ਕਰਨਾ ਹੈ। ਇਹ ਪਤਾ ਨਹੀਂ ਹੈ ਕਿ ਸ੍ਰੀ ਪ੍ਰਿਥੀ ਚੰਦ, ਸ੍ਰੀ ਮਿਹਰਬਾਨ ਜੀ ਅਤੇ ਉਹਨਾਂ ਦੀ ਸੰਤਾਨ ਪਾਸ ਗੁਰੂ ਨਾਨਕ ਜੀ ਦੀ ਬਾਣੀ ਦਾ ਕਿਹੜਾ ਸੰਗ੍ਰਹ ਸੀ ਜਾਂ ਆਪ ਨੂੰ ਇਹ ਸੰਗ੍ਰਹ ਕਿਥੋਂ ਪ੍ਰਾਪਤ ਹੋਇਆ ਸੀ। ਸ੍ਰੀ ਪ੍ਰਿਥੀ ਚੰਦ ਜੀ ਪਾਸ ਸੱਚੀ ਬਾਣੀ ਦਾ ਕੋਈ ਸੰਗ੍ਰਹ ਨਹੀਂ ਸੀ। ਸ੍ਰੀ ਮਿਹਰਬਾਨ ਜੀ ਦੇ ਸਬੰਧ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਬੜੇ ਨਿਘ ਅਤੇ ਪਿਆਰ ਵਾਲੇ ਸਨ। ਉਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਨਕਲ ਵੀ ਪ੍ਰਾਪਤ ਹੋ ਸਕਦੀ ਸੀ। ਹੋ ਸਕਦਾ ਹੈ ਕਿ ਆਪ ਦੀ ਉਸ ਪੋਥੀ ਸਾਹਿਬ ਤੀਕ ਰਸਾਈ ਵੀ

ਹੋਈ ਹੋਵੇ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਤਿਆਰ ਕਰ ਰਹੇ ਸਨ। ਸ੍ਰੀ ਮਿਹਰਬਾਨ ਜੀ ਦੇ ਸਪੁੱਤਰਾਂ ਨੂੰ ਸੱਭੀ ਬਾਣੀ ਦਾ ਸੰਗ੍ਰਹ ਸ੍ਰੀ ਮਿਹਰਬਾਨ ਜੀ ਤੋਂ ਪ੍ਰਾਪਤ ਹੋਇਆ ਹੋਣਾ ਹੈ। ਭਾਵੇਂ ਇਸ ਪਰਵਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਿਵੇਂ ਵੀ ਪ੍ਰਾਪਤ ਹੋਈ, ਇਸ ਜਨਮ-ਸਾਖੀ ਵਿਚੋਂ ਪਰਤੱਖ ਪਿਆ ਹੁੰਦਾ ਹੈ ਕਿ ਇਸ ਪਰਵਾਰ ਪਾਸ ਪਹਿਲੇ ਗੁਰੂ ਜੀ ਦੀ ਬਾਣੀ ਦਾ ਹਰ ਤਰ੍ਹਾਂ ਮੁਕੰਮਲ ਸੰਗ੍ਰਹ ਸੀ। ਹੋ ਸਕਦਾ ਹੈ ਕਿ ਦੂਜੇ, ਤੀਜੇ ਆਦਿ ਗੁਰੂ ਸਾਹਿਬਾਨ ਦੀ ਬਾਣੀ ਦਾ ਸੰਗ੍ਰਹ ਵੀ ਇਹਨਾਂ ਪਾਸ ਹੋਵੇ, ਪਰ ਉਹਨਾਂ ਨੂੰ ਪੂਰੀ ਭਾਂਤ ਪਤਾ ਸੀ ਕਿ ਕਿਹੜਾ ਸ਼ਬਦ ਕਿਸ ਗੁਰੂ-ਵਿਅਕਤੀ ਦੀ ਰਚਨਾ ਹੈ। ਉਹਨਾਂ ਨੇ ਵਖੋ ਵਖ ਮਹਲਾਂ ਦੀ ਬਾਣੀ ਨੂੰ ਅਣ-ਜਾਣ ਪੁਣੇ ਕਰਕੇ ਕਿਧਰੇ ਵੀ 'ਜਨਮ-ਸਾਖੀ' ਵਿਚ ਰਲਾਇਆ ਨਹੀਂ ਹੈ ਜਿਵੇਂ 'ਪੁਰਾਤਨ ਜਨਮ-ਸਾਖੀ' ਦੇ ਕਰਤਾ ਨੇ ਕੀਤਾ ਹੈ। ਇਹ ਗਲ ਬੜੀ ਮਹਾਨ ਹੈ। ਇਸ ਪ੍ਰਕਾਰ ਦੀਆਂ ਪੁਰਾਤਨ ਲਿਖਤਾਂ ਵਿਚ ਬਾਣੀ ਦਾ ਰਲਾ ਪਾ ਦੇਣਾ, ਆਮ ਗਲ ਸੀ। ਵਿਗਿਆਨਕ ਤੇ ਇਤਿਹਾਸਕ ਨੁਕਤੇ ਤੋਂ ਇਹ ਗਲ ਬੜੀ ਵਡੀ ਹੈ।

ਇਸ ਪਰਵਾਰ ਦਾ ਨਿਸ਼ਾਨਾ ਕੇਵਲ ਪ੍ਰਿਥਮ ਗੁਰੂ ਜੀ ਦੀ ਬਾਣੀ ਦੀ ਵਿਆਖਿਆ ਕਰਨਾ ਸੀ। ਵਿਗਿਆਨਕ ਅਧਿਐਨ ਦੇ ਨੁਕਤੇ ਤੋਂ ਇਹ ਗਲ ਵੀ ਬੜੀ ਮਹਾਨ ਹੈ। ਭਾਵੇਂ ਸਾਰੇ ਗੁਰੂ-ਵਿਅਕਤੀ ਇਕੋ ਦ੍ਰਿਸ਼ਟੀ-ਕੋਨ ਰਖਦੇ ਹਨ ਪਰ ਉਤਰ-ਅਧਿਕਾਰੀ ਗੁਰ-ਵਿਅਕਤੀ ਵੀ ਤੇ ਪ੍ਰਿਥਮ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ, ਦੀ ਬਾਣੀ ਦੀ ਹੀ ਆਪਣੀ ਬਾਣੀ ਵਿਚ (ਕਾਵਿ ਵਿਚ) ਵਿਆਖਿਆ ਹੀ ਕਰ ਰਹੇ ਸਨ। ਸਿਖ ਧਰਮ ਦੇ ਸਾਰੇ ਮੁਖ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਨਿਰੂਪਣ ਕੀਤੇ ਅਤੇ ਉਹਨਾਂ ਦੀ ਕਿਸੇ ਹੱਦ ਤੀਕ ਵਿਆਖਿਆ ਵੀ ਕੀਤੀ। ਸ੍ਰੀ ਮਿਹਰਬਾਨ ਪਰਵਾਰ ਨੇ ਪ੍ਰਿਥਮ ਗੁਰੂ ਦੀ ਬਾਣੀ ਵਿਚੋਂ ਹੀ ਸਿਧਾਂਤਾਂ ਦੀ ਵਿਆਖਿਆ ਤੇ ਪਰਮਾਰਥ ਦਸੇ। ਠੀਕ ਕੀਤਾ। ਇਹ ਵਿਗਿਆਨਕ ਦ੍ਰਿਸ਼ਟੀਕੋਣ ਹੈ।

ਫਿਰ, ਇਉਂ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਮਿਹਰਬਾਨ ਜੀ ਗੁਰਮਤ-ਵਿਆਖਿਆ ਦੀ ਇਕ ਟਕਸਾਲ (School) ਸਥਾਪਨ ਕਰਨ ਵਿਚ ਸਫਲ ਹੋ ਗਏ ਸਨ। ਇਹ ਗਲ ਮੰਨਣ ਯੋਗ ਜਾਪਦੀ ਹੈ ਕਿ ਜਦੋਂ ਪ੍ਰਿਥੀ ਚੰਦ ਨੂੰ ਗੁਰਗਦੀ ਨਾ ਪ੍ਰਾਪਤ ਹੋ ਸਕੀ ਤਾਂ ਉਨ੍ਹਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਟਾਕਰੇ ਤੇ ਆਪਣੀ ਵਖਰੀ 'ਸੰਗਤ' ਸਥਾਪਨ ਕਰ ਲਈ ਹੋਣੀ ਹੈ, ਡੇਰਾ, ਧਰਮਸਾਲ ਆਦਿ ਚਲਾ ਲਏ ਹੋਣੇ ਹਨ। ਉਸ ਸੰਗਤ ਤੇ ਧਰਮਸਾਲ ਵਿਚ ਵੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੜ੍ਹੀ ਜਾਂਦੀ ਹੋਣੀ ਹੈ। ਪ੍ਰਿਥਮ ਗੁਰੂ ਜੀ ਦੀ ਬਾਣੀ ਦੀ ਕਥਾ ਹੁੰਦੀ ਹੋਣੀ ਹੈ, ਇਸ ਤਰ੍ਹਾਂ ਪ੍ਰਿਥਮ ਗੁਰੂ ਜੀ ਦੀ ਬਾਣੀ ਦੀ ਵਿਆਖਿਆ ਦੀ ਇਕ ਟਕਸਾਲ ਚਲ ਪਈ ਹੋਣੀ ਹੈ। ਸ੍ਰੀ ਮਿਹਰਬਾਨ ਜੀ ਇਸ ਟਕਸਾਲ (School) ਦੇ ਪ੍ਰਿਥਮ ਸੰਚਾਲਕ ਮੰਨੇ ਜਾ ਸਕਦੇ ਹਨ। ਉਨ੍ਹਾਂ ਤੋਂ ਮਗਰੋਂ ਇਸ ਟਕਸਾਲ ਨੂੰ ਉਨ੍ਹਾਂ ਦੇ ਸਪੁਤਰਾਂ ਸ੍ਰੀ ਹਰਿ ਜੀ ਤੇ ਚਤਰਭੁਜ ਜੀ ਨੇ ਜਾਰੀ ਰਖਿਆ। ਹੋ ਸਕਦਾ ਹੈ ਕਿ ਅਗੇ ਵੀ ਇਹ ਟਕਸਾਲ ਤੁਰਦੀ ਰਹੀ ਹੋਵੇ। ਕਿਸੇ ਨਾ ਕਿਸੇ ਰੂਪ ਵਿਚ ਹੁਣ ਵੀ ਤੁਰ ਰਹੀ ਹੈ।

ਸਾਰੀ 'ਜਨਮ-ਸਾਖੀ' ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸ੍ਰੀ ਮਿਹਰਬਾਨ ਜੀ ਅਤੇ ਇਹਨਾਂ ਦੇ ਲੜਕੇ ਇਸ ਟਕਸਾਲ ਨੂੰ ਬਾਕਾਇਦਾ ਵਿਉਂਤ (Plan) ਅਨੁਸਾਰ ਚਲਾ ਰਹੇ ਸਨ। (ੳ) ਸ੍ਰੀ ਮਿਹਰਬਾਨ ਜੀ ਨੇ ਆਮ ਕਰਕੇ ਪ੍ਰਿਥਮ ਗੁਰੂ ਜੀ ਦੇ ਸ਼ਬਦਾਂ, ਅਸ਼ਟਪਦੀਆਂ ਤੇ ਛੰਤਾਂ ਦੇ ਪਰਮਾਰਥ ਕਲਮਬੱਧ ਕੀਤੇ ਹਨ। (ਅ) ਸ੍ਰੀ ਹਰਿ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕੁਝ ਵਿਸ਼ੇਸ਼ ਲੰਮੀਆਂ ਬਾਣੀਆਂ ਵਿਚੋਂ ਜਿਵੇਂ ਕਿ ਓਅੰਕਾਰ (ਰਾਮਕਲੀ ਦੱਖਣੀ), ਪੱਟੀ (ਆਸਾ), ਬਾਰਹਮਾਹ (ਤੁਖਾਰੀ), ਸਿਧ ਗੋਸ਼ਟਿ (ਰਾਮਕਲੀ) ਅਤੇ ਜਪੁਜੀ ਦੀ ਵਿਆਖਿਆ ਕੀਤੀ ਹੈ ਅਤੇ ਇਹਨਾਂ ਦੇ ਪਰਮਾਰਥ ਦਸੇ ਹਨ। ਕੁਝ ਥੋੜੇ ਚਉਪਦੇ ਆਦਿ ਭੀ ਆਪ ਨੇ ਲਏ ਹਨ ਪਰ ਮੁਖ ਤੌਰ ਤੇ ਆਪ ਨੇ ਲੰਮੀਆਂ ਬਾਣੀਆਂ ਦੇ ਪਰਮਾਰਥ ਦਸੇ ਹਨ। (ੲ) ਸ੍ਰੀ ਚਤਰਭੁਜ ਜੀ ਨੇ ਮੁਖ ਤੌਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਵਾਰਾਂ, ਸਲੋਕਾਂ ਤੇ ਪਉੜੀਆਂ ਦੇ ਪਰਮਾਰਥ ਦਸੇ ਹਨ। ਕੁਝ ਚਉਪਦੇ ਆਦਿ ਵੀ ਆਪ ਨੇ ਲਏ ਹਨ ਪਰ ਪਰਮੁਖ ਤੌਰ ਤੇ ਆਪ ਸਲੋਕਾਂ

ਤੇ ਪਉੜੀਆਂ ਦੇ ਵਿਆਖਿਆਕਾਰ ਹਨ। ਸੋ ਇਸ ਪਰਵਾਰ ਦੇ ਇਹਨਾਂ ਤਿੰਨ ਵਿਅਕਤੀਆਂ ਨੇ ਆਪਣਾ ਆਪਣਾ ਭਾਗ ਵਖਰਾ ਕੀਤਾ ਹੋਇਆ ਸੀ। ਇਸ ਤਰ੍ਹਾਂ ਜਨਮ-ਸਾਖੀ ਵਿਚ ਜੋ ਤਿੰਨਾਂ ਦੀ ਸਾਂਝੀ ਰਚਨਾ ਹੈ, ਇਕੋ ਚਉਪਦੇ, ਸ਼ਬਦ, ਸਲੋਕ ਦੀ ਵਿਆਖਿਆ ਦੋ ਵਾਰੀ ਨਹੀਂ ਹੋਈ। ਇਹ ਗੱਲ ਵੀ ਬੜੀ ਵਿਗਿਆਨਕ ਢੰਗ ਨਾਲ ਵਿਉਂਤੀ ਗਈ ਹੈ। ਪਰਵਾਰ ਨੇ ਪੂਰੀ ਵਿਉਂਤ ਬਣਾ ਕੇ ਕੰਮ ਤੋਰਿਆ ਹੈ।

'ਜਨਮ-ਸਾਖੀ' ਦੇ ਪਰਮਾਰਥ ਵਾਚਦਿਆਂ ਇਹ ਵੀ ਪਤਾ ਲਗਦਾ ਹੈ ਕਿ ਵਿਆਖਿਆ-ਪਰਮਾਰਥ ਇਸ ਤਰ੍ਹਾਂ ਕਲਮਬੱਧ ਹੋ ਰਹੇ ਹਨ ਜਿਵੇਂ ਕਿ ਉਹ ਨਾਲ ਨਾਲ ਸਰੋਤਿਆਂ ਨੂੰ ਸੁਣਾਏ ਜਾ ਰਹੇ ਹਨ। 'ਜਨਮ ਸਾਖੀ' ਤੇ ਪਰਮਾਰਥ 'ਲਿਖੇ ਲਿਖਾਏ' ਦੀ ਸੂਚਨਾ ਵੀ ਹੈ। ਪੁਰਾਤਨ ਤਰੀਕਾ ਵੀ ਇਹੋ ਸੀ। ਲਿਖਾਰੀ ਵਖਰੇ ਹੁੰਦੇ ਸਨ ਅਤੇ ਉਹ ਮਹਾਂਪੁਰਸ਼ਾਂ ਦੇ ਬਚਨ ਲਿਖਦੇ ਜਾਂਦੇ ਸਨ। ਹੋ ਸਕਦਾ ਹੈ ਕਿ ਮਗਰੋਂ ਸ੍ਰੀ ਮਿਹਰਬਾਨ ਜੀ ਤੇ ਉਨ੍ਹਾਂ ਦੇ ਲੜਕਿਆਂ ਨੇ ਲਿਖਾਰੀ ਦੀ ਲਿਖਤ ਦੀ ਸੁਧਾਈ ਕੀਤੀ ਹੋਵੇ।

ਇਥੇ ਹੀ ਇਕ ਗਲ ਹੋਰ ਵੀ ਕਹਿ ਦੇਣੀ ਉਚਿਤ ਹੈ। ਭਾਵੇਂ ਇਹ ਮੁਕੰਮਲ 'ਜਨਮ-ਸਾਖੀ' ਤਿੰਨ ਵਖ ਵਖ ਵਿਅਕਤੀਆਂ ਦੀ ਕਿਰਤ ਹੈ ਪਰ ਜਾਪਦਾ ਨਹੀਂ ਹੈ। ਜਾਪਦਾ ਇਹ ਹੈ ਕਿ ਸਾਰੀ 'ਜਨਮ-ਸਾਖੀ' ਜਾਂ ਪੁਸਤਕ ਇਕੋ ਵਿਅਕਤੀ ਦੀ ਕਿਰਤ ਹੈ। 'ਜਨਮ-ਸਾਖੀ' ਸਾਰੀ ਪਰਮਾਰਥਾਂ ਦੇ ਰੂਪ ਵਿਚ ਹੈ। ਤਿੰਨੇ ਪਰਮਾਰਥ-ਕਾਰ ਆਪਣੀ ਕਲਾ ਤੇ ਗਿਆਨ ਵਿਚ ਨਿਪੁੰਨਤਾ ਦੀ ਇਕੋ ਪਧਰ ਦੇ ਹਨ। ਇਹ ਬੜੀ ਕਮਾਲ ਦੀ ਗਲ ਹੈ। ਕਿਸੇ ਗਲ ਤੋਂ ਪਤਾ ਨਹੀਂ ਲਗਦਾ ਕਿ ਅਮਕਾ ਪਰਮਾਰਥ ਸ੍ਰੀ ਮਿਹਰਬਾਨ ਜੀ ਦੀ ਰਚਨਾ ਹੈ ਅਤੇ ਅਮਕਾ ਸ੍ਰੀ ਹਰਿ ਜੀ ਦੀ, ਜੇ ਪੋਥੀ ਦੇ ਰਚਨਹਾਰ ਦਾ ਨਾਂ ਵੈਸੇ ਪਤਾ ਨਾ ਹੋਵੇ। ਇਸ ਗਲ ਦਾ ਕਾਰਨ ਕੀ ਹੈ? ਇਸ ਪਰਾਪਤੀ ਦਾ ਕਾਰਨ ਇਹ ਹੈ ਕਿ ਤਿੰਨੇ ਹੀ ਨਿਰੋਲ ਤੇ ਸੁਧ ਰੂਪ ਵਿਚ ਕੇਵਲ ਬਾਣੀ ਦੀ ਵਿਆਖਿਆ ਕਰਦੇ ਹਨ, ਆਮ ਕਥਾਕਾਰਾਂ ਵਾਂਗ ਆਪਣਾ ਆਪ ਜਾਂ ਜ਼ਾਤੀ ਸਿਧਾਂਤ ਵਿਆਖਿਆ ਵਿਚ ਨਹੀਂ ਘੁਸੇੜਦੇ, ਜਿਸ ਪਾਸੇ ਬਾਣੀ ਰਸਤਾ ਦਿੰਦੀ ਹੈ, ਉਧਰ ਤੁਰਦੇ ਹਨ। ਕੇਵਲ ਪ੍ਰਥਮ ਗੁਰੂ ਜੀ ਦੀ ਬਾਣੀ ਦੀ ਪੂਰਨ ਦਿਆਨਤਦਾਰੀ ਨਾਲ ਵਿਆਖਿਆ ਕਰਦੇ ਹਨ। ਇਹ ਗਲ ਵੀ ਬੜੀ ਮਹਾਨ ਹੈ ਅਤੇ ਵਿਗਿਆਨਕ ਵੀ। ਪਰ ਇਹ ਪਰਾਪਤੀ ਬੜੀ ਵਚਿੱਤ੍ਰ ਹੈ। ਬੇਸ਼ਕ ਤਿੰਨੇ ਇਕੋ ਟਕਸਾਲ ਜਾਂ ਪਰੰਪਰਾ ਦੇ ਧਾਰਨੀ ਹਨ ਪਰ ਉਹਨਾਂ ਦੀ ਸ਼ੈਲੀ ਬਿਲਕੁਲ ਇਕੋ ਹੈ। ਸੋ ਜਿਥੇ ਉਹਨਾਂ ਦੀ ਵਿਆਖਿਆ ਦੀ ਸਾਂਝੀ ਪਰੰਪਰਾ ਹੈ, ਉਥੇ ਇਹ ਟਕਸਾਲ ਇਕ ਲਿਖਣ-ਬੋਲਣ ਸ਼ੈਲੀ ਦਾ ਵਿਕਾਸ ਵੀ ਕਰ ਚੁਕੀ ਸੀ।

ਸਾਰੀ ਜਨਮ-ਸਾਖੀ ਗੋਸ਼ਟੀਆਂ ਦੇ ਰੂਪ ਵਿਚ ਹੈ, ਸ੍ਰੀ ਮਿਹਰਬਾਨ ਜੀ, ਸ੍ਰੀ ਹਰਿ ਜੀ ਤੇ ਸ੍ਰੀ ਚਤਰਭੁਜ ਜੀ ਤਿੰਨਾਂ ਨੇ ਹੀ ਗੋਸ਼ਟੀਆਂ ਦਾ ਰੂਪ ਅਪਣਾਇਆ ਹੈ। ਇਹਨਾਂ ਗੋਸ਼ਟੀਆਂ ਵਿਚ ਪ੍ਰਸ਼ਨ-ਉਤਰ ਨਹੀਂ ਹਨ। ਗੋਸ਼ਟੀ ਅੰਤਰ-ਆਤਮੇ ਪਰਮੇਸ਼ਰ ਨਾਲ ਹੁੰਦੀ ਹੈ। ਇਹ ਸਾਰੀ ਬਾਣੀ ਅੰਤਰ-ਆਤਮੇ ਪਰਮੇਸ਼ਰ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਹੈ। ਗੁਰੂ ਨਾਨਕ ਸਾਹਿਬ ਨੂੰ ਇਤਿਹਾਸ ਰੂਪ ਵਿਚ ਕਿਸੇ ਹੋਰ ਨਾਲ ਗੋਸ਼ਟੀਆਂ ਕਰਦਾ ਵੀ ਹਰ ਥਾਂ ਦਰਸਾਇਆ ਹੈ। ਹਰ ਸ਼ਬਦ ਨੂੰ ਕਿਸੇ ਉਥਾਨਕਾ ਤੇ ਖੜਾ ਕੀਤਾ ਹੈ। ਇਹ ਗੋਸ਼ਟੀ ਵਿਚਾਰ-ਚਰਚਾ ਹੈ। ਸਭ ਗੋਸ਼ਟੀਆਂ ਵਿਚਾਰ-ਚਰਚਾ ਦੇ ਰੂਪ ਵਿਚ ਵੀ ਉਜਾਗਰ ਕੀਤੀਆਂ ਹਨ।

—੨—

ਇਸ 'ਜਨਮ-ਸਾਖੀ' ਦੀ ਪਹਿਲੀ ਜਿਲਦ ਦੇ ਅਰੰਭਕੇ ਵਿਚ ਸ੍ਰੀ ਮਿਹਰਬਾਨ ਜੀ ਦੇ ਪਰਮਾਰਥਾਂ ਦੇ ਪਧਰ ਤੇ ਵਿਚਾਰ ਕਰ ਚੁਕਾ ਹਾਂ। ਉਥੇ ਹੀ ਸ੍ਰੇਸ਼ਟ ਜਾਂ ਉਤਮ ਪਰਮਾਰਥਾਂ ਦੇ ਸਰੂਪ ਬਾਰੇ ਵੀ ਵਿਚਾਰ ਕੀਤੀ ਹੈ। ਹੁਣ ਸ੍ਰੀ ਹਰਿ ਜੀ ਅਤੇ ਸ੍ਰੀ ਚਤਰਭੁਜ ਜੀ ਦੇ ਰਚਿਤ ਪਰਮਾਰਥਾਂ ਦੇ ਪਧਰ ਬਾਰੇ ਵਿਚਾਰ ਕਰਦਾ ਹਾਂ।

ਮੈਨੂੰ ਤੇ ਇਹਨਾਂ ਤਿੰਨਾਂ ਦੇ ਹੀ ਪਰਮਾਰਥਾਂ ਦਾ ਪਧਰ ਬੜਾ ਸ੍ਰੇਸ਼ਟ ਤੇ ਉਤਮ ਪ੍ਰਤੀਤ ਹੁੰਦਾ ਹੈ। ਇਹ ਪਰਮਾਰਥ ਅਨੇਕ ਭਾਂਤੀ ਆਦਰਸ਼ਕ ਰੂਪ ਨੂੰ ਛੋਂਹਦੇ ਹਨ।

ਇਸ ਜਨਮ-ਸਾਖੀ ਵਿਚਲੇ ਪਰਮਾਰਥਾਂ ਦੀ ਮਹਾਨਤਾ ਦਾ ਆਧਾਰ ਇਹਨਾਂ ਪ੍ਰਾਪਤੀਆਂ ਤੇ ਨਿਰਭਰਹੈ :—

(ੳ) ਇਹ ਪਰਮਾਰਥ ਨਿਰੋਲ ਪਰਮਾਰਥ ਹਨ। ਮੈਨੂੰ ਇਹਨਾਂ ਵਿਚ ਕਿਧਰੇ ਕਿਸੇ ਸੁਆਰਥ ਦੀ ਗੰਧ ਨਹੀਂ ਆਈ। ਸੁਆਰਥ ਇਹ ਹੀ ਹੋ ਸਕਦਾ ਸੀ ਕਿ ਇਹ ਇਹਨਾਂ ਪਰਮਾਰਥਾਂ ਦੀ ਆੜ ਵਿਚ ਗੁਰੂ ਨਾਨਕ ਦੇਵ ਜੀ ਦੇ ਉਤਰ-ਅਧਿਕਾਰੀ ਗੁਰੂਆਂ ਤੇ ਟੀਕਾ ਟਿਪਣੀ ਕਰਦੇ ਜਾਂ ਉਹਨਾਂ ਨੂੰ ਜਾਇਜ਼ ਵਾਰਸ ਨਾ ਮੰਨਦੇ ਜਾਂ ਉਹਨਾਂ ਨੂੰ ਗੁਰੂ ਪਦ ਲਈ ਊਣਾ ਦਰਸਾਂਦੇ ਜਾਂ ਉਹਨਾਂ ਦੇ ਮੁਕਾਬਲੇ ਤੇ ਆਪਣੀ ਗੁਰ ਗਦੀ ਦਾ ਢੰਡੋਰਾ ਦਿੰਦੇ ਜਾਂ ਇਸ ਨੂੰ ਉਤਮ ਦਰਸਾਂਦੇ ਤੇ ਆਪਣੇ ਆਪ ਨੂੰ ਪੂਰਨ ਗੁਰੂ ਜਾਂ ਜਾਇਜ਼ ਗੁਰੂ ਸਿਧ ਕਰਦੇ। ਕਿਧਰੇ ਇਸ ਪ੍ਰਕਾਰ ਦਾ ਕੋਈ ਸੁਆਰਥ ਨਹੀਂ ਦਿਸਦਾ। ਅਜ ਕਲ ਵੀ ਕਈ 'ਸੰਤ' ਗੁਰਬਾਣੀ ਵਿਚੋਂ ਕਥਾ ਕਰਦਿਆਂ 'ਸੰਤ' ਦੀ ਮਹਾਨਤਾ ਉਜਾਗਰ ਕਰਨ ਲਗ ਪੈਂਦੇ ਹਨ ਅਤੇ ਅੰਦਰ ਸੁਆਰਥ ਇਹ ਹੁੰਦਾ ਹੈ ਕਿ 'ਸੰਤ' ਹੀ ਗੁਰੂ ਹੈ, ਉਹ ਹੀ ਪਾਰਉਤਾਰਾ ਕਰ ਸਕਦਾ ਹੈ। ਪਰ ਇਹਨਾਂ ਤਿੰਨਾਂ ਹੀ ਮਹਾਂਪੁਰਸ਼ਾਂ ਦਾ ਮਨ ਸੁਆਰਥ ਤੋਂ ਬਿਲਕੁਲ ਸਾਫ਼ ਹੈ।

ਕਿਧਰੇ 'ਅਰਥ' ਦੀ ਵੀ ਲਾਲਸਾ ਨਹੀਂ ਜਾਪਦੀ। ਨਿਰੋਲ ਪਰਮਾਰਥਕ ਦ੍ਰਿਸ਼ਟੀਕੋਣ ਤੋਂ ਸਾਰੇ ਪਰਮਾਰਥ ਲਿਖੇ ਰਚੇ ਹਨ।

(ਅ) ਇਹ ਪਰਮਾਰਥ ਕਲਾ ਦਾ ਨਮੂਨਾ ਹਨ ਪਰ ਇਹਨਾਂ ਦੀ ਕਲਾ ਕਲਾ-ਰਹਿਤ ਹੋਣ ਵਿਚ ਹੈ। ਇਹਨਾਂ ਵਿਚ ਕੋਈ ਬਨਾਵਟ ਨਹੀਂ ਹੈ, ਕੋਈ ਪੰਡਤਾਈ ਦਾ ਭਾਰ ਨਹੀਂ ਹੈ, ਕਿਧਰੇ ਬੇਲੋੜੀ ਕਠਨਤਾ ਨਹੀਂ ਹੈ, ਕਿਧਰੇ ਬਿਆਨ ਵਿਚ ਵੱਲ ਪੇਚ ਨਹੀਂ ਹਨ। ਸਗੋਂ ਇਹ ਪਰਮਾਰਥ ਬਿਲਕੁਲ ਸਰਲ ਸਪਸ਼ਟ ਭਾਸ਼ਾ ਵਿਚ ਹਨ। ਨਿਕੇ ਨਿਕੇ, ਮਿਠੇ ਮਿਠੇ ਵਾਕ ਬਣਾਏ ਹੋਏ ਹਨ। ਬੋਲੀ ਆਮ ਰੋਜ਼ਾਨਾ ਬੋਲਚਾਲ ਦੀ ਵਰਤੀ ਹੈ। ਕਿਸੇ ਥਾਂ ਬੇਲੋੜੀ ਭੂਮਿਕਾ ਨਹੀਂ ਦਿਤੀ। ਕਿਧਰੇ ਉਚੇਚਾ ਕਿਸੇ ਸਰੋਤੇ ਨੂੰ ਠਿਠ ਨਹੀਂ ਕੀਤਾ। ਕਿਧਰੇ ਮਨੁਖਾਂ ਦੇ ਬਹੁਤੇ ਔਗੁਣ ਨਹੀਂ ਫਰੋਲੇ। ਆਪਣੀ ਮਹਾਨਤਾ ਦਾ ਕਿਧਰੇ ਦਾਹਵਾ ਨਹੀਂ ਕੀਤਾ। ਸਰਲ ਪਰਮਾਰਥ ਜਨ ਸਾਧਾਰਨ ਦੀ ਪਧਰ ਦੇ ਨੇੜੇ ਹਨ। ਥੋੜੀ ਸੂਝ ਬੂਝ ਵਾਲਾ ਮਨੁਖ ਇਹਨਾਂ ਨੂੰ ਸਮਝ ਕੇ ਅਨੰਦ ਮਾਣ ਸਕਦਾ ਹੈ ਅਤੇ ਆਪਣੇ ਜੀਵਨ ਦਾ ਸੁਧਾਰ ਕਰ ਸਕਦਾ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਜਨ ਸਾਧਾਰਨ ਹੀ ਵਿਆਖਿਆ ਕਰ ਰਹੇ ਹਨ ਅਤੇ ਜਨ ਸਾਧਾਰਨ ਹੀ ਸੁਣ ਰਹੇ ਹਨ। ਜਿਥੇ ਕਿਧਰੇ ਵਿਚਾਰ ਦੀ ਬਰੀਕੀ ਹੈ, ਉਥੇ ਆਪਣਾ ਵਿਚਾਰ ਸਪਸ਼ਟ ਕਰਨ ਦਾ ਪੂਰਾ ਯਤਨ ਕੀਤਾ ਹੈ। ਵਿਆਖਿਆ ਸਰਲ ਹੈ, ਸਪਸ਼ਟ ਹੈ, ਸੁਖੈਨ ਹੈ, ਪ੍ਰਭਾਵਸ਼ਾਲੀ ਹੈ, ਮਿਠੀ ਤੇ ਮਨਮੋਹਣੀ ਹੈ।

(ੲ) ਇਹ ਤਿੰਨੇ ਵਿਆਖਿਆਕਾਰ ਆਪਣੇ ਆਸ਼ਿਆਂ ਵਿਚ ਦਿਆਨਤਦਾਰ ਹਨ। ਬਾਣੀ ਦੇ ਅਰਥਾਂ ਅਤੇ ਸਿਧਾਂਤਾਂ ਨੂੰ ਤੋੜਨਾ-ਮੋੜਨਾ ਇਹਨਾਂ ਦਾ ਮੰਤਵ ਨਹੀਂ ਹੈ। ਨਾ ਹੀ ਇਹ ਆਪਣੇ ਮਿਥੇ ਸਿਧਾਂਤਾਂ ਅਨੁਸਾਰ ਬਾਣੀ ਨੂੰ ਤੋਰਦੇ ਹਨ। ਇਹ ਬਾਣੀ ਦੇ ਪਿਛੇ ਤੁਰਨ ਵਾਲੇ ਜਾਪਦੇ ਹਨ, ਬਾਣੀ ਨੂੰ ਆਪਣੇ ਪਿਛੇ ਤੋਰਨ ਵਾਲੇ ਨਹੀਂ। ਜਿਧਰ ਬਾਣੀ ਦੇ ਸ਼ਬਦ, ਵਾਕ ਰਸਤਾ ਦਿੰਦੇ ਹਨ, ਉਧਰ ਵਿਆਖਿਆ ਕਰਦੇ ਹਨ। ਕਿਧਰੇ ਅਰਥਾਂ ਨੂੰ ਘਸੋੜਿਆ ਨਹੀਂ ਗਿਆ।

ੲ

(ਸ) ਨਿਸਚੇ ਹੀ ਸ੍ਰੀ ਮਿਹਰਬਾਨ, ਸ੍ਰੀ ਹਰਿ ਜੀ ਤੇ ਸ੍ਰੀ ਚਤਰਭੁਜ ਜੀ ਦੇ ਸਮੇਂ ਤੀਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਦੀ ਟਕਸਾਲ ਬਣ ਚੁਕੀ ਹੋਣੀ ਹੈ। ਹਰ ਮਹਾਨ ਗ੍ਰੰਥ ਦੀ ਜ਼ਬਾਨੀ ਪਰਚਲਤ ਵਿਆਖਿਆ ਟਕਸਾਲ ਕਾਇਮ ਹੋ ਜਾਇਆ ਕਰਦੀ ਹੈ। ਗੁਰੂ ਸਾਹਿਬਾਨ ਦੇ ਦਰਬਾਰਾਂ ਵਿਚ ਵੀ ਵਿਆਖਿਆ ਹੁੰਦੀ ਸੀ। ਐਸੀ ਟਕਸਾਲ ਹੀ ਕਿਸੇ ਵਿਆਖਿਆਕਾਰ ਨੂੰ ਵਿਆਖਿਆ ਲਈ ਰਸਤਾ ਦਸਦੀ ਹੈ ਅਤੇ ਉਸ ਨੂੰ ਆਮ ਮੰਨੇ ਗਏ ਸਿਧਾਂਤਾਂ ਬਾਰੇ ਅਗਵਾਈ ਦਿੰਦੀ ਹੈ। ਜਾਪਦਾ ਇਵੇਂ ਹੈ ਕਿ ਇਹ ਤਿੰਨੇ ਐਸੀ ਟਕਸਾਲ ਤੋਂ ਜਾਣੂ ਸਨ ਅਤੇ ਕਿਧਰੇ ਕਿਸੇ ਖੋਟੀ ਨੀਅਤ ਨਾਲ ਕੋਈ ਸਿਧਾਂਤ ਮੋੜਦੇ ਤੋੜਦੇ ਨਹੀਂ।

(ਹ) ਇਹਨਾਂ ਵਿਆਖਿਆਕਾਰਾਂ ਦੀ ਭਾਰਤੀ ਅਧਿਆਤਮਕ ਪਰੰਪਰਾ ਨਾਲ ਪੂਰੀ ਜਾਣਕਾਰੀ ਹੈ। ਇਹਨਾਂ ਨੂੰ ਭਾਰਤੀ ਸਿਧਾਂਤਾਂ ਦਾ ਪੂਰਨ ਗਿਆਨ ਹੈ। ਇਹ ਭਾਰਤੀ ਮਿਥਿਹਾਸ ਤੋਂ ਵਾਕਫ਼ ਹਨ। ਇਹਨਾਂ ਦਾ ਆਪਣਾ ਗਿਆਨ ਬਹੁਪਖੀ ਹੈ। ਇਹਨਾਂ ਨੂੰ ਗੁਰੂ ਨਾਨਕ ਘਰ ਦੀ ਵੀ ਜਾਣਕਾਰੀ ਹੈ, ਉਸ ਘਰ ਦੇ ਉਦੇਸ਼ਾਂ ਦੀ ਵੀ ਸੂਝ ਹੈ। ਇਹਨਾਂ ਦੇ ਰਚੇ ਪਰਮਾਰਥਾਂ ਵਿਚੋਂ ਇਹਨਾਂ ਦੀ ਡੂੰਘੀ ਤੇ ਵਿਸ਼ਾਲ ਜਾਣਕਾਰੀ ਦਾ ਪਤਾ ਲਗਦਾ ਹੈ। ਕਿਧਰੇ ਕਿਧਰੇ ਇਹ ਧਰਮਾਂ ਦੇ ਤੁਲਨਾਤਮਕ ਅਧਿਐਨ ਦਾ ਝੁਕਾ ਵੀ ਪ੍ਰਗਟ ਕਰਦੇ ਹਨ। ਸ੍ਰੀ ਹਰਿ ਜੀ ਸੂਫੀਆਂ ਦੀਆਂ ਸ਼ਰੀਅਤ, ਤਰੀਕਤ, ਮਾਰਫ਼ਤ, ਹਕੀਕਤ ਦੀਆਂ ਮੰਜ਼ਲਾਂ ਵਲ ਵੀ ਸੰਕੇਤ ਕਰਦਾ ਹੈ। ਅਛਰ (ਅਖਰ) ਦੇ ਫ਼ਲਸਫ਼ੇ ਦੀ ਬੜੀ ਜਾਣਕਾਰੀ ਦਰਸਾਂਦਾ ਹੈ। ਤੱਤਾਂ, ਗੁਣਾਂ ਆਦਿ ਦੀ ਵਿਆਖਿਆ ਭਾਰਤੀ ਸ਼ਾਸਤ੍ਰਾਂ ਅਨੁਸਾਰ ਕਈ ਥਾਂਈ ਕੀਤੀ ਹੈ। ਇਹ ਵਿਆਖਿਆਕਾਰ ਆਪਣੀ ਰਚਨਾਂ ਵਿਚ ਦੂਰ ਦਰਸ਼ੀ, ਸਮਦਰਸ਼ੀ, ਸੁਘੜ, ਸੁਜਾਨ ਤੇ ਅੱਖਰ ਦਾ ਭੇਦ ਜਾਣਨ ਵਾਲੇ ਪ੍ਰਤੀਤ ਹੁੰਦੇ ਹਨ। ਕਿਧਰੇ ਕੋਈ ਐਸੀ ਗੱਲ ਕਰਦੇ ਹਨ ਜਿਥੋਂ ਪਤਾ ਲਗਦਾ ਹੈ ਕਿ ਉਹ ਸਿੱਖ ਸਿਧਾਂਤਾਂ ਨੂੰ ਪੁਰਾਤਨ ਭਾਰਤੀ ਜਾਂ ਹਿੰਦੂ ਸਿਧਾਂਤਾਂ ਵਿਚ ਰਲਾ ਦਿੰਦੇ ਹਨ। ਪਰ ਜਿਸ ਸਮੇਂ ਇਹ ਪਰਮਾਰਥ ਰਚੇ ਜਾ ਰਹੇ ਸਨ, ਉਸ ਸਮੇਂ ਨਖੇੜ ਸਪਸ਼ਟ ਨਹੀਂ ਸੀ।

(ਕ) ਬਹੁਪਖੀ ਗਿਆਨ ਪਰਮਾਰਥਾਂ ਜਾਂ ਵਿਆਖਿਆ ਵਿਚ ਰੋਚਕਤਾ ਪੈਦਾ ਕਰਦਾ ਹੈ। ਇਹਨਾਂ ਵਿਆਖਿਆਕਾਰਾਂ ਨੇ ਰੋਚਕਤਾ ਲਈ ਜੋ ਹੋਰ ਢੰਗ ਵਰਤਿਆ ਹੈ ਉਹ ਉਥਾਨਕਾ ਦੇਣ ਦਾ ਹੈ। ਭਾਵੇਂ ਇਹਨਾਂ ਦੀਆਂ ਦਿਤੀਆਂ ਸਾਖੀਆਂ ਜਾਂ ਉਥਾਨਕਾਂ ਹਰ ਥਾਂ ਢੁਕਵੀਆਂ ਜਾਂ ਮੰਨਣ ਯੋਗ ਨਹੀਂ ਪ੍ਰਤੀਤ ਹੁੰਦੀਆਂ, ਪਰ ਤਾਂ ਵੀ ਦਿਲ-ਚਸਪੀ ਵਧਾਂਦੀਆਂ ਹਨ। ਆਮ ਕਰਕੇ ਇਹਨਾਂ ਨੇ ਬਾਹਰਲੀ ਬਾਣੀ ਜਾਂ ਕਵਿਤਾ ਦਾ ਪ੍ਰਯੋਗ ਨਹੀਂ ਕੀਤਾ। ਇਹ ਚੰਗਾ ਕੀਤਾ ਹੈ ਅਤੇ ਗੁਰਬਾਣੀ-ਵਿਆਖਿਆ ਸਿਧਾਂਤ ਦੇ ਅਨੁਕੂਲ ਹੈ। ਹਾਂ, ਹਰ ਗੋਸ਼ਟੀ ਦੇ ਅੰਤ ਤੇ ਤਿੰਨਾਂ ਨੇ ਹੀ ਆਪਣਾ ਰਚਿਤ ਕੋਈ ਪਦ ਲਿਖਿਆ ਹੈ ਜਿਸ ਦੁਆਰਾ ਉਹਨਾਂ ਨੇ ਬਾਣੀ ਦੇ ਭਾਵ ਨੂੰ ਸੰਖੇਪ ਪਰ ਗੁਟ ਰੂਪ ਵਿਚ ਬਿਆਨ ਕਰਨ ਦਾ ਯਤਨ ਕੀਤਾ ਹੈ। 'ਛਾਪ' ਵੀ 'ਨਾਨਕ' ਦੀ ਵਰਤ ਲਈ ਹੈ। ਇਹ ਗਲ ਸੁਖਾਂਵੀ ਨਹੀਂ ਹੈ।

ਮੁਕਦੀ ਗਲ ਤਾਂ ਇਹ ਹੈ ਕਿ ਸ੍ਰੀ ਮਿਹਰਬਾਨ ਜੀ ਅਤੇ ਉਨ੍ਹਾਂ ਦੇ ਉਤਰ-ਅਧਿਕਾਰੀਆਂ ਦੇ ਰਚੇ ਪਰਮਾਰਥ ਆਮ ਕਰਕੇ ਆਦਰਸ਼ਕ ਪਧਰ ਜਾਂ ਉਚ ਕੋਟੀ ਦੇ ਹਨ। ਇਹ ਦਿਆਨਤਦਾਰ, ਸਰਲ, ਵਿਗਿਆਨਕ, ਗਿਆਨ-ਭਰਪੂਰ, ਦੂਰ-ਦਰਸ਼ੀ, ਸੁਘੜ, ਪਰੰਪਰਾ ਅਨੁਕੂਲ, ਮੌਲਿਕ, ਰੋਚਕਤਾ ਵਾਲੇ, ਸੁਖਾਵੇਂ, ਸੁਹਿਰਦ, ਗੰਭੀਰ ਤੇ ਪਾਰਦਰਸ਼ੀ ਹਨ। ਇਹਨਾਂ ਦਾ ਆਪਣਾ ਪਵਿਤਰ, ਆਤਮਕ, ਵਿਸਮਾਦੀ ਮੰਡਲ ਹੈ। ਮਾਨਵ ਲਈ ਕਲਿਆਣਕਾਰੀ ਤੇ ਉਤਸ਼ਾਹ ਦੇਣ ਵਾਲੇ ਹਨ।

## -੩-

ਇਹਨਾਂ ਪਰਮਾਰਥਾਂ ਦੇ ਲਿਖਣ ਵਾਲਿਆਂ ਦੀ ਕਲਾ ਕੌਸ਼ਲਤਾ, ਸੁਹਿਰਦਤਾ ਤੇ ਗੰਭੀਰਤਾ ਆਦਿ ਨੂੰ ਦਰਸਾਣ ਲਈ ਹੇਠ ਉਹਨਾਂ ਦੇ ਰਚੇ ਪਰਮਾਰਥਾਂ ਵਿਚੋਂ ਕੁਝ ਉਦਾਹਰਣਾਂ ਦਿੰਦੇ ਹਾਂ। ਇਹਨਾਂ ਪਰਮਾਰਥਾਂ ਦੀਆਂ ਖੂਬੀਆਂ ਸੂਤੇ ਸਿਧ ਝਲਕ ਰਹੀਆਂ ਹਨ।

(i) ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥
ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸ ਦੋਇ ॥
ਆਥਿ ਹੋਇ ਤਉ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥
ਸਭ ਮਹਿ ਵਰਤੈ ਏਕੋ ਸੋਇ ॥ ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥*

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੰਡਿਤਾ ਜੀ ! ਇਹੁ ਜਿ ਮਾਨੁਖ ਇਸੁ ਜਗ ਵਿਚਿ ਆਇਆ, ਸੁ ਆਇ ਕਰਿ ਵਿਗੂਤਾ, ਜਿ ਜਮ ਕੇ ਪੰਥਿ ਪੜਿਆ ਤਉ ਏਸ ਕੇ ਆਏ ਕਾ ਕਵਨ ਧਰਮ ਹੂਆ। ਅਰੁ ਆਈ ਏਸ ਕੀ ਕੋਈ ਮਿਟਾਇ ਸਕਦਾ ਨਹੀਂ, ਜਿ ਏਹੁ ਨਿਹਚਿੰਤੁ ਹੋਇ ॥ ਅਰੁ ਆਥਿ ਜਿਹ ਹੈ ਮਾਇਆ, ਸਿ ਏਹ ਪਥਰ ਕੀ ਨਿਆਈ ਹੈ। ਜੇ ਤਉ ਏਹੁ ਪਥਰ ਨੀਚ ਕੇ ਘਰਿ ਹੋਇ, ਤਉ ਉਸ ਹੀ ਕਉ ਸੰਸਾਰੁ ਜਾਇ ਨਿਵੈ ॥ ਜਬਿ ਏਸ ਥੈ ਆਥਿ ਹੋਇ ਤਉ ਮੂਰਖੁ ਹੀ ਸਿਆਨਾ ਹੋਇ ਅਰੁ ਇਸਿ ਆਥਿ ਕਾ ਗੁਮਾਨੁ ਭੀ ਕਿਛੁ ਨਾਹੀ। ਅਸਥਿਰੁ ਕਿਸੀ ਸਾਥਿ ਰਹਤੀ ਨਾਹੀ। ਨਾ ਸਾਹ ਕੇ, ਨਾ ਪਾਤਿਸਾਹ ਕੇ, ਨ ਰਾਉ ਕੇ, ਨ ਰੰਕ ਕੇ। ਅਸਥਿਰੁ ਏਕੁ ਨਾਮੁ ਥਾ ਸੁ ਏਨਿ ਨ ਸਿਮਰਿਓ। ਤਬ ਆਇਆ ਇਸ ਕਾ ਨਿਹਫਲੁ ਹੂਆ। ਸਭਨਾ ਮਹਿ ਏਕੋ ਪਰਮੇਸੁਰ ਹੈ, ਪਰੁ ਜਿਸ ਕਉ ਕ੍ਰਿਪਾ ਕਰਿ ਕੈ ਦਿਖਾਵੈ, ਤਿਸਹੀ ਕਉ ਪ੍ਰਗਟਿ ਪ੍ਰਸਿਧਿ ਕਰੈ। ਇਸ ਕੇ ਹਾਥਿ ਕਿਛੁ ਨਾਹੀ ਰੇ ਪੰਡਿਤਾ ! ਤੂ ਏਸੁ ਆਏ ਅਛਰ ਕਉ ਦੀਉਂ ਬੂਝੁ। ਅਰ ਸਮਝਾਉ।

'ਸੈਲ' ਦਾ ਅਰਥ 'ਸ਼ਬਦਾਰਥ' ਨੇ 'ਪਥਰ' ਨਹੀਂ ਕੀਤਾ ਸਗੋਂ 'ਸੈਲ' 'ਢੇਰਾ' ਕੀਤਾ ਹੈ। ਅਰਥਾਂ ਵਿਚ ਕੁਝ ਭਿੰਨਤਾ ਤੇ ਹਰ ਵਿਆਖਿਆਕਾਰ ਪਾ ਹੀ ਦਿੰਦਾ ਹੈ।

॥ ਪਉੜੀ ॥

(ii) ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥
ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥

ਤਿਸ ਕਾ ਪਰਮਾਰਥੁ :—

ਤਰ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਜਿ, "ਮੇਰੇ ਮਨ ! ਠਾਢਿ ਉਨਹੀ ਕਉ ਪੜੀ, ਜਿਨ ਕੇ ਅੰਤਰਿ ਚਰਨ ਕਮਲ ਪਰਮੇਸੁਰ ਕੇ ਬਸੇ। ਅਵਰੁ ਸੰਸਾਰੁ ਜੁ ਹੈ, ਸੁ ਸਭ ਪੜਿਆ ਜਲਤਾ ਹੈ, ਬਿਨਾ ਪਰਮੇਸੁਰੁ ਕੈ ਚਰਨ ਕਮਲ ਥੀਂ। ਜੋ ਕੋਈ ਹਰਿ ਜੀ ਕੇ ਚਰਨ ਕਮਲ ਰਿਦੇ ਵਸਾਵੈ, ਸੋਈ ਸੀਤਲੁ ਹੋਇ। ਅਵਰੁ ਸੰਸਾਰੁ ਸਭੁ ਦੁਖੀਆ ਹੈ। ਜਿ ਕੋਈ ਗੁਰ ਕੇ ਪ੍ਰਸਾਦਿ ਹਰਿ ਜੀ ਕੇ ਚਰਨ ਜਪੈ, ਸੋਈ ਸੁਖੁ ਪਾਵੈਗਾ।" ਬੋਲਹੁ ਵਾਹਗੁਰੂ ॥੧੫॥

ਕਿਤਨੇ ਸਰਲ ਤੇ ਸਪਸ਼ਟ ਹਨ ਇਹ ਅਰਥ !

---

*ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਤੇ ਪੋਥੀ ਵਿਚੋਂ ਲਏ ਇਸ ਸ਼ਬਦ ਵਿਚ ਕੁਝ ਅੰਤਰ ਹੈ। ਦੇਖੋ ਗੁਰੂ ਗ੍ਰੰਥ ਸਾਹਿਬ ਪੰਨਾ ੯੩੧। —ਸੰਪਾਦਕ)

॥ ਸਬਦੁ ॥

(iii) ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥
ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥
ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥
ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
ਨਾਨਕ ਆਪਿ ਨਿਹਾਲੁ ਸਭਿ ਕੁਲ ਤਾਰਸੀ ॥੧॥

ਤਿਸ ਕਾ ਪਰਮਾਰਥੁ :—

ਤਬ ਗੁਰੂ ਅੰਗਦ ਕਹਿਆ, ਜਿ, "ਏ ਸਿਧਹੁ ਜੀ ! ਭਾਂਡੇ ਦੇ ਹਥਿ ਕਿਛੁ ਨਾਹੀ । ਭਾਂਡਾ ਸੋਈ ਹਛਾ ਹੈ, ਜਿ ਪਰਮੇਸੁਰ ਕਉ ਭਾਂਵਦਾ ਹੈ । ਏਹੁ ਜਿ ਭਾਂਡਾ ਹੈ ਸੁ ਪਾਪ ਕੀ ਮਲੁ ਸਾਥਿ ਮਲੀਨੁ ਹੋਇ ਗੇਆ ਹੈ । ਧੋਤੇ ਹਛਾ ਨਾ ਹੋਇਗਾ । ਜਿ ਕੋਈ ਗੁਰਦੁਆਰੇ ਜਾਇ ਸਰਨਿ ਪੜੇਗਾ, ਸੋਈ ਕਿਛੁ ਪਾਵੇਗਾ । ਅਰੁ ਗੁਰੂ ਕੇ ਸਹਲੰਗਿ ਕਰਿ ਕਰਿ ਹਛਾ ਭੀ ਹੋਇਗਾ । ਏਨਾ ਮੈਲਿਆਂ ਭਾਂਡਿਆਂ ਕਾ, ਅਰੁ ਹਛਿਆਂ ਭਾਂਡਿਆਂ ਕਾ ਵੀਚਾਰੁ ਆਪਿ ਵਰਤਾਏਗਾ, ਜਦਿ ਏਨਾ ਜੀਆ ਕਾ ਹਿਸਾਬੁ ਦਰਗਹ ਲੇਗਾ । ਤਬ ਏਨਾ ਮੈਲਿਆਂ ਅਰੁ ਹਛਿਆਂ ਕਾ ਵੀਚਾਰੁ ਜਾਣੀਐਗਾ । ਜੇਹੇ ਜੇਹੇ ਮਾਨੁਖ ਕਰਮ ਕਰਤਾ ਹੈ, ਤੇਹਾ ਹੀ ਜੇਹਾ ਹਿਸਾਬੁ ਲੀਜੀਐਗਾ । ਅਰੁ ਜਿਨਾ ਕਉ ਕ੍ਰਿਪਾ ਕਰਿ ਕਰਿ, ਹਰਿ ਜੀ ਆਪਣਾ ਨਾਮੁ ਦੀਆ ਹੈ ਤੇ ਜਨਮੁ ਸਵਾਰਿ, ਪਤਿ ਸਾਥਿ ਜਾਹਗੇ ! ਓਇ ਵਾਜਾ ਵਜਾਇੰਦੇ, ਦਰਬਾਰਿ ਜਾਹਿੰਗੇ । ਏਕ ਮਿਰਤ ਲੋਕ ਕੀ ਕਿਆ ਚਲੀ ਹੈ, ਤ੍ਰਿਹ ਲੋਆਂ ਮਹਿ ਉਨ ਕਾ ਪ੍ਰਤਾਪੁ ਸੁਨੀਐਗਾ । ਉਨਕਾ ਸਚ ਕਾ ਬਾਜਾ ਬਜੇਗਾ, ਜਿ ਤ੍ਰਿਹੀ ਲੋਕੀ ਸੁਣੀਐਗਾ । ਓਹੁ ਆਪਿ ਮੁਕਤਾ ਹੋਇਗਾ, ਅਰੁ ਸਾਰੀਆਂ ਕੁਲਾ ਕਾ ਭੀ ਉਧਾਰੁ ਕਰੇਗਾ ।"

ਕਿਤਨੇ ਸਰਲ, ਸਿਧੇ ਸਾਦੇ, ਸੁਘੜਤਾ ਭਰਪੂਰ ਹਨ ਇਹ ਅਰਥ !

॥ ਪਉੜੀ ॥

(iv) ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨਿ ਨਿਰੰਤਰਿ ਵਾਸੁ ਲੀਆ ॥
ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥
ਗੁਰ ਬਚਨੀ ਅਵਿਗਤੁ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਆ ਜੁਗਤਿ ਸਚੁ ਜਾਣੈ ਸੋਈ ॥
ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥੧੯॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਧਾ ਕਉ ਕਹਿਆ ਜਿ, "ਆਦਿ ਜਿ ਪਰਮੇਸੁਰ ਹੈ, ਤਿਸ ਕਾ ਵੀਚਾਰੁ ਵਿਸਮਾਦੁ ਹੈ। ਅਰੁ ਸੁੰਨ ਜਿ ਪਰਮੇਸੁਰ ਹੈ, ਤਿਸ ਕਾ ਵਾਸਾ ਨਿਰੰਤਰਿ ਸਚ ਵਿਚਿ ਹੈ। ਸਚ ਘਰਿ ਪਰਮੇਸੁਰ ਰਹਤਾ ਹੈ। 'ਅਕਾਲ ਪੁਤ੍ਰ* ਮੁੰਦ੍ਰਾ ਗੁਰ ਗਿਆਨ ਬੀਚਾਰੀਅਲੇਂ'। ਪਰੁ ਅਰੁ ਝੋਲੀ ਜਿ ਇਸ ਕਉ ਹੋਹਿ, ਸੁ ਬੀਚਾਰ ਕੀਆ ਹੋਹਿੰ, ਅਰੁ ਮੁੰਦ੍ਰਾਂ ਜਿ ਹੋਹਿੰ, ਸੁ ਗੁਰੂ ਕੇ ਗਿਆਨ ਕੀਆਂ ਹੋਹਿੰ, ਜਿ ਗੁਰੂ ਕਾ ਗਿਆਨ ਬੀਚਾਰੇ। ਅਰੁ ਘਟਿ ਘਟਿ ਜਿ ਬਸਤਾ ਹੈ, ਸੁ ਪਰਮੇਸੁਰੁ ਬਸਤਾ ਹੈ, ਸਭਨਹੁ ਜੀਅਹੁ ਕੇ ਸਾਥਿ। ਅਰੁ ਗੁਰੂ ਕੇ ਵਚਨਿ ਕਰਿ ਕਰਿ ਏਹੁ ਜੀਉ, ਅਵਿਗਤ ਸਾਥਿ ਜਾਇ ਸਮਾਵਤਾ ਹੈ। ਅਰੁ ਤਬ ਨਿਰੰਜਨ ਸਿਉ, ਏਹੁ ਤਬ ਹੋਇ ਮਿਲਿਆ। ਤਬ ਫੇਰਿ ਇਸ ਕਉ ਕਾਲੁ ਮਾਰਿ ਨ ਸਕੇ। ਏਹੁ ਅਜੂਨੀ ਹੋਇ, ਮਰੈ ਨਾਹੀ। ਬਿਨਾ ਗੁਰੂ ਕੇ ਗਿਆਨ ਬੀ ਦੂਜੀ ਕਾਰ ਕਾਈ ਕਰੇ ਨਾਹੀ। ਜਿ ਕੋਈ ਸਿਖੁ ਗੁਰ ਕਾ ਗਿਆਨੁ ਖੋਜੇ, ਸੇਵਾ ਕਰੈ, ਸੋ ਪਾਵੈ। ਜਿਸਿ ਪਰਮੇਸੁਰ ਕੀ ਸਿਫਤਿ ਵਿਸਮਾਦ ਕਉ ਪਹਿਛਾਣਿਆ, ਤਿਨਿ ਜੀਆਂ ਕੀ ਜੁਗਤਿ ਜਾਤੀ। ਸੋ ਉਹ ਜੀਆਂ ਕਾ ਜਾਣੈਣੀ ਹੋਇਆ ਅਰੁ ਆਪ ਕਉ ਮੇਟਿ ਦੂਰਿ ਕਰੈ ਮਾਇਆ, ਸੋ ਨਿਰਾਲੰਬੀ ਨਿਰਾਸੁ ਰਹੈ, ਸੋਈ ਜੋਗੀ ਹੋਇ ਸੁ ਜਾਣੀਐ। ਜਿ ਜੋਗੀ ਹੈ, ਜਿ ਆਪ ਕਉ ਮਿਟਾਵੈ। ਮਾਇਆ ਕਉ ਨ ਛੋਪੈ, ਤਿਸ ਕਉ ਕਹੀਐ ਜਿ ਜੋਗੀ ਹੈ" ॥੧੯॥

ਇਸ ਪਉੜੀ ਦੇ ਵੀ ਜੋ ਅਜਕਲ ਅਰਥ ਕੀਤੇ ਜਾਂਦੇ ਹਨ, ਉਹਨਾਂ ਵਿਚ ਇਹਨਾਂ ਅਰਥਾਂ ਨਾਲੋਂ ਕੁਝ ਭਿੰਨਤਾ ਹੈ।

(v) ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ।
ਤੂ ਆਪੇ ਰਸਨਾ ਆਪੇ ਬਸਨਾ ਅਵਰੁ ਨਾ ਦੂਜਾ ਕਹਉ ਮਾਈ ॥੧॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਭਾਈ ਰਾਮ ਕੇ ! ਜਿਤਨਾ ਸਬਦੁ ਕੋਈ ਬੋਲਤਾ ਹੈ। ਸੁ ਸੁਰਤਿ ਅਰੁ ਰਾਗ ਧੁਨਿ ਮਹਿ ਬੋਲਤਾ ਹੈ। ਜੇਤਾ ਸਬਦੁ ਹੈ, ਸੁ ਰਾਗ ਅਰੁ ਧੁਨਿ ਮਹਿ ਹੈ। ਅਰੁ ਜੇਤਾ ਰੂਪੁ ਕਾਇਆ ਮਹਿ ਹੈ, ਸੁ ਏਤਨਾ ਸਭੁ ਪਰਮੇਸੁਰ ਕਾ ਹੈ। ਸਕਲ ਜੀਵ ਜਿ ਹੈਂ, ਸੁ ਪਰਮੇਸੁਰ ਹੀ ਕੀ ਬਾਨੀ ਬੁਲਾਏ ਬੋਲਤੇ ਹੈਂ। ਸੁਰਤਿ ਉਸ ਕੀ, ਰਾਗੁ ਆਪਿ ਹੈ, ਰੂਪ ਆਪਿ ਹੈ। ਕਾਇਆ, ਮਾਟੀ, ਪਾਨੀ, ਅਰੁ ਪਉਨ ਕੀ ਹੈ, ਸੁ ਓਹੁ ਭੀ ਆਪੇ ਹੈ। ਪਰ ਅੰਸ ਕਰਿ ਕਰਿ ਹੈ। ਅਰੁ ਰੰਗੁ ਅਰੁ ਰੂਪੁ ਜਿ ਹੈਂ, ਸਿ ਏਹੁ ਪਰਮੇਸੁਰ ਕਾ ਹੈ। ਪਰਮੇਸੁਰ ਜਿ ਹੈ, ਸਿ ਆਪੇ ਰਸਨਾ ਕਰਿ ਕਰਿ ਬੋਲਤਾ ਹੈ। ਸਾਸ ਕਰਿ ਕਰਿ ਬਸਤਾ ਹੈ। ਜਿ ਕਛੁ ਚਲਤੁ ਹੈ, ਸੁ ਸਭੁ ਉਸ ਹੀ ਕਾ ਹੈ। ਬਿਨਾ ਉਸ ਬੀਂ ਬਸਤੁ ਕਾਈ ਨਾਹੀ। ਪਰੁ ਜਿ ਬਸਤੁ ਸੁਰਤਿ ਕਰਿ ਸਮਝਿਹਿ, ਤੌ ਬਸਤੁ ਤਿਸ ਕੀ। ਸੁ ਕਿਸ ਕੀ ਨਿਆਈ ? ਸੁਰਤਿ ਕਰਿ ਕਰਿ ਪਾਇਆ ਜਾਤਾ ਹੈ। ਜਿਉ ਸਮਾਇਣ ਕਰਿ ਕਰਿ ਦੂਧੁ ਜਮਤਾ ਹੈ, ਤਿਉ ਸੰਜਮਿ ਕਰਿ ਕਰਿ ਪਾਈਤਾ ਹੈ। ਏਹੀ ਸੁਭਾਉ ਪਰਮੇਸੁਰ ਕੇ ਪਾਵਣੇ ਕਾ ਹੈ। ਭਾਉ ਕਰਿ ਕਰਿ ਪਰਮੇਸੁਰ ਦੇਖੀਐ ਅਰੁ ਸੁਰਤਿ ਕਰਿ ਕਰਿ ਸਮਝੀਐ।"

(vi) ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥
ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥
ਨਾਨਕ ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥ ਰਹਾਉ ॥

---

*ਪਾਠ ਅਕਲ ਪਤ ਚਾਹੀਦਾ ਹੈ। ਪਉੜੀ ਵਿਚ ਅਕਲ ਪਤ ਹੀ ਹੈ। ਇਹ ਉਤਾਰੇ ਵਾਲੇ ਦੀ ਗ਼ਲਤੀ ਭਾਸਦੀ ਹੈ। —ਸੰਪਾਦਕ)

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਸੁਣ ਹੇ ਪੁਰਖਾ ਅੰਗਦਾ ! ਉਸਿ ਸਾਹਿਬ ਕਾ ਏਹੀ ਨਾਉ ਹੈ, ਜਿ ਉਸ ਦੇ ਅਰਥਿ ਕੋਈ ਆਇ ਖੜਾ ਹੋਆ ਅਨਾਥੁ, ਅਰੁ ਸਾਹਿਬ ਕਾ ਨਾਉ ਉਨਿ ਆਇ ਬਾਹਿਆ। ਅਰੁ ਉਸਿ ਸਾਹਿਬ ਕੇ ਅਰਥਿ ਜਿਨਿ ਉਸ ਕੀ ਟਹਲ ਕਰੀ। ਸਾਹਿਬ ਕਾ ਉਨਿ ਅਮਰੁ ਮਨਾਇਆ। ਉਸ ਕੇ ਆਗੇ ਅਧੀਨੁ ਹੋਇ ਖੜਾ ਹੂਆ। ਉਸ ਸਾਹਿਬ ਕੇ ਅਰਥਿ ਉਸ ਆਗੇ ਨਿਵਿਆ, ਉਸ ਕਾ ਅਮਰੁ ਮੰਨਿਆ। ਆਪਣੇ ਸਾਹਿਬ ਕਾ ਸੁ ਪੁਰਖਾ ! ਏਹੀ ਪਰਮੇਸੁਰ ਕਾ ਨਾਮੁ ਹੈ, ਹੋਰ ਕੋਈ ਨਾਹੀ। ਜਿਨਿ ਪਰਮੇਸੁਰ ਕੇ ਅਰਥਿ ਬਡਾਇਆ ਉਨ ਹੀ ਪਰਮੇਸੁਰ ਕਾ ਨਾਮੁ ਲੀਆ। ਪੁਰਖਾ ! ਏਹੀ ਪਰਮੇਸੁਰ ਕਾ ਨਾਮੁ ਸਿਮਰਨੁ ਹੈ। ਉਸ ਊਪਰਿ ਪਰਮੇਸੁਰ ਖੁਸੀ ਹੋਇ ਬਿਦਰਿ ਕੀ ਨਿਆਈ'। ਅਰੁ ਪਰਮੇਸੁਰ ਕੇ ਆਗੇ ਜਿ ਕੋਈ ਭੇਟ ਰਾਖਿ ਕਰਿ ਮਿਲਿਆ ਚਾਹੈ, ਜਿਤੁ ਭੇਟ ਸਾਹਿਬ ਖੁਸੀ ਹੋਇ, ਪੁਰਖਾ ਅੰਗਦਾ ! ਓਹ ਭੇਟ ਸਚੁ ਹੈ। ਜਿ ਮੁਖ ਤੇ ਸਚੁ ਬੋਲੈ, ਕੂੜ ਕੇ ਨਿਕਟਿ ਨਾ ਆਵਈ, ਤਾਂ ਏਹੀ ਭੇਟ ਪਰਮੇਸੁਰ ਕੀ ਹੈ। ਏਤੇ ਭੇਟ ਪਰਮੇਸੁਰ ਖੁਸੀ ਹੋਂਦਾ ਹੈ, ਜਿ ਮੁਖ ਤੇ ਸਚੁ ਬੋਲੀਐ। ਪੁਰਖਾ ! ਜਿਨਿ ਸਚੁ ਬੋਲਿਆ, ਸਚੁ ਕਮਾਇਆ, ਝੂਠ ਕੇ ਨਿਕਟ ਨ ਆਇਆ, ਤਿਸ ਹੀ ਕਉ ਦਰਗਾਹਿ ਮਹਿ ਬੈਸਣ ਕਉ ਜਾਹਗਾ ਮਿਲੀ। ਪੁਰਖਾ ! ਝੂਠੇ ਕਪਟੀ ਕਉ ਦਰਗਾਹ ਮਹਿ ਥਾਉ ਨਾਹੀ। ਸਚੇ ਕਉ ਥਾਉ ਹੈ। ਅਰੁ ਸਾਹਿਬ ਕੇ ਆਗੇ ਜਿ ਕੋਈ ਅਰਦਾਸ ਕੀਆ ਚਾਹੈ, ਜਿ ਭਾਈ ਮੈਂ ਅਰਦਾਸ ਕਰਿ ਕੈ ਸੁਣਾਈ ਸਾਹਿਬ ਪਾਸਿ, ਜਿ ਮੇਰੇ ਊਪਰਿ ਸਾਹਿਬੁ ਖੁਸੀ ਹੋਇ, ਸੁ ਉਹ ਅਰਦਾਸ ਏਹ ਹੈ, ਜਿ ਮਨ ਕੇ ਵਿਖੇ ਸੰਤੋਖੁ ਹੋਇ। ਪਰਾਏ ਹਕਿ ਨ ਛਿਪਈ, ਸੰਤੋਖ ਮਹਿ ਰਹੈ। ਅਰੁ ਜੇਹੀ ਕਿ ਕਿਛੁ ਸਕਤਿ ਹੋਇ, ਤੇਹਾ ਕੁ ਕਿਛੁ ਧਰਮੁ ਕਰਤਾ ਰਹੈ, ਪਰਮੇਸੁਰ ਕੇ ਨਿਮਿਤ ਮੁੜੇ, ਨਾਹੀ। ਕਿਛੁ ਅਪਣੀ ਮਿਹਨਤ ਕਰਿ ਕਰਿ, ਟੁਕੜਾ ਹਰਿ ਕਿਸੀ ਸਾਥਿ ਬਾਂਟਿ ਖਾਈ। ਪਰੁ ਪਰਮੇਸੁਰ ਕੇ ਅਰਥਿ ਹੋਰਤੁ ਨਿਮਿਤ ਨਾ। ਜਿ ਨਿਰੰਤਰਿ ਪਰਮੇਸੁਰ ਕੀ ਨਿਮਿਤਿ ਦੋਇਆ ਕੇ ਘਰਿ ਹੋਇ ਕਰਿ ਬਾਂਟਿ ਖਾਇ, ਓਹ ਧਰਮੁ ਓਸ ਕਾ ਥਾਇ ਪੜਤਾ ਹੈ। ਪੁਰਖਾ ! ਜਿਸਿ ਪਾਸਿ ਏਹ ਅਰਦਾਸ ਹੈ, ਤਾਂ ਏਹ ਅਰਦਾਸ ਸਾਹਿਬ ਕਉ ਖੁਸਿਆਵਤੀ ਹੈ। ਜਿਨਿ ਏਹ ਅਰਦਾਸ ਸਾਹਿਬ ਅਗੇ ਕੀਤੀ, ਤਾਂ ਏਹ ਅਰਦਾਸ ਸਾਹਿਬੁ ਸੁਨਤਾ ਹੈ, ਅਰੁ ਏਹ ਅਰਦਾਸ ਸਾਹਿਬ ਕਉ ਖੁਸਿ ਆਵਤੀ ਹੈ। ਤਬ ਏਹ ਅਰਦਾਸ ਸੁਣਿ ਕਰਿ ਸਾਹਿਬੁ ਤਿਸ ਕਉ ਆਪਣੇ ਨਿਕਟ ਬੁਲਾਵਤਾ ਹੈ, ਆਪਣੇ ਨਿਜੀਕਿ ਲੇ ਬੈਠਾਵਤਾ ਹੈ, ਅਰੁ ਤਿਸਿ ਸੇਵਕ ਊਪਰਿ ਸਾਹਿਬੁ ਖੁਸੀ ਹੋਤਾ ਹੈ। ਅਰੁ ਪੁਰਖਾ ! ਓਹੁ ਜਿ ਸਾਹਿਬ ਹੈ, ਸਿ ਵਡਾ ਦਾਤਾ ਹੈ। ਉਸ ਕੀ ਦਰਗਾਹ ਤੇ ਖਾਲੀ ਕੋਈ ਨਾਹੀ। ਜਿਉਂ ਜਿਉਂ ਰਚਨਾ ਸਾਹਿਬ ਰਚੀ ਹੈ, ਤਿਉਂ ਸਭਨਾ ਕਉ ਪਹੁਚਾਵਤਾ ਹੈ, ਜਹਾਂ ਜਹਾਂ ਸਾਹਿਬ ਦੀਆ ਹੈ, ਜਿਸ ਕਿਸੀ ਕਉ ਸਾਹਿਬੁ ਗ੍ਰਾਸੁ ਪਹੁਚਾਵਤਾ ਹੈ, ਤਹਾਂ ਹੀ ਤਹਾਂ ਸਾਹਿਬ ਕਾ ਨਿਵਾਸੁ ਹੈ। ਐਸੀ ਉਸ ਕੀ ਦਰਗਾਹ ਹੈ। ਐਸਾ ਹੀ ਓਹੁ ਸਾਹਿਬੁ ਹੈ। ਪੁਰਖਾ ਅੰਗਦਾ ! ਉਹੁ ਸਾਹਿਬੁ ਸਾਚਾ ਐਸਾ ਹੈ।"

(vii) ਅਲਖ ਅਪਾਰ ਅਗਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨਾ ਭਰਮਾ ॥੧॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਲੋਗਹੁ ! ਉਸ ਕਾ ਕਵਨੁ ਰੂਪ ਬਰਨੀਏ ? ਜੀ, ਉਹੁ ਜਿ ਹੈ, ਸਿ ਅਲਖੁ ਪੁਰਖੁ ਹੈ, ਲਖਿਆ ਨਾਹੀ ਜਾਤਾ। ਉਹ ਅਪਾਰੁ ਹੈ, ਉਸ ਕਾ ਪਾਰੁ ਨਾਹੀ ਪਾਇਆ ਜਾਤਾ। ਓਹ ਜਿ ਹੈ, ਅਗੰਮੁ ਹੈ, ਉਸ ਕੇ ਪਾਵਣੇ ਕਾ ਕਿਸੀ ਕਾ ਗੰਮੁ ਸਕਤਿ ਨਾਹੀ। ਅਰੁ ਉਹੁ ਜਿ ਹੈ, ਸੁ ਅਗੋਚਰ ਹੈ। ਕਿਸੀ

ਕੇ ਪਾਵਣੇ ਗੋਚਰਾ ਨਾਹੀ। ਅਰੁ ਨਾ ਉਸ ਕਉ ਕਾਲੁ ਹੈ, ਨਾ ਉਸ ਕਉ ਕਰਮ ਕੀ ਰੇਖਿਆ ਹੈ, ਉਹ ਅਲੇਖੁ ਪੁਰਖੁ ਹੈ। ਨਾ ਉਸ ਕਉ ਜਾਤਿ ਹੈ, ਨ ਜਨਮੁ ਹੈ, ਓਹੁ ਅਜਾਤੀ, ਅਜੂਨੀ ਹੈ, ਅਸੰਭੂ ਨਾਥੁ ਹੈ। ਨ ਤਿਸ ਕਉ ਭਉ ਹੈ, ਨ ਭਰਮੁ ਹੈ। ਪਰੁ ਰੇ ਬਾਬਾ! ਓਹੁ ਜਿ ਸਚਾ ਸਚਿਆਰੁ ਕਹੀਤਾ ਹੈ, ਉਸ ਹੀ ਵਿਟਹੁ ਕੁਰਬਾਨੁ ਜਾਈਐ। ਨਾ ਓਸ ਕਾ ਕਿਛੁ ਰੂਪੁ ਹੈ, ਨ ਓਹੁ ਕਿਸੀ ਜੇਹਾ ਹੈ, ਅਰੁ ਨਾ ਉਸਿ ਜੈਸਾ ਕੋਈ ਹੈ। ਉਸ ਕਾ ਵਰਨੁ ਕੋਈ ਨਾਹੀ ਜਾਣੀਤਾ, ਜਿ ਕਿਆ ਹੈ। ਪਰੁ ਸਾਧ ਕੇ ਸਬਦਿ ਪਾਇਆ ਜਾਤਾ ਹੈ ਬਾਬਾ ਰੇ। ਜਉ ਸਤਿਵਾਦੀ ਹੋਇ, ਤਉ ਉਸ ਕਉ ਨਾਉ ਨੀਸਾਨੁ ਮਿਲੈ।"

(viii) ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥
ਸੁਣਿ ਸੁਣਿ ਸਿਖ ਹਮਾਰੀ ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ! ਏਹ ਜਿ ਦੇਹੀ ਹੈ, ਸੁ ਸੁਖਾਲੀ ਰਹਿਆ ਚਾਹਦੀ ਹੈ, ਜਿ ਕਿਵੈ ਹੀ ਹਉ ਸੁਖਾਲੀ ਰਹਾਂ, ਛਾਦਨੁ ਭੋਜਨੁ ਸੁਖੀ ਪਹੁਚੇ, ਦੁਖੁ ਕੋਈ ਪ੍ਰਾਪਤਿ ਹੋਵੈ ਨਾਹੀ, ਤਾਂ ਭਲਾ ਹੋਵੈ। ਪਰ ਪੁਰਖਾ! ਏਸ ਮਨੁਖ ਦਾ ਏਹੁ ਜਿ ਜੀਵਣਾ, ਸੁ ਸੁਪਨੇ ਦੀ ਬਾਜੀ ਹੈ। ਤਿਸੁ ਸੁਪਨੇ ਦੀ ਬਾਜੀ ਦੇ ਤਾਂਈ ਇਸੁ ਕਾਇਆ ਨੂੰ ਐਸੇ ਛਾਦਨ ਭੋਜਨ ਕਿਆ ਦੇਣੇ ਹੈ। ਪੁਰਖਹੁ! ਖਾਣੇ ਦੇ ਸਾਦਿ ਕਰਿ ਕਰਿ ਅਰੁ ਪੈਨ੍ਹਣੇ ਦੇ ਰੰਗਿ ਕਰਿ ਏਹ ਕਾਇਆ ਗਰਬ ਨੋ ਪ੍ਰਾਪਤਿ ਹੋਂਦੀ ਹੈ। ਕਹਦੀ ਹੈ, ਜਿ ਹਉ ਭਲੀ ਹਾਂ। ਸੁ ਤਿਸੁ ਗਰਬਿ ਕਰਿ ਕਰਿ ਕਾਇਆ ਨਰਕਿ ਜਾਂਦੀ ਹੈ। ਲਬਿ ਅਰੁ ਲੋਭਿ ਕਰਿ ਕਰਿ, ਏਹ ਜੀਉ ਕੂੜੁ ਕਮਾਵਤਾ ਹੈ। ਸੁ ਏਹੁ ਜੀਉ ਤਿਸੁ ਕੇ ਭਾਰਿ ਕਰਿ ਕਰਿ ਡੂਬਤਾ ਹੈ। ਏਹ ਕਾਇਆ ਜਿ ਹੈ, ਸੁ ਕੈਸੀ ਹੈ? ਜਿਉਂ ਧਰਤੀ ਉਪਰਿ ਧੂੜਿ ਪੜੀ ਰੁਲਤੀ ਹੈ। ਜਬ ਏਸੁ ਬੀਚ ਤੇ ਸਾਸੁ ਖੇਲੁ ਜਾਇਗਾ, ਤਬ ਏਹ ਦੇਹੀ ਧਰਤੀ ਉਪਰਿ ਪੜੀ ਰੁਲੈਗੀ। ਤਬ ਤਿਸੁ ਦੇਹੀ ਕਉ ਕਿਆ ਸੀਗਾਰੁ ਕਰਨਾ ਹੈ? ਅਰ ਏਸੁ ਜੀਅ ਕਉ ਮੈ ਕਹਤਾ ਹੌਂ ਜਿ ਰੇ ਮੇਰੇ ਜੀਅ! ਜਿ ਕਿਛੁ ਤੂ ਸੁਕ੍ਰਿਤ ਕਰਿ ਲੇਹਿਗਾ, ਸੁ ਤੇਰੇ ਕਾਮਿ ਆਵੇਗਾ, ਅਵਰੁ ਖਾਧਾ ਪੀਤਾ ਪੈਧਾ ਤੇਰੇ ਕਿਸੀ ਕਾਮਿ ਨਾਹੀ। ਰੇ ਮਨਾ! ਇਸੁ ਧਨ ਬੀਂ ਸੁਕ੍ਰਿਤੁ ਕੀਆ ਕਾਮਿ ਆਵੇਗਾ। ਪੈਨਣਾ ਖਾਣਾ ਤੇਰੇ ਕਾਮਿ ਨ ਆਵੈਗਾ। ਜਿ ਕਿਛੁ ਪੈਨ੍ਹਣੇ ਖਾਣੇ ਉਪਰਿ ਲਗਾਵਤਾ ਹੈ, ਸੁ ਏਤਨੇ ਕਾ ਤੂ ਸੁਕ੍ਰਿਤੁ ਕਰਿ ਲੇਹਿ। ਰੇ ਜੀਅੜੇ! ਜੇ ਤੂ ਸੁਕ੍ਰਿਤੁ ਕਰਤਾ ਚਲਹਿਗਾ, ਤਬ ਤੁਝ ਕਉ ਫਿਰਿ ਆਵਣੇ ਕੀ ਵਾਰੀ ਨ ਹੋਇਗੀ। ਅਰੁ ਜੇ ਤੂ ਪੈਨ੍ਹਤਾ ਖਾਤਾ ਚਲਹਿਗਾ, ਤਬ ਹਿਰਸ ਕਾ ਲੀਆ ਜਨਮਹਿਗਾ ਅਰੁ ਮਰਹਿਗਾ, ਵਾਰੀ ਤੇਰੀ ਨ ਮਿਟੈਗੀ। ਅਰੁ ਸੁਕ੍ਰਿਤ ਕਰਤੇ, ਤੇਰੀ ਵਾਰੀ ਮਿਟਿ ਜਾਇਗੀ।"

ਇਹ ਸਾਰੇ ਪਰਮਾਰਥ ਕਿੰਨੇ ਭਾਵ-ਪੂਰਤ, ਸਿਧੇ, ਸਰਲ, ਸਪਸ਼ਟ, ਗੰਭੀਰ ਤੇ ਰੋਚਿਕ ਹਨ। ਕਿਤੇ ਕਿਤੇ ਅਰਥਾਂ ਨਾਲ ਮਤਿਭੇਦ ਹੋ ਸਕਦਾ ਹੈ ਪਰ ਇਹ ਜ਼ਰੂਰੀ ਹੈ ਤੇ ਸਦਾ ਰਹੇਗਾ। ਇਸ ਗਲ ਦਾ ਇਹਨਾਂ ਵਿਆਖਿਆਕਾਰਾਂ ਦੀ ਇਆਨਤਦਾਰੀ ਤੇ ਸੁਹਿਰਦਤਾ ਉਤੇ ਕੋਈ ਪ੍ਰਭਾਵ ਨਹੀਂ ਪੈਂਦਾ। ਇਹਨਾਂ ਪਰਮਾਰਥਾਂ ਦਾ ਉਦੇਸ਼ ਕੇਵਲ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਸਿਧਾਂਤਾਂ ਨੂੰ ਸਮਝਣਾ ਹੈ। ਇਸ ਜਨਮ-ਸਾਖੀ ਦਾ ਉਦੇਸ਼ ਮਨੁਖਤਾ ਦੀ ਕਲਿਆਨ ਹੈ। ਇਹ ਗਲ ਕਹਿਣ ਦੀ ਲੋੜ ਨਹੀਂ ਹੈ ਕਿ ਐਸੀ ਰਚਨਾ ਕੋਈ ਗੁਰੂ-ਪਿਆਰ ਤੇ ਸ਼ਰਧਾ ਵਿਚ ਡੁਬ ਕੇ ਹੀ ਕਰ ਸਕਦਾ ਹੈ।

# ਜਨਮ-ਸਾਖੀ ਮਿਹਰਬਾਨ — ਇਕ ਮੁਲੰਕਣ

—ਪ੍ਰੋ: ਦੀਵਾਨ ਸਿੰਘ

## ਰਚਨਾ ਕਾਲ :—

ਪੁਰਾਤਨ ਜਨਮ-ਸਾਖੀ (ਸੰਪਾਦਿਤ ਭਾਈ ਵੀਰ ਸਿੰਘ) ਅਤੇ ਜਨਮ-ਸਾਖੀ ਮਿਹਰਬਾਨ ਸਮਕਾਲੀ ਰਚਨਾਵਾਂ ਹਨ। ਦੁਹਾਂ ਦਾ ਰਚਨਾ ਕਾਲ ਗੁਰੂ ਹਰ ਗੋਬਿੰਦ ਸਾਹਿਬ ਦਾ ਜੀਵਨ-ਸਮਾਂ ਪ੍ਰਤੀਤ ਹੁੰਦਾ ਹੈ। ਜਿਥੇ ਭਾਈ ਵੀਰ ਸਿੰਘ ਨੇ ਪੁਰਾਤਨ ਜਨਮ-ਸਾਖੀ ਦੀ ਰਚਣ-ਮਿਤੀ, ਕਈ ਹਿਸਾਬ ਕਿਤਾਬ ਲਗਾ ਕੇ, ੧੬੩੫ ਈ: ਨਿਸਚਿਤ ਕੀਤੀ ਹੈ, ਉਥੇ ਜਨਮ-ਸਾਖੀ ਮਿਹਰਬਾਨ ਦੀ ਰਚਣ-ਮਿਤੀ ਬਾਰੇ ਕੇਵਲ ਅਨੁਮਾਨ ਹੀ ਹੈ। ਮਿਹਰਬਾਨ ੧੫੮੧ ਈ: ਵਿਚ ਜੰਮਿਆ ਤੇ ੧੬੩੯ ਈ:[1] ਵਿਚ ਕਾਲ ਵਸ ਹੋਇਆ। ਸੋ ਇਹ ਰਚਨਾ ਅਵੱਸ਼ ੧੬੩੯ ਈ: ਤੋਂ ਪਹਿਲਾਂ ਦੀ ਹੈ। ਪਰੰਤੂ ਇਸ ਜਨਮ-ਸਾਖੀ ਦੀ ਪਹਿਲੀ ਸੰਚੀ ਵਿਚ ਇਹ ਵਿਚਾਰ ਕਿ ਇਹ ਰਚਨਾ ੧੬੧੮ ਈ: ਤੋਂ ਵੀ ਪਹਿਲਾਂ ਦੀ ਹੈ, ਸੰਦੇਹ ਦਾ ਪਾਤਰ ਹੈ। ਸੰਨ ੧੬੧੮ ਈ: ਪ੍ਰਿਥੀ ਚੰਦ, (ਮਿਹਰਬਾਨ ਦੇ ਪਿਤਾ) ਦੇ ਦੇਹਾਂਤ ਦੀ ਤਾਰੀਖ ਹੈ। 'ਗੋਸ਼ਟਾਂ ਮਿਹਰਬਾਨ ਜੀ ਦੀਆਂ' ਹਰਿਤ ਹਰਿ ਜੀ (ਸਪੁਤਰ ਮਿਹਰਬਾਨ) ਦੇ ਹੇਠ ਲਿਖੇ ਕਥਨ ਉਤੇ ਇਹ ਵਿਚਾਰ ਆਧਾਰਿਤ ਕੀਤਾ ਗਿਆ ਹੈ :

"ਅਰ ਸਭਨਾਂ ਗੁਰਾਂ ਦੀਆਂ ਗੋਸਟੀ ਅਰ ਸਭਨਾਂ ਭਗਤਾਂ ਦੀਆਂ ਗੋਸਟੀ ਗੁਰੂ ਸਲਾਮਤੀ ਹੋਂਦੇ ਹੀ ਹੋਈਆਂ ਥੀ"'——ਕਬੀਰ ਗੁਸਾਈਂ ਦੀਆਂ ਗੋਸਟੀ ਭਈ ਥੀਆਂ, ਤਿਸੇ ਥੀ ਪੀਛੇ ਅਉਰ ਸਭ ਗੋਸਟਿ ਹੋਈਆਂ।"

ਇਸ ਕਥਨ ਵਿਚ ਆਏ ਸ਼ਬਦ 'ਗੁਰੂ' ਤੋਂ ਭਾਵ ਸੰਪਾਦਿਕ ਨੇ ਪ੍ਰਿਥੀ ਚੰਦ ਲਿਆ ਹੈ। ਪਰ ਇਹ ਗੁਰੂ ਪਦ, ਪ੍ਰਿਥੀ ਚੰਦ ਦੀ ਸੰਤਾਨ ਤੇ ਸ਼ਰਧਾਲੂਆਂ ਨੇ ਮਿਹਰਬਾਨ ਵਾਸਤੇ ਵੀ ਵਰਤਿਆ ਹੈ। ਇਸ ਲਈ ਇਸ ਕਥਨ ਤੋਂ ਆਵੱਸ਼ਕ ਸੰਕੇਤ ਪ੍ਰਿਥੀ ਚੰਦ ਬਾਰੇ ਨਿਸਚਤ ਨਹੀਂ ਹੁੰਦਾ। ਐਵੇਂ ਇਕ ਅਨੁਮਾਨ ਹੀ ਹੈ। ਸਗੋਂ ਵਧੇਰੇ ਸੰਭਾਵਨਾ ਇਸ ਕਥਨ ਵਿਚ ਗੋਸ਼ਟੀਆਂ ਦੇ ਲੇਖਕ ਮਿਹਰਬਾਨ ਵਲ ਸੰਕੇਤ ਹੋਣ ਦੀ ਹੈ।[2]

ਫਿਰ ਵੀ, ਨਿਰਸੰਦੇਹ, ਜਨਮ-ਸਾਖੀ ਮਿਹਰਬਾਨ ਪੰਜਾਬੀ ਸਾਹਿਤ ਦੀਆਂ ਸਭ ਤੋਂ ਪੁਰਾਤਨ ਅਤੇ ਪ੍ਰਮਾਣਿਕ ਗੱਦ,-ਰਚਨਾਵਾਂ ਵਿਚੋਂ ਹੈ। ਇਹ ਗੱਲ ਇਸ ਦੀ ਵਿਸ਼ੇਸ਼ ਮਹੱਤਤਾ ਦੀ ਸੂਚਕ ਹੈ।

## ਲੇਖਕ ਕੌਣ ਸੀ (ਕਰਤ੍ਰਿਤਵ ਬਾਰੇ ਵਿਚਾਰ):—

ਜਨਮ-ਸਾਖੀ ਮਿਹਰਬਾਨ ਤਿੰਨ ਭਾਗਾਂ ਵਿਚ ਵੰਡੀ ਹੋਈ ਹੈ। ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਨੇ ਪਹਿਲਾ ਭਾਗ ਜਿਸ ਦਾ ਨਾਂ 'ਪੋਥੀ ਸਚਖੰਡ' ਵੀ ਹੈ, ੧੯੬੨ ਵਿਚ ਛਾਪਿਆ ਸੀ। ਦੂਜਾ ਤੇ ਤੀਜਾ ਭਾਗ ਜਿਨ੍ਹਾਂ ਦੇ

---

[1]ਜਨਮ-ਸਾਖੀ ਮਿਹਰਬਾਨ, ਭਾਗ ਪਹਿਲਾ, ਪ੍ਰਕਾਸ਼ਿਤ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਜ, ਅੰਮ੍ਰਿਤਸਰ — ਦੀ ਭੂਮਕਾ ਦਾ ਪਹਿਲਾ ਲੇਖ ਸੰਪਾਦਿਕ ਵਲੋਂ ਮਿਹਰਬਾਨ ਦੇ ਜੀਵਨ ਬਾਰੇ ਹੈ, ਉਸ ਵਿਚ ਮਿਹਰਬਾਨ ਦਾ ਦੇਹਾਂਤ ੧੬੯੬ ਦਾ ਮੰਨਿਆ ਹੈ, ਪੰਨਾ ੧੨। ਜਿਸ ਅਨੁਸਾਰ ਈਸਵੀ ਸੰਨ ੧੬੩੯ ਬਣਦਾ ਹੈ, ਨਾ ਕਿ ੧੬੪੦। [2]ਪੂਰਵ ਕਥਿਤ ਪੰਨਾ ੬।

ਨਾਮ 'ਪੋਥੀ ਹਰਿ ਜੀ' ਤੇ 'ਪੋਥੀ ਚਤਰਭੁਜ' ਹਨ, ਇਕੱਠੇ ਕਰਕੇ ਹੁਣ (੧੯੬੯ ਵਿਚ) ਇਕੋ ਸੰਚੀ, ਸਿਰਲੇਖ ਸੰਚੀ ਦੂਜੀ ਹੇਠ, ਛਾਪੇ ਜਾ ਰਹੇ ਹਨ। ਤਿੰਨਾਂ ਪੋਥੀਆਂ ਦਾ ਲਿਖਾਰੀ (ਕਾਤਬ) ਇਕੋ ਵਿਅਕਤੀ, ਕੇਸੋ ਦਾਸ ਬ੍ਰਹਮਣ ਸੀ। ਜਿਥੇ ਪੋਥੀ ਸਚਖੰਡ ਦੀ ਰਚਨਾ ਦਾ ਸਮਾਂ ਅਨਿਸਚਿਤ ਹੈ, ਦੂਜੀ ਤੇ ਤੀਜੀ ਪੋਥੀ ਦਾ ਰਚਨ ਸਮਾਂ (ਅਸਲ ਵਿਚ ਲਿਖਤ-ਸਮਾਂ) ਅੰਦਰਲੀ ਗਵਾਹੀ ਤੋਂ ਨਿਸਚਿਤ ਹੋ ਜਾਂਦਾ ਹੈ, ਅਰਥਾਤ ੧੬੫੦ ਈ: ਅਤੇ ੧੬੫੧ ਈ:, ਕ੍ਰਮਵਾਰ। ਹਰਿ ਜੀ ਤੇ ਚਤੁਰਭੁਜ ਮਿਹਰਬਾਨ ਦੇ ਪੁਤਰ ਸਨ ਅਤੇ ਆਪਣੇ ਪਿਤਾ ਦੀ ਆਰੰਭੀ ਰਚਨਾ ਨੂੰ ਨਾ ਕੇਵਲ ਉਹਨਾਂ ਸੰਪੂਰਨ ਕੀਤਾ, ਸਗੋਂ ਸੁਰਖਿਅਤ ਵੀ ਕੀਤਾ।

ਹੈਰਾਨੀ ਹੈ ਕਿ ਇਕੋ ਵਿਸ਼ੇ ਅਰਥਾਤ ਗੁਰੂ ਨਾਨਕ ਦੇਵ ਜੀ ਦਾ ਜੀਵਨ-ਚਰਿਤ੍ਰ ਦੀ ਸੰਜੁਗਤ ਪਰਕਾਰ ਦੀ ਰਚਨਾ ਦੇ ਲੇਖਕ ਤਿੰਨ ਮੰਨੇ ਜਾਣ। ਅਸਲ ਪੋਥੀਆਂ ਐਸ ਵੇਲੇ ਅਲੋਪ ਹਨ। ਜਿਹਨਾਂ ਹਥ-ਲਿਖਤਾਂ ਨੂੰ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਜ, ਅੰਮ੍ਰਿਤਸਰ, ਨੇ ਆਪਣੇ ਪ੍ਰਕਾਸ਼ਨ ਦਾ ਆਧਾਰ ਬਣਾਇਆ ਹੈ, ਇਹ ਅਸਲ ਤੋਂ ਸੰਨ ੧੮੨੮ ਈ: (ਰਣਜੀਤ ਸਿੰਘ ਕਾਲ) ਵਿਚ ਕੀਤਾ ਹੋਇਆ ਉਤਾਰਾ ਹਨ। ਤੀਜੀ ਪੋਥੀ ਅਰਥਾਤ 'ਪੋਥੀ ਚਤੁਰਭੁਜ' ਦੇ ਅੰਤ ਵਿਚ (ਸੰਪਾਦਿਤ ਪੁਸਤਕ, ਸੰਚੀ ਦੂਜੀ ਦੇ ਪੰਨਾ ੬੨੪ ਉਤੇ) ਅੰਤ-ਬਚਨੀ ਵਜੋਂ ਇਹ ਕਥਨ ਦਰਜ ਹੈ :—

"੧ੴ ਸਤਿਗੁਰੂ ਪ੍ਰਸਾਦਿ ॥ ਸੰਬਤ ੧੭੦੮। ਵੈਸਾਖ ਵਦੀ ਏਕਮ ॥੧॥ ਨੂੰ ਚਤਰਭੇਜ ਪੋਥੀ ਪੂਰੀ ਹੋਈ; ਵਚਨਿ ਸ੍ਰੀ ਗੁਰੂ ਮਿਹਰਬਾਨ ਦੇ ਲਿਖਾਈ ਜੀ। ਲਿਖੀ ਭਾਈ ਕੇਸੋ ਦਾਸ ਬ੍ਰਹਮਣ, ਸੇਵਕ ਗੁਰੂ ਦਾ ਪੂਰੀ ਹੋਈ। ੭੪ ਗੋਸਟੀ ਲਿਖੀਆਂ......ਗੁਲਾਮ ਚਤਰਭੇਜ ਕਾ ਸਾਸ ਸਾਸ ਕਾ ਪੈਰੀ ਪਵਣਾ ਵਾਰਣਾ। ਗੁਰੂ ਕੇ ਹੁਕਮ ਨਾਲਿ ਪੋਥੀ ਸੋਧੀ।........."

ਇਸ ਕਥਨ ਵਿਚ ਦੋ ਵਾਕ ਇਸ ਰਚਨਾ ਦਾ ਕਰਤ੍ਰਿਤਵ (authorship) ਨਿਸਚਿਤ ਕਰਨ ਲਈ ਭਾਵਪੂਰਤ ਹਨ।

੧. "ਵਚਨਿ ਸ੍ਰੀ ਗੁਰੂ ਮਿਹਰਬਾਨ ਦੇ ਲਿਖਾਈ ਜੀ।"

੨, ਗੁਰੂ ਕੇ ਹੁਕਮ ਨਾਲ ਪੋਥੀ ਸੋਧੀ।

ਏਸੇ ਤਰ੍ਹਾਂ 'ਹਰਿ ਜੀ ਪੋਥੀ' ਦੇ ਅੰਤ ਵਿਚ ਲਿਖਿਆ ਹੈ (ਸੰਪਾਦਿਤ ਪੁਸਤਕ 'ਸੰਚੀ ਦੂਜੀ' ਦੇ ਪੰਨਾ ੩੫੭ ਉਤੇ) ਸਮਾਪਤੀ ਬਚਨ ਵਜੋਂ —

"ਆਦਿ ਪੋਥੀ ਸਚਖੰਡ ॥੧੬੭॥ ਇਕੁ ਸਉ ਸਤਾਹਟਿ ਗੋਸਟੀ ਕੀ। ਤਿਸੁ ਤੇ ਅਗੇ ਹਰਿ ਜੀ ਪੋਥੀ ਦੂਸਰੀ ॥੨॥ ॥੬੧॥ ਇਕਾਹਟਿ ਗੋਸਟੀ ਕੀ।......ਆਇਤਵਾਰ ਮਹਮਦੀ ਪੁਰ ਹਰਿ ਜੀ ਪੋਥੀ ਸੰਪੂਰਨ ਹੋਈ ਗੋਸਟੀ ॥੬੧॥ ਭਾਈ ਕੇਸੋ ਦਾਸ ਬ੍ਰਹਮਣ ਦੀ ਅਖਰੀ ਲਿਖੀ। ਗੁਰੂ ਮਨਸਾ ਪੂਰੀ ਕੀਤੀ......"

ਇਸ ਕਥਨ ਵਿਚ ਵੀ ਇਹ ਜ਼ਰੂਰੀ ਧਿਆਨ ਗੋਚਰ ਹੈ :—

"ਗੁਰੂ ਮਨਸਾ ਪੂਰੀ ਕੀਤੀ।"

ਇਸ ਦਾ ਭਾਵ ਹੈ, ਗੁਰੂ ਦੀ ਇਛਾ (ਆਸਾਂ) ਪੂਰੀ ਕੀਤੀ, ਨਾਕਿ ਗੁਰੂ ਨੇ (ਸਾਡੀ) ਮਨਸਾ ਪੂਰੀ ਕੀਤੀ। ਉਪਰੋਕਤ ਦੋਹਾਂ ਕਥਨਾਂ ਵਿਚੋਂ ਚੁਣੇ ਤਿੰਨਾਂ ਵਾਕਾਂ ਨੂੰ ਜੇਕਰ ਗਹੁ ਨਾਲ ਵਿਚਾਰੀਏ ਤਾਂ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਪੋਥੀ ਸਚਖੰਡ ਅਤੇ ਦੂਜੀ ਤੇ ਤੀਜੀ ਪੋਥੀ (ਹਰਿ ਜੀ ਤੇ ਚਤਰਭੁਜ ਵਾਲੀ) ਤਿੰਨਾਂ ਦਾ ਲੇਖਕ ਮਿਹਰਬਾਨ ਸੀ। ਪਹਿਲੀ ਪੋਥੀ ਉਸ ਨੇ ਆਪ ਸੋਧੀ ਤੇ ਲਿਖਵਾਈ ਪਰ ਬਾਕੀ ਦੋਹਾਂ ਪੋਥੀਆਂ ਦਾ ਕੰਮ ਉਹ ਸਿਰੇ ਨਾ ਚਾੜ੍ਹ ਸਕਿਆ, ਇਸ

ਲਈ ਇਹ ਕੰਮ ਉਸ ਨੇ ਆਪਣੇ ਦੋਹਾਂ ਪੁਤਰਾਂ ਦੇ ਸਪੁਰਦ ਕੀਤਾ, ਜੋ ਉਹਨਾਂ ਨੇ ਉਸ ਦੇ ਦੇਹਾਂਤ ਉਪ੍ਰੰਤ ੧੬੫੦ ਤੇ ਤੇ ੧੬੫੧ ਈ: ਵਿਚ ਸੰਪੂਰਨ ਕੀਤਾ। ਇਉਂ ਜਾਪਦਾ ਹੈ ਕਿ ਮਿਹਰਬਾਨ ਨੇ ਗੋਸ਼ਟੀਆਂ ਮੁਢਲੀ ਲਿਖਤ ਜਾਂ ਖਰੜਿਆਂ (rough notes) ਦੇ ਰੂਪ ਵਿਚ ਆਪਣੇ ਪੁਤਰਾਂ ਦੇ ਹਵਾਲੇ ਕੀਤੀਆਂ ਸਨ, ਜਿਨ੍ਹਾਂ ਨੂੰ ਸੋਧ ਕੇ ਲਿਖਵਾਣ ਦੀ ਲੋੜ ਸੀ। ਕੁਲ ਗੋਸ਼ਟੀਆਂ ੧੬੭ ਜਮਾਂ ੬੧ ਜਮਾਂ ੭੪=੩੦੨, ਸਾਰੀਆਂ ਇਕੋ ਵਿਸ਼ੇ-ਕ੍ਰਮ, ਵਿਚਾਰ-ਲੜੀ ਜਾਂ ਜੀਵਨ-ਇਤਿਹਾਸ ਨੂੰ ਪਰਗਟ ਕਰਨ ਵਾਲੀਆਂ ਹਨ ਅਤੇ ਇਕੋ ਲਿਖਣ-ਢੰਗ ਅਤੇ ਸ਼ੈਲੀ ਦੀਆਂ ਸੂਚਕ ਹਨ। ਇਹ ਸਭ ਮਿਹਰਬਾਨ ਦੀ ਕਲਮ ਦਾ ਚਮਤਕਾਰ ਹੈ। ਹਰਿ ਜੀ ਜਾਂ ਚਤਰਭੁਜ ਦਾ ਉਸੇ ਪਧਰ ਦੀ ਰਚਨਾ ਕਰ ਸਕਣਾ ਜੋ ਮਹਰਬਾਨ ਦਾ ਸੀ, ਜੇ ਅਸੰਭਵ ਨਹੀਂ ਤਾਂ ਅਤੀ ਕਠਨ ਜ਼ਰੂਰ ਹੈ।

ਮਿਹਰਬਾਨ ਦੇ ਜੀਵਨ ਦੇ ਅੰਤਲੇ ੨੦ ਸਾਲ ਸਫ਼ਰ ਦੀ ਹਾਲਤ ਵਿਚ ਬਿਤੀਤ ਹੋਏ ਸਿੱਧ ਹੁੰਦੇ ਹਨ।* ਕਾਂਗੜੇ ਦੀਆਂ ਰਿਆਸਤਾਂ ਅਤੇ ਮੈਦਾਨੀ ਇਲਾਕੇ ਦੀ ਯਾਤਰਾ ਵਿਚ ਉਸ ਦੇ ਕਾਫ਼ੀ ਸਾਲ ਬੀਤੇ ਅਤੇ ਅਖੀਰ ਤੇ ਆਪਣੇ ਰਿਹਾਇਸ਼ੀ ਪਿੰਡ ਮੁਹੰਮਦਪੁਰੀ (ਤਹਿਸੀਲ ਕਸੂਰ) ਵਿਚ ਹੀ ਦੇਹਾਂਤ ਹੋਇਆ। ਇਸ ਲਈ ਅਨੁਮਾਨ ਹੈ ਕਿ ਉਸ ਨੂੰ ਦੂਜੀ ਤੇ ਤੀਜੀ ਪੋਥੀ ਦੇ ਸੋਧਣ ਤੇ ਲਿਖਵਾਣ ਦਾ ਸਮਾਂ ਨਹੀਂ ਸੀ ਮਿਲ ਸਕਿਆ। ਹਥ-ਲਿਖਤ ਤਵਾਰੀਖਿ ਸਿੱਖਾਂ (ਖੁਸ਼ਵਕਤ ਰਾਏ) ਅਤੇ ਮਹਾਨ ਕੋਸ਼ (ਭਾਈ ਕਾਹਨ ਸਿੰਘ) ਦੇ ਹਵਾਲੇ ਨਾਲ, ਡਾ: ਕਿਰਪਾਲ ਸਿੰਘ ਭੂਮਿਕਾ ਵਿਚ ਲਿਖਦਾ ਹੈ ਕਿ ੧੫੯੫ ਈ: ਵਿਚ ਜਦ ਗੁਰੂ ਹਰਿ ਗੋਬਿੰਦ ਜੀ ਦਾ ਜਨਮ ਹੋਇਆ ਤਾਂ ਪ੍ਰਿਥੀ ਚੰਦ ਗੁਰ-ਗੱਦੀ ਵਲੋਂ ਨਿਰਾਸ ਹੋ ਕੇ ਆਪਣੇ ਸਹੁਰੇ ਪਿੰਡ ਹੇਹਰ (ਜ਼ਿਲਾ ਲਾਹੌਰ) ਜਾ ਵਸਿਆ ਸੀ। ਉਦੋਂ ਤੋਂ ਹੀ ਪ੍ਰਿਥੀ ਚੰਦ ਧੜੇ ਦਾ ਅੰਮ੍ਰਿਤਸਰ ਵਿਚੋਂ ਜ਼ੋਰ ਘਟਣਾ ਸ਼ੁਰੂ ਹੋ ਗਿਆ ਸੀ। ਫਿਰ ਜਦੋਂ ਗੁਰੂ ਹਰ ਗੋਬਿੰਦ ਸਾਹਿਬ ਨੇ ਗਵਾਲੀਅਰ ਕਿਲ੍ਹੇ ਤੋਂ ਵਾਪਸ ਆ ਕੇ ਆਪਣੀ ਸ਼ਕਤੀ ਭਰਪੂਰ ਕੀਤੀ ਤਾਂ ਇਹ ਪ੍ਰਿਥੀ ਚੰਦ-ਮਿਹਰਬਾਨ ਧੜਾ ਹੋਰ ਵੀ ਭੈ-ਭੀਤ ਹੋ ਕੇ ਇਧਰ ਉਧਰ ਪਹਾੜੀ ਇਲਾਕਿਆਂ ਦੀ ਓਟ ਲੈਣ ਲਗਾ ਹੋਵੇਗਾ। ਸੋ ਅਜੇਹੇ ਹਾਲਾਤ ਵਿਚ ਮਿਹਰਬਾਨ ਨੂੰ ਵਿਹਲ ਕਿਵੇਂ ਮਿਲ ਸਕਦੀ ਸੀ।

—੨—

ਜਨਮ-ਸਾਖੀ ਮਿਹਰਬਾਨ ਦੀ ਮਹੱਤਾ ਹੇਠ ਲਿਖੇ ਪੱਖਾਂ ਤੋਂ ਨਿਸਚਿਤ ਕੀਤੀ ਜਾ ਸਕਦੀ ਹੈ।

(੧) ਧਾਰਮਿਕ।
(੨) ਅਧਿਆਤਮਕ।
(੩) ਸਾਹਿਤਕ।

ਅਸੀਂ ਇਹਨਾਂ ਤਿੰਨਾਂ ਪੱਖਾਂ ਨੂੰ ਕ੍ਰਮਵਾਰ ਵਿਚਾਰਦੇ ਹਾਂ :—

### ਧਾਰਮਿਕ—

ਮਿਹਰਬਾਨ ਗੁਰੂ ਘਰ ਦਾ ਵੰਸ਼ਜ ਸੀ, ਗੁਰੂ ਰਾਮਦਾਸ ਜੀ ਦਾ ਪੋਤਰਾ, ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਪ੍ਰਿਥੀ ਚੰਦ ਦਾ ਪੁਤਰ। ਪ੍ਰਿਥੀ ਚੰਦ ਗੁਰ-ਗਦੀ ਦਾ ਆਪਣੇ ਆਪ ਨੂੰ ਹੱਕਦਾਰ ਜਾਂ ਅਧਿਕਾਰੀ ਸਮਝਦਾ ਸੀ।

*ਸੰਪਾਦਿਕ ਪੁਸਤਕ ਜਨਮ-ਸਾਖੀ ਮਿਹਰਬਾਨ,' ਭਾਗ ਪਹਿਲਾ, ਭੂਮਿਕਾ ਪੰਨਾ ੧੨।

ਇਸ ਲਈ ਉਸ ਨੇ ਵਿਖਾਦ ਰਚਾਇਆ ਅਤੇ ਈਰਖਾ ਦੀ ਅੱਗ ਬਾਲੀ। ਇਕ ਵਿਰੋਧੀ ਧੜਾ ਬਣਾ ਕੇ ਗੁਰੂ ਅਰਜਨ ਸਾਹਿਬ ਦੀ ਘੋਰ (ਤੇ ਹਿੰਸਾ ਦੀ ਹੱਦ ਤੱਕ ਪੁਜੀ ਹੋਈ) ਵਿਰੋਧਤਾ ਕਰਦਾ ਰਿਹਾ। ਇਥੋਂ ਤੱਕ ਕਿ ਗੁਰੂ ਅਰਜਨ ਸਾਹਿਬ ਅੰਮ੍ਰਿਤਸਰ (ਚੱਕ ਰਾਮਦਾਸ ਜਾਂ ਰਾਮਦਾਸ ਪੁਰ) ਨੂੰ ਛਡ ਕੇ ਕਈ ਸਾਲ ਗੁਰੂ ਕੀ ਵਡਾਲੀ ਪਿੰਡ ਵਿਚ ਜਾ ਰਹੇ ਸਨ। ਪ੍ਰਿਥੀ ਚੰਦ ਨੇ ਗੁਰੂ ਘਰ ਦੇ ਵਿਰੁਧ ਜਹਾਂਗੀਰ ਬਾਦਸ਼ਾਹ ਪਾਸ ਕਈ ਸ਼ਕਾਇਤਾਂ ਤੇ ਮੁਕੱਦਮੇ ਪੇਸ਼ ਕੀਤੇ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਕਾਰਨਾਂ ਵਿਚੋਂ ਇਕ ਵਡਾ ਕਾਰਨ ਪ੍ਰਿਥੀ ਚੰਦ ਦੀਆਂ ਰਾਜਸੀ ਸਾਜ਼ਸ਼ਾਂ ਸਨ। ਮਿਹਰਬਾਨ ਨੂੰ ਗੱਦੀ ਤੇ ਬਿਠਾਣ ਲਈ ਪੂਰਾ ਤਰਾਣ ਲਾਇਆ ਗਿਆ। ਸੋ ਅਵੱਸ਼ ਮਿਹਰਬਾਨ ਗੁਰੂ ਘਰ ਦਾ ਵਿਰੋਧੀ ਤੇ ਗੱਦੀ ਦਾ ਦਾਹਵੇਦਾਰ (ਹਰੀਫ—rival claimant) ਸੀ। ਇਹ ਇਤਿਹਾਸਕ ਪਿਛੋਕੜ ਜਨਮ-ਸਾਖੀ ਮਿਹਰਬਾਨ ਦਾ ਧਾਰਮਕ ਪੱਖ ਨਿਸਚਿਤ ਕਰਨ ਲਈ, ਜਾਣਨਾ ਤੇ ਵਿਚਾਰਨਾ ਜ਼ਰੂਰੀ ਹੈ।

ਮਿਹਰਬਾਨ ਇਕ ਕਵੀ ਸੀ ਤੇ ਕਵਿਤਾ ਰਚਦਾ ਸੀ ਪਰ ਇਸ ਲਈ ਕਿ ਉਹ ਗੁਰੂ ਅਖਵਾਏ ਤੇ ਗੁਰੂ ਹੋਣ ਦਾ ਸਬੂਤ ਬਾਣੀ ਰਚਣ ਦੇ ਰੂਪ ਵਿਚ ਦੇਵੇ। ਉਸ ਵੇਲੇ ਇਹ ਖਿਆਲ ਪ੍ਰਚਲਤ ਸੀ ਕਿ ਗੁਰੂ ਬਾਣੀ ਜ਼ਰੂਰ ਰਚਦਾ ਹੈ। ਅਰਥਾਤ ਗੁਰੂ ਸਾਹਿਬੁਲ-ਕਲਾਮ ਹੁੰਦਾ ਹੈ। ਮਿਹਰਬਾਨ ਦੇ ਸਮੇਂ ਤਕ ਹੋਏ ਪਹਿਲੇ ਪੰਜ ਗੁਰੂ ਸਾਹਿਬਾਨ ਗੁਰੂ-ਕਵੀ ਸਨ। ਗੁਰੂ ਹਰ ਗੋਬਿੰਦ ਸਾਹਿਬ ਦਾ ਬਾਣੀ ਨਾ ਰਚਨਾ ਪਿਛੋਂ ਦੀ ਗੱਲ ਹੈ। ਸੋ ਮਿਹਰਬਾਨ ਜਾਣ ਬੁਝ ਕੇ ਗੁਰੂ ਅਖਵਾਣ ਲਈ ਤੇ ਅਸਲ ਗੁਰਬਾਣੀ ਵਿਚ ਰਲਾ ਤੇ ਮਿਲਾਵਟ ਉਪਜਾਣ ਲਈ ਕਵਿਤਾ ਰਚਦਾ ਸੀ ਤੇ ਕਵੀ ਛਾਪ 'ਨਾਨਕ' ਦੀ ਵਰਤੋਂ ਕਰਦਾ ਸੀ। ਮੈਂ ਇਸ ਗੱਲ ਨਾਲ ਸਹਿਮਤ ਨਹੀਂ ਕਿ ਮਿਹਰਬਾਨ ਆਪਣੇ ਆਪ ਨੂੰ 'ਨਾਨਕ ਦਾਸ' ਅਖਵਾਣ ਲਈ ਨਾਨਕ ਕਵੀ ਛਾਪ ਵਰਤਦਾ ਹੈ। ਜਿਵੇਂ ਕਿ ਇਕ ਦੋ ਲੇਖਕਾਂ ਨੇ ਜਨਮ-ਸਾਖੀ ਦੀ ਪਹਿਲੀ ਸੈਂਚੀ ਵਿਚ ਲਿਖ ਦਿਤਾ ਹੈ।

ਗੁਰੂ ਨਾਨਕ ਸਾਹਿਬ ਜੇ ਆਪਣੇ ਆਪ ਨੂੰ ਗਰੀਬ, ਦਾਸ, ਵਿਚਾਰਾ ਆਦਿ ਆਖ ਕੇ ਨਿਮਰਤਾ-ਭਾਵ ਪਰਗਟ ਕਰਦੇ ਹਨ ਤਾਂ ਇਹ ਹੋਰ ਗੱਲ ਹੈ। ਮਿਹਰਬਾਨ ਦਾ ਨਾਨਕ ਛਾਪ ਵਰਤ ਲੈਣਾ ਗੁਰੂ ਆਸ਼ੇ ਦੀ ਘੋਰ ਉਲੰਘਣਾ ਹੈ। ਸਿਵਾਏ ਗੁਰੂ ਵਿਅਕਤੀਆਂ ਦੇ ਕੋਈ ਮਨੁੱਖ ਸਦੀਵ ਕਾਲ ਤੱਕ ਕਦੀ ਇਹ ਕਵੀ ਛਾਪ ਨਹੀਂ ਵਰਤ ਸਕਦਾ। 'ਨਾਨਕ' ਛਾਪ ਵਰਤਣ ਵਾਲਾ ਕੋਈ ਵੀ ਅਨ-ਮਨੁੱਖ ਗੁਰੂ-ਅਵਗਿਆ ਦੇ ਬੱਜਰ ਪਾਪ ਤੋਂ ਬਚ ਨਹੀਂ ਸਕਦਾ।

ਏਥੇ ਤਾਂ ਗੱਲ ਹੀ ਹੋਰ ਸੀ, ਕੱਚੀ ਬਾਣੀ, ਜਾਣ ਬੁਝ ਕੇ, ਮਿਥ ਕੇ ਰਚੀ ਜਾ ਰਹੀ ਸੀ। ਰਚਣ ਵਾਲਾ 'ਮਹਾਂ-ਕਵੀ' ਮਿਹਰਬਾਨ ਸੀ। ਪ੍ਰਿਥੀ ਚੰਦ ਤਾਂ ਸਾਜ਼ਸ਼ਾਂ ਦੀ ਉਧੇੜ ਬੁਣ ਵਿਚ ਹੀ ਲਗਾ ਰਹਿੰਦਾ ਸੀ। ਹੁਣ ਸਾਰਾ ਸੰਸਾਰ ਇਸ ਗੱਲ ਤੋਂ ਜਾਣੂ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੇਵਲ ਬਾਣੀ ਨੂੰ ਪ੍ਰਮਾਣਿਤ ਅਤੇ ਸ਼ੁਧ ਰੂਪ ਵਿਚ ਸੁਰਖਿਅਤ ਰੱਖਣ ਲਈ ਅਤੇ ਰਲੇ ਮਿਲਾਵਟ ਤੋਂ ਬਚਾਣ ਲਈ ਕੀਤੀ ਗਈ ਸੀ। ਭਾਈ ਗੁਰਦਾਸ ਜੀ ਦੀ ਕਾਵਿ-ਰਚਨਾ ਦਾ ਮੂਲ ਆਸ਼ਾ ਵੀ ਗੁਰੂ-ਉਸਤਤਿ, ਤੇ ਸਿਖੀ ਜਾਂ ਗੁਰਮਤਿ ਦੀ ਵਿਆਖਿਆ ਤੋਂ ਛੁਟ ਗੁਰੂ ਨਿੰਦਕਾਂ (ਪ੍ਰਿਥੀ-ਮਿਹਰਬਾਨ ਧੜੇ) ਦੀ ਨਿਖੇਧੀ ਕਰਨਾ ਸੀ। ਸੋ ਮਿਹਰਬਾਨ ਦੇ 'ਨਾਨਕ' ਛਾਪ ਵਰਤਣ ਵਿਚ ਇਕ ਸਾਜ਼ਸ਼ ਸੀ, ਇਕ ਚਾਲ ਸੀ।

ਜਨਮ-ਸਾਖੀ ਮਿਹਰਬਾਨ ਨੂੰ ਗਹੁ ਨਾਲ ਪੜ੍ਹੀਏ ਤਾਂ ਗੁਰਬਾਣੀ ਵਿਚ ਮਿਲਾਵਟ ਕਰਨ ਦੀ ਰੁਚੀ ਤੇ ਮਿਹਰਬਾਨ ਦੀ ਆਪਣੀ ਬਾਣੀ ਸ਼ਾਮਲ ਕਰਨ ਦੀ ਰੀਝ ਪਰਤੱਖ ਪਰਗਟ ਹੋ ਜਾਂਦੀ ਹੈ। ਇਸ ਨੂੰ 'ਸੰਤ ਬਾਣੀ' ਆਖ ਕੇ

ਵਡਿਆਣਾ ਇਕ ਅਜੇਹੀ ਖੁਲ੍ਹ-ਦਿਲੀ ਹੈ ਜੋ ਧਰਮ ਨੂੰ ਅਧਰਮ ਤੇ ਗੁਰਮਤਿ ਨੂੰ ਮਨਮਤਿ ਨਾਲ ਇੱਕ ਮਿੱਕ ਕਰ ਦੇਣ ਦੇ ਤੁੱਲ ਹੈ।

ਸੋ ਧਾਰਮਕ ਆਸ਼ੇ ਤੋਂ ਤਾਂ ਇਹ ਰਚਨਾ ਸਿਖਾਂ ਨੂੰ ਸੁਚੇਤ ਕਰਨ ਵਾਲੀ ਹੈ, ਨਾ ਕਿ ਇੰਨ ਬਿੰਨ ਪਰਵਾਨ ਕੀਤੀ ਜਾਣ ਵਾਲੀ। ਥਾਂ ਪਰ ਥਾਂ ਅਸ਼ੁਧ ਗੁਰਬਾਣੀ ਅੰਕਿਤ ਕੀਤੀ ਗਈ ਹੈ। ਹਰ ਗੋਸ਼ਟੀ ਦੇ ਅਖੀਰ ਤੇ ਮਿਹਰਬਾਨ ਦਾ ਆਪਣਾ ਸ਼ਲੋਕ ਹੈ ਜਿਸ ਵਿਚ 'ਨਾਨਕ' ਕਵੀ ਛਾਪ ਦੀ ਵਰਤੋਂ ਹੈ। ਮਨੁੱਖੀ ਮਨੋਵਿਗਿਆਨ ਇਹ ਹੈ ਕਿ ਜੇ ਠੀਕ ਨੂੰ ਗ਼ਲਤ ਬਣਾ ਕੇ ਪੇਸ਼ ਕੀਤਾ ਜਾਏ ਤਾਂ ਇਹ ਗ਼ਲਤ ਪਰਪੱਕ ਹੋ ਜਾਏਗਾ। ਤੇ ਇਸ ਗ਼ਲਤ ਨੂੰ ਫਿਰ ਠੀਕ ਕਰਨਾ ਬਹੁਤ ਕਠਿਨ, ਲਗ ਭਗ ਅਸੰਭਵ ਹੋ ਜਾਏਗਾ। ਇਸ ਲਈ ਗੁਰਮਤਿ ਤੇ ਗੁਰਬਾਣੀ ਨੂੰ ਸ਼ੁਧ ਰੱਖਣਾ ਅਤੀ ਆਵਸ਼ਕ ਹੈ।

ਸੋ ਧਾਰਮਕ ਦੇਣ ਗੁਰੂ ਨਾਨਕ ਸਾਹਿਬ ਦੇ ਜੀਵਨ-ਚਰਿਤ੍ਰ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪਰਗਟ ਕਰਨ ਦੀ ਇਸ ਰਚਨਾ ਵਿਚੋਂ ਪ੍ਰਮਾਣਿਤ ਹੁੰਦੀ ਹੈ, ਉਹ ਹੀ ਕਾਫ਼ੀ ਹੱਦ ਤੱਕ ਅਸ਼ੁਧ ਗੁਰਬਾਣੀ ਅਤੇ ਕੱਚੀ ਬਾਣੀ ਦੇ ਅਵੱਗਿਆ-ਰੂਪ ਦਰਸ਼ਨ ਕਰਕੇ ਸ਼ੰਕਾਪੂਰਤ (doubtful) ਹੋ ਨਿਬੜਦੀ ਹੈ।

ਅਧਿਆਤਮਕ—

ਗੁਰਬਾਣੀ ਦਾ ਟੀਕਾ ਜਾਂ ਪਰਮਾਰਥ ਰਚਣ ਦਾ ਆਸ਼ਾ ਅਧਿਆਤਮਕ ਹੁੰਦਾ ਹੈ। ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰ ਗੋਬਿੰਦ ਸਾਹਿਬ ਦੇ ਸਮੇਂ ਤੱਕ ਪਰਮਾਰਥ ਰਚਣ ਦਾ ਰਿਵਾਜ ਪਰਚਲਤ ਹੋ ਚੁਕਿਆ ਸੀ। ਉਸ ਕਾਲ ਦੇ ਕਈ ਪਰਮਾਰਥ ਟੀਕੇ, ਗੋਸ਼ਟੀਆਂ, ਸਾਖੀਆਂ ਆਦਿ ਦਾ ਉਲੇਖ ਡਾਕਟਰ ਮੋਹਨ ਸਿੰਘ ਦੀਵਾਨਾ ਨੇ ਕੀਤਾ ਹੈ।* ਇਹਨਾਂ ਸਭਨਾਂ ਦਾ ਆਸ਼ਾ ਗੁਰਮਤਿ ਤੇ ਗੁਰਬਾਣੀ ਦੀ ਵਿਆਖਿਆ ਕਰਕੇ ਇਹਨਾਂ ਦਾ ਮਹਾਤਮ ਨਿਸਚਤ ਕਰਨਾ ਹੁੰਦਾ ਸੀ, ਜਿਸ ਦੀ ਤਹਿ ਵਿਚ ਧਾਰਮਕ ਅਤੇ ਅਧਿਆਤਮਕ ਉਪਦੇਸ਼ ਤੇ ਸਿਖਿਆ ਹੁੰਦੇ ਸਨ। ਜਨਮ-ਸਾਖੀ ਮਿਹਰਬਾਨ ਵੀ ਏਸੇ ਆਸ਼ੇ ਤੇ ਉਦੇਸ਼ ਨੂੰ ਮੁੱਖ ਰੱਖ ਕੇ ਕੀਤੀ ਗਈ ਰਚਨਾ ਹੈ।

ਇਸ ਰਚਨਾ ਦਾ ਸਮੁੱਚਾ ਰੂਪ ਨਿਸਚਿਤ ਜਾਂ ਨਿਰਮਾਣਿਤ ਕਰਨ ਵਾਲੇ ਤਿੰਨ ਅੰਗ ਹਨ—(੧) ਸਾਖੀ, (੨) ਪਰਮਾਰਥ ਅਤੇ (੩) ਗੋਸ਼ਟੀ। ਇਹਨਾਂ ਤਿੰਨਾਂ ਦੇ ਸੁਮੇਲ ਤੋਂ ਜੋ ਰਚਨਾ ਬਣੀ ਹੈ ਉਸ ਨੂੰ ਅਸੀਂ ਜਨਮ-ਸਾਖੀ ਦਾ ਨਾਂ ਦੇਂਦੇ ਹਾਂ। ਇਹ ਨਾਂ ਅਜੀਬ ਹੈ ਜਾਂ ਇਉਂ ਕਹੋ, ਅਦਭੁਤ ਹੈ। ਇਹ ਗੁਰੂ ਨਾਨਕ ਸਾਹਿਬ ਦੇ ਕੇਵਲ ਜਨਮ ਦੀ ਸਾਖੀ ਜਾਂ ਵਾਰਤਾ ਨਹੀਂ, ਸਗੋਂ ਸਾਰੇ ਜੀਵਨ ਦੀ ਵਾਰਤਾ ਹੈ। ਸਾਖੀ ਦਾ ਭਾਵ ਹੁੰਦਾ ਹੈ ਗਵਾਹੀ, ਜਾਂ ਅੱਖੀਂ-ਡਿਠੇ ਪ੍ਰਮਾਣਿਕ ਸਮਾਚਾਰ, ਪਰਤੱਖ ਕੀਤੇ ਹੋਏ, ਨਿਸਚਿਤ ਕਿਸਮ ਦੇ ਹਾਲਾਤ। ਮੇਰਾ ਵਿਚਾਰ ਇਹ ਹੈ ਕਿ ਜਨਮ-ਸਾਖੀ ਨਾਂ ਇਸ ਲਈ ਪਿਆ ਕਿ ਗੁਰੂ ਨਾਨਕ ਸਾਹਿਬ (ਜਾਂ ਕਿਸੇ ਵੀ ਮਹਾਨ ਅਧਿਆਤਮ ਪੁਰਸ਼ ਦਾ) ਆਗਮਣ ਤੇ ਜਨਮ ਹੀ ਉਸ ਦੇ ਜੀਵਨ ਚਰਿਤ੍ਰ ਦਾ ਸੂਚਕ ਹੈ। ਜਨਮ ਕੀ ਹੈ? ਸੰਸਾਰ ਦੀ ਯਾਤਰਾ, ਮਾਤਲੋਕ ਦੀ ਯਾਤਰਾ ਇਕ ਅਗੰਮੀ ਪੁਰਸ਼ ਜਦ ਮਾਤਲੋਕ ਵਿਚ ਜਨਮ ਲੈਂਦਾ ਹੈ ਤੇ ਕੁਝ ਸਾਲਾਂ ਲਈ ਸਰੀਰਕ ਰੂਪ ਵਿਚ ਜੀਵਤ ਰਹਿੰਦਾ ਹੈ ਤਾਂ ਇਹ ਕੇਵਲ ਇਕ ਜਨਮ ਹੈ, ਇਕ ਪਰਕਾਸ਼ ਹੈ। ਆਤਮਕ ਖੇਤਰਾਂ ਦੀ (ਜਾਂ ਸੰਸਾਰ ਦੀ) ਸਦੀਵਤਾ ਦੇ ਪੱਖ ਤੋਂ ਇਹ ਜੀਵਨ ਇਕ ਊੱਕਾ ਹੀ ਅਲਪ-ਕਾਲੀ ਜੀਵਨ ਹੁੰਦਾ ਹੈ। ਨਾਲੇ ਅਗੰਮੀ ਪੁਰਸ਼ ਦਾ ਜਨਮ ਹੀ ਉਸ ਦੀ ਪੂਰਨ ਸਚਾਈ ਹੈ, ਮੌਤ ਜਾਂ ਕਾਲ ਤਾਂ ਉਸ ਨੂੰ ਪੋਂਹਦਾ ਹੀ ਨਹੀਂ ਇਸ ਲਈ ਉਸ ਦਾ ਜਨਮ ਉਸ ਦੇ ਜੀਵਨ ਦਾ ਇਕ ਪ੍ਰਤੀਕ ਹੈ।

*ਹਿਸਟਰੀ ਆਫ ਪੰਜਾਬੀ ਲਿਟ੍ਰੇਚਰ ਪੰਨਾ ੪੦।

ਜਨਮ-ਸਾਖੀਆਂ ਦੀ ਮੁਢਲੀ ਸਚਾਈ ਅਧਿਆਤਮਕ ਹੁੰਦੀ ਹੈ, ਯਥਾਰਥਿਕ ਨਹੀਂ ਹੁੰਦੀ, ਨਾ ਹੀ ਨਿਰੋਲ ਇਤਿਹਾਸਕ। ਗੁਰੂ ਨਾਨਕ ਸਾਹਿਬ ਦੇ ਜੀਵਨ ਦੀ ਹਰ ਘਟਨਾ ਆਤਮਕ-ਪੱਧਰ ਤੇ ਪ੍ਰਤੀਪਾਦਿਤ ਹੁੰਦੀ ਹੈ। ਇਕ ਸਾਧਾਰਨ ਜੀਵਨ ਘਟਨਾ ਨਹੀਂ ਹੁੰਦੀ। ਇਸ ਲਈ ਹਰ ਜੀਵਨ ਘਟਨਾ ਨਾਲ ਅਧਿਆਤਮਕ ਰਮਜ਼ਾਂ ਜਾਂ ਰਹੱਸਾਂ ਨੂੰ ਜੋੜਿਆ ਜਾਂਦਾ ਹੈ। ਧੁਰੋਂ ਹੀ ਇਹ ਅਗੰਮੀ ਆਸ਼ੇ ਦੇ ਜੀਵਨ-ਤਥ ਅਤੇ ਅਧਿਆਤਮਕ ਤੱਤ ਸਦਾ ਖ਼ੂਸਪਰ ਤੌਰ ਤੇ ਜੁੜੇ ਹੁੰਦੇ ਹਨ।

ਜਦ ਇਹ ਅਧਿਆਤਮਕ ਪੱਖ ਗੁਰਬਾਣੀ ਦੀ ਵਿਆਖਿਆ ਜਾਂ ਸੰਕੇਤ ਦਾ ਰੂਪ ਧਾਰਨ ਕਰਦਾ ਹੈ ਤਾਂ ਇਸ ਨੂੰ ਪਰਮਾਰਥ ਕਹਿੰਦੇ ਹਨ। ਜਦ ਇਹ ਪੱਖ ਦੋ ਵਿਅਕਤੀਆਂ ਦੇ ਪ੍ਰਸਪਰ ਸੰਬਾਦ ਦਾ ਰੂਪ ਧਾਰਦਾ ਹੈ ਤਾਂ ਇਸ ਨੂੰ ਗੋਸ਼ਟੀ ਕਹਿੰਦੇ ਹਨ। ਗੋਸ਼ਟੀ ਤੋਂ ਭਾਵ ਹੈ ਸੰਬਾਦ, ਗੱਲ ਬਾਤ, ਮਿਲ ਬਿੱਟ (ਡਾ: ਦੀਵਾਨਾ ਦੇ ਸ਼ਬਦਾਂ ਵਿਚ)। ਇਸ ਸੰਬਾਦ ਵਿਚੋਂ ਕਿਸੇ ਅਧਿਆਤਮਕ ਰਮਜ਼ ਜਾਂ 'ਪਰਮਾਰਥ' ਦਾ ਆਸ਼ਾ ਪੂਰੇ ਨਾਟਕੀ ਜ਼ੋਰ ਨਾਲ ਉਘੜਦਾ ਹੈ। ਗੁਰੂ ਨਾਨਕ ਅਤੇ ਹੋਰ ਗੁਰੂ ਸਾਹਿਬਾਂ ਦਾ ਉਪਦੇਸ਼ਾਤਮਕ ਢੰਗ ਸੰਬਾਦਕ ਤੇ ਨਾਟਕੀ ਸੀ। ਅਧਿਆਤਮਕ ਰਮਜ਼ਾਂ, ਗੱਲ ਬਾਤ (ਵਾਰਤਾਲਾਪ) ਤੇ ਰਹੱਸਮਈ ਕਾਰਜ ਜਾਂ ਸੰਕੇਤਾਂ ਰਾਹੀਂ ਸੁਝਾਈਆਂ ਜਾਂਦੀਆਂ ਸਨ। ਮਿਹਰਬਾਨ ਦੀ ਜਨਮ-ਸਾਖੀ ਵਿਚ ਹਰ ਵਾਰਤਾ, ਸਾਖੀ ਜਾਂ ਕਹਾਣੀ ਇਕ ਗੋਸ਼ਟੀ ਹੈ, ਇਕ ਸੰਬਾਦ ਹੈ ਤੇ ਹਰ ਗੋਸ਼ਟੀ ਵਿਚ ਗੁਰਬਾਣੀ ਦੀ ਜ਼ਰੂਰ ਅਧਿਆਤਮਕ ਮਹੱਤਾ ਜਾਂ ਪਰਮਾਰਥ-ਟੀਕਾ ਰਾਹੀਂ, ਵਿਆਖਿਆ ਕੀਤੀ ਹੋਈ ਮਿਲਦੀ ਹੈ। ਪੁਰਾਤਨ ਜਨਮ-ਸਾਖੀ ਵਿਚ ਵੀ ਇਹ ਰੁਚੀ ਹੈ, ਬਾਲੇ ਵਾਲੀ ਜਨਮ-ਸਾਖੀ ਵਿਚ ਵੀ, ਪਰ ਜਨਮ-ਸਾਖੀ ਮਿਹਰਬਾਨ ਵਿਚ ਇਹ ਰੁਚੀ ਸਭ ਤੋਂ ਵਧੇਰੇ ਹੈ। ਗੁਰਬਾਣੀ, ਜ਼ਰੂਰੀ ਨਹੀਂ ਕਿ ਕਿਸੇ ਪਰਸੰਗ ਜਾਂ ਸਥਿਤੀ ਦੇ ਪ੍ਰਥਾਇ ਹੀ ਰਚੀ ਗਈ ਹੋਵੇ। ਪਰ ਸਾਖੀਕਾਰ ਜਿਵੇਂ ਮਿਹਰਬਾਨ, ਅਵੱਸ਼ ਹੀ, ਕਿਸੇ ਸੰਬਾਦ ਜਾਂ ਗੋਸ਼ਟੀ ਨਾਲ ਰਲਦੇ ਮਿਲਦੇ ਭਾਵਾਂ ਵਾਲੀ ਗੁਰਬਾਣੀ (ਜਿਵੇਂ ਕੋਈ ਲੰਮੀ ਬਾਣੀ, ਜਪੁਜੀ, ਸਿਧ ਗੋਸ਼ਟ ਜਾਂ ਪਟੀ ਆਦਿ) ਵਾਰਤਾ ਦੇ ਨਾਲ ਸ਼ਾਮਲ ਕਰ ਲੈਂਦਾ ਹੈ ਤੇ ਫਿਰ ਉਸ ਦੀ ਭਰਪੂਰ ਵਿਆਖਿਆ ਕਰ ਦੇਂਦਾ ਹੈ। ਵਾਰਤਾ, ਘਟਨਾ ਜਾਂ ਇਤਿਹਾਸ ਨੂੰ ਗੁਰਬਾਣੀ ਨਾਲ ਜੋੜਨ ਦਾ ਆਸ਼ਾ ਤੇ ਰੁਚੀ ਨਿਰੋਲ ਅਧਿਆਤਮਕ ਹੈ। ਇਸ ਲਈ ਇਹ ਕਹਿਣਾ ਅੱਤਕਥਨੀ ਨਹੀਂ ਹੋਵੇਗੀ ਜੇ ਅਸੀਂ ਮਿਹਰਬਾਨ ਦੀ ਇਸ ਰਚਨਾ ਨੂੰ ਇਕ ਮਹਾਨ ਅਧਿਆਤਮਕ ਗ੍ਰੰਥ ਦਾ ਨਾਂ ਦੇਈਏ।

ਅਧਿਆਤਮਕ ਆਸ਼ੇ ਤੋਂ ਕੀਤੀ ਹੋਈ ਗੁਰਬਾਣੀ ਦੀ ਵਿਆਖਿਆ (ਪਰਮਾਰਥ) ਆਤਮਕ ਅਨੁਭਵ ਦੀ ਮੰਗ ਕਰਦੀ ਹੈ। ਸਗੋਂ ਰਹੱਸਵਾਦੀ ਅਨੁਭਵ ਵੀ। ਮਿਹਰਬਾਨ ਵਿਚ ਇਹ ਅਨੁਭਵ ਰੂਪ ਯੋਗਤਾ ਅਤੇ ਪ੍ਰਾਪਤੀ ਕਾਫ਼ੀ ਡੂੰਘੀ ਤੇ ਵਿਸ਼ਾਲ ਹੈ। ਉਹ ਇਕ ਪ੍ਰਮਾਣਿਤ ਵਿਦਵਾਨ ਸੀ। ਆਤਮਕ ਰਮਜ਼ਾਂ ਨੂੰ ਸਮਝਣ ਦੀ ਸਮਰਥਾ ਰਖਦਾ ਸੀ। ਚੰਗਾ ਸੁਚੱਜਾ ਕਥਾਕਾਰ, ਟੀਕਾਕਾਰ ਅਤੇ ਬੇ-ਮਿਸਾਲ ਵਰਣਨਸ਼ੀਲ ਤੇ ਚਿਤਰਨ-ਨਿਪੁੰਨ ਲੇਖਕ ਸੀ। ਸਾਹਿਤਕ ਯੋਗਤਾ ਉਸ ਵਿਚ ਸਿਖਰਲੇ ਦਰਜੇ ਦੀ ਸੀ। ਇਸ ਲਈ ਅਧਿਆਤਮਕ ਵਾਤਾਵਰਨ ਉਪਜਾਣ ਅਤੇ ਆਤਮਕ ਰਮਜ਼ਾਂ ਉਘਾੜਨ ਵਿਚ ਬਹੁਤ ਸਫਲ ਹੋਇਆ ਹੈ। ਕਲਪਨਾ ਸ਼ਕਤੀ ਤੋਂ ਉਸ ਨੇ ਰੱਜ ਕੇ ਕੰਮ ਲਿਆ ਹੈ। ਆਤਮਕ ਖੇਤਰਾਂ ਅਤੇ ਮੰਡਲਾਂ ਨੂੰ ਮੂਰਤੀਮਾਨ ਕਰਨ ਵਿਚ ਉਹ ਆਪਣੀ ਜੋਗਤਾ ਦੀ ਸਿਖਰ ਉਤੇ ਹੁੰਦਾ ਹੈ। ਉਦਾਹਰਣ ਵਜੋਂ, ਪੋਥੀ ਸਚਖੰਡ—ਪੁਸਤਕ ਜਨਮ-ਸਾਖੀ ਮਿਹਰਬਾਨ, ਭਾਗ ਪਹਿਲਾ ਦੇ ਪੰਨੇ ੬੫ ਤੋਂ ੬੯, ਵਾਰਤਾ ਸਿਰਲੇਖ 'ਵੇਈਂ ਪਰਵੇਸ਼' ਵਿਚ ਜਦ ਗੁਰੂ ਨਾਨਕ ਸਾਹਿਬ ਨੂੰ ਨਿਰੰਕਾਰ ਦੀ ਹਜ਼ੂਰੀ ਵਿਚ ਗਿਆ ਦਿਖਾਂਦਾ ਹੈ, ਤਾਂ ਕਮਾਲ ਦੀ ਚਤੁਰਤਾ, ਸਿਰਜਨਨ-ਸ਼ਕਤੀ ਤੇ ਕਾਲਪਨਿਕ ਸ਼ਕਤੀ ਦਾ ਸਬੂਤ ਦੇਂਦਾ ਹੈ। ਉਸ ਵਿਚੋਂ ਕੁਝ ਹਿੱਸਾ ਹੇਠਾਂ ਦਿੱਤਾ ਜਾਂਦਾ ਹੈ :—

"ਤਬ ਨਿਰੰਜਨ ਨਿਰੰਕਾਰ ਕਹਿਆ ਜਿ, "ਰੇ ਜਾਹੁ, ਜਾਇ ਕਰ ਤੁਮ ਨਾਨਕ ਕਉ ਮੇਰੇ ਪਾਸਿ ਲੇ ਆਵਹੁ।

ਤਬ ਨਾਨਕ ਜੀ ਕਉ ਆਇ ਕਰ ਕਰਤੇ ਪੁਰਖੁ ਦੇ ਲੋਕ ਲੈ ਗਏ, ਲਿਜਾਇ ਜਹਾ ਕਰਤਾ ਪੁਰਖੁ ਥਾ ਉਹਾ ਹੀ ਲਿਜਾਇ ਖੜਾ ਕੀਆ। ਅਤੇ ਨਿਰੰਜਨ ਪੁਰਖੁ ਕਰਤਾ ਬੈਠਾ ਹੈ। ਸੁਪੇਦ ਦਾੜੀ ਹੈ, ਲਾਲੁ ਬਾਨਾ ਹੈ, ਸੁਨਹਿਰੀ ਪਲੰਘ ਹੈ, ਤਿਸੁ ਉਪਰਿ ਸੁਪੇਦੁ ਨਿਹਾਲੀ ਹੈ, ਵਿਛਾਈ ਹੋਈ। ਤਿਸੁ ਉਪਰਿ ਕਰਤਾ ਪੁਰਖੁ ਬੈਠਾ ਹੈ। ਬਡਾ ਤਕੀਆ ਹੈ। ਆਸ ਪਾਸਿ ਜਿਮੀ ਸਬਜ ਹੈ, ਲਾਲ, ਸਿਆਹ, ਜਰਦ, ਸੁਪੇਦ, ਮੁੰਗੇ, ਸਬਜ, ਰੰਗ ਰੰਗ ਕੇ ਬਿਛਾਵਣੇ ਬਿਛਾਏ ਹੋਏ ਹੈ। ਜਿਤਨੇ ਟਹਲੂਏ ਸਾਥਿ ਹੈ, ਏਤਨਿਆ ਸਭਿ ਲਾਲ ਬਾਣੇ ਹੈ। ਇਕ ਭੌਂਸ ਅਤੇ ਘਾਸ ਖੜੀ ਚਰਤੀ ਹੈ। ਉਸ ਕੇ ਪਾਸਿ ਦੁਇ ਜਣੇ ਲਾਲੀ ਕਪੜੇ ਖੜੇ ਝਲਤੇ ਹੈ। ਬਾਬਾ ਨਾਨਕੁ ਉਨਹੁ ਪਰਮੇਸੁਰ ਕਿਅਹੁ ਲੋਕਹੁ ਲਿਜਾਇ ਨਿਰੰਜਨ ਨਿਰੰਕਾਰ ਕੈ ਆਗੈ ਖੜਾ ਕੀਆ। ਤਬ ਦੇਖਿ ਕਰਿ ਨਾਨਕ ਹੈਰਾਨ ਹੋਇ ਗਇਆ। ਕਹਿਓ ਸੁ ਜਿ "ਵਾਹੁ ਵਾਹੁ ਤੂ ਵਾਹੁ ਵਾਹੁ। ਤੂ ਵਾਹੁ ਵਾਹੁ।" ਤਬ ਗੁਰੂ ਬਾਬੇ ਡੰਡਉਤਿ ਕਰੀ ਲੰਬੇ ਹੋਇ ਕਰਿ ਅਰੁ ਕਹੈ, "ਵਾਹੁ ਵਾਹੁ! ਤੂ ਕਰਤਾ ਪੁਰਖ! ਵਾਹੁ ਵਾਹੁ! ਤੂ ਨਿਰੰਕਾਰ ਤੂ ਵਾਹੁ ਵਾਹੁ।" ਤਾਂ ਬਾਬੇ ਨਾਨਕ ਕਉ ਪਰਮੇਸੁਰ ਕਹਿਆ ਜਿ "ਏ ਨਾਨਕ! ਜੀਉ ਤਉ ਤੇਰਾ ਸਭ ਭਲਾ ਹੈ?" ਕਹੈ ਜੀ "ਆਜੁ ਚੰਗਾ ਹਉ ਜਾਂ ਤੇਰਾ ਦਰਸਨ ਦੇਖਿਆ ਹੈ।"...ਤਬ ਕਰਤੇ ਪੁਰਖਿ ਉਹੁ ਭੈਸ ਦੁਹਾਈ, ਦੁਹਾਈ ਕਰਿ ਕਟੋਰਾ ਦੂਧ ਕਾ ਭਰਿਆ, ਭਰਿ ਕਰਿ ਹਾਥਿ ਲੀਆ। ਹਾਥਿ ਲੇ ਕਰਿ ਬਾਬੇ ਨਾਨਕ ਜੀ ਕਉ ਕਹਿਆ ਜਿ, "ਏ ਨਾਨਕੁ! ਤੂ ਦੁਧ ਦਾ ਕਟੋਰਾ ਏਹੁ ਪੀਉ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਏ ਨਿਰੰਜਨ ਨਿਰੰਕਾਰ ਜੀ! ਤੈ ਤੇ ਆਗੈ ਮੈ ਕਿਉਂ ਕਰਿ ਪੀਵਾਂ?" ਤਬ ਕਰਤੇ ਪੁਰਖਿ ਕਹਿਆ ਜਿ, "ਏ ਨਾਨਕਾ, ਏਹੁ ਦੂਧ ਨਾਹੀ ਜਿ ਤੂ ਦੂਧ ਜਾਨਤਾ ਹੈ। ਏਹੁ ਤੁਮ ਕਉਹ ੍ਨਾਮ ਸਿਮਰਣ ਕਾ, ਭਗਤਿ ਭਾਵ ਕਾ, ਸਤ ਸੰਤੋਖ ਕਾ, ਸੀਲ ਸੰਜਮ ਕਾ ਪਿਆਲਾ ਮਿਲਤਾ ਹੈ। ਤੂ ਲੇ ਕਰਿ ਪੀਉ।" ਤਬ ਆਗਿਆ ਕਰਤੇ ਪੁਰਖਿ ਕੀ ਸਾਥਿ ਕਟੋਰਾ ਦੁਧ ਕਾ ਬਾਬੇ ਨਾਨਕ ਜੀ ਪਰਮੇਸੁਰ ਕੇ ਹਾਥ ਤੀ ਪੀ ਲਇਆ। ਪੀਵਤੇ ਸਾਥਿ ਮਸਤਾਨੁ ਹੋਇ ਗਇਆ। ਅਰੁ ਸਗਲ ਭਵਨ ਕੀ ਸੋਝੀ ਹੋਈ। ਤਬ ਗੁਰੂ ਬਾਬਾ ਨਾਨਕੁ ਜੀ ਚਰਨੀ ਲਾਗਾ ਸ੍ਰੀ ਪਾਰਬ੍ਰਹਮ ਕੀ ਲਾਗਾ ਡੰਡਉਤ ਕਰਨੇ ... ...।"*

ਕਿੰਨਾ ਠੋਸ ਤੇ ਨਿੱਗਰ ਜੀਵਨ-ਅਨੁਭਵ ਹੈ ਇਸ ਲੇਖਕ ਦਾ! ਕਿੰਨਾ ਡੂੰਘਾ ਯਥਾਰਥ, ਕਿੰਨੀ ਤਕੜੀ ਪਕੜ ਹੈ ਵਾਸਤਵਤਾ ਦੀ! ਦੁਨੀਆ ਦੇ ਲੋਕਾਂ ਨੂੰ ਉਪਦੇਸ਼ ਦੁਨੀਆ ਦੇ ਯਥਾਰਥ ਦੀ ਸਹਾਇਤਾ ਨਾਲ ਹੀ ਸਾਰਥਿਕ ਹੋ ਸਕਦਾ ਹੈ। ਸੂਖਮਤਾ ਤੇ ਸਥੂਲਤਾ ਵਿਚ ਢਾਲਣ ਵਾਲੀ ਇਸ ਲੇਖਕ ਦੀ ਕਲਪਨਾ ਕਿੰਨੀ ਸ਼ਕਤੀਸ਼ਾਲੀ ਹੈ! ਜੇ ਸੂਖਮ ਮੰਡਲ ਜੋ ਅਦ੍ਰਿਸ਼ਟ ਹਨ, ਇਸ ਦੁਨੀਆਂ ਤੇ ਸਥੂਲ ਨਕਸ਼ੇ ਤੇ ਨਹੀਂ ਬਣੇ ਹੋਏ ਤਾਂ ਹੋਰ ਕਿਹੜਾ ਨਕਸ਼ਾ ਸਾਡੇ ਪਾਸ ਹੈ ਜੋ ਪੇਸ਼ ਕਰੀਏ? ਇਹ ਦੁਨੀਆਂ ਭਾਵੇਂ ਕਿੰਨੀ ਹੀ ਸਥੂਲ ਹੈ ਪਰ ਹੈ ਤਾਂ ਕਿਸੇ ਸੂਖਮ ਸੰਸਾਰ ਦਾ ਹੀ ਠੋਸ ਪ੍ਰਤੀਬਿੰਬ। ਫਿਰ ਕਿਉਂ ਨਾ ਇਸ ਸਥੂਲ ਸੰਸਾਰ ਨੂੰ ਅਧਿਆਤਮਕ ਰੰਗ ਦੇ ਕੇ ਮਿਹਰਬਾਨ ਵਾਂਗ ਸੂਖਮ ਦੇਸਾਂ ਵਿਚ ਵੀ ਇਸ ਦੀ ਰੌਣਕ ਇਸ ਦੀ ਰੋਚਕਤਾ, ਇਸ ਦੀ ਸੁਹਾਣੀ ਜਲਵਾਗਰੀ ਪੈਦਾ ਕਰ ਦੇਈਏ? ਸੂਖਮ ਮੰਡਲ ਵਿਚ ਵਰਤੇ ਸਥੂਲ ਚਿੱਤਰ ਜਾਂ ਬਿੰਬ, ਰੂਪਕ ਤੇ ਚਿੰਨ੍ਹ ਹੀ ਨਿਬੜਦੇ ਹਨ। ਇਸ ਤਰ੍ਹਾਂ ਕਾਵਿਕਤਾ ਦਾ ਖੇਲ ਰਚਿਆ ਜਾਂਦਾ ਹੈ। ਰੱਬ ਇਸ ਉਪਰ ਲਿਖੀ ਵਾਰਤਾ ਵਿਚ ਇਕ ਅਮੀਰ ਤੇ ਬਜ਼ੁਰਗ ਮਨੁੱਖ ਵਾਂਗ ਹੈ। ਉਸ ਪਾਸ ਕਾਫੀ ਨੌਕਰ ਚਾਕਰ, ਸਾਮਾਨ, ਐਸ਼ਵਰਜ ਹੈ। ਸੁਖ ਅਨੰਦ ਦਾ ਸੋਮਾਂ ਇਕ ਮਝ ਵੀ ਉਸ ਪਾਸ ਹੈ, ਜਿਸ ਦਾ ਅੰਮ੍ਰਿਤ ਰੂਪ ਦੁਧ ਉਸ ਦੀ ਸਭ ਤੋਂ ਵਡੀ ਦਾਤ ਹੈ, ਜੋ ਗੁਰੂ ਨਾਨਕ ਸਾਹਿਬ ਨੂੰ ਪ੍ਰਾਪਤ ਹੋਈ, ਇਹ ਸਭ ਰੂਪਕ ਹਨ, ਕੇਵਲ ਸਮਝਣ ਦੀ ਲੋੜ ਹੈ। ਭਗਤ ਨਾਮਦੇਵ ਜੀ ਵੀ ਤਾਂ ਆਪਣੇ ਗੋਬਿੰਦ ਨੂੰ ਦੁਧ ਪਿਲਾਂਦੇ ਹਨ, ਸਾਖਿਆਤ, ਪਰਤੱਖ, ਨਿਰਸੰਦੇਹ। ਦੁਧ ਇਕ ਪਰਸਿਧ ਅਧਿਆਤਮਕ ਚਿੰਨ੍ਹ ਹੈ।

---

*ਜਨਮ ਸਾਖੀ ਮਿਹਰਬਾਨ, ਸੰਚੀ ਪਹਿਲੀ, ਪੰਨਾ ੯੮।

ਏਸੇ ਤਰ੍ਹਾਂ ਮਿਹਰਬਾਨ ਦੀਆਂ ਹੋਰ ਕਈ ਗੋਸ਼ਟੀਆਂ ਸੂਖਮਤਾ ਵਿਚ ਸਥੂਲਤਾ ਦਾ ਰੋਚਕ ਵਾਤਾਵਰਨ ਬੰਨ੍ਹਣ ਅਤੇ ਯਥਾਰਥਕ ਦੀ ਪੀਢੀ ਪਕੜ ਉਪਜਾਣ ਵਿਚ ਅਤੀ ਸਫਲ ਹਨ, ਜਿਵੇਂ ਗੋਸ਼ਟਿ ਰਾਜੇ ਜਨਕ ਕੀ ਅਤੇ ਦੂਜੀ ਸੈਂਚੀ ਵਿਚ ਛਪੀਆਂ ਬਹੁਤ ਸਾਰੀਆਂ ਗੋਸ਼ਟਾਂ ।

## ਸਾਹਿਤਕ—

ਜਨਮ ਸਾਖੀ ਮਿਹਰਬਾਨ ਦਾ ਸਾਹਿਤਕ ਪੱਖ ਵੀ ਬਹੁਤ ਮਹੱਤਵ ਪੂਰਨ ਹੈ ਸਗੋਂ ਹੋਰ ਪੱਖਾਂ ਨਾਲੋਂ ਵਧੇਰੇ ਆਕਰਸ਼ਨ ਤੇ ਪ੍ਰਭਾਵਮਈ ਹੈ । ਜਨਮ-ਸਾਖੀ ਮਿਹਰਬਾਨ ਦੇ ਪਹਿਲੇ ਭਾਗ (ਪ੍ਰਕਾਸ਼ਿਤ ਸਿਖ ਹਿਸਟਰੀ ਰੀਸਰਚ ਡੀਪਾਰਟ-ਮੈਂਟ, ਖਾਲਸਾ ਕਾਲਜ, ਅੰਮ੍ਰਿਤਸਰ, ੧੯੬੨) ਦੀ ਭੂਮਕਾ ਵਿਚ ਡਾ: ਰੋਸ਼ਨ ਲਾਲ ਦਾ ਇਕ ਵਿਦਵਤਾ-ਭਰਿਆ ਲੇਖ ਇਸ ਵਿਸ਼ੇ ਉਤੇ 'ਜਨਮ-ਸਾਖੀ ਦੀ ਸਾਹਿਤਕ ਮਹੱਤਾ' ਸਿਰਲੇਖ ਹੇਠ ਛਪ ਚੁਕਾ ਹੈ । ਮੈਂ ਇਸ ਹਥਲੇ ਲੇਖ ਵਿਚ ਸੰਖੇਪਤਾ ਦੇ ਕਾਰਨ ਇਸ ਪੱਖ ਉਤੇ ਕੁਝ ਵੀ ਨਹੀਂ ਲਿਖ ਸਕਿਆ ।

———

# ਜਨਮ-ਸਾਖੀ ਤੇ ਇਸ ਦੇ ਲੇਖਕ

—ਸ਼ਮਸ਼ੇਰ ਸਿੰਘ ਅਸ਼ੋਕ

ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਦੂਜੀ ਜਿਲਦ ਹੈ। ਪਹਿਲੀ ਜਿਲਦ, ਜੋ ਇਸ ਤੋਂ ਪਹਿਲਾਂ ਸੰਨ ੧੯੬੨ ਵਿਚ ਛਪੀ ਸੀ, ਸੋਢੀ ਮਿਹਰਬਾਨ ਦੀ ਰਚਨਾ ਹੈ ਤੇ ਇਹ ਦੂਜੀ ਜਿਲਦ ਉਸ ਦੇ ਪੁਤਰ ਸੋਢੀ ਹਰਿ ਜੀ ਤੇ ਸੋਢੀ ਚਤੁਰਭੁਜ ਦੀ ਮੰਨੀ ਜਾਂਦੀ ਹੈ। ਇਸੇ ਕਾਰਨ ਇਸ ਦੀ ਦੂਜੀ ਜਿਲਦ ਦਾ ਪਹਿਲਾ ਅਧ, ਜਿਸ ਦੀਆਂ ਗੋਸ਼ਟਾਂ ਅਥਵਾ ਸਾਖੀਆਂ ੯੧ ਹਨ, ਪੋਥੀ ਹਰਿ ਜੀ ਦੇ ਨਾਂ ਨਾਲ ਤੇ ਦੂਜਾ ਅੱਧ, ਜਿਸ ਦੀਆਂ ਗੋਸ਼ਟਾਂ ੭੪ ਹਨ, ਪੋਥੀ ਚਤੁਰਭੁਜ ਦੇ ਸਿਰਲੇਖ ਹੇਠ ਲਿਖੇ ਮਿਲਦੇ ਹਨ । ਕੁਲ ਜਿਲਦਾਂ ਇਸ ਜਨਮ-ਸਾਖੀ ਦੀਆਂ ਛੇ ਹਨ। ਬਾਕੀ ਤਿੰਨ ਪੋਥੀਆਂ ਵਿਚ ਜਿਨ੍ਹਾਂ ਦੇ ਨਾਂ ਕੇਸੋ ਰਾਇ ਪੋਥੀ, ਅਭੈ ਪਦ ਪੋਥੀ ਤੇ ਪ੍ਰੇਮ ਪਦ ਪੋਥੀ ਹਨ, ੨੮੭ ਗੋਸ਼ਟਾਂ ਅਥਵਾ ਸਾਖੀਆਂ ਹਨ। ਇਸ ਤਰ੍ਹਾਂ ਇਹ ਗੁਰੂ ਨਾਨਕ ਦੀ ਜਨਮ-ਸਾਖੀ, ਜਿਸ ਨੂੰ ਪੰਜਾਬੀ ਦੀ ਇਕ ਪੁਰਾਣੀ ਆਮ ਗੱਦ ਰਚਨਾ ਕਹਿਣਾ ਚਾਹੀਏ, ਗੁਰੂ ਸਾਹਿਬ ਦਾ ਸਮੁੱਚਾ ਜੀਵਨ, ਉਹਨਾਂ ਦੀ ਬਾਣੀ ਸਮੇਤ, ਇਕ ਨਵੇਂ ਦ੍ਰਿਸ਼ਟੀਕੋਣ ਤੋਂ ਪੰਜਾਬੀ ਪਾਠਕਾਂ ਦੇ ਸਾਹਮਣੇ ਰੱਖਦੀ ਹੈ।

ਸੋਢੀ ਮਿਹਰਬਾਨ, ਜਿਸ ਦੇ ਨਾਂ ਤੋਂ ਇਹ ਜਨਮ-ਸਾਖੀ ਪ੍ਰਸਿੱਧ ਹੈ, ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪੋਤਰੇ ਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾਤਾ ਸੋਢੀ ਪ੍ਰਿਥੀ ਚੰਦ ਦਾ ਪੁਤਰ ਸੀ। ਉਸ ਦਾ ਸਹੀ ਨਾਮ ਸ੍ਰੀ ਮਨੋਹਰ ਦਾਸ ਤੇ ਮਿਹਰਬਾਨ ਉਸ ਦੀ ਜਾਤੀ ਅੱਲ ਜਾਂ ਲਕਬ ਸੀ, ਪਰ ਪਿਛੋਂ ਜਿਵੇਂ ਕਿ ਕਈ ਵਿਅਕਤੀਆਂ ਵਾਂਗੂ ਉਸ ਦਾ ਅਸਲ ਨਾਮ ਤਾਂ ਭੁਲ ਗਿਆ ਤੇ ਉਹ ਜਾਤੀ ਅੱਲ, ਮਿਹਰਬਾਨ, ਦੇ ਨਾਂ ਨਾਲ ਹੀ ਮਸ਼ਹੂਰ ਹੋ ਗਿਆ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਜਿਵੇਂ ਕਿ ਗੁਰ ਬਿਲਾਸ ਪਾਤਸ਼ਾਹੀ ੬, ਸ੍ਰੀ ਗੁਰ ਪ੍ਰਤਾਪ ਸੂਰਜ ਆਦਿ ਗ੍ਰੰਥਾਂ ਵਿਚ ਲਿਖਿਆ ਹੈ, ਆਪਣੇ ਵਡੇ ਭਤੀਜੇ ਸੋਢੀ ਮਨੋਹਰ ਦਾਸ ਉਰਫ ਮਿਹਰਬਾਨ ਨਾਲ ਬੜਾ ਦਿਲੀ ਸਨੇਹ ਰੱਖਦੇ ਸਨ, ਇਸ ਲਈ ਉਹਨਾਂ ਨੇ ਇਸ ਨੂੰ ਢਾਈ ਸੰਗਤਿ ਦੀ ਆਮਦਨ ਬਖਸ਼ੀ ਸੀ। ਸੋਢੀ ਮਿਹਰਬਾਨ ਦੀ ਸੰਤਾਨ ਵਿਚੋਂ ਕਰਨ ਮੱਲ ਦੇ ਵੰਸ਼ਜ ਅਨੰਦ ਪੁਰ, ਕਰਤਾਰ ਪੁਰ ਅਤੇ ਬੁਤਾਲੇ ਵਿਚ ਅਠ ਪਿੰਡ ਸੋਢੀਆਂ ਦੇ, ਜਲ੍ਹ ਪੁਰ ਖੇੜੇ, ਸਾਹੂਵਾਲ, ਢੌਂਟਾ, ਵਾੜਾ, ਝੰਡੇ, ਸੰਗਤ ਪੁਰਾ, ਲੂਹਕਾ (ਤਰਨ ਤਾਰਨ) ਤੇ ਘਣਾਚੋਂ (ਪਟਿਆਲੇ ਪਾਸ) ਅਤੇ ਸੋਢੀ ਚਤੁਰਭੁਜ ਦੀ ਸੰਤਾਨ : ਕਰਨ ਪੁਰ, ਬੰਦੇ ਨਗਰ, ਆਦਿ ਹਰਿ ਜੀ ਕੇ ਸੋਢੀ ਰਹਿੰਦੇ ਸਨ। ਹਰਿ ਜੀ ਦੀ ਕੁਲ ਮਾਣਕੇ ਵਿਚ ਬੁੱਟਰ, ਗੁਰੂ ਹਰਿ ਸਹਾਇ, ਕੋਠਾ ਗੁਰੂ ਆਦਿ ਥਾਵੀਂ ਰਹਿੰਦੀ ਹੈ। ਸੋਢੀ ਹਰਿ ਜੀ ਤੇ ਉਸ ਦੇ ਛੋਟੇ ਭਾਈ ਸੋਢੀ ਚਤੁਰ ਭੁਜ ਤੇ ਉਸ ਦੇ ਖਾਨਦਾਨ ਦਾ ਇਹ ਸੰਖੇਪ ਹਾਲ ਹੈ।

ਸੋਢੀ ਮਿਹਰਬਾਨ ਦੇ ਹਥ-ਲਿਖਤ ਜੀਵਨ ਵਿਚ ਜੋ ਉਸ ਦੇ ਪੁਤਰ ਸੋਢੀ ਹਰਿ ਜੀ ਦਾ ਲਿਖਿਆ ਹੋਇਆ 'ਗੋਸ਼ਟਾਂ ਗੁਰੂ ਮਿਹਰਬਾਨ ਦੀਆਂ' ਦੇ ਨਾ ਹੇਠ ਸਿਖ ਰੇਫਰੈਂਸ ਲਾਇਬਰੇਰੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਪਾਸ ਮੌਜੂਦ ਹੈ, ਉਸ ਦਾ ਜਨਮ ਸੰਮਤ ੧੬੩੮ ਬਿ: ਵਿਚ ਤੇ ਦੇਹਾਂਤ ਸੰਮਤ ੧੬੯੬ ਹੋਣਾ ਲਿਖਿਆ ਹੈ ਤੇ ਇਹ ਵੀ ਦਸਿਆ ਹੈ ਕਿ ਕਿਵੇਂ ਸੋਢੀ ਮਹਰਬਾਨ ਅੱਵਲ ਦਰਜੇ ਦਾ ਵਿਦਵਾਨ, ਸੰਗੀਤ ਦਾ ਮਾਹਿਰ, ਪੰਜਾਬ ਦੇ ਨਾਲ ਹੀ ਇਲਾਕਾ ਪਹਾੜ, ਕੁਲੂ, ਕਸ਼ਮੀਰ, ਸੂਬਾ ਸਰਹੱਦ, ਸਿੰਧ, ਮਾਲਵਾ, ਬਾਂਗਰ, ਪੁਆਧ, ਮੋਣ ਦੁਆਬ, ਹਰਿਆਣਾ ਪ੍ਰਾਂਤ ਆਦਿ ਇਲਾਕਿਆਂ ਵਿਚ ਹਰ ਥਾਵੇਂ ਦੂਰ ਨੇੜੇ ਹੋਇਆ, ਵਰਤਿਆ ਤੇ ਅੱਵਲ ਦਰਜੇ ਦਾ ਘੁਮੱਕੜ ਪਰਚਾਰਕ ਸੀ, ਉਸੇ ਤਰ੍ਹਾਂ ਕਲਮ ਦਾ ਵੀ ਧਨੀ ਸੀ ਤੇ ਉਸ ਦੀ ਆਪਣੀ ਕਲਮ ਤੋਂ ਹੇਠ ਲਿਖੀਆਂ ਪੁਸਤਕਾਂ ਲਿਖੀਆਂ ਹੋਈਆਂ ਮਿਲਦੀਆਂ ਹਨ—

(੧) ਜਨਮ ਸਾਖੀ-ਸ੍ਰੀ ਗੁਰੂ ਨਾਨਕ ਦੇਵ ਜੀ, (੨) ਆਦਿ ਰਾਮਾਇਣ, (੩) ਆਦਿ ਮਹਾਂਭਾਰਤ, (੪) ਆਦਿ ਕਥਾ ਭਗਵਤੀ ਕੀ, (੫) ਆਦਿ ਕਥਾ ਗੋਰਖਿ ਮਛੰਦਰ। (੬) ਕਥਾ ਹਜ਼ਰਤ ਮੁਹੰਮਦ ਸਾਹਿਬ ਦੀ, (੭) ਕਿੱਸਾ ਗੋਪੀ ਚੰਦ ਮੈਣਾ ਵੰਤੀ ਕਾ, (੮) ਵਾਰ ਪੀਓਂ ਦੀ, (੯) ਫੁਟਕਲ ਬਾਣੀ ਸੰਗ੍ਰਹਿ ਆਦਿ। ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੇ ਪੁਸਤਕਾਲੇ ਵਿਚ ਸੋਢੀ ਮਿਹਰਬਾਨ ਦਾ ਇਕ ਅਦਭੁਤ ਗੋਸ਼ਟਿ-ਸੰਗ੍ਰਹਿ, ਜਿਸ ਵਿਚ ਮਸਲੇ ਸ਼ੇਖ ਫ਼ਰੀਦ ਜੀ ਕੇ ਆਦਿ ਰਚਨਾਵਾਂ ਸ਼ਾਮਲ ਹਨ, ਮੌਜੂਦ ਹੈ।

ਸੋਢੀ ਮਿਹਰਬਾਨ ਤੇ ਉਸ ਦੇ ਪੁਤਰ ਸੋਢੀ ਹਰਿ ਜੀ ਦਾ ਮੁੱਖ ਉਦੇਸ਼ ਸਿਖ ਗੁਰੂ ਸਾਹਿਬਾਨ, ਗੁਰੂ ਨਾਨਕ, ਅੰਗਦ ਆਦਿ ਦੇ ਮੁਕਾਬਲੇ ਤੇ ਉਹੋ ਜਿਹੀ ਬਾਣ ਰੂਪ ਬਾਣੀ ਰਚ ਕੇ ਮਹਲਾ ੧, ਮਹਲਾ ੭ ਤੇ ਮਹਲਾ ੮ ਸਿਰਲੇਖਾਂ ਹੇਠ, ਸਿਖ-ਪੰਥ ਅਤੇ ਗੁਰਗੱਦੀ ਉਤੇ ਪੂਰੀ ਤਰ੍ਹਾਂ ਕਾਬੂ ਪਾਉਣ ਦਾ ਸੀ। ਇਸ ਹਾਲਤ ਵਿਚ ਉਹ ਮੁਹਰ ਲਾਉਂਦੇ ਸਨ ਨਾਨਕ ਨਾਮ ਦੀ ਤਾਕਿ ਭੋਲੇ ਭਾਲੇ ਸਿਖ ਉਹਨਾਂ ਦੀ ਕੱਚੀ ਬਾਣੀ ਸ੍ਰੀ ਗੁਰੂ ਨਾਨਕ ਆਦਿ ਦੀ ਬਾਣੀ ਸਮਝ ਲੈਣ, ਉਸ ਕੱਚੀ ਬਾਣੀ ਉਤੇ ਸ਼ਰਧਾ ਕਰਨ ਲੱਗ ਪੈਣ ਤੇ ਇਸ ਤਰ੍ਹਾਂ ਗੁਰੂ ਗੱਦੀ ਉਹਨਾਂ ਦੇ ਕਬਜ਼ੇ ਵਿਚ ਸਹਿਜੇ ਹੀ ਆ ਜਾਵੇ। ਪਰ ਇਹ ਚਾਲ ਜੋ ਸੋਢੀ ਪ੍ਰਿਥੀ ਚੰਦ ਨੇ ਆਪਣੇ ਪੁਤਰ ਮਿਹਰਬਾਨ ਰਾਹੀਂ ਚਲਾਈ ਸੀ, ਛੇਤੀ ਹੀ ਭੇਤ ਖੁਲ੍ਹਣ ਕਰਕੇ, ਕਾਮਯਾਬ ਨਾ ਹੋ ਸਕੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਨੂੰ ਇਸ ਕੱਚੀ ਬਾਣੀ ਤੋਂ ਵੱਖ ਰੱਖਣ ਲਈ ਭਾਈ ਗੁਰਦਾਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਦਿਤੀ ਤੇ ਸਿਖ ਪੰਥ ਨੂੰ ਮੀਣਿਆਂ ਦੀ ਲਾਗ ਲਪੇਟ ਤੋਂ ਹਮੇਸ਼ਾ ਲਈ ਨਿਆਰਾ ਕਰ ਦਿਤਾ।

ਸੋਢੀ ਪ੍ਰਿਥੀ ਚੰਦ ਨੇ ਇਸ ਹਾਲਤ ਵਿਚ ਵੀ ਹੌਸਲਾ ਨਾ ਹਾਰਿਆ ਤੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਵਿਰੁਧ ਦੀਵਾਨ ਚੰਦੂ ਸ਼ਾਹ, ਕਾਨ੍ਹਾ ਮੁਤਸੱਦੀ, ਸੁਲਹੀ ਖਾਨ ਆਦਿ ਸਰਕਾਰੀ ਕਰਮਚਾਰੀਆਂ ਨਾਲ ਰਲ ਕੇ ਹਮੇਸ਼ਾਂ ਸਾਜ਼ਸ਼ਾਂ ਕਰਦਾ ਹੀ ਰਿਹਾ, ਪਰ ਫਿਰ ਵੀ ਗੁਰ ਗਦੀ ਕਿਸੇ ਹੀਲੇ ਇਸ ਨੂੰ ਨਾ ਮਿਲ ਸਕੀ। ਸੰਮਤ ੧੬੬੩ ਬਿਕਰਮੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਵਿਖੇ ਸ਼ਹੀਦ ਹੋਏ ਤੇ ਪ੍ਰਿਥੀ ਚੰਦ ਦਾ ਦੇਹਾਂਤ ਇਸ ਤੋਂ ੧੧ ਸਾਲ ਪਿਛੋਂ ਸੰਮਤ ੧੬੭੫ ਬਿਕਰਮੀ ਵਿਚ ਹੋਇਆ। ਸੋਢੀ ਪ੍ਰਿਥੀ ਚੰਦ 'ਸਾਹਿਬ ਗੁਰੂ ਪੂਰਾ' ਅਖਵਾਉਂਦਾ ਸੀ ਤੇ ਉਸ ਦੀ ਸੰਪਰਦਾਇ ਦੇ ਲੋਕ ਗੁਰੂ ਅਰਜਨ ਨੂੰ ਗੁਰੂ ਨਹੀਂ ਸਨ ਮੰਨਦੇ, ਪਰ ਸੋਢੀ ਮਿਹਰਬਾਨ ਇਸ ਤੋਂ ਉਲਟ ਗੁਰੂ ਅਰਜਨ ਨੂੰ ਤਾਂ ਗੁਰੂ ਮੰਨਦਾ ਸੀ ਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਗੁਰ ਗੱਦੀ ਦਾ ਹੱਕਦਾਰ ਨਹੀਂ ਸੀ ਸਮਝਦਾ, ਜਿਸ ਕਰਕੇ ਸੋਢੀ ਪ੍ਰਿਥੀ ਚੰਦ ਉਸ ਦੀ ਸੰਪ੍ਰਦਾਇ ਦੀ ਨਿਗਾਹ ਵਿਚ ਮਹਲਾ ੬, ਸੋਢੀ ਮਿਹਰਬਾਨ ਮਹਲਾ ੭ ਤੇ ਸੋਢੀ ਹਰਿ ਜੀ ਮਹਲਾ ੮ ਸਨ। ਮੀਣਾ-ਸੰਪਰਦਾਇ ਦੇ ਇਸ ਅਕੀਦੇ ਦੀ ਝਲਕ ਸੋਢੀ ਮਿਹਰਬਾਨ ਤੇ ਹਰਿ ਜੀ ਦੀ ਬਾਣੀ ਵਿਚੋਂ ਚੰਗੀ ਤਰਾ ਮਿਲਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਚੂੰਕਿ ਸਿੱਖਾਂ ਨੂੰ ਫ਼ੌਜੀ ਸਿਖਿਆ ਦੇਣੀ ਸ਼ੁਰੂ ਕਰ ਦਿੱਤੀ ਸੀ, ਜਿਸ ਕਰਕੇ ਸੰਮਤ ੧੬੮੧ ਤੋਂ ੧੬੯੫ ਤਕ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦ ਪੁਰ, ਕਰਤਾਰਪੁਰ (ਜਲੰਧਰ) ਤੇ ਗੁਰੂ ਸਰ ਮਹਰਾਜ ਦੀਆਂ ਚਾਰ ਲੜਾਈਆਂ ਸਿਖਾਂ ਤੇ ਮੁਗ਼ਲ ਫ਼ੌਜਾਂ ਦੇ ਦਰਮਿਆਨ ਹੋਈਆਂ। ਇਸ ਕਾਰਣ ਮੁਗ਼ਲ ਹਕੂਮਤ ਦੀ ਨਿਗਾਹ ਵਿਚ ਸਿੱਖ ਚੂੰਕਿ ਕੰਡੇ ਦੀ ਤਰ੍ਹਾਂ ਰੜਕਣ ਲੱਗ ਪਏ ਸਨ ਜਿਸ ਕਰਕੇ ਸੋਢੀ ਮਿਹਰਬਾਨ ਨੂੰ ਇਸ ਸਮੇਂ ਸੁਨਹਿਰੀ ਮੌਕਾ ਹੱਥ ਲਗਾ। ਜਦ ਗੁਰੂ ਹਰਿ ਗੋਬਿੰਦ ਜੀ ਨੇ ਅੰਮ੍ਰਿਤਸਰ ਛੱਡਿਆ ਤਾਂ ਮਿਹਰਬਾਨ ਹੋਰਾਂ ਮੁਗ਼ਲ ਹਕੂਮਤ ਦੇ ਸ਼ੁਭਚਿੰਤਕ ਬਣ ਕੇ ਝਟ ਪਟ ਸ੍ਰੀ ਹਰਿ ਮੰਦਰ, ਅਕਾਲ ਤਖ਼ਤ ਆਦਿ ਗੁਰਧਾਮਾਂ ਉਤੇ ਪੂਰੀ ਤਰ੍ਹਾਂ ਕਬਜ਼ਾ ਜਮਾ ਲਿਆ। ਗੁਰੂ ਸਾਹਿਬ ਇਸ ਹਾਲਤ ਲਾਹੌਰ ਦੇ ਨੇੜੇ ਰਹਿਣਾ ਉਚਿਤ ਨਾ ਸਮਝ ਕੇ ਪਹਿਲਾਂ ਸ੍ਰੀ ਹਰਿਗੋਬਿੰਦ ਪੁਰ, ਫੇਰ ਕਰਤਾਰ ਪੁਰ ਤੇ ਪਿੱਛੋਂ ਮਾਲਵੇ ਥੀਂ ਹੁੰਦੇ ਹੋਏ ਦਰਿਆ ਸਤਲੁਜ ਤੋਂ ਪਾਰ ਕੀਰਤ-ਪੁਰ ਜਾ ਬਿਰਾਜੇ, ਜਿੱਥੇ ਕਿ ਸੰਮਤ ੧੭੦੧ ਬਿ: ਵਿਚ ਆਪ ਜੋਤੀ ਜੋਤ ਸਮਾ ਗਏ।

ਸੰਮਤ ੧੬੯੬ ਬਿਕਰਮੀ ਸੋਢੀ ਮਿਹਰਬਾਨ ਦਾ ਦੇਹਾਂਤ ਹੋਣ ਤੇ ਉਸ ਦੀ ਥਾਵੇਂ ਸੋਢੀ ਹਰਿ ਜੀ ਗੱਦੀ ਨਸ਼ੀਨ ਹੋਇਆ। ਇਹ ਵੀ ਪਿਤਾ ਵਾਂਗੂ ਬੜਾ ਹੀ ਵਿਦਵਾਨ, ਕਵੀ ਤੇ ਉਚ ਦਰਜੇ ਦਾ ਗੱਦ ਲੇਖਕ ਸੀ। ਸੋਢੀ ਹਰਿ ਜੀ ਦੀਆਂ ਰਚਨਾਵਾਂ ਇਹ ਹਨ—(੧) ਗੋਸਟਾਂ ਗੁਰੂ ਮਿਹਰਬਾਨ ਜੀ ਦੀਆਂ, (੨) ਸੁਖਮਨਾ ਮਹਲਾ ੮, (੩) ਸਿੰਘਾਸਨ ਬਤੀਸੀ (ਪੰਜਾਬੀ ਅਨੁਵਾਦ) (੪) ਫੁਟਕਲ ਬਾਣੀ, (੫) ਜਨਮ ਸਾਖੀ ਗੁਰੂ ਨਾਨਕ (ਦੂਜਾ ਭਾਗ) ਆਦਿ। ਇਨ੍ਹਾਂ ਵਿਚੋਂ ਜਨਮ-ਸਾਖੀ ਗੁਰੂ ਨਾਨਕ (ਦੂਜੇ ਭਾਗ ਦਾ ਪਹਿਲਾ ਅੱਧ) ਪਾਠਕਾਂ ਦੇ ਹੱਥਾਂ ਵਿਚ ਹੈ। ਸੋਢੀ ਹਰਿ ਜੀ ਨੂੰ ਅੰਮ੍ਰਿਤਸਰ ਵਿਚ ਉਸ ਸਮੇਂ 'ਬਾਬਾ ਹਰਿਆ, ਭਾਗੀਂ ਭਰਿਆ' ਕਹਿ ਕੇ ਯਾਦ ਕੀਤਾ ਜਾਂਦਾ ਸੀ। ਸੰਮਤ ੧੬੯੬ ਤੋਂ ਸੰਮਤ ੧੭੫੩ ਬਿਕ੍ਰਮੀ ਤੱਕ ਲਗ ਭਗ ੫੭ ਵਰ੍ਹੇ ਸੋਢੀ ਹਰਿ ਜੀ ਦਾ ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਕਬਜ਼ਾ ਰਿਹਾ। ਇਸ ਸਮੇਂ ਦੇ ਦੌਰਾਨ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ, ਜਦ ਉਹ ਇਕ ਵੇਰ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਆਏ ਸਨ ਤਾਂ ਇਸ ਨੇ ਇਸ ਖਿਆਲ ਨਾਲ ਕਿ ਉਹ ਕਿਤੇ ਸ੍ਰੀ ਦਰਬਾਰ ਸਾਹਿਬ ਉਤੇ ਕਬਜ਼ਾ ਨਾ ਕਰ ਲੈਣ, ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਦਾਖ਼ਲ ਨਹੀਂ ਸਨ ਹੋਣ ਦਿੱਤੇ, ਜਿਸ ਕਰਕੇ ਗੁਰੂ ਸਾਹਿਬ ਬਾਹਰੋਂ ਬਿਨਾ ਦਰਸ਼ਨ ਕੀਤੇ ਹੀ ਵਾਪਸ ਪਰਤ ਗਏ ਸਨ। ਫੇਰ ਜਦ ਸੰ: ੧੭੫੩ ਬਿ: ਵਿਚ ਸੋਢੀ ਹਰਿ ਜੀ ਦਾ ਦੇਹਾਂਤ ਹੋ ਗਿਆ ਤਾਂ ਭਾਈਚਾਰੇ ਵਿਚ ਅਚਾਨਕ ਝੇੜਾ ਖੜਕਣ ਕਰਕੇ ਸੋਢੀ ਚਤੁਰਭੁਜ, ਕਮਲ ਨੈਨ ਆਦਿ ਸਾਰਿਆਂ ਨੇ ਹੀ ਸਿੱਖਾਂ ਦੇ ਮਜਬੂਰ ਕਰਨ ਤੇ ਅੰਮ੍ਰਿਤਸਰ ਦਾ ਵਸੇਵਾ ਛੱਡਿਆ ਤੇ ਓਹ ਦਰਿਆ ਸਤਲੁਜ ਲੰਘ ਕੇ ਮਾਲਵੇ ਵਿਚ ਗੁਰੂ ਕਾ ਕੋਠਾ (ਫ਼ੀਰੋਜ਼ਪੁਰ), ਗੁਰ ਹਰਿ ਸਹਾਇ ਆਦ ਥਾਵੀਂ ਜਾ ਵੱਸੇ। ਇਸ ਤੋਂ ਬਾਅਦ ਸਿੱਖਾਂ ਵਲੋਂ ਅਰਜ਼ੀ ਪੁਜਣ ਤੇ ਸ੍ਰੀ ਅਨੰਦਪੁਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਪਰਬੰਧ ਵਾਸਤੇ ਭਾਈ ਮਨੀ ਸਿੰਘ ਜੀ ਭੇਜੇ, ਜੋ ਗੁਰੂ ਸਾਹਿਬ ਦੇ ਹਜ਼ੂਰੀ ਤੇ ਗੁਰਮਤਿ ਦੇ ਇਕ ਚੰਗੇ ਵਿਦਵਾਨ ਲਿਖਾਰੀ ਸਨ। ਇਸ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪਰਬੰਧ ਹਮੇਸ਼ਾ ਲਈ ਸਿੱਖਾਂ ਦੇ ਕਬਜ਼ੇ ਵਿਚ ਹੀ ਰਿਹਾ।

ਸੋਢੀ ਹਰਿ ਜੀ ਨੇ ਜਨਮ-ਸਾਖੀ ਗੁਰੂ ਨਾਨਕ (ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ) ਦੀ ਰਚਨਾ, ਜਿਵੇਂ ਕਿ ਇਸ ਦੇ ਅੰਤਲੇ ਸਫ਼ਾ ੩੫੭ ਤੇ ਸਫ਼ਾ ੬੨੪ ਤੋਂ ਪਤਾ ਲਗਦਾ ਹੈ, ਕਰਮ ਅਨੁਸਾਰ ਭਾਦਰੋਂ ਵਦੀ ੭, ਸੰਮਤ ੧੭੦੭ ਬਿ: ਨੂੰ ਮੁਹੰਮਦੀ ਪੁਰ ਤੇ ਵੈਸਾਖ ਵਦੀ ੧, ਸੰਮਤ ੧੭੦੯ ਬਿ: ਨੂੰ ਗੋਸ਼ਟਾਂ ਸੋਢੀ ਮਿਹਰਬਾਨ ਜੀ ਦੀਆਂ ਦੇ ਅਨੁਸਾਰ ਕੇਸੋ ਦਾਸ ਬ੍ਰਹਮਣ ਤੋਂ ਲਿਖਵਾਈ ਸੀ ਤੇ ਇਸ ਦੀ ਨਕਲ ਦੀ ਨਕਲ, ਜਿਸ ਤੋਂ ਇਹ ਪੁਸਤਕ ਪ੍ਰੈਸ ਕਾਪੀ ਕਰਕੇ ਛਾਪੀ ਗਈ, ਸੰਮਤ ੧੯੯੫ ਬਿ: ਦੀ ਲਿਖੀ ਹੋਈ ਹੈ। ਸਿੱਖ ਰਾਜ ਸਮੇਂ ਸੰਮਤ ੧੮੯੫ ਵਿਚ ਉਤਾਰਾ ਕਰਨ ਵਾਲਾ

ਇਸ ਪੁਸਤਕ ਦਾ ਕੌਣ ਤੇ ਉਸ ਦਾ ਨਾਂ ਕੀ ਸੀ, ਇਸ ਬਾਰੇ ਕੁਝ ਪਤਾ ਨਹੀਂ ਲਗਦਾ।

ਵਿਸ਼ੇ ਵਸਤੂ ਦੇ ਨੁਕਤਾ-ਨਿਗਾਹ ਤੋਂ ਜਨਮ-ਸਾਖੀ ਦੀ ਇਸ ਜਿਲਦ ਵਿਚ ਗੁਰੂ ਨਾਨਕ ਦਾ ਬਾਕੀ ਜੀਵਨ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ।* ਪਹਿਲੇ ਭਾਗ (ਪੋਥੀ ਹਰਿ ਜੀ) ਵਿਚ ਰਾਮਕਲੀ ਦਖਣੀ ਓਅੰਕਾਰ ਦਾ ਪਰਮਾਰਥ (ਟੀਕਾ), ਆਸਾ ਪਟੀ ਮ: ੧ ਦਾ ਪਰਮਾਰਥ, ਬਾਰਾਮਾਹਾ ਰਾਗ ਤੁਖਾਰੀ ਦਾ ਪਰਮਾਰਥ, ਗੁਰੂ ਨਾਨਕ ਸੰਗਲਾ-ਦੀਪ ਤੋਂ ਕਰਤਾਰ ਪੁਰ ਪੁਜੇ, ਗੁਰੂ ਅੰਗਦ ਦਾ ਮਿਲਾਪ, ਅਚਲ ਵਟਾਲੇ ਸਿਧਾਂ ਨਾਲ ਗੋਸ਼ਟਿ, ਰਾਗ ਰਾਮਕਲੀ ਸਿਧ ਗੋਸ਼ਟਿ ਦਾ ਪਰਮਾਰਥ, ਜਪੁ ਪਰਮਾਰਥ (ਮੁੰਦਾ ਸੰਤੋਖ ਤੋਂ ਲੈ ਕੇ), ਗੰਗਾ ਦਰਸ਼ਨ, ਪਾਰਬ੍ਰਹਮ ਨਾਲ ਮੇਲ, ਗੁਰੂ ਅੰਗਦ ਦੀ ਪਰੀਖਿਆ, ਗੋਸ਼ਟਿ ਪਾਰਬ੍ਰਹਮ ਨਾਲ, ਗੋਸ਼ਟਿ ਗੋਵਿੰਦ ਲੋਕਾਂ ਨਾਲ, ਗੋਸ਼ਟਿ ਮਾਤਾ-ਪਿਤਾ ਨਾਲ, ਭਾਈ ਮੂਲੇ ਦੀ ਮੁਕਤੀ, ਜਪੁ ਪਰਮਾਰਥ (ਪਉੜੀ ੨੦ ਤੋਂ ੨੫ ਤੱਕ) ਗੋਸ਼ਟਿ ਜੋਗੀ ਬਾਲ ਨਾਥ ਨਾਲ, ਪੀਰ ਅਬਦੁਲ ਗੀਲਾਨੀ ਨਾਲ ਗੋਸ਼ਟਿ, ਪਟੀ ਦੇ ਕਿਸਾਨਾਂ ਨਾਲ ਗੋਸ਼ਟਿ, ਗੋਸ਼ਟਿ ਇਕ ਕਵੀਸ਼ਰ ਨਾਲ, ਗੋਸ਼ਟਿ ਇਕ ਵੈਰਾਗੀ ਨਾਲ, ਮਾਇਆ ਦਾ ਪਸਾਰਾ ਪਿਤਾ ਕਾਲੂ ਨਾਲ, ਅਵਤਾਰਾਂ ਬਾਰੇ ਚਰਚਾ ਤੇ ਬੁਤ ਪੂਜਾ ਦਾ ਖੰਡਨ, ਜਪੁਜੀ ਦਾ ਉਚਾਰਨ ਤੇ ਤਰਤੀਬ (ਇਤਿਹਾਸਕ ਪੱਖ ਤੋਂ), ਜਪੁ ਪਰਮਾਰਥ (ਪੂਰਾ) ਆਦਿ। ਦੂਜੇ ਭਾਗ (ਪੋਥੀ ਚਤੁਰਭੁਜ) ਵਿਚ ਉਪਰੋਕਤ ਕਿਸਮ ਦੀਆਂ ਫੁਟਕਲ ਗੋਸ਼ਟਾਂ ਤੋਂ ਅਲਾਵਾ ਗੁਰੂ ਨਾਨਕ ਦਾ ਲਾਹੌਰ ਤੋਂ ਕਰਤਾਰਪੁਰ, ਫੇਰ ਕਸੂਰ, ਚੂਹੇਣੀ ਪੁਰ, ਪੀਰ ਕਮਾਲ ਦੀ, ਮਮਦੋਟ, ਫ਼ੀਰੋਜ਼ਪੁਰ, ਤਲਵੰਡੀ, ਹੁਸੈਨਾਬਾਦ ਆਦਿ ਥਾਵੀਂ ਜਾਣਾ ਤੇ ਉਥੇ ਸੰਸਾਰੀ ਜੀਵਾਂ ਦਾ ਉਧਾਰ ਕਰਨਾ ਲਿਖਿਆ ਹੈ। ਗੁਰੂ ਨਾਨਕ ਦੇ ਜੀਵਨ, ਉਹਨਾਂ ਦੀ ਬਾਣੀ ਤੇ ਗੋਸ਼ਟਾਂ (ਗਿਆਨ-ਚਰਚਾ) ਸੰਬੰਧੀ ਇਹ ਪੁਸਤਕ ਦੂਜਾ ਭਾਗ ਹੈ। ਪਹਿਲਾ ਭਾਗ ਗੁਰੂ ਜੀ ਦੇ ਜੀਵਨ ਦਾ ਇਸ ਤੋਂ ਪਹਿਲਾਂ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁਕਾ ਹੈ।

ਧਾਰਮਿਕ, ਦਾਰਸ਼ਨਿਕ, ਸਮਾਜਿਕ, ਸਿਧਾਂਤਕ ਤੇ ਇਤਿਹਾਸਕ ਪੱਖ ਤੋਂ ਇਹ ਜਨਮ-ਸਾਖੀ ਕੀ ਕੁਝ ਹੈਸੀਅਤ ਰੱਖਦੀ ਹੈ, ਇਸ ਬਾਰੇ ਪਾਠਕ ਇਸ ਨੂੰ ਆਦਿ ਤੋਂ ਅੰਤ ਤੱਕ ਵਾਚ ਕੇ ਖੁਦ ਹੀ ਅਨੁਮਾਨ ਲਗਾ ਸਕਦੇ ਹਨ। ਬਾਕੀ ਰਿਹਾ ਪੰਜਾਬੀ ਬੋਲੀ ਦੀ ਇਕ ਮਹਾਨ ਗੱਦ ਰਚਨਾ ਹੋਣ ਦੇ ਕਾਰਨ ਇਸ ਦਾ ਭਾਸ਼ਾ ਵਿਗਿਆਨਕ ਪੱਖ, ਇਸ ਸੰਬੰਧ ਵਿਚ ਇਸ ਦੇ ਰਾਜਸਥਾਨੀ, ਲਹਿੰਦੀ, ਪੂਰਬੀ, ਬਾਂਗਰੂ, ਹਰਿਆਣਵੀ, ਪੁਆਧੀ, ਮੈਣ ਦੁਆਬੀ, ਮਲਵਈ, ਪਹਾੜੀ ਆਦਿ ਬੋਲੀਆਂ, ਉਪ ਬੋਲੀਆਂ ਦੇ ਸ਼ਬਦਾਂ ਤੋਂ, ਜੋ ਇਸ ਪੁਸਤਕ ਵਿਚ ਬੜੀ ਖੁਲ੍ਹਦਿਲੀ ਨਾਲ ਵਰਤੇ ਗਏ ਹਨ, ਇਸ ਦੇ ਲੇਖਕਾਂ ਦੀ ਅਥਾਹ ਵਿਦਵਤਾ ਤੇ ਵਿਸ਼ਾਲ ਪ੍ਰਤਿਭਾ ਦਾ ਪਤਾ ਲਗਦਾ ਹੈ।

*ਦੇਖੋ, ਸ਼ਹੀਦ ਬਿਲਾਸ ਭਾਈ ਮਨੀ ਸਿੰਘ (ਸੰਪਾਦਕ : ਗਿਆਨੀ ਗਰਜਾ ਸਿੰਘ), ਪ੍ਰਕਾਸ਼ਕ : ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ।

# ਇਸ ਜਨਮ-ਸਾਖੀ ਦੀ ਇਤਿਹਾਸਕ ਵਿਸ਼ੇਸ਼ਤਾ

—ਡਾ: ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਇਤਿਹਾਸਕ ਦ੍ਰਿਸ਼ਟੀਕੋਨ ਤੋਂ ਵੇਖਿਆਂ ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ਵੱਖ ਵੱਖ ਰੂਪਾਂ ਵਿਚ ਤੇ ਸਮੁੱਚੇ ਤੌਰ ਤੇ ਵਿਸ਼ੇਸ਼ ਇਤਿਹਾਸਕ ਮਹਾਨਤਾ ਰਖਦੀਆਂ ਹਨ । ਹੋਰ ਸਭ ਜਨਮ-ਸਾਖੀਆਂ, ਪੁਰਾਤਨ ਜਨਮ-ਸਾਖੀ, ਭਾਈ ਬਾਲੇ ਵਾਲੀ ਜਨਮ-ਸਾਖੀ ਆਦਿਕ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਬਿਤਾਏ ਜੀਵਨ ਦਾ ਬਹੁਤ ਘਟ ਵਰਨਣ ਕਰਦੀਆਂ ਹਨ। ਇਹ ਜਨਮ-ਸਾਖੀ ਇਸ ਘਾਟ ਨੂੰ ਪੂਰਾ ਕਰਦੀ ਹੈ। ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ਕੇਵਲ ਸ੍ਰੀ ਗੁਰੂ ਨਾਨਕ ਜੀ ਦੇ ਕਰਤਾਰ ਪੁਰ ਵਿਚ ਬਤਾਏ ਜੀਵਨ ਦਾ ਹੀ ਵਰਨਣ ਤੇ ਵਿਸਤਾਰ ਕਰਦੀਆਂ ਹਨ। ਪੋਥੀ ਹਰਿ ਜੀ ਦੀਆਂ ਇਕਾਹਠ ਗੋਸ਼ਟਾਂ ਵਿਚੋਂ ਤਰੀਹ ਗੋਸ਼ਟਾਂ ਵਿਚ ਕਰਤਾਰ ਪੁਰ ਦਾ ਨਾਂ ਆਉਂਦਾ ਹੈ। ਤੇ ਪੋਥੀ ਚਤੁਰਭੁਜ ਵਿਚ ਚੁਹੱਤਰ ਗੋਸ਼ਟਾਂ ਵਿਚੋਂ ਪੰਜਾਹ ਤੋਂ ਉਤੇ ਗੋਸ਼ਟਾਂ ਕਰਤਾਰ ਪੁਰ ਹੋਈਆਂ ਦਸੀਆਂ ਹਨ। ਇਸ ਤਰ੍ਹਾਂ ਇਹ ਜਨਮ-ਸਾਖੀ ਇਕੋ ਇਕ ਜਨਮ-ਸਾਖੀ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰ ਪੁਰ ਵਿਚ ਰਹਿਣ ਦੇ ਹਾਲ ਵਿਸਥਾਰ ਨਾਲ ਮਿਲਦੇ ਹਨ।

## (ੳ) ਰਾਜਾ ਸ਼ਿਵਨਾਭ

ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਸੋਢੀ ਮਨੋਹਰ ਦਾਸ, 'ਮਿਹਰਬਾਨ' ਤੇ ਪੁਰਾਤਨ ਜਨਮ-ਸਾਖੀ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰ ਪੁਰ ਨਗਰ ਰਾਜਾ ਸ਼ਿਵਨਾਭ ਨੂੰ ਮਿਲਣ ਤੋਂ ਪਹਿਲਾਂ ਵਸਾਇਆ । ਸ੍ਰੀ ਮਿਹਰਬਾਨ ਜੀ ਦੀ ਜਨਮ-ਸਾਖੀ ਦੀ ਆਖਰੀ ਗੋਸ਼ਟ ਸ੍ਰੀ ਕਰਤਾਰ ਪੁਰ ਵਸਾਉਣ ਬਾਰੇ ਹੈ ਤੇ ਇਸੇ ਜਨਮ-ਸਾਖੀ ਦੀ ਦੂਜੀ ਜਿਲਦ ਭਾਵ ਇਸ ਜਨਮ-ਸਾਖੀ ਦੀ ਪਹਿਲੀ ਗੋਸ਼ਟ ਵਿਚ ਰਾਜਾ ਸਿਵ ਨਾਥ (ਇਥੇ ਰਾਜਾ ਸ਼ਿਵਨਾਭ ਦੀ ਥਾਂ ਰਾਜਾ ਸ਼ਿਵਨਾਥ ਲਿਖਿਆ ਹੈ । ਇਕ ਥਾਂ ਸਿਉਨਾਭ ਹੈ) ਦਾ ਕਥਨ ਹੈ । ਇਸ ਜਨਮ-ਸਾਖੀ ਦਾ ਅਰੰਭ ਹੀ ਇਸ ਤਰ੍ਹਾਂ ਹੁੰਦਾ ਹੈ, "ਤਬ ਗੁਰੂ ਬਾਬਾ ਨਾਨਕ ਜੀ ਜਬ ਰਾਜੇ ਸ਼ਿਵਨਾਥ ਕੇ ਗਿਹ ਮਹਿ ਆਏ ਤਬ ਰਾਜੇ ਚੋਆ ਚੰਦਨੁ ਪਾਨ ਫੂਲ ਬਸਤਰ ਅਭੂਖਨ ਅਨੇਕ ਅਨੇਕ ਭਾਂਤਿ ਕੇ ਗੁਰੂ ਬਾਬੇ ਜੀ ਕੇ ਆਗੇ ਆਨਿ ਰਾਖੇ ।" ਇਸੇ ਤਰ੍ਹਾਂ ਪੁਰਾਤਨ ਜਨਮ-ਸਾਖੀ ਵਿਚ ਲਿਖਿਆ ਹੈ, "ਤਬ ਰਾਜੇ ਸ਼ਿਵਨਾਭਿ ਕਹਿਆ, 'ਜਿਸ ਧਰਤੀ ਗੁਰੂ ਬਾਬਾ ਨਾਨਕ ਰਹਿਤਾ ਹੈ ਸੋ ਧਰਤੀ ਤੂੰ ਕਹੁ' ਕਹੈ ਜੀ 'ਲਾਹੌਰ ਤੇ ਕੋਸ ਪਦਰਾਂ ਕਰਤਾਰਪੁਰ ਬੰਨਿਆ ਹੈ ਪਜਾਬ ਕੀ ਧਰਤੀ ਮਾਹਿ ਊਹਾ ਗੁਰੂ ਬਾਬਾ ਨਾਨਕ ਰਹਿਤਾ ਹੈ' ।"

ਪੁਰਾਤਨ ਜਨਮ-ਸਾਖੀ ਦੇ ਅਧਾਰ ਤੇ ਹੀ ਭਾਈ ਕਾਹਨ ਸਿੰਘ ਨਾਭਾ ਨੇ ਇਹ ਮੰਨਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਪਹਿਲੀ ਉਦਾਸੀ ਤੋਂ ਪਿਛੋਂ ਕਰਤਾਰਪੁਰ ਨਗਰ ਵਸਾਇਆ । ਜਨਮ-ਸਾਖੀ ਮਿਹਰਬਾਨ ਹਰਿ ਜੀ ਤੇ

ਚਤੁਰਭੁਜ ਇਹ ਗੱਲ ਸਿਧ ਨਹੀਂ ਕਰਦੀਆਂ ਤੇ ਇਸ ਦੇ ਉਲਟ ਇਹ ਸਿਧ ਕਰਦੀਆਂ ਹਨ ਕਿ ਗੁਰੂ ਨਾਨਕ ਸਾਹਿਬ ਨੇ ਦੇਸ ਦੇਸਾਂਤਰਾਂ ਦਾ ਰਟਨ ਕਰਕੇ ਕਰਤਾਰ ਪੁਰ ਦੀ ਨੀਂਹ ਰੱਖੀ ਤੇ ਫੇਰ ਅਚਲ ਵਟਾਲੇ ਤੇ ਮੁਲਤਾਨ ਆਦਿ ਨੇੜੇ ਨੇੜੇ ਥਾਵਾਂ ਤੇ ਗਏ। ਜਿਵੇਂ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ—

"ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।"

ਇਥੇ ਇਕ ਗਲ ਸਪਸ਼ਟ ਕਰ ਦੇਣੀ ਜ਼ਰੂਰੀ ਹੈ। ਪੁਰਾਤਨ ਜਨਮ-ਸਾਖੀ, ਭਾਈ ਬਾਲੇ ਦੀ ਜਨਮ-ਸਾਖੀ ਤੇ ਭਾਈ ਮਨੀ ਸਿੰਘ ਦੀ ਜਨਮ-ਸਾਖੀ ਵਿਚ ਰਾਜਾ ਸ਼ਿਵਨਾਭ ਨੂੰ ਸੰਗਲਾਦੀਪ ਦਾ ਰਾਜਾ ਦਸਿਆ ਹੈ। ਪਰ ਇਸ ਜਨਮ-ਸਾਖੀ ਵਿਚ ਰਾਜਾ ਸ਼ਿਵਨਾਭ ਨੂੰ ਸੰਗਲਾਦੀਪ ਦਾ ਰਾਜਾ ਨਹੀਂ ਦਸਿਆ। ਭਾਈ ਗੁਰਦਾਸ ਜੀ ਨੇ ਭੀ ਗੁਰੂ ਨਾਨਕ ਦੇਵ ਦਾ ਸੰਗਲਾਦੀਪ ਜਾਂ ਲੰਕਾ ਜਾਣ ਦਾ ਕਥਨ ਨਹੀਂ ਕੀਤਾ। ਭਾਵੇਂ ਭਾਈ ਗੁਰਦਾਸ ਜੀ ਨੇ ਪੱਛਮ ਵਿਚ ਮੱਕੇਮਦੀਨ ਜਾਣ ਦਾ ਕਥਨ ਕੀਤਾ ਹੈ।

ਜੇਕਰ ਇਹ ਮੰਨ ਲਈਏ ਕਿ ਗੁਰੂ ਨਾਨਕ ਸਾਹਿਬ ਰਾਜਾ ਸ਼ਿਵਨਾਭ ਕੋਲ ਗਏ ਜਿਵੇਂ ਸਭ ਜਨਮ-ਸਾਖੀਆਂ ਮੰਨਦੀਆਂ ਹਨ ਤਾਂ ਪ੍ਰਸ਼ਨ ਉਠਦਾ ਹੈ ਕਿ ਰਾਜਾ ਸ਼ਿਵਨਾਭ ਕਿਥੋਂ ਦਾ ਰਾਜਾ ਸੀ ਤੇ ਗੁਰੂ ਸਾਹਿਬ ਇਸ ਕੋਲ ਕਦੋਂ ਗਏ? ਇਸ ਜਨਮ-ਸਾਖੀ ਦੇ ਕਥਨ ਅਨੁਸਾਰ ਗੁਰੂ ਨਾਨਕ ਸਾਹਿਬ ਲੰਮੇਰੀਆਂ ਉਦਾਸੀਆਂ ਤੋਂ ਪਿਛੋਂ ਕਰਤਾਰ ਪੁਰ ਰਹਿੰਦੇ ਹੋਏ ਰਾਜਾ 'ਸ਼ਿਵਨਾਥ' ਕੋਲ ਗਏ। ਭਾਈ ਗੁਰਦਾਸ ਜੀ ਦਸਦੇ ਹਨ ਕਿ ਕਰਤਾਰ ਪੁਰ ਰਹਿੰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਅਚਲ ਵਟਾਲੇ ਤੇ ਮੁਲਤਾਨ ਗਏ। ਹੋ ਸਕਦਾ ਹੈ ਕਿ ਇਸੇ ਸਮੇਂ ਗੁਰੂ ਨਾਨਕ ਸਾਹਿਬ ਰਾਜਾ ਸ਼ਿਵ ਨਾਥ ਕੋਲ ਗਏ ਹੋਣ। ਉਸ ਸੂਰਤ ਵਿਚ ਰਾਜਾ ਸ਼ਿਵ ਨਾਥ ਹਿੰਦ ਦੇ ਹੀ ਕਿਸੇ ਇਲਾਕੇ ਦਾ ਕੋਈ ਰਾਜਾ ਹੋ ਸਕਦਾ ਹੈ, ਲੰਕਾ ਦਾ ਨਹੀਂ।

ਪੁਰਾਤਨ ਜਨਮ-ਸਾਖੀ ਤੇ ਭਾਈ ਬਾਲੇ ਦੀ ਜਨਮ-ਸਾਖੀ ਦਸਦੀਆਂ ਹਨ ਕਿ ਰਾਜੇ ਸ਼ਿਵਨਾਭ ਕੋਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਾਨਸੰਗਲੀ ਉਚਾਰਨ ਕੀਤੀ। ਪਰ ਪ੍ਰਾਨ ਸੰਗਲੀ ਨੂੰ ਅਸੀਂ ਗੁਰੂ ਨਾਨਕ ਸਾਹਿਬ ਦੀ ਰਚਨਾ ਨਹੀਂ ਕਹਿ ਸਕਦੇ। ਜੇਕਰ ਇਹ ਗੁਰੂ ਨਾਨਕ ਸਾਹਿਬ ਦੀ ਰਚਨਾ ਹੁੰਦੀ ਤਾਂ ਅਵੱਸ਼ ਸ੍ਰੀ ਗੁਰੂ ਅਰਜਨ ਸਾਹਿਬ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਦੇ। ਪ੍ਰਾਨ ਸੰਗਲੀ, ਨਸੀਹਤ ਨਾਮਾ, ਰਤਨ ਮਾਲਾ ਆਦਿ ਬਾਣੀਆਂ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਲਾਈਆਂ ਜਾਂਦੀਆਂ ਹਨ ਪਰ ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੀ ਰਚਨਾ ਨਹੀਂ ਕਹਿਆ ਜਾ ਸਕਦਾ। ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਨੂੰ ਪਰਵਾਨ ਨਹੀਂ ਕੀਤਾ। ਪੋਥੀ ਹਰਿ ਜੀ ਦਾ ਲੇਖਕ ਰਾਜੇ ਸ਼ਿਵ ਨਾਥ ਦੀ ਸਾਖੀ ਵਿਚ ਪ੍ਰਾਨ ਸੰਗਲੀ ਦਾ ਕਥਨ ਨਹੀਂ ਕਰਦਾ। ਉਸ ਦੇ ਕਥਨ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਰਾਮਕਲੀ ਦਖਣੀ ਓਅੰਕਾਰ, ਆਸਾ, ਪਟੀ ਤੇ ਰਾਗ ਤੁਖਾਰੀ, ਬਾਰਾ ਮਾਹ ਦਾ ਉਚਾਰਨ ਰਾਜਾ ਸ਼ਿਵਨਾਭ ਨੂੰ ਸਿਖਿਆ ਦੇਣ ਲਈ ਕੀਤਾ। ਪੰਨਾ ੬੫ ਤੇ ਲਿਖਿਆ ਹੈ :—

"ਤਬ ਗੁਰੂ ਬਾਬਾ ਨਾਨਕ ਜੀ ਰਾਜੇ ਸਿਉਨਾਭ ਕਉ ਦੀਖਿਆ ਦੀਨੀ, ਸਿਖ ਕੀਆ। ਰਾਜੇ ਕੈ ਮਨੁ ਸੰਤੋਖੁ ਆਇਆ। ਤਬ ਗੁਰੂ ਬਾਬੇ ਨਾਨਕ ਜੀ ਰਾਜੇ ਕਉ ਨਾਮੁ, ਦਾਨੁ, ਇਸਨਾਨ, ਦੈਆ, ਧਰਮ, ਸੰਤੋਖ, ਸੀਲ ਸੰਜਮ, ਬਿਬੇਕ ਮਤ ਦ੍ਰਿੜਾਈ। ਰਾਜੇ ਕਉ ਸਮਸਤ ਬਾਣੀ ਲਿਖਿ ਦੀਨੀ, ਓਹੁ ਪੰਡਿਤੁ ਗੁਰੂ ਬਾਬੇ ਕਾ ਸਿਖ ਹੂਆ।"

ਇਸ ਜਨਮ-ਸਾਖੀ ਦੀ ਪੋਥੀ ਹਰਿ ਜੀ ਦੀ ਚੌਥੀ ਗੋਸ਼ਟ ਇਹ ਗਲ ਸਪਸ਼ਟ ਕਰਦੀ ਹੈ ਕਿ ਕਰਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹਥ-ਲਿਖਤ ਕੁਝ ਕੁ ਬੀੜਾਂ ਦੇ ਅਖੀਰ ਤੇ ਲਿਖੀ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਦਾ ਪਤਾ ਹੈ। ਪੋਥੀ ਹਰਿ ਜੀ ਵਿਚ ਲਿਖਿਆ ਹੈ :—

"ਰਾਜਾ ਉਸਿ ਦੇਸ ਕਾ ਸਨਮੁਖ ਹੋਆ ਦੀਨ ਕਾ। ਉਹਾਂ ਏਤ ਲੋਕ ਜੁੜੇ ਗੁਰੂ ਕਾ ਸਿਖ। ਤਿਸ ਕੀ ਮਿਤੀ ਮਿਰਜਾਦਾ ਕਿਛੁ ਨਾਹੀ ਜਿ ਕੀਰਤਨੀਆ ਸੰਗਤਿ ਆਇ ਜੁੜੇ। ਐਪਰ ਲੂਣ ਤੇ ਜਾਣੀਐ ਜਿ ਚਾਲੀਸ ਮਣ ਲੋਣ ਰਸੋਈ ਅੰਨ ਮਹਿ ਪੜਤਾ ਹੈ।" (ਪੋਥੀ ਹਰਿ ਜੀ ਪੰਨਾ ੬੯)

ਤੇ ਹਕੀਕਤ ਰਾਹ ਮੁਕਾਮ ਵਿਚ ਇਸ ਤਰ੍ਹਾਂ ਲਿਖਿਆ ਹੈ :—

"ਰਾਜੇ ਰਾਇ ਸਿੰਘ ਕਾ ਬੇਟਾ ਰਾਜੇ ਸ਼ਿਵਨਾਭ ਕਾ ਪੋਤਾ ਹੈ। ਤਹੀ ਗੁਰੂ ਜੀ ਕੀ ਧਰਮਸਾਲਾ ਹੈ। ਸੰਗਤਿ ਜੁੜਤੀ ਹੈ। ਕੀਰਤਨ ਹੋਤਾ ਹੈ। ਰਸੋਈ ਬੀਸ ਮਣ ਲੂਣ ਹਰ ਰੋਜ਼ ਲਗਤਾ ਹੈ।"

(ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ)

ਇਹ ਗਲ ਨੋਟ ਕਰਨ ਵਾਲੀ ਹੈ ਕਿ 'ਹਕੀਕਤ ਰਾਹ ਮੁਕਾਮ' ਦੇ ਕਰਤਾ ਵਾਂਗੂ ਇਸ ਜਨਮ-ਸਾਖੀ ਦਾ ਕਰਤਾ ਰਾਜਾ ਸ਼ਿਵਨਾਭ ਦਾ ਖਾਨਦਾਨ ਜਾਂ ਥਾਂ ਪਤਾ ਨਹੀਂ ਦਸਦਾ ਤੇ ਨਾ ਹੀ ਉਹ ਰਸਤਾ ਦਸਦਾ ਹੈ ਜੋ ਰਸਤਾ 'ਹਕੀਕਤ ਰਾਹ ਮੁਕਾਮ' ਵਿਚ ਅੰਕਤ ਹੈ। ਸਪਸ਼ਟ ਹੈ ਕਿ ਜਨਮ-ਸਾਖੀ ਦਾ ਕਰਤਾ ਗੁਰੂ ਨਾਨਕ ਸਾਹਿਬ ਦਾ ਸੰਗਲਾਦੀਪ ਜਾਣਾ ਨਹੀਂ ਮੰਨਦਾ। ਜੇਕਰ ਹਕੀਕਤ ਰਾਹ ਮੁਕਾਮ ਵਿਚ ਦਿੱਤੀਆਂ ਟੂਕਾਂ ਨੂੰ ਭੂਗੋਲ ਤੇ ਇਤਿਹਾਸ ਨਾਲ ਮੇਲੀਏ ਤਾਂ ਅਸੀਂ ਨਿਮਨ ਲਿਖਤ ਸਿਟਿਆਂ ਤੇ ਪੁਜਦੇ ਹਾਂ :—

੧. ਲੰਕਾ ਜਾਣ ਦਾ ਜੋ ਰਾਹ 'ਹਕੀਕਤ ਰਾਹ ਮੁਕਾਮ' ਵਿਚ ਹੈ, ਉਸ ਰਸਤੇ ਤੇ ਟੁਰਿਆਂ ਲੰਕਾ ਪੁਜ ਜਾਈਦਾ ਹੈ—ਭਾਵ ਨਾਗਾ ਪਟਣ ਤੋਂ ਜਾਫ਼ਾ ਪਟਣ ਹੋ ਕੇ ਲੰਕਾ ਦੇ ਪਛਮ ਦਖਣ ਦੇ ਇਲਾਕੇ 'ਸਤਾਵਦਿ' ਭਾਵ ਸੀਤਾ ਵਾਹਕਾ (Sita vahka) ਅਸਥਾਨ ਤੇ ਪੁਜ ਜਾਈਦਾ ਹੈ ਜੋ ਲੰਕਾ ਦੇ ਇਤਿਹਾਸ ਵਿਚ ਰਾਜਾ ਸੀਆ ਬਾਦਸ਼ਾਹਾਂ ਦੀ ਰਾਜਧਾਨੀ ਸੀ।

੨. 'ਹਕੀਕਤ ਰਾਹ ਮੁਕਾਮ' ਵਿਚ ਰਾਜਾ ਸ਼ਿਵਨਾਭ ਨੂੰ ਰਾਜਾ ਮਾਇਆ ਦਉਨੀ ਦਾ ਦਾਦਾ ਦਸਿਆ ਹੈ। ਉਸ ਵਿਚ ਅੰਕਤ ਹੈ—"ਤਹ ਸਤਿ ਰਾਜੇ ਨੇ ਗੁਰੂ ਬਾਬੇ ਕੇ ਬਚਨ ਇਕ ਰਾਜ ਹੋਆ ਹੈ। ਸ਼ਿਵਨਾਭ ਰਾਜੇ ਕੀ ਸੰਤਤਿ ਸਤਾਵਦਿ ਸਹਰਿ ਹੈ। ਤਖਤ ਗਾਹ ਤਹੀ ਅਬ ਰਾਜਾ ਮਾਇਆ ਦਉਨੀ ਥੈ। ਰਾਜੇ ਰਾਇ ਸਤਿ ਕਾ ਬੇਟਾ ਰਾਜੇ ਸ਼ਿਵਨਾਭ ਕਾ ਪੋਤਾ ਹੈ।"

ਲੰਕਾ ਦੇ ਇਤਿਹਾਸ ਵਿਚ ਰਾਜਾ ਸੀਆ ਰਾਜੇ ਸਿਵਜੀ ਦੇ ਉਪਾਸ਼ਕ ਸਨ ਤੇ ਉਨ੍ਹਾਂ ਨੇ ਬੁਧ ਮਤ ਵਾਲਿਆਂ ਤੇ ਸਖਤੀ ਕੀਤੀ ਹੈ। ਉਨਾਂ ਦੀ ਰਾਜਧਾਨੀ ਸੀਤਾਵਾਹਕਾ ਸੀ ਤੇ ਮਾਇਆ ਧਨੂ, ਜਿਸ ਨੂੰ ਹਕੀਕਤ ਰਾਹ ਮੁਕਾਮ ਦੇ ਕਰਤਾ ਨੇ ਮਾਇਆ ਦਉਨੀ ਲਿਖਿਆ ਹੈ, ਰਾਜਾ ਸੀਆ ਰਾਜਿਆਂ ਵਿਚੋਂ ਇਕ ਰਾਜਾ ਹੋਇਆ; ਜਿਵੇਂ ਕਿ ਉਨ੍ਹਾਂ ਦੇ ਸੋਲ੍ਹਵੀ ਸਤਾਬਦੀ ਦੇ ਰਾਜਿਆਂ ਦੀ ਸੂਚੀ ਤੋਂ ਪਤਾ ਲਗਦਾ ਹੈ :—

| | |
|---|---|
| ਵਿਜੇਆ ਬਾਹੂ ਛੇਵਾਂ | ੧੫੦੯—੧੫੨੧ ਈਸਵੀ |
| ਭੂਆਨੇ ਕਾ ਬਾਹੂ | ੧੫੨੧—੧੫੫੦ ਈਸਵੀ |
| ਵੀਰਾ ਵਿਕਾਮਾ | ੧੫੪੨ ਈਸਵੀ ? |
| ਮਾਇਆ ਧੰਨੂ | ੧੫੪੨—੧੫੮੧ ਈਸਵੀ |
| ਧਰਮਾ ਪਾਲ | ੧੫੮੧—੧੫੯੭ ਈਸਵੀ |

ਪਰ ਰਾਜਾ ਸ਼ਿਵਨਾਭ ਦਾ ਨਾਂ ਨਾ ਕਿਧਰੇ ਅਗੇ ਆਉਂਦਾ ਹੈ ਤੇ ਨਾ ਪਿਛੇ। ਨਾ ਹੀ ਇਸ ਦੇ ਪੁਤ੍ਰ, ਜਿਸ ਦਾ ਨਾਂ 'ਹਕੀਕਤ ਰਾਹ ਮੁਕਾਮ' ਵਿਚ ਰਾਏ ਸਿੰਘ, ਹੈ ਕਿਸੇ ਥਾਂ ਮਿਲਦਾ ਹੈ। ਇਉਂ ਜਾਪਦਾ ਹੈ ਕਿ ਕੋਈ ਸਿਖ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਜਾਂ ਗੁਰੂ ਅਰਜਨ ਸਾਹਿਬ ਦੇ ਸਮੇਂ ਲੰਕਾ ਗਿਆ ਹੈ ਜਿਵੇਂ ਕਿ ਪ੍ਰਾਨ ਸੰਗਲੀ ਲਿਆਉਣ ਦੀ ਰਵਾਇਤ ਹੈ ਤੇ ਉਹ ਮਾਇਆ ਧੰਨੂ ਦੇ ਸਮੇਂ ਓਥੇ ਪੁਜਾ ਤੇ ਉਸ ਨੇ ਆ ਕੇ ਹਕੀਕਤ ਰਾਹ ਮੁਕਾਮ ਲਿਖਿਆ ਜੋ ਸ੍ਰੀ ਗੁਰੂ ਅਰਜਨ ਸਾਹਿਬ ਦੇ ਬੀੜ ਸੰਪਾਦਨ ਕਰਨ ਤੋਂ ਪਿਛੋਂ (੧੬੦੪ ਈਸਵੀ ਤੋਂ ਪਿਛੋਂ) ਕੁੱਝ ਲਿਖਤ ਬੀੜਾਂ ਵਿਚ ਕਿਸੇ ਨੇ ਲਿਖ ਦਿੱਤੀ। ਹਕੀਕਤ ਰਾਹ ਮੁਕਾਮ ਦੇ ਕਰਤਾ ਨੇ ਰਾਜੇ ਸ਼ਿਵਨਾਭ ਨੂੰ ਵੀ ਇਸ ਵਾਰਤਾ ਨਾਲ ਜੋੜ ਦਿਤਾ। ਜਿਸ ਤੋਂ ਲੰਕਾਂ ਵਿਚ ਰਾਜਾ ਸ਼ਿਵਨਾਭ ਵਾਲੀ ਸਾਖੀ ਪ੍ਰਚਲਤ ਹੋ ਗਈ। 'ਹਕੀਕਤ ਰਾਹ ਮੁਕਾਮ' ਦੀ ਅੰਦਰਲੀ ਗਵਾਹੀ ਸਿਧ ਕਰਦੀ ਹੈ ਕਿ ਇਹ ਰਚਨਾ ਔਰੰਗਜ਼ੇਬ ਦੇ ਸਮੇਂ ਲਿਖੀ ਗਈ ਕਿਉਂਕਿ ਇਸ ਵਿਚ ਰਾਜਾ ਰਾਮ ਦਾ ਤਨਜੌਰ ਵਿਚ ਰਾਜ ਦਾ ਕਥਨ ਹੈ। ਇਹ ਵੀ ਹੋ ਸਕਦਾ ਹੈ ਕਿ ਲੰਕਾ ਜਾਣ ਦਾ ਰਾਹ ਮਾਇਆ ਦਉਨੀ ਦੇ ਸਮੇਂ ਦਾ ਲਿਖਿਆ ਹੋਵੇ ਤੇ ਹੋਰ ਹਾਲਾਤ ਔਰੰਗਜ਼ੇਬ ਦੇ ਸਮੇਂ ਅੰਕਤ ਕੀਤੇ ਗਏ ਹੋਣ।

## ਸ੍ਰੀ ਕਰਤਾਰਪੁਰ ਵਾਸ—

ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸੰਮਤ ੧੫੬੧ ਬਿਕਰਮੀ ਭਾਵ ੧੫੦੪ ਈਸਵੀ ਵਿਚ ਵਸਾਇਆ। ਭਾਵੇਂ ਕਿਸੇ ਨੂੰ ਭਾਈ ਕਾਹਨ ਸਿੰਘ ਦੀ ਦਸੀ ਇਸ ਤਾਰੀਖ ਨਾਲ ਸੰਮਤੀ ਹੋਵੇ ਜਾਂ ਨਾ ਹੋਵੇ ਪਰ ਇਹ ਸਭ ਮੰਨਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ੧੫੭੯ ਬਿਕਰਮੀ ਭਾਵ ੧੫੨੨ ਈਸਵੀ ਤੋਂ ਪਿਛੋਂ ਕਰਤਾਰ ਪੁਰ ਹੀ ਰਹੇ। ਭਾਈ ਗੁਰਦਾਸ ਜੀ ਨੇ ਸ੍ਰੀ ਕਰਤਾਰਪੁਰ ਵਿਚ ਗੁਰੂ ਨਾਨਕ ਸਾਹਿਬ ਦਾ ਜੀਵਨ ਇਸ ਤਰ੍ਹਾਂ ਵਰਨਣ ਕੀਤਾ ਹੈ :

ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ।
ਉਲਟੀ ਗੰਗ ਵਹਾਈਓਨਿ ਗੁਰ ਅੰਗਦ ਸਿਰਿ ਉਪਰਿ ਧਾਰਾ।
ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਿਸਿਆਰਾ।
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ।
ਗਿਆਨ ਗੋਸਟ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।
ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।
ਗੁਰਮੁਖ ਭਾਰ ਅਥਰਬਣਿ ਤਾਰਾ ॥੩੮॥

## ਸ੍ਰੀ ਗੁਰੂ ਅੰਗਦ ਮਿਲਾਪ—

ਇਹ ਜਨਮ-ਸਾਖੀ ਸਪਸ਼ਟ ਕਰਦੀ ਹੈ ਕਿ ਗੁਰੂ ਅੰਗਦ ਕਾਫੀ ਸਮਾਂ ਗੁਰੂ ਨਾਨਕ ਜੀ ਨਾਲ ਰਹੇ। ਪੋਥੀ ਹਰਿ ਜੀ ਵਿਚ ਪੰਜਵੀਂ ਗੋਸ਼ਟਿ ਵਿਚ ਗੁਰੂ ਅੰਗਦ ਜੀ ਦਾ ਮਿਲਾਪ ਹੈ ਤੇ ਪੋਥੀ ਚਤਰਭੁਜ ਵਿਚ ਗੁਰੂ ਨਾਨਕ ਸਾਹਿਬ ਦੀ ਪਹਿਲੀ ਗੋਸ਼ਟ ਹੀ ਗੁਰੂ ਅੰਗਦ ਸਾਹਿਬ ਨਾਲ ਹੈ ਤੇ ਦੋਵੇਂ ਪੋਥੀਆਂ ਵਿਚ ਗੁਰੂ ਅੰਗਦ ਜੀ ਦਾ ਕਥਨ ਬਹੁਤ ਵਾਰੀ ਆਉਂਦਾ ਹੈ। ਸੋ ਗੁਰੂ ਅੰਗਦ ਜੀ ਗੁਰੂ ਨਾਨਕ ਸਾਹਿਬ ਨਾਲ ਦੋ ਤਿੰਨ ਸਾਲ ਨਹੀਂ ਸਗੋਂ ਕਾਫ਼ੀ ਸਮਾਂ ਰਹੇ ਜਾਪਦੇ ਹਨ। ਭਾਈ ਕਾਹਨ ਸਿੰਘ ਤੇ ਭਾਈ ਸੰਤੋਖ ਸਿੰਘ ਗੁਰੂ ਅੰਗਦ ਦਾ ਮਿਲਾਪ ੧੫੩੧—੩੨ ਈ: ਮੰਨਦੇ ਹਨ। ਜਿਸ ਤੋਂ

ਭਾਵ ਇਹ ਨਿਕਲਦਾ ਹੈ ਕਿ ਗੁਰੂ ਨਾਨਕ ਸਾਹਿਬ ਕੋਲ ਗੁਰੂ ਅੰਗਦ ਸਾਹਿਬ ਘਟੋ ਘਟ ਅਠ ਸਾਲ ਦੇ ਕਰੀਬ ਰਹੇ। ਇਸ ਜਨਮ-ਸਾਖੀ ਅਨੁਸਾਰ ਇਹ ਜ਼ਿਆਦਾ ਠੀਕ ਜਾਪਦਾ ਹੈ।

ਭਾਵੇਂ ਕੁਝ ਗੋਸ਼ਟੀਆਂ ਵਿਚ ਗੁਰੂ ਅੰਗਦ ਸਾਹਿਬ ਦਾ ਕਥਨ ਨਹੀਂ ਪਰ ਇਹ ਗਲ ਇਸ ਜਨਮ-ਸਾਖੀ ਵਿਚ ਕਿਧਰੇ ਨਹੀਂ ਲਿਖੀ ਮਿਲਦੀ ਕਿ ਗੁਰੂ ਅੰਗਦ ਸਾਹਿਬ ਵਾਪਸ ਆਪਣੇ ਘਰ ਚਲੇ ਗਏ ਤੇ ਫੇਰ ਗੁਰੂ ਨਾਨਕ ਸਾਹਿਬ ਦੀ ਹਜ਼ੂਰੀ ਵਿਚ ਆਏ।

## (ਸ) ਕਰਤਾਰ ਪੁਰ ਤੋਂ ਉਦਾਸੀਆਂ

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਕਰਤਾਰਪੁਰ ਵਿਚ ਨਿਵਾਸ ਕਰਦੇ ਹੋਏ ਗੁਰੂ ਨਾਨਕ ਸਾਹਿਬ ਅਚਲ ਵਟਾਲੇ ਤੇ ਮੁਲਤਾਨ ਆਦ ਥਾਵਾਂ ਤੇ ਗਏ। ਪੁਰਾਤਨ ਜਨਮ-ਸਾਖੀ ਦਾ ਸੰਪਾਦਨ ਕਰਦਿਆਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਛੋਟੀਆਂ ਉਦਾਸੀਆਂ ਨੂੰ ਗੁਰੂ ਸਾਹਿਬ ਦੀ ਪੰਜਵੀਂ ਉਦਾਸੀ ਕਰਕੇ ਲਿਖਿਆ ਹੈ। ਕਰਤਾਰਪੁਰੋਂ ਇਨ੍ਹਾਂ ਛੋਟੀਆਂ ਉਦਾਸੀਆਂ ਦਾ ਬਹੁਤਾ ਵਿਸਥਾਰ ਇਸ ਜਨਮ-ਸਾਖੀ ਵਿਚੋਂ ਇਸ ਤਰ੍ਹਾਂ ਮਿਲਦਾ ਹੈ।

### (੧) ਕਰਤਾਰਪੁਰ ਤੋਂ ਅਚਲ ਵਟਾਲੇ

ਇਸ ਜਨਮ-ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਇਸ ਅਸਥਾਨ ਤੇ ਸਿਧ ਗੋਸ਼ਟ ਦਾ ਉਚਾਰਨ ਕੀਤਾ ਤੇ ਜਪੁਜੀ ਸਾਹਿਬ ਦੀਆਂ ਕੁਝ ਪਉੜੀਆਂ ਉਚਾਰੀਆਂ। ਇਹ ਪਉੜੀਆਂ ਹਨ 'ਮੁੰਦਾ ਸੰਤੋਖ ਸਰਮ ਪਤ ਝੋਲੀ', ੨੮ਵੀਂ ਤੋਂ ਲੈ ਕੇ......ਜਪੁਜੀ ਸਾਹਿਬ ਦੇ ਅਖੀਰ ਤਕ। ਭਾਵੇਂ ਸਲੋਕ 'ਪਵਨ ਗੁਰੂ ਪਾਣੀ ਪਿਤਾ' ਸ੍ਰੀ ਗੁਰੂ ਅੰਗਦ ਦੇਵ ਜੀ ਦਾ ਉਚਾਰਿਆ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਸ ਸਲੋਕ ਨਾਲ ਮਹਲਾ ੨ ਲਿਖਿਆ ਹੈ। ਪਰ ਇਸ ਜਨਮ-ਸਾਖੀ ਵਿਚ ਇਸ ਸਲੋਕ ਨੂੰ ਜਪੁਜੀ ਸਾਹਿਬ ਦੀ ਰਚਨਾ ਵਾਂਗੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੀ ਦਸਿਆ ਹੈ। ਇਹ ਵਖਰੀਆਂ ਪਉੜੀਆਂ ਉਚਾਰਨ ਤੋਂ ਇਹ ਜ਼ਰੂਰ ਸਿਧ ਹੁੰਦਾ ਹੈ ਕਿ ਜਪੁਜੀ ਸਾਹਿਬ ਦੀਆਂ ਪਉੜੀਆਂ ਵਖ ਵਖ ਸਮਿਆਂ ਤੇ ਉਚਾਰੀਆਂ ਗਈਆਂ। ਪਉੜੀਆਂ ਦਾ ਉਚਾਰਨ ਇਕੋ ਵਾਰ ਨਹੀਂ ਹੋਇਆ।

### (੨) ਕਰਤਾਰਪੁਰ ਤੋਂ ਸਿਆਲਕੋਟ

ਭਾਈ ਕਾਹਨ ਸਿੰਘ ਨਾਭਾ ਮੂਲੇ ਨੂੰ ਸਿਆਲਕੋਟ ਦਾ ਵਸਨੀਕ ਦਸਦੇ ਹਨ ਤੇ ਉਸ ਬਾਰੇ ਲਿਖਦੇ ਹਨ— "ਸਿਆਲਕੋਟ ਦਾ ਵਸਨੀਕ ਜਿਸ ਨੇ ਮਰਦਾਨੇ ਨੂੰ ਟਕੇ ਦਾ ਸੌਦਾ ਦਿਤਾ ਸੀ 'ਮਰਨਾ ਸਚ ਤੇ ਜਿਊਣਾ ਝੂਠ' ਹੈ। ਇਹ ਸਤਿਗੁਰਾਂ ਨਾਲ ਕੁਝ ਸਮਾਂ ਸਫ਼ਰ ਵਿਚ ਰਹਿ ਕੇ ਸਤਿਸੰਗ ਕਰਦਾ ਰਿਹਾ।"

ਇਸ ਜਨਮ-ਸਾਖੀ ਅਨੁਸਾਰ ਗੁਰੂ ਨਾਨਕ ਸਾਹਿਬ ਮੂਲੇ ਨੂੰ ਤਾਰਨ ਵਾਸਤੇ ਕਰਤਾਰਪੁਰੋਂ ਗਏ ਤੇ ਉਸ ਨੂੰ ਮੁਕਤ ਕੀਤਾ।

### (੩) ਕਰਤਾਰਪੁਰ ਤੋਂ ਟਿੱਲਾ ਬਾਲ ਗੁੰਦਾਈ

ਟਿੱਲਾ ਬਾਲ ਗੁੰਦਾਈ ਕਿਲਾ ਰੋਹਤਾਸ ਤੋਂ ਦੱਖਣ ਪੱਛਮ ਵਾਲੇ ਪਾਸੇ ਦਸ ਮੀਲ ਦੀ ਵਿਥ ਤੇ ਸੀ। ਇਹ ਜੋਗੀਆਂ ਦਾ ਬਹੁਤ ਵਡਾ ਅਸਥਾਨ ਸੀ। ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਜੋਗੀ ਇਕੱਠੇ ਹੁੰਦੇ ਸਨ। ਇਸ ਅਸਥਾਨ ਦੇ

ਨੇੜੇ ਇਕ ਖਾਰੇ ਪਾਣੀ ਦਾ ਚਸ਼ਮਾ ਸੀ ਜਿਸ ਦਾ ਪਾਣੀ ਪੀਣ ਨਾਲ ਕਈ ਮਰੀਜ਼ ਠੀਕ ਹੋ ਜਾਂਦੇ ਸਨ । ਸ੍ਰੀ ਗੁਰੂ ਨਾਨਕ ਸਾਹਿਬ ਇਥੇ ਵਿਸਾਖੀ ਦੇ ਮੇਲੇ ਤੇ ਗਏ ਜਾਪਦੇ ਹਨ ਤੇ ਉਥੇ ਉਨ੍ਹਾਂ ਨੇ ਬਾਲ ਨਾਥ ਜੋਗੀ ਨਾਲ ਗੋਸ਼ਟ ਕੀਤੀ। ਬਾਲ ਨਾਥ ਨੂੰ ਇਸ ਜਨਮ-ਸਾਖੀ ਵਿਚ ਪੀਰ ਬਾਲ ਨਾਥ ਕਰਕੇ ਲਿਖਿਆ ਹੈ ।

## (੪) ਕਰਤਾਰਪੁਰ ਤੋਂ ਲਾਹੌਰ ਤੇ ਪੱਟੀ

ਇਸ ਜਨਮ-ਸਾਖੀ ਵਿਚ ਲਿਖਿਆ ਹੈ ਕਿ ਕਰਤਾਰਪੁਰ ਤੋਂ ਗੁਰੂ ਨਾਨਕ ਸਾਹਿਬ ਲਾਹੌਰ ਆਏ ਤੇ ਸ਼ੇਖ ਅਬਦੁਲ ਕਾਦਰ ਜੀਲਾਨੀ ਨਾਲ ਗਲ ਬਾਤ ਕੀਤੀ । ਸ਼ੇਖ ਅਬਦੁਲ ਕਾਦਰ ਜੀਲਾਨੀ ਬੁਗਦਾਦ ਵਿਚ ਹੋਇਆ ਹੈ । ਭਾਈ ਗੁਰਦਾਸ ਜੀ ਨੇ ਇਸੇ ਨੂੰ 'ਪੀਰ ਦਸਤਗੀਰ' ਕਰਕੇ ਲਿਖਿਆ ਹੈ । ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਪੀਰ ਦਸਤਗੀਰ ਨੂੰ ਬਗ਼ਦਾਦ ਵਿਚ ਮਿਲੇ ਤੇ ਗੋਸ਼ਟ ਕੀਤੀ :

"ਪੁਛਿਆ ਫਿਰ ਕੈ ਦਸਤਗੀਰ ਕਉਣ ਫਕੀਰ ਕਿਸ ਕਾ ਘਰਾਨਾ ।
ਨਾਨਕ ਕਲਿ ਵਿਚਿ ਆਇਆ ਰਬੁ ਫਕੀਰ ਇਕੋ ਪਹਿਚਾਨਾ ।"

ਭਾਈ ਮਨੀ ਸਿੰਘ ਦੀ ਜਨਮ-ਸਾਖੀ ਵਿਚ ਵੀ ਇਸੇ ਗੱਲ ਦਾ ਵਿਸਥਾਰ ਹੈ । ਪਰ ਸ਼ੇਖ ਅਬਦੁਲ ਕਾਦਰ ਜੀਲਾਨੀ ਦਾ ਜਨਮ ੧੦੭੮ ਈਸਵੀ ਵਿਚ ਤੇ ਦਿਹਾਂਤ ੧੧੬੬ ਈਸਵੀ ਵਿਚ ਬਗ਼ਦਾਦ ਵਿਚ ਹੋਇਆ । ਇਸ ਲਈ ਸ਼ੇਖ ਅਬਦੁਲ ਕਾਦਰ ਦਾ ਤੇ ਗੁਰੂ ਨਾਨਕ ਸਾਹਿਬ ਦਾ ਮੇਲ ਹੋਣਾ ਅਸੰਭਵ ਹੈ । ਪੀਰ ਦਸਤਗੀਰ ਬਾਰੇ 'ਗਲਾਸਰੀ ਆਫ਼ ਕਾਸਟਸ ਐਂਡ ਟਰਾਇਬਜ਼' ਪੰਨਾ ੫੪੨ ਵਿਚ ਇਸ ਤਰ੍ਹਾਂ ਲਿਖਿਆ ਹੈ :—

"ਸ਼ਾਹ ਮੁਹੰਮਦ ਗੌਂਸ ਜਿਸ ਦਾ ਮਿਜ਼ਾਰ ਲਾਹੌਰ ਵਿਚ ਹੈ ਦੀ ਦਿੱਲੀ ਤੋਂ ਪਿਸ਼ਾਵਰ ਤਕ ਬੜੀ ਮਾਨਤਾ ਸੀ । ਉਸ ਦਾ ਦਿਹਾਂਤ ੧੭੩੯ ਈਸਵੀ ਵਿਚ ਹੋਇਆ । ਉਨ੍ਹਾਂ ਦੇ ਪਿਤਾ ਸਈਦ ਦਾ ਮਿਜ਼ਾਰ ਪਿਸ਼ਾਵਰ ਵਿਚ ਹੈ । ਇਹ ਪੀਰ ਦਸਤਗੀਰ ਦੀ ਔਲਾਦ ਵਿਚੋਂ ਸਨ । ਪੀਰ ਦਸਤਗੀਰ ਦੀ ਔਲਾਦ ਵਿਚੋਂ ਕੁਝ ਨੂੰ ਜ਼ਾਤ ਬਰਾਦਰੀ ਜਾਂ ਇਕੋ ਕੰਮ ਕਰਨ ਵਾਲਿਆਂ ਦੇ ਪੀਰ ਮੰਨਿਆ ਜਾਂਦਾ ਸੀ । ਲਾਹੌਰ ਵਿਚ ਫ਼ਿਰੋਜ਼ ਸ਼ਾਹ ਜੀਲਾਨੀ ਜੋ ਸ਼ਾਹ ਆਲਮ ਦਾ ਮੁਰੀਦ ਸੀ ਖਰਾਦੀਆਂ ਦਾ ਪੀਰ ਬਣਿਆ । ਉਸ ਦਾ ਦਿਹਾਂਤ ੧੫੨੦ ਈਸਵੀ ਵਿਚ ਹੋਇਆ ਤੇ ਉਨ੍ਹਾਂ ਤੋਂ ਪਿਛੋਂ ਸ਼ੇਖ ਅਬਦੁਲਾ ਉਨ੍ਹਾਂ ਦੀ ਗੱਦੀ ਤੇ ਬੈਠਾ ।"

ਸ਼ੇਖ ਅਬਦੁਲਾ ਸ਼ੇਖ ਅਬਦੁਲ ਕਾਦਰ ਜੀਲਾਨੀ ਦੀ ਔਲਾਦ ਵਿਚੋਂ ਸੀ ਇਸ ਲਈ ਉਸ ਨੂੰ ਸ਼ੇਖ ਅਬਦੁਲਾ ਜੀਲਾਨੀ ਕਿਹਾ ਜਾਂਦਾ ਸੀ ।

ਇਸ ਜਨਮ-ਸਾਖੀ ਵਿਚ ਲਿਖਿਆ ਹੈ:—"ਤਬ ਪੀਰ ਅਬਦੁਲ ਗੈਲਾਨੀ ਮਿਲਿ ਗਇਓਸ । ਦਸਤ ਪੰਜਾ ਲੇ ਮਿਲੇ ਦਰਆਵ ਦੇ ਉਪਰ ।" ਇਸ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ੧੫੨੦ ਈਸਵੀ ਪਿਛੋਂ ਕਰਤਾਰਪੁਰ ਤੋਂ ਲਾਹੌਰ ਆਏ ਤੇ ਰਾਵੀ ਦੇ ਕੰਢੇ ਤੇ ਅਬਦੁਲਾ ਗੇਲਾਨੀ ਨਾਲ ਮੇਲ ਹੋਇਆ ਤੇ ਗੋਸ਼ਟੀ ਹੋਈ । ਇਤਿਹਾਸਕ ਤੌਰ ਤੇ ਇਹ ਜ਼ਿਆਦਾ ਠੀਕ ਜਾਪਦਾ ਹੈ । ਪਰ ਜੇਕਰ ਇਸ ਵਾਰਤਾ ਨੂੰ ਇਸੇ ਤਰ੍ਹਾਂ ਠੀਕ ਮੰਨ ਲਈਏ ਤਾਂ ਇਸ ਵਿਚੋਂ ਦੋ ਸ਼ੰਕੇ ਉਤਪੰਨ ਹੁੰਦੇ ਹਨ । ਪਹਿਲਾ ਇਹ ਕਿ ਸਾਖੀ ਵਿਚ ਪੀਰ ਅਬਦੁਲ ਗੈਲਾਨੀ ਹੈ ਅਬਦੁਲਾ ਗੀਲਾਨੀ ਨਹੀਂ । ਹੋ ਸਕਦਾ ਹੈ ਅਬਦੁਲ ਗੈਲਾਨੀ ਕੋਈ ਹੋਰ ਹੋਵੇ । ਦੂਜਾ ਜਨਮ-ਸਾਖੀ ਕਰਤਾ ਅਬਦੁਲ ਗੀਲਾਨੀ ਨੂੰ ਵਡਾ ਪੀਰ ਕਰਕੇ ਲਿਖਦਾ ਹੈ । ਉਸ ਸੂਰਤ ਵਿਚ ਇਹ ਸ਼ੇਖ ਅਬਦੁਲ ਕਾਦਰ ਗੀਲਾਨੀ ਵੀ ਹੋ ਸਕਦਾ ਹੈ ਜਿਸ ਦਾ ਲੱਕਬ ਗੌਂਸ-ਏ-ਆਜ਼ਿਮ ਸੀ । ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਉਨ੍ਹਾਂ ਦਾ ਦਿਹਾਂਤ ਬਾਹਰਵੀਂ ਸਦੀ ਵਿਚ ਹੋ

ਚੁਕਿਆ ਸੀ । ਇਸ ਲਈ ਉਸ ਦੇ ਕਿਸੇ ਉੱਤਰ-ਅਧਿਕਾਰੀ ਨਾਲ ਹੀ ਮੇਲ ਹੋ ਸਕਦਾ ਹੈ । ਇਹ ਵੀ ਹੋ ਸਕਦਾ ਹੈ ਕਿ ਜਨਮ-ਸਾਖੀ ਦੇ ਨਕਲ ਕਰਨ ਵਾਲੇ ਨੇ ਸ਼ੇਖ ਅਬਦੁਲਾ ਗੀਲਾਨੀ ਨੂੰ ਹੀ ਅਬਦੁਲ ਗੀਲਾਨੀ ਕਰਕੇ ਲਿਖ ਦਿਤਾ ਹੋਵੇ ਕਿਉਂਕਿ ਸ਼ੇਖ ਅਬਦੁਲ ਕਾਦਰ ਗੀਲਾਨੀ ਵਧੇਰੇ ਪ੍ਰਸਿਧ ਸਨ ਤੇ ਕਾਦਰੀ ਸੰਪਰਦਾ ਦੇ ਸੰਚਾਲਕ ਮੰਨੇ ਜਾਂਦੇ ਸਨ ।

ਲਾਹੌਰ ਤੋਂ ਗੁਰੂ ਸਾਹਿਬ ਪਟੀ ਗਏ । ਇਹ ਪਟੀ ਅਸਥਾਨ ਬਾਰੀ ਦੁਆਬੇ ਵਿਚ ਬਹੁਤ ਪੁਰਾਣਾ ਸੀ । ਇਹ ਲਾਹੌਰ ਤੋਂ ਪੰਜਤਾਲੀ ਮੀਲ ਦੱਖਣ ਪੂਰਬ ਵਲ ਹੈ । ਇਥੋਂ ਦੇ ਕਿਸਾਨਾਂ ਨਾਲ ਗਲ ਬਾਤ ਕਰਦਿਆਂ ਗੁਰੂ ਜੀ ਨੇ ਅਸਲ ਖੇਤੀ ਤੇ ਨਾਮ ਬੀਜਨ ਦਾ ਉਪਦੇਸ਼ ਦਿਤਾ ।

## (੫) ਕਰਤਾਰਪੁਰ ਤੋਂ ਬਟਾਲੇ (ਵਟਾਲੇ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਟਾਲੇ ਆ ਕੇ ਪੰਡਿਤਾਂ ਨਾਲ ਗੋਸ਼ਟਿ ਕੀਤੀ । ਇਸ ਗੋਸ਼ਟਿ ਵਿਚ ਬਾਹਰਲੇ ਚਿਨ੍ਹ—ਧੋਤੀ, ਜਨੇਊ, ਟਿੱਕਾ ਆਦਿ ਦਾ ਖੰਡਨ ਕੀਤਾ । ਗੋਸ਼ਟਿ ਦਾ ਅਰੰਭ ਇਸਤਰ੍ਹਾਂ ਹੁੰਦਾ ਹੈ ਕਿ ਪੰਡਿਤਾਂ ਨੇ ਜਨੇਊ ਦੀ ਮਰਯਾਦਾ ਗੁਰੂ ਸਾਹਿਬ ਕੋਲੋਂ ਪੁਛੀ ਤੇ ਫਿਰ ਉਤਰ ਵਿਚ ਗੁਰੂ ਜੀ ਨੇ ਸ਼ਬਦ ਉਚਾਰਿਆ ਤੇ ਇਨ੍ਹਾਂ ਬਾਹਰਲੇ ਵਖਾਵੇ ਦੇ ਚਿੰਨ੍ਹਾਂ ਦਾ ਖੰਡਨ ਕੀਤਾ ।

## (੬) ਪੋਥੀ ਚਤੁਰਭੁਜ ਵਿਚ ਕਰਤਾਰਪੁਰ ਤੋਂ ਸਫ਼ਰ

ਪੋਥੀ ਚਤੁਰਭੁਜ ਦਾ ਕਰਤਾ ਇਹ ਸਪੱਸ਼ਟ ਕਰਦਾ ਹੈ ਕਿ ਇਕ ਵਾਰੀ ਗੁਰੂ ਨਾਨਕ ਸਾਹਿਬ ਕਰਤਾਰਪੁਰ ਤੋਂ ਲਾਹੌਰ ਆਏ ਤੇ ਲਾਹੌਰ ਕੁਝ ਸਮਾਂ ਰਹੇ ਤੇ ਬਹੁਤ ਲੋਕਾਂ ਨੂੰ ਉਪਦੇਸ਼ ਦਿਤਾ । ਮਲਕ ਭਾਗੋ ਵਾਲੀ ਸਾਖੀ ਜੋ ਭਾਈ ਬਾਲੇ ਦੀ ਜਨਮ-ਸਾਖੀ ਅਨੁਸਾਰ ਏਮਨਾਬਾਦ ਹੋਈ ਦਸਦੇ ਹਨ, ਇਸ ਜਨਮ-ਸਾਖੀ ਵਿਚ ਲਾਹੌਰ ਵਾਪਰੀ ਦਸੀ ਹੈ । ਇਸ ਸਾਖੀ ਵਿਚ ਲਿਖਿਆ ਹੈ : "ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਪੰਜਾਬ ਦੀ ਧਰਤੀ ਨਗਰਿ ਲਾਹੌਰ ਮੇਂ ਏਕ ਠਉਰ ਬੈਠਾ ਥਾ । ਅਰ ਗਿਆਨੀ ਧਿਆਨੀ ਲੋਗ ਪਾਸਿ ਬਹੁਤ ਬੈਠੇ ਥੇ । ਤਬ ਭਾਗੋ ਖਹੇਰੜ ਅਰ ਗੰਗੂ ਦਿਲਾਵਰੀ ਖਤ੍ਰੀ ਲਾਹੌਰ ਕੇ ਚੌਧਰੀ ਭੀ ਥੇ । ਅਰ ਹਾਕਮ ਮੁਕਾਤੀ[1] ਭੀ ਥੇ । ਤਿਨ ਕੇ ਏਕ ਜਗ ਥਾ । ਤਬ ਓਹਿ ਆਏ ਗੁਰੂ ਬਾਬੇ ਜੀ ਕੀ ਚਰਨੀ ਲਾਗੇ ।"

ਗੁਰੂ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਉਪਦੇਸ਼ ਦਿਤਾ, "ਭਾਈ ਤੁਸਾਡੀ ਸੰਤਤ ਧਰਮ ਦੀ ਲਛਮੀ, ਦਸਾਂ ਨੁਹਾਂ ਦੀ ਖਟੀ ਕਰਿ ਕਰਿ ਨਹੀ ਦਾਨੁ ਕੀਤਾ ਜਿ ਤੁਸਾ ਨੋ ਪਹੁਚੇ । ਓਨਾਂ ਨੋ ਏਹੋ ਜਿ ਚਾਰਿ ਦਿਹ ਜਹਾਨ ਭਲਾ ਭਲਾ ਆਖਿਆ । ਸੁ ਪੁਰਖਹੁ ! ਨ ਓਨੀ, ਨ ਓਨੀ, ਦੁਹਾਂ ਵਿਚੋਂ ਪਰਮੇਸਰ ਕੇ ਅਰਥਿ ਕਿਸ ਹੀ ਨ ਹੀ ਦੀਆ ......... ਸੁਨਹੁ ਹੋ ਭਾਈ ਪਰਮੇਸਰ ਕੇ ਲੋਗਹੁ ! ਆਗੇ ਸੋਈ ਦਾਨ ਫਲੀਦਾ ਹੈ ਜਿ ਦਸਾਂ ਨੁਹਾਂ ਦਾ ਖਟਿਆ ਮਿਹਨਤ ਕਰਿ ਕਰਿ ਕੋਈ ਦੇਇ ਦੇਇ ਤਿਸ ਹੀ ਕਉ ਆਗੇ ਕਿਛ ਮਿਲਤਾ ਹੈ ਭਾਈ ਜੀ ! ਏਵ ਕਰਿ ਕਰਿ ਇਹ ਜਗ ਸਵਰਤੇ ਨਹੀਂ ਜਗ ਤਾਂ ਸਵਰਹਿ ਜਾਂ ਗੁਰਮੁਖਿ ਹੋਇ ਕੈ ਰਾਮ ਨਾਮ ਸਿਮਰਹੁ । ਹਉਮੈ ਛੋਡਿ ਕਰਿ ਪੁੰਨ ਦਾਨੁ ਕਰੇ ।"[2]

---

[1]ਇਥੇ ਮੁਕਾਤੀ ਦਾ ਭਾਵ ਇਕਤਾਦਾਰ ਹੈ । ਜੋ ਅਰਬੀ ਦਾ ਸ਼ਬਦ ਹੈ ਇਸ ਦਾ ਮਤਲਬ ਜਾਗੀਰਦਾਰੀ ਹੈ । ਮੁਗਲ ਰਾਜ ਤੋਂ ਪਹਿਲਾਂ ਇਕਤਾਦਾਰੀ ਸਿਸਟਮ ਆਮ ਪਰਚੱਲਤ ਸੀ ।

[2]ਵੇਖੋ ਜਨਮ-ਸਾਖੀ ਪੰਨਾ ੩੯੭ ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਕਰਤਾਰਪੁਰ ਤੋਂ ਪੰਜ ਵਾਰੀ ਲਾਹੌਰ ਆਉਣਾ ਦਸਿਆ ਹੈ। ਹਰ ਵਾਰੀ ਆਪ ਨੇ ਵਖ ਵਖ ਲੋਕਾਂ ਨੂੰ ਉਪਦੇਸ਼ ਦਿਤਾ।

## (ટ) ਕਰਤਾਰਪੁਰ ਤੋਂ ਕਸੂਰ ਤੇ ਚੂਹਣੀ, ਪੀਰ ਕਮਾਲ ਦੀ ਤਲਵੰਡੀ, ਹੁਸੰਗ, ਕੰਡਣਪੁਰ, ਮਮਦੋਟ ਫੀਰੋਜ਼ਪੁਰ ਤੇ ਕਿਕੜੀਆਲੇ ਤੋਂ ਫੇਰ ਕਰਤਾਰਪੁਰ

ਪੋਥੀ ਸਚਖੰਡ ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਦੇ ਇਸ ਸਫਰ ਨੂੰ ਇਸ ਤਰ੍ਹਾਂ ਉਲੀਕਿਆ ਹੈ, "ਤਬ ਬਾਬੇ ਦੀਪਾਰਪੁਰ ਬਖਸਿਆ। ਨਗਰ ਦੇ ਲੋਕਾਂ ਨੇ ਬਹੁਤ ਖੁਸ਼ੀ ਹੋਈ। ਓਥਹੁ ਬਾਬਾ ਨਾਨਕ ਰਮਿਆ, ਗੁਰੂ ਬਾਬਾ ਸੇਰ ਗੜ[1] ਕੀ ਧਰਤੀ ਵਿਚ ਦੋ ਮੁਸਤਾਵਾਦ (ਮੁਸਤਫਾਬਾਦ) ਕੀ ਧਰਤੀ ਵਿਚ ਦੇ ਚੂਹਣੀਆਂ ਦੀ ਧਰਤੀ ਵਿਚ ਦੇ ਤਲਵੰਡੀਆਂ ਕੀ ਧਰਤੀ ਭਟੀਆਂ ਦੀ ਵਿਚ ਦੋ ਗੁਰੂ ਬਾਬਾ ਕੜਣਿਪੁਰ ਕੀ ਧਰਤੀ ਕੀ ਆਇਆ। ਹਰੀ ਕੀ ਧਰਤੀ ਦੇਖਿ ਕਰਿ ਦੇਵਨਿ ਕਸੂਰ, ਰੋਹੇਵਾਲਿ, ਨੰਨੀਏਰ, ਬਹਿਕੜੀਆਂ ਵਿਚ ਦੇ ਖੇਖੋਵਾਲਿ ਜਾਇ ਨਿਕਲਿਆ।"

(ਪੰਨਾ ੫੧੧, ਜਨਮ-ਸਾਖੀ ਗੁਰੂ ਨਾਨਕ ਦੇਵ ਜੀ, ਜਿਲਦ ਪਹਿਲੀ)

ਇਸ ਤੋਂ ਅਗਲੀ ਗੋਸ਼ਟਿ ਇਸ ਤਰ੍ਹਾਂ ਅਰੰਭ ਹੁੰਦੀ ਹੈ, ਜਿਸ ਦਾ ਸਿਰਲੇਖ ਹੈ—'ਗੁਰੂ ਨਾਨਕ ਜੀ ਦਾ ਕਰਤਾਰਪੁਰ ਵਸਾਉਣਾ'। "ਤਬ ਬਾਬਾ ਨਾਨਕ ਜੀ ਖੇਖੋਂਵਾਲ ਤੇ ਚਲਿਆ। ਕਿੜੀਆਂ ਪਠਾਣਾ ਦੀਆਂ ਵਿਚ ਦੇ ਰਮਤਾ ਰਮਤਾ ਪਖੋ ਕੀ ਰੰਧਾਵੀ ਆਇ ਨਿਕਲਿਆ, ਟਿਕਾਓ ਕਰਨ ਦੇ ਖਿਆਲ।" (ਪੰਨਾ ੫੧੯)

ਉਪਰੋਕਤ ਟੂਕ ਤੋਂ ਇਹ ਸਿਧ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਹ ਸਫਰ ਕਰਤਾਰਪੁਰ ਵਸਾਉਣ ਤੋਂ ਪਹਿਲਾਂ ਕੀਤਾ ਹੈ, ਤੇ ਦੀਪਾਲਪੁਰ ਤੋਂ ਹੀ ਵਖ ਵਖ ਪਿੰਡਾਂ ਵਿਚ ਸਫਰ ਕਰਦੇ ਕਰਦੇ ਪਖੋ ਕੇ ਰੰਧਾਵੇ ਆ ਗਏ ਤੇ ਫੇਰ ਕਰਤਾਰਪੁਰ ਵਸਾਇਆ।

ਪੋਥੀ ਚਤੁਰਭੁਜ ਦੀ ਅੰਤਮ ਗੋਸ਼ਟਿ ਇਨ੍ਹਾਂ ਪਿੰਡਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਫਰ ਦਾ ਹਾਲ ਦਸਦੀ ਹੈ। ਗੁਰੂ ਸਾਹਿਬ ਕਰਤਾਰਪੁਰ ਤੋਂ ਕਸੂਰ ਤੇ ਫੇਰ ਚੂਹਣੀਆਂ, ਤਲਵੰਡੀ, ਹੁਸੰਗ[2], ਕੰਡਣਪੁਰ, ਮਮਦੋਟ ਫਿਰੋਜ਼ਪੁਰ[3] ਤੇ ਫੇਰ ਕਿਕੜੀਆਲੇ ਤੋਂ ਹੁੰਦੇ ਹੋਏ ਕਰਤਾਰਪੁਰ ਪੂਜੇ।

ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਹ ਸਿਧ ਹੁੰਦਾ ਹੈ ਕਿ ਉਪਰੋਕਤ ਸਾਰੇ ਪਿੰਡ ਪੁਰਾਣੇ ਹਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੇਲੇ ਮੌਜੂਦ ਸਨ। ਮਿਹਰਬਾਨ ਦੀ ਔਲਾਦ ਹਰਿ ਜੀ ਆਦਿ ਕੁਝ ਸਮਾਂ ਮਹਮਦੀਪੁਰ ਤਹਿਸੀਲ ਚੂਨੀਆ ਜ਼ਿਲਾ ਲਾਹੌਰ ਰਹੇ। ਇਸੇ ਲਈ ਗੁਰੂ ਨਾਨਕ ਸਾਹਿਬ ਦਾ ਇਸ ਹਿਸੇ ਵਿਚ ਸਫ਼ਰ ਕਰਨ ਦਾ ਸਵਿਸਥਾਰ ਹਾਲ ਲਿਖਿਆ ਹੈ।

## (ਹ) ਗੁਰੂ ਨਾਨਕ ਸਾਹਿਬ ਦੀ ਰਚਨਾ ਦਾ ਉਚਾਰਨ ਕਾਲ

ਇਹ ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਲੰਮੇਰੀਆਂ ਬਾਣੀਆਂ ਦੇ ਰਚਨ ਕਾਲ ਤੇ ਚਾਨਣ ਪਾਉਂਦੀ ਹੈ ਤੇ ਦਸਦੀ ਹੈ ਕਿ ਜਪੁ ਸਾਹਿਬ, ਪਟੀ, ਰਾਮਕਲੀ, ਓਅੰਕਾਰ, ਸਿਧ ਗੋਸ਼ਟਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ

---

[1]ਤਹਿਸੀਲ ਦੀਪਾਲਪੁਰ ਵਿਚ ਜਿੱਥੇ ਹਜ਼ਰਤ ਦਾਊਦ ਬੰਦਗੀ ਦਾ ਮਿਜ਼ਾਰ (ਕਬਰ) ਹੈ ਤੇ ਹਰ ਸਾਲ ਮਾਰਚ (ਚੇਤ) ਵਿਚ ਮੇਲਾ ਲਗਦਾ ਹੈ। (ਰਫ਼ੀਕੇ ਮੁਸਾਫ਼ਰਾਂ ਸਫ਼ਾ ੧੪੯)

[2]ਤਹਿਸੀਲ ਜ਼ੀਰਾ।

[3]ਇਹ ਨਾਮ ਫਿਰੋਜ਼ਸ਼ਾਹ ਤੁਗਲਕ ਨੇ ਸਿਰਹੰਦ ਸ਼ਹਿਰ ਦਾ ਰਖਿਆ ਸੀ।

ਪਿਛਲੇਰੀ ਉਮਰ ਵਿਚ ਲਿਖੀਆਂ ਹਨ । ਇਨ੍ਹਾਂ ਬਾਣੀਆਂ ਦੀ ਅੰਤਰਗਤਿ ਗਵਾਹੀ ਵੀ ਇਸੇ ਗਲ ਦੀ ਪੁਸ਼ਟੀ ਕਰਦੀ ਹੈ ਕਿਉਂਕਿ ਇਨ੍ਹਾਂ ਦਾ ਵਿਸ਼ਾ ਜ਼ਿਆਦਾ ਗੰਭੀਰ ਤੇ ਦਾਰਸ਼ਨਕ ਹੈ ।

ਪੁਰਾਤਨ ਜਨਮ-ਸਾਖੀ ਵਿਚ 'ਪਾਂਧਾ ਪਟੀ' ਦੂਸਰੀ ਸਾਖੀ ਹੈ ਤੇ ਉਸ ਵਿਚ ਲਿਖਿਆ ਹੈ, "ਜਬ ਬਾਬਾ ਬਰਸਾਂ ਸੱਤਾਂ ਕਾ ਹੋਇਆ ਤਬ ਕਾਲੂ ਕਹਿਆ ਨਾਨਕ ਤੂੰ ਪੜ । ਤਬ ਗੁਰੂ ਨਾਨਕ ਕਉ ਪਾਂਧੇ ਪਾਸ ਲੈ ਗਇਆ । ਕਾਲੂ ਕਹਿਆ ਪਾਂਧੇ ਇਸ ਨੂੰ ਪੜਾਇ ਤਬ ਪਾਂਧੇ ਪਟੀ ਲਿਖ ਦਿਤੀ । ਅਖਰਾਂ ਪੈਂਤੀਸ ਕੀ ਮੁਹਾਰਣੀ, ਤਬ ਗੁਰੂ ਨਾਨਕ ਲਗਾ ਪੜਣ, ਰਾਗ ਆਸਾ ਵਿਚ ਪਟੀ ਮ: ੧ ਆਦਿ ਬਾਣੀ ਹੋਈ ।" ਇਸ ਸਾਖੀ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਬਚਪਨ ਵਿਚ ਪਟੀ ਲਿਖੀ । ਪਰ ਪਟੀ ਦੀ ਅੰਤਰਗਤ ਵੀਚਾਰ ਉਸਾਰੀ ਇਹ ਸਿਧ ਕਰਦੀ ਹੈ ਕਿ ਇਹ ਰਚਨਾ ਪਿਛਲੇਰੀ ਉਮਰ ਦੀ ਹੈ ਬਾਲ ਅਵਸਥਾ ਦੀ ਨਹੀਂ । ਇਸ ਵਿਚ ਵਧੇਰੇ ਜੀਵਨ ਤਜਰਬਾ ਹੈ । ਯਕੀਨੀ ਤੌਰ ਤੇ, ਕੋਈ ਬੱਚਾ ਸ਼ਾਇਦ ਇਹ ਨ ਕਹਿ ਸਕਦਾ ਹੋਵੇ :—

"ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂ ਮੈ ਮਿਲਿਆ"

... ... ... ...

"ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ"

... ... ... ...

"ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ"

ਯਕੀਨੀ ਤੌਰ ਤੇ ਜੋ ਪੁਰਖ ਸ਼ਾਇਰ ਹੋਣ ਦਾ ਦਾਵਾ ਕਰਦਾ ਹੈ ਉਹ ਪਹਿਲਾਂ ਕੋਈ ਹੋਰ ਰਚਨਾ ਲਿਖ ਚੁਕਿਆ ਹੈ ਤਦ ਹੀ ਉਹ ਇਹ ਕਹਿ ਸਕਦਾ ਹੈ । ਐਵੇਂ ਨਹੀਂ । ਇਸ ਗਲ ਤੋਂ ਵੀ ਪ੍ਰਤੱਖ ਹੈ ਕਿ ਆਸਾ ਪਟੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਰਚਨਾ ਨਹੀਂ ਸਗੋਂ ਕੁਝ ਬਾਣੀ ਰਚਨ ਤੋਂ ਪਿਛੋਂ ਦੀ ਰਚਨਾ ਹੈ । ਇਸੇ ਗੱਲ ਨੂੰ ਇਹ ਜਨਮ-ਸਾਖੀ ਸਿਧ ਕਰਦੀ ਹੈ । ਜਿਵੇਂ ਕਿ ਲਿਖਿਆ ਹੈ :—

"ਜਿਤਨਾ ਕਿਛੁ ਹੈ ਸੁ ਸਭ ਅਛਰਾਂ ਹੀ ਮਹਿ ਹੈ । ਜਿਤਨੇ ਸਭ ਜੀਅ ਹੈਨਿ ਸਭ ਅਛਰਾ ਹੀ ਮਹਿ ਹੈ । ਜਿਤਨਾ ਜੀਆ ਕਾ ਰਿਜਕ ਹੈ ਏਤਨਾ ਸਭ ਪਰਮੇਸਰ ਅਖਰਾਂ ਹੀ ਮਹਿ ਰਚਿਆ ਹੈ । ਸੁ ਏਈ ਅਛਰ ਹੈ ਜਿਸ ਸਿਧੋ ਙਾਏ ਕੋ ਹੈ ਜਿਸ ਕਉ ਪਟੀ ਕਹੀਐ ਸਿ ਏਈ ਅਛਰ ਹੈ । ਇਨ੍ਹਾਂ ਅਖਰਾਂ ਮਹਿ ਸਿਫਤਿ ਸਾਹਿਬ ਕੀ ਕੀਜੀਐ । ਤਬ ਗੁਰੂ ਬਾਬਾ ਨਾਨਕ ਜੀ ਸਿਫਤਿ ਸਿਰਜਨਹਾਰ ਕੀ ਕਰਤਾ ਹੈ । ਅਖਰ ਅਖਰ ਮਹਿ ਸਾਹਿਬ ਆਪਨੇ ਕੋਉ ਸਲਾਹਤਾ ਹੈ ।"

ਜੇਕਰ ਪਟੀ ਦੇ ਪ੍ਰਮਾਰਥ ਵਾਲੀ ਸਾਖੀ ਨੂੰ ਇਸ ਦੀ ਪਿਛਲੀ ਸਾਖੀ ਨਾਲ ਜੋੜ ਕੇ ਪੜੀਏ ਤਾਂ ਇਉਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਪਟੀ ਦੀ ਬਾਣੀ ਬਾਲਕਾਂ ਨੂੰ ਪੜ੍ਹਾਉਣ ਲਈ ਉਚਾਰੀ ਹੈ ਨ ਕਿ ਆਪ ਪੜਣ ਲਈ ਜਿਵੇਂ ਕਿ 'ਪੁਰਾਤਨ ਜਨਮ-ਸਾਖੀ' ਵਿਚ ਅੰਕਤ ਹੈ । ਇਸ ਜਨਮ-ਸਾਖੀ ਦੀ ਪਹਿਲੀ ਗੋਸ਼ਟ ਦੇ ਅਰੰਭ ਵਿਚ ਇਸ ਤਰ੍ਹਾਂ ਲਿਖਿਆ ਹੈ:—"ਤਬ ਗੁਰੂ ਬਾਬਾ ਨਾਨਕ ਜੀ ਜਬ ਰਾਜੇ ਸਿਵ ਨਾਭ ਕੇ ਗ੍ਰਿਹ ਮਹਿ ਆਏ ਤਬ ਰਾਜੇ ਚੋਆ ਚੰਦਨੁ ਪਾਨ ਫੂਲ ਬਸਤਰ ਅਭੂਖਨ ਅਨੇਕ ਅਨੇਕ ਭਾਤਿ ਕੇ ਗੁਰੂ ਬਾਬੇ ਜੀ ਕੇ ਆਗੇ ਆਨਿ ਰਾਖੇ । ਤਬ ਗੁਰੂ ਬਾਬਾ ਰਾਜੇ ਊਪਰਿ ਬਹੁਤ ਕ੍ਰਿਪਾ ਨਾਥੁ ਭੈਆ ਤਬ ਤਹਾਂ ਰਾਜੇ ਸ਼ਿਵਨਾਥ ਕੇ ਜਿ ਬਾਲਕ ਪੜਤੇ ਥੇ ਸਿ ਰਾਜੇ ਗੁਰੂ ਬਾਬੇ ਜੀ ਕੇ ਪਾਵਹੁ ਆਇ ਬਹੇ । ਸਾਥ ਹੀ ਉਨਹਾ ਕਾ ਪੰਡਿਤ ਥਾ ਉਹ ਭੀ ਆਇ ਪਾਵਨਿ ਲਾਗਾ । ਤਬ ਗੁਰੂ ਬਾਬੇ ਉਨ ਬਾਲਕਾਂ ਕਿ ਸਿਰ ਪਰ ਹਾਥ ਲਗਾਇਆ........"

"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਕਿ ਜਿ 'ਏ ਪੰਡਿਤਾ ਜੀ, ਤੈ ਤੇ ਇਹ ਬਾਲਕ ਪੜਾਇਆ ਨਾਹੀ ਤੇ ਤਾਂ ਗਵਾਏ ਪੰਡਿਤ ਜੀ। ਤਿਸਿ ਪਗਲ ਉਝੜੁ ਉਦਿਆਨ ਮਹਿ ਤੇ ਇਹ ਪਾਏ ਜਿਸ ਤੇ ਇਹ ਫੇਰਿ ਕਦੇ ਨਿਕਸਹਿ ਨਾਹਿ। ਇਨਾ ਕਉ ਤੂ ਜਾ ਓਅੰਕਾਰ ਕੀ ਪਟੀ ਅਛਰ ਸਿਖੇੜਾਇਆ ਲਿਖਿ 'ਦੇਹਿ ਜਿਸ ਤੇ ਇਨ ਜੀਆਂ ਕਾ ਉਧਾਰ ਹੋਇ।" (ਵੇਖੋ ਪੰਨਾ ੧—੨)

ਰਾਮਕਲੀ ਦਖਣੀ ਓਅੰਕਾਰ ਦੇ ਪਰਮਾਰਥਾਂ ਦੇ ਪਿਛੋਂ ਆਸਾ ਪਟੀ ਦੇ ਪਰਮਾਰਥ ਦਸੇ ਹਨ। ਜਿਨ੍ਹਾਂ ਦਾ ਮਨੋਰਥ ਬਾਲਕਾਂ ਤੇ ਉਨ੍ਹਾਂ ਦੇ ਅਧਿਆਪਕ ਪੰਡਤ ਨੂੰ ਆਤਮਕ ਸੂਝ ਦੇਣਾ ਹੈ। ਪਹਿਲੀ ਵਾਰੀ ਇਸ ਜਨਮ-ਸਾਖੀ ਵਿਚ ਸਿਧ ਹੁੰਦਾ ਹੈ ਆਸਾ ਪਟੀ ਗੁਰੂ ਨਾਨਕ ਸਾਹਿਬ ਜੀ ਦੀ ਮੁਢਲੀ ਕਿਰਤ ਨਹੀਂ ਸਗੋਂ ਜੀਵਨ ਦੇ ਪਿਛਲੇਰੇ ਸਮੇਂ ਰਚੀ ਰਚਨਾ ਹੈ।

ਇਸ ਜਨਮ-ਸਾਖੀ ਵਿਚ ਲਿਖਿਆ ਹੈ ਕਿ ਸਿਧ ਗੋਸ਼ਟਿ ਦਾ ਉਚਾਰਨ ਅਚਲ ਵਟਾਲੇ ਹੋਇਆ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਸਾਹਿਬ ਪਿਛਲੇਰੀ ਉਮਰ ਵਿਚ ਕਰਤਾਰਪੁਰ ਤੋਂ ਅਚਲ ਵਟਾਲੇ ਗਏ। ਸੋ ਇਸ ਤਰ੍ਹਾਂ ਸਿਧ ਗੋਸ਼ਟ ਦਾ ਉਚਾਰਨ ਵੀ ਗੁਰੂ ਸਾਹਿਬ ਨੇ ਆਪਣੀ ਆਖਰੀ ਉਮਰ ਵਿਚ ਕੀਤਾ। ਸਿੱਧ ਗੋਸ਼ਟਿ ਸਿੱਧਾਂ ਨਾਲ ਹੋਈ ਮਿਲਣੀ ਸਮੇਂ ਹੋਈ। ਇਹ ਰਚਨਾ ਦੇ ਅਰੰਭਕ ਬਚਨਾਂ ਤੋਂ ਹੀ ਪ੍ਰਗਟ ਹੋ ਜਾਂਦੀ ਹੈ। ਇਸ ਵਿਚ ਜਿਨ੍ਹਾਂ ਸਿਧ ਜੋਗੀਆਂ ਦੇ ਨਾਮ ਆਏ ਹਨ ਉਹ ਅਚਲ ਵਟਾਲੇ ਹੋਈ ਸਿਧ ਗੋਸ਼ਟਿ ਜੋ ਭਾਈ ਗੁਰਦਾਸ ਜੀ ਨੇ ਲਿਖੀ ਹੈ ਵਿਚ ਨਹੀਂ ਹਨ। ਭਾਈ ਗੁਰਦਾਸ ਦੀ ਵਾਰ ੧ ਪਉੜੀ ੩੯ ਤੋਂ ੪੩ ਤਕ ਦਾ ਮੁਕਾਬਲਾ ਸਿਧ ਗੋਸ਼ਟਿ ਦੇ ਪਹਿਲੇ ੨੦ ਪਦਿਆਂ ਨਾਲ ਕਰੀਏ ਤਾਂ ਪਤਾ ਲਗਦਾ ਹੈ ਕਿ 'ਸਿਧ ਗੋਸ਼ਟ' ਵਿਚ ਮੁਖ ਬੁਲਾਰੇ ਚਰਪਟ ਨਾਥ ਤੇ ਲੋਹਾਰੀਪਾ ਹਨ, ਪਰ ਅਚਲ ਵਟਾਲੇ ਵਾਲੀ ਗੋਸ਼ਟ ਵਿਚ ਭੰਗਰ ਨਾਥ ਹੀ ਵਡਾ ਝਗੜਾਲੂ ਹੈ। ਹੋ ਸਕਦਾ ਹੈ ਸਿਧ ਗੋਸ਼ਟਿ ਸਭ ਤਰ੍ਹਾਂ ਦੇ ਸਿਧਾਂ ਨਾਲ ਗੋਸ਼ਟ ਕਰਨ ਤੋਂ ਪਿਛੋਂ ਉਚਾਰੀ ਹੋਵੇ ਤੇ ਸਭ ਥਾਵਾਂ ਤੇ ਹੋਈ ਗੋਸ਼ਟ ਦੇ ਅੰਸ਼ ਇਸ ਵਿਚ ਆ ਗਏ ਹੋਣ।

---

# ਇਸ ਜਨਮ-ਸਾਖੀ ਬਾਰੇ ਕੁਝ ਜ਼ਰੂਰੀ ਜਾਣਕਾਰੀ

—ਡਾ: ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਟੀ ਪਟਿਆਲਾ

## ਜਨਮ-ਸਾਖੀ ਦਾ ਸਿਰਲੇਖ

ਇਸ ਜਨਮ-ਸਾਖੀ ਦੇ ਹਰੇ ਖਰੜੇ ਵਿਚ ਹਰ ਹਿੱਸੇ ਦਾ ਸਿਰਲੇਖ ਦਿਤਾ ਹੈ। ਜਿਵੇਂ ਕਿ ਪੋਥੀ ਸੱਚਖੰਡ ਜੋ ਕਿ ਸੈਂਚੀ ਪਹਿਲੀ ਦੇ ਰੂਪ ਵਿਚ ਛਪ ਚੁਕੀ ਹੈ ਤੇ ਪੋਥੀ ਹਰਿ ਜੀ, ਪੋਥੀ ਚਤੁਰਭੁਜ ਜੋ ਕਿ ਸੈਂਚੀ ਦੂਜੀ ਦੇ ਰੂਪ ਵਿਚ ਪਾਠਕਾਂ ਦੇ ਹੱਥਾਂ ਵਿਚ ਹੈ। ਇਨ੍ਹਾਂ ਸਭ ਪੋਥੀਆਂ ਵਿਚ ਗੋਸ਼ਟਾਂ ਦੇ ਅੰਕ ਵਖ ਵਖ ਹਨ। ਪਹਿਲੀ ਪੋਥੀ ਸਚਖੰਡ ਵਿਚ ੧੬੭ ਗੋਸ਼ਟੀਆਂ ਸਨ ਪਰ ਉਸ ਪੋਥੀ ਵਿਚ ੧੫੩ ਗੋਸ਼ਟਾਂ ਦਰਜ ਹਨ ਤੇ ਲਿਖਿਆ ਹੈ: 'ਚੋਦਾਂ ਗੋਸ਼ਟਾਂ ਘਟ ਹਨ।' ਪੋਥੀ ਹਰਿ ਜੀ ਵਿਚ ੬੧ ਗੋਸ਼ਟਾਂ ਹਨ ਤੇ ਪੋਥੀ ਚਤੁਰਭੁਜ ਵਿਚ ੭੪। ਪੋਥੀ ਸੱਚਖੰਡ ਦੀਆਂ ੧੫੩ ਗੋਸ਼ਟਾਂ ੫੧੯ ਸਫ਼ਿਆਂ ਵਿਚ ਛਪੀਆਂ ਹਨ ਜਦੋਂ ਕਿ ਪੋਥੀ ਹਰਿ ਜੀ ਦੀਆਂ ੬੧ ਗੋਸ਼ਟਾਂ ੩੫੭ ਸਫ਼ਿਆਂ ਵਿਚ ਤੇ ਪੋਥੀ ਚਤੁਰਭੁਜ ਦੀਆਂ ੭੪ ਗੋਸ਼ਟਾਂ ਕੇਵਲ ੨੬੭ ਸਫ਼ੇ ਵਿਚ। ਪਰ ਵਾਚਣ ਵਾਲੀ ਗਲ ਇਹ ਹੈ ਕਿ ਤਿੰਨਾਂ ਪੋਥੀਆਂ ਵਿਚ ਇਕ ਹੀ ਵਿਸ਼ਾ ਹੈ ਤੇ ਇਕੋ ਗੱਲ ਦਾ ਵਿਸਥਾਰ ਹੈ। ਇਸ ਕਰਕੇ ਪੋਥੀ ਸਚਖੰਡ ਦੇ ਅੰਤ ਵਿਚ ਲਿਖਿਆ ਹੈ: 'ਗੋਸ਼ਟੀ ਬਾਬੇ

ਨਾਨਕ ਦੀ ਜਨਮ-ਸਾਖੀ ਦੀਆਂ' (ਦੇਖੋ ਪੰਨਾ ੫੧੮ ਜਨਮ-ਸਾਖੀ ਗੁਰੂ ਨਾਨਕ ਸਾਹਿਬ ਜਿਲਦ ਪਹਿਲੀ) ਜੋ ਗੁਰੂ ਬਾਬੇ ਦੀ ਜਨਮ-ਸਾਖੀ ਗੋਸ਼ਟਾਂ ਦੇ ਰੂਪ ਵਿਚ ਦਰਸਾਈ ਹੈ। ਇਕ ਹੋਰ ਪੱਖ ਤੋਂ ਵੀ ਇਹ ਜਨਮ-ਸਾਖੀ ਹੀ ਸਿੱਧ ਹੁੰਦੀ ਹੈ। ਇਸ ਵਿਚ ਗੁਰੂ ਸਾਹਿਬ ਦਾ ਹਾਲ ਜਨਮ ਤੋਂ ਲੈ ਕੇ ਸਿਲਸਿਲੇਵਾਰ ਦਿੱਤਾ ਹੈ। ਆਖਰੀ ਅਵਸਥਾ ਵਿਚ ਕਰਤਾਰਪੁਰ ਰਹਿਣ ਦਾ ਹਾਲ ਹੈ। ਪਰ ਇਹ ਜਨਮ-ਸਾਖੀ ਸੰਪੂਰਨ ਨਹੀਂ ਕਿਉਂਕਿ ਛੇ ਪੋਥੀਆਂ ਦੀਆਂ ਕੁਲ ਗੋਸ਼ਟਾਂ ੫੭੫ ਵਿਚੋਂ ਕੇਵਲ ੨੮੮ ਪ੍ਰਾਪਤ ਹਨ ਤੇ ਬਾਕੀ ਤਿੰਨ ਪੋਥੀਆਂ ਦੀਆਂ ੨੮੭ ਗੋਸ਼ਟਾਂ ਨਹੀਂ ਮਿਲਦੀਆਂ। ਇਸ ਕਰਕੇ ਇਨ੍ਹਾਂ ਪੋਥੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਵਾਲੀ ਗੋਸ਼ਟ ਨਹੀਂ। ਗੁਰੂ ਅੰਗਦ ਸਾਹਿਬ ਨਾਲ ਕਰਤਾਰਪੁਰ ਵਿਚ ਹੋਈਆਂ ਗੋਸ਼ਟਾਂ ਤੇ ਇਹ ਜਨਮ-ਸਾਖੀ ਸਮਾਪਤ ਹੋ ਜਾਂਦੀ ਹੈ।

## ਇਸ ਜਨਮ-ਸਾਖੀ ਦਾ ਰਚਨ ਕਾਲ

ਪੋਥੀ ਹਰਿ ਜੀ ਦੇ ਅੰਤ ਵਿਚ ਲਿਖਿਆ ਹੈ :—

"ਆਦਿ ਪੋਥੀ ਸਚਖੰਡ '੧੬੭' ਇਕ ਸਉ ਸਤਾਹਟਿ ਗੋਸ਼ਟੀ ਕੋ। ਤਿਸਤੇ ਆਗੇ ਹਰਿ ਜੀ ਪੋਥੀ ਦੂਸਰੀ '੬੧' ਇਕਾਹਟਿ ਗੋਸ਼ਟੀ ਕੀ ਦੁਹਾਂ ਪੋਥੀਆਂ ਕੀਆਂ ਗੋਸ਼ਟੀ '੨੨੮' ਸੰਮਤਿ ੧੭੦੭ ਭਾਦ੍ਰਵ ਵਦੀ ੭ ਆਦਿਤਵਾਰ ਮੁਹਮਦੀ ਪੁਰਿ ਹਰਿ ਜੀ ਪੋਥੀ ਸੰਪੂਰਨ ਹੋਈ ਗੋਸ਼ਟੀ '੬੧' ਭਾਈ ਕੇਸੋ ਦਾਸ ਬ੍ਰਾਹਮਣ ਦੀ ਅਖਰੀ ਲਿਖੀ ਗੁਰੂ ਮਨਸਾ ਪੂਰੀ ਕੀਤੀ। ਇਹ ਤਿਸ ਪੋਥੀ ਉਪਰਹੁ ਉਤਾਰੁ ਕੀਤਾ।"

"ਸੰਬਤ ੧੮੩੭ ਵਰਖੇ ਮਾਹ ਮਿਤੀ ਹਾੜ ੧੦, ਵਾਰ ਹਰਿ ਜੀ ਪੋਥੀ ਸੰਪੂਰਣ ਹੋਈ। ਬੋਲੋ ਵਾਹਗੁਰੂ। ੧੮੮੫।"

ਇਸ ਟੂਕ ਤੋਂ ਨਿਮਨ ਲਿਖਤ ਗੱਲਾਂ ਦੀ ਪੁਸ਼ਟੀ ਹੁੰਦੀ ਹੈ :—

(੧) ਪੋਥੀ ਹਰਿ ਜੀ ਸੰਮਤ ੧੭੦੭ ਬਿਕਰਮੀ ਭਾਵ ੧੬੫੦ ਈਸਵੀ ਵਿਚ ਸ੍ਰੀ ਗੁਰੂ ਹਰਿ ਰਾਇ ਜੀ ਦੇ ਸਮੇਂ ਲਿਖੀ ਗਈ।

(੨) ਪੋਥੀ ਹਰਿ ਜੀ ਮੁਹਮਦੀਪੁਰ ਤਹਸੀਲ ਚੂਨੀਆਂ, ਜ਼ਿਲਾ ਲਾਹੌਰ ਵਿਚ ਲਿਖੀ ਗਈ। ਇਹ ਉਹ ਅਸਥਾਨ ਸੀ ਜਿੱਥੇ ਬਾਬਾ ਪ੍ਰਿਥੀ ਚੰਦ ਦੀ ਉਲਾਦ ਹੋਰ ਜ਼ਿਲਾ ਲਾਹੌਰ ਤੋਂ ਆ ਕੇ ਰਹਿਣ ਲਗ ਪਈ ਸੀ।

(੩) ਪੋਥੀ ਹਰਿ ਜੀ ਦਾ ਲਿਖਣ ਵਾਲਾ ਕੇਸੋਦਾਸ ਬ੍ਰਾਹਮਣ ਸੀ ਜਿਸ ਨੇ ਪੋਥੀ ਸਚਖੰਡ ਤੇ ਪੋਥੀ ਚਤੁਰਭੁਜ ਵੀ ਲਿਖੀਆਂ ਹਨ। ਇਨ੍ਹਾਂ ਤਿੰਨਾਂ ਪੋਥੀਆਂ ਦਾ ਲਿਖਾਰੀ ਕੇਸੋ ਦਾਸ ਹੀ ਸਿਧ ਹੁੰਦਾ ਹੈ।

"ਗੋਸ਼ਟਾਂ ਸ੍ਰੀ ਗੁਰੂ ਮਿਹਰਬਾਨ ਜੀ ਦੀਆਂ" (ਸਿੱਖ ਰੈਫਰੈਂਸ ਲਾਇਬਰੇਰੀ, ਖਰੜਾ ਨੰਬਰ ੩੫੧੦, (੧੮੮) ਪਤ੍ਰਾ ੩੫੮ ਵਿਚ ਇਸ ਤਰ੍ਹਾਂ ਲਿਖਿਆ ਹੈ :—

"ਤਬ ਸ੍ਰੀ ਸਤਿਗੁਰੂ ਜੀ ਕਹਿਆ, ਜਿ ਹਰਿ ਜੀ ਤੂ ਕੇਸੋ ਦਾਸ ਨੂੰ ਪੂੱਛ ਤੁਧ ਸਭ ਗੋਸਟਾਂ ਲਿਖੀਆਂ ਹੈਨਿ। ਏਸ ਅਖਰਿ ਦਾ ਅਰਥ ਕਿਉਂਕਿ ਹੈ। ਤਬ ਕੇਸੋਦਾਸ ਖਲੇ ਹੋਇ ਕਰ ਦੋਨੋ ਹਾਥ ਜੋੜਿ ਕਰਿ ਅਰ ਬੇਨਤੀ ਕਰੀ ਜੀ ਬਲਿਹਾਰ ਜਾਓ ਗੁਰਦੇਵ ਜੀ ਮੈਂ ਤਾਂਈ ਚਿਤ ਨਹੀਂ ਰਹਿਆ। ਤਬ ਸ੍ਰੀ ਸਤਿਗੁਰੂ ਜੀ ਕਹਿਆ ਜਿ ਕੇਸੋ ਦਾਸ ਬੈਠ। ਤਬ ਸ੍ਰੀ ਸਤਿਗੁਰੁ ਜੀ ਕਹਿਆ........(ਅਰਥ ਦਸੇ)।"

(੪) ਪੋਥੀ ਹਰਿ ਜੀ ਪਹਿਲਾਂ ੧੬੫੦ ਈਸਵੀ ਵਿਚ ਲਿਖੀ ਗਈ ਤੇ ਉਸ ਦਾ ਇਕ ਉਤਾਰਾ ੧੮੩੭ ਬਿਕਰਮੀ ਭਾਵ ੧੭੮੦ ਈਸਵੀ ਵਿਚ ਹੋਇਆ। ਇਸ ਤੋਂ ਫੇਰ ਉਤਾਰਾ ੧੮੮੫ ਬਿਕਰਮੀ ਭਾਵ ੧੮੨੭ ਈਸਵੀ

ਵਿਚ ਹੋਇਆ। ਉਤਾਰਾ ਕਰਨ ਵਾਲੇ ਨੇ ਗਲਤੀ ਨਾਲ ਪੋਥੀ ਦੇ ਉਤਾਰੇ ਦਾ ਸੰਮਤ ੧੯੩੭ ਬਿਕਰਮੀ ਦੇ ਦਿੱਤਾ ਕਿਉਂਕਿ ਉਤਾਰਾ ਕਰਦਿਆਂ ਇਹ ਹੀ ਸੰਮਤ ਉਸ ਦੇ ਸਾਹਮਣੇ ਸੀ। ਪਰ ਪਿੱਛੋਂ ਉਸ ਨੂੰ ਆਪਣੀ ਗਲਤੀ ਦਾ ਪਤਾ ਲਗਾ ਤੇ ਉਸ ਨੇ ੧੯੩੭ ਬਿਕਰਮੀ ਤੇ ਹੜਤਾਲ ਫੇਰ ਦਿੱਤੀ ਤੇ ਅਗੇ ਚੱਲ ਕੇ ਉਤਾਰੇ ਦਾ ਸੰਮਤ ੧੯੯੫ ਬਿਕਰਮੀ ਦੇ ਦਿੱਤਾ ਜੋ ਉਸ ਉਤਾਰੇ ਦਾ ਠੀਕ ਸੰਮਤ ਸੀ।

(੫) ਪੋਥੀ ਚਤੁਰਭੁਜ ਦੀ ਅੰਤਲੀ ਟੂਕ ਵੀ ਇਹ ਹੀ ਸਿੱਧ ਕਰਦੀ ਹੈ ਉਸ ਵਿਚ ਲਿਖਿਆ ਹੈ, "ਸੰਬਤ ੧੭੦੯ ਵੈਸਾਖ ਵਦੀ ਏਕਮ ਨੂੰ ਚਤੁਰਭੁਜ ਪੋਥੀ ਪੂਰੀ ਹੋਈ, ਵਚਨਿ ਸ੍ਰੀ ਗੁਰੂ ਮਿਹਰਬਾਨ ਦੇ ਲਿਖਾਈ ਜੀ, ਲਿਖੀ ਭਾਈ ਕੇਸੋ ਦਾਸ ਬਰਹਮਨੁ ਸੇਵਕ ਗੁਰੂ ਕਾ ... ... ਸਿਖ ਸਿਖਾਂ ਦਾ ਜਿਨ੍ਹਾਂ ਗੁਰੂ ਪਛਾਤਾ ਹੈ ਗੁਲਾਮ ਚਤੁਰਭੁਜ ਕਾ ਸਾਸ ਸਾਸ ਕਾ ਪੈਰੀ ਪਵਣਾ ਵਾਚਣਾ, ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ ਅਖਰ ਘਟਦਾ ਵਧਦਾ ਬਖਸਣਾ, ਇਹੋ ਦਾਨ ਦੇਣਾ ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦ ਅੰਤਰ ਵਸੈ ਜੀ ।੧। ਵਾਹਿਗੁਰੂ ਜੀ ਤਿਸ ਪੋਥੀ ਦਾ ਅਵਤਾਰ ਕੀਤਾ ਏਹ ਪੋਥੀ ਸੰਬਤ ੧੯੯੫ ਅਸੂ ਸੁਦੀ ਦੁਆਦਿਸੀ ਐਤਿਵਾਰਿ ਪੋਥੀ ਪੂਰੀ ਹੋਈ ਗੁਰੂ ਕੈ ਪ੍ਰਸਾਦਿ ॥ ੧ ॥"

ਇਸ ਤਰ੍ਹਾਂ ਇਹ ਸਪਸ਼ਟ ਹੁੰਦਾ ਹੈ ਕਿ ਇਹ ਜਨਮ-ਸਾਖੀ ਦਾ ਖਰੜਾ ਜੋ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ ੧੯੯੫ ਬਿਕਰਮੀ ਦਾ ਉਤਾਰਾ ਹੈ ਤੇ ਇਸ ਤੋਂ ਪਹਿਲਾਂ ਦਾ ਕੋਈ ਖਰੜਾ ਪ੍ਰਾਪਤ ਨਹੀਂ ਹੈ। ਭਾਵੇਂ ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ੧੭੦੭ ਤੇ ੧੭੦੯ ਬਿਕਰਮੀ ਵਿਚ ਲਿਖੀਆਂ ਗਈਆਂ ਇਨ੍ਹਾਂ ਦੀ ਅਸਲ ਲਿਖਤ ਨਹੀਂ ਮਿਲਦੀ ਤੇ ਨਾ ਹੀ ੧੭੦੭ ਤੋਂ ਲੈ ਕੇ ੧੯੯੫ ਬਿਕਰਮੀ ਤਕ ਦਾ ਕੋਈ ਹੋਰ ਉਤਾਰਾ ਮਿਲਦਾ ਹੈ।

## ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ

ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ਦੋ ਵਖ ਵਖ ਲਿਖਤਾਂ ਹਨ ਭਾਵੇਂ ਇਹ ਦੋਵੇਂ ਗੁਰੂ ਨਾਨਕ ਸਾਹਿਬ ਜੀ ਦੀ ਜਨਮ-ਸਾਖੀ ਦੇ ਅੰਗ ਹਨ। ਦੋਹਾਂ ਦਾ ਵਿਸ਼ਾ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਨੂੰ ਦਰਸਾਉਣਾ ਹੈ। ਪਰ ਦੋਵੇਂ ਵਖ ਵਖ ਸਮਿਆਂ ਤੇ ਲਿਖੀਆਂ ਗਈਆਂ ਹਨ ਜਿਵੇਂ ਕਿ ਉਤੇ ਅਸੀਂ ਦਸ ਆਏ ਹਾਂ। ਇਸੇ ਤਰ੍ਹਾਂ ਦੋਹਾਂ ਦੇ ਲਿਖਣ-ਢੰਗ ਤੇ ਗੋਸ਼ਟੀਆਂ ਦੇ ਖੇਤਰ ਵਿਚ ਅੰਤਰ ਹੈ। ਪੋਥੀ ਹਰਿ ਜੀ ਵਿਚ ਦਿੱਤੀਆਂ ਗੋਸ਼ਟੀਆਂ ਜ਼ਿਆਦਾ ਦਾਰਸ਼ਨਕ ਤੇ ਪੋਥੀ ਚਤੁਰਭੁਜ ਦੀਆਂ ਗੋਸ਼ਟੀਆਂ ਇਤਿਹਾਸਕ ਤੇ ਵਿਸਥਾਰਕ ਹਨ। ਪੋਥੀ ਹਰਿ ਜੀ ਵਿਚ ਲੰਮੀਆਂ ਬਾਣੀਆਂ ਜਿਵੇਂ ਦਖਣੀ ਓਅੰਕਾਰ, ਪਟੀ, ਸਿਧ ਗੋਸ਼ਟ, ਜਪੁਜੀ ਦੇ ਪ੍ਰਮਾਰਥਾਂ ਦੀ ਚਰਚਾ ਹੈ ਤੇ ਆਤਮਕ ਉਡਾਰੀ ਦੀ ਹਰ ਅਵਸਥਾ ਦਾ ਵਰਨਣ ਹੈ।

ਪੋਥੀ ਚਤੁਰਭੁਜ ਦੀਆਂ ਬਹੁਤੀਆਂ ਗੋਸ਼ਟਾਂ ਕਰਤਾਰਪੁਰ (ਜ਼ਿਲਾ ਲਾਹੌਰ) ਵਿਚ ਹੋਈਆਂ ਹਨ ਤੇ ਉਹ ਕਿਸੇ ਇਕ ਆਤਮਕ ਪੱਖ ਤੇ ਵਿਸਥਾਰਕ ਢੰਗ ਨਾਲ ਚਾਨਣਾ ਪਾਉਂਦੀਆਂ ਹਨ। ਪੋਥੀ ਚਤੁਰਭੁਜ ਵਿਚ ਲੜੀਵਾਰ ਗੁਰੂ ਨਾਨਕ ਸਾਹਿਬ ਦੀ ਕਿਸੇ ਵੱਡੀ ਬਾਣੀ ਦੇ ਪ੍ਰਮਾਰਥ ਨਹੀਂ ਦਿਤੇ ਜਿਵੇਂ ਕਿ ਪੋਥੀ ਹਰਿ ਜੀ ਵਿਚ ਦਿੱਤੇ ਹਨ। ਨਿਮਨ-ਲਿਖਤ ਦਿੱਤੀਆਂ ਟੂਕਾਂ, ਜੋ ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ ਵਿਚ ਦਿੱਤੀਆਂ ਗੋਸ਼ਟੀਆਂ ਦੀਆਂ ਅਰੰਭਕ ਲਾਈਨਾਂ ਹਨ, ਇਨ੍ਹਾਂ ਤੋਂ ਦੋਹਾਂ ਪੋਥੀਆਂ ਦੀ ਵਿਲਿਖਣਤਾ ਤੇ ਵਿਅਕਤੀਗਤ ਸਰੂਪਾਂ ਦਾ ਨਿਰਣਾ ਹੁੰਦਾ ਹੈ :—

(ੳ) ਪੋਥੀ ਹਰਿ ਜੀ ਵਿਚੋਂ ਕੁਝ ਗੋਸ਼ਟਾਂ ਦੀਆਂ ਅਰੰਭਕ ਟੂਕਾਂ :—

(੧) "ਤਬ ਗੁਰੂ ਬਾਬਾ ਨਾਨਕ ਜੀ, ਉਤਰ ਕੀ ਧਰਤੀ ਟਿਲੇ ਬਾਲਗੋਦਾਈ ਕੈ ਗੈਆ। ਸੁ ਆਗੈ ਸਿਧਾਂ ਸਾਧੂਆਂ ਕਾ ਮੇਲਾ ਥਾ। ਅਗੇ ਸਭਿ ਮਿਲਤੇ ਜਾਤੇ ਥੇ। ਇਕੋ ਮੇਲਾ ਹੋਵੈ ਬਾਲਗੁਦਾਈ ਕੇ ਟਿਲੇ ਅਤੇ ਇਕੁ ਮੇਲਾ ਹੋਵੈ

ਅਚਲਿ । ਤਬ ਬਾਲ ਨਾਥ ਦੇ ਟਿਲੇ ਮੇਲਾ ਹੋਆ । ਜੋ ਕੋਈ ਜੋਗੀ ਸਨਿਆਸੀ ਬੈਸਨਉ ਸੀ ਸੰਸਾਰੀ ਅਉਧੂਤੀ, ਬੈਰਾਗੀ, ਸੁ ਸਭ ਕੋਈ ਪੀਰ ਬਾਲ ਨਾਥ ਪਾਸ ਚਲਿ ਆਇਆ । ਪਰ ਪੀਰ ਬਾਲ ਨਾਥ ਕਾ ਗੁਲਗੁਲਾ ਜੋਰਿ ਉਠਿਆ ਤਿਨਾਂ ਦਿਨਾ ਵਿਚਿ । ਤਬ ਗੁਰੂ ਬਾਬੇ ਨਾਨਕ ਜੀ ਆਤਮੇ ਬੀਚਾਰ ਕੀਆ, ਜੋ ਜੋ ਵਸਤੁ ਮੈਂ ਖੋਜਤਾ ਥਾ, ਸੋ ਤੋ ਮੈਂ ਪਾਈ ਹੈ । ਜਿਸ ਕੋ ਸਨਕਾਦਿਕ ਬ੍ਰਹਮਾਦਿਕ ਖੋਜਤੇ ਥੇ, ਸੋ ਤਉ ਪਾਇਆ ਪਰ ਮੈਂ ਗੁਰੂ ਕੀਆ ਨਾਹੀ । ਜਉ ਓ ਗੁਰੂ ਕੀਆ ਨਾਹੀ, ਤਓ ਤੋ ਮਨੁ ਟਿਕਤਾ ਨਾਂਹੀ ਮੈ ਜਿ ਬੈਠਾ ਹਾਂ ਸੁ ਇਵ ਹੀ ਬੈਠਾ ਹਾਂ ।" (ਪੰਨਾ ੧੨੪—੨੫)

(੨) "ਤਬ ਏਕ ਦਿਨਿ ਗੁਰੂ ਬਾਬੇ ਨਾਨਕ ਜੀ ਪਾਸ ਮਿਲਿ ਕਰਿ ਸਿਖ ਆਏ ਜਿ "ਜੀ ! ਹਮ ਕਿਆ ਕਮਾਵਹਿ ਅਰ ਕਿਆ ਜਪਹਿ ? ਅਰ ਕਿਆ ਧਿਆਨ ਕਰਿਹਿ ਕਿਆ ਗਿਆਨ ਕਰਿਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਪੁਰਖਹੁ ! ਪਰਮੇਸਰ ਕਾ ਨਾਮ ਜਪਹੁ । ਗੁਰੂ ਕਾ ਧਿਆਨ ਕਰਹੁ । ਸਚ ਕਾ ਗਿਆਨ ਕਰਹੁ ।" ਤਬ ਸਿਖ ਕਹਿਆ ਜਿ, "ਜੀ ਨਾਮੁ ਜੁ ਲੀਜੀਐ, ਸੁ ਕਿਤ ਵਖਤ ਲੀਜੀਐ ? ਅਰ ਕਿਸੁ ਵਖਤਿ ਇਸਨਾਨ ਕੀਜੀਐ ? ਅਰ ਕਿਉ ਕਰਿ ਪਰਮੇਸਰ ਦਿਸਟ ਆਵ ?............" (ਪੰਨਾ ੧੯੮)

(੩) "ਤਬ ਗੁਰੂ ਬਾਬੇ ਨਾਨਕ ਜੀ ਪਰਮੇਸਰੂ ਪਾਸ ਤੇ ਅਨੰਦ ਕੀ ਅਰ ਸਹਜ ਕੀ ਬਖਸੀਸ ਪਾਈ । ਸੁ ਅਉਰ ਸਭ ਭੂਲਿ ਗੈਆ ਖਾਣਾ, ਪੀਣ, ਸਵਣ, ਪਹਰਣਾ, ਹਸਣਾ, ਖੇਲਣਾ । ਕਿਸੀ ਤਰਹ ਗੁਰੂ ਬਾਬੇ ਜੀ ਕਾ ਮਨੁ ਨਾ ਜਾਵੈ । ਸਾਹਿਬ ਜੀ ਕਾ ਪ੍ਰੇਮ ਕਰਿ ਕਰਿ ਆਠੋ ਪਹਿਰਿ ਮਗਨ ਰਹੇ । ਮਾਤਾ ਭੀ ਕਹਿ ਸੁਨਿ ਰਹੀ, ਗੁਰੂ ਬਾਬਾ ਨ ਕਿਛ ਬੋਲੇ, ਨ ਉਤਰ ਹੀ ਦੇਇ । ਤਬ ਇਤਨੇ ਬੀਚ ਪਰਮੇਸਰ ਕੀ ਆਗਿਆ ਭਈ ਜੀ, ਨਾਨਕ ਕਉ ਮੇਰੇ ਪਾਸਿ ਲੈ ਆਵਹੁ ।"

(ਪੰਨਾ ੩੨੬)

## (ਅ) ਪੋਥੀ ਚਤੁਰਭੁਜ ਵਿਚੋਂ ਕੁਝ ਗੋਸ਼ਟਾਂ ਦੀਆਂ ਅਰੰਭਕ ਟੂਕਾਂ

"ਤਬ ਗੁਰੂ ਬਾਬਾ ਨਾਨਕ ਜੀ ਲਾਹੌਰ ਤੇ ਫੇਰਿ ਕਰਤਾਰਪੁਰਿ ਆਇਆ । ਤਬ ਕਰਤਾਰਪੁਰਿ ਆਪਨੇ ਅਸਥਾਨਿ ਧਰਮਸਾਲਾ ਮਹਿ ਗੁਰੂ ਬਾਬਾ ਨਾਨਕ ਜੀ ਬੈਠਾ ਹੈ । ਅਰ ਦੋਨੋ ਹਾਥ ਜੋੜ ਕਰਿ ਗੁਰੂ ਅੰਗਦ ਖੜਾ ਹੋਇ ਰਹਿਆ । ਤਬ ਗੁਰੂ ਬਾਬੇ ਕਹਿਆ ਜਿ, "ਕਿਉਂ ਪੁਰਖਾ ਅੰਗਦਾ ਕਿਹੁ ਆਪਣ ਜੀ ਦੀ ਹੈ ਸੁ ਆਖ ।" ਤਬ ਗੁਰੂ ਅੰਗਿਦ ਬੇਨਤੀ ਕੀਤੀ, "ਜੀ ਪਾਤਸ਼ਾਹ ! ਇਕ ਬੇਨਤੀ ਹੈ ਜੀ ! ਜੇ ਤੇਰੀ ਰਜਾਇ ਹੋਵੈ ਤਾਂ ਅਰਦਾਸ ਕਰੀ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਿ ਹੇ ਪੁਰਖਾ ਅੰਗਦਾ ! ਜਿ ਕੋਈ ਪਰਮੇਸਰ ਕੀ ਬਾਤ ਖੋਜੇ ਇਸ ਉਪਰਿ ਮੇਰਾ ਮਨੁ ਖੁਸ਼ੀ ਹੋਂਦਾ ਹੈ । ਪੁਰਖਾ ਜਿ ਗਲ ਜੀ ਹੋਸੇ ਸੁ ਖੋਜਿ ਲੈਣੀ ਡਰਣਾ ਨਹੀਂ ।" (ਪੰਨਾ ਭ੫੮)

"ਇਕ ਦਿਨ ਬਾਬਾ ਨਾਨਕ ਜੀ ਧਰਮਸਾਲਾ ਮਹਿ ਬੈਠਾ ਥਾ ਅਰ ਸਿਖ ਸੰਗਤ ਲੋਕ ਸਭਿ ਨਿਕਟਿ ਬੈਠੇ ਹੈਂ ਅਰ ਪਰਮੇਸਰ ਕੇ ਗੁਣਾਵਾਦ ਕੀ ਚਰਚਾ ਹੋਤੀ ਹੈ । ਤਬ ਜਾਇ ਬਹੁਤ ਕਰਿ ਕਰਿ ਬਾਤਾ ਕਾ ਅਵਗਾਹਨੁ ਭਇਆ ਤਓ ਇਕੁ ਕੋਈ ਪ੍ਰਸਥਾਉ ਚਲਿਆ ਗੈਆ । ਤਹ ਗੁਰੂ ਅੰਗਦ ਬੇਨਤੀ ਕਰੀ ਜਿ "ਬਾਬਾ ਜੀ ਸਲਾਮਤਿ ! ਤੂੰ ਜਿ ਹੈਂ ਸੁ ਪੂਰਨ ਪੁਰਖੁ ਹੈ ਜੀ । ਤੈਂ ਤੇ ਪਰਮੇਸਰ ਮਹਿ ਭੇਦ ਕਿਛ ਨਾਹੀ । ਪਰੁ ਜੀ ਇਕ ਬੇਨਤੀ ਹੈ ।" ਤਬ ਗੁਰੂ ਬਾਬੇ ਕਹਿਆ ਜਿ ਕਹੁ ਪੁਰਖਾ ਅੰਗਦਾ ! ਜਿ ਕਿਛ ਤੇਰੇ ਜੀ ਕਾਈ ਆਖਣੇ ਕੀ ਹੈ ਸੁ ਕਹੁ ।" ਤਬ ਗੁਰੂ ਅੰਗਦ ਬੇਨਤੀ ਕੀਤੀ ਜਿ "ਜੀ ਮਿਹਰਬਾਨੁ ! ਕੋਈ ਰਹਤਾਂ ਰਹਦਾ ਹੈ, ਕੋਈ ਪੁੰਨ ਕਰਦਾ ਹੈ, ਕੋਈ ਪਾਪ ਕਰਦਾ ਹੈ, ਕੋਈ ਸੰਸਾਰੀ ਕਿਰਤਿ ਕਰਦਾ ਹੈ, ਕੋਈ ਛਡਿ ਬੈਠਾ ਹੈ, ਕੋਈ ਗੁਣ ਗਾਵਤਾ ਹੈ, ਕੋਈ ਕਥਨੀ ਕਰਤਾ ਹੈ, ਕੋਈ ਵੀਚਾਰ ਕਰਤਾ ਹੈ, ਕੋਈ ਪਰਖਾਂਤਾ

ਹੈ ਕੋਈ ਮੋਖੁ ਕਰਤਾ । ਕੋਈ ਦੇਂਦਾ ਹੈ ਕੋਈ ਨਾਹੀਂ ਦੇਂਦਾ, ਕੋਈ ਲੈਂਦਾ ਹੈ। ਏਤਨਾ ਸ੍ਰਿਸਟਿ ਕਾ ਵਰਤਾਰਾ ਦੁਖ-ਸੁਖ ਕਾ ਕਰਤਾ ਕਵਣ ਹੈ ?" (ਪੰਨਾ ੪੭੨)

"ਤਬ ਗੁਰੂ ਬਾਬਾ ਨਾਨਕ ਜੀ ਚੂਹਣੀ ਤੇ ਤਲਵੰਡੀ ਹੁਸੰਗ ਕੀ ਆਇਆ । ਓਥੇ ਮਰਦਾਨੇ ਨੰ ਕਲਾਲਾਂ ਕੀ ਵਿਰਤਿ ਥੀ, ਸੁ ਮਰਦਾਨੇ ਕੇ ਮਾਊ ਸੰਧੂ ਹੰਸੰਗ ਦੀ ਤਲਵੰਡੀ ਗਏ ਥੇ । ਸੁ ਮਰਦਾਨੇ ਅਤੇ ਮਰਦਾਨੇ ਦੇ ਮਾਪਿਆਂ ਉਨਾਂ ਕਲਾਲਾਂ ਪਾਸਿ ਆਏ ਟਿਕੇ ਸੇ ਰਾਇ ਭੋਇ ਦੀ ਤਲਵੰਡੀ ਤੇ । ਸੁ ਮਰਦਾਨਾ ਮਾਪਿਆਂ ਨੂੰ ਮਿਲਣ ਦੇ ਲਈ ਗੁਰੂ ਬਾਬੇ ਨਾਨਕ ਜੀ ਤੇ ਵਿਦਾ ਲੈ ਕੇ ਸੰਧੂ ਹੁਸੰਗ ਦੀ ਤਲਵੰਡੀ ਆਇਆ ਸੀ । ਸੁ ਮਰਦਾਨੇ ਕੋ ਲੈਆ, ਗੁਰੂ ਬਾਬਾ ਨਾਨਕ ਜੀ ਹੁਸੰਗ ਦੀ ਤਲਵੰਡੀ ਆਇਆ ।" (ਪੰਨਾ ੬੦੭)

## ਇਸ ਜਨਮਸਾਖੀ ਦਾ ਕਰਤਾ

ਪੋਥੀ ਹਰਿ ਜੀ ਦਾ ਕਰਤਾ ਹਰਿ ਜੀ ਹੈ ਤੇ ਪੋਥੀ ਚਤੁਰਭੁਜ ਦਾ ਕਰਤਾ ਚਤੁਰਭੁਜ ਜਿਸ ਨੂੰ ਹਰਗੋਪਾਲ ਵੀ ਕਹਿੰਦੇ ਹਨ। ਇਹ ਦੋਵੇਂ ਮਨੋਹਰ ਦਾਸ ਮਿਹਰਬਾਨਾ (੧੫੮੧—੧੬੪੦) ਦੇ ਪੁੱਤ੍ਰ ਸਨ। ਤੇ ਮਿਹਰਬਾਨ ਜੀ ਸ੍ਰੀ ਗੁਰੂ ਰਾਮਦਾਸ ਜੀ (੧੫੭੪—੮੧) ਦੇ ਪੋਤੇ ਤੇ ਬਾਬਾ ਪ੍ਰਿਥੀ ਚੰਦ (ਦੇਹਾਂਤ ੧੬੧੯) ਦੇ ਸਪੁੱਤਰ ਸਨ। ਬਾਬਾ ਮਿਹਰਬਾਨ ਜੀ ਦਾ ਵਿਆਹ ਸੁਭਿਖੀ ਖਤਰੀਆਂ ਦੇ ਘਰ ਚੋਦਾਂ ਸਾਲ ਦੀ ਉਮਰ ਵਿਚ ਹੋਇਆ। ਉਨਾਂ ਦੇ ਤਿੰਨ ਪੁੱਤਰ ਹੋਏ : ਕਰਨ ਮਲ, ਹਰਿ ਜੀ ਤੇ ਚਤੁਰਭੁਜ। ਜਦੋਂ ਜੋਜ਼ਫ ਡੇਵੀ ਕਨਿਘੰਮ ਨੇ ਹਿਸਟਰੀ ਆਫ ਦੀ ਸਿਖਜ਼ ਨੂੰ ਲਿਖਿਆ ਤਾਂ ਉਸ ਵੇਲੇ ਕਰਨ ਮਲ ਦੀ ਔਲਾਦ ਬਟਾਲੇ ਵਸਦੀ ਸੀ ਤੇ ਚਤੁਰਭੁਜ ਦੀ ਔਲਾਦ ਕੋਠਾ ਸਾਹਿਬ ਜ਼ਿਲਾ ਬਠਿੰਡਾ। ਛੋਟੀ ਅਵਸਥਾ ਵਿਚ ਹਰਿ ਜੀ ਤੇ ਚਤੁਰਭੁਜ ਆਪਣੇ ਪਿਤਾ ਨਾਲ ਕੀਰਤਨ ਕਰਿਆ ਕਰਦੇ ਸਨ। ਬਾਬਾ ਮਿਹਰਬਾਨ ਜੀ ਕੀਰਤਨ ਵਿਚ ਬੜੇ ਨਿਪੁੰਨ ਸਨ ਤੇ ਛੇ ਰਾਗਾਂ ਦਾ ਕੀਰਤਨ ਗਾਇਨ ਕਰ ਸਕਦੇ ਸਨ। ਜਿਸ ਵੇਲੇ ਆਪ ਕੀਰਤਨ ਕਰਦੇ ਤਾਂ ਉਸ ਵੇਲੇ ਹਰਿ ਜੀ ਰਬਾਬ ਵਜਾਉਂਦੇ ਤੇ ਚਤੁਰਭੁਜ, ਹਰਗੋਪਾਲ ਤਾਲ ਵਜਾਉਂਦੇ ਸਨ।

'ਗੋਸਟਾਂ ਸ੍ਰੀ ਗੁਰੂ ਮਿਹਰਬਾਨ ਜੀ ਦੀਆਂ' ਵਿਚ ਲਿਖਿਆ ਹੈ:—

"ਸ੍ਰੀ ਸਤਿਗੁਰੂ ਪ੍ਰੇਮ ਕੀ ਮੂਰਤ ਛਿਆ ਰਾਗ ਛਤੀਸ ਪਰੀਆ ਗਾਵੀਅਹਿ ਰਬਾਬ ਹਰਿ ਜੀ ਨਾਰਾਇਣ ਵਜਾਵਹਿ ਤਾਲ ਚਤੁਰਭੁਜ ਹਰ ਗੋਪਾਲ ਵਜਾਵਹਿ ।"[2]

ਇਹ ਗਲ ਨਿਸਚਿਤ ਹੈ ਕਿ ਬਾਬਾ ਮਿਹਰਬਾਨ ਜੀ ਨੇ ਅਪਣਾ ਉਤਰਾਅਧਿਕਾਰੀ ਹਰਿ ਜੀ ਨੂੰ ਬਣਾਇਆ ਤੇ ਉਹਨਾਂ ਦੇ ਦਿਹਾਂਤ ਪਿੱਛੋਂ ੧੬੪੦ ਈਸਵੀ ਵਿਚ ਹਰਿ ਜੀ ਸੰਪਰਦਾ ਦੇ ਆਗੂ ਬਣੇ। ਇਸ ਗਲ ਦੀ ਪੁਸ਼ਟੀ ਦਬਿਸਤਾਨ ਦੀ ਨਿਮਨ ਲਿਖਤ ਟੂਕ ਤੋਂ ਹੁੰਦੀ ਹੈ :—

اکنون که هزار و پنجاه هجری است گرو هرجی جانشین اوست و ایشان خود را بهگت یعنی پرستار خدا گیرند

"ਹੁਣ ਜਦੋਂ ਕਿ ਅਲ ਹਿਜਰੀ ੧੦੫੦ ਹੈ (ਭਾਵ ੧੬੪੦ ਈਸਵੀ ਹੈ) ਗੁਰੂ ਹਰਿ ਜੀ ਉਤਰ-ਅਧਿਕਾਰੀ ਹਨ। ਉਹ ਅਪਣੇ ਆਪ ਨੂੰ ਭਗਤ ਭਾਵ ਈਸ਼ਵਰ ਦੀ ਭਗਤੀ ਕਰਨ ਵਾਲੇ ਅਖਵਾਉਂਦੇ ਹਨ।"

---

[1]ਵਿਸਥਾਰ ਲਈ ਵੇਖੋ ਇਨ੍ਹਾਂ ਸਤਰਾਂ ਦੇ ਲਿਖਾਰੀ ਦਾ ਲੇਖ ਜੀਵਨ ਮਿਹਰਬਾਨ ਜੀ — ਅਰੰਭਕਾ ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਜਿਲਦ ਪਹਿਲੀ, ਪੰਨਾ ੧—੧੩।

[2]ਗੋਸ਼ਟਾਂ ਮਿਹਰਬਾਨ ਜੀ ਦੀਆਂ, ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ, ਪੰਨਾ ੩੨੧।

ਸ੍ਰੀ ਗੁਰੂ ਹਰਿਗੋਬਿੰਦ ਜੀ ਮਾਰਚ ੩, ੧੬੪੦ ਨੂੰ ਜੋਤੀ ਜੋਤਿ ਸਮਾ ਗਏ ਸਨ ਤਾਂ ਉਹਨਾਂ ਦੇ ਪੋਤਰੇ ਗੁਰੂ ਹਰ ਰਾਏ ਜੀ ਗੱਦੀ ਤੇ ਬੈਠੇ ਸਨ। ਗੁਰੂ ਹਰ ਰਾਏ ਜੀ ਜ਼ਿਆਦਾ ਸਮਾਂ ਕੀਰਤ ਪੁਰ ਹੀ ਰਹੇ ਜਾਪਦੇ ਹਨ। ਇਸ ਲਈ ਹਰਿਜੀ ਮਹਮਦੀ ਪੁਰ (ਤਹਿਸੀਲ ਚੂਨੀਆ ਜ਼ਿਲਾ ਲਾਹੌਰ) ਤੋਂ ਸ੍ਰੀ ਅੰਮ੍ਰਿਤਸਰ ਆ ਗਏ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਅੰਮ੍ਰਿਤਸਰ ਹੀ ਰਹੇ। ਤੇ ਆਪ ਦਾ ਦਿਹਾਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ — ੧੬੯੬ ਈਸਵੀ ਵਿਚ ਹੋਇਆ।[1]

ਹਰਿਜੀ ਆਪਣੇ ਸਮੇਂ ਦੇ ਉਘੇ ਲਿਖਾਰੀ ਸਨ। ਜਿਨ੍ਹਾਂ ਨੇ ਕਈ ਗ੍ਰੰਥ ਰਚੇ ਜਿਨ੍ਹਾਂ ਵਿਚੋਂ ਇਹ ਜਨਮ-ਸਾਖੀ ਬਹੁਤ ਪ੍ਰਸਿੱਧ ਹੈ। ਇਕ ਹੋਰ ਆਪ ਦੀ ਪ੍ਰਸਿੱਧ ਰਚਨਾ, ਜਿਸ ਦੇ ਬਹੁਤ ਉਤਾਰੇ ਮਿਲਦੇ ਹਨ, ਸੁਖਮਨੀ ਸਹਸਰ ਨਾਮਾ ਹੈ, ਇਸ ਵਿਚ ਹਿੰਦੂ ਦੇਵੀ ਦੇਵਤਿਆਂ ਦਾ ਵਿਸਥਾਰ ਨਾਲ ਹਾਲ ਲਿਖਿਆ ਹੈ।[2]

ਚਤੁਰਭੁਜ ਹਰ ਗੋਪਾਲ ਦੇ ਜੀਵਨ ਬਾਰੇ ਕੋਈ ਵਿਸ਼ੇਸ਼ ਹਾਲ ਨਹੀਂ ਮਿਲਦੇ ਤੇ ਨਾ ਹੀ ਉਨ੍ਹਾਂ ਦੇ ਕਿਸੇ ਹੋਰ ਗ੍ਰੰਥ ਜਾਂ ਪੋਥੀ ਦਾ ਪਤਾ ਮਿਲਦਾ ਹੈ।

——o——

# ਸੋਢੀ ਮਿਹਰਬਾਨ ਦੇ ਖ਼ਾਨਦਾਨ ਦਾ ਸ਼ਜਰਾ

—ਪ੍ਰੋ: ਪ੍ਰਕਾਸ਼ ਸਿੰਘ

---

ਇਸ ਜਨਮ-ਸਾਖੀ ਦੀ ਪਹਿਲੀ ਸੰਚੀ ਵਿਚ ਸੋਢੀ ਮਿਹਰਬਾਨ ਦੇ ਖ਼ਾਨਖਾਨ ਦਾ ਇਕ ਸ਼ਜਰਾ ਦਿੱਤਾ ਗਿਆ ਸੀ[3] ਜੋ ਕਿ ਮਿਸਟਰ ਜੇ. ਡੀ. ਕਨਿੰਘਮ ਲਿਖਤ ਹਿਸਟਰੀ ਆਫ਼ ਦੀ ਸਿਖਜ਼ ਵਿਚੋਂ ਲੈ ਕੇ ਛਾਪਿਆ ਗਿਆ ਸੀ।[4] ਉਸ ਸ਼ਜਰੇ ਦੇ ਆਧਾਰ ਤੇ ਹੀ ਇਸ ਜਨਮ-ਸਾਖੀ ਦੀ ਪਹਿਲੀ ਸੰਚੀ ਵਿਚ ਕੁਝ ਕੁ ਥਾਈਂ[5] ਸੋਢੀ ਮਿਹਰਬਾਨ ਨੂੰ ਪ੍ਰਿਥੀ ਚੰਦ ਦਾ ਇਕਲੌਤਾ ਪੁਤਰ ਹੀ ਲਿਖਿਆ ਹੈ ਪਰ ਵਧੇਰੇ ਖੋਜ ਤੋਂ ਪਤਾ ਲਗਾ ਹੈ ਕਿ ਸ੍ਰੀ ਮਿਹਰਬਾਨ ਦੇ ਤਿੰਨ ਹੋਰ ਭਰਾ ਸਨ।

ਪ੍ਰਿਥੀ ਚੰਦ ਦੇ ਚਾਰ ਪੁਤਰ ਸਨ—(੧) ਮਨੋਹਰ ਦਾਸ, ਪ੍ਰਸਿਧ ਨਾਮ ਮਿਹਰਬਾਨ, (੨) ਲਾਲ ਚੰਦ, (੩) ਨਿਹਾਲ ਚੰਦ ਤੇ (੪) ਚੰਦਰ ਸੈਨ। ਇਹਨਾਂ ਵਿਚੋਂ ਸੋਢੀ ਮਨੋਹਰ ਦਾਸ ਅਥਵਾ ਮਿਹਰਬਾਨ ਹੀ ਸਭ ਤੋਂ ਵਡਾ ਸੀ। ਫਿਰ ਅਗੇ ਸੋਢੀ ਮਿਹਰਬਾਨ ਦੇ ਤਿੰਨ ਪੁਤਰ ਹੋਏ — (੧) ਕਿਸਨ ਮਲ ਜਾਂ ਕਰਨ ਮੱਲ (੨) ਹਰਿ ਜੀ (੩) ਚਤੁਰਭੁਜ। ਹਰਿ ਜੀ ਦੇ ਪੁਤਰ ਸਨ: ਨਰਿੰਜਨ ਰਾਇ, ਹਰਿ ਗੋਪਾਲ ਤੇ ਕੰਵਲ ਨੈਨ।

ਇਕ ਹਥ-ਲਿਖਤ ਖਰੜਾ, 'ਗੁਰ ਪ੍ਰਕਾਸ਼ ਬੰਸਾਵਲੀ' ਦੇ ਆਧਾਰ ਤੇ ਜੋ ਸ਼ਜਰਾ ਹੇਠਾਂ ਦਿਤਾ ਜਾ ਰਿਹਾ ਹੈ, ਉਸ ਤੋਂ ਇਹ ਸਪਸ਼ਟ ਹੋ ਜਾਏਗਾ :—

---

[1]ਸ਼ਹੀਦ ਬਿਲਾਸ, ਕ੍ਰਿਤ ਸੇਵਾ ਸਿੰਘ, ਸੰਪਾਦਕ ਗਿਆਨੀ ਗਰਜਾ ਸਿੰਘ, ਪੰਨਾ ੨੮।

[2]ਹੋਰ ਵਿਸਥਾਰ ਲਈ ਵੇਖੋ, ਮਿਹਰਬਾਨ, ਹਰਿ ਜੀ, ਚਤੁਰਭੁਜ ਰਚਨਾਵਲੀ, ਜਨਮ-ਸਾਖੀ, ਜਿਲਦ ਪਹਿਲੀ ਪੰਨਾ ੩੬—੩੭।

[3]ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, 1962, ਭੂਮਕਾ, ਪੰਨਾ VI

[4]ਕਨਿੰਘਮ, ਜੇ. ਡੀ., ਹਿਸਟਰੀ ਆਫ਼ ਦੀ ਸਿਖਜ਼, 1918, ਅੰਤਕਾ XXII, ਪੰਨਾ 378।

[5]ਦੇਖੋ ਪਹਿਲੀ ਸੰਚੀ ਪੰਨਾ VI, 1 ਆਦਿ।

'ਗੁਰ ਪ੍ਰਕਾਸ਼ ਬੰਸਾਵਲੀ'[1] ਦੇ ਖਰੜੇ ਦਾ ਅਸਲ ਸ਼ਮਸ਼ੇਰ ਸਿੰਘ ਅਸ਼ੋਕ ਤੋਂ ਪ੍ਰਾਪਤ ਕਰਕੇ ਉਤਾਰਾ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ ਵਿਚ ਸੁਰਖਿਅਤ ਕੀਤਾ ਗਿਆ ਹੈ।

ਬਾਬਾ ਗੁਰਦਿਆਲ ਸੋਢੀ (ਮਹਲ ਮਾਤਾ ਪੂਰਨ ਦੇਈ)

|

ਬਾਬਾ ਠਾਕਰ ਦਾਸ (ਮਹਲ ਜਸਵੰਤੀ)

|

ਬਾਬਾ ਹਰਦਾਸ (ਮਹਲ ਦਯਾ ਕੌਰ)[2]

|

ਜੇਠਾ ਜੀ, ਗੁਰੂ ਰਾਮਦਾਸ ਜੀ (ਮਹਲ ਮਾਤਾ ਭਾਨੀ ਜੀ)

|

ਸ੍ਰੀ ਪ੍ਰਿਥੀ ਚੰਦ — ਸ੍ਰੀ ਮਹਾਂ ਦੇਵ — ਸ੍ਰੀ ਗੁਰੂ ਅਰਜਨ ਦੇਵ

ਸ੍ਰੀ ਪ੍ਰਿਥੀ ਚੰਦ →

ਮਿਹਰਬਾਨ, ਮਨੋਹਰ ਦਾਸ (ਸੁਪਤਨੀ ਸੀਤਾ) — ਲਾਲ ਚੰਦ — ਨਿਹਾਲ ਚੰਦ — ਚੰਦ ਸੈਨ

ਮਿਹਰਬਾਨ →

ਕਿਸ਼ਨ ਮਲ[3] — ਹਰਿਜੀ — ਚਤੁਰ ਭੋਜ

ਹਰਿਜੀ →

ਨਰਿੰਜਨ ਰਾਇ — ਹਰਿ ਗੋਪਾਲ — ਕੰਵਲ ਨੈਨ

[1]'ਗੁਰ ਪ੍ਰਕਾਸ਼ ਬੰਸਾਵਲੀ' ਦੇ ਆਦਿ ਅੰਤ ਦੀਆਂ ਕੁਝ ਸੰਮਤਾਂ ਆਦਿ ਤੋਂ ਸਿਧ ਹੁੰਦਾ ਹੈ ਕਿ ਇਹ ਖਰੜਾ ਸੰ: ੧੯੬੬ (ਸੰਨ ੧੯੦੯) ਦੇ ਲਗ ਪਗ ਲਿਖਿਆ ਗਿਆ ਹੈ। ਲੇਖਕ ਦਾ ਨਾਮ ਆਦਿ ਵਿਚ ਅਸਲ ਲਿਖਤ ਵਿਚੋਂ ਕਟ ਕੇ ਹਾਸ਼ੀਏ ਵਿਚ ਦੌਲਤ ਰਾਮ ਲਿਖਿਆ ਹੈ। ਪਰ ਅੰਦਰਲੇ ਦੋ ਤਿੰਨ ਹਵਾਲਿਆਂ ਤੋਂ ਇਹ ਸਿਧ ਹੁੰਦਾ ਹੈ ਕਿ ਇਹ ਪਰਤਾਪ ਸਿੰਘ ਦਾ ਲਿਖਿਆ ਹੋਇਆ ਹੈ, ਜੋ ਕਿ ਕਰਤਾਰਪੁਰ (ਜ਼ਿਲਾ ਜਲੰਧਰ) ਵਿਖੇ ਗੁਰੂ ਅੰਸ਼ ਸੋਢੀ ਬਾਬਿਆਂ ਦੇ ਪਾਸ ਰਹਿੰਦਾ ਸੀ।

[2]ਅਨੂਪ ਕੌਰ, ਖੇਮ ਕੌਰ ਭੀ ਨਾਮ ਪ੍ਰਸਿਧ ਹਨ। ਉਪਰਲੇ ਹਵਾਲੇ ਵਾਲੇ ਖਰੜੇ ਦਾ ਪੰਨਾ ੧੧ (ਅ)

[3]ਮਿਹਰਬਾਨ ਦੇ ਵਡੇ ਲੜਕੇ ਦਾ ਨਾਮ ਕਰਨ ਮਲ ਕਰਕੇ ਵੀ ਪ੍ਰਸਿੱਧ ਹੈ

'ਗੁਰ ਪ੍ਰਕਾਸ਼' ਬੰਸਾਵਲੀ ਖਰੜੇ ਵਿਚ ਸ੍ਰੀ ਗੁਰੂ ਰਾਮਦਾਸ ਜੀ ਬਾਰੇ ਕੁਝ ਹਾਲ ਪੰਨਾ ੧੧ (ਅ) ਤੋਂ ਲੈ ਕੇ ੧੩ (ੳ) ਤਕ ਹੈ ਤੇ ਬਾਬਾ ਪ੍ਰਿਥੀ ਚੰਦ ਤੇ ਉਨ੍ਹਾਂ ਦੀ ਔਲਾਦ ਦਾ ਵਰਨਣ ਪੰਨਾ ੩੫ (ਅ) ਤੇ ਹੈ। ਇਨ੍ਹਾਂ ਵਿਚੋਂ ਕੁਝ ਕੁ ਸੰਖੇਪ ਅੰਸ਼ ਹੇਠਾਂ ਦਿਤੇ ਜਾਂਦੇ ਹਨ ਜਿਨ੍ਹਾਂ ਤੋਂ ਕਿ ਸਤਿਗੁਰੂ ਜੀ ਦੇ ਖ਼ਾਨਦਾਨ ਦਾ ਸ਼ਜਰਾ ਸਪਸ਼ਟ ਹੋ ਜਾਏਗਾ ਅਤੇ ਇਹ ਭੀ ਪਤਾ ਲੱਗ ਜਾਏਗਾ ਕਿ ਇਸ ਜਨਮ-ਸਾਖੀ ਦੇ ਕਰਤਾ ਮਿਹਰਬਾਨ, ਹਰਿਜੀ ਤੇ ਚਤੁਰ ਭੁਜ ਦੀ ਸੰਤਾਨ ਹੁਣ ਕਿਥੇ ਕਿਥੇ ਵਸਦੀ ਹੈ।

੧ ਓ ਸਤਗੁਰੂ ਜੀ

੪ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ

ਏਹ ਗੁਰੂ ਸਾਹਬ ਚੋਥੀ ਜਗਾ, ਬਾਬਾ ਗੁਰਦਿਆਲ ਸੋਢੀ ਤਿਨ ਕੇ ਘਰ ਮਹਲ ਮਾਤਾ ਪੂਰਨ ਦੇਈ, ਤਿਸ ਕਾ ਬੇਟਾ ਠਾਕਰ ਦਾਸ ਤਿਨ ਕਾ ਮਹਲ ਜਸਵੰਤੀ, ਤਿਨਕਾ ਬੇਟਾ ਬਾਬਾ ਹਰਦਾਸ ਜੀ ਤਿਨ ਕੇ ਘ੍ਰ ਮੈ ਮਹਲ ਮਾਤਾ ਅਨੂਪ ਦੇਈ ਜੀ ਅਰ ਖੇਮ ਕੌਰ, ਦੂਜਾ ਕੌਰ ਕਰ ਤੀਨ ਨਾਮ ਕਰਕੇ ਪ੍ਰਸਿਧ ਹਨ॥ ੩ ਤਿਨ ਨਾਮ॥ ਲਾਹੌਰ ਸ਼ਹਰ ਚੂੰਨੀ ਮੰਡੀ ਜੋ ਅੱਜ' ਕੱਲ ਜਨਮ ਅਸਥਾਨ ਪਰਸਿੱਧ ਹੈ। ਹਿਮਾਂਯੂੰ ਪਾਤਸ਼ਾਹ ਜੀ ਕੈ ਵਕਤ ਹਰਦਾਸ ਸੋਦੀ ਖੱਤ੍ਰੀ ਜੀ ਕੇ ਘਰ ਪੈਦਾ ਹੋਏ ਸੰਮਤ ੧੫੯੭ ਦੇ ਵਿਚ ਨਾਮ ਜੇਠਾ ਜੀ ਰਖਿੱਆ ਕਤਕ ੨੦ ਬਦੀ ਦੂਜ ਚਾਰ ਘੜੀ ਦਿਨ ਚੜੇ ਚਿੱਤ੍ਰਾ ਨਖੱਤ੍ਰ ਬੀਰਵਾਰ॥......

"......ਸੰਮਤ ੧੫੯੯ ਵਿਚ ਬੀਬੀ ਭਾਂਨੀ ਜੀ ਕੀ ਸਾਦੀ ਹੋਈ। ਵਗਣ ਗਿਆਰਾਂ ਦੇ ਵਿਚ ਹੋਈ। ਬੀਬੀ ਜੀ ਦੇ ਤਿਨ ਪੁਤ੍ਰ ਉਤਪਤ ਹੋਏ। ਪਹਲਾ ਪੁਤ੍ਰ ਜਨਮਿਆ ਸੰਮਤ ੧੬੦੭ ਕਿ ਵਿਖੇ ਵਡਾ ਨਾਮ ਪ੍ਰਿਥੀਆ ਰਖਿਆ॥ ਅਸੂ ੮॥ ਦੂਜੇ ਮਹਾਂ ਦੇਵ ਅਵਧੂਤ ਰਹਦੇ ਸਨ। ਸੰਮਤ ੧੬੦੯ ਪੁਨਾਂ ੧੬੨੦ ਤਿੱਥ ਸਪਤਮੀ ਵਦੀ ਬੈਸਾਖ ਗੁਰੂ ਅਰਜਨ ਜੀ ਅਵਤਾਰ ਧਾਰੀ ਹੋਏ॥..."

—ਪੰਨਾ ੧੧ (ਅ) ਤੋਂ ੧੨ (ਅ) ਤਕ

"..... ਥਾਂਨੇ ਕੋਠਾ ਗੁਰੂ ਕਾ ਕੋਠੇ ਵਾਲੇ ਸੋਦੀਆਂ ਪਾਸ ਮਾਲਾ ਅਰ ਪੋਥੀ ਗੁਰੂ ਸਾਹਬ ਜੀ ਕੀ ਹੈ॥"

—ਪੰਨਾ ੩੫ (ੳ)

ਕੀ ਇਹ ਮਾਲਾ ਤੇ ਪੋਥੀ ਸੱਚ ਮੁੱਚ ਸਤਿਗੁਰੂ ਨਾਨਕ ਦੇਵ ਜੀ ਦੀਆਂ ਹਨ? ਇਹ ਵਸਤੂਆਂ ਖੋਜ ਦੀਆਂ ਮੁਥਾਜ ਹਨ। ਹੁਣ ਤਕ ਦੀ ਖੋਜ ਅਨੁਸਾਰ ਤਾਂ ਆਦਿ ਗੁਰੂ ਜੀ ਦੀ ਆਪਣੀ ਪੋਥੀ ਅਜੇ ਤਕ ਕੋਈ ਨਹੀਂ ਲੱਭ ਸਕੀ।

ਪਰ ਇਹ ਠੀਕ ਹੈ ਕਿ ਗੁਰ-ਗੱਦੀ ਦੀਆਂ ਪਰਚਲਤ ਪੰਜ ਨਿਸ਼ਾਨੀਆਂ ਹੁੰਦੀਆਂ ਸਨ: ਪੋਥੀ, ਮਾਲਾ, ਸੇਲੀ, ਟੋਪੀ ਤੇ ਮੰਜੀ। ਜਿਸ ਕੋਲ ਇਹ ਪੰਜ ਹੋਣ ਤੇ ਨਾਲ ਜੋ ਗੁਰ ਮੰਤ੍ਰ ਦੇ ਸਕੇ ਉਸ ਨੂੰ ਗੁਰੂ ਸਵੀਕਾਰ ਕੀਤਾ ਜਾਂਦਾ ਸੀ।

"ਗੁਰ ਮੰਤ੍ਰ ਪੋਥੀ ਜੋਊ, ਸੇਲੀ ਟੋਪੀ ਸਾਥ।
ਮਾਲਾ, ਮੰਜੀ, ਪਾਂਚ ਏ, ਧਰਤ ਨਿਵਾਯੋ ਮਾਥ।"[2]

---

[1]ਇਸ ਖਰੜੇ ਵਿਚ ਜਿਥੇ ਭੀ ਅਧਕ ( ੱ ) ਹੈ ਉਸ ਉਪਰ ਬਿੰਦੀ ( ਂ ) ਵੀ ਹੈ।
[2]ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੮

ਮੁਨਸ਼ੀ ਸੋਹਨ ਲਾਲ ਅਨੁਸਾਰ[1] ਇਹ 'ਮਾਲਾ' ਤੇ ਪੋਥੀ ਨਗਰ ਗੁਰੂ ਹਰ ਸਹਾਇ ਜ਼ਿਲਾ ਫ਼ੀਰੋਜ਼ਪੁਰ ਦੇ ਸੋਢੀਆਂ ਪਾਸ ਹਨ, ਜੋ ਕਿ ਮਿਹਰਬਾਨ ਦੇ ਖ਼ਾਨਦਾਨ ਵਿਚੋਂ ਹਨ। ਜਿਵੇਂ ਕਿ ਅਗੇ ਜ਼ਿਕਰ ਆਵੇਗਾ ਕਿ ਮਿਹਰ-ਬਾਨ ਦੇ ਪੁਤਰ ਹਰਿਜੀ ਦੀ ਔਲਾਦ ਉਥੇ ਜਾ ਵਸੀ ਸੀ।

ਇਹ ਮਾਲਾ ਤੇ ਪੋਥੀ ਕੋਠਾ ਗੁਰੂ ਹਰ ਸਹਾਇ ਕਿਵੇਂ ਪਹੁੰਚੀਆਂ ? ਇਸ ਬਾਰੇ ਮੁਨਸ਼ੀ ਖ਼ੁਸ਼ਵਕਤ ਰਾਇ[2] ਅਨੁਸਾਰ ਗੁਰੂ ਅਰਜਨ ਦੇਵ ਦੇ ਸਮੇਂ ਤਕ ਇਹ (ਪੰਜੇ ਨਿਸ਼ਾਨੀਆਂ) ਸ੍ਰੀ ਅੰਮ੍ਰਿਤਸਰ ਜਿਸ ਘਰ (ਗੁਰੂ ਕੇ ਮਹਲ) ਵਿਚ ਰਖੀਆਂ ਹੋਈਆਂ ਸਨ ਉਥੇ ਅਚਾਨਕ ਅੱਗ ਲੱਗ ਗਈ ਜਾਂ ਲਗਾ ਦਿਤੀ ਗਈ। ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ (ਮਨੋਹਰ ਦਾਸ) ਨੇ ਹਿੰਮਤ ਕਰਕੇ ਅੰਦਰੋਂ ਇਹ ਚੀਜ਼ਾਂ ਕਢ ਲਿਆਂਦੀਆਂ।

ਮਿਹਰਬਾਨ ਨੇ ਔਖ ਸਹਿ ਕੇ ਇਹ ਚੀਜ਼ਾਂ ਪ੍ਰਾਪਤ ਕਰਨ ਦਾ ਕਿਉਂ ਯਤਨ ਕੀਤਾ ? ਇਹ ਇਕ ਵਖਰੀ ਗਲ ਹੈ ਪਰ ਜੇ ਇਹ ਠੀਕ ਹੈ ਤਾਂ ਫਿਰ ਇਹ ਵਸਤੂਆਂ ਮਿਹਰਬਾਨ ਦੇ ਖ਼ਾਨਦਾਨ ਕੋਲ ਆ ਗਈਆਂ।

ਗੁਰ ਪ੍ਰਕਾਸ਼ ਬੰਸਾਵਲੀ ਵਿਚ ਅਗੇ ਲਿਖਿਆ ਹੈ :

"......ਕੋਟ ਹਰ ਸਹਾ ॥ ਬੂਟਰ ਮੰਗਾ ॥ ਮੱਲਣ ॥ ਹਰਨਪੁਰ ਚੁਗਾਵਾਂ ॥ ਜ਼ਿਲਮ ਕੁੰਬੜਾ ਜ਼ੈਡ ਸਾਥ ਸਿਵੀਆ ਜ਼ਮਾਲਸੁ ਮੁਕਾਮੁ ਗੈਲੜ ਝੜਾਣਾ ਵਗੈਰਹ ਹੋਲਰ ਦੇਵੇ ਸਾਹਬ ਪ੍ਰਿਥੀ ਚੰਦ ਕੇ ॥ ਘ੍ਰਾਰੇ ਵਗੈਰਹ ਮੁਖ਼ਤਸਿਰ ਲਿਖੇ ਹਨ ਮੇਹਰਬਾਨ ਜੀ ਕਾ ਬੰਸ ਏਹ ਔਲਾਦ ਜਹਾਂ ਤਕ ਸੋਢੀ ਬੰਸ ਸਭ ਗੁਰੂ ਰਾਮ ਦਾਸ ਜੀ ਹੈ ॥ ਚਾਰ ਹਜਾਰ ਘ੍ਰ ਨੱਗਰਾਂ ਮੈ ਸੋਢੀਆਂ ਕਾ ਹੈ ਕਿਸੀ ਕੋ ਖਬਰ ਹੈ ਹਰ ਕੋਈ ੪੦੦੦ ਨਹੀ ਜਾਨਤਾ ॥ ਬਿਸਥਾਰ ਕ੍ਰ ਕੇ ਮੁਖਤਸਿਰ ਲਿਖੇ ਹੈ ॥"

"ਅਬ ਮੈਂ ਥੋੜਾ ਸਾ ਸਾਹਬ ਪ੍ਰਿਥੀਆ ਕਾ ਵਰਨਨ ਕ੍ਰਦਾਂ ਹਾਂ ॥ ਔਲਾਦ ਕਾਂ ॥ ਪ੍ਰਿਥੀਏ ਕਾ ਮੇਰਰਬਾਨ। ਮੇਹਰਬਾਨ ਨੇ ਸਤ ਸੰਗ ਬੜਾ ਕੀਤਾ ਹੈ ਅਰ ਭਗਤੀ ਗੁਰੋਂ ਕੀ ਇਸ ਕਰ ਕੇ ਭੀ ਗੁਰੂ ਕੀ ਭਜਨ ਕ੍ਰ ਦਯਾ ਰਹੀ ਹੈ। ਮੇਹਰਬਾਨ ਚਾਰ ਭਾਈ ਲਾਲ ਚੰਦ ਨਿਹਾਲ ਚੰਦ ਚੰਦ ਸੈਨ ॥
੨ ੩ ੪
ਮੇਹਰਬਾਨ ਜੀ ਕੇ ਤਿੰਨ ਬੇਟੇ ਕਿਸ਼ਨ ਮਲ[3] ਹਰਜੀ ਚਤ੍ਰ ਭੁਜ ॥ ......

"......ਔਲਾਦ ਕ੍ਰਨ ਮੱਲ ਦੀ ਬੁਤਾਲੇ ਸੋਢੀ ਹਨ। ਥੰਮਾ ਕ੍ਰਨ ਮੱਲ ਦਾ ਸ਼ਾਮਲ ਹੈ ਅਨੰਦ-ਪੁਰ ॥ ਕ੍ਰਤਾਰਪੁਰ ਸਾਥ। ਬੁਤਾਲੇ ਵਿਚੋਂ ੮ ਅਠ ਪਿੰਡ ਸੋਢੀਆਂ ਦੇ ਹੋਏ ਸਨ ਜਲੂਪੁਰ ਖੇੜੇ ਸਾਹੂਵਾਲ ਗੋਣਾ ਗੜਾ ਸੰਗਤ ਪੁਰਾ ਭੰਡੇ ਲਹੁਕਾ ਤ੍ਰਨਤਾਰਨ ਪਾਸ। ਘ੍ਰਾਰੇ ਪਰ ਆਲੇ ਤਰਫ ਅ੍ਰ ਦੋਯਪਿਜਾਤੀ। ਬੰਦੇ ਨੱਗਰ ਹਰਜੀ ਕੇ ਸੋਢੀ ਰਹਦੇ ਹਨ। ਹਰਜੀ ਦਾ ਕੁਲ ਚਤ੍ਰ ਭੁਜ ਦੀ ਔਲਾਦ ਹਰਨਪੁਰ ॥ ਮਾਲਵਾ ਬੂਟਰ ਹਰ ਸਹਾ ਕੋਠਾ ਵਗੈਰਹ।"

"ਕਾਲ ਕੋੜ ਬਾਬਾ ਰਾਮਦਾਸ ਕਾ ਵਡਾ ਹੋਇਆ ਹੈ ॥ ਪਿੱਤਾਮਾ ॥ ਹਰਦਾਸ ਕੇ ਪਿਤਾ ਹਾਜ਼ੀ ਮੰਗਾ ॥ ਸਿਲਸਿਲਾ ਰਘਬੰਸ ਬੰਸਾਵਲੀ ਰਾਜਗਾਨ ॥......" —ਪੰਨਾ ੩੫ (ਅ)

---

[1] ਉਮਦਾਤੁੱ ਤ੍ਵਾਰੀਖ਼, ਦਫ਼ਤਰ ਅੱਵਲ (ਫ਼ਾਰਸੀ), ਪੰਨੇ ੭੩, ੭੪।

[2] ਤਾਰੀਖ਼ਿ ਸਿਖਾਂ (ਫ਼ਾਰਸੀ) ਹਥ ਲਿਖਤ ਖਰੜਾ ਨੰਬਰ ੧੭੩, ਸਿਖ ਇਤਿਹਾਸ ਖੋਜ ਵਿਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ।

[3] ਅਗੇ ਕਿਸ਼ਨ ਮਲ ਦਾ ਨਾਮ ਕਰਨ ਮਲ ਹੀ ਲਿਖਿਆ ਹੈ।

ਇਹ ਹਨ, ਕੁਝ ਅੰਸ਼ ਉਸ ਖਰੜੇ ਵਿਚੋਂ ਜਿਸ ਦਾ ਹਵਾਲਾ ਉਪਰ ਆ ਚੁਕਾ ਹੈ।

ਮਿਹਰਬਾਨ ਦੇ ਪੁਤਰ ਹਰਿਜੀ ਤੇ ਅਗੇ ਉਸ ਦੀ ਸੰਤਾਨ ਬਾਰੇ ਪ੍ਰੋ: ਪਿਆਰਾ ਸਿੰਘ ਪਦਮ ਨੇ ਲਿਖਿਆ ਹੈ—"ਹਰਿਜੀ ਦੇ ਤਿੰਨ ਪੁੱਤਰ ਸਨ : ਨਰਿੰਜਨ ਰਾਇ, ਹਰਿਗੋਪਾਲ ਤੇ ਕੰਵਲ ਨੈਨ। ਹਰਿਜੀ ਦੇ ਦੇਹਾਂਤ ਬਾਅਦ ਨਰਿੰਜਨ ਰਾਇ ਗੱਦੀ ਤੇ ਬੈਠਾ ਜਿਸ ਦਾ ਪੁਤਰ ਦਖਣੀ ਰਾਇ ਸੀ ਜਿਸ ਵਿਚੋਂ ਘਰਾਂਣੇ ਵਾਲੇ ਸੋਢੀ ਹਨ। ਨਰਿੰਜਨ ਰਾਏ ਪਿਛੋਂ ਹਰ ਗੋਪਾਲ ਤੇ ਫਿਰ ਕੇਵਲ ਨੈਨ — ਜਿਸ ਵਿਚੋਂ ਢਿਲਵਾਂ ਵਾਲੀ ਗੱਦੀ ਹੈ ਤੇ ਬੁਟਰ ਦੇ ਸੋਢੀ ਵੀ ਇਸੇ ਮੂੰਹੀ ਵਿਚੋਂ ਹਨ। ਕੰਵਲ ਨੈਨ ਤੋਂ ਪਿਛੋਂ ਅਭੈ ਚੰਦ ਜੋ ਮਾਲਵੇ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤਪਾਨ ਕਰ ਕੇ ਅਭੈ ਸਿੰਘ ਬਣਿਆ। ਅਭੈ ਸਿੰਘ ਤੋਂ ਬਾਦ ਭਾਈ ਦਰਬਾਰੀ ਗੱਦੀਦਾਰ ਹੋਇਆ ਤੇ ਇਸ ਨੇ ਵੀ ਕਾਫ਼ੀ 'ਬਾਣੀ' ਲਿਖੀ। ਹਰਿਗੋਪਾਲ ਦਾ ਮਪੁੱਤਰ ਗੁਰਦਿੱਤਾ ਸੀ ਇਸ ਦੇ ਉਤਰਾਧਿਕਾਰੀ ਗੁਰੁ ਹਰਿਸਹਾਇ ਵਾਲੇ ਸੋਢੀ ਹਨ।"[1]

—o—

## ਇਸ ਜਨਮ-ਸਾਖੀ ਦਾ ਬਹੁਪਖੀ ਅਧਿਐਨ

—ਪ੍ਰੋ: ਪ੍ਰਕਾਸ਼ ਸਿੰਘ

ਸਿਖ ਗੁਰੂਆਂ ਦੇ ਜੀਵਨ-ਸਿਧਾਂਤਾਂ ਨੂੰ ਪਰਚਾਰਨ ਲਈ ਸੋਲ੍ਹਵੀਂ ਤੇ ਸਤਾਰ੍ਹਵੀਂ ਸਦੀ ਵਿਚ ਭਰਪੂਰ ਕੰਮ ਹੋਏ। ਗੁਰੂ ਅਰਜਨ ਦੇਵ ਤੋਂ ਆਦਿ ਗ੍ਰੰਥ ਸਾਹਿਬ ਦਾ ਸੰਪਾਦਨ, ਭਾਈ ਗੁਰਦਾਸ ਵਲੋਂ ਸਿਖ ਸਿਧਾਂਤਾਂ ਦੀ ਵਿਆ-ਖਿਆ, ਵਾਰਾਂ ਕਬਿਤ ਤੇ ਸਵਈਆਂ ਦੇ ਰੂਪ ਵਿਚ, ਜਨਮ-ਸਾਖੀਆਂ ਤੇ ਗੋਸਟਾਂ ਆਦਿ ਦੀ ਰਚਨਾ ਹੋਈ ਤੇ ਗੁਰਬਾਣੀ ਦੀ ਵਿਆਖਿਆ ਲਈ ਪਰਮਾਰਥ ਇਸੇ ਕਾਲ ਵਿਚ ਰਚੇ ਗਏ। ਸੋਢੀ ਮਿਹਰਬਾਨ ਤੇ ਉਸ ਦੀ ਸੰਤਾਨ ਵਲੋਂ ਗੋਸ਼ਟਾਂ ਤੇ ਪਰਮਾਰਥ ਵੀ ਇਸੇ ਕਾਲ ਦੀ ਉਪਜ ਹਨ, ਜਿਨ੍ਹਾਂ ਵਿਚੋਂ ਪੋਥੀ ਸਚਖੰਡ, ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਗੁਰੂ

---

[1] ਪ੍ਰੋ: ਪਿਆਰਾ ਸਿੰਘ ਪਦਮ, ਖੋਜ ਪਤ੍ਰਿਕਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1967-68, ਪੰਨਾ 88-89। ਪੰਨਾ 89 ਦੀ ਪੈਰ ਟੂਕ ਵਿਚ ਇਹ ਹਵਾਲਾ ਹੈ :

"ਸੋਢੀਆਂ ਦੀ ਇਕ ਗੁਰਪ੍ਰਣਾਲੀ ਅਨੁਸਾਰ ਪਹਿਲੇ ਪੰਜ ਗੁਰੂਆਂ ਤੋਂ ਬਾਦ (ਪ੍ਰਿਥੀ ਚੰਦ, ਮਿਹਰਬਾਨ, ਹਰਿਜੀ, ਹਰਿਗੋਪਾਲ, ਕੰਵਲਨੈਨ, ਗੁਰਦਿਤਾ, ਜੀਵਨ ਮਲ, ਹਰਿਸਹਾਇ, ਸੋਢੀ ਅਜੀਤ ਸਿੰਘ ਤੇ ਸੋਢੀ ਹਮੀਰ ਸਿੰਘ ਆਦਿ ਦੇ ਨਾਂ ਗਿਣੇ ਗਏ ਹਨ।" ਪ੍ਰੋ: ਪਦਮ ਨੇ ਗੁਰਪ੍ਰਾਣੀ ਦੇ ਲੇਖਕ ਜਾਂ ਇਹ ਕਿਥੋਂ ਪ੍ਰਾਪਤ ਹੋਈ ਇਸ ਦਾ ਕੋਈ ਹਵਾਲਾ ਨਹੀਂ ਦਿਤਾ। ਇਸੇ ਹੀ ਪੈਰ ਟੂਕ ਵਿਚ ਉਨ੍ਹਾਂ ਲਿਖਿਆ ਹੈ ਕਿ ਭਾਈ ਪੰਜਾਬ ਸਿੰਘ ਬਹਲੋ ਕੇ ਨੇ ਪੀਰ ਦੇ ਕੋਟ ਵਾਲੀ ਦੀਵਾਨੀਆਂ ਦੀ ਗੱਦੀ ਦਾ ਕੁਰਸੀਨਾਮਾ ਇਉਂ ਦਿਤਾ ਹੈ :

ਸਿਧੂ ਕੂਰੂ, ਮੁਖੀ, ਰਾਮ, ਆਲੋ, ਕਲਾਸੁ, ਬਹਬਲ, ਹਰੀਆ ਜੀ, ਬਾਲਾ ਜੀ, ਅਜਿਤੂ, ਕਾਨ੍ਹੂੰ ਜੀ, ਦਯਾ ਚੰਦ, ਭਾਗ, ਹਰੀ ਚੰਦ, ਖੀਵਾ ਸਮੀਰੁ।

ਹਰੀਆ ਤੇ ਬਾਲਾ ਮਿਹਰਬਾਨੀਆਂ ਦੇ ਹੀ ਚੇਲੇ ਹਨ ਜਿਨ੍ਹਾਂ ਮਾਲਵੇ ਵਿਚ ਮੀਣਿਆ ਦੀ ਗੱਦੀ ਦਾ ਹੀ ਪਰਚਾਰ ਕੀਤਾ।

ਨਾਨਕ ਦੇਵ ਦੇ ਜੀਵਨ ਤੇ ਚਾਨਣ ਪਾਂਦੀਆਂ ਹਨ ਤੇ ਗੁਰੂ ਜੀ ਦੀ ਬਾਣੀ ਦੀ ਵਿਆਖਿਆ ਕਰਦੀਆਂ ਹਨ। ਪੋਥੀ ਸਚਖੰਡ ਵਾਂਗ ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਵਿਚਲੇ ਪਰਮਾਰਥ ਪੰਜਾਬੀ ਗਦ ਦੇ ਬਹੁਤ ਹੀ ਚੰਗੇ ਨਮੂਨੇ ਹਨ। ਪੰਜਾਬੀ ਗਦ ਦੇ ਬਹੁਤ ਪੁਰਾਣੇ ਨਮੂਨੇ ਨਹੀਂ ਮਿਲਦੇ। ਵਖ ਵਖ ਜਨਮ-ਸਾਖੀਆਂ ਜੋ ਚਾਹੇ ਗੁਰੂ ਨਾਨਕ ਦੀਆਂ ਹਨ[1] ਜਾਂ ਭਗਤਾਂ ਆਦਿ ਦੀਆਂ, ਪਰਮਾਰਥ, ਗੋਸ਼ਟਾਂ, ਬਚਨਾਂ ਤੇ ਹੁਕਮਨਾਮਿਆਂ ਆਦਿ ਤੋਂ ਪਰਤੀਤ ਹੁੰਦਾ ਹੈ ਕਿ ਪੰਜਾਬੀ ਗਦ ਸਤਾਰ੍ਹਵੀਂ ਸਦੀ ਤਕ ਕਾਫ਼ੀ ਵਿਕਸਤ ਰੂਪ ਧਾਰ ਚੁਕਾ ਸੀ।

## ਸੱਚੀਆਂ ਤੇ ਕਲਪਿਤ ਸਾਖੀਆਂ

ਪੁਰਾਤਨ ਜਨਮ-ਸਾਖੀ, ਮਿਹਰਬਾਨ, ਹਰਿਜੀ ਤੇ ਚਤੁਰਭੁਜ ਰਚਿਤ ਜਨਮ-ਸਾਖੀ, ਗੋਸ਼ਟਾਂ, ਪਰਮਾਰਥ ਤੇ ਕੁਝ ਹੋਰ ਬਚਨ ਆਦਿ ਸਮਕਾਲੀਨ ਹਨ। ਜਿਵੇਂ ਜਨਮ-ਸਾਖੀਆਂ ਵਿਚ ਕੁਝ ਸਾਖੀਆਂ ਸੱਚੀਆਂ ਹਨ ਤੇ ਕੁਝ ਕਲਪਿਤ ਇੰਜ ਹੀ ਗੋਸ਼ਟਾਂ ਭਾਵੇਂ ਉਹ ਜਨਮ-ਸਾਖੀਆਂ ਦਾ ਭਾਗ ਹਨ ਜਾਂ ਵਖਰੀਆਂ ਕਈ ਤਾਂ ਸੱਚ ਮੁੱਚ ਹੋਈਆਂ ਭਾਸਦੀਆਂ ਹਨ ਤੇ ਕਈ ਕਲਪਤ ਦਿਸਦੀਆਂ ਹਨ। ਇਨ੍ਹਾਂ ਵਿਚੋਂ ਕਈ ਗੋਸ਼ਟਾਂ ਵਖ ਵਖ ਸ਼ਬਦਾਂ ਦੇ ਪਰਮਾਰਥ ਲਿਖਣ ਲਈ ਕਲਪਤ ਹੀ ਹਨ। ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਖੋਜ ਵਿਭਾਗ ਵਲੋਂ ਪ੍ਰਕਾਸ਼ਤ, ਜਨਮ-ਸਾਖੀ ਗੁਰੂ ਨਾਨਕ ਦੇਵ ਸੰਚੀ ੨ (ਜਿਸ ਵਿਚ ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਹਨ) ਜਾਂ ਇਸ ਤੋਂ ਪਹਿਲਾਂ ਛਪੀ ਸੰਚੀ ੧ ਵਿਚ ਜੋ ਗੋਸ਼ਟਾਂ ਹਨ ਉਨ੍ਹਾਂ ਨੂੰ ਜ਼ਰਾ ਗਹੁ ਨਾਲ ਵਾਚਣ ਤੇ ਇਹ ਦਿਸ ਪੈਂਦਾ ਹੈ ਕਿ ਬਹੁਤੀਆਂ ਗੋਸ਼ਟਾਂ, ਪਰ-ਮਾਰਥ ਲਿਖਣ ਲਈ, ਕਲਪਿਤ ਹਨ। ਪਹਿਲੀ ਸੰਚੀ ਵਿਚ ਲਗ ਪਗ ਪੰਦਰਾਂ ਵੇਰ ਪਰਮਾਤਮਾ ਨਾਲ ਗੋਸ਼ਟਾਂ ਹਨ, ਅਤੇ ਦੂਜੀਆਂ ਦੋ ਪੋਥੀਆਂ ਵਿਚ ਵੀ ਕੋਈ ਦਸ ਕੁ ਬਾਈਂ ਪਾਰਬ੍ਰਹਮ ਪਰਮੇਸ਼ਰ ਨਾਲ ਗੋਸ਼ਟਾਂ ਹੁੰਦੀਆਂ ਦਸੀਆਂ ਹਨ ਜਾਂ ਸਤਿਗੁਰੂ ਜੀ ਰੱਬ ਦੀ ਦਰਗਾਹ ਵਿਚ ਪਹੁੰਚ ਕੇ ਉਸਦੀ ਵਡਿਆਈ ਕਰਦੇ ਵਿਖਾਏ ਗਏ ਹਨ। ਅਕਾਲਪੁਰਖ ਤੇ ਸਤਿਗੁਰੂ ਜੀ ਵਿਚਕਾਰ ਪ੍ਰਸ਼ਨੋਤਰ ਹਨ। ਇੰਜ ਹੀ ਕਈ ਥਾਈਂ ਸਤਿਗੁਰੂ ਜੀ ਦੀ ਆਪਣੇ ਮਨ ਨਾਲ ਗੋਸ਼ਟਾਂ ਹਨ। ਕਿਧਰੇ ਸਿਖਾਂ ਸੇਵਕਾਂ ਨਾਲ ਗੋਸ਼ਟਾਂ ਹਨ ਜਿਨ੍ਹਾਂ ਵਿਚੋਂ ਕੁਝ ਤਾਂ ਇਤਿਹਾਸਕ ਤੌਰ ਤੇ ਠੀਕ ਪਰਤੀਤ ਹੁੰਦੀਆਂ ਹਨ ਤੇ ਕੁਝ ਕਲਪਿਤ ਹਨ। ਜਿਵੇਂ ਸਤਿਗੁਰੂ ਜੀ ਦੇ ਮਾਤਾ ਪਿਤਾ, ਮਰਦਾਨਾ, ਦੌਲਤ ਖਾਂ, (ਗੁਰੂ) ਅੰਗਦ ਆਦਿ ਤਾਂ ਐਸੀਆਂ ਵਿਅਕਤੀਆਂ ਹਨ ਜੋ ਇਤਿਹਾਸਕ ਤੌਰ ਤੇ ਪਰਮਾਣੀਕ ਹਨ ਪਰ ਬਹੁਤੀਆਂ ਉਹ ਵਿਅਕਤੀਆਂ ਹਨ ਜਿਨ੍ਹਾਂ ਦੇ ਨਾਮ ਵੀ ਨਹੀਂ ਦਸੇ, ਜਿਵੇਂ ਕੁਝਕੁ ਗੋਸ਼ਟਾਂ ਲੋਕਾਂ ਨਾਲ, ਪੰਡਿਤ, ਮੁਲਾਂ, ਪੀਰ, ਫ਼ਕੀਰ, ਵੈਸ਼ਨਵ ਆਦਿ ਨਾਲ ਹੋਂਦੀਆਂ ਦਸੀਆਂ ਗਈਆਂ ਹਨ।

## ਮਿਹਰਬਾਨ ਤੇ ਹਰਿਜੀ ਦੀਆਂ ਰਚਨਾਵਾਂ

ਖਾਲਸਾ ਕਾਲਜ ਦੇ ਸਿਖ ਇਤਿਹਾਸ ਖੋਜ ਵਿਭਾਗ ਵਲੋਂ ਪਰਕਾਸ਼ਤ ਜਨਮ-ਸਾਖੀ ਗੁਰੂ ਨਾਨਕ ਦੇਵ ਪਹਿਲੀ ਸੰਚੀ (ਪੋਥੀ ਸਚਖੰਡ) ਤੇ ਇਸੇ ਜਨਮ-ਸਾਖੀ ਦੀ ਦੂਜੀ ਸੰਚੀ (ਪੋਥੀ ਹਰਿਜੀ ਤੇ ਪੋਥੀ ਚਤੁਰਭੁਜ) ਤੋਂ ਇਲਾਵਾ ਮਿਹਰਬਾਨ ਤੇ ਉਸ ਦੀ ਸੰਤਾਨ, ਖ਼ਾਸ ਕਰਕੇ ਹਰਿਜੀ ਵਲੋਂ ਰਚਿਆ ਸਾਹਿਤ ਬਹੁਤ ਵਡੇ ਆਕਾਰ ਦਾ ਹੈ ਜੋ ਕਿ

---

[1]ਵੇਰਵੇ ਲਈ ਦੇਖੋ, ਜਨਮ-ਸਾਖੀਆਂ ਗੁਰੂ ਨਾਨਕ ਦੇਵ ਦੀਆਂ, ਪ੍ਰੋ: ਪਿਆਰ ਸਿੰਘ ਦਾ ਲੇਖ, ਇਸੇ ਜਨਮ-ਸਾਖੀ ਗੁਰੂ ਨਾਨਕ ਦੇਵ ਦੀ ਪਹਿਲੀ ਸੰਚੀ ਦਾ ਪੰਨਾ 89।

[2]ਜਿਵੇਂ ਮਿਹਰਬਾਨ ਨੇ ਜਨਮ-ਸਾਖੀ ਭਗਤ ਕਬੀਰ ਲਿਖੀ ਹੈ।

ਲਗ ਪਗ ਅਪ੍ਰਕਾਸ਼ਿਤ ਹੀ ਹੈ। ਇਸ ਸਾਹਿਤ ਦਾ ਵੇਰਵਾ[1] ਇਸ ਪਰਕਾਰ ਹੈ :

### ਬਾਬਾ ਮਿਹਰਬਾਨ ਰਚਿਤ :

(੧) ਰਾਮਕਲੀ ਓਅੰਕਾਰ ਵਡਾ (੨) ਸੁਖਮਨੀ ਸਹਸਰਨਾਮਾ (੩) ਵਾਰ ਪੀਰਾਂ ਕੀ (੪) ਮਸਲੇ ਸ਼ੇਖ ਫਰੀਦ ਕੇ (੫) ਗੋਸ਼ਟਾਂ ਭਗਤਾਂ ਕੀਆਂ (੬) ਜਪੁ, ਓਅੰਕਾਰ, ਸਿਧ ਗੋਸਟ ਤੇ ਆਸਾ ਦੀ ਵਾਰ (ਕੇਵਲ ਪਉੜੀਆਂ) ਦੇ ਪਰਮਾਰਥ (੭) ਪੋਥੀ ਸਚਖੰਡ (ਜੋ ਕਿ ਜਨਮ-ਸਾਖੀ ਗੁਰੂ ਨਾਨਕ ਸੰਚੀ ੧ ਕਰ ਕੇ ਪ੍ਰਕਾਸ਼ਿਤ ਹੋ ਚੁਕੀ ਹੈ) (੮) ਬਸੰਤ ਕੀ ਵਾਰ।

### ਹਰਿਜੀ ਦੀਆਂ ਰਚਨਾਵਾਂ :

(੧) ਪੋਥੀ ਹਰਿਜੀ (ਜੋ ਕਿ ਜਨਮ-ਸਾਖੀ ਸੰਚੀ ੨ ਦਾ ਪਹਿਲਾ ਭਾਗ ਹੈ), (੨) ਗੋਸ਼ਟ ਗੁਰੂ ਮਿਹਰਬਾਨ ਜੀ ਕੀ (੩) ਪਰਮਾਰਥ ਸੁਖਮਨੀ ਸਹਸਰਨਾਮਾ (੪) ਵਾਰ ਸੋਰਠਿ ਮ: ੮ (੫) ਬਾਵੇ ਹਰੀਏ ਦਾ ਗ੍ਰੰਥ (ਜਿਸ ਦੇ ਨਾਲ ਭਾਈ ਦਰਬਾਰੀ ਦਾ ਗ੍ਰੰਥ ਵੀ ਸ਼ਾਮਲ ਹੈ)।

### ਇਨ੍ਹਾਂ ਤੋਂ ਇਲਾਵਾ ਹੋਰ ਰਚਨਾਵਾਂ :

(੧) ਚਤੁਰਭੁਜ ਪੋਥੀ (ਜੋ ਕਿ ਜਨਮ-ਸਾਖੀ ਸੰਚੀ ੨ ਦਾ ਦੂਜਾ ਭਾਗ ਹੈ), (੨) ਕੇਸੋਰਾਇ ਪੋਥੀ (੩) ਅਠੇ ਪਦ ਪੋਥੀ (੪) ਪ੍ਰੇਮ ਪਦ ਪੋਥੀ (ਇਨ੍ਹਾਂ ਪੋਥੀਆਂ — ੨ ਤੋਂ ੪ ਤਕ — ਦਾ ਹਵਾਲਾ ਜਨਮ-ਸਾਖੀ ਸੰਚੀ ੧ ਤੇ ਸੰਚੀ ੨ ਤੋਂ ਮਿਲਦਾ ਹੈ ਪਰ ਇਨ੍ਹਾਂ ਦੇ ਖਰੜੇ ਅਜੇ ਅਪ੍ਰਾਪਤ ਹਨ। ਇਨ੍ਹਾਂ ਦੇ ਲੇਖਕ ਹਨ ਕੇਸੋ ਰਾਇ ਪੰਡਿਤ ਜੋ ਕਿ ਮਿਹਰਬਾਨ ਦਾ ਦਰਬਾਰੀ ਲਿਖਾਰੀ ਸੀ, ਅਤੇ ਚੰਦ ਜੋ ਮਗਰੋਂ ਅਭੇ ਸਿੰਘ ਅਖਵਾਇਆ ਤੇ ਪ੍ਰੇਮ ਪਦ ਪੋਥੀ ਵੀ ਬਾਅਦ ਦੇ ਕਿਸੇ ਸਿਖ ਸੇਵਕ ਦੀ ਲਿਖੀ ਹੋ ਸਕਦੀ ਹੈ), (੫) ਢੂਨੀ ਦਾਸ ਦੀ ਰਚਨਾ।

ਚੂੰਕਿ ਇਹ ਸਾਰੀਆਂ ਰਚਨਾਵਾਂ ਅਜੇ ਛਪ ਕੇ ਪ੍ਰਕਾਸ਼ਿਤ ਨਹੀਂ ਹੋਈਆਂ ਇਸ ਲਈ ਇਨ੍ਹਾਂ ਦਾ ਪੂਰਾ ਪੂਰਾ ਤੁਲਨਾਤਮਿਕ ਅਧਿਐਨ ਵੀ ਨਹੀਂ ਹੋਇਆ।

## ਪਰਮਾਰਥਾਂ ਦੀ ਸਾਹਿਤਕ ਮਹਤਤਾ

ਉਪਰ ਦਿਤੇ ਵੇਰਵੇ ਵਿਚ ਕੁਝ ਰਚਨਾਵਾਂ ਨਿਰੋਲ ਕਵਿਤਾ ਵਿਚ ਹਨ ਤੇ ਕੁਝ ਕੁ ਵਾਰਤਕ ਵਿਚ। ਪਰਮਾਰਥ ਵਿਚ ਗੱਦ ਤੇ ਪੱਦ ਦੋਹਾਂ ਦੀ ਵਰਤੋਂ ਹੈ।

ਜਿਥੋਂ ਤਕ ਮੀਣਿਆਂ ਦੀ ਗਦ ਰਚਨਾ ਦਾ ਸਬੰਧ ਹੈ ਇਹ ਆਕਾਰ ਤੇ ਪਰਕਾਰ ਦੋਹਾਂ ਪੱਖਾਂ ਤੋਂ ਕਾਫ਼ੀ ਪਰਸੰਸਾ-ਜਨਕ ਹੈ। ਇਹ ਇਤਿਹਾਸਕ ਦ੍ਰਿਸ਼ਟੀ ਤੋਂ ਹੀ ਨਹੀਂ ਧਰਮ ਦੀ ਵਿਆਖਿਆ, ਉਸ ਸਮੇਂ ਦੇ ਸਮਾਜ ਦੀ ਹਾਲਤ ਤੇ ਰਸਮ-ਰਵਾਜ ਆਦਿ ਬਾਰੇ ਕਾਫ਼ੀ ਜਾਣਕਾਰੀ ਦਿੰਦੀ ਹੈ।

ਇਨ੍ਹਾਂ ਤੋਂ ਕਈ ਨਵੀਆਂ ਗਲਾਂ ਪਤਾ ਲਗਦੀਆਂ ਹਨ ਤੇ ਪਰਮਾਰਥ ਜਾਂ ਬਾਣੀ ਤੇ ਸ਼ਬਦਾਂ ਆਦਿ ਦੀ ਵਿਆਖਿਆ ਸਮਝਣ ਵਿਚ ਮਦਦ ਮਿਲਦੀ ਹੈ ਤੇ ਇਹ ਵੀ ਪਤਾ ਲਗਦਾ ਹੈ ਕਿ ਓਦੋਂ ਗੁਰਬਾਣੀ ਦੇ ਸਮਝਣ ਸਮਝਾਉਣ ਦੇ ਕਿਵੇਂ ਯਤਨ ਹੋ ਰਹੇ ਸਨ।

---

[1]ਇਹ ਵੇਰਵਾ ਪ੍ਰੋ: ਪਿਆਰਾ ਸਿੰਘ ਪਦਮ ਦੇ ਉਪਰ ਆਏ ਹਵਾਲੇ ਵਾਲੇ ਲੇਖ, ਪੰਜਾਬੀ ਹਥ-ਲਿਖਤਾਂ ਦੀ ਸੂਚੀ, ਪ੍ਰਕਾਸ਼ਿਤ ਭਾਸ਼ਾ ਵਿਭਾਗ, ਪਟਿਆਲਾ ਤੇ ਸਿਖ ਇਤਿਹਾਸ ਬੋਰਡ (ਸ਼੍ਰੋ: ਗੁ: ਪ੍ਰ: ਕਮੇਟੀ) ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਸਾਡਾ ਹਥ-ਲਿਖਤੀ ਸਾਹਿਤ ਦੇ ਆਧਾਰ ਤੇ ਬਣਾਇਆ ਗਿਆ ਹੈ।

ਇਹ ਪਰਮਾਰਥ ਸਾਹਿਤ ਦਾ ਅਹਿਮ ਹਿਸਾ ਹਨ । ਇਹ ਮਧਕਾਲ ਦੀ ਪੰਜਾਬੀ ਵਾਰਤਕ ਦਾ ਵਧੀਆ ਨਮੂਨਾ ਹਨ । ਇਹ ਹੈਰਾਨੀ ਦੀ ਗਲ ਹੈ ਕਿਵੇਂ ਇਤਨੀ ਜ਼ਿਆਦਾ ਮਾਤਰਾ ਵਿਚ ਓਦੋਂ ਪੰਜਾਬੀ ਗਦ ਦੀ ਰਚਨਾ ਹੋਂਦ ਵਿਚ ਆਈ, ਨਾਲੇ ਉਸ ਵੇਲੇ ਪੰਜਾਬੀ ਗਦ ਵਿਚ ਕਾਫ਼ੀ ਪਕੇਜ ਤੇ ਸਪਸ਼ਟਤਾ ਆ ਚੁਕੀ ਸੀ, ਭਾਵੇਂ ਇਨ੍ਹਾਂ ਪਰਮਾਰਥਾਂ ਦੀ ਪੰਜਾਬੀ ਉਪਰ ਸੰਤ ਭਾਸ਼ਾ ਦਾ ਵੀ ਪਰਭਾਵ ਹੈ । ਨਿੱਕੇ ਨਿੱਕੇ ਵਾਕ ਹਨ ਤੇ ਸਮੁੱਚੇ ਤੌਰ ਤੇ ਵਹਾ ਵੀ ਕਾਫ਼ੀ ਹੈ । ਵਿਆਖਿਆ ਭਾਵੇਂ ਸਿਖ ਸਿਧਾਂਤਾਂ ਦੀ ਹੈ ਪਰ ਹਿੰਦੂ ਵਿਚਾਰਧਾਰਾ ਤੇ ਮਿਥਿਹਾਸ ਦੀ ਚੋਖੀ ਵਰਤੋਂ ਕੀਤੀ ਗਈ ਹੈ, ਕਈ ਥਾਈਂ ਤਾਂ ਇਉਂ ਪਰਤੀਤ ਹੁੰਦਾ ਹੈ ਕਿ ਸਿਧਾ ਹਿੰਦੂ ਮਤ ਦਾ ਹੀ ਪਰਚਾਰ ਹੋ ਰਿਹਾ ਹੈ ।

ਸੋਢੀ ਮਿਹਰਬਾਨ ਦੀ ਪੋਥੀ ਸਚਖੰਡ ਤੇ ਉਸ ਦੀ ਸੰਤਾਨ ਦੀ ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਗੁਰੂ ਨਾਨਕ ਦੇਵ ਦੀਆਂ ਜਨਮ-ਸਾਖੀਆਂ ਦੇ ਖੇਤਰ ਵਿਚ ਹੀ ਨਹੀਂ ਸਗੋਂ ਪੰਜਾਬੀ ਸਾਹਿਤ ਵਿਚ ਵੀ ਆਪਣਾ ਨਵੇਕਲਾ ਅਸਥਾਨ ਰਖਦੀਆਂ ਹਨ । ਮਿਹਰਬਾਨ ਦੀ ਸਾਹਿਤ ਰਚਨਾ ਦਾ ਅਧਿਐਨ ਹੋਰ ਖੋਜ ਦਾ ਮੁਥਾਜ ਹੈ । ਕਿਉਂਕਿ ਢੁਕਵੀਂ ਸ਼ਬਦ-ਚੋਣ ਨਿੱਕੇ ਨਿੱਕੇ ਗੋਂਠਵੇਂ ਵਾਕਾਂ ਦੀ ਬਣਤਰ ਤੇ ਨਾਟਕੀ ਅੰਸ਼ ਮਿਲਾ ਕੇ ਇਤਨੀ ਸੁੰਦਰ ਤੇ ਪਰਭਾਵਸ਼ਾਲੀ ਸ਼ੈਲੀ ਦੁਆਰਾ ਲਿਖਣ ਪਿਛੇ ਜ਼ਰੂਰ ਕੋਈ ਚੋਖੇ ਸਮੇਂ ਦੀ ਪਰੰਪਰਾ ਹੋਏਗੀ ਜਿਸ ਰਾਹੀਂ ਕਿ ਇਹ ਬੋਲੀ ਤੇ ਸ਼ੈਲੀ ਵਿਗਸਤ ਹੋਈ ਹੈ । ਇਸ ਵਾਰਤਕ ਵਿਚ ਕਾਵਿ-ਮਈ ਰੰਗਣ ਵੀ ਹੈ, ਰਵਾਨੀ ਤੇ ਸੰਜਮ ਹੈ, ਸਰਲਤਾ ਤੇ ਮਿਠਾਸ ਹੈ । ਹਾਂ ਕਿਧਰੇ ਕਿਧਰੇ ਰੰਗ ਫਿਕਾ ਪੈਂਦਾ ਹੈ ਜਿਥੇ ਕਿ ਵਾਰਤਾਲਾਪ ਜਾਂ ਵਿਆਖਿਆ ਲੋੜ ਤੋਂ ਵਧ ਲੰਬੀ ਕੀਤੀ ਗਈ ਹੈ ਜਾਂ ਸਿਧਾ ਉਪਦੇਸ਼ ਕੀਤਾ ਗਿਆ ਹੈ ।

ਹੋਰ ਜਨਮ-ਸਾਖੀਆਂ ਵਾਂਗ ਇਨ੍ਹਾਂ ਪਰਮਾਰਥਾਂ ਦੀ ਬੋਲੀ ਕਾਫ਼ੀ ਮਿਲ-ਗੋਭਾ ਹੈ । ਇਸ ਵਿਚ ਕੇਂਦਰੀ ਪੰਜਾਬੀ ਤੋਂ ਇਲਾਵਾ ਲਹਿੰਦੀ ਦੇ ਵੀ ਅੰਸ਼ ਹਨ । ਸਾਧ ਭਾਸ਼ਾ, ਖੜੀ ਬੋਲੀ ਤੇ ਬਰਜ ਭਾਸ਼ਾ ਦੇ ਵੀ ਕਈ ਸ਼ਬਦ ਮਿਲਦੇ ਹਨ । ਕਿਧਰੇ ਕਿਧਰੇ ਰਾਜਸਥਾਨੀ, ਗੁਜਰਾਤੀ ਤੇ ਮਰਾਠੀ ਭਾਸ਼ਾਵਾਂ ਦੇ ਵੀ ਸ਼ਬਦ ਮਿਲ ਜਾਂਦੇ ਹਨ । ਡਾ: ਮੋਹਨ ਸਿੰਘ ਅਨੁਸਾਰ ਜਨਮ-ਸਾਖੀਆਂ ਦੀ ਭਾਸ਼ਾ ਉਤਰੀ ਭਾਰਤ ਦੀ ਉਹ ਭਾਸ਼ਾ ਸੀ ਜੋ ਗੁਪਤ ਕਾਲ ਤੋਂ ਪਿਛੋਂ ਭਾਰਤ ਦੇ ਇਸੇ ਖੰਡ ਵਿਚ ਵਿਗਸੀ ਤੇ ਸਾਰੇ ਉੱਤਰੀ ਭਾਰਤ ਵਿਚ ਸਤ ਅੱਠ ਸਦੀਆਂ ਤਕ ਛਾਈ ਰਹੀ ।[1]

## ਇਤਿਹਾਸਕ ਮਹਤਤਾ

ਭਾਵੇਂ ਇਹ ਗੋਸ਼ਟਾਂ ਵਾਸਤਵ ਵਿਚ ਹੋਈਆਂ ਹਨ ਜਾਂ ਕਲਪਿਤ ਹਨ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਨ੍ਹਾਂ ਸਭ ਪੋਥੀਆਂ[2] ਵਿਚ ਜੋ ਪਰਮਾਰਥ ਹਨ ਉਨ੍ਹਾਂ ਦੀ ਧਾਰਮਕ, ਇਤਿਹਾਸਕ ਤੇ ਸਾਹਿਤਕ ਮਹਾਨਤਾ ਬਾਰੇ ਕੋਈ ਦੋ ਰਾਵਾਂ ਨਹੀਂ ਹਨ ।[3]

---

[1]ਵਿਸਤਾਰ ਲਈ ਵੇਖੋ ਪੰਜਾਬੀ ਭਾਸ਼ਾ ਤੇ ਛੰਦਾ ਬੰਦੀ — ਜਪੁ ਦੇ ਆਧਾਰ ਤੇ ਪੰਨਾ ੧੧੮-੨੪ ।

[2]ਸਚਖੰਡ ਪੋਥੀ ਜੋ ਪਹਿਲੀ ਸੰਚੀ ਦੇ ਰੂਪ ਵਿਚ ਛਪੀ ਹੈ ਤੇ ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਜੋ ਕਿ ਸੰਚੀ ਦੂਜੀ ਦੇ ਰੂਪ ਵਿਚ ਹਨ ।

[3]ਇਸ ਸਬੰਧ ਵਿਚ ਇਨ੍ਹਾਂ ਸੰਚੀਆਂ (੧ ਤੇ ੨) ਦੇ ਮੁਢਲੇ ਲੇਖ ਇਸ ਦੀ ਪ੍ਰੋੜ੍ਹਤਾ ਕਰਦੇ ਹਨ ।

ਇਨ੍ਹਾਂ ਪਰਮਾਰਥਾਂ ਦੀ ਇਤਿਹਾਸਕ ਮਹਤਤਾ ਸਮੁੱਚੇ ਤੌਰ ਤੇ ਜਨਮ-ਸਾਖੀਆਂ ਦੀ ਇਤਿਹਾਸਕ ਮਹਤਤਾ ਦੇ ਦ੍ਰਿਸ਼ਟੀ ਤੋਂ ਹੀ ਨਿਸਚਤ ਹੁੰਦੀ ਹੈ। ਸ਼ਰਧਾਲੂਆਂ ਦੀ ਨਜ਼ਰ ਇਨ੍ਹਾਂ ਨੂੰ ਜਿਸ ਪਰਕਾਰ ਤਕਦੀ ਹੈ ਖੋਜੀਆਂ ਤੇ ਛਾਣ-ਬੀਣ ਕਰਨ ਵਾਲਿਆਂ ਦੀ ਉਸ ਤਰ੍ਹਾਂ ਨਹੀਂ ਦੇਖਦੀ। ਵਖ ਵਖ ਸਾਖੀਆਂ ਦੀ ਹਰ ਪਖੋਂ ਛਾਣ-ਬੀਣ ਜ਼ਰੂਰੀ ਹੈ। ਕਈ ਸਾਖੀਆਂ ਵਾਸਤਵ ਵਿਚ ਹੋਈਆਂ ਵਿਸਣਗੀਆਂ ਤੇ ਕਈ ਕਲਪਿਤ। ਪਰ ਇਹ ਗਲ ਹਰ ਕੋਈ ਸਵੀਕਾਰ ਕਰੇਗਾ ਕਿ ਜਨਮ-ਸਾਖੀਆਂ ਵਿਚੋਂ ਜੋ ਮੂਰਤ ਗੁਰੂ ਨਾਨਕ ਦੇਵ ਦੀ ਉਘੜਦੀ ਹੈ ਉਹ ਗੁਰੂ ਨਾਨਕ ਦੇਵ ਦੀ ਬਾਣੀ ਦੁਆਰਾ ਬਣਦੇ ਸਰੂਪ ਅਨੁਸਾਰ ਹੋਣੀ ਚਾਹੀਦੀ ਹੈ। ਜਨਮ-ਸਾਖੀ ਦੀਆਂ ਇਹ ਸੰਚੀਆਂ ਜਾਂ ਇਹ ਪਰਮਾਰਥ ਉਸ ਵੇਲੇ ਦੀ ਸਮਾਜਕ, ਧਾਰਮਿਕ ਤੇ ਰਾਜਨੀਤਕ ਦਸ਼ਾ ਸਾਡੇ ਸਾਹਮਣੇ ਲਿਆਂਦੇ ਹਨ। ਇਨ੍ਹਾਂ ਤੋਂ ਇਹ ਭੀ ਪਤਾ ਲਗਦਾ ਹੈ ਕਿ ਉਸ ਵੇਲੇ ਦੇ ਲੋਕਾਂ, ਖਾਸ ਤੌਰ ਤੇ ਗੁਰੂ ਜੀ ਦੇ ਸ਼ਰਧਾਲੂਆਂ ਦੀ ਮਾਨਸਕ ਦਸ਼ਾ ਕੀ ਸੀ ਅਤੇ ਇਹ ਭੀ ਕਿ ਜਨਮ-ਸਾਖੀ ਜਾਂ ਪਰਮਾਰਥ ਲਿਖਣ ਲਗਿਆਂ ਲੇਖਕਾਂ ਨੇ ਕਿਹੜਿਆਂ ਸੋਮਿਆਂ ਤੋਂ ਸਮੱਗਰੀ ਲਈ ਤੇ ਕਿਸ ਕਿਸ ਦਾ ਅਸਰ ਕਬੂਲਿਆ। ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ ਤੋਂ ਇਲਾਵਾ ਭਾਈ ਗੁਰਦਾਸ ਜੀ ਦੀਆਂ ਵਾਰਾਂ (ਖਾਸ ਕਰਕੇ ਪਹਿਲੀ ਤੇ ਗਿਆਰਵੀਂ ਵਾਰ) ਦਾ ਪਰਯੋਗ ਕੀਤਾ। ਸੂਫੀਆਂ ਤੇ ਮੁਸਲਮਾਨਾਂ ਦੀਆਂ ਪਰੰਪਰਾਵਾਂ ਤੋਂ ਇਲਾਵਾ ਤਾਂਤ੍ਰਿਕ ਤੇ ਨਾਥ ਸਿੱਧ ਤੇ ਕਿਸੇ ਹਦ ਤਕ ਬੋਧੀ ਤੇ ਜੈਨੀ ਪਰੰਪਰਾਵਾਂ ਦੀ ਵਰਤੋਂ ਵੀ ਕੀਤੀ।

ਜਨਮ-ਸਾਖੀਆਂ, ਗੋਸ਼ਟਾਂ ਤੇ ਪਰਮਾਰਥਾਂ ਦੀ ਵਿਆਖਿਆ ਤੇ ਇਨ੍ਹਾਂ ਦੇ ਮੂਲੰਕਣ ਬਾਰੇ ਇਸ ਵੇਲੇ ਜੋ ਛਾਣ-ਬੀਣ, ਖੋਜ ਤੇ ਪੜਚੋਲ ਹੋ ਰਹੀ ਹੈ ਉਸ ਦੇ ਸਿੱਟੇ ਵਜੋਂ ਗੁਰੂ ਨਾਨਕ ਦੇਵ ਜੀ ਦਾ ਜੀਵਨ ਨਵੇਂ ਦ੍ਰਿਸ਼ਟੀ-ਕੋਨ ਦੁਆਰਾ ਉਘੜ ਕੇ ਸਾਹਮਣੇ ਆਏਗਾ। ਸ: ਗੁਰਮੁਖ ਨਿਹਾਲ ਸਿੰਘ ਨੇ ਠੀਕ ਕਿਹਾ ਹੈ : ਲੋੜ ਹੈ ਕਿ ਵਿਦਿਅਕ ਸੰਸਥਾਵਾਂ ਤੇ ਚੋਟੀ ਦੇ ਇਤਿਹਾਸਕਾਰ ਤੇ ਖੋਜ ਸੰਸਥਾਵਾਂ, ਪੰਜਾਬ ਵਿਚ ਸਥਾਪਤ ਵਖ ਵਖ ਯੂਨੀਵਰਸਟੀਆਂ ਦੇ ਤਾਲ-ਮੇਲ ਤੇ ਮਿਲਵਰਤਨ ਦੁਆਰਾ ਜਨਮ-ਸਾਖੀਆਂ ਤੇ ਗੁਰੂ ਨਾਨਕ ਦੇਵ ਨਾਲ ਸੰਬੰਧਤ ਅਸਥਾਨਾਂ ਦਾ ਸਰਵੇਖਣ ਕਰਾ ਕੇ ਕੋਈ ਨਿਸਚਿਤ ਸਿੱਟੇ ਕਢਣ।[1]

## ਪਰਮਾਰਥ ਕਿਉਂ ਲਿਖੇ ਗਏ ?

ਇਹ ਪਰਮਾਰਥ ਲਿਖਣ ਲਿਖਾਉਣ ਦੀ ਲੋੜ ਕਿਉਂ ਭਾਸੀ ?

ਹਰ ਧਰਮ ਗ੍ਰੰਥ ਦੀ ਵਿਆਖਿਆ ਲਈ ਆਮ ਬੋਲੀ ਵਿਚ ਐਸੀਆਂ ਪੁਸਤਕਾਂ ਰਚੀਆਂ ਗਈਆਂ ਜੋ ਕਿ ਆਮ ਲੋਕਾਂ ਨੂੰ ਧਰਮ ਨੂੰ ਸਮਝਾਣ ਵਿਚ ਸਹਾਈ ਹੋਣ। ਵੇਦਾਂ ਤੋਂ ਮਗਰੋਂ ਉਪਨਿਸ਼ਦ ਰਚੇ ਗਏ। ਧਰਮ ਗ੍ਰੰਥਾਂ ਦੀ ਵਿਆਖਿਆ ਲਈ ਪਰਮਾਰਥ, ਟੀਕੇ, ਭਾਸ਼ਯ ਤੇ ਸ਼ਬਦਾਰਥ ਹੁੰਦੇ ਰਹੇ। ਮੁਸਲਮਾਨਾਂ ਨੇ ਵੀ ਆਪਣੀ ਮਜ਼ਹਬੀ ਕਿਤਾਬ ਕੁਰਾਨ ਸ਼ਰੀਫ਼ ਦੀ ਤਸ਼ਰੀਹ ਕਰਦੇ ਹੋਏ ਕਈ ਕਿਤਾਬਾਂ ਲਿਖੀਆਂ। ਸ਼ਰਹ ਤੇ ਟੀਕਾ ਦਾ ਇਕੋ ਹੀ ਭਾਵ ਹੈ। ਈਸਾਈਆਂ ਦੀ ਧਰਮ ਪੁਸਤਕ ਬਾਈਬਲ ਦੇ ਅਨੇਕਾਂ ਤਰਜਮੇ ਤੇ ਭਾਵਾਰਥ ਕੀਤੇ ਗਏ ਹਨ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਉਨ੍ਹਾਂ ਦੇ ਆਪਣੇ ਜੀਵਨ ਵਿਚ ਹੀ ਉਨ੍ਹਾਂ ਦੇ ਸਿਖਾਂ ਵਿਚ ਪਰਚਲਤ ਹੋ ਗਈ ਤੇ ਕਈ ਸਿਖਾਂ ਨੂੰ ਸਤਿਗੁਰੂ ਜੀ ਦੇ ਕਈ ਸ਼ਬਦ ਯਾਦ ਵੀ ਹੋ ਗਏ, ਇਹ ਗਲ ਜਨਮ-ਸਾਖੀਆਂ ਦੀਆਂ ਕੁਝ

---

[1]ਸ: ਗੁਰਮੁਖ ਨਿਹਾਲ ਸਿੰਘ, Janam Sakhis The Interpretation and Value, ਪਰਖ, ਪੰਜਾਬ ਯੂਨੀਵਰਸਟੀ, 1969, ਪੰਨਾ 142.

ਸਾਖੀਆਂ ਤੋਂ ਸਿਧ ਹੋ ਜਾਂਦੀ ਹੈ। ਮਿਸਾਲ ਵਜੋਂ : ਭਾਈ ਲਹਿਣਾ ਜੀ ਨੇ ਇਕ ਸਿਖ ਨੂੰ ਜਪੁ ਪੜ੍ਹਦੇ ਸੁਣਿਆ ਤਾਂ ਬਹੁਤ ਪਰਭਾਵਤ ਹੋਏ। ਉਨ੍ਹਾਂ ਪੁਛਿਆ ਕਿ ਇਹ ਕਿਸ ਦੀ ਬਾਣੀ ਹੈ। ਪਤਾ ਲਗਾ ਗੁਰੂ ਨਾਨਕ ਦੇਵ ਦਾ ਜਪੁ ਹੈ।[1] ਖਿੜੇ ਹੋਏ ਗੁਰੂ ਨਾਨਕ ਪਾਸ ਆਏ। ਭਾਈ ਲਹਿਣਾ ਤੋਂ ਗੁਰੂ ਅੰਗਦ ਹੋ ਨਿਬੜੇ[1]। ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਦੇ ਵੇਲੇ ਹੀ ਉਨ੍ਹਾਂ ਦਾ ਜਪੁ ਪਰਚਲਤ ਹੋ ਗਿਆ ਸੀ।

ਭਾਵੇਂ ਗੁਰਬਾਣੀ ਸੌਖੀ ਬੋਲੀ ਵਿਚ ਸੀ ਤੇ ਸੰਸਕ੍ਰਿਤ ਜਿਹੀ ਔਖੀ ਭਾਸ਼ਾ ਵਿਚ ਨਹੀਂ ਸੀ ਰਚੀ ਗਈ, ਪਰ ਉੱਚੇ ਭਾਵਾਂ ਤੇ ਡੂੰਘੇ ਵਿਚਾਰਾਂ ਦੀ ਵਿਆਖਿਆ ਜ਼ਰੂਰੀ ਸੀ। ਬਾਣੀ ਨੂੰ ਸਮਝਣ ਸਮਝਾਣ ਲਈ ਪਰਮਾਰਥ ਸ਼ਬਦਾਰਥ, ਭਾਵਾਰਥ, ਭਾਸ਼ਯ ਪਰਯਾਯ ਤੇ ਟੀਕੇ ਆਦਿ ਹੋਣੇ ਸ਼ੁਰੂ ਹੋਏ।

ਜਦ ਜਨਮ-ਸਾਖੀਆਂ ਲਿਖੀਆਂ ਗਈਆਂ ਤਾਂ ਗੁਰੂ ਜੀ ਦਾ ਜੀਵਨ ਚਿਤਰਨ ਲਈ ਤੇ ਸਿਧਾਂਤ ਸਮਝਾਣ ਵਾਸਤੇ ਸਾਖੀਆਂ ਤੋਂ ਇਲਾਵਾ ਸਤਿਗੁਰੂ ਜੀ ਦੇ ਸ਼ਬਦਾਂ ਦੀ ਵਰਤੋਂ ਕੀਤੀ ਗਈ। ਗੋਸ਼ਟਾਂ ਰਚੀਆਂ ਗਈਆਂ ਕੁਝ ਇਤਿਹਾਸਕ ਤੌਰ ਤੇ ਸੱਚੀਆਂ ਤੇ ਕੁਝ ਕਲਪਿਤ, ਕੁਝ ਵਾਰਤਕ ਵਿਚ ਤੇ ਕੁਝ ਕਵਿਤਾ ਵਿਚ। ਪਰ ਜਿਥੇ ਸਤਿਗੁਰੂ ਜੀ ਦੇ ਸ਼ਬਦ ਉਨ੍ਹਾ ਦੇ ਸਿਧਾਂਤ ਤੇ ਉਪਦੇਸ਼ ਨੂੰ ਸਮਝਣ ਲਈ ਵਰਤੇ ਗਏ ਉਥੇ ਕੁਝ ਥਾਈਂ ਤਾਂ ਉਹ ਸਾਖੀਆਂ ਹਨ ਜੋ ਸਹੀ ਹਨ ਤੇ ਇਤਿਹਾਸਕ ਦ੍ਰਿਸ਼ਟੀ ਤੋਂ ਠੀਕ ਸਿੱਧ ਹੁੰਦੀਆਂ ਹਨ ਪਰ ਕਈ ਥਾਈਂ ਸ਼ਬਦਾਂ ਦੇ ਪਰਮਾਰਥ ਲਿਖਣ ਵਾਸਤੇ ਜੋ ਉਥਾਨਕਾ ਬਣੀ ਗਈ ਹੈ ਉਹ ਕਲਪਿਤ ਹੈ, ਜੋ ਕਿ ਕੇਵਲ ਇਸ ਦ੍ਰਿਸ਼ਟੀ ਤੋਂ ਹੀ ਨਿਸ਼ਚਤ ਹੋ ਜਾਂਦੀ ਹੈ ਕਿ ਸਤਿਗੁਰੂ ਜੀ ਨਾਲ ਵਾਰਤਾਲਾਪ ਕਰਨ ਵਾਲੇ ਪਾਤਰ ਕੌਣ ਹਨ। ਜਿਥੇ ਪੁਰਾਤਨ ਜਨਮ-ਸਾਖੀ ਵਿਚ ਕੁਝ ਥਾਈਂ ਸਾਖੀ ਜਾਂ ਗੋਸ਼ਟ ਤੋਰਨ ਤੇ ਸਪਸ਼ਟ ਕਰਨ ਲਈ ਸ਼ਬਦਾਂ ਦੀ ਵਰਤੋਂ ਕੀਤੀ ਹੈ ਉਥੇ ਪੋਥੀ ਹਰਿਜੀ ਤੇ ਪੋਥੀ ਚਤੁਰਭੁਜ ਵਿਚ ਗੁਰੂ ਜੀ ਦੀਆਂ ਸੰਪੂਰਣ ਬਾਣੀਆਂ ਜਾਂ ਸ਼ਬਦਾਂ ਦੇ ਪਰਮਾਰਥ ਲਿਖਣ ਲਈ ਗੋਸ਼ਟਾਂ ਦੀ ਵਰਤੋਂ ਕੀਤੀ ਗਈ ਹੈ।

ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਰਚਿਤ ਮਿਹਰਬਾਨ, ਜੋ ਕਿ ਪੋਥੀ ਸਚਖੰਡ ਹੈ, ਤੇ ਪੋਥੀ ਹਰਿਜੀ ਤੇ ਪੋਥੀ ਸਚਖੰਡ ਵਿਚ ਕਈ ਸਾਖੀਆਂ ਭਾਵੇਂ ਪੁਰਾਤਨ ਜਨਮ-ਸਾਖੀ ਨਾਲ ਰਲਦੀਆਂ ਮਿਲਦੀਆਂ ਹਨ ਪਰ ਬਾਣੀ ਦੇ ਪਰਮਾਰਥ ਲਿਖਣ ਦੀ ਪਰੰਪਰਾ ਨਵੀਂ ਤੋਰੀ ਗਈ। ਪੁਰਾਤਨ ਜਨਮ-ਸਾਖੀ ਦੇ ਖਰੜਿਆਂ ਵਿਚ ਗੁਰਬਾਣੀ ਦੇ ਸ਼ਬਦ ਤਾਂ ਮਿਲਦੇ ਹਨ ਪਰ ਪਰਮਾਰਥ ਨਹੀਂ ਹਨ।

## ਗੁਰਬਾਣੀ ਦੀ ਮਹਤਤਾ

ਗੁਰੂ ਅਰਜਨ ਦੇਵ ਦੇ ਸਮੇਂ ਤਕ ਪੰਜ ਗੁਰੂਆਂ ਵਲੋਂ ਬਾਣੀ ਚੋਖੀ ਰਚੀ ਜਾ ਚੁਕੀ ਸੀ। ਸੋ ਬਾਣੀ ਦਾ ਸਿਖਾਂ ਵਿਚ ਪਾਠ ਪਠਨ ਤੇ ਗਾਇਨ ਕਾਫ਼ੀ ਪਰਚਲਤ ਹੋ ਚੁਕਾ ਸੀ। ਓਦੋਂ ਤਕ ਗੁਰੂ ਦੀ ਵਿਅਕਤੀ ਦੇ ਨਾਲ ਨਾਲ ਗੁਰੂ ਦੀ ਬਾਣੀ ਭੀ ਉਤਨੀ ਹੀ ਸਤਿਕਾਰੀ ਜਾਣ ਲਗ ਪਈ ਸੀ। ਗੁਰੂ ਨਾਨਕ ਦੇਵ ਨੇ 'ਸਬਦੁ ਗੁਰੂ'[2] ਕਿਹਾ ਤੇ ਭਾ: ਗੁਰਦਾਸ ਦੇ ਸ਼ਬਦਾਂ ਵਿਚ ਇਹ ਆਖਿਆ ਕਿ "ਗੁਰਬਾਣੀ ਸੰਗਤ ਬਿਨਾਂ ਦੂਜੀ ਓਟ ਨਹੀਂ ਹੈ ਰਾਈ"[3]। ਆਦਿ ਗੁਰੂ

[1]ਪੁਰਾਤਨ ਜਨਮ-ਸਾਖੀ, ਪ੍ਰਕਾਸ਼ਕ ਖਾਲਸਾ ਸਮਾਚਾਰ, ਛਾਪ ਤੀਜੀ, ਪੰਨਾ ੧੨੩, ੧੨੪।

[2]ਸਿਧ ਗੋਸਟਿ, ਪੰਨਾ ੯੪੩।

[3]ਭਾਈ ਗੁਰਦਾਸ, ਵਾਰ ੧।

ਜੀ ਨੇ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਥਾਪ ਕੇ ਸ਼ਬਦ ਦੀ ਪੋਥੀ ਦਿਤੀ[1]। ਤੀਜੇ ਗੁਰੂ ਜੀ ਨੇ ਆਖਿਆ 'ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਹੁ ਸਚੀ ਬਾਣੀ'[2], ਚੌਥੇ ਗੁਰੂ ਨੇ 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ'[3] ਕਹਿਕੇ ਤਾਂ ਇਸ ਬਾਰੇ ਕੋਈ ਸ਼ੰਕਾ ਹੀ ਨਹੀਂ ਰਹਿਣ ਦਿਤਾ ਕਿ ਬਾਣੀ ਗੁਰੂ ਦਾ ਹੀ ਦਰਜਾ ਰਖਦੀ ਹੈ। ਗੁਰੂ ਅਰਜਨ ਦੇਵ ਨੇ ਇਸੇ ਬਾਣੀ ਦੀ ਸੰਭਾਲ ਕਰਦੇ ਹੋਏ ਆਦਿ ਬੀੜ ਤਿਆਰ ਕਰਵਾਈ।

ਗੁਰੂ ਸਾਹਿਬਾਂ ਨੇ ਆਪਣੀ ਧਾਰਮਿਕ ਕਵਿਤਾ ਨੂੰ ਕੇਵਲ ਕਵਿਤਾ ਦਾ ਹੀ ਨਹੀਂ ਸਗੋਂ 'ਸ਼ਬਦ' ਜਾਂ ਗੁਰਬਾਣੀ ਦਾ ਦਰਜਾ ਦਿੱਤਾ ਤੇ ਆਦੇਸ਼ ਕੀਤਾ ਕਿ ਗੁਰਬਾਣੀ ਦਾ ਸੰਗ੍ਰਹਿ 'ਪੋਥੀ' ਜਾਂ 'ਗ੍ਰੰਥ' ਹੀ ਨਹੀਂ ਇਹ ਗੁਰੂ ਹੈ। ਜਦ ਗੁਰਬਾਣੀ ਨੂੰ ਇਤਨਾ ਉੱਚਾ ਦਰਜਾ ਦਿਤਾ ਜਾ ਰਿਹਾ ਸੀ ਤਾਂ ਇਸ ਵਿਚ ਮਿਲਾਵਟ ਜਾਂ ਇਸ ਦੇ ਮੁਕਾਬਲੇ ਤੇ ਹੋਰ ਕੱਚੀ ਬਾਣੀ ਰਚੇ ਜਾਣ ਨੂੰ ਕਿਵੇਂ ਬਰਦਾਸ਼ਤ ਕੀਤਾ ਜਾ ਸਕਦਾ ਸੀ? ਚੂੰਕਿ ਗੁਰਬਾਣੀ ਲਈ ਇਤਨਾ ਸਤਿਕਾਰ ਤੇ ਮਹੱਤਵ ਸੀ ਇਸ ਲਈ ਲੋਕਾਂ ਵਿਚ ਸ਼ਰਧਾ ਸਿੱਧਤਾ ਤੇ ਨਿੱਜੀ ਆਸ਼ਿਆਂ ਦੀ ਪੂਰਤੀ ਵਾਸਤੇ ਗੁਰੂ ਘਰ ਦੇ ਕੁਝ ਵਿਰੋਧੀਆਂ ਨੇ ਆਪਣੇ ਵਲੋਂ ਬਾਣੀ ਰਚਣੀ ਸ਼ੁਰੂ ਕਰ ਦਿਤੀ ਜਿਸ ਵਿਚ ਭੋਗ 'ਨਾਨਕ' ਸ਼ਬਦ ਨਾਲ ਹੀ ਪਾਇਆ ਜਾਂਦਾ ਸੀ ਤਾਂ ਜੋ ਲੋਕ ਸੱਚੀ ਤੇ ਕੱਚੀ ਬਾਣੀ ਵਿਚ ਭੇਦ ਅਨੁਭਵ ਨਾ ਕਰ ਸਕਣ।

ਸਿਖ ਇਤਿਹਾਸਕਾਰ ਇਹ ਦਸਦੇ ਹਨ ਕਿ ਓਦੋਂ 'ਮੀਣੇ' ਆਪਣੀ ਬਾਣੀ ਰਚਣ ਲਗ ਪਏ ਸਨ ਤੇ ਆਪਣੇ ਸਿਖ ਸੇਵਕਾਂ ਨੂੰ ਉਨ੍ਹਾਂ ਦੀ ਕੱਚੀ ਬਾਣੀ ਤੋਂ ਬਚਾਣ ਲਈ ਤੇ ਸੱਚੀ ਬਾਣੀ ਨੂੰ ਸੁਰਖਿਅਤ ਕਰਨ ਲਈ ਹੀ ਆਦਿ ਬੀੜ ਤਿਆਰ ਕੀਤੀ ਗਈ ਸੀ:

"......ਇਥੇ ਕਿਸੇ ਸ਼ਬਦ ਮਿਹਰਵਾਨ ਦਾ ਪੜ੍ਹਿਆ।
ਉਹ ਸ਼ਬਦ ਕੰਨ ਗੁਰੂ ਅਰਜਨ ਦੇ ਪੜਿਆ।੯।
ਬਚਨ ਕੀਤਾ: "ਭਾਈ ਗੁਰਦਾਸ ਗੁਰੂਕੀ ਬਾਣੀ ਜੁਦਾ ਕਰੀਏ।
ਮੀਣੇ ਪਾਨ ਲੱਗੇ ਨੀ ਰਲਾ, ਇਨ੍ਹਾਂ ਤੇ ਨਿਆਰੀ ਕਰ ਧਰੀਏ।[4]

## ਮਹਲਾ ੬, ੭ ਤੇ ੮ ਹੇਠ ਬਾਣੀ

ਇਥੇ ਇਕ ਹੋਰ ਨੁਕਤਾ ਵੀ ਵਿਚਾਰਨਾ ਜ਼ਰੂਰੀ ਹੈ, ਉਹ ਇਹ ਕਿ ਛੇਵੇਂ, ਸਤਵੇਂ ਤੇ ਅਠਵੇਂ ਗੁਰੂਆਂ ਨੇ ਬਾਣੀ ਕਿਉਂ ਨਹੀਂ ਲਿਖੀ? ਜੇ ਮਿਹਰਬਾਨ ਤੇ ਉਨ੍ਹਾਂ ਦੀ ਸੰਤਾਨ ਦੇ ਜੀਵਨ ਦਾ ਅਧਿਐਨ ਕਰੀਏ ਤੇ ਉਨ੍ਹਾਂ ਦੀਆਂ ਰਚਨਾਵਾਂ ਆਦਿ ਨੂੰ ਜ਼ਰਾ ਗਹੁ ਨਾਲ ਪੜ੍ਹੀਏ ਤੇ ਵਿਚਾਰੀਏ ਤਾਂ ਇਸ ਪ੍ਰਸ਼ਨ ਦਾ ਉੱਤਰ ਲਭ ਪਏਗਾ। ਮਿਹਰਬਾਨ ਨੇ ਪਹਿਲਾਂ ਮ: ੧ ਤੇ ਫਿਰ ਮਹਲਾ ੬ ਹੇਠ ਕਵਿਤਾ ਲਿਖੀ। ਇੰਜ ਹੀ ਉਸ ਦੀ ਸੰਤਾਨ— ਹਰਿਜੀ ਤੇ ਚਤੁਰਭੁਜ— ਨੇ ਮਹਲਾ ੭ ਤੇ ਮਹਲਾ ੮ ਹੇਠ ਕਵਿਤਾ ਲਿਖੀ, ਜਿਸ ਨੂੰ ਗੁਰਬਾਣੀ ਦੇ ਬਰਾਬਰ ਦੀ 'ਬਾਣੀ' ਹੀ ਪਰਚਲਤ ਕਰਨ

---

[1]ਪੁਰਾਤਨ ਜਨਮ ਸਾਖੀ, ਖਾਲਸਾ ਸਮਾਚਾਰ ਤੀਜੀ ਐਡੀਸ਼ਨ, ਪੰਨਾ ੧੩੨।

[2]ਰਾਮਕਲੀ ਮਹਲਾ ੩, ਅਨੰਦ, ਗੁਰੂ ਗ੍ਰੰਥ ਸਾਹਿਬ, ਪੰਨਾ ੯੨੦।

[3]ਨਟ ਮਹਲਾ ੪, ਗੁਰੂ ਗ੍ਰੰਥ ਸਾਹਿਬ, ਪੰਨਾ ੯੮੨।

[4]ਕੇਸਰ ਸਿੰਘ ਛਿਬਰ, ਬੰਸਾਵਲੀ ਨਾਮਾ (ਹਥ ਲਿਖਤ) ਚਰਣ ਪੰਜਵਾਂ। ਸਿਖ ਇਤਿਹਾਸ ਖੋਜ ਵਿਭਾਗ ਖਾਲਸਾ ਕਾਲਜ, ਅੰਮ੍ਰਿਤਸਰ।

ਦਾ ਯਤਨ ਕੀਤਾ । ਇਹ ਗਲ ਇਸ ਤੱਥ ਤੋਂ ਸਹਿਜੇ ਹੀ ਸਿਧ ਹੋ ਜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜਪੁਜੀ ਦੇ ਮੁਕਾਬਲੇ ਤੇ ਜਪੁ, ਓਅੰਕਾਰ ਦੇ ਮੁਕਾਬਲੇ ਤੇ ਓਅੰਕਾਰ[1] ਤੇ ਇੰਜ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਦੇ ਮੁਕਾਬਲੇ ਤੇ ਸੁਖਮਨੀ[2] ਆਦਿ 'ਬਾਣੀਆਂ' ਰਚੀਆਂ ਗਈਆਂ । ਮਿਹਰਬਾਨ ਤੋਂ ਬਾਦ ਹਰਿਜੀ ਨੇ ਬਹੁਤ ਸਾਰੀ ਕਵਿਤਾ 'ਬਾਣੀ' ਰੂਪ ਬਣਾ ਕੇ ਤੇ ਨਾਨਕ ਸ਼ਬਦ ਦੀ ਛਾਪ ਲਾ ਕੇ ਵਰਤੀ । ਕਈ ਥਾਈਂ ਛਾਪ 'ਦਾਸ ਨਾਨਕ' ਜਾਂ 'ਨਾਨਕ ਦਾਸ' ਆਦਿ ਰੂਪ ਵਿਚ ਹੈ (ਦੇਖੋ ਅੰਤਿਕਾ) ਜਿਸ ਤੋਂ ਅਜੋਕੇ ਇਕ ਦੋ ਸਾਹਿਤਕਾਰਾਂ ਤੇ ਪੜਚੋਲੀਆਂ ਨੇ ਇਹ ਕਿਹਾ ਹੈ ਕਿ ਮਿਹਰਬਾਨ ਤੇ ਉਸ ਦੀ ਸੰਤਾਨ ਨੇ ਨਾਨਕ ਨਾਮ ਦੀ ਛਾਪ ਨਹੀਂ ਵਰਤੀ ਸਗੋਂ ਆਪਣੇ ਆਪ ਨੂੰ ਗੁਰੂ ਨਾਨਕ ਦਾਸ ਲਿਖਿਆ ਹੈ । ਇਹ ਗਲ ਕਿਥੋਂ ਤਕ ਸਹੀ ਹੈ ? ਇਸ ਦਾ ਉਤਰ ਸਹਿਜੇ ਹੀ ਮਿਲ ਸਕਦਾ ਹੈ, ਜੇ ਇਹ ਵਿਚਾਰ ਕਰੀਏ ਕਿ ਮਿਹਰਬਾਨ ਤੇ ਉਸ ਦੀ ਸੰਤਾਨ ਨੇ ਮਹਲਾ ੬, ਮਹਲਾ ੭ ਤੇ ਮਹਲਾ ੮ ਹੇਠ 'ਬਾਣੀ' ਰਚੀ । ਜੇ ਉਨ੍ਹਾਂ ਆਪਣੇ ਆਪ ਨੂੰ ਛੇਵਾਂ ਜਾਂ ਸਤਵਾਂ ਗੁਰੂ ਸਿਧ ਕਰਨਾ ਸੀ ਤਾਂ ਆਪਣੀ ਰਚਨਾਂ ਵਿਚ ਨਾਨਕ ਸ਼ਬਦ ਇਸ ਲਈ ਵਰਤਿਆ ਕਿ ਉਹ ਦਸ ਸਕਣ ਕਿ ਉਹ ਗੁਰੂ ਨਾਨਕ ਦੀ ਜੋਤ ਹੀ ਹਨ !

ਜਦ ਗੁਰੂ ਰਾਮਦਾਸ ਜੀ ਨੇ ਆਪਣਾ ਜਾਨਸ਼ੀਨ ਆਪਣੇ ਸਭ ਤੋਂ ਛੋਟੇ ਸਪੁਤਰ (ਗੁਰੂ) ਅਰਜਨ ਦੇਵ ਨੂੰ ਥਾਪ ਦਿਤਾ ਤਾਂ ਉਨ੍ਹਾਂ ਦਾ ਸਭ ਤੋਂ ਵਡਾ ਪੁਤਰ ਪ੍ਰਿਥੀ ਚੰਦ ਔਖਾ ਹੋਇਆ[3] ਤੇ ਗੁਰੂ ਪਿਤਾ ਨਾਲ ਝਗੜਾ ਵੀ ਕੀਤਾ ਜਿਸ ਤੇ ਉਨ੍ਹਾਂ ਨੇ ਕਾਫ਼ੀ ਸਮਝਾਇਆ[4] ਕਿ ਮਾਇਆ ਦਾ ਗਰਬ ਨਹੀਂ ਕਰਨਾ ਚਾਹੀਦਾ । ਸ਼ਾਂਤ ਤੇ ਸਹਿਨ ਸ਼ੀਲਤਾ ਵਿਚ ਵਿਚਰਨਾ ਦਾਨਾਈ ਹੈ ।

ਪ੍ਰਿਥੀ ਚੰਦ ਤਾਂ ਗੁਰੂ-ਪਦਵੀ ਦੀ ਇੱਛਾ ਪੂਰੀ ਨਾ ਕਰ ਸਕਿਆ ਪਰ ਜਦ ਉਸ ਨੇ ਇਹ ਦੇਖਿਆ ਕਿ ਗੁਰੂ ਅਰਜਨ ਦੇਵ ਦੇ ਘਰ ਕੋਈ ਸੰਤਾਨ ਨਹੀਂ ਹੋਈ ਤਾਂ ਇਹ ਆਸ ਲਾਈ ਕਿ ਉਸ ਦਾ ਵਡਾ ਲੜਕਾ ਮਿਹਰਬਾਨ[5] ਛੇਵਾਂ ਗੁਰੂ ਥਾਪਿਆ ਜਾਏ । ਸਤਿਗੁਰੂ ਅਰਜਨ ਦੇਵ ਆਪਣੇ ਵਡੇ ਭਰਾ ਪ੍ਰਿਥੀ ਚੰਦ ਦਾ ਪੂਰਾ ਪੂਰਾ ਸਤਿਕਾਰ ਕਰਦੇ ਰਹੇ ਤੇ ਆਪਣੇ ਭਤੀਜੇ ਮਿਹਰਬਾਨ ਨੂੰ ਬਹੁਤ ਪਿਆਰਦੇ ਸਨ ।

ਕਵੀ ਸੋਹਨ ਕ੍ਰਿਤ ਗੁਰਬਿਲਾਸ ਪਾਤਸ਼ਾਹੀ ੬ ਅਨੁਸਾਰ ਪ੍ਰਿਥੀ ਚੰਦ ਦੀ ਪਤਨੀ ਕਰਮੋ (ਕਰਮ ਦਈ) ਨੇ ਇਕ ਵੇਰ ਆਪਣੇ ਪਤੀ ਨੂੰ ਇਹ ਕਿਹਾ ਕਿ ਤੁਹਾਡੇ ਸਭ ਤੋਂ ਨਿਕੇ ਭਰਾ ਨੂੰ ਗੁਰ-ਗਦੀ ਮਿਲ ਗਈ ਹੈ, ਉਨ੍ਹਾਂ ਕੋਲ ਮਾਨ-ਪ੍ਰਤਬਾ ਹੈ, ਤੇ ਸੰਗਤਾਂ ਵਲੋਂ ਵਡਮੁਲੀਆਂ ਵਸਤੂਆਂ ਭੇਟਾ ਵੀ ਕੀਤੀਆਂ ਜਾਂਦੀਆਂ ਹਨ ਸਾਡੇ ਕੋਲ ਕੀ ਹੈ ? ਪਤਨੀ ਨੂੰ ਧਰਵਾਸ ਦਿੰਦੇ ਹੋਏ ਪ੍ਰਿਥੀ ਚੰਦ ਨੇ ਕਿਹਾ ਕਿ —

---

[1] ਹਥ ਲਿਖਤ, ਰਾਮਕਲੀ ਓਅੰਕਾਰ ਵਡਾ, ਨੰਬਰ ੬੯੨, ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ ।

[2] ਪੰਜਾਬੀ ਹਥ ਲਿਖਤਾਂ ਦੀ ਸੂਚੀ, ਭਾਸ਼ਾ ਵਿਭਾਗ, ਪੰਨਾ ੩੦੮ ।

[3] ਕੇਸਰ ਸਿੰਘ ਛਿਬਰ ਬੰਸਾਵਲੀ ਨਾਮਾ, ਚਰਣ ਚੋਥਾ ਤੇ ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ, ਰਾਸਿ ੨, ਅੰਸੂ ੨੨ ।

[4] ਇਹ 'ਕਾਹੇ ਪੂਤ ਝਗਰਤ ਹਉ ਸੰਗਿ ਬਾਪ ?' ਵਾਲੇ ਸ਼ਬਦ ਤੋਂ ਸਪਸ਼ਟ ਹੈ । ਦੇਖੋ—ਸਾਰੰਗ ਮਹਲਾ ੪, ਘਰ ੩, ਦੁਪਦਾ ।

[5] ਪ੍ਰਿਥੀ ਚੰਦ ਦੇ ਚਾਰ ਲੜਕੇ ਸਨ: ਮਿਹਰਬਾਨ, ਲਾਲ ਚੰਦ, ਨਿਹਾਲ ਚੰਦ ਤੇ ਚੰਦ ਸੈਨ । ਕੁਝ ਕੁ ਇਤਿਹਾਸਕਾਰਾਂ ਨੇ ਮਿਹਰਬਾਨ ਨੂੰ ਇਕਲੌਤਾ ਪੁਤਰ ਲਿਖਿਆ ਹੈ ਜੋ ਕਿ ਠੀਕ ਨਹੀਂ ਜਾਪਦਾ ਜਿਹਾ ਕਿ ਇਸ ਲੇਖ ਤੋਂ ਪਹਿਲਾਂ ਦਿਤੇ ਸ਼ਜਰੇ ਤੋਂ ਸਪਸ਼ਟ ਹੈ ।

"ਕਿਉਂ ਚਿੰਤਾ ਮਨ ਮੇ ਕਰੋ, ਸਭੀ ਵਸਤੂ ਹੈ ਤੋਰ।
ਤਿਹ ਗ੍ਰਿਹ ਸੁਤ ਪ੍ਰਗਟਯੋ ਨਹੀਂ ਸੁਤ ਪ੍ਰਗਟੇ ਗ੍ਰਿਹ ਮੋਰ।"[1]

ਚੂੰਕਿ ਅਜੇ ਗੁਰੂ ਅਰਜਨ ਦੇਵ ਜੀ ਦੇ ਘਰ ਕੋਈ ਔਲਾਦ ਨਹੀਂ ਸੀ ਹੋਈ ਇਸ ਲਈ ਓਦੋਂ ਪ੍ਰਿਥੀ ਚੰਦ ਨੂੰ ਇਹ ਆਸ ਸੀ ਕਿ ਭਾਵੇਂ ਉਸ ਨੂੰ ਗੁਰ-ਗਦੀ ਪ੍ਰਾਪਤ ਨਹੀਂ ਹੋਈ ਪਰ ਗੁਰੂ ਅਰਜਨ ਪਿਛੋਂ ਗੁਰ-ਗਦੀ ਮੇਰੀ ਔਲਾਦ ਨੂੰ ਹੀ ਮਿਲੇਗੀ। ਮਿਹਰਬਾਨ ਚੂੰਕਿ ਸਭ ਭਰਾਵਾਂ ਵਿਚੋਂ ਲਾਇਕ, ਵਿਦਵਾਨ ਤੇ ਕਵੀ ਸੀ ਇਸ ਲਈ ਪ੍ਰਿਥੀ ਚੰਦ ਨੂੰ ਪੂਰੀ ਆਸ-ਉਮੀਦ ਉਤੇ ਉਪਰ ਸੀ ਕਿ ਉਹ ਗੁਰ-ਗਦੀ ਦਾ ਵਾਰਸ ਬਣੇਗਾ। ਮਿਹਰਬਾਨ ਮਹਲਾ ੬ ਹੇਠ ਤੇ ਨਾਨਕ ਸ਼ਬਦ ਦੇ ਭੋਗ ਨਾਲ 'ਬਾਣੀ' ਵੀ ਰਚਣ ਲਗ ਪਿਆ।

ਪਰ ਜਦ 1595 ਈ: ਵਿਚ ਗੁਰੂ ਅਰਜਨ ਦੇਵ ਦੇ ਘਰ (ਗੁਰੂ) ਹਰਿਗੋਬਿੰਦ ਨੇ ਜਨਮ ਲਿਆ ਤਾਂ ਪ੍ਰਿਥੀ ਚੰਦ ਤੇ ਉਸ ਦੀ ਔਲਾਦ ਦੀਆਂ ਆਸਾਂ ਤੇ ਪਾਣੀ ਫਿਰ ਗਿਆ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਸੋਢੀ ਮਿਹਰਬਾਨ, ਇਕ ਚੰਗਾ ਆਲਮ ਸੀ ਤੇ ਚੰਗਾ ਕਵੀ ਸੀ। ਉਸ ਨੇ ਪਹਿਲਾਂ ਮਹਲਾ ੧ ਤੇ ਫਿਰ ਮਹਲਾ ੬ ਅਤੇ ਉਸ ਦੀ ਸੰਤਾਨ ਨੇ ਮਹਲਾ ੭ ਤੇ ਮਹਲਾ ੮ ਹੇਠ ਕਚੀ ਬਾਣੀ ਰਚੀ। ਕੁਝ ਕੁ ਪੁਰਾਤਨ ਬੀੜਾਂ ਦੇ ਉਤਾਰਿਆਂ ਵਿਚ ਗ਼ਲਤੀ ਜਾਂ ਭੁਲੇਖੇ ਨਾਲ ਇਨ੍ਹਾਂ ਦੀ ਬਾਣੀ ਵੀ ਚੜ੍ਹ ਗਈ ਜਾਂ ਜਾਣ ਬੁਝ ਕੇ ਚਾੜ੍ਹ ਦਿਤੀ ਗਈ।[2]

ਸ਼ਾਇਦ ਇਸੇ ਕਾਰਨ ਪੱਛਮੀ ਪੰਜਾਬ, ਪਾਕਿਸਤਾਨ, ਤੋਂ ਪਿਛਲੇ ਕੁਝ ਸਾਲਾਂ ਵਿਚ ਛਪੀਆਂ ਦੋ ਪੁਸਤਕਾਂ[3] ਵਿਚ ਇਸੇ ਭੁਲੇਖੇ ਦਾ ਸ਼ਿਕਾਰ ਹੋ ਕੇ ਜਾਂ ਜਾਣ ਬੁਝ ਕੇ ਇਉਂ ਲਿਖਿਆ ਗਿਆ ਹੈ:

> "ਗੁਰੂ ਅਰਜਨ ਦੇਵ ਜੀ ਕੇ ਬਾਦ ਹੋਨੇ ਵਾਲੇ ਛੱਟੇ ਸਾਤਵੇਂ ਔਰ ਆਠਵੇਂ ਗੁਰੂ ਸਾਹਿਬਾਨ ਸੇ ਮੁਤਅੱਲਿਕ ਯਹ ਬਿਆਨ ਕੀਆ ਜਾਤਾ ਹੈ ਕਿ ਉਨ੍ਹੋਂ ਨੇ ਕੋਈ ਬਾਨੀ ਬਿਆਨ ਨਹੀਂ ਕੀ, ਮਗਰ ਗੁਰੂ ਗ੍ਰੰਥ ਸਾਹਿਬ ਕੇ ਬਾਜ਼ ਕ਼ਦੀਮੀ ਔਰ ਕ਼ਲਮੀ ਨੁਸਖ਼ੇ ਐਸੇ ਭੀ ਹੈਂ ਜਿਨਮੇਂ ਇਨ ਤੀਨੋਂ ਗੁਰੂ ਸਾਹਿਬਾਨ ਕੇ ਨਾਮ ਪਰ ਭੀ ਕੁਛ ਬਾਨੀਆਂ ਦਰਜ ਹੈਂ। ਮੁਰੱਵਜਾ ਗੁਰੂ ਗ੍ਰੰਥ ਸਾਹਿਬ ਮੇਂ ਇਨਕੇ ਨਾਮ ਕਾ ਕੋਈ ਸ਼ਬਦ ਯਾ ਸ਼ਲੋਕ ਨਹੀਂ ਹੈ ਔਰ ਜੋ ਸ਼ਬਦ ਯਾ ਸ਼ਲੋਕ ਇਨ ਕੇ ਬਿਆਨ ਕਰਦਹ ਬਾਜ਼ ਪੁਰਾਨੇ ਕ਼ਲਮੀ ਨੁਸਖ਼ੋਂ ਮੇਂ ਮਿਲਤੇ ਹੈਂ ਉਨ ਕਾ ਰੰਗ ਢੰਗ ਸਿੱਖ ਗੁਰੂ ਸਾਹਿਬਾਨ ਕੇ ਬਿਆਨ ਕਰਦਹ ਕਲਾਮ ਸਾ ਹੈ ਔਰ ਇਨ ਮੇਂ ਭੀ ਦੂਸਰੇ ਸਿੱਖ ਗੁਰੂ ਸਾਹਿਬਾਨ ਕੀ ਤਰਹ 'ਨਾਨਕ' ਲਫ਼ਜ਼ ਬਤੌਰ ਤਖ਼ੱਲੁਸ ਕੇ ਇਸਤੇਮਾਲ ਕੀਆ ਗਿਆ ਹੈ।"[4]

ਪੰਜਵੇਂ ਗੁਰੂ ਜੀ ਦੇ ਸਮੇਂ ਹੀ ਮਹਲਾ ੬ ਤੇ ਫਿਰ ਛੇਵੇਂ ਗੁਰੂ ਜੀ ਦੇ ਜੀਵਨ ਦੇ ਦੌਰਾਨ ਮਹਲਾ ੭ ਤੇ

---

[1]ਸੋਹਨ ਕਵੀ, ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ਪਹਿਲਾ। ਇਸ ਟੂਕ ਤੋਂ ਭੀ ਇਹ ਸਪਸ਼ਟ ਹੈ ਕਿ ਪ੍ਰਿਥੀ ਚੰਦ ਦੇ ਘਰ ਇਕੋ ਲੜਕਾ ਨਹੀਂ ਸੀ ਕਿਉਂਕਿ 'ਸੁਤ ਪਰਗਟੇ ਗ੍ਰਹ ਮੋਰ' ਦਾ ਅਰਥ ਹੈ: 'ਮੇਰੇ ਘਰ ਬੇਟੇ ਪ੍ਰਗਟ ਹੋਏ ਹਨ'; ਜੇ 'ਸੁਤ ਪਰਗਟਿਓ' ਹੁੰਦਾ ਤਾਂ ਭਾਵ ਹੁੰਦਾ ਕਿ ਬੇਟਾ ਪਰਗਟ ਹੋਇਆ ਹੈ।

[2]ਸ੍ਰੀ ਜੀ. ਬੀ. ਸਿੰਘ ਰਚਿਤ ਪੁਸਤਕ 'ਪ੍ਰਾਚੀਨ ਬੀੜਾਂ' (੧੯੪੪ ਈ:) ਵਿਚ ਕੁਝ ਕੁ ਅਜੇਹੀਆਂ ਬੀੜਾਂ ਦੇ ਹਵਾਲੇ ਤੇ ਪ੍ਰਮਾਣ ਮਿਲਦੇ ਹਨ।

[3]ਗੁਰੂ ਗ੍ਰੰਥ ਸਾਹਿਬ ਔਰ ਉਰਦੂ ਪੰਨਾ ੧੨ ਤੇ ਗੁਰੂ ਗ੍ਰੰਥ ਸਾਹਿਬ ਔਰ ਇਸਲਾਮ ਪੰਨਾ ੧੩।

[4]ਗੁਰੂ ਗ੍ਰੰਥ ਸਾਹਿਬ ਔਰ ਇਸਲਾਮ, ਪੰਨਾ ੧੩।

ਮਹਲਾ ੮ ਹੇਠ ਬਾਣੀ ਸੋਢੀ ਮਿਹਰਬਾਨ ਤੇ ਉਸ ਦੀ ਸੰਤਾਨ ਨੇ ਲਿਖ ਦਿੱਤੀ ਸੀ ਜੋ ਕਿ ਕੁਝ ਕੁ ਸਿਖ ਸੇਵਕਾਂ ਵਿਚ ਪਰਚਲਤ ਵੀ ਹੋ ਗਈ ਸੀ। ਇਥੋਂ ਤਕ ਕਿ ਮਿਹਰਬਾਨ ਤੇ ਹੋਰ ਮੀਣਿਆਂ ਨੇ ਮਿਲ ਕੇ ਆਪਣਾ ਵਖਰਾ ਗ੍ਰੰਥ ਵੀ ਬਣਾ ਲਿਆ ਤੇ ਵਖਰਾ ਦਰਬਾਰ ਵੀ ਲਗਾਣ ਲਗ ਪਏ। ਇਸ ਬਾਰੇ ਹੇਠ ਲਿਖੀ ਟੂਕ ਕਾਫ਼ੀ ਰੋਸ਼ਨੀ ਪਾਂਦੀ ਹੈ :

ਮਿਹਰਬਾਨ ਪੂਤ੍ਰ ਪ੍ਰਿਥੀਏ ਦਾ ਕਵੀਸਰੀ ਕਰੇ।
ਪਾਰਸੀ ਹਿੰਦਵੀ ਸਹਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ।
ਤਿਨ ਭੀ ਬਾਣੀ ਬਹੁਤ ਬਣਾਈ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ। ੯੦।
ਡੂਮ ਲਗੇ ਸਬਦ ਮੀਣਿਆਂ ਦੇ ਗਾਵਣ।
ਦੂਜਾ ਦਰਬਾਰ ਗੁਰਿਆਈ ਦਾ ਲਗੇ ਬਣਾਵਨ।
ਮੀਣਿਆਂ ਭੀ ਇਕ ਗ੍ਰੰਥ ਬਣਾਇਆ।
ਚਹੁੰ ਪਾਤਸਾਹੀਆਂ ਦੇ ਸਬਦ ਬਾਣੀ ਵਿਚ ਲਿਖ ਪਾਇਆ।੯੧।।[1]

ਸਪਸ਼ਟ ਹੈ ਕਿ ਚੂੰਕਿ ਪੰਜਵੇਂ ਸਤਿਗੁਰੂ ਜੀ ਦੇ ਸਮੇਂ ਹੀ ਮਹਲਾ ੬ ਹੇਠ ਤੇ ਛੇਵੇਂ ਸਤਿਗੁਰੂ ਤਕ ਮਹਲਾ ੬, ਮਹਲਾ ੭ ਤੇ ਮਹਲਾ ੮ ਹੇਠ ਮੀਣਿਆਂ ਵਲੋਂ ਬਾਣੀ ਲਿਖੀ ਗਈ ਤੇ ਉਨ੍ਹਾਂ ਦੇ ਯਤਨ ਦੁਆਰਾ ਕਿਸੇ ਹਦ ਤਕ ਸਿਖ ਸੰਗਤਾਂ ਵਿਚ ਪਰਚਲਤ ਵੀ ਹੋ ਚੁਕੀ ਸੀ ਇਸ ਲਈ ਛੇਵੇਂ ਗੁਰੂ ਜੀ ਨੇ ਗੁਰਬਾਣੀ ਨਹੀਂ ਰੱਚੀ। ਸਤਵੇਂ ਤੇ ਅਠਵੇਂ ਗੁਰੂ ਸਾਹਿਬਾਂ ਵਲੋਂ ਵੀ ਗੁਰਬਾਣੀ ਨਾ ਰੱਚੇ ਜਾਣ ਦਾ ਇਹੋ ਕਾਰਨ ਜਾਪਦਾ ਹੈ। ਜੇਕਰ ਛੇਵੇਂ, ਸਤਵੇਂ ਤੇ ਅਠਵੇਂ ਗੁਰੂ ਸਾਹਿਬਾਨ ਵਲੋਂ ਵੀ ਗੁਰਬਾਣੀ ਰੱਚੀ ਜਾਂਦੀ ਤਾਂ ਫਿਰ ਇਹ ਨਿਰਣਾ ਕਰਨਾ ਔਖਾ ਹੋ ਜਾਂਦਾ ਕਿ ਮਹਲਾ ੬, ਮਹਲਾ ੭ ਤੇ ਮਹਲਾ ੮ ਹੇਠ ਲਿਖੀ ਗਈ ਕਿਹੜੀ ਬਾਣੀ ਸੱਚੀ ਤੇ ਕਿਹੜੀ ਕੱਚੀ ਹੈ। ਸੋ ਇਨ੍ਹਾਂ ਤਿੰਨ ਗੁਰੂ ਸਾਹਿਬਾਂ ਨੇ ਗੁਰਬਾਣੀ ਨਾ ਰੱਚ ਕੇ ਇਹ ਬਖੇੜਾ ਪੈਣ ਹੀ ਨਹੀਂ ਦਿੱਤਾ। ਚੂੰਕਿ ਇਨ੍ਹਾਂ ਦੇ ਜੀਵਨ ਵਿਚ ਹੀ ਇਹ ਪਰਚਲਤ ਹੋ ਗਿਆ ਕਿ ਇਨ੍ਹਾਂ ਸਤਿਗੁਰੂ ਸਾਹਿਬਾਂ ਵਲੋਂ ਗੁਰਬਾਣੀ ਰੱਚੀ ਨਹੀਂ ਗਈ ਅਤੇ ਫਿਰ ਪਰਮਾਣੀਕ, ਇਤਿਹਾਸਕ ਤੇ ਪਰਚਲਤ ਗੁਰਬਾਣੀ ਦੀਆਂ ਬੀੜਾਂ ਵਿਚ ਵੀ ਇਨ੍ਹਾਂ ਤਿੰਨਾਂ ਹੀ ਸਤਿਗੁਰੂ ਸਾਹਿਬਾਂ ਦੀ ਗੁਰਬਾਣੀ ਨਹੀਂ ਹੈ ਇਸ ਲਈ ਇਹ ਕੋਈ ਝਗੜੇ ਵਾਲੀ ਗਲ ਨਾ ਰਹੀ। ਪਰ ਜੇ ਇਨ੍ਹਾਂ ਤਿੰਨ ਗੁਰੂ ਸਾਹਿਬਾਂ ਵਲੋਂ ਵੀ ਮਹਲਾ ੬, ਮਹਲਾ ੭ ਤੇ ਮਹਲਾ ੮ ਹੇਠ ਗੁਰਬਾਣੀ ਰੱਚੀ ਜਾਂਦੀ ਤਾਂ ਇਹ ਔਖ ਸ਼ੱਕ ਹੁਣ ਤਕ ਕਾਇਮ ਰਹਿੰਦਾ ਕਿ ਇਨ੍ਹਾਂ ਗੁਰੂ ਸਾਹਿਬਾਂ ਦੇ ਨਾਮ ਤੇ ਕੱਚੀ ਤੇ ਸੱਚੀ ਬਾਣੀ ਦਾ ਨਿਰਣਾ ਕਿਵੇਂ ਕੀਤਾ ਜਾਏ ?

ਭਾਵੇਂ ਛੇਵੇਂ ਸਤਿਗੁਰੂ ਜੀ ਨੇ ਗੁਰਬਾਣੀ ਤੇ ਨਹੀਂ ਰੱਚੀ ਪਰ ਉਨ੍ਹਾਂ ਆਪਣੇ ਲਈ 'ਨਾਨਕ' ਸ਼ਬਦ ਹੀ ਵਰਤਿਆ ਇਸ ਦਾ ਸਬੂਤ ਗੁਰੂ ਹਰਿਗੋਬਿੰਦ ਜੀ ਦੀ ਮੁਹਸਨ ਫ਼ਾਨੀ ਨਾਲ ਹੋਈ ਖਤੋ-ਕਿਤਾਬਤ ਤੋਂ ਮਿਲ ਜਾਂਦਾ ਹੈ।[2]

ਗੁਰੂ ਤੇਗ ਬਹਾਦਰ ਜੀ ਦੇ ਸਮੇਂ ਭਾਈ ਮਖਣ ਸ਼ਾਹ ਲੁਬਾਣੇ ਦੇ ਬਾਬਾ ਬਕਾਲੇ ਅਪੜਨ ਤਕ ਮੀਣਿਆਂ ਤੇ ਭੇਖੀ ਗਦੀ ਲਾ ਕੇ ਬੈਠਿਆਂ ਕਈ ਸੋਢੀਆਂ ਦਾ ਪਾਜ ਖੁਲ੍ਹ ਗਿਆ ਸੀ ਤੇ ਮੀਣਿਆਂ ਦੀ ਇਹ ਜੁਰਅਤ ਨਹੀਂ ਸੀ ਰਹੀ ਕਿ ਉਹ ਮਹਲਾ ੯ ਹੇਠ ਵੀ ਬਾਣੀ ਰਚਣ। ਇਸ ਲਈ ਨੌਵੇਂ ਗੁਰੂ ਜੀ ਨੇ ਜੋ ਬਾਣੀ ਰੱਚੀ ਹੈ ਉਸ ਬਾਰੇ ਕੋਈ ਸੰਦੇਹ ਨਹੀਂ ਹੋ ਸਕਦਾ।

---

[1]ਭਾਈ ਕੇਸਰ ਸਿੰਘ ਛਿਬਰ, ਬੰਸਾਵਲੀ ਨਾਮਾ, ਚਰਣ ਪੰਜਵਾਂ, ਹਥ ਲਿਖਤ, ਖਾਲਸਾ ਕਾਲਜ, ਅੰਮ੍ਰਿਤਸਰ।
[2]ਦਬਿਸਤਾਨਿ ਮਜ਼ਾਹਿਬ, ਸਫ਼ਾ ੨੨੫।

## ਪ੍ਰਿਥੀ ਚੰਦ ਤੇ ਉਸ ਦੀ ਸੰਤਾਨ ਵਲੋਂ ਮੁਕਾਬਲੇ ਦਾ ਗ੍ਰੰਥ ਕਿਉਂ ?

ਪ੍ਰਿਥੀ ਚੰਦ ਗੁਰੂ ਅਰਜਨ ਦੇਵ ਤੋਂ ਲਗ ਪਗ ਪੰਜ ਸਾਲ ਵਡਾ ਸੀ ਤੇ ਗੁਰੂ ਅਰਜਨ ਦੇਵ ਦੇ ਸ਼ਹੀਦ ਹੋ ਜਾਣ ਮਗਰੋਂ ਕੋਈ ਬਾਰਾਂ ਸਾਲ ਹੋਰ ਜੀਵਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਵਕਤ ਗੁਰੂ ਹਰਿਗੋਬਿੰਦ ਸਾਹਿਬ ਕੇਵਲ ੧੨ ਕੁ ਸਾਲ ਦੇ ਸਨ। ਫਿਰ ਉਨ੍ਹਾਂ ਨੂੰ ਕਾਫ਼ੀ ਸਮੇਂ ਲਈ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ ਗਿਆ। ਪ੍ਰਿਥੀ ਚੰਦ ਨੇ ਪਹਿਲਾਂ ਤਾਂ ਗੁਰੂ ਰਾਮਦਾਸ ਦੇ ਹੁੰਦਿਆਂ ਹੀ ਇਹ ਯਤਨ ਕੀਤੇ ਕਿ ਉਸ ਨੂੰ ਗੁਰਗਦੀ ਮਿਲ ਜਾਵੇ, ਪਰ ਨਿਸਫਲ ਰਿਹਾ। ਫਿਰ ਉਸ ਨੇ ਇਹ ਆਸ ਬੰਨ੍ਹੀ ਕਿ ਚੂੰਕਿ ਗੁਰੂ ਅਰਜਨ ਦੇਵ ਦੇ ਘਰ ਔਲਾਦ ਨਹੀਂ ਹੋ ਰਹੀ ਇਸ ਲਈ ਉਸ ਦਾ ਵਡਾ ਲੜਕਾ ਮਿਹਰਬਾਨ ਗੁਰਗਦੀ ਦਾ ਮਾਲਕ ਬਣ ਜਾਵੇਗਾ। ਪਰ ਜਦ ਗੁਰੂ ਹਰਿਗੋਬਿੰਦ ਜੀ ਦਾ ਜਨਮ ਹੋ ਗਿਆ ਤਾਂ ਉਸ ਦੀ ਇਸ ਆਸ ਤੇ ਵੀ ਪਾਣੀ ਫਿਰ ਗਿਆ। ਹੁਣ ਉਸ ਨੇ ਇਹ ਵਿਉਂਤ ਕੀਤੀ ਕਿ ਕੱਚੀ ਬਾਣੀ ਸੱਚੀ ਬਾਣੀ ਕਰਕੇ ਪਰਚਲਤ ਕਰਵਾਈ ਜਾਏ। ਹਰੀਮੰਦਰ ਦੇ ਮੁਕਾਬਲੇ ਤੇ ਹਰੀਮੰਦਰ ਬਣਵਾਇਆ, ਆਦਿ ਗ੍ਰੰਥ ਦੇ ਮੁਕਾਬਲੇ ਤੇ ਗ੍ਰੰਥ ਰਚਵਾਣਾ ਅਰੰਭਿਆ ਤੇ ਇਹ ਯਤਨ ਛੇਵੇਂ ਗੁਰੂ ਜੀ ਦੀ ਨਜ਼ਰਬੰਦੀ ਸਮੇਂ ਤੇਜ਼ ਹੋ ਗਏ।

ਪ੍ਰਿਥੀ ਚੰਦ ਤੇ ਉਸ ਦੀ ਸੰਤਾਨ ਨੂੰ ਪੋਥੀ ਦੇ ਮੁਕਾਬਲੇ ਤੇ ਪੋਥੀ ਰਚਣ ਦੀ ਲੋੜ ਜ਼ਰੂਰੀ ਭਾਸੀ ਕਿਉਂਕਿ ਜਦੋਂ ਵੀ ਕੋਈ ਗੁਰੂ ਸਾਹਿਬ ਆਪਣੇ ਜਾਨਸ਼ੀਨ ਨੂੰ ਗੁਰਿਆਈ ਦਾ ਟਿਕਾ ਲਗਵਾਂਦੇ ਸਨ ਤਾਂ ਉਹ ਪੋਥੀ ਤੇ ਮਾਲਾ ਵੀ ਗੁਰਤਾ ਦੀਆਂ ਨਿਸ਼ਾਨੀਆਂ ਵਜੋਂ ਨਾਲ ਹੀ ਦੇਂਦੇ ਸਨ।

ਪਰ ਪਰਤੀਤ ਇਹ ਹੁੰਦਾ ਹੈ ਕਿ ਤੀਜੇ ਸਤਿਗੁਰੂ ਗੁਰੂ ਅਮਰਦਾਸ ਜੀ ਦੇ ਵੇਲੇ ਵੀ ਥੋੜੀ ਬਹੁਤ ਮਾਤਰਾ ਵਿਚ ਨਕਲੀ ਬਾਣੀ ਰਚਣ ਦੀ ਪ੍ਰਥਾ ਚਲ ਚੁਕੀ ਸੀ ਤਾਹੀਓਂ ਤਾਂ ਗੁਰੂ ਅਮਰਦਾਸ ਆਪਣੀ ਪ੍ਰਸਿਧ ਰਚਨਾ ਆਨੰਦ ਸਾਹਿਬ ਵਿਚ ਸਪਸ਼ਟ ਤੌਰ ਤੇ ਆਖਦੇ ਹਨ ਕਿ —

"ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥
ਕਹਿੰਦੇ ਕਚੇ, ਸੁਣਦੇ ਕਚੇ, ਕਚੀ ਆਖ ਵਖਾਣੀ ॥"

ਚੌਥੇ ਸਤਿਗੁਰੂ, ਗੁਰੂ ਰਾਮਦਾਸ ਜੀ ਨੇ ਵੀ ਇਸ ਸਬੰਧੀ ਇੰਜ ਫ਼ਰਮਾਇਆ :

"ਸਤਿਗੁਰ ਕੀ ਰੀਸੈ ਹੋਰ ਕਚੁਪਿਚ ਬੋਲਦੇ ਸੇ
ਕੂੜਿਆਰ ਕੂੜੇ ਝੜਿ ਪੜੀਐ ॥"

ਪੰਜਵੇਂ ਗੁਰੂ ਜੀ ਵੇਲੇ ਤਾਂ ਕੱਚੀ ਬਾਣੀ ਕਾਫ਼ੀ ਆਕਾਰ ਵਿਚ ਰਚੀ ਗਈ ਤੇ ਪ੍ਰਿਥੀ ਚੰਦ ਦੇ 'ਦਰਬਾਰ' ਵਿਚ ਗਾਈ ਜਾਣ ਲਗ ਪਈ। ਬਾਣੀ ਤਾਂ ਨਿਰੰਜਨੀਆਂ ਨੇ ਵੀ ਰਚੀ ਸੀ ਤੇ ਉਨ੍ਹਾਂ ਭਾਂਵੇਂ ਮਹਲਾ ੧ ਕਰਕੇ ਲਿਖਿਆ ਪਰ ਨਾਨਕ ਸ਼ਬਦ ਦੀ ਵਰਤੋਂ ਨਹੀਂ ਕੀਤੀ। ਉਨ੍ਹਾਂ ਹੰਦਾਲ ਨੂੰ ਸਤਿਗੁਰੂ ਮੰਨਿਆ ਤੇ ਉਸੇ ਦੇ ਨਾਮ ਥਲੇ ਹੀ ਕਾਫ਼ੀ 'ਬਾਣੀ' ਰਚੀ ਮਿਲਦੀ ਹੈ।[1] ਪਰ ਮੀਣਿਆਂ ਨੇ ਤਾਂ ਜੋ 'ਬਾਣੀ' ਰਚੀ ਉਸ ਦਾ ਭੋਗ ਵੀ 'ਨਾਨਕ' ਸ਼ਬਦ ਨਾਲ ਹੀ

---

[1]ਵਿਸਥਾਰ ਲਈ ਦੇਖੋ ਡਾ: ਗੁਰਚਰਨ ਸਿੰਘ ਦਾ ਲੇਖ, ਨਿਰੰਜਨੀ ਸੰਪਰਦਾ ਅਤੇ ਉਸ ਦਾ ਸਾਹਿਤ, ਖੋਜ ਪਤ੍ਰਿਕਾ ਸਾਲ ੧, ਅੰਕ ੧, ੧੯੬੭-੬੮, ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨੇ ੧੬੧-੧੬੯।

ਪਾਂਦੇ ਸਨ । ਇਹ ਗਲ ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮੇ ਵਿਚੋਂ ਵੀ ਸਪਸ਼ਟ ਹੈ :

"ਤਿਨ ਭੀ ਬਾਣੀ ਬਹੁਤ ਬਣਾਈ ।
ਭੋਗ ਗੁਰੂ ਨਾਨਕ ਦਾ ਹੀ ਪਾਈ ।"[1]

ਤੇ ਹੁਣ ਜੋ ਰਚਨਾਵਾਂ ਤੇ ਗ੍ਰੰਥ ਆਦਿ ਮਿਹਰਬਾਨ ਤੇ ਉਸ ਦੀ ਸੰਤਾਨ ਦੇ ਪ੍ਰਾਪਤ ਹੋਏ ਹਨ ਉਨ੍ਹਾਂ ਵਿਚ ਆਈ ਉਨ੍ਹਾਂ ਦੀ ਬਾਣੀ ਤੋਂ ਭੀ ਸਾਫ਼ ਜ਼ਾਹਰ ਹੈ ।

ਕੇਸਰ ਸਿੰਘ ਛਿਬਰ ਦਾ ਕਥਨ ਹੈ ਕਿ "ਮੀਣਿਆ ਭੀ ਇਕ ਗ੍ਰੰਥ ਬਣਾਇਆ"[1] ਇਹ 'ਗ੍ਰੰਥ' ਕਿਸ ਰੂਪ ਵਿਚ ਸੀ ਇਸ ਬਾਰੇ ਨਿਸਚੇ ਨਾਲ ਕੁਝ ਕਿਹਾ ਨਹੀਂ ਜਾ ਸਕਦਾ ਕਿਉਂਕਿ ਇਹ ਸਾਡੇ ਸਾਹਮਣੇ ਨਹੀਂ ਹੈ ਪਰ ਸੋਢੀ ਮਿਹਰਬਾਨ ਤੇ ਉਸ ਦੇ ਖ਼ਾਨਦਾਨ ਨੇ ਜੋ ਰਚਨਾ ਕਵਿਤਾ ਜਾਂ ਵਾਰਤਕ ਦੇ ਰੂਪ ਵਿਚ ਕੀਤੀ ਹੈ ਉਸ ਦਾ ਮੂਲੰਕਣ ਕੀਤਾ ਜਾਣਾਂ ਜ਼ਰੂਰੀ ਹੈ । ਇਤਿਹਾਸ ਤੇ ਧਾਰਮਕ ਸਾਹਿਤ ਵਿਚ ਇਨ੍ਹਾਂ ਦਾ ਕੀ ਅਸਥਾਨ ਹੈ ਇਸ ਦਾ ਨਿਰਨਾ ਕਰਨ ਲਈ ਇਨ੍ਹਾਂ ਦੀਆਂ ਰਚਨਾਵਾਂ ਦਾ ਵਿਸ਼ਾ-ਵਸਤੂ ਦੇਖਣ ਦੇ ਨਾਲ ਨਾਲ ਇਹ ਭੀ ਦੇਖਣਾ ਲਾਜ਼ਮੀ ਹੈ ਕਿ ਸੋਢੀ ਮਿਹਰਬਾਨ ਤੇ ਉਸ ਦੇ ਪੁਤਰਾਂ ਨੇ ਆਪਣੀ ਰਚਨਾ ਕਿਸ ਮੰਤਵ ਨਾਲ ਕੀਤੀ । ਪੋਥੀ ਸਚਖੰਡ ਤੇ ਪੋਥੀ ਹਰਿਜੀ ਅਤੇ ਪੋਥੀ ਚਤੁਰਭੁਜ ਨੂੰ ਛਡ ਕੇ ਭਾਵੇਂ ਇਹ ਛੰਦਾ-ਬੰਦੀ ਵਿਚ ਰਚਨਾ ਹੈ ਜਾਂ ਵਾਰਤਕ ਵਿਚ ਬਹੁਤੀ ਆਪਣੀ ਸੰਪਰਦਾ ਦੇ ਪਰਚਾਰ ਦੀ ਰਚਨਾ ਹੈ ।

ਸੋਢੀ ਮਿਹਰਬਾਨ ਦੇ ਜੀਵਨ ਤੇ ਉਸ ਦੀ ਰਚਨਾ ਬਾਰੇ ਇਸ ਜਨਮ-ਸਾਖੀ ਦੀ ਪਹਿਲੀ ਸੈਂਚੀ ਵਿਚ ਆਏ ਸ਼ੁਰੂ ਦੇ ਲੇਖਾਂ ਵਿਚ ਕਾਫ਼ੀ ਚਾਨਣਾ ਪੈਂਦਾ ਹੈ।[2] ਇਥੇ ਹਰਿਜੀ ਦੀ ਸਾਹਿਤ ਸੇਵਾ ਬਾਰੇ ਜ਼ਰਾ ਵਿਸਥਾਰ ਨਾਲ ਲਿਖਣਾ ਲਾਹੇਵੰਦ ਹੋਵੇਗਾ ।

## ਹਰਿਜੀ ਦੀ ਸਾਹਿਤ ਸੇਵਾ

ਹਰਿਜੀ ਆਪਣੇ ਪਿਤਾ ਮਿਹਰਬਾਨ ਦੀ, ਪਿਤਾ ਹੋਣ ਦੇ ਨਾਤੇ ਹੀ ਨਹੀਂ ਗੁਰੂ ਮੰਨ ਕੇ ਵੀ ਬਹੁਤ ਇਜ਼ਤ ਤੇ ਸੇਵਾ ਕਰਦਾ ਸੀ । ਮਿਹਰਬਾਨ ਨੂੰ ਉਸ ਨੇ ਗੁਰੂ ਕਰਕੇ ਵਡਿਆਇਆ ਤੇ ਆਪਣੀ ਬਾਣੀ ਵਿਚ ਕਈ ਥਾਈਂ ਉਸ ਦੀ ਸਿਫ਼ਤ ਤੇ ਮਹਿਮਾ ਕੀਤੀ ਹੈ, ਜਿਵੇਂ :

ਜਿਨਿ ਕੀਤੀ ਸੇਵਾ ਗੁਰੁ ਮਿਹਰਬਾਨ ਕੀ, ਸੁ ਆਪ ਭੈਆ ਗੁਰਦੇਉ ।
ਜਿਨ ਸੇਵਾ ਕੀਤੀ ਗੁਰੂ ਕੀ ਤਿਨ ਪਾਇਆ ਅਲਖ ਅਭੇਉ ।
ਮਨ ਬਾਂਛਤ ਫਲ ਪਾਵਈ, ਜਾਂ ਰਾਖੇ ਗੁਰ ਕੀ ਟੇਕ ।
ਜਨੁ ਨਾਨਕ ਐਸੇ ਗੁਰੂ ਕਉ, ਬਾਰ ਬਾਰ ਤੂ ਸੇਉ ॥ ੧ ॥ ੩ ॥[3]

"ਮਿਹਰਬਾਨ ਦੇ ਪਰਸਿੱਧ ਸ਼ਰਧਾਲੂ ਸਿੱਖਾਂ ਵਿਚੋਂ ਹਰਿ ਜੀ, ਕੇਸੋਰਾਇ, ਮੁਰਾਰਦਾਸ ਸੁਰਭਿਖੀ, ਲਾਲਚੰਦ,

---

[1]ਕੇਸਰ ਸਿੰਘ ਛਿਬਰ, ਬੰਸਾਵਲੀ ਨਾਮਾ, ਚਰਨ ਪੰਜਵਾਂ, ਹਥ ਲਿਖਤ, ਖ਼ਾਲਸਾ ਕਾਲਜ, ਅੰਮ੍ਰਿਤਸਰ ।

[2]ਹੋਰ ਵਿਸਥਾਰ ਲਈ ਦੇਖੋ ਪ੍ਰੋ: ਪਿਆਰਾ ਸਿੰਘ ਪਦਮ ਦਾ ਲੇਖ ਮਿਹਰਬਾਨੀਆਂ ਦੀ ਸੇਵਾ, ਖੋਜ ਪਤ੍ਰਿਕਾ ਸਾਲ ੧, ਅੰਕ ੧, ੧੯੬੭-੬੮, ਪੰਨਾ ੮੬ ਤੋਂ ੯੬ ਤਕ, ਗੋਸ਼ਟਿ ਗੁਰ ਮਿਹਰਬਾਨ ਜੀ ਕੀ, ਰਚਿਤ ਹਰਿ ਜੀ, ਖਰੜਾ ਨੰ: ੩੫੧੦ ਸਿਖ ਰੈਫ਼ਰੇਂਸ ਰੀਸਰਚ ਲਾਇਬਰੇਰੀ ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ ।

[3]ਮ: ੮, ਗੋਸ਼ਟਿ ਗੁਰੂ ਮਿਹਰਬਾਨ ਜੀ ਕੀ, ਖਰੜਾ ਨੰ: ੩੫੧੦, ਸਿਖ ਰੈਫ਼ਰੇਂਸ ਰੀਸਰਚ ਲਾਇਬਰੇਰੀ ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ ।

ਦਰੀਆ ਆਦਿ ਦੇ ਨਾਂ ਵਰਣਨਯੋਗ ਹਨ। ਕੇਸੋਦਾਸ ਗੋਸ਼ਟਾਂ ਤੇ ਸਾਖੀਆਂ ਲਿਖਣ ਦਾ ਕੰਮ ਕਰਦਾ ਸੀ। ਪਰਤੀਤ ਹੁੰਦਾ ਹੈ ਬਹੁਤਾ ਕੁਝ ਇਸੇ ਨੇ ਲਿਖਿਆ। ਇਕ ਸੁੰਦਰਦਾਸ ਨਾਂ ਦਾ ਲਿਖਾਰੀ ਸੀ, ਜੋ ਬਾਣੀ ਲਿਖਿਆ ਕਰਦਾ ਸੀ। ਜਦ ਬਾਬਾ ਮਿਹਰਬਾਨ ਦਾ ਅੰਤ ਸਮਾ ਆਇਆ (ਜਿਸ ਦਾ ਸਾਖੀਕਾਰ ਦੇ ਕਥਨ ਅਨੁਸਾਰ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਲਗ ਗਿਆ ਸੀ) ਤਾਂ ਆਪ ਨੇ ਕੇਸੋਦਾਸ ਨੂੰ ਕਿਹਾ ਕਿ ਤੂੰ ਸਵਈਏ ਪੜ੍ਹੀਂ'; ਜਿਸ ਤਰ੍ਹਾਂ ਕਿ ਹੋਰ ਗੁਰੂਆਂ ਦੀ ਸਿਫ਼ਤ ਵਿਚ ਕਲਯ ਆਦਿ ਭੱਟਾਂ ਨੇ ਜੱਸ ਗਾਇਆ ਹੈ। ਮਾਲੂਮ ਹੁੰਦਾ ਹੈ ਕਿ ਮਿਹਰਬਾਨ ਏਸ ਪਾਸੋਂ ਆਪਣਾ ਜਸ ਕਰਾ ਕੇ ਵੱਡੇ ਗੁਰੂਆਂ ਦੀ ਕੁਝ ਕੁਝ ਰੀਸ ਕਰਨੀ ਚਾਹੁੰਦਾ ਸੀ।"[1]

"ਅੰਤ ਸਮੇਂ ਬਾਬਾ ਮਿਹਰਬਾਨ ਨੇ ਹਰਿਜੀ ਨੂੰ ਤਾਕੀਦ ਕੀਤੀ 'ਤੂੰ ਬਾਣੀ ਉਚਾਰਿਆ ਕਰ; ਤੁਧਨੋ ਮੇਰਾ ਵਚਨੁ ਹੂਆ ਸੀ ਕਿ ਤੇਰੀ ਬਾਣੀ ਬਹੁਤ ਹੋਵੇਗੀ ਪਰ ਭੋਗ ਜਨ ਨਾਨਕ ਕਾ ਪਾਵਣਾ।' "[2]

ਸੋਢੀ ਮਿਹਰਬਾਨ ਦੇ ਦੇਹਾਂਤ ਬਾਦ ਹਰਿਜੀ 'ਗੱਦੀ' ਤੇ ਬੈਠਾ ਜਿਸ ਨੇ 'ਮਹਲਾ ੮' ਕਰਕੇ 'ਬਾਣੀ' ਲਿਖੀ ਹੈ। ਇਹ ਕਾਫ਼ੀ ਪ੍ਰਸਿੱਧ ਤੇ ਚੰਗਾ ਮੰਨਿਆ ਪਰਮੰਨਿਆ ਵਿਅਕਤੀ ਹੋਇਆ ਹੈ। ਬਹੁਤਾ ਸਮਾਂ ਇਸ ਨੇ ਅੰਮ੍ਰਿਤਸਰ ਵਿਚ ਰਹਿ ਕੇ ਬਤੀਤ ਕੀਤਾ। ਮਿਹਰਬਾਨ ਦੇ ਚਲਾਣੇ ਤੋਂ ਬਾਦ ਗੁਰੂ ਹਰਿਗੋਬਿੰਦ ਲਗ ਪਗ ਚਾਰ ਸਾਲ ਸਰੀਰ ਵਿਚ ਵਿਚਰੇ ਪਰ ਉਹ ਇਸ ਅੰਤਲੇ ਸਮੇਂ ਵਿਚ ਅੰਮ੍ਰਿਤਸਰ ਨਹੀਂ ਰਹੇ। ਫਿਰ ਸਤਵੇਂ ਅਠਵੇਂ ਤੇ ਨੌਵੇਂ ਗੁਰੂ ਸਾਹਿਬਾਂ ਨੇ ਵੀ ਕੀਰਤਪੁਰ ਤੇ ਅਨੰਦਪੁਰ ਵਿਖੇ ਹੀ ਨਿਵਾਸ ਕੀਤਾ ਉਹ ਅੰਮ੍ਰਿਤਸਰ ਨਹੀਂ ਰਹੇ। ਇਸ ਸਮੇਂ ਦੇ ਦੌਰਾਨ ਹੀ ਹਰਿਜੀ ਤੇ ਉਸ ਦੇ ਸੇਵਕ ਹਰਿਮੰਦਰ ਸਾਹਿਬ ਤੇ ਕਾਬਜ਼ ਰਹੇ ਜਿਥੇ ਕਿ ਇਸ ਨੇ ਆਪਣੇ ਦਾਦੇ ਪ੍ਰਿਥੀਚੰਦ ਤੇ ਪਿਤਾ ਮਿਹਰਬਾਨ ਵਲੋਂ ਚਲਾਈ 'ਗੱਦੀ' ਨੂੰ ਸਾਂਭਿਆ ਤੇ ਆਪਣੇ ਸੇਵਕਾਂ ਵਿਚ ਮਾਨਤਾ ਪ੍ਰਾਪਤ ਕੀਤੀ। ਜਿਨ੍ਹਾਂ ਨੇ ਕਿ ਇਸ ਬਾਰੇ ਵਿਚ ਅਖੌਤ ਵੀ ਪ੍ਰਸਿਧ ਕਰ ਦਿੱਤੀ :

'ਬਾਬਾ ਹਰਿਆ ਭਾਗੀਂ ਭਰਿਆ।
ਆਵੇ ਖਾਲੀ, ਜਾਵੇ ਭਰਿਆ।'

ਸ਼ਹੀਦ ਬਿਲਾਸ ਅਨੁਸਾਰ ਹਰਿਜੀ ਦਾ ੧੬੫੩ ਬਿ: ਵਿਸਾਖ (ਵਿਸਾਖ ਸੁਦੀ ਏਕਾਦਸ਼ੀ) ਨੂੰ ਦੇਹਾਂਤ ਹੋਇਆ[3]। ਇੰਜ ਹਰਿਜੀ ਲਗ ਪਗ ੫੭ ਵਰ੍ਹੇ ਦਰਬਾਰ ਸਾਹਿਬ ਤੇ ਕਾਬਜ਼ ਰਹੇ।

ਉਪਰ ਦਿਤੇ ਹਰਿਜੀ ਦੇ ਸੰਖੇਪ ਜਿਹੇ ਜੀਵਨ ਤੇ ਉਸ ਦੀ ਸਾਹਿਤ ਸੇਵਾ ਤੋਂ ਸਾਫ਼ ਜ਼ਾਹਿਰ ਹੈ ਕਿ ਮਿਹਰਬਾਨ ਤੋਂ ਬਾਅਦ ਹਰਿਜੀ ਨੇ ਆਪਣੀ ਸੰਪਰਦਾ ਲਈ ਤੇ ਆਪਣੇ ਪਿਤਾ ਦੀ 'ਬਾਣੀ' ਦੇ ਪਰਚਾਰ ਲਈ ਕਾਫ਼ੀ ਸਾਹਿਤ ਰਚਿਆ। ਪਰ ਆਪਣੀ 'ਬਾਣੀ' ਰਚਣ ਦੇ ਨਾਲ ਨਾਲ ਉਸ ਨੇ ਗੁਰੂ ਨਾਨਕ ਦੇਵ ਜੀ ਦੀਆਂ ਕੁਝਕੁ ਸੰਪੂਰਣ ਬਾਣੀਆਂ ਤੇ ਸ਼ਬਦਾਂ ਦੇ ਪਰਮਾਰਥ ਵੀ ਲਿਖੇ। ਭਾਵੇਂ ਸ਼ਬਦਾਂ ਦੇ ਪਰਮਾਰਥ ਲਿਖਣ ਦੀ ਮਰਯਾਦਾ ਸੋਢੀ ਮਿਹਰਬਾਨ ਨੇ ਤੋਰੀ ਪਰ ਮੁਕੰਮਲ ਬਾਣੀਆਂ ਦੇ ਪਰਮਾਰਥ ਉਸੇ ਲੀਹ ਉਪਰ ਤੁਰ ਕੇ ਪਹਿਲਾਂ ਹਰਿਜੀ ਨੇ ਹੀ ਲਿਖੇ। ਜਿਵੇਂ ਕਿ ਜਪੁਜੀ ਦਾ ਪਰਮਾਰਥ। ਜਪੁਜੀ ਦੇ ਹੁਣ ਤਕ ਤਿੰਨ ਸੌ ਤੋਂ ਵਧ ਪਰਮਾਰਥ, ਟੀਕੇ, ਸ਼ਬਦਾਰਥ ਤੇ ਭਾਸ਼ਯ ਆਦਿ ਮਿਲਦੇ ਹਨ ਪਰ ਸਭ ਤੋਂ ਪਰਥਮ ਭਾਵਾਰਥ ਪੋਥੀ ਹਰਿਜੀ ਵਿਚ ਆਏ ਪਰਮਾਰਥ ਦੇ ਰੂਪ ਵਿਚ ਹੀ ਹੈ। ਸੋ ਨਿਰਸੰਦੇਹ ਗੁਰਬਾਣੀ ਦੀ ਲਿਖਤੀ ਵਿਆਖਿਆ ਵਿਚ ਹੁਣ ਤਕ ਪਰਾਪਤ ਹੋਏ ਟੀਕਿਆਂ ਆਦਿ ਵਿਚ ਸਭ ਤੋਂ ਪਹਿਲਾ ਅਸਥਾਨ ਸੋਢੀ ਮਿਹਰਬਾਨ, ਹਰਿਜੀ ਤੇ ਚਤੁਰਭੁਜ ਦਾ ਹੈ ਜੋ ਕਿ ਇਨ੍ਹਾਂ ਵਲੋਂ ਲਿਖੀਆਂ ਪੋਥੀਆਂ ਦੇ ਅਧਿਐਨ ਤੋਂ ਸਪਸ਼ਟ ਹੈ।

---

[1]ਪ੍ਰੋ: ਪਿਆਰਾ ਸਿੰਘ ਪਦਮ, ਖੋਜ ਪਤ੍ਰਿਕਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ 87-88।

[2]ਉਹੀ ਹਵਾਲਾ ਪੰਨਾ 88।

ਭਾਈ ਸੇਵਾ ਸਿੰਘ, ਸ਼ਹੀਦ ਬਿਲਾਸ, ਸੰਪਾਦਕ ਗਿ: ਗਰਜਾ ਸਿੰਘ, ਪੰਨਾ 69।

## ਹਰਿਜੀ ਤੋਂ ਬਾਅਦ

ਹਰਿਜੀ ਦੇ ਦੇਹਾਂਤ ਮਗਰੋਂ ਮੀਣਿਆਂ ਦਾ ਜ਼ੋਰ ਘਟ ਗਿਆ। ਪਰ ਜਦ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਧੁੰਮ ਪੈ ਗਈ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਪਰਤਾਪ ਵੀ ਬਹੁਤ ਵਧ ਗਿਆ ਤਾਂ ਇਨ੍ਹਾਂ ਦੇ ਯਤਨ ਫਿਕੇ ਪੈ ਗਏ। ਕੁਝ ਸਮੇਂ ਬਾਅਦ ਅੰਮ੍ਰਿਤਸਰ ਦੀ ਸੰਗਤ ਵਲੋਂ ਦਸ਼ਮੇਸ਼ ਗੁਰੂ ਜੀ ਨੂੰ ਬੇਨਤੀ ਕੀਤੀ ਗਈ ਕਿ ਕੋਈ ਸਿਆਣਾ ਸਿਖ ਦਰਬਾਰ ਸਾਹਿਬ ਦੀ ਸੰਭਾਲ ਲਈ ਭੇਜਿਆ ਜਾਏ। ਹਰਿਜੀ ਦੇ ਦੇਹਾਂਤ ਤੋਂ ਕੋਈ ਤਿੰਨ ਕੁ ਸਾਲ ਮਗਰੋਂ ੧੭੫੬ ਬਿ: ਵਿਚ ਭਾਈ ਮਨੀ ਸਿੰਘ ਜੀ ਨੂੰ ਪੰਜ ਸਿਖ ਦੇ ਕੇ ਅੰਮ੍ਰਿਤਸਰ ਭੇਜਿਆ। ਇਹ ਉਹ ਸਮਾਂ ਸੀ ਜਦ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਿਆ ਤੇ ਮਸੰਦਾਂ ਦੀ ਸੰਸਥਾ ਨੂੰ ਖਤਮ ਕੀਤਾ।

ਮੀਣਿਆਂ ਦੀ ਸੰਪਰਦਾ ਵਿਚ ਹਰਿਜੀ ਦੇ ਪਿਛੋਂ ਚਤੁਰਭੁਜ ਤੇ ਇਕ ਦੋ ਹੋਰ ਲਿਖਾਰੀਆਂ ਦੇ ਨਾਮ ਹੀ ਮਿਲਦੇ ਹਨ। ਖਾਲਸੇ ਦੀ ਜਥੇਬੰਦੀ ਤੋਂ ਮਗਰੋਂ ਮੀਣਿਆਂ ਦਾ ਜ਼ੋਰ ਭੀ ਘਟ ਗਿਆ। ਨਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਕੁਝ ਸਮਕਾਲੀ ਸਿਖਾਂ ਵਲੋਂ ਲਿਖੇ ਗਏ ਰਹਿਤਨਾਮਿਆਂ ਵਿਚ ਇਹ ਆਦੇਸ਼ ਹੋਣ ਤੇ ਕਿ ਗੁਰੂ ਦੇ ਸਿਖਾਂ ਨੇ ਮੀਣਿਆਂ ਨਾਲ ਕਿਹੋ ਜਿਹਾ ਵਰਤਾਰਾ ਕਰਨਾ ਹੈ ਇਨ੍ਹਾਂ ਦੀ ਮਾਨਤਾ ਹੋਰ ਭੀ ਘਟ ਗਈ ਤੇ ਦਿਨੋ ਦਿਨ ਘਟਦੀ ਹੀ ਗਈ; ਪਰ ਗੁਰੂ ਘਰ ਦੀ ਅੰਸ਼ ਹੋਣ ਕਰਕੇ ਇਨ੍ਹਾਂ ਦੀ ਮਾਨਤਾ ਤੇ ਇਜ਼ਤ ਉੱਕੀ ਹੀ ਖ਼ਤਮ ਨਾ ਹੋਈ। ਨੌਵੇਂ ਗੁਰੂ ਜੀ ਦੀ ਸ਼ਹੀਦੀ ਨੇ ਤੇ ਫਿਰ ਦਸਵੇਂ ਗੁਰੂ ਜੀ ਵਲੋਂ ਸ਼ਖਸੀ ਗੁਰਿਆਈ ਦੀ ਪਰੰਪਰਾ ਖ਼ਤਮ ਕਰ ਦੇਣ ਕਰਕੇ ਮੀਣਿਆਂ ਦੇ ਹੌਸਲੇ ਨੀਵੇਂ ਕਰ ਦਿਤੇ। ਉਨ੍ਹਾਂ ਨੂੰ ਹੌਸਲਾ ਨਾ ਪਿਆ ਕਿ ਉਹ ਸਾਹਸ ਤੇ ਦਾਅਵੇ ਕਰਕੇ ਆਪਣੀ ਗੱਦੀ ਦੇ ਸੰਚਾ-ਲਕ ਬਣਦੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੇ ਬਾਅਦ ਵਿਚ ਚੂੰਕਿ ਸਿਖਾਂ ਲਈ ਇਕ ਇਮਤਿਹਾਨਾਂ ਦਾ ਸਮਾਂ ਸੀ ਇਸ ਲਈ ਵੀ ਇਸ ਗੱਦੀ ਦੇ ਦਾਅਵੇਦਾਰ ਹੌਸਲੇ ਨਾਲ ਅਗੇ ਨਾ ਆਏ ਕਿਉਂਕਿ ਜੇ ਉਸ ਔਖੇ ਸਮੇਂ ਕੋਈ 'ਗੁਰੂ' ਹੋਣ ਦਾ ਦਾਅਵਾ ਕਰਦਾ ਤਾਂ ਫਿਰ ਉਸ ਤੋਂ ਕੁਰਬਾਨੀ ਦੀ ਆਸ ਕੀਤੀ ਜਾਣੀ ਜ਼ਰੂਰੀ ਸੀ ਤੇ ਇਹ ਆਸ ਭੀ ਕਿ ਉਹ ਆਪਣੇ ਸਿਖ ਸੇਵਕਾਂ ਦੀ ਸਹੀ ਅਗਵਾਈ ਕਰਕੇ ਉਨ੍ਹਾਂ ਨੂੰ ਮੁਸੀਬਤਾਂ ਵਿਚੋਂ ਬਚਾਵੇ। ਇਸ ਲਈ ਮੀਣਿਆਂ ਦੀ ਗੱਦੀ ਕੇਂਦ੍ਰਿਤ ਨਾ ਰਹੀ ਤੇ ਅਗੇ ਜਾ ਕੇ ਵੰਡੀਦੀ ਗਈ ਤੇ ਇਨ੍ਹਾਂ ਦੀਆਂ ਅਗੇ ਕਈ ਸ਼ਾਖਾਂ ਹੋ ਗਈਆਂ ਤੇ ਨਿੱਕੀਆਂ ਨਿੱਕੀਆਂ ਗੱਦੀਆਂ ਬਣਦੀਆਂ ਗਈਆਂ ਜੋ ਕਿ ਇਸ ਲੇਖ ਤੋਂ ਅਾਏ ਪਹਿਲੇ ਲੇਖ ਵਿਚ ਦਿਤੇ ਅੰਤਲੇ ਕੁਝ ਹਵਾਲਿਆਂ ਤੋਂ ਸਪਸ਼ਟ ਹੈ।

# THE MIHARBAN JANAM-SAKHI

An examination of the *goṣṭ* form with special reference to *Pothī Harijī* and *Pothī Chatarbhuj* of the *Miharbān Janam-sākhī*.

W. H. McLeod

---

According to Santokh Singh's *Sūraj Prakāś* Bhāī Gurdās had a particularly unpleasant experience when he visited the village of Hehar. He had, Santokh Singh claims, been sent there by Gurū Arjan in order to convey assurances of affection to the Gurū's elder brother, Prithī Chand, and had received in return strongly worded insults.[1] The *Sūraj Prakāś* is not a very reliable source, but there can be no doubt concerning the warmth of Bhāī Gurdās's feelings towards Prithī Chand and his followers. To Bhāī Gurdās they were *mīṇas*, dissembling rogues who concealed evil intentions behind smooth words.[2] The name stuck and the followers of Prithī Chand came to be called the Mīṇa sect.

Prithī Chand died in 1619 and was succeeded as gurū of the sect by his son Manohar Dās, known to his followers and to Sikh tradition as Miharbān. According to Sikh tradition Miharbān continued his father's policy of hostility towards the legitimate line of Gurūs and as one expression of his opposition composed, with polemic intent, his own janam-sākhī of Gurū Nānak. Macauliffe refers to this janam-sākhī,[3] although in fact no such work was known to be extant in his time.[4] The tradition concerning a *Miharbān Janam-sākhī* was, however, a firm one, and Macauliffe and others of his period referred to its composition in categorical terms.[5]

It was not until 1940 that a portion of the missing *Miharbān Janam-sākhī* was eventually brought to light. A manuscript copy of the first half of the complete work was discovered in the possession of Giānī Bhagat Singh, Mahant of Madrasā Bangā at Damdamā Sāhib, Sabo kī Talvandī. This manuscript was procured by Khalsa College, Amritsar, through the efforts of Dr. Ganda Singh and the text has now been published in two volumes by the Sikh History Research

---

1 Loc cit. *rāsi* 3, *anṣū* 24-25. In Vir Singh's edition vol. vi, pp. 2002-11.

2 *Vārān Bhāī Gurdās*, 26 : 33, 36 : 1 ff.

3 M.A. Macauliffe, *The Sikh Religion*, vol. i, p. lxxx.

4 Gurmukh Singh, in his introduction to Macauliffe's edition of the *Hafizābād* janam-sākhī, lists all the janam-sākhīs known at the time (1885). There is no reference to the *Miharbān Janam-sākhī*.

5 Kahn Singh Nabha, *Guruśabad Ratanākar Mahān Koś*, 2nd ed., p. 726.

Department of the College [1]

The discovery and analysis of this substantial portion of the *Miharbān Janam-sākhī* has produced some significant modifications of the earlier tradition concerning the work. Indeed, two of the conclusions produced by the analysis require a transformation of the tradition rather than any mere modification. The first is that the work is not sectarian polemic, at least not as far as we are able to judge from the extant portion. The second is that the *Miharbān Janam-sakhī* is not strictly a janam-sākhī at all. It is the second of these conclusions which will be examined in this essay. By means of the examination we shall seek to delineate both the true nature of the work attributed to Miharbān and its value to the historian.

## The janam-sakhi form

In order to distinguish the so-called *Miharban Janam-sākhī* from the true janam-sākhī form we must first make clear the nature of the janam-sākhī. The composite term 'janam-sākhī' means literally 'birth-evidence' or, more loosely, 'evidences of a particular person's life'. The term is applied to several people (there are, for example, janam-sākhīs of Nāmdev and Kabīr), but it normally refers to accounts concerning Gurū Nānak. When we speak simply of "the janam-sakhīs" it is the janam-sākhīs of Gurū Nanak which we have in mind. There are many such works in existence, most of them belonging to either the *Purātan* group or the *Bāla* group.[2]

The term 'janam-sākhī' is accordingly used to describe a variety of literature relating to the first Gurū. The janam-sākhī must not, however, be understood as biography and it is altogether misleading to describe the janam-sakhīs as "biographies of Gurū Nānak". This is commonly assumed to be their function, but the assumption is mistaken. The janam-sakhīs are properly described not as biography but as hagiography. They are, in other words, traditional accounts which primarily relate not to the actual events of the Gurū's life but rather to the needs and understanding of the community in which they evolved.

## The gost form

For the purpose of this discussion, however, the distinction between biography

1 Dr. Ganda Singh has informed the writer that the manuscript was first brought to the notice of Bhai Jodh Singh, Principal of Khalsa College, by Giani Bishan Singh, the *granthī* of the College *gurdwārā* and a relative of Giani Bhagat Singh. Dr. Ganda Singh visited Damdama Sahib with Giani Bishan Singh from the 27th to the 29th of December, 1940, and the Giani returned a few days later to collect the manuscript. In 1961 Khalsa College acquired a second manuscript consisting of a large fragment of the first portion of the *Miharbān Janam-sākhī*. The two volumes have been published under the title *Janam-sakhī Srī Gurū Nānak Dev Jī (likhat Srī Miharbān Ji Sodhī)*.

2 For a description of these and other janam-sākhīs see W. H. McLeod, *Gurū Nānak and the Sikh Religion*, Oxford, 1968, pp. 8-33.

and hagiography is not important. The distinction which illuminates the difference between the standard janam-sākhī form and the *Miharban Janam-sākhī* concerns the intention of the various writers or compilers. The janam-sākhīs are concerned with 'events' relating to the life and travels of Gurū Nānak. These they relate in considerable detail, with a strong emphasis upon the wonder story and upon the consequent success of the Gurū's mission. There exists a relationship between this form and that of the *Miharbān Janam-sākhī*, but the differences are more significant than the similarities. In the second form the emphasis moves away from a concern for details of life and travels, and focuses instead upon the interpretation of the works of Gurū Nānak (on the *bāṇī* or *gurbāṇī*). It is, in other words, commentary rather than hagiography. This latter form is properly described as the *goṣṭ* form[1] and must be clearly distinguished from the true janam-sākhī.[2] In all its essentials it corresponds to the Persian *malfūẓāt*, the only significant difference being the language in which it is couched.

The distinction is not, of course, an absolute one. The *goṣṭ* form possesses hagiographic characteristics, and commentary is a feature of all janam-sākhīs. The shift in emphasis is, however, important. In the janam-sākhīs the emphasis is on the 'event', and commentary on the works of Gurū Nānak occupies a strictly subordinate position. The *goṣṭ* bears a superficial resemblance to the janam-sākhī, for it purports to record the individual discourses in their chronological order. In fact, however, 'event' and the setting of a discourse are of no significance except insofar as they help to explicate a passage from the *gurbāṇī* and so serve the primary exegetical purpose.

In such works the emphasis has moved away from the 'event' to the interpretation of scripture. The janam-sākhī form provides a convenient vehicle, but the intention is radically different from the impulse which produced the true janam-sākhī. Here the primary concern is no longer to relate a story concerning Gurū Nānak, but instead to clarify and impart meaning to his works. It is a different *genre*, distinct from the janam-sākhīs, and one which accordingly requires a different name.

## The relationship between the janam-sakhi and the gost

Having emphasised the difference between the janam-sākhī and the *goṣṭ* we must consider the nature of the relationship which connects them. This relationship becomes clear when the evolution of the two forms is examined, for between the two there is an obvious link. In a sense the *goṣṭ* form can be regarded as a later development in the evolution of the janam-sākhī form, although in making this statement we must be careful to relate the word 'later' to the evolutionary process, not to the passage of time. The true janam-sākhī form continued to find expression

1 *goṣṭ* (pl. *goṣṭān*), "discourse".
2 True in the sense of properly so-called.

long after the emergence of the *goṣṭ* form, and it must be emphasised that a work which happens to be cast in the latter form is not necessarily later in time than a janam-sākhī. The janam-sākhī has, in fact, continued up to the present day and many examples can be found in current oral and written traditions to show that it still possesses a considerable vitality.

The *goṣṭ* form represents a relatively sophisticated appropriation of an existing pattern to serve a different purpose. The existing janam-sākhī pattern of 'events' is appropriated in this manner to provide a framework within which the basic exegetical intention may be expressed. It provides, however, no more than a framework and from this point onwards the two forms diverge. The janam-sākhī continues to relate, in increasing detail, the 'life' of Gurū Nanak, whereas the *goṣṭ* form is used to communicate understanding of the scripture. The wonder story drops away, the usual setting is either the village of Kartārpur or "the court of God", and the substance of any particular discourse is almost always a *śabad* or *ślok* by Gurū Nānak together with an interpretative paraphrase.

These two related but contrasting forms can be traced through a variety of developments. The janam-sākhī emerges in its earliest known recorded form in the so-called B40 manuscript.[1] A rather more developed form is represented by the various *Purātan* janam-sākhīs and by portions of the manuscript versions of some *Bala* janam-sākhīs.[2] Later still we reach the *Gyān-ratanāvalī* (or, more accurately, those portions of existing texts which have not been imported from later *Bala* sources) and the two versions of the *Mahimā Prakāś*.[3] Next comes the *Nānak Prakāś* of Santokh Singh,[4] followed by the rapid expansion of the *Bālā* tradition during the last three decades of the nineteenth century.[5] Concurrent with this burst of *Bala* activity a number of more restrained works were being written and this leads to the latest development in the process, the modern 'biography'. The impulse has not yet spent itself and consequently we have not yet reached the end of this process.

This janam-sākhī development has constituted the dominant strand and in comparison with it the *goṣṭ* tradition has produced few works. By far the most

---

1 W.H. McLeod, op cit, pp. 17-18. We refer here to the form or structure of the janam-sākhī, not to the actual manuscript which is dated S. 1790 [A. D. 1733]. It should be noted that the earliest recorded forms were obviously preceded by a period of oral circulation.

2 The first *vār* of Bhāī Gurdās may also be classified in this category, although a case can be made for grouping it with the more rudimentary B40.

3 A good case can be made for classifying the two versions of the *Mahimā Prakāś* in an earlier category, in spite of the dates of their composition (A.D. 1741 and 1776).

4 The *Nānak Prakāś*, although not normally referred to as a janam-sākhī, is set firmly within the janam-sākhī tradition.

5 This expansion can be traced by comparing the various lithographed editions which were published during the period. The comparison can also be extended to the letterpress editions of the twentieth century, W. H. McLeod, op cit, pp. 22-23.

important is the voluminous *Miharbān Janam-Sākhī*. The title is, as we have already indicated, a misnomer, for the work falls primarily within the *goṣṭ* tradition. It is not at all together a misnomer, however, for the *Miharbān Janam-Sākhī* is not entirely uniform. A portion of it provides a distinct link with the dominant janam-sākhī form.

The *Miharbān Janam-Sākhī*, as we know it today, consists of three *pothīs*, or "volumes", entitled respectively *Pothī Sach-khand*, *Pothī Harijī* and *Pothī Chatarbhuj* From the colophone of *Pothī Sach-khand* we know that the complete work included three more *pothīs*, copies of which have not yet been traced.[1] Two of the three extant *pothīs*, namely *Pothī Harijī* and *Pothī Chatarbhuj* are well within the *goṣṭ* tradition and we can assume that the same must have applied to the three lost *pothīs*. *Pothī Sach-khand*, however, constitutes a bridge between the two forms, for it combines the distinctive narrative concern of the janam-sākhī with the exegetical intention of the *goṣṭ*. It provides a clear link between the two forms and such is a work of particular importance. The two successor *pothīs* take up the same task of interpretation, but concentrate on it almost exclusively, particularly in the case of *Pothī Chatarbhuj*. Occasional instances of the janam-sākhī pattern are to be found, but they are very rare.[2]

These two *pothīs* provide an impressive beginning, but relatively little follows. There exist a few works such as *Goṣṭān Miharvān Ji diān*[3] and *Goṣṭ Bābā Nanak Ji ki*,[4] but little else. The turmoil of the eighteenth century and the military triumphs of the early nineteenth century were evidently inimical to the production of such works and although they did not disappear completely[5] their circulation was obviously very restricted.[6] It is not until the late nineteenth century and the Singh Sabha reform

---

[1] *Mih JS* I. 519. In this and subsequent footnotes the abbreviations *Mih JS* I and *Mih JS* II are used to indicate the first and second volumes of the *Miharbān Janam-sakhī* published by the Sikh History Research Department of Khalsa College, Amritsar, under the title *Janam Sākhī Srī Gurū Nānak Dev Jī* (1962 and 1969). *Mih JS* I accordingly indicates the published edition of *Pothī Sach-khand*, and *Mih JS* II the published edition of *Pothī Harijī* and *Pothī Chatarbhuj*. For further details see W. H. Mc Leod, *op cit*, pp. 18-21.

[2] The most prominent examples are the testing of Bhai Lahinā (*Mih JS* II. 148—52) and the story of Mūlā Khatrī (*Mih JS* II. 163—4).

[3] *Mih JS* I, Introduction, p. vii, n. 1, and Introductory Essays, p. 36, n. 1.

[4] *Mih JS* I, Introductory Essays, p. 38. See also Ganda Singh, *Contemporary Sources of Sikh History*, Amritsar, 1938, p. 7.

[5] The principal extant manuscript of the *Miharbān Janam-sākhī* (the Damdamā Sāhib MS) was evidently copied in Samvat 1885 (A.D. 1828) and the scribe claims to have used another copy made in Samvat 1837 (A.D. 1780). *Mih JS* II. 357. See also *Mih JS* I. 519 and *Mih JS* II. 424.

[6] The fact that this form was associated with the name of Miharbān and the Mīnā sect may also have inhibited its usage.

movement that the same impulse re-emerges, this time in the distinctive form of the *ṭīkā* or *saṭīk* ('commentary').

This restricted production and usage does not, however, mean that the *goṣṭ* literature is of correspondingly limited value. On the contrary, its usefulness as source material for the historian is greater than that of the janam-sākhīs. The *goṣṭ* form provides nothing of any reliability or significance as far as the life of Gurū Nanak is concerned, [1] but we must remember that this is not the principal value of the janam-sākhīs for the historian. The principal value is in terms of their testimony to contemporary belief and practice, and in this respect the *goṣṭ* literature is of even greater importance than the janam-sākhīs. It provides deliberately coherent accounts of contemporary Sikh belief, it consciously takes up questions and needs of contemporary concern, and in its quest for meaningful illustrations it supplies more detail relating to contemporary life than can be found in the janam-sākhīs.

## The purpose and method of the gost from

*Pothī Chatarbhuj* begins with a clear statement of the basic purpose of the *Miharbān Janam-sakhī*.

"The works (*baṇī*) of Sri Gurū Bābā Nānak jī have been written (in) discourses together with meanings. The promise of God is that he who reads, hears, learns, sings, and absorbs into his mind the *baṇī* of Sri Gurū Nanak jī will attain salvation (*param-gati*)."[2] The reader's attention is at once directed to two things which the succeeding *goṣṭs* will lay before him. First, there is the *bāṇī* of Gurū Nanak, and secondly "discourses together with meanings." To these his attention is drawn for these, according to the commentator,[3] set forth the way of salvation. This way, as he elsewhere makes abundantly clear, lies along the path of *nām japaṇ*, or *nām simaran*, a repeating or holding in remembrance of the divine Name. At one point a certain Vaisnava is said to have approached Gurū Nānak with the simple question : "How does the soul obtain bliss ?"[4] The answer offered by the commentator is *Soraṭhi* II which includes in its refrain the line :

ਮਨ ਰੇ ਰਾਮ ਜਪਹੁ ਸੁਖੁ ਹੋਈ ॥[5]

To this he adds the paraphrase :

> If you seek eternal bliss then repeat the Name of God, for thus you shall obtaine ternal bliss.[6]

---

[1] *Pothī Sach-khand* is a partial exception, but only insofar as it combines the janam-sākhī approach with the *goṣṭ* method.

[2] *Mih JS* II. 358.

[3] In this essay the term 'Commentator' is used in the singular. This should not, however, suggest that the entire work is necessarily to be attributed to a single author. The basis may be a series of sermons originally delivered by Miharbān, but it seems highly unlikely that these discourses have not been augmented at many points.

[4] *Mih JS* II .401. [5] *Ādi Granth*, p. 599. [6] *Mih JS* II. 401.

This is the dominant theme running throughout the whole work, one which the commentator emphasises many times.

By the remembrance of the Name of God the sinner's condition is transformed.

The slave of Nanak (declares) : 'Without the Name of God none can attain salvation.'[1]

The communication of this conviction concerning the absolute primacy of the divine Name constitutes the purpose of the *Miharban Janam-sākhī*.[2] Knowledge and understanding of the divine Name are mediated to man through the Gurū, and the manner in which the purpose is fulfilled consists of quotation and interpretation of the works of Gurū Nānak. The *bāṇī* of Gurū Nānak accordingly provides the basis of the *goṣṭ* form and each individual discourse is built around a single *śabad* or *ślok* from the works of Gurū Nānak.[3] The source used by the commentator is the *Ādi Granth* and only occasional reference is made to oral traditions concerning the life of Gurū Nānak. 'Events' do occur, but these are normally devised by the commentator in order to provide a convenient setting for particular *śabads* or *śloks*. In some cases it is evident that the commentator had the *Ādi Granth* before him, in memory if not actually in fact, for the order of the *śabads* he chooses sometimes corresponds closely to the *Ādi Granth* order.

In most of the *goṣṭs* the pattern is uniform and consists of the following sequence. Gurū Nānak is seated in Kartarpur and is there approached by a visitor (or group of visitors). The visitor pays his respects and is greeted warmly. Normally an interval of time is allowed to pass and then the visitor says, "Gurū Bābā Nānak jī, I have a request. May I have permission to make it ?" Permission is granted and the visitor proceeds to put a question or series of questions. In reply Gurū Nānak gives utterance to the first stanza of a *śabad* and then provides an explanatory paraphrase in prose. Other stanzas are recited and expounded in the same manner, each in response to a question from the visitor, and thus a complete *śabad* is set forth with the commentator's interpretation (purporting, of course, to be the interpretation of Gurū Nānak himself). The visitor invariably falls at the Gurū's feet and becomes a Sikh (or a Nānak-panthī[4]). The *goṣṭ* concludes with a relevant *ślok* by the commentator and an ascription of praise to the Gurū.

In every *goṣṭ* of this kind the substance is provided by the scriptural quotation and its paraphrase. Every thing else is incidental, and indeed is normally fashioned out of the passage from *gurbāṇī* or the commentator's understanding of it. This invariably applies to the questions which are posed by the interlocutor and frequently it also determines the nature of the setting and of the chosen visitor. In cases where

---

[1]*Mih JS* II .444, *ślok*. [2]Cf also *Mih JS* I. 1. [3]In some cases a group of *śloks* are used.

[4]The two terms are used interchangeably.

the selected *śabad* or *ślok* does not suggest a setting the location will normally be either Kartarpur or 'the court of God'. When it does not indicate an appropriate audience the interlocutor will be one of a number of stock characters ('a Vaisnava', 'a pandit', *gobind lok*, *paramesur jī ke lok*, *giānī purukh*, etc.). In some cases the function is served by Gurū Aṅgad and in others by God.

An example of a setting suggested by the text of a *śabad* is *goṣṭ* 233. Gurū Nānak's *Soraṭhi* 7 begins with the line :

> Like a fish without water, so the *sākat* (follower of *māyā*) dies of thirst.[1]

This *śabad* is represented by the commentator as the Gurū's response to observing a fish jump from a river, writhe, and finally die.[2] Another example is provided by his treatment of *Dhanasarī Chhant* 1. The *śabad* begins :

> Shall I visit a *tīrath* ? The (true) *tīrath* is the divine Name.[3]

In this case the reader is presented with a party of landlords who are proceeding to the Ganges and who invite Gurū Nanak to accompany them.[4] *Gauṛī Bairāgaṇī* 17 begins :

> As a herdsman (watches over his) cows, so dost Thou care (for us).[5]

Predictably the setting is an occasion when Gurū Nānak happens to observe a cowherd grazing his cows.[6]

Normally these settings are well chosen, but occasionally the commentator's judgement lapses. The refrain of Gurū Nānak's *Sirī Ragu Aṣṭapadī* 5 reads :

> O woman ! What peace can there be for the one who lacks the (needed) virtue ?
>
> There is joy in meeting the Master for those who find peace in love of the True Word.[7]

The 'woman' referred to is the conventional symbol signifying the devotee who yearns for the divine Bridegroom. The commentator has, however, interpreted it literally and relates a complaint made by Gurū Nānak's wife. Her complaint, he tells us, was that she had known no peace while he was absent on his travels and that even after his return she still had not found peace. In such a setting the refrain reads

[1] *Ādi Granth*, p. 597 [2] *Mih JS* II, 370.

[3] *Ādi Granth*, p. 687. *tīrath* : place of pilgrimage where pilgrims bathe.

[4] *Mih JS* II ,406—7 [5] *Ādi Granth*, p. 228.

[6] *Mih JS* II,445. Cf also pp. 348, 391, 403, 518—9.

[7] *Ādi Granth*, p. 56.

ਚਰਨ ਗਹੇ[1] । ਏਸ ਕੇ ਮਨ ਕੀ ਗੰਢਿ ਟੂਟੈ, ਜੇ ਏਸ ਕੇ ਮਨ ਮਹਿ ਬੀਚਾਰੁ ਆਵੈ । ਏਸੁ ਕੀ ਪ੍ਰੀਤਿ ਪਿਰ ਤੇ ਟੂਟਿ ਗਈ, ਜਬ ਏਨਿ ਖਸਮ ਕਉ ਬੁਰਾ ਬੋਲਿਆ । ਦੁਰਮਤਿ ਕੇ ਅੰਗਿ ਕਰਿ ਕਰਿ ਏਹ ਖਸਮ ਛੋਡਿ ਦੀਨੀ । ਏਸ ਕੇ ਮਨ ਗੰਢਿ ਟੂਟੈ, ਜੇ ਏਸ ਕਉ ਗੁਰੂ ਕਾ ਬੀਚਾਰੁ ਆਵੈ । ਤਬ ਗੁਰੂ ਕੈ ਪ੍ਰਸਾਦਿ ਏਸ ਕਾ ਘਰੇ ਬੈਠੇ ਕਾ ਕਾਰਜੁ ਸਵਰਿ ਆਵੈ । ਜੇ ਏਹੁ ਸਚੁ ਬੋਲੈ, ਤਉ ਏਸ ਕਉ ਤੋਟਾ ਕਬਹੂ ਆਵੈ ਨਾਹੀ; ਜੇ ਮੋਟਾ ਠਾਕੁਰੁ ਸਿਮਰੈ'' ॥ ੨੮ ॥

ਅਬ ਠਠੇ ਕਾ ਅਛਰੁ ਚਲਿਆ :— ॥ ਪਉੜੀ ॥

ਠਾਕਹੁ[2] ਮਨੂਆ ਰਾਖਹੁ ਠਾਇ ॥ ਠਹਕਿ[3] ਮੁਈ ਅਵਗੁਣਿ ਪਛੁਤਾਇ ॥
ਠਾਕੁਰੁ[4] ਏਕੁ ਸਬਾਈ[5] ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥
ਪਰ ਘਰਿ ਜਾਤੀ[6] ਠਾਕਿ ਰਹਾਈ ॥ ਮਹਲਿ ਬੁਲਾਈ ਠਾਕ ਨ ਪਾਈ ॥
ਸਬਦਿ ਸਵਾਰੀ ਸਾਚਿ ਪਿਆਰੀ ॥ ਸਾਈ ਸੋਹਾਗਣਿ ਠਾਕੁਰਿ ਧਾਰੀ[7] ॥ ੨੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੰਡਿਤਾ ! ਤੂ ਏਸੁ ਠਠੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ, ਜਿ ਮਨ ਕਉ ਠਾਕਿ ਰਾਖੁ । ਮਾਇਆ ਸਾਥਿ ਧਾਵਿਣਿ ਥੀਂ ਤੂ, ਜਿਸਦਾ ਸਰਬ ਦਾ ਪੜਿਆ ਠਹਕਦਾਂ ਹੈ, ਸਿ ਆਵਾ ਗਵਣ ਮਹਿ ਪੜਿਆ ਭਰਮਹਿ ਗਾ । ਏਸੁ ਵਖਤ ਕਉ ਪਛੁਤਾਵਹਿ ਗਾ । ਤੂ ਏਸੁ ਮਨ ਕਉ ਸਮਝਾਇ, ਜਿ ਬਿਨਾ ਠਾਕੁਰ ਥੀਂ ਹੋਰੁਸ ਠਉਰ ਜਾਤਾ ਹੈ, ਸੁ ਝੂਠਾ ਹੈ । ਬਿਨਾ ਠਾਕੁਰੁ ਅਵਰ ਜਿ ਸੁਖ ਹੈ, ਮਨ ਕਿ ਵਿਖੇ ਲੇ ਆਵਤਾ ਹੈ; ਅਰੁ ਬਿਨਾ ਸ੍ਰੀ ਠਾਕੁਰ ਜੀ ਕਿਛੁ ਅਵਰੁ ਸਿਮਰਤਾ ਹੈ, ਸੁ ਜਿਉ ਦੁਹਚਾਰਨੀ ਇਸਤ੍ਰੀ ਪਰ ਪੁਰਖਨ ਸਿਉ ਜਹਾ ਕਹਾ ਪਕੜੀਤੀ ਸੋਭਾ ਨਾਹੀ ਪਾਵਤੀ; ਤਿਉ ਏਸੁ ਕਉ ਬਿਨਾ ਠਾਕੁਰ ਕੇ ਨਾਮ ਸਿਮਰਨ ਥੀ; ਐਸੀ ਸੋਭਾ ਹੋਇਗੀ । ਅਰੁ ਜੇ ਇਬ ਠਾਕੁਰ ਕਉ ਸਿਮਰੈਗਾ, ਤਉ ਜਿਉ ਜਨੇਤ ਬਿਆਹਣੇ ਕਉ ਚੜਿਆ ਸੋਭਾਮਾਨੁ ਹੋਇ ਸੋਭਾ ਪਾਵਤਾ ਹੈ, ਤਿਉਂ ਏਹੁ ਦਰਗਹ ਮਾਹਿ ਸੋਭਾਮਾਨੁ ਹੋਇਗਾ । ਜੇ ਸਤਿਗੁਰੂ ਕੇ ਸਬਦ ਸਾਥਿ ਰਚੈਗਾ, ਤਬ ਏਸ ਕਉ ਪਰਮੇਸੁਰੁ ਮਿਲੈਗਾ । ਜਿਸ ਕਉ ਸ੍ਰੀ ਠਾਕੁਰੁ ਜੀ ਦੇਆ ਕਰੈਗਾ, ਸੋਈ ਮਿਲੈਗੀ; ਸੋਈ ਸੋਭਾ ਪਾਵੈਗੀ, ਸੋਈ ਸੁਹਾਗਣਿ ਹੋਇਗੀ'' ॥ ੨੯ ॥

ਅਬ ਡਡੇ ਕਾ ਅਛਰੁ ਚਲਿਆ :— ॥ ਪਉੜੀ ॥

ਡੋਲਤ ਡੋਲਤ ਹੇ ਸਖੀ ਫਾਟੇ ਚੀਰ[8] ਸੀਗਾਰ ॥
ਡਾਹਪਣਿ[9] ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ[10] ॥
ਡਰਪਿ[11] ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥
ਡਰੁ[12] ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣ ॥
ਡੂਗਰਿ[13] ਵਾਸੁ ਤਿਖਾ[14] ਘਣੀ[15] ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ[16] ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥
ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥ ੩੦ ॥

---

[1]ਪਕੜੇ । [2]ਰੋਕ । [3]ਦੁਨੀਆ ਆਪਸ ਵਿਚ ਟਕਰਾ ਟਕਰਾ ਮਰ ਗਈ । [4]ਮਾਲਕ । [5]ਸਾਰੇ ਲੋਕ, ਉਸਦੀਆਂ ਇਸਤ੍ਰੀਆਂ ਵਤ ਹਨ । [6]ਜਾਂਦੀ । [7]ਆਸਰੇ ਸਹਿਤ ਕੀਤੀ । [8]ਕਪੜੇ । [9]ਈਰਖਾ, ਸਾੜੇ ਵਿਚ । [10]ਡਾਰਾਂ, ਸਮੂਹ । [11]ਦੁਨੀਆਂ ਦੇ ਡਰ ਕਰ ਕੇ । [12]ਰੋਕ ਦਿਤਾਂ । [13]ਪਰਬਤ (ਹਉਮੈਂ ਰੂਪ) । [14]ਤ੍ਰਿਸ਼ਨਾ । [15]ਬਹੁਤਾ । [16]ਦੂਰ ਕੀਤੀ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨ ਰੇ ਪੰਡਿਤਾ ! ਤੂ ਏਸੁ ਛਛੇ ਕੇ ਅਛਰ ਕਉ ਇਉ ਬੂਝੁ, ਜਿ ਜਿਤਨਾ ਏਹੁ ਠਾਕੁਰ ਜੀ ਕਰੁ ਛੋਡਿ ਕਰਿ, ਅਰੁ ਆਨ ਠਉਰ ਕਉ ਡੋਲਤਾ ਹੈ, ਏਤਨਾ ਇਸ ਕਉ ਕਉ ਦੋਖੁ ਹੈ। ਜਿ ਕਿਛੁ ਕਰਮ ਧਰਮ ਕਰਤਾ ਹੈ, ਏਤਨੇ ਸਾਰੇ ਅਨਰਥ ਹੋਤੇ ਹੈਂ। ਏਸ ਕੇ ਕਰਮ, ਧਰਮ, ਦਾਨ, ਇਸਨਾਨ ਤਉ ਬਾਚੀਅਹਿ[1], ਜਬ ਆਨ ਡੋਲੈ ਨਾਹੀ ॥ ਜਬ ਏਹੁ ਡੋਲੈ, ਤਬ ਏਸ ਕੇ ਸਗਲੇ ਕਰਮ ਧਰਮ ਜਾਹਿ। ਜਿਤਨਾ ਏਹੁ ਡਹਕਤਾ ਹੈ, ਅਰੁ ਡੋਲਤਾ ਹੈ, ਏਤਨਾ ਏਸੁ ਕੋ ਜੀਅ ਕਉ ਸੁਖ ਨਾਹੀ। ਪਰਮੇਸੁਰ ਕਾ ਡਰੁ ਨਾਹੀ ਕਰਤਾ, ਅਰੁ ਸੰਸਾਰ ਕੇ ਭਰਮ ਕਾ ਡਰੁ ਕੀਆ ਹੈ। ਏਸੁ ਦੇਖਿ ਕਰਿ ਕਰਿ, ਏਸੁ ਕੀ ਡਾਰ ਬਿਨਸਿ ਗਈ। ਧਰਮ, ਦੈਆ, ਸਤ, ਸੰਤੋਖ ਕੀ। ਏਹੁ ਜਿ ਆਪਣੇ ਅੰਤਹਕਰਣਿ ਪਰਮੇਸੁਰ ਕਾ ਭਉ ਕਰੇ, ਅੰਤਹਕਰਨਿ ਡਰੇ, ਤਬ ਏਸ ਕੇ ਸਿਰ ਊਪਰਿ ਜੁ ਇਸ ਕਾ ਧਣੀ ਹੈ; ਸੁ ਜਾਣਤਾ ਹੈ; ਜਿ ਏਹੁ ਮੇਰਾ ਹੈ। ਏਹੁ ਜੀਉ ਮੇਰੇ ਭੈ ਮਹਿ ਰਹਤਾ ਹੈ। ਤਬ ਉਸ ਕੇ ਸਿਰ ਊਪਰਿ ਥੀ ਸਾਰਾ ਭਉ ਭਾਗਿ ਗੋਆ, ਜਮ ਕਾ, ਅਰੁ ਭਰਮ ਕਾ। ਤਬ ਏਹੁ ਨਿਰਭੈ ਹੋਇਆ। ਸੁ ਕਿਤੁ ਅੰਗਿ ਕਰਿ ਕਰਿ, ਜਿ ਪਰਮੇਸੁਰ ਕਾ ਨਾਮੁ ਸਿਮਰਿਆ ਤਿਸ ਤੇ ਜਾਇ ਕਰਿ ਨਿਰਭਉ ਹੋਇਆ। ਅਰੁ ਜੀ ਮੇਰਾ ਜਿ ਹੈ, ਸਿ ਮਹਾ ਡੂਗਰਾਂ ਵਿਚਿ, ਮਹਾ ਥਲਾਂ ਵਿਚਿ, ਵਾਸਾ ਹੈ, ਜਹਾ ਪਾਣੀ ਪਾਈਤਾ ਨਾਹੀ। ਅਰੁ ਮੇਰੇ ਅੰਤਰਿ ਤ੍ਰਿਖਾ ਜਿ ਹੈ, ਸਿ ਬਹੁਤੁ ਹੈ। ਮੈ ਜਿ ਜੀਵਾ ਸੁ ਕਿਤੁ ਸੰਤੋਖ ਕਰਿ ਕਰਿ ਜੀਵਾ। ਜਾਂ ਦੇਖਾ ਤਾਂ ਜਿਸਿ ਜਲ ਕੀ ਤ੍ਰਿਖਾ ਥੀ, ਸਿ ਜਲੁ ਮੇਰੇ ਹੀ ਸਾਥਿ ਹੈ। ਸਾ ਵਸਤੁ ਕਵਨੁ ਥੀ ? ਜਿਸ ਤੇ ਤ੍ਰਿਖਾ ਨਿਵਰੀ। ਸੁ ਗੁਰੂ ਕਾ ਸਬਦੁ। ਜਬ ਸਬਦੁ ਪੀਆ, ਤਬ ਤ੍ਰਿਖਾ ਨਿਵਰਿ ਗਈ। ਜਬ ਤੇ ਅੰਮ੍ਰਿਤੁ ਨਾਮੁ ਪਰਮੇਸੁਰ ਕਾ ਪੀਆ, ਤਬ ਤੇ ਭਰਪੂਰਿ ਹੋਇ ਰਹਿਆ। ਇਸਿ ਵਸਤੂ ਕਉ ਤੇ ਸਭ ਕੋਈ ਮਾਂਗਤਾ ਹੈ। ਪਣੁ ਜਿਸ ਕਉ ਸ੍ਰੀ ਠਾਕੁਰ ਜੀ ਭਾਵੈ, ਤਿਸ ਕਉ ਦੇਇ; ਅਰੁ ਤਿਸ ਹੀ ਕੀ ਤ੍ਰਿਖਾ ਨਿਵਰੈ। ਜਿਸ ਕਉ ਆਪਿ ਆਪਨੀ ਕਿਰਪਾ ਕਰਿ ਕਰਿ ਦੇਇ" ॥ ੩੦ ॥

ਅਬ ਢਢੇ ਕਾ ਅਛਰੁ ਚਲਿਆ :— ॥ ਪਉੜੀ ॥

ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ[2] ॥
ਭਾਰੇ ਢਹਤੇ ਢਹਿ[3] ਪਏ ਹਉਲੇ ਨਿਕਸੇ[4] ਪਾਰਿ ॥
ਅਮਰ ਅਜਾਚੀ[5] ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥
ਤਿਨ ਕੀ ਧੂੜਿ ਅਘੁਲੀਐ[6] ਸੰਗਤਿ ਮੇਲਿ ਮਿਲਾਉ ॥
ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥
ਜਿਨਿ ਨਾਮੁ ਦੀਆ ਤਿਸੁ ਸੇਵਸਾ[7] ਤਿਸੁ ਬਲਿਹਾਰੈ ਜਾਉ ॥
ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥
ਗੁਰਪਰਸਾਦੀ[8] ਤਿਸੁ ਸੰਮ੍ਲਾ[9] ਤਾ ਤਨਿ ਦੂਖੁ ਨ ਹੋਇ ॥ ੩੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਪੰਡਿਤ ! ਤੂ ਇਸਿ ਢਢੇ ਕੇ ਅਛਰੁ ਕਉ ਇਉ ਕਰਿ ਕਰਿ ਬੂਝੁ, ਜਿ ਢਢੇ ਢੰਢੋਲਿ ਸਾਰਾ ਜਗਤੁ ਮੈ ਦੇਖਿਆ ਹੈ। ਮਕਾ ਮਦੀਨਾ, ਅਰੁ ਅਠਿ ਸਠਿ ਤੀਰਥ ਢੂਢਿ ਦੇਖੇ ਹੈਂ। ਸੁ ਢੂਢਤੇ ਢੂਢਤੇ ਤਨੁ ਸਰੀਰੁ ਭੀ ਟੂਟਿ ਗੋਆ ਹੈ; ਢਹਿ ਢੇਰੀ ਹੂਏ। ਈਹਾ ਮੁਝ ਕਉ ਕਰਾਰੁ ਨਾਹੀ ਪੜਤਾ। ਜਿਨਾ ਪਾਪਾ ਕੇ ਭਾਰੇ ਬਧੇ ਥੇ, ਤੇ ਸਭੇ ਹੀ ਢਹਿ ਪੜੇ। ਜਿਨਹੁ ਭਾਰੇ ਬਾਧੇ ਥੇ, ਤੇ ਡੂਬੇ, ਸਭੇ ਢਹਿ ਪੜੇ, ਅਰੁ ਜਿ ਹੌਉਲੇ ਥੇ, ਸੇ ਪਾਰਿ ਉਤਰਿ

---

[1]ਵੇਖਣਾ, ਪੜ੍ਹਨਾ। [2]ਕਿਨਾਰੇ ਤੇ। [3]ਪਾਪਾਂ ਨਾਲ ਭਾਰੇ। [4]ਨਿਕਲੇ। [5]ਜਿਸ ਦਾ ਅੰਦਾਜ਼ਾ ਨਾ ਲਾਇਆ ਜਾ ਸਕੇ। [6]ਛੁਟੀਦਾ ਹੈ। [7]ਸੇਵਾਂਗਾ। [8]ਗੁਰੂ ਦੀ ਕਿਰਪਾ ਦੁਆਰਾ। [9]ਯਾਦ ਕਰਾਂ।

ਪਰੇ। ਜਿਨਹੁ ਹਰਿ ਅਰਾਧਿਆ ਸੇ ਅਮਰ ਭਏ, ਅਜਾਚੀ ਹੂਏ; ਤਿਨ੍ਹ ਕੇ ਮੈ ਸਦਾ ਸਰਬਦਾ ਬਲਿਹਾਰੇ ਜਾਉ। ਉਨ੍ ਕੀ ਜੇ ਧੂੜਿ ਪਰਾਪਤਿ ਹੋਇ, ਤਉ ਉਸਿ ਧੂੜਿ ਕੇ ਪਰਸਾਦਿ ਜੀਉ ਜਮ ਤੇ ਛੁਟਿਆ ਜਾਇ। ਜੇ ਸਾਧ ਕੀ ਸੰਗਤਿ ਸਿਉ ਮਿਲੀਏ, ਤਉ ਪਰਮੇਸੁਰ ਕਉ ਮਿਲੀਏ। ਇਸਿ ਬਾਤ ਮਹਿ ਸੰਦੇਹੁ ਨਾਹੀ। ਜਬ ਇਸ ਕਉ ਗੁਰੂ ਮਿਲੈ, ਅਰੁ ਏਹੁ ਗੁਰੂ ਕਉ ਮਨੁ ਦੇਇ ਮਿਲੇ, ਤਬ ਇਸ ਕਉ ਨਿਰਮਲ ਨਾਮੁ ਗੁਰੂ ਬਤਾਇ ਸਮਝਾਇ ਮਿਲਾਇ ਦੇਇ। ਰੇ ਭਾਈ ਲੋਗਹੁ! ਜਿਸਕੇ ਪ੍ਰਸਾਦਿ ਨਾਮੁ ਸਿਮਰੀਏ, ਉਸ ਉਪਰਹੁ ਸਦਾ ਸਰਬ ਦਾ ਬਲਿਹਾਰੈ ਜਾਈਐ; ਅਰੁ ਉਸ ਕੀ ਸੇਵਾ ਕੀਜੀਐ, ਜਿਸ ਕੇ ਪ੍ਰਸਾਦਿ ਨਾਮੁ ਸਿਮਰੀਏ। ਜਿਨਿ ਜੀਅ ਪੈਦਾ ਕੀਏ ਹੈਂ, ਸੋਈ ਲੈ ਜਾਇਗਾ। ਉਸ ਬਿਨਾ ਹੋਰੁ ਕੋਈ ਨਾਹੀ ਨ ਰਖਣ ਹਾਰਾ, ਨਾ ਮਾਰਨ ਹਾਰਾ। ਜਿ ਕਿਛੁ ਕਰੇ, ਸੁ ਉਹੀ ਪਰਮੇਸੁਰੁ। ਗੁਰ ਕੇ ਪ੍ਰਸਾਦਿ, ਓਹੀ ਸਿਮਰੀਏ; ਤਬ ਏਸ ਕਉ ਦੁਖ ਕੋਈ ਪ੍ਰਾਪਤਿ ਨ ਹੋਇ। ਸਦਾ ਸਰਬਦਾ ਏਹੁ ਸੁਖੀ ਹੋਇੰ" ॥ ੩੧ ॥

ਅਬ ਨਾਨੇ ਕਾ ਅਛਰੁ ਚਲਿਆ :– ॥ ਪਉੜੀ ॥

ਨਾਕੋ ਮੇਰਾ ਕਿਸੁ ਗਹੀਣਾ[1] ਕੋ ਹੋਆ ਨਾ ਹੋਗੁ ॥
ਆਵਣਿ ਜਾਣਿ ਵਿਗੁਚੀਐ[2] ਦੁਬਿਧਾ[3] ਵਿਆਪੈ ਰੋਗੁ ॥
ਨਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥
ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ[4] ਅੰਤਿ ॥
ਗਣਤ[5] ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥
ਅਗਿਆਨੀ ਮਤਿ ਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥
ਤੂਟੀ[6] ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥
ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ ॥ ੩੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਹੇ ਪੰਡਿਤ! ਤੂ ਏਸੁ ਨਾਨੇ ਕੇ ਅਛਰ ਕਉ ਏਉ ਕਰਿ ਕਰਿ ਬੂਝੁ, ਜਿ ਨਾ ਬੀਰਾਣਾ[8] ਕੋਈ ਮੇਰਾ ਹੈ, ਨਾ ਹੀ ਨਾ ਹੰਉ ਕਿਸੀ ਕਾ ਹਉ। ਕਿਸ ਕਉ ਪਕੜਿ ਕਰਿ ਗਹਿ ਬਹਉ; ਜਿ ਏਹੁ ਮੇਰਾ ਹੈ, ਅਰੁ ਹੰਉ ਏਸ ਕਾ ਹਉਂ। ਨਾ ਕੋਈ ਕਿਸੀ ਕਾ ਹੋਇਆ ਹੈ, ਨ ਹੋਇਗਾ। ਏਹੁ ਜਿ ਦੁਬਿਧਾ ਨੇ ਮਾਰਿਆ ਹੈ, ਸੁ ਚਉਰਾਸੀਹ ਲਖ ਜੀਆ ਕੀ ਜੂਨਿ ਮਹਿ ਆਵੰਤਾ ਜਾਤਾ ਖਰਾਬੁ ਹੋਇਗਾ ਨਾਮ ਵਿਹੂਣਾ। ਮਾਨੁਖੁ ਇਉ ਗਿਰਿ ਜਾਇਗਾ ਜਿਉ ਕਲਰ ਕੀ ਖਾਧੀ ਕੰਧ ਗਿਰਿ ਪੜਤੀ ਹੈ; ਤਿਉ ਏਹੁ ਜੀਉ, ਬਿਨਾ ਪਰਮੇਸੁਰ ਕੇ ਨਾਮ ਰਤ ਹੋਏ ਰਸਾਤਲ ਜਾਇਗਾ। ਏਹੁ ਜਿ ਮਾਨੁਖ ਕਿਛੁ ਗਣਤੀ ਕੀਆ ਚਾਹੇ, ਸੁ ਓਹੁ ਗਣਤੀ ਪਾਇਆ ਨਾਹੀ ਜਾਤਾ, ਕਿਉ ਜਿ ਓਹੁ ਅਗਣਤ ਹੈ। ਏਹੁ ਜੀਉ, ਜਿ ਬਿਨਾ ਗੁਰੂ ਤੇ ਗਿਆਨੀ ਕਹਾਵਤਾ ਹੈ, ਸੁ ਮਤਿ ਹੀਣੁ ਹੈ। ਗੁਰੂ ਬਿਨਾ ਗਿਆਨੁ ਨਾਹੀ ਹੋਤਾ। ਜਿਉ ਰਬਾਬੁ ਤਾਰ ਬਿਨਾ ਨਾਹੀ ਬਾਜਤਾ, ਤਿਉ ਗੁਰੂ ਬਿਨਾ ਗਿਆਨੁ ਨਾਹੀ ਚਲਤਾ। ਏਹੁ ਜੀਉ ਪਰਮੇਸੁਰ ਥੀ ਵਿਛੁੜਿਆ ਹੈ; ਹੰਉਮੈ ਕੇ ਰੋਗਿ, ਮਾਇਆ ਕੇ ਵਿਜੋਗਿ ਕਰਿ ਕਰਿ। ਏਹੁ ਮਨੁ ਪਰਮੇਸੁਰ ਤੇ ਵਿਛੁੜਿਆ ਹੈ, ਕਿਤੇ ਸੰਜੋਗਿ ਕਰਿ ਕਰਿ ਜੇ ਆਪੇ ਮੇਲੇਗਾ; ਤਬ ਹੀ ਏਹੁ ਜੀਉ ਮਿਲੇਗਾ।" ਬੋਲਹੁ ਭਾਈ ਵਾਹਗੁਰੂ ॥ ੩੨ ॥

---

[1]ਖਰੜੇ ਵਿਚ 'ਗਹਾਣਾ' ਕਿਸ ਨੂੰ ਪਕੜਾਂ? ਕਿਸ ਦੇ ਲੜ ਲੱਗਾਂ? [2]ਖਰਾਬ ਹੋਈਦਾ ਹੈ।
[3]ਦੁਚਿਤੇ ਪਨ ਵਿਚ। [4]ਨਰਕਾਂ ਵਿਚ। [5]ਗਿਣਤੀ ਦੇ ਅਖਰਾਂ ਨਾਲ ਬਿਆਨ ਕਰਦਾ ਹੈ।
[6]ਖਰੜੇ ਵਿਚ 'ਟੂਟੀ' ਹੈ। [7]ਦੋ ਢੁਕਾ ਕੇ, ਮੌਕਾ ਬਣਾ ਕੇ। [8]ਬੀਰ, ਵੀਰ।

ਅਬ ਤਤੇ ਕਾ ਅਛਰੁ ਚਲਿਆ :— ॥ ਪਉੜੀ ॥

ਤਰਵਰੁ[1] ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥
ਤਤੁ ਚੁਗਹਿ ਮਿਲਿ ਏਕਸੇ ਤਿਨ੍ ਕਉ ਫਾਸ ਨ ਰੰਚ ॥
ਉਡਹਿ ਤ ਬੇਗੁਲ[2] ਬੇਗੁਲ ਤਾਕਹਿ[3] ਚੋਗ ਘਣੀ ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ[4] ਮਣੀ[5] ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ[6] ॥
ਗੁਰਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥
ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥ ੩੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੰਡ੍ਹਿਤਾ ! ਤੂ ਏਸੁ ਤਤੇ ਕੇ ਅਛਰੁ ਕਉ ਏਉ ਕਰਿ ਕਰਿ ਬੂਝੁ, ਜਿ ਤਰਵਰੁ ਜਿ ਹੈ, ਸਿ ਕਾਇਆਂ ਹੈ ਦੇਹੀ। ਤਿਸ ਮਹਿ ਪੰਖੀ ਮਨੁ ਹੈ। ਤਿਸਿ ਤਰਵਰ, ਅਰੁ ਮਨੁ ਕੇ ਵਿਖੇ ਪੰਚ ਪੰਖੀ ਹੈਂ। ਏਈ ਜੁ ਪੰਚ ਭੂਤ ਆਤਮਾ ਹੈ, ਇਨਹੁ ਪੰਚਹੁ ਪੰਖੀਅਹੁ ਕੀ ਚੋਗ ਕਿਆ ਹੈ ? ਇਨ ਕੀ ਚੋਗ ਤਤੁ ਵਸਤੁ ਪਰਮੇਸੁਰ ਕਾ ਨਾਮੁ ਹੈ। ਤਿਨ੍ ਕੀ ਫਾਸੀ ਕਿਆ ਹੈ ? ਏਕ ਏਹ ਜਿ, ਰੰਚਕ ਮਾਇਆ ਹੈ, ਸੁ ਏਹਾ ਇਨ ਕੀ ਫਾਸੀ ਹੈ। ਏਹ ਜਦਿ ਉਡਤੇ ਹੈਂ, ਤਬ ਆਪੋ ਆਪਣੇ ਉਡਤੇ ਹੈਂ। ਅਰੁ ਰਹਤੇ ਏਕ ਠਉਰ ਹੈਂ। ਉਨ ਕੀ ਚੋਗਿ ਜਿ ਹੈ, ਸੁ ਪਰਮੇਸੁਰ ਬਹੁਤੁ ਕਰਿ ਪਾਈ ਹੈ। ਜਦਿ ਅਉਧ ਆਈ, ਤਬ ਮਨੁ ਜਿ ਪੰਖ ਥਾ, ਸੁ ਇਨ੍ਹਾ ਪੰਚਾਂ ਪੰਖੀਆਂ ਕੇ ਸਾਥ ਤੇ ਟੂਟਾ, ਜੁਦਾ ਭੈਆ, ਪੰਖ ਇਸ ਕੇ ਟੂਟੇ, ਫਾਹੀ ਇਸ ਕੇ ਪਗ ਪੜੀ, ਜਮ ਜੰਦਾਰਿ ਆਇ ਘੇਰਿਆ, ਅਉਗਣ ਜਿ ਕੀਏ ਥੇ ਸੁ ਤਿਨ੍ ਕੀ ਭੀੜ ਆਇ ਬਣੀ। ਉਹਾ ਸੇਈ ਛੂਟੇ ਜਿਨ੍ਹਾ ਸਚੁ ਨਾਮੁ ਪਰਮੇਸੁਰ ਕਾ ਅਰਾਧਿਆ ਥਾ। ਸਚੁ ਘਰਿ ਰਹੇ ਥੇ, ਤੇਈ ਛੂਟੇ। ਅਵਰਹੁ ਕੰਉ ਲਾਗੀ ਮਾਰ ਪੜਨੇ। ਤਹਾ ਤਬ ਹੀ ਛੂਟੀਐ, ਜੇ ਆਪਿ ਮਿਹਰਬਾਨੁ ਹੋਇ ਕੈ ਛੁਡਾਵੈ। ਓਹੁ ਜਿ ਹੈ ਸਿ ਵਡਾ ਸਾਹਿਬੁ ਧਣੀ ਹੈ। ਜਉ ਉਹੁ ਦੈਆਲੁ ਹੋਇ, ਤਉ ਹੀ ਛੂਟੀਐ। ਨਾ ਤਰ ਅਉਗਣਾ ਕੇ ਕੀਏ ਕਉਂ, ਸਜਾਇ ਏਸ ਕਉ ਬਹੁਤੁ ਹੋਇਗੀ। ਉਹਾ ਜਿ ਕੋਈ ਛੂਟੇ ਸੁ ਗੁਰੂ ਕੇ ਪ੍ਰਸਾਦਿ ਛੂਟੇ। ਜਿਸ ਕਉ ਆਪਿ ਕਿਰਪਾ ਕਰੇ। ਉਸਹੀ ਕਰਤੇ ਪੁਰਖ ਕੇ ਹਾਥਿ ਵਡਿਆਈਆ ਹੈਂ। ਜਿਸ ਕੰਉ ਕਿਰਪਾਲੁ ਹੋਇ, ਤਿਸ ਕਉ ਦੇਇ। ਇਸ ਕੇ ਹਾਥਿ ਕਿਛੁ ਨਾਹੀ। ਓਹੁ ਵਡਾ ਸਾਹਿਬੁ ਗਰੀਬ ਨਿਵਾਜੁ ਹੈ। ਜੇ ਉਸਿ ਭਾਵੈ ਤਉ ਪਥਰ ਕਉ ਭੀ ਤਾਰੇ" ॥ ੩੩ ॥

ਅਬ ਥਥੇ ਕਾ ਅਛਰੁ ਆਇਆ :— ॥ ਪਉੜੀ ॥

ਥਰ ਥਰ ਕੰਪੈ[7] ਜੀਅੜਾ ਥਾਨ ਵਿਹੂਣਾ ਹੋਇ ॥
ਥਾਨਿ[8] ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥
ਥਿਰੁ[9] ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ[10] ਆਧਾਰੁ[11] ॥
ਸਰਬੇ ਥਾਨ[12] ਥਨੰਤਰੀ ਤੂ ਦਾਤਾ[13] ਦਾਤਾਰੁ ॥
ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥

---

[1]ਸਰੀਰ ਰੁੱਖ ਹੈ। [2]ਕਾਹਲੀ ਕਾਹਲੀ, ਤੇਜ਼ ਚਾਲ। [3]ਖਰੜੇ ਵਿਚ 'ਤਿਨ੍ ਕਉ' ਹੈ। [4]ਬਖਸ਼ਿਸ਼। [5]ਰਤਨ। [6]ਮਾਲਕ। [7]ਕੰਬਦਾ ਹੈ। [8]ਥਾਂ ਵਾਲਾ। [9]ਕਾਇਮ ਰਹਿਣ ਵਾਲਾ, ਸਦੀਵੀ ਹਸਤੀ। [10]ਖਰੜੇ ਵਿਚ 'ਨਿਧਰਿਆ' ਹੈ, ਨਿਆਸਰਿਆਂ। [11]ਆਸਰਾ। [12]ਥਾਵਾਂ ਵਿਚ ਤੇ ਥਾਵਾਂ ਦੇ ਵਿਚਕਾਰ। [13]ਖਰੜੇ ਵਿਚ 'ਕਰਤਾ' ਹੈ।

ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥
ਅਣ ਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥ ੩੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਸੁਆਮੀ ਪੰਡਿਤਾ ! ਤੂ ਜਿ ਅਵਰ ਚਿਤਵਣੀ ਅਛਰਾਂ ਕੀ ਚਿਤਵਤਾ ਹੈ, ਸੁ ਇਸਿ ਅਛਰ ਕੀ ਚਿਤਵਣੀ ਤੂ ਇਉ ਚਿਤਵਿ, ਜਿ ਥਰ ਥਰ ਏਹੁ ਜੀਉ ਕੰਪਤਾ ਹੈ, ਜਬ ਥਿਤਿ ਵਿਹੂਣਾ ਹੋਤਾ ਹੈ। ਥਿਤਿ ਵਿਹੂਣਾ, ਏਸ ਕਉ ਟਿਕਾਉ ਨਾਹੀ। ਜੇ ਇਸ ਕੀ ਥਿਤਿ ਐਸੀ ਹੋਇ, ਜਿ ਜਹਾ ਕਹਾ ਪਰਮੇਸੁਰੁ ਹੀ ਬੂਝੈ, ਤਬ ਏਸ ਕਾ ਕਾਰਜੁ ਵਿਗੜੈ ਕੋਈ ਨਾਹੀ। ਸਰਬ ਕਾਰਜ ਇਸ ਕੇ ਸਿਧਿ ਹੋਹਿ ਇਸਿ ਜੁਗ ਮਹਿ। ਈਹਾਂ ਊਹਾਂ ਥਿਰੁ ਏਕੁ ਨਰਾਇਣੁ ਹੈ; ਥਿਰੁ ਗੁਰੂ ਹੈ; ਥਿਰ ਉਸ ਕੀ ਸਿਫਤਿ ਹੈ। ਅਰੁ ਜੁ ਉਸ ਕੀ ਸਿਫਤਿ ਕਰਤੇ ਹੈਂ; ਸੇ ਭੀ ਥਿਰੁ ਹੈਂ, ਅਵਰੁ ਕੋਈ ਥਿਰੁ ਨਾਹੀ। ਸੁਰਿ ਨਰ ਜਿਤਨੇ ਹੈਂ; ਅਰੁ ਨਾਥ ਜਿਤਨੇ ਹੈਂ; ਤਿਤਨਿਅਹੁ ਕਾ ਨਾਥੁ ਤੂ ਹੈ। ਜਿਸ ਕਾ ਕੋਈ ਨਾਹੀ ਥਾਉ, ਤਿਸੁ ਕਾ ਤੂ ਹੈ। ਥਾਨ ਥਨੰਤਰਿ ਵਣ ਤ੍ਰਿਣ ਤ੍ਰਿਭਵਣਿ ਤੂਹੀ ਹੈਂ। ਅਰੁ ਸਭਨਾਂ ਜੀਆ ਕਾ ਦਾਤਾਰੁ ਭੀ ਤੂਹੀ ਹੈਂ। ਅਵਰੁ ਕੋਈ ਨਾਹੀ। ਜਹਾ ਦੇਖਤਾ ਹੌਂ ਤਹਾ ਤੂਹੀ ਹੈ। ਏ ਪਰਵਰਦਗਾਰ ! ਮੈਂ ਤੇਰਾ ਅੰਤੁ ਨਾਹੀ ਪਾਇ ਸਕਿਆ। ਜਿਵ ਜਾਣਹਿ ਤਿਵ ਮੇਰੀ ਲਜਾ ਰਖੁ ਜੀ। ਤੇਰਾ ਅੰਤ ਨਾਹੀ ਪਾਇਆ ਜਾਤਾ। ਗੁਰੂ ਕੇ ਸਬਦਿ ਕਰਿ ਕਰਿ ਕੋਈ ਤੇਰੀ ਸਿਫਤਿ ਕਰੈ, ਤਉ ਕਰੈ। ਏਵ ਤੇਰੀ ਸਿਫਤਿ ਕਾ ਬੀਚਾਰੁ ਨਾਹੀ ਕੀਆ ਜਾਤਾ। ਓਹੁ ਜਿ ਸਾਹਿਬੁ ਹੈ, ਸਿ ਕੈਸਾ ਦਾਤਾ ਹੈ ? ਜਿ ਕੋਈ ਜੀਉ ਹੈ, ਸੁ ਸਭਨਾ ਕਉ ਅਣ ਮੰਗਿਆ ਹੀ ਦਾਨੁ ਦੇਤਾ ਹੈ। ਐਸਾ ਅਗਮ ਅਗਾਧਿ ਦਾਤਾ ਹੈ" ॥ ੩੪ ॥

ਅਬ ਦਦੇ ਕਾ ਬੀਚਾਰੁ ਚਲਿਆ :— ॥ ਪਉੜੀ ॥

ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣ[1] ਹਾਰੁ ॥
ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ[2] ॥
ਦਾਨਾ[3] ਤੂ ਬੀਨਾ[4] ਤੁਹੀ ਦਾਨਾ ਕੈ ਸਿਰਿ ਦਾਨੁ ॥
ਦਾਲਦ ਭੰਜਨ[5] ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥ ੩੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੰਡਿਤਾ ! ਤੂ ਏਸੁ ਦਦੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ, ਜਿ ਏ ਪਰਮੇਸੁਰ ਦਾਤਾ ਜਿ ਹੈ, ਸੁ ਤੂਹੈ ਹੈਂ। ਦੈਆਲੁ ਜਿ ਹੈਂ ਸੁ ਤੂਹੇ ਹੈਂ। ਦੈਆ ਕਰਿ ਕਰਿ ਦੇ ਦੇ ਵੇਖਦਾ ਹੈਂ। ਜੇ ਤੂ ਆਪਣੀ ਦੈਆ ਕਰਿ ਕਰਿ ਮੇਲਿ ਲੈਹਿ, ਤਾਹੀਂ ਕੋਈ ਮਿਲੈ ਜੀ। ਤੂਹੀ ਮਾਰਣਹਾਰੁ, ਤੂਹੀ ਜੀਵਾਵਣ ਹਾਰੁ, ਤੂਹੀ ਦਾਨਾ, ਤੂਹੀ ਬੀਨਾ, ਸਿਰਿ ਦਾਤਿਆਂ ਕੇ ਦਾਤਾ ਤੂਹੀ। ਅਰੁ ਦਾਲਦੁ ਭੰਜਨ ਭੀ ਤੂ; ਦੁਖ ਦਲਨੁ ਭੀ ਤੂ ਜੀ। ਗੁਰੂ ਕੇ ਪ੍ਰਸਾਦਿ ਜਿਸ ਕਉ ਤੂ ਦੇਹਿ ਤਿਸ ਹੀ ਕਉ ਗਿਆਨੁ, ਤਿਸ ਹੀ ਕਉ ਧਿਆਨੁ।"

ਅਬ ਧਧੇ ਕਾ ਅਛਰ ਚਲਿਆ ;— ॥ ਪਉੜੀ ॥

ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥
ਧਨੁ[6] ਵਿਰਲੀ ਸਚੁ ਸੰਚਿਆ[7] ਨਿਰਮਲੁ ਨਾਮੁ ਪਿਆਰਿ ॥

---

[1]ਖਰੜੇ ਵਿਚ 'ਵੇਖਣਹਾਰ' ਸੰਭਾਲਨਾ ਕਰਨ ਵਾਲਾ। [2]ਖਰੜੇ ਵਿਚ 'ਉਸਰਣਹਾਰੁ' ਹੈ। [3]ਜਾਨਣ ਵਾਲਾ। [4]ਵੇਖਣ ਵਾਲਾ। [5]ਕੰਗਾਲਤਾ ਦੇ ਤੋੜਨ ਵਾਲਾ। [6]ਖਰੜੇ ਵਿਚ 'ਵਿਰਲੇ' ਹੈ। [7]ਇੱਕਠਾ ਕੀਤਾ, ਜੋੜਿਆ।

ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥
ਮਨੁ ਦੀਜੈ[1] ਸਿਰੁ ਸਉਪੀਐ[2] ਭੀ ਕਰਤੇ ਕੀ ਟੇਕ ॥
ਧੰਧਾ ਧਾਵਤੁ ਰਹਿ ਗਏ[3] ਮਨ ਮਹਿ ਸਬਦੁ ਅਨੰਦੁ ॥
ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥
ਬਨੁ ਬਨੁ ਫਿਰਤੀ ਢੂਢਤੀ ਬਸਤੁ[4] ਰਹੀ ਘਰਿ ਬਾਰਿ ॥
ਸਤਿਗੁਰ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ[5] ॥ ੩੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਿਆ ਹੈ ਜਿ, "ਹੇ ਸੁਆਮੀ ਪੰਡਿਤਾ ਜੀ ! ਤੂ ਇਸਿ ਧਧੇ ਕੇ ਅਛਰ ਕੰਉ ਇਉ ਕਰਿ ਕਰਿ ਬੂਝੁ, ਜਿ ਰੇ ਪ੍ਰਾਨੀ ਗਵਾਰ ! ਤੂ ਜਿ ਇਸਿ ਧਨ ਗਏ ਕਉ ਝੁਰਤਾ ਹੈ, ਸਿ ਕਿਉ ਝੁਰਤਾ ਹੈ ? ਏਹੁ ਧਨੁ ਭੀ ਪਰਮੇਸੁਰ ਕਾ ਹੈ; ਅਰ ਜੀਉ ਭੀ ਪਰਮੇਸੁਰ ਕਾ ਹੈ। ਧਨੁ ਜਿ ਕੀਆ ਹੈ, ਸਿ ਆਪ ਥੀ ਨਾਹੀ ਕੀਆ। ਅਰੁ ਜੀਉ ਭੀ ਤੈ ਆਪ ਥੀ ਨਾਹੀ ਕੀਆ। ਜਿਸ ਕਾ ਜੀਉ, ਤਿਸ ਕਾ ਧਨੁ। ਏਹੁ ਜਿ ਮਾਇਆ ਧਨੁ ਹੈ, ਸੁ ਤੇਰੇ ਕਾਮਿ ਨਾਹੀ ਆਵਤਾ, ਤਿਸ ਕਉ ਤੂ ਝੁਰਤਾ ਹੈ। ਅਰੁ ਜਿ ਧਨੁ ਤੇਰੇ ਜੀਅ ਕੇ ਕਾਮਿ ਹੈ, ਤਿਸ ਕਉ ਤੂ ਝੁਰਤਾ ਨਾਹੀ। ਸੁ ਕਿਆ ਧਨੁ ਹੈ ? ਜਿ ਸਚੁ ਬੋਲਣਾ, ਧਰਮੁ ਕਰਣਾ, ਨਾਮੁ ਸਿਮਰਨਾ, ਏਹੁ ਧਨੁ ਤੇਰੇ ਕਾਮਿ ਹੈ। ਤੈਂ ਥੀਂ ਜਿ ਏਹੁ ਧਨੁ ਗੈਆ, ਏ ਲੋਭੀ ਪਾਪੀ ਮੂੜ ਜੀਵ ! ਤੂ ਇਸਿ ਧਨ ਕਉ ਝੂਰਿ। ਇਸੁ ਕਾਇਆ ਅਰੁ ਮਾਇਆ ਕਉ ਕਿਉ ਝੁਰਤਾ ਹੈ ? ਰੇ ਅਜਾਨ ! ਤੂ ਏਸੁ ਧਨ ਕਉ ਲੇਹਿ। ਬੋਲਹੁ ਵਾਹੁਗੁਰੂ। ਧਨੁ ਗਇਆ ਤਉ ਜਾਉ, ਜੇ ਪਰਮੇਸੁਰ ਕੀ ਪ੍ਰੀਤਿ ਨ ਜਾਈ। ਮਨੁ ਪਰਮੇਸੁਰ ਕਉ ਦੇਹਿ; ਸਿਰੁ ਸੰਤਨ ਕੇ ਆਗੇ ਰਾਖੁ; ਕਰਤੇ ਕੀ ਟੇਕ ਊਪਰਿ ਹੋਇ ਰਹੁ। ਧੰਧੇ ਜਿ ਧਾਵਤਾ ਹੈ, ਏਹੁ ਮਨੁ ਦਹਦਿਸਿ ਕਉ[4], ਸੁ ਰਹਿ ਜਾਇ। ਜੇ ਗੁਰੂ ਕਾ ਸਬਦੁ ਇਸ ਮਨ ਮਹਿ ਹਿਤਾਵੈ[5]। ਤਬ ਏਸ ਕੇ ਜਿ ਵੈਰੀ ਥੇ, ਸਿ ਉਲਟਿ ਕੇ ਏਈ ਏਸ ਕੇ ਮਿਤ੍ਰ ਭਏ; ਜਾ ਏਸ ਕੰਉ ਗੁਰ ਗੋਬਿੰਦੁ ਮਿਲਿਆ। ਏਸ ਕੀ ਜਿ ਵਸਤੁ ਪਰਮੇਸੁਰੁ ਥਾ, ਸੁ ਏਸੁ ਕੇ ਘਰ ਮਹਿ ਥਾ। ਅਰੁ ਏਹੁ ਭਰਮਤਾ ਉਦਿਆਨ[7] ਮਹਿ ਢੂਢਤਾ ਫਿਰਿਆ, ਬਸਤੁ ਨਾਲੇ ਥੀ, ਪਰੁ ਨ ਪਾਈ। ਜਾ ਏਸ ਕਉ ਪੂਰਾ ਸਤਿਗੁਰੂ ਮਿਲਿਆ, ਤਬ ਇਸ ਕਉ ਘਰ ਹੀ ਮਹਿ ਵਸਤੁ ਦਿਖਾਇ ਦੀਨੀ। ਏਸ ਕਾ ਜੰਮਣ ਰਹਿ ਗਇਆ" ॥ ੩੬ ॥

ਅਬ ਨੰਨੇ ਕਾ ਅਛਰੁ ਚਲਿਆ :— ॥ ਪਉੜੀ ॥

ਨਾਨਾ[8] ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ ॥
ਨਾ ਤਿਸੁ ਏਹੁ[9] ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥
ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥
ਵਿਣੁ[10] ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ[11] ॥
ਥਾਕਿ ਰਹੀ ਕਿਵ ਅਪੜਾ[12] ਹਾਥ ਨਹੀ ਨ ਪਾਰੁ ॥
ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥
ਨਾਨਕ ਪ੍ਰਿਉ[13] ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ[14] ॥ ੩੭ ॥

---

[1]ਖਰੜੇ ਵਿਚ "ਦੀਆ" ਹੈ। [2]ਖਰੜੇ ਵਿਚ ਸਉਂਪਿਆ ਹੈ। [3]ਖਰੜੇ ਵਿਚ "ਗੈਆ" ਹੈ। [4]ਵਸਤ। [5]ਦੂਰ ਕਰਕੇ। [6]ਪਿਆਰ ਕਰਨਾ। [7]ਜੰਗਲ। [8]ਖਰੜੇ ਵਿਚ ਇਥੇ 'ਕਰਮ' ਅਤੇ 'ਗੁਰ' ਸ਼ਬਦ ਵਰਤੇ ਹਨ। [9]ਇਹ ਲੋਕ (ਦੁਨੀਆਂ)। [10]ਖਰੜੇ ਵਿਚ 'ਬਿਨੁ' ਹੈ। [11]ਖਰੜੇ ਵਿਚ 'ਅਪਮਾਨ' ਹੈ। [12]ਖਰੜੇ ਵਿਚ 'ਅੰਬੜਾ' ਹੈ। [13]ਹੇ ਪਿਆਰੇ ! ਹੇ ਪਿਆਰੇ !! ਦੀ ਪੁਕਾਰ। [14]ਖਰੜੇ ਵਿਚ 'ਪਿਆਰ' ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਸੁਆਮੀ ਜੀ ! ਏਸੁ ਨੰਨੇ ਕੇ ਅਛਰ ਕਉ ਤੂ ਏਉ ਕਰਿ ਕਰਿ ਬੂਝੁ, ਜਿ ਨਿੰਦ ਕਰਮ, ਜਿ ਤੂ ਬਹੁਤੁ ਬਹੁਤੁ ਕਰਤਾ ਹੈ, ਬਿਨਾ ਸਿਮਰਨ ਤੇ, ਬਿਨਾ ਪਰਮੇਸੁਰ ਕੀ ਭਗਤਿ ਤੇ, ਬਿਨਾ ਗੁਰੂ ਮਿਲੇ ਤੇ, ਅਵਰ ਕਰਮ ਸਭਿ ਬਾਦਿ ਹੈ ॥ ਬਿਨਾ ਗੁਰ ਉਪਦੇਸ ਤੇ, ਬਿਨਾ ਭਗਤਿ ਤੇ, ਏਸ ਕਉ ਜਮੁ ਲੇ ਜਾਇਗਾ, ਛੋਡੇਗਾ ਨਾਹੀ । ਭਾਵੇਂ ਤੈਸੇ ਅਵਰ ਕਰਮ ਕਰੇ, ਜਿਨ੍ਹਾ ਪਰਮੇਸੁਰੁ ਨਾਹੀ ਸਿਮਰਿਆ, ਤਿਨ੍ਹਾ ਕਉ ਨਾ ਏਹੁ ਲੋਕੁ, ਨਾ ਓਹੁ ਪਰਲੋਕੁ ਹੈ । ਆਵਾ ਗਵਣ ਜੂਨੀ ਮਹਿ ਫੇਰੀਐਂਗੇ । ਕਵਣ ਜੀਅ ਜੂਨੀ ਮਹਿ ਫੇਰੀਅਹਿਗੇ ? ਜਿਨ੍ਹਾ ਨ ਗਿਆਨੁ ਕੀਆ, ਨ ਧਿਆਨੁ ਲਾਇ ਕਰਿ ਪਰਮੇਸੁਰ ਕਾ ਨਾਮੁ ਸੁਣਿਆ, ਨਾ ਧਰਮ ਕਾ ਪਗੁ[1] ਰਖਿਆ । ਬਿਨਾ ਪਰਮੇਸੁਰ ਕੇ ਨਾਮ ਸਿਮਰੇ ਏਹੁ ਨਿਰਭਉ ਨਾਹੀ ਹੋਤਾ । ਬਿਨਾ ਸਤਿਗੁਰੂ ਇਸ ਕਾ ਅਭਿਮਾਨੁ ਗੁਮਾਨੁ ਜਾਤਾ ਨਾਹੀ, ਸਭਿ ਥਕਿ ਪੜੇ ਹੈ, ਪਰਮੇਸੁਰ ਕਾ ਪਾਰੁ ਕਿਸੀ ਪਾਇ ਨਾ ਸਕਿਆ, ਸਭ ਬੀਚਾਰਿ ਰਹੇ । ਐਸਾ ਕੋ ਨਾਹੀ ਜਿਸ ਪਹਿ ਪੁਕਾਰ ਕਰੀ, ਜਿ ਮੇਰੇ ਤਾਈ ਪਰਮੇਸੁਰੁ ਮਿਲਾਇ ਦੇਇ । ਪਰੁ ਰੇ ਜੀਅ ! ਤੂ ਪੜਿਆ ਉਸਹੀ ਕਾ ਨਾਮ ਬਬੀਹੇ ਕੀ ਬੂੰਦ ਕੀ ਨਿਆਈ ਤੂ ਪ੍ਰੀਉ ਪ੍ਰੀਉ ਪੁਕਾਰਿ । ਤੇਰੇ ਤਾਈ ਆਪੇ ਹੀ ਪਰਮੇਸੁਰੁ ਮਿਲਾਇ ਲੇਇਗਾ" ॥ ੩੭ ॥

ਅਬ ਪਪੇ ਕਾ ਅਛਰੁ ਚਲਿਆ :— ॥ ਪਉੜੀ ॥

ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਸਾਰਾ[2] ॥
ਪਰਹਰਿ[3] ਪਾਪੁ ਪਛਾਣੈ ਆਪੁ ॥
ਨਾ ਤਿਸੁ ਸੋਗੁ ਵਿਜੋਗੁ ਸੰਤਾਪੁ[4] ॥
ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈਕਾਲੁ[5] ॥
ਮਨੁ ਜੰਜਾਲੀ ਵੇੜਿਆ[6] ਭੀ ਜੰਜਾਲਾ ਮਾਹਿ ॥
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ[7] ਪਚਾਹਿ ॥ ੩੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੰਡਿਤਾ ! ਏਸੁ ਪਪੇ ਕੇ ਅਛਰ ਕਉ ਤੂ ਈਉ ਬੂਝੁ, ਜਿ ਪਾਪੁ ਜੋ ਹੈ ਸੋ ਖਰਾ ਬੁਰਾ ਹੈ । ਪਾਪੁ ਜਿ ਹੈ, ਸੁ ਪਾਪੀਆ ਹੀ ਕਉ ਪਿਆਰਾ ਹੈ । ਰੇ ਮਨ ! ਧਰਮ ਬਿਨਾ ਛੁਟਕਾਰਾ ਨਾਹੀ; ਤੂ ਪਾਪੁ ਨਾ ਕਰਿ । ਰੇ ਪਾਪੀ ! ਤੂ ਏਹੁ ਪਾਪ ਕਾ ਪਸਾਰਾ ਛੋਡਿ ਰੇ ! ਜਿ ਕੋਈ ਆਪਣਾ ਆਪੁ ਪਛਾਣੈਗਾ, ਸੋਈ ਪਰਮੇਸੁਰ ਕਉ ਪਾਵੇਗਾ । ਤਿਸ ਕਉ ਨਾ ਸੋਗੁ, ਨਾ ਪਾਪੁ, ਕਿਛੁ ਨਾ ਵਿਆਪੇਗਾ । ਕਿਸੁ ਸੰਜੋਗਿ ਏਹੁ ਨਰਕਿ ਪੜੈ ਨਾਹੀ ? ਅਰੁ ਕਿਸੁ ਸੰਜਮ ਤੇ ਏਹੁ ਜਮ ਕਾਲ ਤੇ ਬਾਚੀਐ ? ਅਰੁ ਆਵਣ ਜਾਣ ਤੇ ਏਹੁ ਕਿਉ ਕਰਿ ਰਹੈ ? ਏਸ ਕਉ ਝੂਠ ਤਉ ਖਾਇ ਚਲਿਆ ਹੈ ਪਰੁ ਏਹੁ ਜਿ ਇਸਿ ਪਾਪ ਤੇ ਬੰਚੀਐ, ਸਿ ਕਿਉ ਕਰਿ ਬੰਚੀਐ । ਏਹੁ ਜਿ ਜੀਉ ਹੈ, ਸੁ ਪਾਪੀਂ ਵੇੜਿ ਲੀਆ ਹੈ । ਏਨਾ ਪਾਪਾਂ ਵੇਕਾਰਾ ਤੇ ਤਾਂ ਹੀ ਬਾਚੀਐ, ਜਾ ਪਰਮੇਸੁਰ ਕਾ ਨਾਮ ਸਮਾਲੀਏ, ਤਾਹੀ ਛੂਟੈ, ਨਾ ਤਰ ਰੇ ! ਨ ਛੂਟੈਗਾ" ॥ ੩੯ ॥

---

[1]ਮਾਰਗ । [2]ਖਰੜੇ ਵਿਚ "ਪਰ ਹਰਿ ਪਾਪੀ ਪਾਪ ਪਸਾਰਾ" ਤੇ "ਪਹਿਲਾ ਪ੍ਰਾਨੀ ਪਛਾਨੈ ਆਪ" ਹੈ, ਵਿਹਾਰ ਦਾ ਖਿਲਾਰਾ । [3]ਛਡਣਾ । [4]ਅੰਦਰ ਦਾ ਦੁਖ । [5]ਖੈ (ਨਾਸ) ਕਰਨ ਵਾਲਾ । [6]ਘੇਰਿਆ ਹੋਇਆ । [7] ਲਦੇ ਸੜਦੇ ਹਨ ।

ਅਬ ਫਫੇ ਕਾ ਅਛਰੁ ਆਇਆ :— ॥ ਪਉੜੀ ॥

ਫਿਰਿ ਫਿਰਿ ਫਾਹੀ ਫਾਸੈ ਕਊਆ[1] ॥ ਫਿਰਿ ਪਛੁਤਾਨਾ ਅਬ ਕਿਆ ਹੂਆ ॥
ਫਾਥਾ ਚੋਗ ਚੁਗੈ ਨਹੀ ਬੂਝੈ ॥ ਸਤਗੁਰੁ ਮਿਲੈ ਤ ਆਖੀ[2] ਸੂਝੈ ॥
ਜਿਉ ਮਛੁਲੀ ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥ ਇਕ ਰੰਗਿ[3] ਰਚੈ ਰਹੈ ਲਿਵਲਾਇ ॥
ਇਵ ਛੂਟੈ ਫਿਰਿ ਫਾਸ ਨ ਪਾਇ ॥ ੩੯ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੰਡਿਤਾ ! ਤੂ ਏਸੁ ਫਫੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ, ਜਿ ਏਹੁ ਜਿ ਫਿਰਿ ਫਿਰਿ ਫਾਹੀ ਫਾਸਤਾ ਹੈ, ਜਾ ਏਸ ਕਉ ਕਊਏ ਕੀ ਮਤਿ ਹੈ, ਸੁ ਫਿਰਿ ਏਸ ਕੋ ਪਛੁਤਾਵਣਾ ਹੈ। ਪਰੁ ਫਿਰਿ ਪਛੁਤਾਏ ਕਿਆ ਹੋਇਗਾ, ਜਾ ਇਬ[4] ਇਨਿ ਕਾਗ ਮਤਿ ਛੋਡੀਆ ਨਾਹੀ। ਏਹੁ ਜਿ ਮਾਨੁਖੁ ਹੈ, ਸੁ ਜਮ ਕੀ ਫਾਹੀ ਫਾਥਾ ਚੋਗ ਚੁਗਤਾ ਹੈ। ਪਰੁ ਸਮਝਤਾ ਨਾਹੀ, ਜਿ ਮੈ ਜਮ ਕੀ ਫਾਸੀ ਵਿਚਿ ਹਾਂ ॥ ਜਬ ਏਸ ਕਉ ਪੂਰਾ ਸਤਿਗੁਰੂ ਮਿਲੈ, ਤਬ ਏਸ ਕਉ ਅਖੀਂ ਦਿਖਾਇ ਦੇਇ, ਤਬ ਜਾਇ ਏਹੁ ਸਮਝੈ। ਜਿਉ ਮਛੁਲੀ ਜਾਲੀ ਜਾਲ ਮਹਿ ਫਾਸਤੀ ਹੈ, ਅਰੁ ਨਿਕਸਣੁ ਨਾਹੀ ਪਾਵਤੀ, ਤਿਉ ਏਹ ਮਾਨੁਖੁ ਮਾਇਆ ਕੇ ਜੰਜਾਲ ਮਹਿ ਫਾਸਿਆ ਹੈ; ਨਿਕਸਣੁ ਨਾਹੀ ਪਾਵਤਾ। ਏਹੁ ਜਿ ਜਮ ਕੇ ਜਾਲ ਤੇ ਨਿਕਸੈ; ਸੁ ਕਿਉ ਕਰਿ ਨਿਕਸੈ। ਬਿਨਾ ਸਤਿਗੁਰੂ ਦਾਤੇ ਏਸ ਕਉ ਮੁਕਤਿ ਨਾਹੀ। ਅਉਰੁ ਕੋਈ ਇਸ ਕਉ ਮੁਕਤਿ ਨਾਹੀ ਕਰਿ ਸਕਤਾ, ਬਿਨਾ ਸਤਿਗੁਰੂ ਥੀ। ਨਾ ਏਸ ਕਉ ਗੁਰੂ ਪੂਰਾ ਮਿਲੈ, ਨਾ ਮੁਕਤਾ ਹੋਇ। ਏਹੁ ਜਿ ਫਿਰਿ ਫਿਰਿ ਜਨਮਤਾ ਮਰਤਾਂ ਹੈ, ਸੁ ਕਿਉ ਕਰਿ ਬੰਚੀਐ ? ਜਬ ਏਹੁ ਗੁਰਮੁਖਿ ਹੋਇ ਕੇ ਸਚੁ ਕਮਾਵੈ, ਅਰੁ ਇਕਤੁ ਰੰਗਿ ਰਹੈ, ਪਰਮੇਸੁਰ ਕੇ ਨਾਮ ਸਾਥਿ, ਤਬ ਏਸ ਕਉ ਫੇਰਿ ਫਾਹੀ ਜਮ ਕੀ ਨ ਪੜੈ, ਮੁਕਤਾ ਹੋਇ ॥ ਬੋਲਹੁ ਵਾਹਗੁਰੂ" ॥ ੩੯ ॥

ਅਬ ਬਬੇ ਕਾ ਅਛਰੁ ਆਇਆ :— ॥ ਪਉੜੀ ॥

ਬੀਰਾ[5] ਬੀਰਾ ਕਰਿ ਰਹੀ ਬੀਰ ਭਏ ਬੈਰਾਇ[6] ॥
ਬੀਰ ਚਲੇ ਘਰਿ ਆਪਣੈ ਬਹਿਣ[7] ਬਿਰਹਿ ਜਲ ਜਾਇ ॥
ਬਾਬੁਲ[8] ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ[9] ॥
ਜੇ ਲੋੜਹਿ ਵਰੁ ਕਾਮਣੀ[10] ਸਤਿਗੁਰੁ ਸੇਵਹਿ ਤੇਹਿ[11] ॥
ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉ[12] ਬੀਚਾਰਸੀ[13] ਜੇ ਕੋ ਗੁਰਮੁਖਿ[14] ਹੋਇ ॥
ਏਹ ਬਾਣੀ ਮਹਾ ਪੁਰਖ ਕੀ ਨਿਜ[15] ਘਰਿ ਵਾਸਾ ਹੋਇ ॥ ੪੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਆਮੀ ਪੰਡਿਤਾ ਜੀ ! ਤੂ ਏਸੁ ਬਬੇ ਕੇ ਅਛਰ ਕਉ ਇਉ ਬੂਝੁ।

---

[1]ਕਾਂ ਵਰਗੀ ਮਾੜੀ ਬਿਰਤੀ ਵਾਲਾ ਜੀਵ। [2]ਅੱਖਾਂ ਨਾਲ। [3]ਇਕ ਹਰੀ ਦੇ ਪ੍ਰੇਮ ਵਿਚ, ਖਰੜੇ ਵਿਚ ਇਕ ਵਾਧੂ ਤੁਕ ਇਉਂ ਦਿੱਤੀ ਹੈ, 'ਗੁਰਮੁਖ ਹੋਇ ਤਾ ਸਚ ਕਮਾਇ।'
[4]ਅਬ, ਹੁਣ। [5]ਹੇ ਵੀਰ। [6]ਵੈਰੀ, ਓਪਰੇ। [7]ਭੈਣ (ਦੇਹੀ ਰੂਪ)। [8]ਬਾਪ, ਪਿਤਾ ਭਾਵ ਵਾਹਿਗੁਰੂ। [9]ਪਿਆਰ। [10]ਜੀਵ ਰੂਪੀ ਇਸਤ੍ਰੀ। [11]ਤਿਸ ਲਈ। [12]ਕੋਈ ਵਿਰਲਾ ਹੀ। [13]ਵੀਚਾਰ ਕਰਦਾ ਹੈ। [14]ਗੁਰੂ ਦਾ ਅਨੁਸਾਰੀ। [15]ਆਪਣੇ ਅਸਲੀ ਘਰ, ਵਾਹਿਗੁਰੂ ਦੀ ਹਜ਼ੂਰੀ ਵਿਚ।

ਜਿ ਬੀਰਾ ਬੀਰਾ ਜਿਨ ਕੇ ਤਾਈ ਏਹੁ ਕਹਤਾ ਹੈ, ਸੋਈ ਇਸ ਕੇ ਬੈਰੀ ਭਏ। ਜਿਨਾ ਬੀਰਾਂ ਕਉ ਏਹੁ ਸਦਾ ਸਰਬ ਦਾ ਰਖਿਆ ਚਾਹਤਾ ਥਾ, ਸੇ ਧੋਲੇ[1] । ਤਿਨ੍ ਕੇ ਬਿਰਹਿ ਇਸ ਕਾ ਸੁਖੁ ਹਿਰਤੁ[2] ਹੋਇ ਗਇਆ। ਆਂਦੇਸੇ[3] ਮਹਿ ਰਾਜੁ ਭੀ ਕਿਸੀ ਕਾਮਿ ਨਾਹੀ। ਅਰੁ ਬਾਬਲੁ ਜੋ ਏਹ ਸੰਸਾਰੁ ਹੈ, ਤਿਸ ਕੀ ਸੰਤਤਿ[4] ਏਹੁ ਜੀਉ ਹੈ, ਏਸ ਕਉ ਬਲੁ ਨੌਆ ਜੋਬਨੁ ਹੈ, ਆਧਨੁ[5] ਹੈ, ਤਿਸਿ ਨਏ ਜੋਬਨ ਅਰੁ ਧਨ ਕਾ ਨੇਹੁ ਹੈ। ਜੇ ਤੂ ਸੰਸਾਰ ਮਹਿ ਪਰਮੇਸੁਰੁ ਪਾਇਆ ਚਾਹੈ, ਤਾਂ, ਜੋ ਸਭਨਾ ਕਾ ਖਸਮੁ ਹੈ ਸਤਿਗੁਰੂ, ਤਾ ਤੂ ਤਿਸ ਕਉ ਸੇਵਿ, ਜੁ ਤੁਝ ਕਉ ਪਰਮੇਸੁਰੁ ਮਿਲਾਇ ਦੇਇ। ਇਸਿ ਬਾਤ ਕਉ ਕੋਈ ਵਿਰਲਾ ਜਾਨਤਾ ਹੈ, ਇਸਿ ਬਿਧਿ[6] ਕਉ। ਸੁ ਇਸਿ ਬਿਧਿ ਗੁਰੂ ਜੀ ਕੀ ਜੁ ਕੋਈ ਖੋਜ ਕਰਤਾ ਹੈ, ਸੋਈ ਪਰਮੇਸੁਰ ਕਉ ਮਿਲਤਾ ਹੈ। ਬਿਨਾ ਗੁਰੂ ਤੇ ਪਰਮੇਸੁਰੁ ਨਾਹੀ ਮਿਲਤਾ। ਸੁ ਏਹ ਬਾਤ ਭੀ ਸ੍ਰੀ ਠਾਕੁਰ ਜੀ ਕੇ ਹੀ ਹਾਥਿ ਹੈ। ਜਿਸ ਕੋ ਉਧਾਰਣਾ ਹੋਇ, ਜਿਸ ਕਉ ਵਡਿਆਈ ਦੇਣੀ ਹੋਇ, ਤਿਸੁ ਕਉ ਸਤਿਗੁਰੂ ਕਉ ਮੇਲੈ। ਗੁਰੂ ਜਿ ਮਿਲੈ, ਸੁ ਕਿਉ ਕਰਿ ਮਿਲੈ ? ਕਹੈ ਜੇ ਕੋਈ ਬਿਰਲਾ ਬਾਣੀ ਗੁਰੂ ਜੀ ਕੀ ਗਾਵੈ, ਅਰੁ ਸਮਝੈ, ਕਮਾਵੈ, ਸੋਈ ਗੁਰੂ ਨਿਰੰਜਨ ਕਉ ਪਾਵੈ। ਏਹ ਜੁ ਬਾਣੀ ਮਹਾਂ ਪੁਰਖਹੁ ਕੀ ਹੈ, ਸੁ ਕੈਸੀ ਹੈ ? ਏਹ ਸਚਖੰਡ ਕੀ ਬਾਣੀ ਹੈ। ਜੋ ਕੋਈ ਏਸੁ ਬਾਣੀ ਸਿਉ ਰਚੈ, ਤਿਸ ਕਉ ਸਚਖੰਡਿ ਪਰਮੇਸੁਰ ਕੇ ਲੈ ਜਾਇ, ਪਰਮੇਸੁਰ ਕੇ ਮਿਲਾਇ ਦੇਇ" ॥ ੪੦ ॥

ਅਬ ਭਭੇ ਕਾ ਅਛਰੁ ਆਇਆ :— ॥ ਪਉੜੀ ॥

ਭਨਿ ਭਨਿ ਘੜੀਐ ਘੜਿ ਘੜਿ ਭਜੈ। ਢਾਹਿ ਉਸਾਰੈ ਉਸਰੇ ਢਾਹੈ ॥
ਸਰ[7] ਭਰਿ ਸੋਖੈ[8] ਭੀ ਭਰਿ ਪੋਖੈ[9] ਸਮਰਥ ਵੇਪਰਵਾਹੈ ॥
ਭਰਮਿ ਭੁਲਾਨੇ ਭਏ ਦਿਵਾਨੇ[10] ਵਿਣੁ[11] ਭਾਗਾਂ ਕਿਆ ਪਾਈਐ ॥
ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ[12] ਜਾਈਐ ॥
ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ[13] ਨ ਪਛੋਤਾਈਐ ॥
ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥
ਭਭੈ ਭਉਜਲੁ ਮਾਰਗੁ ਵਿਖੜਾ[14] ਆਸ ਨਿਰਾਸਾ ਤਰੀਐ ॥
ਗੁਰ ਪਰਸਾਦੀ ਆਪੋ ਚੀਨ੍ਹੈ[15] ਜੀਵਤਿਆ ਇਵ[16] ਮਰੀਐ ॥ ੪੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਪੰਡਿਤਾ ! ਤੂ ਇਸਿ ਭਭੇ ਕੇ ਅਛਰ ਕਉ ਈਉ ਬੂਝੁ, ਜਿ ਭੰਨਿ ਭੰਨਿ ਏਹੁ ਜੀਉ ਘੜੀਤਾ ਹੈ। ਅਰੁ ਕਈ ਵਾਰ ਘੜਿ ਘੜਿ ਭਜਤਾ ਹੈ। ਓਹੁ ਸਾਹਿਬੁ ਐਸਾ ਹੈ, ਜੁ ਢਾਹਿ ਕਰਿ ਉਸਾਰਤਾ ਹੈ, ਅਰੁ ਉਸਾਰਿ ਕਰਿ ਢਾਹਤਾ ਹੈ। ਸਰਾਂ ਕਉ ਭਰਤਾ ਹੈ, ਅਰੁ ਭਰਿ ਕਰਿ ਸੁਕਾਵਤਾ ਹੈ। ਅਰੁ ਸੁਕਾਇ ਕਰਿ ਭੀ ਭਰਤਾ ਹੈ। ਓਹੁ ਐਸਾ ਸਾਹਿਬੁ ਹੈ। ਏਹ ਜਿ ਸੰਸਾਰੀ ਲੋਗ ਹੈਂ, ਸੇ ਭਰਮ ਕੇ ਮਾਰੇ ਦਿਵਾਨੇ ਹੋਇ ਗਏ ਹੈਂ। ਸਮਝਿ ਨਾਹੀ ਸਕਤੇ, ਜਿ ਮਾਰਤਾ ਅਰੁ ਜੀਲਾਵਤਾ ਕਉਨੁ ਹੈ। ਪਰਮੇਸੁਰ ਕਉਨੁ ਹੈ; ਅਰੁ ਕਹਾ ਬਸਤਾ ਹੈ, ਕਹਾ ਰਹਤਾ ਹੈ, ਅਰੁ ਕਿਆ ਕਰਤਾ ਹੈ। ਜਿਸ ਕੇ ਭਾਗਿ ਪੜੀ ਹੋਇ, ਸੋਈ ਇ ਬਾਤ ਪਰਮੇਸੁਰ ਕੀ ਕਉ ਬੂਝੇ। ਬਿਨਾ ਭਾਗਾਂ ਪਾਈ ਨਾਹੀ ਜਾਤੀ। ਪਰੁ ਸਤਿਗੁਰੂ ਕੇ ਗਿਆਨਿ ਕਰਿ ਕਰਿ ਪਰਮੇਸੁਰ ਕੀ ਡੋਰੀ ਪਕੜੀ ਹੈ। ਜਹਾਂ ਜਹਾਂ ਰਾਖੈ ਤਹਾਂ ਤਹਾਂ ਰਹੀਐ, ਜਹਾਂ ਭੇਜੇ ਤਹਾਂ ਜਾਈਐ। ਏਹ ਬਾਤ ਬਿਨਾ ਗੁਰੂ ਗਿਆਨ ਤੇ ਨਾਹੀ

---

[1]ਚਲੇ ਗਏ, ਵਿਛੜ ਗਏ। [2]ਖੁਸ ਗਿਆ। [3]ਫ਼ਿਕਰ, ਚਿੰਤਾ। [4]ਸੰਤਾਨ। [5]ਇਮਾਨਤ। [6]ਤਰੀਕਾ, ਢੰਗ। [7]ਸੰਸਾਰ ਸਾਗਰ। [8]ਸੁਕਾਉਂਦਾ ਹੈ। [9]ਭਰਦਾ ਹੈ। [10]ਪਾਗਲ (ਮਾਇਆ ਵਿਚ)। [11]ਪੋਥੀ ਵਿਚ 'ਬਿਨੁ' ਹੈ। [12]ਉੱਧਰ। [13]ਫੇਰ, ਮੁੜ ਕੇ। [14]ਔਖਾ, ਪੋਥੀ ਵਿਚ "ਬਿੜਾ" ਹੈ। [15]ਪਛਾਣੇ। [16]ਪੋਥੀ ਵਿਚ 'ਇਉ' ਹੈ।

ਪਾਈ ਜਾਤੀ। ਹਰਿ ਜੀ ਕੇ ਜੋ ਗੁਨ ਗਾਵਤੇ ਹੈਂ, ਸੋ ਸਦਾ ਸਰਬ ਦਾ ਰੰਗ ਹੀ ਮਹਿ ਰਹਤੇ ਹੈਂ। ਓਇ ਬਹੁੜਿ ਪਛੋਤਾਵਹਿਗੇ ਨਾਹੀ। ਓਇ ਅਵਸਿ ਪਰਮੇਸੁਰ ਕੇ ਨਿਜ ਘਰਿ ਜਾਹਿੰਗੇ। ਅਰੁ ਭਵਜਲੁ ਜੁ ਹੈ, ਸੁ ਉਸ ਕਾ ਪੈਂਡਾ ਬਹੁਤੁ ਕਠਨ ਹੈ, ਸੋ ਲੰਘਿਆ ਨਾਹੀ ਜਾਤਾ। ਜੋ ਕੋਈ ਆਸਾ ਸੰਸਾਰ ਕੀ ਮਹਿ ਨਿਰਾਸ ਹੋਇਗਾ, ਸੋਈ ਤਰੈਗਾ। ਜੋ ਕੋਈ ਗੁਰੂ ਕੇ ਪ੍ਰਸਾਦਿ ਆਪਨੇ ਆਪ ਕਉ ਚੀਨੇਗਾ, ਤਾਂਹੀ ਪਰਮੇਸੁਰ ਕਉ ਪਾਵੇਗਾ। ਜਾਂ ਜੀਵਤੁ ਹੀ ਮਰੈ, ਤਉਂ ਪਾਵੈ, ਨਾਤਰ ਨਾ ਪਾਵੈ। ਪਰਮੇਸੁਰ ਕਾ ਮਿਲਣਾ ਈਉਂ ਹੈ॥" ਬੋਲਹੁ ਵਾਹੁਗੁਰੂ ॥ ੪੧ ॥

ਅਬ ਮਮੇ ਕਾ ਅਛਰੁ ਚਲਿਆ :— ॥ ਪਉੜੀ ॥

ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥
ਹੰਸੁ[1] ਚਲੈ ਉਠਿ ਡੁਮਣੋ[2] ਮਾਇਆ ਭੂਲੀ ਆਥਿ[3] ॥
ਮਨੁ ਝੂਠਾ ਜਮ ਜੋਹਿਆ[4] ਅਵਗੁਣ ਚਲਹਿ ਨਾਲਿ ॥
ਮੇਰੀ[5] ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ[6] ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥ ੪੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸੁਆਮੀ ਪੰਡਿਤਾ ! ਤੂ ਇਸੁ ਮੰਮੇ ਕੇ ਅਛਰ ਕਉ ਇਉ ਕਰਿ ਕਰਿ ਬੂਝ, ਜਿ ਮਾਇਆ ਮਾਇਆ ਕਰਤੇ ਸਾਰੇ ਜੁਗ ਜੁਗਾਂਤ ਬੀਤੇ; ਪਣੁ ਏਹ ਮਾਇਆ ਕਿਸੀ ਕੇ ਸਾਥਿ ਨ ਗਈਆ। ਖਟਿ ਖਟਿ ਧਰਤੀ ਹੀ ਵਿਚਿ ਛਡਿ ਗਏ, ਮਾਇਆ ਧਰੀ ਹੀ ਰਹਿ ਗਈ, ਅਰੁ ਜੀਅ ਉਠਿ ਗਏ। ਸਾਰਿਆ ਜੁਗਾਂ ਕੀ ਮਾਇਆ ਅਰੁ ਸੁਇਨਾ ਰੁਪਾ[7] ਸਭੁ ਇਸ ਹੀ ਧਰਤੀ ਮਹਿ ਪੜਿਆ ਹੈ। ਹਰਨਾਕਸ ਅਰੁ ਰਾਵਨ ਤੇ ਲਾਇ ਕਰਿ ਜਿ ਰਾਜੇ ਹੁਏ ਥੇ, ਸੋ ਸਭਿ ਈਹਾ ਧਰਤੀ ਹੀ ਮਹਿ ਛੋਡਿ ਗਏ। ਤਿਸ ਕਉਂ ਤੂ ਕਿਆ ਇਤਨਾ ਕਰਤਾ ਹੈ ? ਏਹ ਤੋਂ ਹੈ ਕਿਸੀ ਕੀ ਨਾਹੀ। ਮਨੁ ਮਾਇਆ ਸਾਥਿ ਝੂਠਾ ਪੜਿਆ, ਸਚੁ ਰਹਿ ਗਇਆ। ਤਿਸ ਥੀ ਜਮ ਜੋਹਿ ਕਰਿ ਲੇ ਜਾਇ, ਨਰਕ ਮਹਿ ਦੀਆ। ਅਵਗਣ ਜੋ ਕੀਏ ਥੇ, ਤਿਨਹੁ ਆਇ ਲੜੁ ਪਕੜਿਆ। ਜਾ ਏਹੁ ਮਨ ਹੀ ਵਿਚਿ ਉਲਟਿ ਕੇ ਸਮਾਵੈ। ਅਰੁ ਪਰਮੇਸੁਰ ਕੇ ਗੁਣ ਗਾਵੇ, ਤਉ ਪਰਮੇਸੁਰ ਕਉ ਪਾਵੇ। ਸਭ ਮੇਰੀ ਮੇਰੀ ਕਰਤੇ ਮੂਏ, ਬਿਨਾ ਪਰਮੇਸੁਰ ਕੇ ਨਾਮ ਥੀ ਲੇ ਜਾਇ ਦੁਖ ਮਹਿ ਦੀਏ। ਰਾਜ ਪਾਟ, ਘਰ ਮੰਦਰ, ਗੜ ਕੋਟ, ਜਿਥੇ ਸਿ ਬਾਜੀ ਕੀ ਨਿਆਈ ਸੁਪਨਾ ਹੋਇ ਗਏ॥ ਪਰਮੇਸੁਰ ਕੇ ਨਾਮ ਬਿਨਾ, ਜੋ ਆਇਆ ਤਾਂ ਕਿਤੇ ਕੰਮਿ ਨ ਹੋਇਓਂ। ਏਹੁ ਜਿ ਆਪਨੇ ਕਿਛੁ ਕਰਿ ਜਾਣਦਾ ਹੈ, ਜਿ ਹੰਉ ਕਿਛੁ ਹਾਂ, ਸੁ ਏਹੁ ਕਿਛੁ ਨਾਹੀ ਨ। ਪਰਮੇਸੁਰ ਆਪੇ ਚਤੁਰੁ ਹੈ, ਆਪੇ ਬੀਨਾ ਹੈ; ਆਪੇ ਜਾਣੁ ਹੈ; ਆਪੇ ਸੁਜਾਣ ਹੈ" ॥ ੪੨ ॥

ਅਬ ਜਜੇ ਕਾ ਅਛਰੁ ਚਲਿਆ :— ॥ ਪਉੜੀ ॥

ਜੋ[8] ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥
ਲਖ ਚਉਰਾਸੀਹ ਮੇਦਨੀ[9] ਘਟੈ ਨ ਵਧੈ[10] ਉਤਾਹਿ ॥
ਸੇ ਜਨ ਉਬਰੇ ਜਿਨ ਹਰਿ ਭਾਇਆ ॥
ਧੰਧਾ[11] ਮੁਆ ਵਿਗੂਤੀ ਮਾਇਆ ॥

---

[1]ਜੀਵ। [2]ਦੁਚਿਤਾ ਜਾਂ ਉਦਾਸ ਹੋ ਕੇ। [3]ਇਥੇ ਹੀ। [4]ਦੁਖੀ ਕੀਤਾ ਹੋਇਆ।
[5]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਹੇਠ ਲਿਖੀ ਤੁਕ ਇਸ ਤੁਕ ਤੋਂ ਪਹਿਲਾਂ ਆਉਂਦੀ ਹੈ।
"ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥"
[6]ਕਚਹਿਰੀ। [7]ਚਾਂਦੀ। [8]ਪੋਥੀ ਵਿਚ 'ਜੋ' ਹੈ। [9]ਸ੍ਰਿਸ਼ਟੀ।
[10]ਪੋਥੀ ਵਿਚ 'ਬਧਈ' ਹੈ। [11]'ਧੰਧੇ ਮੁਏ' ਪੋਥੀ ਵਿਚ ਹੈ।

ਜੋ ਦੀਸੈ ਸ ਚਾਲਸੀ ਕਿਸ ਕਉ ਮੀਤੁ ਕਰੇਉ ॥
ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥
ਅਸਥਿਰੁ ਕਰਤਾ ਤੂ ਧਣੀ ਤਿਸੁ ਹੀ ਕੀ ਮੈ ਓਟ ॥
ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ[1] ਮਨਿ ਚੋਟ ॥ ੪੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣਿ੍ਹੋ ਪੰਡਿਤਾ ! ਇਸੁ ਯਯੇ ਕੇ ਅਛਰੁ ਕਉ ਤੂ ਏਉ ਕਰਿ ਕਰਿ ਬੂਝੁ, ਜਿ ਜੋ ਕੋਈ ਆਇਆ ਹੈ, ਸੁ ਫਿਰਿ ਜਾਇਗਾ, ਪਣੁ ਇਸਿ ਵਖਤ ਕਉ ਪਛੁਤਾਵਹਿਗੇ, ਜੁ ਪਰਮੇਸੁਰ ਕਉ ਨਾਹੀ ਸਿਮਰਤੇ । ਅਰੁ ਲਖ ਚਉਰਾਸੀਹ ਮੇਦਨੀ ਜਿ ਹੈ, ਸੁ ਨਾ ਕਿਛੁ ਵਧਤੀ ਹੈ, ਨ ਘਟਤੀ ਹੈ, ਉਤਨੀ ਹੀ ਹੈ, ਜਿਤਨੀ ਪਰਮੇਸੁਰ ਰਚੀ ਹੈ । ਤਿਨ੍ ਮਹਿ ਓਹੀ ਜੀਵ ਸਹੀ ਹੈਂ, ਜਿਨਹੁ ਪਰਮੇਸੁਰੁ ਸਿਮਰਿਆ ਹੈ । ਚਉਰਾਸੀਹ ਲਖ ਜੋ ਜੀਆਂ ਕੀ ਜੂਨਿ ਥੀ, ਸੁ ਧੰਧੇ ਹੀ ਵਿਚਿ ਵਿਹਾਣੀ, ਮਾਇਆ ਦੇ ਮੋਹ ਨਾਲਿ । ਇਸ ਦੀ ਵਿਹਾਣੀ, ਤਿਸ ਤੇ ਇਹ ਬਹੁਤੁ ਬਿਗੂਚੇਗਾ । ਜੋ ਕੋਈ ਦਿਸਤਾ ਹੈ, ਸੁ ਸਭੁ ਚਲੇਗਾ, ਤਿਸ ਤੇ ਕਿਸ ਸਾਥਿ ਪ੍ਰੀਤਿ ਕੀਜੀਐ ? ਅਰੁ ਕਉਨੁ ਕੋ ਮੀਤੁ ਕਰੀਐ ? ਏਹੁ ਜੀਉ ਤਿਸ ਹੀ ਕਉ ਅਰਪਿ ਦੀਜੀਐ, ਜਿ ਨਾਹੀ ਮਰਤਾ, ਅਰੁ ਉਹੋ ਹੀ ਮੀਤੁ ਕੀਜੀਐ, ਜੋ ਨਿਹਚਲੁ ਹੈ । ਅਰੁ ਤਿਸ ਹੀ ਕੀ ਓਟ ਲੀਜੀਐ, ਅਰੁ ਓਹੋ ਸਿਮਰੀਐ, ਗੁਣ ਪਰਮੇਸੁਰ ਕੇ ਸਮਝੀਅਹਿ । ਜੁ ਐਸਾ ਪਰਮੇਸੁਰੁ ਹੈ, ਗੁਣ ਵੰਤੁ ਸਮਝਿ ਕਰਿ ਵਿਸਮਾਦੁ ਹੋਆ । ਜਾ ਪਰਮੇਸੁਰ ਕਾ ਬਿਰਹੁ ਆਇਆ, ਤਬ ਬਿਰਹ ਨਾਲਿ ਰਚਿਆ, ਤਾਂ ਹਉ ਮੁਈ'' ॥ ੪੩ ॥

ਅਬ ਰਾਰੇ ਕਾ ਅਛਰੁ ਆਇਆ :— ॥ ਪਉੜੀ ॥

ਰਾਣਾ ਰਾਉ ਨ ਕੋ ਰਹੈ ਰੰਗੁ[2] ਨ ਤੁੰਗੁ[3] ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ[4] ਧੀਰ ॥
ਰਾਹੁ ਬੁਰਾ ਭੀਹਾਵਲਾ[5] ਸਰ ਡੂਗਰ[6] ਅਸਗਾਹ ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥
ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥
ਤਿਨਹੀ[7] ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ[8] ॥
ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥
ਵਿਣੁ ਸਤਗੁਰ ਗੁਣ ਨ ਜਾਪਨੀ[9] ਜਿਚਰੁ ਸਬਦਿ ਨਾ ਕਰੇ ਬੀਚਾਰੁ ॥ ੪੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੋ ਸੁਆਮੀ ਪੰਡਿਤਾ ! ਤੂ ਇਸਿ ਰਾਰੇ ਅਛਰ ਕਉ ਏਉ ਬੂਝੁ । ਜੁ ਨ ਕੋਈ ਰਾਜਾ ਰਹੈ, ਨਾ ਕੋਈ ਰੰਕੁ ਰਹੈ, ਨ ਕੋਈ ਸਾਹੁ ਰਹੈ, ਨ ਕੋਈ ਪਤਿਸਾਹੁ ਰਹੈਗਾ । ਮਰਣਾ ਸਭਨਾਂ ਹੈ, ਜਿਉਂ ਜਿਉਂ ਵਾਰੀ ਆਵੈਗੀ, ਤਿਉਂ ਤਿਉਂ ਸਭ ਕੋਈ ਉਠਿ ਜਾਵੈਗਾ, ਰਹੈਗਾ ਕੋਈ ਨਾਹੀ । ਜੁ ਕੋਈ ਆਇਆ ਹੈ, ਊਚੁ, ਨੀਚੁ, ਸੁ ਸਭ ਕੋਈ ਜਾਇਗਾ । ਅਬ ਆਗੇ ਕਾ ਜਿ ਰਾਹੁ ਹੈ, ਸਿ ਮਹਾ ਕਠਨ ਹੈ । ਭਉਜਲੁ ਜਿ ਹੈ ਸਿ ਅਸਗਾਹੁ[10] ਹੈ । ਜਿਸਿ ਰਾਹਿ ਏਸਿ ਜਾਣਾ ਹੈ, ਏਸ ਕਉ ਉਸ

[1]ਪੋਥੀ ਵਿਚ 'ਰਚੀ' ਹੈ । [2]ਰੰਕ । ਪੋਥੀ ਵਿਚ ਇੱਥੇ 'ਰੰਕ' ਸ਼ਬਦ ਵਰਤਿਆ ਹੈ । [3]ਅਮੀਰ, ਪ੍ਰਧਾਨ, ਮੁਖੀਆ । [4]ਕੋਈ ਠਹਿਰ ਨਹੀਂ ਸਕਦਾ । [5]ਡਰਾਉਣਾ । [6]ਪਰਬਤ । [7]ਪੋਥੀ ਵਿਚ 'ਉਨਹੀ' ਹੈ । [8](ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ) ਵਾਹਿਗੁਰੂ । [9]ਜਾਪਦੇ, ਦਿਸਦੇ । [10] ਅਥਾਹ ।

ਪੰਥ ਮਹਿ ਮਹਾਂ ਭੈਯਾਨ[1] ਹੈ। ਏਹੁ ਜੀਉ ਬਹੁਤੁ ਅਉਖਾ ਜਾਤਾ ਹੈ। ਘਰ ਜੁ ਹੈ, ਸੁ ਉਸ ਕਠਨ ਰਾਹ ਤੇ ਪਰੇ ਹੈ। ਕਠਨ ਵਾਟ ਓਰੇ ਹੈ। ਇਸਿ ਰਾਹਿ ਜੋਈ ਜਾਇ, ਜਿਸ ਕੇ ਪਲੇ ਗੁਣ ਹੋਹਿ। ਓਹੁ ਰਾਹ ਗੁਣਾਂ ਕਾ ਹੈ, ਅਰੁ ਮੇਰੇ ਪਾਸਿ ਅਵਗਣ। ਹਉ ਉਸਿ ਰਾਹਿ ਕਿਉ ਕਰਿ ਜਾਉ ? ਤਉ ਹੀ ਜਾਂ ਜੇ ਗੁਣ ਹੋਇੰ। ਊਹਾਂ ਗੁਣ ਚਾਹੀਅਹਿ। ਅਰੁ ਏਹੁ ਅਵਗਣ ਲੇ ਕਰਿ ਪਰਮੇਸੁਰ ਕਉ ਮਿਲੈ। ਇਸ ਕਉ ਊਹਾਂ ਜਾਹਗਾ ਕਿਉ ਕਰਿ ਹੋਇ ? ਏਹੁ ਊਹਾ ਜਾਹਗਾ ਤਉ ਹੀ ਪਾਵੈ, ਜਾ ਗੁਣੰਤੀ[2] ਹੋਇ। ਏਹੁ ਜੇ ਪਰਮੇਸੁਰ ਕਾ ਨਾਮੁ ਅੰਤਹਕਰਨ ਕਰਿ ਕਰਿ ਜਪੈ, ਤਉ ਏਹ ਊਹਾ ਸਮਾਇ, ਨਾਹੀ ਤਉ ਰੇ ! ਏਹੁ ਫੇਰਿ ਜੂਨੀ ਡਾਰਿ ਦੀਜੀਐਗਾ। ਅਉਗਣਾਂ ਨਾਲਿ ਏਹੁ ਭਰਿਆ, ਰਚਿਆ, ਅਰੁ ਗੁਣ ਇਸ ਕੇ ਸਾਥਿ ਹੀ ਥੇ, ਪਰੁ ਇਨਿ ਪਾਇਆ ਨਾਹੀ।" ਏਹੁ ਜਿ ਗੁਣ ਪਾਏ, ਸੁ ਕਿਉ ਕਰਿ ਪਾਏ ? ਜਿਚਰੁ ਗੁਰੂ ਕੇ ਸਬਦ ਸਾਥਿ ਮਨੁ ਰਚੈ ਨਾਹੀ, ਅਰੁ ਸਬਦ ਸਾਥਿ ਪਿਆਰੁ ਨਾ ਲਾਗੈ। ਤਿਚਰੁ ਇਸ ਕਉ ਪਰਮੇਸੁਰ ਕੇ ਗੁਣ ਪ੍ਰਾਪਤਿ ਨ ਹੋਹਿ" ॥ ੪੪ ॥

ਅਬ ਲਲੇ ਕਾ ਅਛਰੁ ਚਲਿਆ :— ॥ ਪਉੜੀ ॥

[3]ਲਸਕਰੀਆ ਘਰ ਸੰਮਲੇ ਆਏ ਵਜਹੁ[4] ਲਿਖਾਇ ॥
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥
ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥
[5]ਗੜਿ ਦੋਹੀ ਪਾਤਿਸਾਹ ਕੀ ਕਦੇ ਨਾ ਆਵੈ ਹਾਰਿ ॥
ਚਾਕਰੁ ਕਹੀਐ ਖਸਮ ਕਾ ਸਉਹੇ[6] ਉਤਰ ਦੇਇ ॥
ਵਜਹੁ ਗਵਾਏ ਆਪਣਾ ਤਖਤਿ[7] ਨ ਬੈਸਹਿ ਸੇਇ ॥
ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥ ੪੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਪੰਡਿਤਾ ! ਤੂ ਇਸਿ ਲਲੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ। ਜਿ ਲਸਕਰਿ ਜਿ ਹੈ, ਸੁ ਏਈ ਜੀਅ ਪਰਵਰਦਗਾਰ ਕੇ ਹੈਂ। ਲਸਕਰ ਏਈ ਹੈਂ, ਈਹਾ ਇਸਿ ਜਹਾਨ ਮਹਿ ਜਿ ਆਏ ਹੈਂ। ਸੁ ਆਪੋ ਆਪਣੇ ਵਜਹੁ ਲਿਖਾਇ ਲੈ ਆਏ ਹੈਂ। ਜਿਉ ਜਿਉ ਏਹ ਚਾਕਰੀ ਕਰਤੇ ਹੈਂ, ਤਿਉਂ ਤਿਉਂ ਸਿਰ ਪਰਿ ਸਾਹਿਬੁ ਖੜਾ ਵੇਖਦਾ ਹੈ। ਜਿਉਂ ਜਿਉਂ ਉਸਦੀ ਚਾਕਰੀ ਕਰਹਿਗੇ, ਤਿਉਂ ਤਿਉਂ ਵਜਹੁ, ਤਿਉਂ ਤਿਉਂ ਲਾਹਾ ਹੋਇਗਾ। ਅਰੁ ਲਬੁ ਲੋਭੁ ਜਿ ਕਮਾਵਹਿਗੇ, ਅਰੁ ਬੁਰਿਆਈਆਂ ਕਰਹਿਗੇ ਸੇ ਵਜਹੁ ਨ ਪਾਵਹਿਗੇ। ਜੋ ਇਨਾ ਬਾਤਾਂ ਕਉ ਵਿਸਾਰਿ ਛੋਡਹਿਗੇ, ਸੇ ਵਜਹੁ ਪਾਵਹਿਗੇ। ਏਹ ਜਿ ਕਾਇਆ ਹੈ, ਸੁ ਗੜੁ ਹੈ। ਇਸ ਮਹਿ ਡੇਰਾ ਪਾਤਿਸਾਹ ਪਰਮੇਸੁਰ ਕਾ ਹੈ। ਜੋ ਏਸ ਗੜੁ ਮਹਿ ਦੋਹੀ ਪਾਤਸਾਹ ਕੀ ਫਿਰੇ, ਦੁਸਟਾਂ ਕਾ ਅਮਰੁ ਨ ਹੋਵੀ, ਤਾ ਏਹੁ ਜੀਉ ਕਦੇ ਹਾਰਿ ਆਵੈ ਨਾਹੀ, ਦਰਗਹ ਮਹਿ ਸੁਰਖਰੂ ਹੋਵੈ। ਏਹ ਜਿ ਜੀਉ ਹੈ, ਸੁ ਚਾਕਰੁ ਪਰਮੇਸੁਰ ਕਾ ਹੈ। ਚਾਕਰਾ ਕਉ ਤਉ ਹੀ ਸਾਹਿਬ ਸਾਥਿ ਬਣਿ ਆਵੈ, ਜਾ ਸਾਹਿਬ ਕਾ ਕਹਿਆ ਕਰਹਿ। ਸੁ ਸਾਹਿਬ ਕਿਆ ਕਹਿਆ ਹੈ ? ਜਿ ਨਾਮੁ, ਦਾਨੁ, ਇਸਨਾਨੁ, ਦੈਆ, ਧਰਮੁ, ਸੰਤੋਖੁ, ਸੀਲੁ ਸਿਉ ਜੁਗਤਿ ਭਗਤਿ, ਗਰੀਬੀ ਕਮਾਵਣੀ। ਬੁਰਾ ਕਿਸੀ ਕਾ ਨਾਹੀ ਮਨਾਵਣਾ। ਸਭਸ ਕਾ ਭਲਾ ਹੀ ਮਨਾਵਣਾ। ਜਾਂ ਏਤਨੀਆਂ ਵਸਤੂ ਕਰੇ, ਤਉ ਪਰਮੇਸੁਰ ਕਉ ਪਾਵੈ, ਨਾਤਰ ਨ ਪਾਵੈ। ਜਬ ਏਤਨੀਆ ਵਸਤੂ ਕਮਾਵੈ, ਤਬ ਚਾਕਰੁ ਲੂਣ ਹਲਾਲ

---

[1]ਭਿਆਨਕ, ਡਰਾਉਣਾ। [2]ਗੁਣਾਂ ਵਾਲੀ। [3]ਸਿਪਾਹੀਆਂ ਨੇ (ਜੋ ਅਸਲ ਜੀਵਨ ਖੇਡ ਖੇਡਣ ਲਈ ਤਿਆਰ ਹਨ)। [4]ਤਨਖਾਹ। [5]ਸਰੀਰ ਰੂਪੀ ਗੜ੍ਹ (ਕਿਲ੍ਹਾ)। [6]ਸਾਹਮਣੇ, ਮੂੰਹ ਤੇ। [7]ਉੱਚੀ ਪਦਵੀ ਤੇ।

ਕਹੀਏ। ਅਰੁ ਜਉ ਨ ਕਰੈ, ਤਉ ਹਰਾਮ ਖੋਰ ਕਹੀਐ। ਅਰੁ ਜੇ ਕੋਈ ਈਵ ਕੇਹੈ, ਜਿ ਕਰਨ ਕਾਰਨ ਆਪੇ ਹੈ, ਆਪੇ ਕਰਾਵਦਾ ਹੈ; ਤਾਂ ਏਹ ਗਲ ਆਖਣੀ ਈਓਂ ਹੈ, ਜੈਸਾ ਸਾਹਿਬ ਨੋ ਫੇਰਿ ਕੇ ਅਗੋਂ ਜਬਾਬੁ ਕਰਣਾ। ਸੁ ਜਬਾਬ ਕਰਨ ਵਾਲਾ ਚਾਕਰੁ ਸਾਹਿਬ ਨੋ ਨਾਹੀ ਭਾਵਦਾ। ਓਹੁ ਚਾਕਰੀ ਤੇ ਦੂਰਿ ਕੀਚਦਾ ਹੈ। ਤਖਤ ਊਪਰ ਬੀ ਦੂਰਿ ਹਟਾਈਤਾ ਹੈ। ਤਿਸ ਕਾ ਵਜਹੁ ਖੋਹਿ ਲੀਤਾ ਹੈ। ਕਿਉਂ? ਜਿ ਉਸ ਕਉ ਫੇਰਿ ਕਰਿ ਜਬਾਬੁ ਦੇਣਾ ਖੁਸਿ ਨਾਹੀ ਆਵਤਾ। ਓਹੁ ਵਡਾ ਸਾਹਿਬੁ ਹੈ। ਕਿਉ, ਜਿ ਉਸੁ ਭਾਵੈ, ਤਿਸਹੀ ਕਉ ਉਠਾਇ ਨਿਵਾਜੇ ਆਪੇ ਮਾਰੇ, ਆਪੇ ਬਕਸ਼ੇ। ਅਉਰੁ ਕੋਈ ਐਸਾ ਨਾਹੀ, ਜੁ ਉਸਿ ਸਾਹਿਬੁ ਸਾਥਿ ਕਿਛੁ ਕਰਿ ਸਕੈ। ਆਪਣਾ ਜੋਰੁ ਆਪਣੇ ਹੀ ਵਸਿ ਕੀਤਾ ਹੈ ਸੁ। ਹੋਰਸ ਥੈ ਨਾਹੀ, ਬਿਨਾ ਪਰਮੇਸੁਰ'' ॥ ੪੫ ॥

ਅਬ ਬਬੇ ਕਾ ਅਛਰੁ ਆਇਆ :— ॥ ਪਉੜੀ ॥

ਬੀਜਉ[1] ਸੂਝੈ ਕੋ ਨਹੀ ਬਹੈ ਦੁਲੀਚਾ[2] ਪਾਇ ॥
ਨਰਕ ਨਿਵਾਰਣੁ[3] ਨਰਹ[4] ਨਰੁ ਸਾਚਉ ਸਾਚੈ ਨਾਇ ॥
ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ[5] ॥
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰ ॥
ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥
ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ[6] ॥
ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ[7] ਆਕਾਰੁ ॥
ਗੁਰਮੁਖਿ[8] ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥ ੪੬ ॥



ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਪੰਡਿਤਾ! ਤੂ ਇਸੁ ਬਬੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ ਜਿ ਬਿਨਾ ਪਰਮੇਸੁਰ ਨਾ ਕੋਈ ਹੋਇਆ ਹੈ, ਨ ਹੋਇਗਾ। ਬਿਨਾ ਪਰਮੇਸੁਰ, ਜੁ ਕੋਈ ਦੂਜਾ ਤਖਤੁ ਦੁਲੀਚਾ ਪਾਇਕੇ ਚਾਪਿ ਬੈਠੇ, ਬਾਹਰਿ ਹੁਕਮੁ ਚਲਾਵੈ, ਸੋ ਐਸਾ ਕਵਨੁ ਹੈ? ਅਰੁ ਓਹੁ ਪਰਮੇਸੁਰੁ ਐਸਾ ਦੀਵਾਨੁ ਹੈ, ਜਿਸ ਕੀ ਸੇਵਾ ਤੇ ਈਹਾਂ ਸੁਖੀ ਹੋਇ ਅਰੁ ਆਗੈ ਨਰਕੁ ਬੰਚੀਐ। ਜਿਸ ਕੇ ਸਿਮਰਨਿ, ਜਿਸ ਕੀ ਸੇਵਾ ਸਰਬ ਸੁਖ ਪਾਈਅਹਿ, ਊਹੀ ਸਿਮਰੀਏ। ਓਹੁ ਸਚਾ, ਅਰੁ ਉਸ ਕਾ ਨਾਮੁ ਸਚਾ। ਸੋ ਓਹੁ ਕਹਾ ਤੇ ਪਾਈਐ? ਸੁ ਓਹੁ ਵਣ ਤ੍ਰਿਣ ਤ੍ਰਿਭਵਣ ਤੇ ਢੂਢਿ ਕਰਿ, ਫਿਰਿ ਦੇਖਿ ਕਰਿ, ਤਬ ਮਨ ਹੀ ਮਹਿ ਬੀਚਾਰੁ ਕੀਆ, ਜੁ ਲਾਲ ਅਰੁ ਰਤਨ ਅਰੁ ਮਾਣਕ ਮੋਤੀ ਜਿ ਹੈਂ, ਸੁ ਨਾਮੁ ਪਰਮੇਸੁਰ ਕਾ ਹੈ। ਸੁ ਨਾਮੁ ਗੁਰੂ ਪਾਸਿ ਹੈ। ਗੁਰੂ ਜਿਸ ਕਉ ਦੇਇ, ਸੋਈ ਪਾਵੈ, ਗੁਰੂ ਕੇ ਹਾਥਿ ਹੈ। ਏਹੁ ਜਿ ਗੁਰੂ ਕਉ ਮਿਲਿ ਕਰਿ, ਅਰੁ ਇਕ ਮਨਿ ਹੋਇ ਕਰਿ ਪਰਮੇਸੁਰ ਕਉ ਸਿਮਰੈ, ਤਾਂ ਊਤਮ ਪਦਵੀ ਪਾਵੈ। ਤਬ ਏਸ ਕਉ ਖੁਸੀ ਸਾਥਿ ਪਰਮੇਸੁਰੁ ਮਿਲੈ, ਲਾਹਾ ਪਰਪੋ[9] ਹਾਥਿ। ਜੇ ਗੁਰੂ ਕਉ ਮਿਲਿ ਕਰਿ, ਪਰਮੇਸੁਰ ਕਉ ਸਿਮਰੈ ਤਾਂ ਪਾਵੈ। ਅਰੁ ਜਿਨਿ ਏਹ ਰਚਨਾ ਰਚੀ ਹੈ, ਅਰੁ ਆਕਾਰੁ ਕੀਆ, ਸੁ ਸਤਿਗੁਰੂ ਕੇ ਪ੍ਰਸਾਦਿ, ਉਸਹੀ ਕਾ ਨਾਮੁ ਸਿਮਰੀਏ। ਜਿਸਕਾ ਅੰਤੁ ਨਾਹੀ, ਬੇਅੰਤੁ ਹੈ। ਉਸ ਕਾ ਪਾਰੁ ਨਾਹੀ ਪਾਇਆ ਜਾਤਾ, ਸੋਈ ਧਿਆਈਐ'' ॥ ੪੬ ॥

---

[1]ਪੋਥੀ ਵਿਚ ਬੀਜੋ ਹੈ, ਦੂਸਰਾ। [2]ਪੋਥੀ ਵਿਚ 'ਦੁਲੀਚੈ' ਹੈ, ਆਸਣ। [3]ਦੂਰ ਕਰਨ ਵਾਲਾ। [4]ਨਰਾਂ ਦਾ ਨਰ (ਵਾਹਿਗੁਰੂ)। [5]ਪੋਥੀ ਵਿਚ ਇਥੇ 'ਵੀਚਾਰ' ਹੈ। [6]ਪ੍ਰਲੋਕ ਲਈ। [7]ਪੋਥੀ ਵਿਚ 'ਰਚਿਆਂ' ਹੈ। ਪੈਦਾ ਕੀਤਾ ਹੈ। [8]ਗੁਰੂ ਦੁਆਰਾ। [9]ਜਾਚਣਾ।

ਅਬ ਙਾਙੇ ਕਾ ਅਛਰੁ ਆਇਆ :— ॥ ਪਉੜੀ ॥

ਙਾਙੈ ਙੂੜਾ[1] ਹਰਿ ਜੀਉ ਸੋਈ । ਤਿਸ ਬਿਨੁ ਰਾਜਾ ਅਵਰੁ ਨ ਕੋਈ ॥
ਙਾਙੈ ਗਾਰੁੜੁ[2] ਤੁਮ ਸੁਣਹੁ ਹਰਿ ਵਸੈ ਮਨਿ ਮਾਹਿ ॥
ਗੁਰ ਪਰਸਾਦੀ[3] ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥
ਸੋ ਸਾਹੁ ਸਾਚਾ ਜਿਸ ਹਰਿ ਧਨੁ ਰਾਸਿ ॥ ਗੁਰਮੁਖਿ ਪੂਰਾ ਤਿਸੁ ਸਾਬਾਸਿ ॥
ਙੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ[4] ॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥ ੪੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਸੁਆਮੀ ਪੰਡਿਤਾ ਜੀ ! "ਤੂ ਏਸੁ ਙਾਙੇ ਕੇ ਅਛਰ ਕਉ ਇਉ ਕਰਿ ਕਰਿ ਬੂਝੁ, ਜਿ ਙਾਙੇ ਙੂੜਾ ਜਿ ਹੈ, ਸੋਈ ਠਾਕੁਰੁ ਜੀ ਹੈ । ਹੋਰੁ ਕੋਈ ਭਲਾ ਨਾਹੀ, ਹਰਿ ਜੀ ਬਿਨਾ । ਰਾਜੁ ਉਸ ਹੀ ਕਾ ਨਿਹਚਲੁ ਹੈ, ਹੋਰਸ ਸਭਸ ਹੀ ਕਾ ਨਾਸੁ ਹੈ । ਅਰੁ ਪਰਮੇਸੁਰੁ ਜੁ ਹੈ, ਸੁ ਸਭਸ ਕਾ ਖਸਮੁ ਹੈ । ਸਭਨਾ ਕੇ ਮਨ ਮਹਿ ਬਸਤਾ ਹੈ, ਪਰੁ ਗੁਰੂ ਕੇ ਸਬਦਿ ਕਰਿ ਕਰਿ ਪਾਈਐ । ਇਉਂ ਪਾਇਆ ਨਾਹੀ ਜਾਤਾ, ਭਾਵੈ ਸਹੰਸ[5] ਉਪਾਵ ਕਰੇ, ਅਰੁ ਅਨੇਕ ਠਵਰ[6] ਭਰਮੇ, ਤਾ ਨ ਪਾਵੈ । ਅਰੁ ਸਾਹੁ ਭੀ ਸਚਾ ਸੋਈ ਹੈ, ਜਿਸ ਕੇ ਪਲੈ ਹਰਿ ਜੀ ਕਾ ਨਾਮੁ ਧਨੁ ਹੈ । ਜਿ ਕੋਈ ਗੁਰੂ ਜੀ ਕਉ ਮਿਲਿ ਕਰਿ ਪੂਰਾ ਹੂਆ, ਸੋਈ ਧੰਨੁ ਹੈ, ਇਸਿ ਜਗ ਮਹਿ ਆਇਆ । ਅਰ ਪਰਮੇਸੁਰੁ ਜੋ ਮਿਲਤਾ ਹੈ, ਸੁ ਇਸੁ ਙੂੜੀ[7] ਬਾਣੀ ਪਰਮੇਸੁਰ ਕੀ ਸਿਉ ਮਿਲਤਾ ਹੈ । ਇਸ ਕਉ ਹੋਉਮੈ ਜਿ ਹੈ, ਸੁ ਮਹਾਂ ਦੁਖੁ ਹੈ । ਜਦਿ ਹੰਉਮੈਂ ਦੂਰਿ ਕਰੈ, ਤਬ ਹੀ ਇਸ ਕਾ ਦੁਖ ਕਟੀਏ । ਜਬ ਹੰਉਮੈ ਗਈ ਤਬ ਇਸ ਕਉ ਸਚਾ ਧਣੀ[8] ਸਾਹਿਬੁ ਸਹਜਿ[9] ਹੀ ਆਇ ਮਿਲਿਆ" ॥ ੪੭ ॥

ਅਬ ਸਸੇ ਕਾ ਅਛਰੁ ਚਲਿਆ :— ॥ ਪਉੜੀ ॥

ਸੁਇਨਾ ਰੁਪਾ ਸੰਚੀਐ[10] ਧਨੁ ਕਾਚਾ ਬਿਖੁ ਛਾਰੁ[11] ॥
ਸਾਹੁ ਸਦਾਏ ਸੰਚਿ ਧਨੁ ਦੁਬਿਧਾ[12] ਹੋਇ ਖੁਆਰੁ ॥
ਸਚਿਆਰੀ[13] ਸਚੁ ਸੰਚਿਆ ਸਾਚਉ ਨਾਮੁ ਅਮੋਲ[14] ॥
ਹਰਿ ਨਿਰਮਾਇਲੁ[15] ਊਜਲੋ ਪਤਿ ਸਾਚੀ ਸਚੁ ਬੋਲੁ ॥
ਸਾਜਨੁ ਮੀਤੁ ਸੁਜਾਣੁ[16] ਤੂ ਤੂ ਸਰਵਰੁ ਤੂ ਹੰਸੁ ॥
ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥
ਮਾਇਆ ਮਮਤਾ[17] ਮੋਹਣੀ ਜਿਨਿ[18] ਕੀਤੀ ਸੋ ਜਾਣੁ ॥
ਬਿਖਿਆ[19] ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥ ੪੮ ॥

---

[1]ਸੁੰਦਰ । [2]ਇਥੇ ਪੋਥੀ ਵਿਚ 'ਗੁਰਮਤੁ' ਹੈ । ਗਾਰੜ ਦਾ ਭਾਵ ਮੰਤਰ ਹੈ ਜਿਸ ਨਾਲ ਸਪ ਦੀ ਵਿਹੁ ਲਹਿੰਦੀ ਹੈ; ਇਥੇ ਗੁਰਮੰਤ੍ਰ ਲਈ ਵਰਤਿਆ ਹੈ । [3]ਪੋਥੀ ਵਿਚ 'ਗੁਰ ਸਬਦੀ' ਹੈ । [4]ਪੋਥੀ ਵਿਚ 'ਵੀਚਾਰਿ' ਹੈ । [5]ਸੈਂਕੜੇ । [6]ਥਾਂ । [7]ਸੁੰਦਰ । [8]ਮਾਲਕ । [9]ਨਿਰਯਤਨ । [10]ਇੱਕਠਾ ਕਰੀਏ । [11]ਸੁਆਹ, ਪੋਥੀ ਵਿਚ 'ਵਿਖਛਾਰ' ਹੈ । [12]ਦ੍ਵੈਤ ਭਾਵ ਵਿਚ । [13]ਸਚਿਆਂ ਨੇ । [14]ਜਿਸ ਦਾ ਮੂਲ ਨ ਪਾਇਆ ਜਾ ਸਕੇ, (ਬਹੁਤ ਕੀਮਤੀ) । [15]ਮਾਇਆ ਤੋਂ ਰਹਿਤ, ਨਿਰਮਲ । [16]ਸਿਆਣਾ । [17]ਮੈਂ ਮੇਰੀ ਦੇ ਭਾਵ ਵਾਲੀ । [18]ਜਿਸ ਵਾਹਿਗੁਰੂ ਨੇ । [19]ਭਾਵ ਦੁਖ ਸੁਖ ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਡਿਤਾ! ਤੂ ਏਸੁ ਸਸੇ ਕੇ ਅਛਰ ਕਉ ਇਉ ਕਰਿ ਕਰਿ ਸਮਝੁ। ਜਿ ਏਹੁ ਜਿ ਸੁਇਨਾ ਰੁਪਾ ਹੈ, ਸੰਚੀਤਾ ਹੈ, ਸੋ ਧਨੁ ਸਭ ਕਚੀ ਬਾਤ ਹੈ, ਏਹੁ ਸਭੁ ਛਾਰੁ ਹੈ। ਏਹ ਜੋ ਸਾਹ ਸਦਾਇੰਦੇ ਹੈਨਿ, ਅਰੁ ਧਨੁ ਸੰਚਤੇ ਹੈਂ, ਏਹਿ ਇਸਿ ਭਰਮ ਕੇ ਮਾਰੇ ਦਰਗਹ ਮਹਿ ਖੁਆਰੁ ਹੋਹਿੰਗੇ। ਜੋ ਕੋਈ ਸਚਿ [1]ਅਰਥੇ ਤਿਨਹੁ ਜੁ ਧਨੁ ਸੰਚਿਆ ਹੈ, ਸੁ ਸਚੁ ਧਨੁ ਸੰਚਿਆ ਹੈ। ਸੋ ਧਨੁ ਨਾ ਆਵੈ ਨ ਜਾਇ। ਅਰੁ ਤਿਨ੍ ਕਾ ਦਰਗਹ ਮੁਖੁ ਊਜਲਾ ਹੋਇਗਾ। ਉਨ ਕੀ ਪਤਿ ਸਚੀ, ਅਰੁ ਸਚਾ ਉਨ ਕਾ ਬੋਲਣਾ। ਹੇ ਪਰਮੇਸੁਰ! ਮੈਂ ਗਰੀਬ ਕਾ ਤੁਹੀ ਸਾਜਨੁ ਹੈਂ, ਤੁਹੀ ਮੀਤੁ ਹੈਂ। ਅਰੁ ਤੁਹੀ ਸਰਵਰ ਹੈਂ, ਤੁਹੀ ਹੰਸੁ ਹੈਂ। ਪਰੁ ਜਿਨ੍ ਕੇ ਮਨਿ ਸਚਾ ਠਾਕੁਰੁ ਬਸਤਾ ਹੈ, ਸੇ ਧੰਨਿ ਹੈ। ਹੰਉ ਉਨ੍ ਕੇ ਬਲਿਹਾਰੇ ਜਾਉ; ਜਿਸ ਕੀ ਕੀਨੀ ਏਹ ਮਾਇਆ ਹੈ। ਰੇ ਮਨ! ਤੂ ਤਿਸ ਹੀ ਕਉ ਸਿਮਰਿ। ਬਿਖੁ ਅਰੁ ਅੰਮ੍ਰਿਤੁ ਏਕ ਸਾ ਕਰਿ ਜਾਨੈ, ਸੋਈ ਪੁਰਖੁ ਸੁਜਾਨੁ ਹੈ। ਸੁ ਬਿਖੁ ਅਰੁ ਅੰਮ੍ਰਿਤੁ ਕਿਆ ਹੈ? ਬਿਖੁ ਜਿ ਹੈ, ਸੁ ਸੈਸਾਰ ਮਹਿ ਦੁਖੁ ਹੈ। ਅਰੁ ਅੰਮ੍ਰਿਤੁ ਜੁ ਹੈ, ਸੋ ਸੁਖੁ ਹੈ। ਸੁ ਜਿਨਹੁ ਪੁਰਖੁ ਦੁਖੁ ਅਰੁ ਸੁਖੁ ਦੋਨੋ ਸਮਾਨਿ[2] ਕਰਿ ਜਾਨੇ ਹੈਂ; ਨਾ ਦੁਖੁ ਮਹਿ ਚਿੰਤਾ ਹੈ, ਨਾ ਸੁਖ ਮਹਿ ਆਨੰਦੁ ਹੈ, ਓਇ ਸਦਾ ਸਰਬ ਦਾ ਏਕ ਪਰਮੇਸੁਰ ਕੇ ਪ੍ਰੇਮ ਰੰਗੇ ਹੋਏ ਹੈਂ, ਸੋਈ ਪੁਰਖ ਸੁਜਾਨ ਹੈਂ। ਹੋਰੁ ਸਭੁ ਝੂਠੁ ਹੈ" ॥ ੪੮ ॥

ਅਬ ਖਖੇ ਕਾ ਅਛਰ ਚਲਿਆ :— ॥ ਪਉੜੀ ॥

ਖਿਮਾ ਵਿਹੂਣੇ[3] ਖਪਿ ਗਏ ਖੂਹਣਿ[4] ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ[5] ॥
ਖਸਮੁ ਪਛਾਣੈ ਆਪਣਾ ਖੂਲੈ ਬੰਧੁ[6] ਨ ਪਾਇ ॥
ਸਬਦਿ[7] ਮਹਲੀ ਖਰਾ[8] ਤੂ ਖਿਮਾ ਸਚੁ ਸੁਖ[9] ਭਾਇ ॥
ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥
ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ[10] ॥
ਹਉਮੈ ਖਪੈ ਖਪਾਇਸੀ ਬੀਜਉ[11] ਵਥੁ[12] ਵਿਕਾਰੁ ॥
ਜੰਤ ਉਪਾਇ ਵਿਚਿ ਪਾਇਅਨੁ[13] ਕਰਤਾ ਅਲਗੁ ਅਪਾਰੁ ॥ ੪੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸੁਆਮੀ ਪੰਡਿਤਾ! ਤੂ ਏਸੁ ਖਖੇ ਕੇ ਅਛਰ ਕਉ ਈਉ ਬੂਝੁ, ਜਿ ਖਿਮਾ ਬਗੈਰਿ ਜਿਤਨੇ ਮਾਨੁਖ ਹੈਂ, ਸੇ ਖਪਿ ਖਪਿ ਗਏ ਹੈਂ, ਅਰੁ ਖਪਿ ਖਪਿ ਮਰਹਿਗੇ। ਕਈ ਖੂਹਣੀ, ਕਈ ਲਖ, ਪਦਮ, ਧੁਜਾ, ਅਸੰਖ, ਜਿਨ ਕੀ ਗਣਤੀ ਕੀਤੀ ਨ ਜਾਈ, ਇਤਨੇ ਖਪਿ ਖਪਿ ਮੂਏ ਹੈਂ। ਏਤਨਿਆ ਵਿਚਿ ਭੀ ਕੋਈ ਕੋਟਾਂ ਮੰਧੇ[14] ਵਿਰਲਾ ਹੋਇ, ਜਿਨਿ ਪਰਮੇਸੁਰ ਬੁਝਿਆ ਹੈ, ਸੋਈ ਮੁਕਤਾ ਹੋਇ। ਸੋ ਫੇਰਿ ਬੰਧਨ ਵਿਚਿ ਨ ਪੜਈ। ਖਰਾ ਸੋਈ ਹੈ; ਜਿਨਿ ਸਬਦਿ ਕਰਿ ਕਰਿ ਅਰਾਧਿਆ ਹੈ; ਗੁਰੂ ਕੇ ਸਬਦਿ ਕਰਿ ਕਰਿ ਅਰਾਧਿਆ ਹੈ; ਗੁਰੂ ਕੇ ਸਬਦਿ ਕਰਿ ਕਰਿ ਸਲਾਹਿਆ ਹੈ। ਖਿਮਾ ਕੇ ਘਰਿ, ਸੁਖ ਭਾਇ, ਸਚੁ ਅਰਾਧਿਆ। ਖਰਚੁ ਏਸ ਕਉ ਆਗੇ ਕਾ ਏਹੀ ਹੈ, ਜੁ ਪਰਮੇਸੁਰ ਕਾ ਧਿਆਨੁ ਕਰੈ। ਧਿਆਨੁ ਤਉ ਲਾਗੈ, ਜਾ ਆਪਿ ਰਿਦੇ[15] ਆਇ

---

[1]ਚਾਹੁਣਾ, ਮੰਗਣਾ। [2]ਬਰਾਬਰ। [3]ਬਿਨਾ। [4]ਬਹੁਤ ਹੀ। [5]ਅਣਗਿਣਤ, ਬੇਅੰਤ। [6]ਬੰਧਨ। [7]ਸ਼ਬਦ ਦੁਆਰਾ। [8]ਪੋਥੀ ਵਿਚ ਇਥੇ 'ਸਲਾਹੀ' ਹੈ, ਪਵਿਤਰ। [9]ਸੁਖੇਨ ਹੀ। [10]ਧੀਰਜ। [11]ਦੂਜੀ। [12]ਚੀਜ਼। [13]ਆਪਣਾ ਆਪ ਪਾਇਆ ਹੈ, ਪੋਥੀ ਵਿਚ 'ਪਾਇਉਨ' ਹੈ। [14]ਵਿਚੋਂ। [15]ਦਿਲ ਵਿਚ।

ਬਸੈ । ਤਬ ਮਨ ਕੇ ਵਿਖੇ ਭੀ ਜਪੈ, ਅਰੁ ਮੁਖ ਕੇ ਵਿਖੇ ਭੀ ਜਪੈ, ਸਦਾ ਸਰਬਦਾ ਜਪਤਾ ਹੀ ਰਹੈ । ਹੰਉਮੈ ਕਰਿ ਕਰਿ ਏਹੁ ਮਨੁਖੁ ਖਪਤਾ ਹੈ । ਦੂਜੇ ਭਾਇ ਜਿਤਨਾ ਏਹੁ ਲਗਤਾ ਹੈ, ਏਤਨਾ ਸਭੁ ਏਸ ਕਉ ਵਿਕਾਰ ਹੈ । ਜੀਆਂ ਕਉ ਪੈਦਾ ਕਰਿ ਕਰਿ, ਵਿਚਿ ਹੰਉਮੈ ਪਾਇ ਛੋਡੀ, ਸੁ ਆਪਿ ਅਲਗੁ ਹੋਇ ਬੈਠਾ ਹੈ'' ॥ ੪੯ ॥

ਅਬ ਸਸੇ ਕਾ ਅਛਰੁ ਬੋਲਿਆ ;– ॥ ਪਉੜੀ ॥

ਸ੍ਰਿਸਟੇ[1] ਭੇਉ ਨਾ ਜਾਣੈ ਕੋਇ ॥ ਸ੍ਰਿਸਟਾ ਕਰੈ ਸੋ ਨਿਹਚਉ[2] ਹੋਇ ॥
ਸੰਪੈ ਕਉ[3] ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥
ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥
ਬਿਨੁ ਸਾਚੇ ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ ਛੁਟੈ [4]ਨਿਦਾਨਿ ॥ ੫੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਪੰਡਿਤਾ ! ਤੂ ਏਸੁ ਸਸੇ ਕੇ ਅਛਰ ਕਉ ਏਉ ਕਰਿ ਕਰਿ ਸਮਝੁ, ਜਿ ਸ੍ਰੇਸਟ ਨਾਮੁ ਕਰਤੇ ਪੁਰਖ ਪਰਮੇਸੁਰ ਕਾ, ਅੰਤੁ ਕੋਈ ਨਾਹੀ ਜਾਣਤਾ । ਸ੍ਰੇਸਟ ਏਹੁ, ਜਿ ਕਿਛੁ ਸ੍ਰਿਸਿਟ ਨੂ ਕਰੈ, ਸੁ ਹੋਇ, ਆਵਰ ਕਾ ਕੀਆ ਕਿਛੁ ਨ ਹੋਇ । ਏਸੁ ਸੰਪਉ ਕਉ ਸੈਸਾਰੁ ਪੜਿਆ ਢਹਾ ਲੇਤਾ ਹੈ । ਈਸਰ ਕਉ ਸਿਮਰਤਾ ਹੈ, ਜਿ ਕਿਵ ਹੀ ਏਹੁ ਧਨੁ ਪਲੈ[5] । ਪਰੁ ਸੰਪਉ ਜਿ ਹੈ, ਸੁ ਪੂਰਬ ਲਿਖੇ ਕੀ ਹੈ; ਸਾਈ ਪਾਈਤੀ ਹੈ, ਹੋਰੁ ਵਿਸੇਖਿ ਨਾਹੀ ਪਾਈਤੀ । ਅਰੁ ਸੰਪਉ ਕਾਰਣਿ ਏਹੁ ਮਾਨੁਖੁ ਚਾਕਰੁ[6] ਹੋਤਾ ਹੈ । ਅਰੁ ਇਸੀ ਸੰਪਉ ਕੇ ਕਾਰਣਿ ਚੋਰੁ ਭੀ ਹੋਤਾ ਹੈ । ਐਪਰੁ ਏਹ ਜਿ ਸੰਪਉ ਹੈ, ਸਿ ਹੋਰਸ ਕਿਸੀ ਕੇ ਸਾਥਿ ਨਾਹੀ ਚਲਤੀ । ਬਿਨਾ ਸਚ ਤੇ, ਨ ਸੰਪਉ, ਨ ਸਚਾ । ਜਾ ਸਚੁ ਸਿਮਰੇ, ਤਾ ਦਰਗਹ ਮਾਨੁ ਪਾਈਐ । ਨਿਦਾਨਿ[7] ਓਹੀ ਛੁਟਹਿਗੇ, ਜਿਨਹੁ ਨਾਮੁ ਸਿਮਰਿਆ ਹੈ । ਬਿਨਾ ਸਚ ਨਾਮ ਤੇ ਛੁਟਕਾਰਾ ਨਾਹੀ'' ॥ ੫੦ ॥

ਅਬ ਹਾਹੇ ਕਾ ਅਛਰੁ ਆਇਆ :– ॥ ਪਉੜੀ ॥

ਹੇਰਤ[8] ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥
ਹਉ ਹਉ ਕਰਤੀ ਮੈ ਮੁਈ ਸਬਦਿ ਰਵੈ[9] ਮਨਿ ਗਿਆਨੁ ॥
ਹਾਰ ਡੋਰ ਕੰਕਨ[10] ਘਣੇ[11] ਕਰਿ ਥਾਕੀ ਸੀਗਾਰੁ ॥
ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥
ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥
ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥
ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ[12] ॥ ੫੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਸੁਆਮੀ ਪੰਡਿਤਾ ਜੀ ! ਤੂ ਏਸੁ ਹਾਹੇ ਕੇ ਅਛਰ ਕਉ

---

[1]ਸ੍ਰਿਸ਼ਟੀ ਵਾਲੇ (ਵਾਹਿਗੁਰੂ) ਦਾ ਭੇਦ । [2]ਜ਼ਰੂਰ । [3]ਧਨ ਲਈ, ਪੋਥੀ ਵਿਚ ''ਸੰਪਉ ਕਾਰਣਿ'' ਹੈ । [4]ਓੜਕ ਨੂੰ । [5]ਮਿਲੈ । [6]ਨੌਕਰ । [7]ਓੜਕ ਨੂੰ । [8]ਵੇਖ ਵੇਖ ਕੇ । [9]ਸਿਮਰਦੀ ਹੈ । [10]ਕੰਗਣ, ਕੜੇ ਪੋਥੀ ਵਿਚ 'ਕੰਙਣ' ਹੈ । [11]ਬਹੁਤੇ । [12]ਆਸਰਾ, ਪੋਥੀ ਵਿਚ ਇਥੇ ਅਖੀਰਲੀ ਤੁਕ ਤੋਂ ਪਹਿਲਾਂ ਦੋ ਤੁਕਾਂ ਭਾਵ 'ਹਰਿ ਬਿਨ ਕਿਨਿ.........' ਤੇ ਹਰਿ ਪੜਣਾ ਹਰਿ ਬੁਝਣਾ.........' ਛਡੀਆਂ ਹਨ ।

ਇਉ ਕਰਿ ਕਰਿ ਸਮਝੁ, ਜਿ ਪਰਮੇਸੁਰੁ ਕੀ ਕੀਮਤਿ ਪਾਵਣੇ ਕਉ, ਹਉ ਖੋਜਤਾ ਖੋਜਤਾ ਹੈਰਾਨ ਹੋਇ ਰਹਿਆ ਹੌਂ। ਪਰਮੇਸੁਰੁ ਜੁ ਹੈ, ਸੁ ਹਉਮੈ ਵਿਚਿ ਨਾਹੀ। ਪਰਮੇਸੁਰੁ ਜਿ ਹੈ, ਸੁ ਸਬਦ ਵਿਚਿ ਹੈ। ਅੰਤਰਿ ਸਬਦੁ ਵਸੈ, ਅਰੁ ਮਨ ਕੇ ਵਿਖੇ ਗਿਆਨ ਆਵੈ। ਜਿਤਨੇ ਹੋਰ ਕਰਮ ਹੈ ; ਸੁ ਜਿਤਨੇ ਭਾਵੈ, ਤਿਤਨੇ ਕਰੈ, ਪਰੁ ਪਾਵੈ ਨਾਹੀ, ਬਿਨਾ ਸਬਦ ਕੀ ਸੁਰਤ, ਅਰੁ ਗਿਆਨ ਕੇ ਪ੍ਰਕਾਸ। ਜਬ ਸੁਧੁ ਆਤਮੇ ਪਰਮੇਸੁਰ ਕਾ ਨਾਮੁ ਲੀਆ, ਤਬ ਪਰਮੇਸੁਰੁ ਮਿਲਿਆ। ਤਿਸਤੇ ਜਾਇ ਸਾਰੇ ਸੀਗਾਰ ਪੂਰਨ ਭਏ। ਏਹ ਵਸਤੁ ਤਬ ਪਾਈਐ, ਜਬ ਪੂਰਾ ਗੁਰੂ ਮਿਲੈ। ਤਬ ਗੁਰੂ ਹਰਿ ਸਿਉ ਮਿਲਾਇ ਦੇਇ। ਹਰਿ ਸਿਉ ਪ੍ਰੇਮੁ ਲਗਾਇ ਦੇਇ। ਏਹ ਬਾਤ ਕਿਸੀ ਜੁਗਿ ਕਦੇ ਨਾਹੀ ਹੋਈ, ਜਿ ਬਿਨਾ ਪਰਮੇਸੁਰ ਕੇ ਨਾਮ ਮੁਕਤਾ, ਕੇ ਸੁਖੀਆ ਕੋਈ ਹੋਇਆ ਹੋਵੈ। ਰੇ ਪੰਡਿਤਾ ! ਹਰਿ ਪੜਨਾ, ਹਰਿ ਹੀ ਸਮਝਣਾ, ਹਰਿ ਹੀ ਬੂਝਣਾ, ਹਰਿ ਹੀ ਗਾਵਣਾ, ਹਰਿ ਹੀ ਧਿਆਵਣਾ, ਹਰਿ ਹੀ ਸੇਵੀਐ, ਤਬ ਸਰਬ ਸੁਖ ਹੋਹਿ। ਹਰਿ ਹੀ ਸਾਥਿ ਪਿਆਰੁ ਲਗਾਵਣਾ, ਹਰਿ ਹੀ ਕੀ ਟੇਕ ਰਾਖਣੀ, ਹਰਿ ਹੀ ਅਧਾਰੁ ਹੈ। ਹਰਿ ਹੀ ਕਾ ਸੈਸਾਰੁ ਹੈ; ਹਰਿ ਹੀ ਕਾ ਬਿਸਥਾਰੁ ਹੈ; ਹਰਿ ਜੀ ਬਿਨਾ ਅੰਤਿ, ਏਸੁ ਜੀਅ ਕਾ ਕੋਈ ਨਾਹੀ।'' ਬੋਲਹੁ ਗੁਰੂ ॥ ੫੧ ॥

ਅਬ ਲਲੇ ਕਾ ਅਛਰੁ ਚਲਿਆ :—

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ[1] ॥
ਕਰਤੇ ਹਥਿ[2] ਵਡਿਆਈਆ ਬੂਝਹੁ ਗੁਰ ਬੀਚਾਰਿ ॥
ਲਿਖਿਆ[3] ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ[4] ॥
ਨਦਰਿ ਤੇਰੀ ਸੁਖੁ ਪਾਇਆ[5] ਨਾਨਕ ਸਬਦੁ ਵੀਚਾਰਿ ॥
ਮਨਮੁਖ ਭੂਲੇ ਪਚਿ[6] ਮੂਏ ਉਬਰੇ[7] ਗੁਰ ਬੀਚਾਰਿ ॥
ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ[8] ਦਿਖਾਇ ॥ ੫੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੰਡਿਤਾ ! ਤੂ ਏਸੁ ਲਲੇ ਕੇ ਅਛਰ ਕਉ ਇਉ ਬੂਝੁ, ਜਿ ਲੇਖੁ ਜਿ ਏਸੁ ਜੀਵ ਕਉ ਕਰਤੇ ਪੁਰਖਿ ਪਾਇਆ ਹੈ; ਏਸ ਕੇ ਬਾਂਬਿ ਜੁ ਕਿਛੁ ਅੰਕਰੁ ਲਿਖਿਆ ਹੈ; ਸੁ ਕਦੇਂਚਿ ਮਿਟਤਾ ਨਾਹੀਂ। ਜੇ ਕੋਟ ਜਤਨ ਉਪਾਉ ਕਰੈ, ਤਉ ਭੀ ਓਹੁ ਲੇਖੁ ਜਿ ਲਿਖਿਆ ਹੈ, ਸੁ ਮਿਟਤਾ ਨਾਹੀ। ਜਿਨਿ ਏਹੁ ਲੇਖੁ ਲਿਖਿਆ ਹੈ, ਸੋਈ ਪਾਰਿ ਪਾਏ, ਕਿਰਪਾਲੁ ਹੋਇ ਕਰਿ। ਤਾਹੀ ਪਾਰਿ ਪਵੈ, ਨਤਰ ਹੋਰਤ ਕਿਤੀ ਉਪਾਇ ਏਹੁ ਪਾਰਿ ਨਾਹੀ ਪੜਿਤਾ। ਅਰੁ ਵਡਿਆਈ ਜਿ ਹੈ, ਸੁ ਪਰਮੇਸੁਰ ਕੇ ਹਾਥਿ ਹੈ। ਜਿਸੈ ਭਾਵੈ ਤਿਸੈ ਦੇਇ। ਜੇ ਤਿਸੁ ਭਾਵੈ ਤਾ ਊਚਾਂ ਤੇ ਨੀਚੁ ਕਰੈ, ਅਰੁ ਨੀਚਾਂ ਥੀਂ ਊਚ ਕਰੈ। ਉਸ ਕਾ ਲਿਖਿਆ ਫਿਰਿ ਮੁੜਦਾ ਨਾਹੀ। ਰੇ ਪ੍ਰਾਨੀ ! ਜਿਉ ਭਾਵੀ ਤਿਉ ਤੂ ਉਸ ਲਿਖੇ ਕੀ ਮੁਦਤ ਤੀਕੁ ਜਾਲਿ। ਪਰੁ ਭੀ ਉਸਹੀ ਕਾ ਨਾਮੁ ਸਿਮਰਨੁ ਤੂ ਛੋਡਹਿ ਮਤ। ਜਿਸ ਕਉ ਆਪਣੀ ਨਦਰਿ ਕਰੈ, ਆਪਣਾ ਸਬਦੁ ਦੇਇ, ਤਿਸ ਹੀ ਕਉ ਸੁਖੁ ਪ੍ਰਾਪਤਿ ਹੋਇ, ਸਤਿਗੁਰੂ ਕੇ ਪ੍ਰਸਾਦਿ। ਮਨਮੁਖੁ ਜਿ ਹੈ, ਸਿ ਅਣ ਸਮਝਣੇ ਕਰਿ ਕਰਿ, ਆਵਤਾ ਜਾਤਾ ਹੈ, ਝੂਰਿ ਝੂਰਿ ਮਰਤਾ ਹੈ। ਇਉ ਨਾਹੀ ਬੂਝਤਾ; ਜਿ ਕੀਆ

---

[1]ਪੈਰ ਧਰਦਾ ਹੈ, ਚਰਨ ਪਾਉਂਦਾ ਹੈ (ਹਿਰਦੇ ਵਿਚ) ਭਾਵ ਮਿਲਦਾ ਹੈ। ਪੋਥੀ ਵਿਚ 'ਪਾਵਹਿ ਪਾਰ' ਹੈ।
[2]ਪੋਥੀ ਵਿਚ 'ਸਚੇ ਹਥਿ' ਹੈ। [3]ਲਿਖਿਆ ਲੇਖ ਮੇਟ ਨਹੀਂ ਸਕੀਦਾ। [4]ਸੰਭਾਲ ਕਰ, ਪੋਥੀ ਵਿਚ "ਜਿਉ ਭਾਵੈ" ਹੈ। [5]ਪੋਥੀ ਵਿਚ "ਪਾਈਐ" ਹੈ। [6]ਸੜ ਮੋਏ। [7]ਤਰੇ।
[8]ਪੋਥੀ ਵਿਚ "ਦੀਆ" ਹੈ।

ਪਰਮੇਸੁਰ ਕਾ ਹੋਤਾ ਹੈ। ਮੇਰੇ ਝਖੇ[1] ਕਿਆ ਹੋਤਾ ਹੈ? ਉਬਰੈਗਾ ਸੋਈ, ਜਿਸ ਕੰਉ ਅੰਤਰਿ ਗੁਰੂ, ਗੁਰੂ ਕੇ ਸਬਦ ਕਾ ਬੀਚਾਰੁ ਹੈ। ਅਰੁ ਓਹੁ ਜਿ ਅਲਖੁ[2] ਪੁਰਖ ਹੈ, ਸੁ ਨਦਰਿ ਤੇ ਆਵਤਾ ਨਾਹੀ। ਤਿਸ ਕਾ ਬੀਚਾਰੁ ਬਿਨਾ ਦੇਖੇ ਤੇ ਕਿਆ ਕਰੀਐ। ਪਰੁ ਹੰਉ ਕੁਰਬਾਨੁ ਜਾਉ, ਉਸਿ ਆਪਣੇ ਗੁਰੂ ਉਪਰਹੁ, ਜਿਨਿ ਮੁਝ ਕਉ ਹਿਰਦੇ ਹੀ ਦਿਖਾਇ ਦੀਆ। ਸੋ ਧੰਨੁ ਗੁਰੂ, ਵਾਹੁਗੁਰੂ। ਹੰਉ ਕੁਰਬਾਨੁ, ਕੁਰਬਾਨੁ ਜਾਉਂ ਉਸਿ ਪੂਰੇ ਗੁਰੂ ਵਿਟਹੁ[3], ਜਿਨਿ ਪਰਮੇਸੁਰੁ ਦਿਖਾਇ ਦੀਆ'' ॥ ੫੨ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਏ ਪਾਧਾ! ਤੂ ਜਿ ਏਨ੍ਾ ਚਾਟੜਿਆਂ[4] ਕੰਉ ਕਿਛੁ ਅਉਰੁ ਅਉਰੁ ਬਿਆਧੀ[5] ਪੜਾਵਤਾ ਹੈ; ਸੁ ਤੂ ਏਨਾ ਗਰੀਬਾਂ ਚਾਟੜਿਆਂ ਕਉ ਕਿਉਂ ਨਰਕ ਮਹਿ ਬਾਹਤਾਂ[6] ਹੈ? ਤੂ ਆਪਿ ਭੀ ਸਮਝੁ, ਅਰੁ ਇਨ ਕਉ ਭੀ ਸਮਝਾਉ'' :— ॥ ਪਉੜੀ ॥

ਪਾਧਾ ਪੜਿਆ ਆਖੀਐ ਬਿਦਿਆ[7] ਬਿਚਰੈ[8] ਸਹਜਿ ਸੁਭਾਇ ॥
ਬਿਦਿਆ ਸੋਧੈ ਤਤ[9] ਲਹੈ ਰਾਮ ਨਾਮ ਲਿਵਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ[10] ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ[11] ਸੂਝ ਬੂਝ ਨਹ ਕਾਇ ॥ ੫੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਪੰਡਿਤਾ ਪਾਧਿਆ! ਤੂ ਜਿ ਪੜਿਆ ਆਖੀਦਾ ਹੈਂ, ਸੁ ਪੜਿਆ ਤਾ ਸੋਈ ਕਿ ਨਾ, ਜੁ ਸਹਜ ਵਿਚਿ ਵਿਦਿਆ ਵੀਚਾਰੇ। ਸੁ ਕੈਸੀ ਵਿਦਿਆ ਵੀਚਾਰੇ? ਜਿ ਬਿਖੁ ਮਾਇਆ ਕੰਉ ਮਾਰੇ। ਸੁ ਮਾਇਆ ਕਾ ਮਾਰਨਾ ਏਹੀ ਹੈ, ਜਿ ਮਾਇਆ ਸਾਥਿ ਮੋਹੁ ਨ ਕਰੈ। ਆਵਤੀ ਆਵੈ, ਜਾਤੀ ਜਾਇ। ਸਹਜ ਕੇ ਘਰਿ ਰਹੈ। ਅਰੁ ਅੰਤਰ ਆਤਮੇ ਤੇ ਅੰਮ੍ਰਿਤ ਤਤੁ ਵਸਤੁ ਲਹੈ। ਸੁ ਅੰਮ੍ਰਿਤੁ ਕਿਆ ਹੈ? ਰਾਮ ਕਾ ਨਾਮੁ। ਤਿਸ ਸਾਥਿ ਲਿਵਲੀਣ ਹੋਇ ਰੇ ਪਾਧਾ! ਏਹ ਬਿਦਿਆ ਤੂ ਏਨਾ ਬਾਲਕਾਂ ਕਉ ਪੜਾਉ ਭੀ, ਅਰੁ ਪੜੁ ਭੀ। ਤੂ ਉਨਹੁ ਕਉ ਓਹੁ ਗੁਰਮੁਖੀ ਵਿਦਿਆ ਪੜ੍ਾਉ। ਅਰੁ ਮਨਮੁਖ ਕੀ ਬਿਦਿਆ ਏਹ ਹੈ, ਜਿ ਬਿਖੁ ਹੀ ਖਟਣੀ, ਅਰੁ ਬਿਖੁ ਹੀ ਖਾਣੀ। ਮਨਮੁਖ ਜਿ ਹੈ ਸੁ ਮੂਰਖੁ ਹੈ। ਸਬਦੁ ਨਾਹੀ ਚੀਨਤੇ। ਉਨ੍ ਕਉ ਨ ਕਾਈ ਸੂਝ, ਨ ਕਾਈ ਬੂਝ। ਉਨ੍ ਕਉ ਕਾਈ ਸੁਧਿ ਨਾਹੀ ਪੜਤੀ, ਜਿ ਕਿ ਹੈ, ਕਿ ਨਾਹੀ। ਇਵ ਹੀ ਬਹੇ ਫਿਰਤੇ ਹੈਂ :— ॥ ਪਉੜੀ ॥

ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ[12] ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ[13] ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ[14] ਬੀਨਾ ਜਿਸੁ ਰਾਮ ਨਾਮੁ ਗਲਿਹਾਰੁ ॥ ੫੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਆਮੀ ਪੰਡਿਤਾ! ਪਾਧਾ ਸੋਈ ਹੈ, ਜਿ ਗੁਰਮੁਖਿ ਚਾਟੜਿਆ ਕੇ ਤਾਈਂ ਸੁਮਤਿ ਦਿੜਾਵਤਾ ਹੈ। ਪਾਧਾ ਜੁ ਹੋਇ ਸੁ, ਕੈਸੀ ਮਤਿ ਚਾਟੜਿਆ ਕਉ ਦੇਇ? ਜਿ ਬਚਾ ਨਾਮੁ ਹੀ

---

[1]ਝਖਾਂ ਮਾਰਨ ਨਾਲ, ਭਟਕਣ ਨਾਲ। [2]ਜੋ ਜਾਣਿਆ ਨਾ ਜਾ ਸਕੇ (ਪ੍ਰਮਾਤਮਾ) [3]ਤੋਂ। [4]ਚੇਲਿਆਂ। [5]ਰੋਗ, ਬੀਮਾਰੀ, ਦੁਖ ਦੇਣ ਵਾਲੀ ਚੀਜ਼। [6]ਪਾਂਦਾ ਹੈਂ। [7]ਪੋਥੀ ਵਿਚ 'ਆਖੀਏ' ਲਿਖਿਆ ਹੈ। [8]ਪੋਥੀ ਵਿਚ ''ਬੀਚਾਰੈ'' ਹੈ। [9]ਪੋਥੀ ਵਿਚ ''ਬਿਖੁ ਸੋਧੇ ਅੰਮ੍ਰਿਤੁ'' ਹੈ। [10]ਪੋਥੀ ਵਿਚ 'ਬਿਕਾਰ' ਹੈ। [11]ਪੋਥੀ ਵਿਚ 'ਬੁਝਈ' ਹੈ। [12]ਪੋਥੀ ਵਿਚ ''ਨਾਮ ਸਲਾਹੇ ਨਾਮੁ ਸੰਗਹੈ'' ਹੈ। [13]ਪੋਥੀ ਵਿਚ 'ਸਚ ਸਚਾ ਪੜਿਆ' ਅੰਕਤ ਹੈ। [14]ਪੋਥੀ ਵਿਚ 'ਸੁ ਪੰਡਿਤ 'ਸੋ ਪੜਿਆ ਬੀਨਾ' ਸਬਦ ਲਿਖੇ ਹਨ।

ਸਲਾਹਹੁ, ਅਰੁ ਨਾਮੁ ਹੀ ਗਹਿ ਕਰਿ ਪਕੜਹੁ। ਇਸ ਹੀ ਵਸਤੁ ਜਗ ਮਹਿ ਲਾਹਾ ਹੈ। ਹੋਰ ਬਾਤ ਕਾਈ ਨਾਹੀ ਜਪਣੀ, ਇਸ ਮੁਖ ਕੇ ਵਿਖੇ, ਬਿਨਾ ਸਚ ਨਾਮ ਥੀਂ। ਜਿਨਹੁ ਏਹੁ ਸਉਦਾ ਰਾਮ ਨਾਮ ਕਾ ਕੀਆ ਹੈ, ਤਿਨ੍ ਕਉ ਸਮੂਲੋ[1] ਲਾਹਾ ਪਲੈ ਪੜਿਆ। ਤਿਨ੍ਹੀ ਕੀ ਪਟੀ ਸਚੀ ਹੂਈ। ਜਿਨਹੁ ਸਬਦੁ ਗੁਰੂ ਜੀ ਕਾ ਸਾਰੁ ਵਸਤੁ ਪਕੜੀ ਹੈ, ਸੋਈ ਪੰਡਿਤੁ, ਸੋਈ ਪਾਂਧਾ, ਸੋਈ ਪੜਿਆ, ਸੋਈ ਬੀਨਾ, ਸੋਈ ਸਿਆਣਾ, ਜਿਨਹੁ ਰਾਮ ਨਾਮ ਕੀ ਮਾਲਾ ਹਿਰਦੇ ਫੇਰੀ। ਕਿਉ ਕਰਿ ਜਿ ਰਾਤਿ ਦਿਨੇ ਚਲਤੇ, ਬੈਸਤੇ, ਸੋਵਤੰ, ਜਾਗਤੇ, ਹਸਤੇ, ਖੇਲਤੇ, ਜਿਨ੍ ਇਹ ਮਾਲਾ ਹਿਰਦੇ ਕੇ ਵਿਖੇ ਫੇਰੀ। ਜਿ ਰਾਮ, ਰਾਮ, ਰਾਮ, ਰਾਮ ਏਹੀ ਮਾਲਾ ਫੇਰੀ। ਏਈ ਸਿਖਾਵੈ, ਏਹੀ ਸਮਝਾਵੈ, ਸੋਈ ਪੰਡਿਤੁ ਪਾਂਧਾ ਕਹੀਐ''। ਤਬ ਓਹ ਪੰਡਿਤੁ ਗੁਰੂ ਬਾਬੇ ਨਾਨਕ ਜੀ ਕਾ ਸਿਖ ਹੂਆ। ਓਹ ਚਾਟਸਾਲ[2] ਜਿਤਨੀ ਥੀ, ਸੁ ਸਭ ਬਾਲਕੇ ਸਿਖ ਹੂਏ। ਪਾਂਡੇ ਕੀ ਸਿਖ ਭੂਲਿ ਗਈ। ਨਾਮੁ, ਦਾਨੁ, ਇਸਨਾਨੁ ਦ੍ਰਿੜਾਇਆ; ਸੀਲ, ਸੰਜਮ, ਦੈਆ। ਸੰਸਾਰ ਕੀ ਚਾਟਸਾਲ ਜਹਾ ਮਾਨੁਖ ਪੜਿ ਕਰਿ ਪਾਪ ਕਰਹਿ, ਅਰੁ ਗੁਰੂ ਬਾਬੇ ਕੀ ਧਰਮੁ ਸਾਲ ਜਹਾ, ਸਿਖ ਪੜਿ ਕਰਿ ਸੁਕ੍ਰਿਤ[3] ਕਰਹਿ। ਸੁ ਧੰਨੁ ਗੁਰੂ ਬਾਬਾ ਨਾਨਕੁ ਬੇਦੀ। ਵਾਹੁਗੁਰੂ ਬਾਬਾ ਨਾਨਕ! ਸਤਿਗੁਰੂ ਬਾਬਾ ਨਾਨਕੁ! ਏਹ ਗੋਸਟ ਗੁਰੂ ਬਾਬੇ ਨਾਨਕ ਜੀ ਕੀ, ਜਿ ਕੋਈ ਗਾਵੈ, ਪੜੈ, ਸਿਖੈ, ਸੁਣੈ, ਲਿਖੈ, ਤਿਸ ਕਾ ਜਨਮੁ ਮਰਨੁ ਕਟੀਐ। ਅਮਰੁ ਹੋਇ, ਜੀਵਤ ਹੀ ਮੁਕਤਿ ਹੋਇ। ਪਰਮੇਸੁਰ ਆਦਿਸਟ[4] ਪੁਰਖ ਕਉ ਮਿਲੈ। ਜਿ ਪ੍ਰੀਤਿ ਕਰਿ ਕਰਿ ਸੁਣੈ, ਸਿਖੈ, ਕਮਾਵੈ, ਤਿਸਕੀ ਪਰਮਗਤਿ[5] ਹੋਇ। ਬੋਲਹੁ ਭਾਈ ਵਾਹਗੁਰੂ :— ॥ ਸਲੋਕੁ ॥

ਪਾਂਧਾ ਸਤਿਗੁਰੁ ਸੂਰਮਾ[6], ਜੋ ਸਚੀ ਸਿਖ[7] ਦੇਇ॥
ਚਾਟੜਿਆਂ ਉਪਦੇਸਿ ਕੈ, ਭਉਜਲ[8] ਤੇ ਕਾਢਿ ਲੇਇ॥
ਰਾਮੁ ਨਾਮੁ ਮੁਹਾਰਣੀ[9], ਅਨਦਿਨੁ ਜਪੁਨ ਕਰੇਇ॥
ਸਚੀ ਪਟੀ ਸਬਦ ਕੀ, ਸਾਈ ਰਿਦੇ ਧਰੇਇ॥
ਰਾਮੁ ਨਾਮੁ ਧਨੁ ਸਾਰੁ[10] ਹੈ, ਸਚੀ ਸਿਫਤਿ ਕਰੇਇ॥
ਦਾਸ ਨਾਨਕ ਜੋ ਸਰਨਾਗਤੀ ਕਾਰਜ ਤਿਨ੍ਾ ਸਰੇ[11] ॥ ੧ ॥ ੫੪ ॥ ੫੫ ॥

ਬੋਲਹੁ ਭਾਈ ਵਾਹੁਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ ਸਤਿ, ਰਾਮ ਸਤਿ, ਸਤਿਗੁਰੂ। ਸਤਿ ਸਤਿਨਾਮੁ ਕਰਤਾ ਪੁਰਖੁ ਸਤਿ ਗੁਰੂ ਪਤਸਾਦਿ ॥ ੧੬੯ ॥

---

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਪਟੀ ਦਾ ਪਰਮਾਰਥ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਜਬ ਓਅੰਕਾਰੁ ਕੀਆ, ਤਬ ਏਹ ਉਸਤਤਿ ਪਰਮੇਸੁਰ ਕੀ ਰਚੀ। ਗਿਆਨ ਕਥਾ, ਆਤਮ ਪਰਬੋਧੁ, ਆਤਮੇ ਸੰਗਿ ਗਿਆਨੁ ਧਾਰਿਆ। ਗੁਰੂ ਬਾਬੇ ਨਾਨਕ ਜੀ! ਜਿ ਏਹ ਤਉ ਬਾਰਾ ਮਾਹ, ਬਰਸ, ਪਖ, ਦਿਵਸ, ਪਹਰ, ਘੜੀਆਂ, ਪਲ, ਚਸੇ ਹੋਏ, ਪਰੁ ਜਿਤਨੀ ਪੈਦਾਇਸ ਹੈ, ਜਿਤਨਾ ਪ੍ਰਗਾਸੁ ਨਾਮੁ ਸਿਮਰਨੁ ਹੈ, ਜਿਤਨੇ ਵੇਦ ਕਤੇਬ ਹੈਂ, ਜਿਤਨੇ

---

[1]ਸੰਪੂਰਣ, ਪੂਰਾ। [2]ਪਾਠਸ਼ਾਲਾ। [3]ਨੇਕ ਕਮਾਈ, ਭਲੇ ਕੰਮ। [4]ਨਾ ਦਿਸਣ ਵਾਲਾ। [5]ਮੁਕਤੀ। [6]ਬਹਾਦਰ। [7]ਸਿਖਿਆ। [8]ਸੰਸਾਰ ਸਾਗਰ। [9]ਸੰਥਾ ਦੇ ਪਾਠ ਨੂੰ ਦੁਹਰਾਉਣਾ। [10]ਤੱਤ ਵਸਤੂ, ਅਸਲੀਅਤ। [11]ਪੂਰੇ ਹੋਏ ਭਾਵ ਤਰ ਗਏ। ਇਹ ਤੁਕਾਂ ਪੋਥੀ ਕਰਤਾ ਦੀਆਂ ਹਨ ਗੁਰਬਾਣੀ ਨਹੀਂ।

ਅਠਾਰਹ ਪੁਰਾਣ ਹੈਂ, ਨਉ ਵਿਆਕਰਨ ਹੈਂ, ਛਿਆ ਸਾਸਤ੍ਰ ਹੈਂ, ਚਾਰਿ ਖਾਣੀ ਹੈਂ, ਚਾਰਿ ਬਾਣੀ ਹੈਂ, ਚੰਦੁ ਸੂਰਜ ਹੈਂ, ਪਉਣ ਪਾਣੀ ਹੈ, ਜਿਤਨੇ ਜੁਗ ਪੀਛੇ ਵਰਤੇ ਹੈਨਿ, ਜਿਤਨੇ ਜੁਗ ਆਗੇ ਹੋਹਿੰਗੇ, ਪਰਮੇਸੁਰ ਜੁ ਰਚੇ ਹੋਨਿਗੇ, ਜਿਤਨਾ ਜੁਗਾਂ ਰਚਿਆ ਬਗੈਰਿ ਟਹਿੰਦਾ ਹੈ, ਜਿਤਨੇ ਜੁਗੀ ਰਚਨੀ ਖੇਲਦਾ ਹੈ, ਸੁ ਸਭ ਅਖਰਾਂ ਮਹਿ ਪਰਮੇਸੁਰ ਕੀ ਮਿਤਿ[1] ਹੈ। ਜਿਤਨਾ ਕਿਛੁ ਹੈ, ਸੁ ਸਭੁ ਅਛਰਾਂ ਹੀ ਮਹਿ ਹੈ। ਜਿਤਨੇ ਸਭ ਜੀਅ ਹੈਨਿ, ਸੁ ਸਭ ਅਛਰ ਹੀ ਮਹਿ ਹੈਂ। ਜਿਤਨਾ ਜੀਆ ਕਾ ਰਿਜਕੁ ਹੈ, ਏਤਨਾ ਸਭੁ ਪਰਮੇਸੁਰ ਅਖਰਾਂ ਹੀ ਮਹਿ ਰਚਿਆ ਹੈ। ਸੁ ਏਈ ਅਛਰ ਹੈਂ, ਜਿ ਸਿਧੰਛਾਏ ਕੇ ਹੈਂ; ਜਿਸ ਕਉ ਪਟੀ ਕਹੀਐ, ਸਿ ਏਈ ਅਛਰ ਹੈਂ। ਇਨ੍ਹਾ ਅਖਰਾਂ ਮਹਿ ਹੋਰਿ ਜਿ, ਲੇਖੇ ਜੰਜਾਲਾ ਕੇ ਹੈਂ, ਸੁ ਓਹ ਜਿ ਲਿਖੀਅਹਿ, ਸੁ ਸਭ ਝੂਠੁ ਹਹਿ ਨਾ। ਏਨਾਂ ਅਖਰਾਂ ਮਹਿ ਸਿਫਤਿ ਸਾਹਿਬ ਕੀ, ਮਹਾਰਾਜ ਕੀ ਕੀਜੀਐ। ਤਬ ਗੁਰੂ ਬਾਬਾ ਨਾਨਕੁ ਜੀ, ਸਿਫਤਿ ਸਿਰਜਨ ਹਾਰ ਕੀ ਕਰਤਾ ਹੈ। ਅਖਰ ਅਖਰ ਮਹਿ ਸਾਹਿਬ ਆਪਨੇ ਕਉ ਸਲਾਹਤਾ ਹੈ। ਬਾਬਾ ਨਾਨਕੁ ਜੀ ਕੈਸੀ ਸਿਫਤਿ ਕਰਤਾ ਹੈ ? ਆਸਾ ਰਾਗ ਮਹਿ ਸਿਫਤਿ ਕਰਤਾ ਹੈ। ਮਨ ਕਉ ਨਸੀਹਤ ਕਰਤਾ ਹੈ। ਸਰੀਅਤ ਮਹਿ ਪਰਮੇਸੁਰ ਕੀ ਸਿਫਤਿ ਕਰਤਾ ਹੈ। ਹਕੀਕਤ ਮਹਿ ਅਖਰ ਅਖਰ ਕਾ ਬੀਚਾਰੁ ਕਰਤਾ ਹੈ। ਬਾਬਾ ਨਾਨਕੁ ਜੀ ! ਦਿਖਾ ਕਿਆ ਕਰਤਾ ਹੈ ? ਅਬ ਪਹਿਲਾ ਅਛਰੁ ਸਸੇ ਕਾ ਆਵਤਾ ਹੈ। ਦੇਖਾ ਸਸਾ ਅਛਰੁ ਕੈਸਾ ਬਾਬੇ ਨਾਨਕੁ ਬੁਲਾਇਆ। ਬੋਲਹੁ ਭਾਈ ਵਾਹਿਗੁਰੂ :— ॥ ਪਉੜੀ ॥

ਸਸੈ[2] ਸੋਇ ਸ੍ਰਿਸਟਿ ਜਿਨਿ ਸਾਜੀ[3] ਸਭਨਾ ਸਾਹਿਬੁ[4] ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨਕਾ ਸਫਲੁ ਭਇਆ[5] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਰੇ ਮਨਿ ! ਜਿਤਨਾ ਤੂ ਬੋਲਤਾ ਹੈ, ਇਤਨਾ ਸਭੁ ਅਛਰਾਂ ਹੀ ਮਹਿ ਬੋਲਤਾ ਹੈ। ਪਰੁ ਅਛਰਾਂ ਮਹਿ ਤੂ ਸੋਈ ਬੋਲਿ, ਜਿ ਤੇਰੇ ਮਨ ਕਾਮਿ ਆਵੈ। "ਕਹੋ ਜੀ ! ਸੋ ਕਿਆ ਬੋਲਣਾ ਹੈ ? ਜਿ ਮਨ ਕੇ ਕਾਮਿ ਆਵਤਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੋਈ ਏਸੁ ਸਸੇ ਅਛਰ ਸਾਥਿ ਸਲਾਹਹੁ, ਜਿਨਿ ਏਹ ਸ੍ਰਿਸਟਿ ਸਾਜੀ ਹੈ; ਜਿ ਸਭਨਾਂ ਕਾ ਸਾਹਿਬ ਹੈ, ਸੋਈ ਸਸੇ ਅਛਰ ਵਿਚਿ ਸਲਾਹਣਾ। ਅਰੁ ਜਿ ਸੇਵਤੇ ਰਹੇ, ਪ੍ਰੀਤਿ ਪਰਮੇਸੁਰ ਕੀ ਸਾਥਿ ਸਾਥਿ ਸਾਹਿਬੁ ਆਪਣੇ ਕਉ, ਅਰੁ ਨਾਮੁ ਉਸਕਾ ਸਿਮਰਤੇ ਹੈਂ, ਤਿਨ੍ਕਾ ਆਇਆ ਇਸਿ ਸੰਸਾਰ ਮਹਿ ਸਫਲਿਓ ਹੋਆ ਹੈ। ਨਾਤਰ ਰੇ ! ਹੋਰੁ ਜਿ ਕਿਛੁ ਅਛਰਾਂ ਸਾਥਿ, ਜਿ ਕਿਨੇ ਕਿਛੁ ਚਿਤਵਿਆ ਕੇ ਕਹਿਆ; ਸੋ ਸਭੁ ਨਿਹਫਲੁ ਭੇਆ" :— ॥ ਰਹਾਉ ॥

ਮਨ ਕਾਹੇ ਭੂਲੇ[6] ਮੂੜ ਮਨਾ। ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਮੂੜ ਅਜਾਨ !! ਤੂ ਜਿ ਹੁਣ ਕਹਦਾ ਹੈਂ, ਜਿ ਹਉ ਬਹੁਤ ਪੜਿਆ ਹਾਂ, ਮੈ ਤੇ ਹੁਣ ਲੇਖਾ ਕੋਈ ਨਾਹੀ ਰਹਦਾ। ਜਿ ਕਿਛੁ ਵਰਤਾਰਾ ਜਹਾਨ ਦਾ ਹੈ ਲੇਖੇ ਦਾ ਹਿਸਾਬ, ਸਿ ਸਭੁ ਮੈ ਦੇਵਾਂ। ਲੇਖਾ ਜਿ ਹੈ, ਸੁ ਸਭੁ ਮੈ ਪੜ੍ਹਿਆ ਹਾਂ, ਹੁਣ ਲੇਖਾ ਮੈ ਥੀਂ ਕੋਈ ਨਾਹੀ ਰਹਦਾ। ਸਾਰੀ ਪਾਤਿਸਾਹੀ ਦਾ ਲੇਖਾ ਭਰਿ, ਪਹੁਚਾਈਂ, ਸਮਝਾਈਂ। ਮੈਂ ਐਸਾ ਪੜਿਆ ਹਾਂ"। ਤਬ ਗੁਰੂ ਬਾਬਾ ਨਾਨਕੁ

---

[1]ਹੱਦ, ਅੰਦਾਜ਼ਾ। [2]ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਆਸਾ' 'ਰਾਗ' ਵਿਚ 'ਪੱਟੀ' ਦੇ ਸਿਰ ਲੇਖ ਹੇਠਾਂ ਦਰਜ ਹੈ। ਇਸ ਵਿਚ ਪੈਂਤੀ ਦੇ ਅੱਖਰਾਂ ਨੂੰ ਕ੍ਰਮਅਨੁਸਾਰ ਲੈ ਕੇ ਉਪਦੇਸ਼ ਦਿਤਾ ਹੈ। [3]ਬਣਾਈ। [4]ਮਾਲਕ। [5]ਪੋਥੀ ਵਿਚ "ਭੇਆ" ਲਿਖਿਆ ਹੈ। [6]ਪੋਥੀ ਵਿਚ ਇਥੇ 'ਗਰਬਹਿ' ਸ਼ਬਦ ਵਰਤਿਆ ਹੈ ਅਤੇ ਇਥੇ 'ਬੀਰਾ' ਸ਼ਬਦ ਨਹੀਂ ਹੈ।

ਕਹਦਾ ਹੈ ਜਿ, "ਏ ਮਾਨੁਖ ਜੀਵ, ਤੂ ਤਾ ਪੜਿਆ ਤਾਂ, ਜਾਂ ਧਰਮਰਾਇ ਕਉ ਲੇਖਾ ਦੇ ਸਕਹਿ । ਅਰੁ ਊਹਾ ਸੁਰਖੁਰੂ ਹੋਵਹਿੰ, ਤਾਂ ਤੂ ਪੜ੍ਹਿਆ । ਜਾਂ ਤੂ ਧਰਮ ਰਾਇ ਨਾਲਿ ਕਾਗਦਿ ਸਚਾ ਹੋਵਹਿ, ਤਾਂ ਤੂ ਤਹਾਂ ਲੇਖਾ ਨ ਦੇ ਸਕਹੀ, ਤਾਂ ਤੇਰਾ ਪੜਿਆ ਕਿਛੁ ਨਾਹੀ" :— ॥ ਪਉੜੀ ॥

ਙੰਙੈ[1] ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ ਙੰਙਾ ਜਿ ਹੈ, ਸੁ ਙਿਆਨੀ ਅਛਰੁ ਹੈ । ਜਿ ਕੋਈ ਙੰਙੇ ਙਿਆਨੁ ਸਮਝੈ, ਤਾ ਸੋਈ ਪੜ੍ਹਿਆ; ਸੋਈ ਪੰਡਿਤੁ, ਙਿਆਨੁ ਜਿ ਸਮਝੈ । ਸੁ ਕੈਸਾ ਸਮਝੈ ? ਜੁ ਕਿ ਕੋਈ ਜੀਉ ਪਰਮੇਸੁਰ ਪੈਦਾ ਕੀਆ ਹੈ, ਤਿਨ੍ ਮਹਿ ਏਕੋ ਹੀ ਪਰਮੇਸਰੁ ਜਾਣੈ । ਇਉ ਨ ਕਹਈ, ਜਿ ਹਉ ਹੀ ਭਲਾ ਹੋਂ, ਹੋਰੁ ਮੇਰੇ ਸਮਾਨਿ ਕੋਈ ਨਾਹੀ, ਨਾ, ਇਉ ਕਰਿ ਕਰਿ ਸਮਝੈ, ਜਿ ਸਕਲ ਜੀਆ ਮਹਿ ਪਰਮੇਸੁਰੁ ਹੈ, ਸਭ ਜੀਆ ਮਹਿ ਮੇਰਾ ਠਾਕੁਰ ਹੈ, ਮੈ ਸਭਨਹੁ ਕਾ ਚੇਰਾ ਹੋਂ । ਜੋ ਕੋਈ ਇਉ ਕਰਿ ਕਰਿ ਸਮਝੈ, ਤਿਸ ਹੀ ਕਉ ਪਰਮੇਸੁਰੁ ਖੁਸੀ ਹੋਤਾ ਹੈ । ਸੋਈ ਪੜ੍ਹਿਆ ਜਾਣੀਐ" :— ॥ ਪਉੜੀ ॥

ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥
ਇਨ੍ਾ ਅਖਰਾ[2] ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ[3] ਲੇਖੁ ਨ ਹੋਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਈੜੀ ਕਿਆ ਅਛਰੁ ਹੈ ? ਇਸ ਮਹਿ ਏਉ ਜਾਣੈ, ਜਿ ਕੋਈ ਆਦਿ ਨਿਰੰਜਨੁ ਪੁਰਖੁ ਹੈ, ਸੁ ਓਹੋ ਹੀ ਦਾਤਾ ਹੈ, ਹੋਰੁ ਕੋਈ ਨਾਹੀ । ਜਿ ਕਿਛੁ ਦੇ, ਸੁ ਓਹੀ ਏਕੋ ਹੀ ਦੇਇ । ਇਕਸੁ ਬਿਨਾ ਹੋਰੁ ਕੋਈ ਨਾਹੀ । ਜਿ ਕੋਈ ਇਸਿ ਅਛਰ ਮਹਿ ਇਉ ਕਰਿ ਕਰਿ ਪਰਮੇਸੁਰ ਕਉ ਸਮਝੈ, ਤਿਸ ਕੇ ਸਿਰਿ ਫਿਰਿ ਲੇਖੁ ਨ ਪਵਈ । ਜਨਮ ਮਰਨ ਤੇ ਓਹੁ ਅਲੇਖੁ ਹੋਇ । ਤਿਸ ਕਾ ਲੇਖਾ ਦੁਖ ਸੁਖ ਕਾ ਮਿਟਿਆ" ॥ ੩ ॥

ਅਬ ਊੜਾ ਅਛਰੁ ਆਇਆ :— ॥ ਪਉੜੀ ॥

ਊਤੇ ਉਪਮਾ[4] ਤਾਕੀ ਕੀਜੈ ਜਾ ਕਾ ਅੰਤੁ ਨ ਪਾਇਆ ॥
ਸੇਵ ਕਰਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ ॥ ੪ ॥

ਤਿਸੁ ਕਾ ਪਰਮਾਰਥੁ :—

ਊੜੇ ਅਛਰ ਮਹਿ ਇਉ ਕਰਿ ਕਰਿ ਸਮਝੈ, ਜਿ ਉਸ ਹੀ ਕੀ ਉਪਮਾ ਕਰੈ, ਜਿਸਕਾ ਅੰਤੁ ਕਿਸੀ ਨਾਹੀ ਪਾਇਆ, ਸਿਧੀਂ ਨ ਦੇਵੀਂ, ਨ ਪੀਰੀਂ, ਨ ਪੁਰਖੀਂ, ਗਣੀ ਨ ਗੰਧਰਬੀਂ । ਜਿਨ੍ਹੀ ਓਹੀ ਬੁਝਿਆ, ਓਹੀ ਸੇਵਿਆ, ਤਿਨ੍ਾ ਹੀ ਫਲੁ ਪਾਇਆ । ਸੇਈ ਫਲੁ ਪਾਵਹਿਗੇ, ਜੋ ਪਰਮੇਸੁਰੁ ਧਿਆਵਹਿਗੇ । ਜਿ ਇਉ ਕਰਿ ਕਰਿ

---

[1]ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਤਰਤੀਬ ਵਖਰੀ ਹੈ 'ਙੰਙੈ' ਨੂੰ 'ਈੜੀ ਤੇ ਊੜੇ' ਦੀਆਂ ਪੰਗਤੀਆਂ ਤੋਂ ਪਹਿਲੇ ਲਿਆਂਦਾ ਹੈ । [2]ਪੋਥੀ ਵਿਚ 'ਅਛਰਾਂ' ਲਿਖਿਆ ਹੈ । [3]ਉਸ ਦੇ ਸਿਰ ਕੋਈ ਕਰਮਾਂ ਦਾ ਹਿਸਾਬ ਨਹੀਂ ਰਹਿੰਦਾ । [4]ਸਿਫਤ ਸਲਾਹ ।

ਬੂਝਹਿ, ਜਿ ਓਹੀ ਏਕੋ ਹੀ ਹੈ, ਦੂਜਾ ਕੋਈ ਨਾਹੀ, ਸੋਈ ਪਰਮੇਸੁਰ ਕਉ ਮਿਲਹਿੰਗੇ ॥ ੪ ॥

ਅਬ ਕਕਾ ਚਲਿਆ :— ॥ ਪਉੜੀ ॥

ਕਕੈ ਕੇਸ ਪੁੰਡਰ[1] ਜਬ ਹੂਏ ਵਿਣੁ ਸਾਬੂਣੈ ਉਜਲਿਆ[2] ॥
ਜਮ ਰਾਜੇ ਕੇ ਹੇਰੂ[3] ਆਏ ਮਾਇਆ ਕੈ ਸੰਗਲਿ[4] ਬੰਧ ਲਇਆ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਜੀਅੜੇ ! ਜਬ ਤੇਰੇ ਕੇਸ ਕਾਰੇ[5] ਥੇ, ਤਬ ਤੂ ਜੋਬਨਵੰਤੁ ਥਾ। ਤਬ ਤੁਝ ਥੀਂ ਸਭ ਕਿਛੁ ਹੋਇ ਆਵਤਾ ਥਾ । ਤਬ ਤੈਂ ਪਰਮੇਸੁਰ ਕੀ ਭਗਤਿ ਨਾ ਕਰਿ ਸਕੀਆ। ਇਸ ਤੇਰੇ ਕੇਸ ਸੇਤੁ[6] ਭਏ। ਇਬ ਭੀ ਤੈ ਤੇ ਕਿਛੁ ਨਾ ਹੂਆ। ਤੂ ਇਬ ਭੀ ਮਾਇਆ ਕੇ ਬੰਧਨਿ ਸਾਥਿ ਬੰਧਿਆ। ਅਬ ਜਮ ਜੰਦਾਰ ਆਵਹਿੰਗੇ; ਤਬ ਤੇਰੇ ਤਾਈਂ ਬਾਂਧਿ ਕਰਿ ਲੇ ਜਾਹਿੰਗੇ। ਤਬ ਤੂ ਕਿਆ ਜਬਾਬ ਕਰਹਿੰਗਾ ? ਤਬ ਤੇ ਤੇਰੇ ਜਬਾਬ ਕੀ ਠਵਰਿ ਰਹਿ ਜਾਇਗੀ" ॥ ੫ ॥

ਅਬ ਖਖੇ ਕਾ ਅਛਰੁ ਚਲਿਆ :— ॥ ਪਉੜੀ ॥

ਖਖੈ ਖੁੰਦਕਾਰੁ[7] ਸਾਹ ਆਲਮੁ[8] ਕਰਿ ਖਰੀਦਿ ਜਿਨਿ ਖਰਚੁ ਦੀਆ ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ[9] ਅਵਰੀ[10] ਕਾ ਨਹੀ ਹੁਕਮੁ ਪਇਆ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਖੇ ਖੁਨਕਾਰੁ ਸ੍ਾਹਿਬੁ ਪਰਵਰਦਗਾਰੁ ਹੈ ਸਾਹ ਆਲਮ । ਸੁ ਸਾਹ ਮੁਆਲਮ ਕਿਆ ? ਜਿ ਸਾਰੇ ਆਲਮ ਜਹਾਨ ਕਾ ਪਾਤਿਸਾਹੁ ਹੈ। ਸੁ ਤਿਸ ਕਉ ਕਹੀਐ, ਜਿ ਸਾਹ ਆਲਮੁ ਹੈ। ਸੁ ਸਭਨਾ ਕਾ ਖੁਨਕਾਰੁ। ਸੁ ਖੁਨਕਾਰੁ ਕਿਆ ਕਹੀਐ, ਜਿ ਸਭਨਾਂ ਕਾ ਸਾਹਿਬੁ ਸਿਰਤਾਜ, ਤਿਸ ਕਾ ਨਾਉ ਖੁਨਕਾਰੁ ਕਹੀਐ। ਸੁ ਖੁਨਕਾਰੁ ਕਵਣ ਪਰਮੇਸੁਰੁ ? ਜਿ ਸਭਨਾ ਜੀਆ ਕਉ ਰਿਜਕੁ ਪਹੁਚਾਵਤਾ ਹੈ, ਜਿਸ ਕੀ ਸਿਲਕ[11] ਵਿਚਿ ਸਭੁ ਜਹਾਨੁ ਹੈ, ਭਾਵੈਂ ਮਾਰੈ, ਭਾਵੈਂ ਛੋਡੇ। ਹੋਰੁ ਦੂਜਾ ਕੋਈ ਨਾਹੀ, ਐਸਾ ਜਿ ਜਬਾਬੁ ਕਰੈ। ਖਖੇ ਅਛਰ ਮਹਿ ਜਿ ਵਿਉ ਕਰਿ ਕਰਿ ਅਰਾਧੇ, ਤਿਸ ਕੰਉ ਪਰਮੇਸੁਰੁ ਖੁਸੀ ਹੋਇ ॥ ੬ ॥

ਅਬ ਗਗੇ ਕਾ ਅਛਰੁ ਆਇਆ :— ॥ ਪਉੜੀ ॥

ਗਗੈ[12] ਗੋਇ ਗਾਇ ਜਿਨ ਛੋਡੀ, ਗਲੀ ਗੋਬਿਦੁ ਗਰਬਿ ਭਇਆ ॥
ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ[13] ਵਾਹੈ ਤਈ[14] ਕੀਆ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਗਗੇ ਜਿਤਨੀ ਪ੍ਰਿਥਵੀ; ਆਕਾਸ਼, ਬ੍ਰਹਮੰਡ, ਪਤਾਲ ਹੈ, ਧਰਤੀ, ਜਲ,

---

[1] ਧੌਲੇ, ਚਿੱਟੇ। [2] ਚਿੱਟੇ ਭਾਵ ਬੁਢੇਪਾ। [3] ਦੂਤ। [4] ਜ਼ੰਜੀਰ। [5] ਕਾਲੇ (ਜੋਬਨ ਅਵਸਥਾ)। [6] ਚਿੱਟੇ। [7] ਬਾਦਸ਼ਾਹ, ਸੁਆਮੀ, ਮਾਲਕ। ਪੋਥੀ ਵਿਚ 'ਖੁਨਕਾਰੁ' ਹੈ। [8] ਜਹਾਨ। [9] ਕਾਬੂ ਵਿਚ। [10] ਕਿਸੇ ਹੋਰ ਦਾ ਹੁਕਮ ਨਹੀਂ ਚਲਦਾ। [11] ਰਸੀ, ਬੰਧਨ, ਫਾਹੀ। [12] ਜਿਸ ਨੇ ਗੁਰਬਾਣੀ (ਜਾਂ ਹਰੀ ਜਸ) ਗਾਉਣੀ ਛੱਡੀ ਹੈ। [13] (ਆਵੇ) ਚਾੜ੍ਹਨ ਲਈ। [14] ਤਿਆਰ।

ਥਲ, ਹੈ, ਸੁ ਸਭ ਉਸਹੀ ਸਾਹਿਬ ਗੋਇ ਕਰਿ ਬਣਾਇ ਛੋਡੇ ਹੈਂ। ਹੁਕਮ ਨਾਲਿ ਗਰਬੁ[1] ਹੋਆ। ਗਲੀ ਜਿ ਹੋਈ ਸੁ ਹੁਕਮੁ ਹੋਆ। ਤਿਨਿ ਗੋਬਿੰਦ ਏਹ ਤਮਾਸੇ ਸਾਜੇ ਹੈਨਿ। ਸਾਜਿ ਕਰਿ, ਦੇਖਿ ਕਰਿ, ਖਰਾ ਖੁਸੀ ਹੋਤਾ ਹੈ। ਭਾਡੇ ਕਰਿ ਕਰਿ ਆਵੀ ਸਾਜੀ ਹੈ। ਚੜਾਇ ਕਰਿ ਗਰਭ ਮਹਿ ਕੁਭ ਕਉ ਤਾਉ ਦੀਆ ਹੈ! ਏਤੁ ਜਿਨਸੀ ਜੀਆ ਕੀ ਆਵੀ ਕਰੀ। ਇਤੁ ਜਿਨਸੀ ਜੀਆ ਕੇ ਭਾਂਡੇ ਘੜੇ। ਏਤੁ ਜਿਨਸੀ ਪਕਾਇਨਿ ਕਾਲਿ ਪ੍ਰਤਪਾਲਿ ਕੀਏ। ਜਿ ਗਗੇ ਕੇ ਅਛਰ ਕਉ ਇਉ ਕਰਿ ਕਰਿ ਪਰਮੇਸੁਰ ਕਉ ਸਿਮਰਹਿ, ਰੇ ਮੇਰੇ ਜੀਵ! ਬਾਬਾ ਨਾਨਕੁ ਕਹਤਾ ਹੈ, ਤਾਂ ਤੂ ਪਰਮੇਸੁਰ ਕਉ ਭਾਵਹਿ'' ॥ ੭ ॥

ਅਬ ਘਘੇ ਕਾ ਅਛਰੁ ਚਲਿਆ :— ॥ ਪਉੜੀ ॥

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨਿ ਬਿਧਿ ਸਾਹਿਬੁ ਰਮਤੁ[2] ਰਹੈ ॥ ੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਨਾਕੁ ਕਹਤਾ ਹੈ, ''ਏਸੁ ਘਘੇ ਕੇ ਅਛਰ ਕਾ ਬੀਚਾਰੁ। ''ਘਘੇ ਘਾਲਿ ਜਿ ਹੈ, ਸੁ ਕੈਸੀ ਘਾਲੇ? ਜੇ ਕੋਈ ਸੇਵਕੁ ਸਾਹਿਬ ਕਾ ਕਹਾਵੈ। ਸੁ ਸਬਦ ਗੁਰੂ ਕਾ ਜਿ ਹੈ, ਤਿਸ ਸਾਥਿ ਦ੍ਰਿੜਤਾ ਕਰੇ। ਕੈਸੀ ਦ੍ਰਿੜਤਾ? ਜਿ ਕਿਛੁ ਸਬਦੁ ਕਹੈ, ਸੋਈ ਕਮਾਵੈ। ਜਿ ਕਿਛੁ ਪਰਮੇਸੁਰ ਏਸੁ ਸੇਵਕ ਕੇ ਬਾਬਿ ਭਲਾ ਬੁਰਾ ਕਰੇ, ਸੁ ਸਭ ਕਿਛੁ ਏਕ ਸਮਾਨਿ ਕਰਿ ਜਾਣੇ। ਤਬ ਉਸਿ ਸੇਵਕ ਕਉ ਸਾਹਿਬੁ ਕਹਤਾ ਹੈ, ਜਿ ਸਾਬਾਸਿ! ਸਾਬਾਸਿ!! ਵਡਾ ਸੂਰਮਾ ਹੈ, ਸਾਬਾਸਿ!!! ਸਹੀ ਮੇਰਾ ਸੇਵਕੁ ਹੈ। ਤਬ ਸਦਾ ਸਰਬਦਾ ਪਰਮੇਸੁਰੁ ਉਸ ਕੇ ਸੰਗਿ ਰਹਤਾ ਹੈ'' ॥ ੮ ॥

ਅਬ ਚਚੇ ਕਾ ਅਛੁਰ ਆਇਆ :— ॥ ਪਉੜੀ ॥

ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ[3] ਚਾਰਿ ਜੁਗਾ ॥
ਜੁਗੁ[4] ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ[5] ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਚਚੇ ਕਾ ਜਿ ਅਛਰੁ ਬੋਲਿਆ, ਜਿ ਰੇ ਮੇਰੇ ਮਨ! ਚਚੇ ਚਾਰੇ ਵੇਦ ਹੈਂ, ਚਾਰੇ ਖਾਣੀ ਹੈਂ, ਅਰੁ ਚਾਰੇ ਜੁਗ ਹੈਂ। ਸੁ ਜੁਗੇ ਜੁਗੁ ਜੋਗੀ ਜਿ ਪੁਰਖੁ ਹੈ, ਜਿਨਿ ਏਹੁ ਜਗੁ ਸਾਜਿਆ ਹੈ, ਸੁ ਤਿਸੁ ਕਾ ਨਾਮੁ ਜੋਗੀ ਹੈ। ਖਾਣੀ ਕਾ ਭੋਗੁ ਉਹੀ ਲੇਤਾ ਹੈ। ਅਰੁ ਚਉਹਾਂ ਵੇਦਾਂ ਕਾ ਪੰਡਿਤੁ ਭੀ ਆਪੇ ਹੈ। ਜਿ ਕਿਛੁ ਹੈ, ਸੁ ਸਭੁ ਆਪੇ ਹੀ ਆਪਿ ਹੈ। ਬਿਨਾ ਉਸ ਥੀਂ ਕੋਈ ਨਾਹੀ, ਜਿ ਕੋਈ ਚਚੇ ਕੇ ਅਛਰੁ ਕਉ ਜਾਣੇ। ਅਰੁ ਅਛਰ ਅਛਰ ਕਉ ਇਉ ਕਰਿ ਕਰਿ ਬੂਝੈ, ਜਿ ਰੇ ਮੇਰੇ ਮਨਿ! ਇਨ੍ਹਾ ਅਛਰਾਂ ਮਹਿ ਅਵਰੁ ਤੂ ਮਤੁ ਕਿਛੁ ਜਾਨਹਿ, ਅਵਰ ਮਤੁ ਸਿਮਰਹਿ, ਅਵਰ ਮਤੁ ਬੋਲਹਿ, ਅਵਰ ਮਤੁ ਚਿਤਵਹਿ, ਅਵਰ ਮਤਿ ਕਿਛੁ ਸਮਝਹਿ, ਜਿ ਕਿਛੁ ਸਮਝੀਤਾ ਹੈ, ਬੋਲੀਤਾ ਹੈ। ਸੁ ਅਛਰੁ ਹੀ ਬੋਲਤਾ ਹੈ, ਸਮਝੀਤਾ ਹੈ। ਏਨ੍ਹਾ ਅਛਰਾਂ ਮਹਿ ਰੇ ਜੀਵ! ਤੂ ਅਵਰ ਮਤੁ ਸਮਝਹਿੰ ਜਾਂ ਨਹਿ ਬੂਝਹਿੰ। ਏਹੀ ਬਾਤ ਗਿਆਨੁ ਭੀ ਕਹਤਾ ਹੈ। ਸਾਈ ਤੂ ਸਮਝੁ, ਤੇਰੇ ਹੀ ਕਾਮਿ ਹੈ। ਅਵਰ ਵਸਤੁ ਚਿਤਵਨੀ ਤੇਰੇ ਕਾਮਿ ਨਾਹੀ'' ॥ ੯ ॥

---

[1]ਅਭਿਮਾਨ, ਹੰਕਾਰ। [2]ਪੋਥੀ ਵਿਚ 'ਭਲਾ ਕਹੈ' ਹੈ। [3]ਅੰਡਜ (ਅੰਡਿਆਂ ਤੋਂ ਪੈਦਾ ਹੋਏ ਜੀਵ), ਜੇਰਜ (ਜੇਰ ਤੋਂ ਪੈਦਾ ਹੋਏ), ਸੇਤਜ (ਪਸੀਨੇ ਤੋਂ) ਉਤਭੁਜ (ਧਰਤੀ ਤੋਂ ਪੈਦਾ ਹੋਏ ਜੀਵ)। [4]ਹਰ ਸਮੇਂ। [5]ਹੋਇਆ।

ਅਥ ਛਛ ਕਾ ਅਛਰੁ ਆਇਆ :— ॥ ਪਉੜੀ ॥

ਛਛੈ ਛਾਇਆ[1] ਵਰਤੀ ਸਭ ਅੰਤਰਿ ਤੇਰਾ ਕੀਤਾ ਭਰਮੁ ਹੋਆ ॥
ਭਰਮੁ ਉਪਾਇ ਭੁਲਾਈਅਨ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥ ੧੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, "ਜਿ ਛਛੇ ਛਾਇਆ ਜਿ ਹੈ, ਸਿ ਸਭਨਹੁ ਘਟਹੁ ਕੇ ਵਿਖੇ ਵਿਆਪਿ ਛਾਇ ਰਹੀ ਹੈ। ਸਿ ਛਾਇਆ ਕਿਸ ਕਾ ਨਾਉ ਹੈ ? ਛਾਇਆ ਇਸੀ ਮਾਇਆ ਕਾ ਨਾਉ ਹੈ। ਸੁ ਇਨਾ ਜੀਆਂ ਕਉ ਮਾਇਆ ਛਾਇ ਰਹੀ ਹੈ। ਕਿਸ ਕੀ ਨਿਆਈ ? ਜਿਉ ਪਾਨੀ ਕੇ ਊਪਰਿ ਬੂਰੁ ਛਾਇ ਰਹਤਾ ਹੈ, ਤਿਉ ਮਾਇਆ ਮਨ ਕਉ ਛਾਇ ਰਹੀ ਹੈ। ਪਰਮੇਸੁਰ ਕਉ ਸਿਮਰਨ ਨਾਹੀ ਦੇਤੀ । ਏਹੁ ਜਿ ਮਾਇਆ ਭ੍ਰਮੁ ਹੈ, ਸਿ ਕਿਨਿ ਕੀਆ ਹੈ ? ਕਹੈ ਏਹੁ ਮਾਇਆ ਭਰਮੁ ਉਨਹੀ ਨੇ ਕੀਆ ਹੈ, ਕਰਤੇ ਪੁਰਖ। ਜਿ ਮਤਿ ਮੁਝ ਕਉ ਕੋਈ ਆਇ ਮਿਲਤਾ ਹੋਇ, ਸੁ ਇਸਿ ਕਰਿ ਕਰਿ ਇਸਿ ਮਾਇਆ ਕੀ ਛਾਇਆ ਕੀਨੀ ਹੈ। ਇਸਿ ਮਨ ਕੀ ਮਾਇਆ ਕੀ ਛਾਇਆ ਜਿ ਕੋਈ ਕਟੇ, ਤਉ ਪਰਮੇਸੁਰ ਕਉ ਮਿਲੈ, ਨਾਤਰ ਨ ਮਿਲੈ" ॥ ੧੧ ॥

ਅਥ ਜਜੇ ਕਾ ਅਛਰੁ ਆਇਆ :— ॥ ਪਉੜੀ ॥

ਜਜੈ ਜਾਨੁ[2] ਮੰਗਤੁ ਜਾਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥
ਏਕੋ ਲੇਵੈ ਏਕੋ ਦੇਵੈ ਅਵਰੁ ਨਾ ਦੂਜਾ ਮੈ ਸੁਣਿਆ ॥ ੧੧ ॥

ਤਿਸੁ ਕਾ ਪਰਮਾਰਥੁ :—

ਤਬ ਸ੍ਰੀ ਗੁਰੂ ਬਾਬਾ ਨਾਨਕੁ ਕਹਤਾ ਹੈ, "ਜਿ ਰੇ ਮੇਰੇ ਮਨ ! ਇਸੁ ਜਜੇ ਕੇ ਅਛਰ ਕਉ ਤੂ ਇਉ ਜਾਨੁ। ਜਿ ਏ ਮਹਾਰਾਜ ! ਮੈ ਜਾਚਕੁ ਤੇਰਾ ਹੌਂ। ਮੈ ਤੁਝ ਪਾਸ ਤੇ ਏਹੀ ਦਾਨੁ ਮਾਂਗਤਾ ਹੌਂ, ਜਿ ਚਉਰਾਸੀਹ ਲਖ ਜੀਆਂ ਕੀ ਜੂਨਿ ਜਿ ਹੈ, ਤਿਨ੍ ਮਹਿ ਹੰਉ ਭੀਖ ਮਾਂਗਤਾ ਭਵਤਾ ਆਇਆ ਹੌਂ। ਜੀ, ਬਹੁਤਿ ਮੁਝ ਕਉ ਮਤ ਭਰਮਾਵਹਿ ਜੀ। ਭੀਖ ਮਤ ਮੰਗਾਵਹਿ। ਹੇ ਦੇਆਲ ! ਤੇਰੇ ਸਮਾਨਿ ਹੋਰੁ ਦਾਤਾ ਮੈ ਕੋਈ ਸੁਨਿਆ ਨਾਹੀ। ਨ ਆਦਿ, ਨ ਅੰਤਿ, ਨ ਮਧਿ, ਨਾ ਕਿਸੀ ਜੁਗ ਮਹਿ ਤੇਰੇ ਸਮਾਨਿ। ਹੋਰੁ ਕੋਈ ਦਾਤਾ ਨਾਹੀ। ਏ ਸ੍ਰੀ ਮਹਾਰਾਜ ! ਮੈ ਤੇਰਾ ਜਾਚਕੁ ਹੌਂ। ਮੁਝ ਕਉ ਤੂ ਏਹੀ ਦਾਨੁ ਦੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਕਹਿਤਾ ਹੈ, ਜਿ ਰੇ ਮਨ ! ਅਛਰ ਅਛਰ ਮਹਿ ਤੂ ਇਵ ਜਾਨੁ । ਅਪਨਾ ਭਲਾ ਚਾਹਤਾ ਹੈ, ਤਾਂ ਬਿਨਾ ਸਿਮਰਨ ਕੇ ਅਛਰ ਤੇ, ਅਵਰ ਅਛਰ ਕਾਮਿ ਨਾਹੀ"। ਬੋਲਹੁ ਵਾਹੁਗੁਰੂ ॥ ੧੧ ॥

ਅਥ ਝਝੇ ਕਾ ਅਛਰੁ ਆਇਆ :— ॥ ਪਉੜੀ ॥

ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ[3] ਦੇਣਾ ਸੁ ਦੇ ਰਹਿਆ ॥
ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ[4] ॥ ੧੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਝੂਰਹਿ ਮਤੁ। ਤੂ ਝੂਰਤਾ ਹੈਂ, ਸੁ ਕਿਉਂ ਝੂਰਤਾ ਹੈਂ ? ਜਿ ਕਿਛੁ ਤੇਰੇ ਤਾਈ ਸ੍ਰੀ ਠਾਕੁਰ ਜੀ ਦੇਣਾ ਹੈ, ਸੋ ਦੇ ਰਹਿਆ ਹੈ। ਬਰਾਤ[5] ਪਹਿਲੇ ਹੀ ਤੇਰੀ ਲਿਖਿ ਛਾਡੀ ਸੁ । ਜਿ ਏਤਨੇ ਤੇਰੇ ਸਾਸ, ਅਰੁ ਏਤਨੇ ਤੇਰੇ ਗਿਰਾਸ, ਏਤਨੇ ਸੈਸਾਰ ਕੇ ਵਿਖੇ ਲੇਹਿ। ਨਾ ਤਿਨ੍ਹਾ ਬੀ

---

[1]ਛਾਂ, ਅਵਿਦਿਆ। [2]ਗਿਆਨ। [3]ਪੋਥੀ ਵਿਚ 'ਕਿਛ' ਅਖਰ ਨਹੀ ਹੈ। [4]ਪੋਥੀ ਵਿਚ "ਪੈਆ" ਹੈ। [5]ਕਿਸਮਤ।

ਕਿਛੁ ਬਢਤਾ ਹੈ, ਅਰੁ ਨਾ ਤਿਲੁ ਭਰਿ ਘਟਤਾ ਹੈ। ਜਿਉ ਜਿਉ ਜਹਾਂ ਜਹਾਂ ਜੀਆਂ ਕਾ ਰਿਜਕੁ ਡਾਰਿਆ ਹੈ, ਤਿਉ ਤਿਉ ਅਬ ਦੇਤਾ ਜਾਤਾ ਹੈ। ਭੂਲੇ ਤਾਂ ਜਾਹਿਂ। ਜਿਉ ਬਰਾਤੀ, ਜਹਾਂ ਜਹਾਂ ਬਰਾਤ ਲਿਖਾਇ ਲੈ ਆਵਤਾ ਹੈ, ਤਹਾਂ ਤਹਾਂ ਦੀਵਾਨ ਕੇ ਹੁਕਮ ਸਾਥਿ ਆਪਨੀ ਬਰਾਤ ਗਾਵਾਂ ਤੇ ਉਗਰਾਹਤਾ[1] ਫਿਰਤਾ ਹੈ। ਤਿਉ ਜਹਾਂ ਜਹਾਂ ਇਸ ਕਉ ਬਰਾਤ ਲਿਖਿ ਪਾਈ ਹੈ, ਤਹਾਂ ਤਹਾਂ ਤਿਤੀ ਸਮੇ ਤੁਝ ਕਉ ਪਹੁਚੈਗੀ। ਰੇ ਮੰਨ! ਤੂ ਝੂਰਹਿ ਮਤੁ। ਤੂ ਉਸ ਹੀ ਘੜੀ ਕਉ ਝੂਰਿ, ਜਿਸ ਘੜੀ ਪਰਮੇਸੁਰੁ ਬਿਸਰੈ। ਤੂ ਅਵਰ ਰਿਜਕ ਕਉ ਮਤ ਝੂਰਹਿ। ਦੇਣੇ ਕਉ ਓਹੀ ਸਮਰਥੁ ਹੈ। ਸਦਾ ਸਰਬਦਾ ਦੇਤਾ ਹੀ ਰਹਤਾ ਹੈ। ਜਿਉ ਜਿਉ ਲਿਖਿ ਪਾਇਆ ਹੈ, ਇਸਿ ਜੀਵ ਕਉ, ਤਿਉ ਤਿਉ ਦੇਤਾ ਜਾਤਾ ਹੈ'' ॥ ੧੨ ॥

ਅਬ ਢੰਢੇ ਕਾ ਅਛਰੁ ਚਲਿਆ :— ॥ ਪਉੜੀ ॥

ਢੰਢੇ ਨਦਰਿ[2] ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥
ਏਕੋ ਰਵਿ ਰਹਿਆ ਸਭ ਥਾਈ[3] ਏਕੁ ਵਸਿਆ ਮਨ ਮਾਹੀ ॥ ੧੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਮੇਰੇ ਮਨ! ਏਸੁ ਢੰਢੇ ਕੇ ਅਛਰ ਮਹਿ ਤੂ ਏਵ ਵਤਨੁ ਕਰਿ ਕਰਿ ਦੇਖੁ। ਜਿ ਬਿਨਾ ਪਰਮੇਸੁਰ ਅਵਰੁ ਦੂਸਰਾ ਕੋਈ ਨਾਹੀ। ਜਲਿ, ਥਲਿ, ਮਹੀਅਲਿ, ਊਭ, ਪਤਾਲਿ, ਏਕੋ ਹੈ। ਸੋਈ ਏਕ ਪਰਮੇਸੁਰੁ ਖੰਡ ਬ੍ਰਹਮੰਡ ਮਹਿ ਹੈ। ਅਰੁ ਸੋਈ ਇਸਿ ਦੇਹੀ ਮਹਿ ਹੈ ਬਸਤਾ। ਬਿਨਾ ਪਰਮੇਸੁਰ ਖਾਲੀ ਕੋਈ ਥਾਉ ਨਾਹੀ। ਸਭਨਾ ਮਹਿ ਓਹੀ ਏਕੋ ਪਰਮੇਸੁਰੁ ਹੈ। ਤੂ ਸਦਾ ਸਰਬਦਾ ਇਸੀ ਵਤਨ ਮਹਿ ਰਹੁ, ਜਿ ਓਹੀ ਏਕੋ ਸ੍ਰਬ ਠਵਰ ਰਮਿ ਰਹਿਆ ਹੈ'' ॥ ੧੩ ॥

ਅਬ ਟਟੇ ਕਾ ਅਛਰੁ ਆਇਆ :– ॥ ਪਉੜੀ ॥

ਟਟੈ[4] ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ[5] ਕਿ ਉਠਿ ਚਲਣਾ ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥ ੧੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਮਨ! ਤੂ ਜਿ ਟਾਂਟਿ[6] ਹੋਇ ਰਹਿਆ ਹੈ, ਅਰੁ ਗਰੀਬੀ ਨਾਹੀ ਪਕੜਤਾ, ਸੁ ਤੂ ਕਿਉ ਟਾਂਟਿ ਹੋਤਾ ਹੈਂ? ਤੈਂ ਮਰਨਾ ਨਾਹੀ ਰੇ ਮੂੜੇ ਮਨ? ਤੈਂ ਤੇ ਆਜੁ ਕਾਲਿ ਉਠੀ ਚਲਣਾ ਹੈ। ਕਾਹੇ ਕਉ ਤੂ ਟਾਂਟਿ ਹੋਤਾ ਹੈ। ਅਰੇ ਮਨ! ਤੂ ਸਿਉ ਗਰੀਬੀ ਪਕੜੁ। ਤੈਂ ਅਵਸਿ ਮਰਨਾ ਹੈ। ਇਸਿ ਅਛਰ ਮਹਿ ਤੂ ਇਉ ਹੀ ਜਾਨੁ, ਜਿ ਤੂ ਪਰਮੇਸੁਰ ਕਉ ਭਾਵਹਿ'' ॥

ਅਬ ਠਠੇ ਕਾ ਅਛਰੁ ਆਇਆ :— ॥ ਪਉੜੀ ॥

ਠਠੈ ਠਾਢਿ ਵਰਤੀ ਤਿਨ੍ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥
ਚਿਤੁ ਲਾਗਾ ਸੇਈ ਜਨ ਨਿਸਤਰੇ[7] ਤਉ ਪਰਸਾਦੀ[8] ਸੁਖੁ ਪਾਇਆ ॥ ੧੫ ॥

---

[1]ਇਕੱਠੀ ਕਰਨੀ। [2]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ, ''ਢੰਢੇ ਵਤਨ ਕਰਿ ਕਰਿ ਮਨ ਦੇਖਹੁ ਦੂਜਾ ਕੋਈ ਨਾਹੀ''। [3]ਪੋਥੀ ਵਿਚ 'ਠਾਈ' ਹੈ। [4]ਪੋਥੀ ਵਿਚ ''ਟਟੇ ਟਾਂਟਿ ਹੋਇ'' ਹੈ। [5]ਦੋ ਘੜੀ ਸਮੇਂ ਵਿਚ। [6]ਹੰਕਾਰਿਆ ਹੋਇਆ। [7]ਤਰ ਗਏ, ਪੋਥੀ ਵਿਚ 'ਉਧਰੇ' ਹੈ। [8]ਤੇਰੀ ਕਿਰਪਾ ਨਾਲ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਮੇਰੇ ਮਨ ! ਠਾਢਿ ਉਨਹੀ ਕਉ ਪੜੀ, ਜਿਨ੍ ਕੇ ਅੰਤਰਿ ਚਰਨ ਕਮਲ ਪਰਮੇਸੁਰ ਕੇ ਬਸੇ। ਅਵਰੁ ਸੰਸਾਰੁ ਜੁ ਹੈ, ਸੁ ਸਭੁ ਪੜਿਆ ਜਲਤਾ ਹੈ, ਬਿਨਾ ਪਰਮੇਸੁਰੁ ਕੇ ਚਰਨ ਕਮਲ ਬੀਂ। ਜੇ ਕੋਈ ਹਰਿ ਜੀ ਕੇ ਚਰਨ ਕਮਲ ਰਿਦੈ ਵਸਾਵੈ, ਸੋਈ ਸੀਤਲੁ[1] ਹੋਇ। ਅਵਰੁ ਸੰਸਾਰੁ ਸਭੁ ਦੁਖੀਆ ਹੈ। ਜਿ ਕੋਈ ਗੁਰ ਕੇ ਪ੍ਰਸਾਦਿ ਹਰਿ ਜੀ ਕੇ ਚਰਨ ਜਪੈ, ਸੋਈ ਸੁਖੁ ਪਾਵੈਗਾ"। ਬੋਲਹੁ ਵਾਹਗੁਰੂ ॥ ੧੫ ॥

ਅਬ ਡਡੇ ਕਾ ਅਛਰੁ ਆਇਆ :— ॥ ਪਉੜੀ ॥

ਡਡੈ ਡੰਫੁ[2] ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥
ਤਿਸੈ ਸਰੇਵਹੁ[3] ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥ ੧੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਜਿ ਇਤਨਾ ਡੰਫੁ ਕਰਤਾ ਹੈ, ਸਿ ਕਿਆ ਹੈ ? ਏਹ ਤੋ ਜੁ ਕਿਛੁ ਪੈਦਾ ਹੋਇਆ ਹੈ, ਸੁ ਤੋ ਸਭੁ ਬਿਨਸੈਗਾ, ਉਠਿ ਜਾਇਗਾ। ਏਹੁ ਜਿ ਪਸਾਰਾ ਹੈ, ਸੁ ਰਹਿ ਜਾਇਗਾ। ਰੇ ਮਨ ! ਤੂ ਤਾਹੀ ਸੁਖ ਪਾਵਹਿ, ਜੋ ਸਭਨਾ ਮਹਿ ਰਵਿ ਰਹਿਆ ਹੈ, ਜਾਂ ਤੂ ਓਸ ਨੂੰ ਸਿਮਰਹਿ। ਤੂ ਸਭ ਡੰਫ ਛਾਡਿ ਕਰਿ, ਇਤੁ ਭਾਤਿ ਤੂ ਏਨ੍ਾ ਅਛਰਾਂ ਕਉ ਬੀਚਾਰਹਿਂ, ਤਉ ਪਰਮੇਸੁਰ ਕੀ ਪਦਵੀ ਪਾਵਹਿਂ ॥ ੧੬ ॥

ਅਬ ਢਢੇ ਕਾ ਅਛਰੁ ਚਲਿਆ :— ॥ ਪਉੜੀ ॥

ਢਢੈ ਢਾਹਿ ਉਸਾਰੇ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥
ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥ ੧੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਏ ਮੇਰੇ ਜੀਅ ! ਢਾਹੇ ਭੀ ਆਪੇ, ਉਸਾਰੇ ਭੀ ਆਪੇ। ਤੇਰਾ ਕੀਆ ਕਿਛੁ ਨਾਹੀ ਹੋਤਾ। ਜਿਉ ਜਿ ਉਸਿ ਭਾਂਵਦਾ ਹੈ, ਤਿਵੈ ਤਿਵ ਕਰਦਾ ਹੈ। ਮਾਨੁਖੁ ਜੀਉ ਇਵ ਹੀ ਭ੍ਰਮਤਾ ਹੈ। ਇਸ ਕੇ ਹਾਥਿ ਕਿਛੁ ਨਾਹੀ। ਆਪੇ ਕਰਿ ਕਰਿ ਦੇਖਤਾ ਹੈ। ਆਪਣੇ ਹੁਕਮ ਵਿਚਿ ਸਾਰੀ ਪੈਦਾਇਸਿ ਚਲਾਇੰਦਾ ਹੈ। ਸਕਲ ਪ੍ਰਿਥਵੀ ਉਸ ਕੇ ਵਸਿ ਹੈ। ਓਹੁ ਸਾਹਿਬੁ ਗਰੀਬ ਨਿਵਾਜੁ ਹੈ। ਜਿਸ ਕਉ ਆਪਣੀ ਕਰਮ[4] ਮਿਹਰ ਕੀ ਨਜਰਿ ਕਰਿ ਕਰਿ ਵੇਖੈ, ਤਿਸੁ ਕੰ ਤਾਈਂ ਨਿਹਾਲੁ ਕਰੈ। ਜਿਸ ਕਉ ਆਪਣੀ ਨਜਰਿ ਕਰੈ, ਤਿਸ ਕੀ ਦੀਨ[5] ਭੀ ਰਖੈ, ਅਰੁ ਦੁਨੀਆਂ ਭੀ ਰਖੇ। ਜਿਉ ਕਿਉ ਉਸ ਕੀ ਰਾਖੈ" ॥ ੧੭ ॥

ਅਬ ਣਾਣੇ ਕਾ ਅਛਰੁ ਚਲਿਆ :— ॥ ਪਉੜੀ ॥

ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥
ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ ॥ ੧੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਿਸਦੇ ਅੰਦਰਿ ਵਸਿਆ ਹੈ, ਸੋਈ ਹਰਿ ਕੇ ਗੁਨ ਗਾਵਤਾ ਹੈ।

---

[1]ਠੰਢਾ। [2]ਡਿੰਭ, ਦੰਭ, ਦਿਖਾਵਾ। [3]ਸੇਵੋ। [4]ਬਖਸ਼ਿਸ਼। [5]ਧਰਮ।

ਜਿਸਨੋ ਆਪਿ ਦੋਆਲੁ ਹੋਇ ਕਰਿ ਮਿਲਾਇੰਦਾ ਹੈ, ਤਿਸ ਦਾ ਜਨਮੁ ਮਰਨੁ ਕਟੀਦਾ ਹੈ। ਓਹੁ ਫਿਰਿ ਗਰਭਿ[1] ਨਾਹੀ ਆਵਦਾ। ਅਰੁ ਜੇ ਤਾ ਇਤਨੀ ਕੁ ਤੂਛੁ ਰਾਈ ਸਮਾਨਿ ਭੀ ਗੈਰਤ ਮਨ ਮਹਿ ਲੈ ਆਵਹਿਗੇ ਤਾ ਓਹੁ ਜਿ ਸਾਹਿਬੁ ਹੈ, ਸੁ ਬਹੁਤੁ ਗਰਮੁ ਦੀਵਾਨੁ ਹੈ। ਮਾਰਿ ਗਰਤ ਗੋਰ ਕਰਤਾ ਹੈ। ਰੇ ਜੀਅ! ਓਹੁ ਆਪੇ ਗਾਵਤਾ ਹੈ; ਆਪੇ ਬਜਾਵਤਾ ਹੈ; ਆਪੇ ਸੁਨਤਾ ਹੈ, ਆਪੇ ਸਮਝਤਾ ਹੈ; ਆਪੇ ਰੀਝਤਾ[2] ਹੈ। ਣਾ ਜੀਅ! ਤੂ ਉਸ ਹੀ ਕੀ ਬੰਦਗੀ ਕਰਿ ਨਿਰਦਾਵੇ ਹੋਇ ਕਰਿ। ਕਿਛੁ ਦਾਵਾ ਨਾਹੀ ਜਨਾਵਣਾ, ਜਿ ਮੈ ਤੇਰਾ ਸੇਵਕੁ ਹਾਂ। ਉਸ ਕਾ ਸੇਵਕੁ ਕਉਣੁ ਹੋਇ ਸਕੈ ? ਸੇਵਕੁ ਭੀ ਉਸ ਕਾ ਸੋਈ ਹੋਇਗਾ, ਜਿਸ ਕਉ ਆਪਿ ਕਰੈਗਾ। ਇਸ ਕੇ ਵਸਿ ਕਾਈ ਬਾਤ ਨਾਹੀ। ਏਹੁ ਕਿਆ ਉਸ ਕੀ ਸੇਵਾ ਕਰੇ ? ਅਰੁ ਕਿਆ ਸਿਮਰੇ, ਅਰੁ ਕਿਆ ਸਲਾਹੇ ? ਇਸ ਕੇ ਵਸਿ ਬਸਤੁ ਕਾਈ ਨਾਹੀ। ਪਣੁ ਣਾ ਮੇਰੇ ਮਨ ! ਤੂ ਇਉ ਜਾਨੁ, ਜਿਸ ਕਉ ਆਪਿ ਮਿਲਾਇ ਲਏਗਾ, ਤਿਸ ਕਾ ਫਿਰਿ ਜਨਮੁ ਮਿਟੇ। ਤਿਸ ਕਉ ਜਨਮ ਮਰਨ ਤੇ ਰਾਖਿ ਲੇਇ'' ॥ ੧੮ ॥

ਅਬ ਤਤੇ ਕਾ ਅਛਰੁ ਚਲਿਆ :— ॥ ਪਉੜੀ ॥

ਤਤੈ ਤਾਰੂ ਭਵਜਲੁ ਜਿ ਹੋਆ ਤਾ ਕਾ ਅੰਤੁ ਨਾ ਪਾਇਆ ॥
ਨਾ ਤਰਨਾ[3] ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥ ੧੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, ''ਰੇ ਮਨ ! ਭਉਜਲੁ ਆਗੇ ਐਸਾ ਤਾਰੂ ਹੈ, ਤਿਸ ਕਾ ਅੰਤੁ ਨਾਹੀ ਪਾਇਆ ਜਾਤਾ। ਭਵਜਲੁ ਐਸਾ ਤਾਰੂ ਭੈਆ, ਤਿਸ ਕਉ ਨ ਤਰਨਿ ਕਾਈ ਪਾਈਐ, ਨਾ ਤੁਲਹਾ ਪਾਈਐ, ਨਾ ਬੇੜੀ ਪਾਈਐ। ਹਮ ਇਸ ਹੀ ਭਵਜਲ ਮਹਿ ਬੂਡਤੇ ਹਹਿੰ ਜੀ। ਜਿਉ ਜਾਣਹਿ ਤਿਉ ਤਾਰਿ ਲੇਹਿ। ਹੇ ! ਤਰਣ ਤਾਰਨ ਸਮਰਥ ! ਮੈ ਪਾਪੀ ਕਉ ਤਾਰਿ ਲੇਹਿ। ਰੇ ਮਨ ! ਜਬ ਇਉ ਕਰਿ ਕਰਿ ਤੂ ਪਰਮੇਸਰ ਕਉ ਜਾਨਹਿ, ਅਛਰ ਅਛਰ ਸਾਥਿ, ਤੂ ਠਾਕੁਰ ਕਉ ਪਾਵਹਿੰ'' ॥ ੧੯ ॥

ਅਬ ਥਥੇ ਕਾ ਅਛਰੁ ਚਲਿਆ :— ॥ ਪਉੜੀ ॥

ਥਥੈ ਥਾਨ ਥਨੰਤਰਿ ਸੋਈ[4] ਜਾ ਕਾ ਕੀਆ ਸਭੁ ਹੋਆ ॥
ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥ ੨੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, '' ਰੇ ਮੇਰੇ ਮਨ ! ਥਥੇ ਕੇ ਅਛਰ ਮਹਿ ਤੂ ਇਉ ਸਮਝੁ, ਜਿ ਥਾਨ ਥਨੰਤਰਿ ਊਭਿ[5], ਮਧਿ[6], ਪਾਤਾਲਿ[7], ਓਹੋ ਹੀ ਹੈ, ਜਿਸੁ ਕਾ ਕੀਆ ਸਭੁ ਜਹਾਨੁ ਹੈ। ਅਰੁ ਜਿਸ ਕਾ ਕੀਆ ਸਭ ਜਹਾਨੁ ਹੈ। ਅਰੁ ਜਿਸ ਕਾ ਕੀਆ ਸਭ ਕਿਛੁ ਹੋਤਾ ਹੈ, ਅਰੁ ਹੋਇਆ ਹੈ, ਅਰੁ ਹੋਇਗਾ। ਕਉਨੁ ਭਰਮੇ ? ਅਰੁ ਕਉਨੁ ਸਮਝੇ ? ਕਿਸ ਕੀ ਮਾਇਆ ? ਕਿਸ ਕੀ ਛਾਇਆ ? ਜਿ ਕਿਛੁ ਬਿਧਾਤੇ ਪੁਰਖਿ ਕੀਆ ਹੈ, ਸੋਈ ਭਲਾ ਹੈ। ਭ੍ਰਮ ਭੀ ਉਸੀ ਕਾ ਕੀਆ ਹੈ, ਅਰੁ ਸਮਝਣਾ ਭੀ ਉਸੀ ਕਾ ਹੈ'' ॥ ੨੦ ॥

ਅਬ ਦਦੇ ਕਾ ਅਛਰੁ ਆਇਆ :— ॥ ਪਉੜੀ ॥

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰੁ[8] ਜਨਾ ॥ ੨੧ ॥

---

[1]ਜੂਨਾਂ ਵਿਚ ਨਹੀਂ ਪੈਂਦਾ। [2]ਪਰਸੰਨ ਹੁੰਦਾ ਹੈ। [3]ਪੋਥੀ ਵਿਚ ''ਨਾ ਤਾਰੂ ਨਾ ਤਾਰਨ'' ਹੈ।
[4]ਪੋਥੀ ਵਿਚ 'ਸੋਈ ਹੋਆ ਜਿਨਹਿ ਕੀਆ' ਸ਼ਬਦ ਲਿਖੇ ਹਨ। [5]ਸੁਰਗ। [6]ਮਾਤ ਲੋਕ।
[7]ਪ੍ਰਿਥਵੀ ਦੇ ਹੇਠਲਾ ਲੋਕ। [8]ਹੋਰਨਾਂ ਨੂੰ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਮਨ ! ਦਦੇ ਕੇ ਅਛਰ ਮਹਿ ਇਉ ਹੈ, ਜਿ ਤੂ ਦੋਸੁ, ਜੋ ਕਿਸੀ ਅਵਰ ਕਉ ਦੇਤਾ ਹੈ, ਜਿ ਇਨਿ ਹਮਾਰੇ ਸਾਥਿ ਬੁਰਾ ਕੀਆ, ਅਰੁ ਇਨਿ ਹਮ ਸਿਉ ਭਲਾ ਕੀਆ, ਅਮੁਕਾ ਹਮਾਰਾ ਬੈਰੀ ਹੈ, ਅਮੁਕਾ ਹਮਾਰਾ ਮੀਤੁ ਹੈ, ਏਨਿ ਹਮਾਰਾ ਬੁਰਾ ਮਨਾਇਆ, ਏਸ ਤੇ ਹਮਰਾ ਭਲਾ ਹੂਆ। ਨਾ ਕਿਨੇ ਹੀ ਬੁਰਾ ਤੇਰੇ ਬਾਬਿ ਨਾਹੀ ਕੀਆ। ਜਿ ਕਿਛੁ ਤੇਰੇ ਕਰਮਿ ਲਿਖਿਆ ਥਾ, ਸੋਈ ਬੁਰਾ ਭਲਾ ਉਸ ਕੇ ਹੀਲੇ ਸੰਜੋਗਿ ਕਰਿ ਕਰਿ, ਅਰੁ ਤੇਰੇ ਕਰਮ ਲਗਿ, ਓਹੁ ਬਾਤ ਹੂਈ। ਨਾਹੀ ਤਾਂ ਮਾਨੁਖ ਕਾ ਕੀਆ ਕਿਛੁ ਨਾਹੀ ਹੋਤਾ। ਕਰਨਹਾਰੁ ਕਰਤਾ ਪੁਰਖੁ ਹੈ। ਜੇਹੇ ਜੇਹੇ ਇਸ ਕੇ ਕਰਮ ਲਿਖੇ ਥੇ, ਤੇਹੇ ਤੇਹੇ ਇਸ ਕਉ ਕਿਤੀ ਸਬਬਿ ਕਰਿ ਕਰਿ ਭੁਗਾਏ[1]" । ਰੇ ਮਨ ! "ਤੂ ਦੋਸੁ ਅਵਰਾ ਕੋ ਮਤ ਦੇਹਿ । ਤੂ ਈਉ ਕਰਿ ਕਰਿ ਜਾਨੁ, ਜਿ ਕਿਛੁ ਮੇਰੇ ਕਰਮਿ ਗੋਬਿੰਦ ਪਹਿਲੇ ਹੀ ਲਿਖਿਆ ਥਾ, ਸੋ ਮੈ ਈਹਾਂ ਆਇ ਕਰਿ ਕਮਾਇਆ । ਜੈਸਾ ਕਮਾਇਆ, ਤੈਸਾ ਫਲੁ ਪਾਇਆ । ਕਿਸ ਹੀ ਕੰਉ ਨਾਹੀ ਕਹਣਾ, ਜਿ ਇਸਿ ਤੇ ਮੇਰਾ ਬੁਰਾ ਹੋਇਆ। ਨ, ਜੋ ਏਨਿ ਕੀਆ, ਸੋ ਪਾਇਆ । ਜੋ ਇਨਿ ਜੀਅ ਪਾਇਆ, ਸੋਈ ਕਮਾਇਆ। ਰੇ ਬੀਰ ਅਵਰ ! ਕਿਸੀ ਕੰਉ ਦੋਸੁ ਮਤੁ ਦੇਹਿ" ॥ ੨੧ ॥

ਅਬ ਧਧੇ ਕਾ ਅਛਰੁ ਚਲਿਆ :— ॥ ਪਉੜੀ ॥

ਧਧੈ ਧਾਰਿ[2] ਕਲਾ[3] ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗੁ ਕੀਆ ॥
ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥ ੨੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਧਧੇ ਕੇ ਅਛਰ ਮਹਿ ਤੂ ਇਉ ਸਮਝੁ, ਜਿ ਜੋ ਕਿਛੁ ਕਲਾਧਾਰੀ ਹੈ, ਸੁ ਸਭ ਕਿਛੁ ਸਿਰਜਨਹਾਰ ਕੀ ਹੈ । ਕਈ ਚੀਜ ਧਾਰੇ ਹੈਨਿ । ਕਈ ਰੰਗ ਧਾਰੇ ਹੈਂ; ਕਈ ਬਿਸਥਾਰ ਧਾਰੇ ਹੈਂ; ਕਈ ਬਿਸਥਾਰ ਧਾਰੇ ਹੈਂ; ਕਈ ਪ੍ਰਕਾਰ ਧਾਰੇ ਹੈਂ; ਕਈ ਲੋਕ ਧਾਰੇ ਹੈਂ । ਜਿ ਕਿਛੁ ਦੁਖੁ ਸੁਖੁ ਹੈ, ਸੁ ਉਸਹੀ ਕਾ ਧਾਰਿਆ ਹੈ। ਜਿਉ ਜਿਉ ਉਸ ਕੀ ਆਗਿਆ ਹੋਤੀ ਹੈ, ਜਿਉ ਜਿਉ ਉਸ ਕੀ ਮਿਹਰ ਕਰਮੁ ਹੋਤਾ ਹੈ, ਤਿਨੀ ਤਿਨੀ ਕਰਮੀ ਜੀਆ ਕਉ ਪਹੁਚਾਵਤਾ ਹੈ" । ਰੇ ਮੇਰੇ ਮਨ ! ਤੂ ਉਸ ਕੇ ਧਾਰੇ ਕਉ ਭਲਾ ਹੀ ਕਰਿ ਮਾਨੁ; ਕਿਉ ਜਿ ਉਸ ਕਉ ਸਭ ਕਿਛੁ ਸੁਝਤਾ[4] ਹੈ। ਤੁਝ ਉਪਰਿ ਕਿਛੁ ਭਲਾ ਹੀ ਕਰਮੁ ਕਰੇ, ਜੋ ਉਸਿ ਭਾਵੈ" । ੨੨ ॥

ਅਬ ਨੰਨੇ ਕਾ ਅਛਰੁ ਆਇਆ :— ॥ ਪਉੜੀ ॥

ਨੰਨੈ ਨਾਹ[5] ਭੋਗ ਨਿਤ ਭੋਗੈ[6] ਨਾ ਡੀਠਾ ਨਾ ਸੰਮ੍ਲਿਆ ॥
ਗਲੀ ਹੰਉ ਸੁਹਾਗਣਿ ਭੈਣੇ ਕੰਤੁ[7] ਨ ਕਬਹੂ ਮੈਂ ਮਿਲਿਆ ॥ ੨੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ। ਨੰਨਾ ਜਿ ਅਛਰੁ ਹੈ, ਤਿਸੁ ਕਉ ਤੂ ਇਉ ਕਰਿ ਕਰਿ ਸਮਝੁ, ਜਿ ਨਨੇ, ਜਿ ਨਾਹੁ ਪਰਮੇਸੁਰੁ ਹੈ, ਸੁ ਸਦਾ ਸਰਬਦਾ ਤੇਰੇ ਨਾਲਿ ਭੋਗ ਭੋਗਤਾ ਹੈ । ਅਰੁ ਤੈ ਨ ਦੇਖਿਆ, ਜਿ ਓਹੁ ਕੈਸਾ ਹੈ ? ਨਾ ਤੈਂ ਓਹੁ ਡੀਠਾ, ਨ ਸਮਝਿਆ, ਜਿ ਪਰਮੇਸੁਰੁ ਐਸਾ ਹੈ । ਗਲੀ ਤਉ ਸਭ

[1]ਭੋਗਣਾ। [2]ਟਿਕਾ ਰਖੀ ਹੈ। [3]ਸ਼ਕਤੀ। [4]ਨਜ਼ਰ ਆਉਂਦਾ ਹੈ ਜਾਂ ਪਤਾ ਹੈ।
[5]ਪਤੀ। [6]ਮਾਣਦਾ ਹੈ। [7]ਪਤੀ (ਵਾਹਿਗੁਰੂ)।

ਬਾਤਾ ਕਹੀਆ, ਜਿ ਇਉ ਹੈ, ਪਰਮੇਸੁਰੁ ਇਉ ਹੈ। ਪਰਮੇਸੁਰੁ ਗਲੀ ਤਉ ਜਾਣੀਐ, ਜਿ ਇਨਿ ਪਾਇਆ ਹੈ, ਇਸ ਹੀ ਕੇ ਸਾਥਿ ਹੈ। ਪਰੁ ਓਹੁ ਕਦਹੀ ਸੁਫਨੇ ਕੇ ਵਿਖੇ ਭੀ ਨਾਹੀ ਦੇਖੀਤਾ, ਜਿ ਕਿਉ ਕਰਿ ਹੈ। ਸਤਿ ਸਬਦ ਸਿਉ ਠਾਕੁਰੁ ਦੇਖੀਤਾ ਹੈ। ਅਰੁ ਕਪਟ ਸਬਦ ਸਿਉ ਪਰਮੇਸੁਰੁ ਨਾਹੀ ਦੇਖੀਤਾ"। ਬੋਲਹੁ ਵਾਹਗੁਰੂ। ਏ ਮੇਰੇ ਪਾਤਿਸਾਹ! "ਸਤਿ ਕਾ ਸਬਦੁ ਦੇਹਿ ਜੀ। ਤੁਧ ਬੇ ਕਿ ਨਾਹੀ"? ॥ ੨੩ ॥

ਅਬ ਪਪੇ ਕਾ ਅਛਰੁ ਚਲਿਆ :— ॥ ਪਉੜੀ ॥

ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ[1] ਕੀਆ ॥
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ! ਤੂ ਇਨ੍ਹਾ ਅਛਰਾਂ ਕਉ ਇਉ ਬੂਝੁ, ਜਿ ਪਪੇ ਜੁ ਪਰਮੇਸੁਰੁ ਹੈ, ਸੁ ਸਭ ਕਾ ਪਾਤਿਸਾਹੁ ਹੈ। ਤਿਨਿ੍ ਏਹੁ ਸੈਸਾਰੁ ਪ੍ਰਪੰਚੁ ਰਚਿਆ ਹੈ। ਆਪਣੇ ਪ੍ਰਪੰਚ ਸੈਸਾਰ ਕਾ ਤਮਾਸਾ ਬੈਠਾ ਦੇਖਤਾ ਹੈ। ਜਿਉ ਚਉਪੜ ਸਾਰੀ ਕਾ ਖੇਲਣ ਹਾਰਾ ਤਮਾਸਾ ਦੇਖਤਾ ਹੈ, ਤਿਉ ਏਸ ਸੈਸਾਰ ਪ੍ਰਪੰਚ ਕਾ ਤਮਾਸਾ ਪਰਮੇਸੁਰੁ ਦੇਖਤਾ ਹੈ। ਜਿਉ ਜਿਉ ਜੀਵ ਕਰਦੇ ਹੈਨਿ੍, 'ਕਮਾਵਦੇ ਹੈਨਿ੍, ਤਿਉ ਤਿਉ ਦੇਖਤਾ ਹੈ, ਬੂਝਤਾ ਹੈ, ਜੀਆਂ ਕੀ ਕਰਤੂਤਿ ਜਾਣਤਾ ਬੂਝਤਾ ਹੈ। ਪਰਮੇਸੁਰੁ ਜੀਅ ਜੀਅ ਕੇ ਸਾਥਿ, ਅੰਤਰਿ ਭੀ ਅਰੁ ਬਾਹਰਿ ਭੀ ਦੇਖਤਾ ਹੈ। ਜੀਅ ਜੀਅ ਸਾਥਿ ਬਸਤਾ ਹੈ। ਸਭਨਾ ਘਟਾ ਮਹਿ ਰਵਿ ਰਹਿਆ ਹੈ"। ਬੋਲਹੁ ਵਾਹਗੁਰੂ। ਹੇ ਮੇਰੇ ਜੀ! "ਤੂ ਇਵ ਹੀ ਕਰਿ ਕਰਿ ਏਨ੍ਹਾ ਅਛਰਾਂ ਕਉ ਜਾਣੁ" ॥ ੨੪ ॥

ਅਬ ਫਫੇ ਕਾ ਅਛਰੁ ਚਲਿਆ :— ॥ ਪਉੜੀ ॥

ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥
ਗੁਰਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ ॥ ੨੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਜੀਅ! ਫਫੇ ਫਾਹੀ ਸਾਥਿ ਸਭੁ ਜਗੁ ਫਾਸਿਆ ਹੈ। ਚਉਰਾਸੀਹ ਲਖ ਜੀਆ ਕੀ ਜੂਨਿ ਜਿਤਨੀ ਹੈ, ਸੁ ਸਭ ਜਮ ਕੀ ਫਾਸੀ ਮਹਿ ਬਾਧਿ ਫਸਾਇ ਦੀਨੀ ਹੈ। ਪਰੁ ਕੇਈ ਸਤਿਗੁਰੂ ਜੀ ਕੇ ਪ੍ਰਸਾਦਿ ਕੋਟਾਂ[2] ਮੰਧੋ[3] ਬਾਚਿਆ ਹੈ"। ਰੇ ਮੇਰੇ ਮਨ! "ਤੂ ਫਾਹੀ ਤੇ ਤਉ ਹੀ ਬਾਚੈਅਹਿ, ਜਾ ਹਰਿ ਜੀ ਕੀ ਸਰਨੀ ਭਾਗਿ ਪੜਹਿ" ॥ ੨੫ ॥

ਅਬ ਬਬੇ ਕਾ ਅਛਰੁ ਚਲਿਆ :— ॥ ਪਉੜੀ ॥

ਬਬੈ ਬਾਜੀ ਖੇਲਣ ਲਾਗਾ ਚਉਪੜਿ[4] ਕੀਤੇ ਚਾਰਿ ਜੁਗਾ ॥
ਜੀਅ ਜੰਤ ਸਭ ਸਾਰੀ[5] ਕੀਤੇ ਪਾਸਾ[6] ਢਾਲਣਿ ਆਪਿ ਲਗਾ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ! ਏਹ ਬਬੇ ਬਾਜੀ ਸਾਰ ਪਾਸੇ ਕੀ ਪਰਮੇਸੁਰ ਰਚੀ

---

[1]ਪੰਜਾਂ ਤਤਾਂ ਦਾ ਵਿਸਥਾਰ, ਸੰਸਾਰ। [2]ਕਰੋੜਾਂ। [3]ਵਿਚੋਂ। [4]ਚਉਪਟ=ਚਾਰ ਪਲਿਆਂ ਵਾਲਾ ਕਪੜਾ; ਜਿਸ ਉਤੇ ਖੇਡ ਲਈ ਖਾਨੇ ਬਣੇ ਹੁੰਦੇ ਹਨ। [5]ਨਰਦਾਂ। [6]ਭਾਵ ਆਪ ਪਾਸੇ ਸੁਟ ਕੇ ਖੇਡ ਖੇਡਣ ਲੱਗਾ।

ਹੈ । ਚਾਰਿ ਜੁਗ ਚਉਪੜ ਕੀਨੇ ਹੈਂ। ਚਉਰਾਸੀਹ ਲਖ ਜੀਆ ਕੀ ਜੂਨਿ ਸਾਰੀਆਂ[1] ਰਚੀਆਂ ਹੈਂ। ਏਕ ਤਰਫ ਆਪਿ ਬੈਠਾ ਹੈ। ਏਕ ਤਰਫ ਮਾਇਆ ਬਨਾਈ ਹੈ। ਲੇਖੁ ਪਾਸੇ ਕਾ ਕੀਆ ਹੈ। ਆਪਿ ਬਾਜੀ ਖੇਲਤਾ ਹੈ । ਜਿਸ ਕਉ ਪਾਸੇ ਕਾ ਲੇਖੁ ਵਲਿ ਢਰਤਾ[2] ਹੈ, ਸਾ ਸਾਰੀ ਕਰਮ ਰਤਿ ਹੋਇਕੈ ਪਕਤੀ ਹੈ; ਜਾਇ ਨਿਜੁ ਘਰਿ ਵੜਤੀ ਹੈ। ਅਰੁ ਜਿਸ ਕੇ ਪਾਸੇ ਕਾ ਕੁਦਾਉ ਪੜਤਾ ਹੈ, ਓਹ ਸਾਰੀ ਮਾਰੀ ਜਾਤੀ ਹੈ, ਪੜੀ ਭਵਤੀ ਹੈ । ਪਰੁ ਗਣ[3] ਨਾਹੀ ਪਾਵਤੀ। ਪਾਸੇ ਕਾ ਲੇਖੁ ਸਾਰੀ ਕਾ ਚਲਣਾ, ਚਉਪੜ ਜੁਗਾਂ ਕਉ ਰੋਪਿ[4] ਰੋਪਿ ਆਪੇ ਖੇਲਤਾ ਹੈ; ਆਪੇ ਦੇਖਤਾ ਹੈ; ਆਪੇ ਬਿਗਸਤਾ ਹੈ; ਆਪੇ ਪਾਸਾ ਢਾਲਤਾ ਹੈਂ, ਆਪਨੀ ਹੀ ਮਾਇਆ ਆਪ ਤੇ ਦੂਸਰੀ ਓਰ[5] ਕਰਿ ਬੈਠਾਈ ਹੈ। ਸਭੁ ਖੇਲੁ ਆਪੇ ਹੀ ਉਪਜਾਇ ਕੈ ਬਨਾਇ ਰਾਖਿਆ ਹੈ। ਅਰੁ ਸਭੁ ਆਪਨੇ ਹੀ ਬਸਿ ਰਾਖਿਆ ਹੈ ! ਜਿਸ ਕਉ ਭਾਵੈ ਤਿਸ ਕਉ ਭਲਾ ਦਾਉ ਕਰਮ ਸੁਕ੍ਰਤ[6] ਦੇ ਕੈ ਮਾਇਆ ਤੇ ਨਿਕਾਲਿ ਕਰਿ ਪੁਗਾਵੈ[7]। ਅਰੁ ਜਿਸ ਕਉ ਭਾਵੈ, ਤਿਸ ਕਉ ਪਾਸੇ ਕਾ ਬੁਰਾ ਕੁਦਾਉ ਖੋਟੇ, ਕਰਮਾਂ ਦਾ ਦੇ ਕੈ ਸਾਰ[8] ਮਰਾਇ ਕੈ ਪਾਇ ਜੂਨੀ ਮਹਿ ਦੇਇ। ਸਭ ਦੋਨੋ ਸਿਰੇ ਆਪੇ ਆਪਿ ਹੈ। ਦੂਸਰਾ ਕੋਈ ਨਾ ਹੋਆ ਹੈ, ਨਾ ਹੋਇਗਾ''। ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, ਜਿ, ''ਰੇ ਮੇਰੇ ਮਨ ! ਤੂ ਉਸ ਹੀ ਕਾ ਨਾਮੁ ਲੇਹਿ, ਜਿ ਤੇਰੀ ਰਖਿਆ ਕਰੇ'' ॥ ੨੬ ॥

ਅਬ ਭਭੇ ਕਾ ਅਛਰੁ ਆਇਆ :— ॥ ਪਉੜੀ ॥

ਭਭੈ ਭਾਲਹਿ ਸੇ ਫਲੁ ਪਾਵਹਿ ਗੁਰਪ੍ਰਸਾਦੀ ਜਿਨ ਕਉ ਭਉ ਪਇਆ ॥
ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥ ੨੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਮੇਰੇ ਮਨ ! ਭਭੇ ਭਾਲ ਤੂ ਪਰਮੇਸੁਰ ਹੀ ਕੀ ਕਰਿ; ਜਿਸ ਤੇ ਫਲੁ ਪਾਵਹਿ। ਸੁ ਭਾਲਤੇ ਕਉਣ ਹੈਂ ? ਜਿਨ ਕਉ ਗੁਰੂ ਪੂਰਾ ਮਿਲਿਆ ਹੈ, ਉਨਿ ਰਾਹੁ ਉਨ੍ ਕਉ ਬਤਾਇ ਦੀਆ ਹੈ, ਜਿ ਮਰਣਾ ਹੈ, ਗੋਵਿੰਦੁ ਸਿਮਰਿ ਲੇਹੁ, ਜਿ ਭਲਾ ਹੋਇ। ਤਬ ਤਿਸੁ ਸਤਿਗੁਰੂ ਕੇ ਉਪਦੇਸਿ ਕਰਿ ਕਰਿ, ਉਨ੍ ਕੇ ਮਨਿ ਭਉ ਪੜਿਆ ਹੈ, ਜਿ ਹਾਇ ਹਾਇ ਹਮਹੁ ਤਉ ਅਵਸਿ[9] ਮਰਣਾ ਹੈ। ਅਵਰ ਬਾਤਾਂ ਸਭ ਪੜੀਆਂ ਭਾੜ[10] ਮਹਿ। ਜਿ ਹੋਇ ਤਉ ਹਮ ਕਿਛੁ ਭਾਲ ਪਰਮੇਸੁਰ ਕੀ ਕਰਹਿ, ਜਿਸ ਤੇ ਹਮਾਰੀ ਕਿਛੁ ਗਤਿ ਮੁਕਤਿ ਹੋਇ। ਸੁ ਪਰਮੇਸੁਰ ਕੀ ਭਾਲ ਕਿਆ ਹੈ ? ਜਿ ਸਾਧ ਸੰਗਤਿ ਸਿਉ ਹੇਤ[11] ਉਪਜਾਵਣਾ। ਪਰਮੇਸੁਰ ਕਉ ਸਾਧ ਸੰਗਤਿ ਹੀ ਤੇ ਪਾਈਤਾ ਹੈ। ਸੰਤ ਜਿ ਹੈਂ, ਪਰਉਪਕਾਰੀ, ਸੁ ਰਾਹੁ ਬਤਾਇ ਦੇਤੇ ਹੈਂ । ਅਰੁ ਜਿਨ ਕਉ ਨਾ ਸਤਿਗੁਰੂ ਮਿਲਿਆ, ਨਾ ਸਾਧ ਸੰਗੁ ਪਾਇਆ, ਓਇ ਮਨਮੁਖ ਨਿਗੁਰੇ ਹੀ ਰਹੇ ਓਇ ਮਨ ਕੀ ਮਤਿ ਕੰ ਭਾਇ ਚਲੇ। ਓਇ ਲਖ ਚਉਰਾਸੀਹ ਜੀਅ ਕੀ ਜੂਨਿ ਕੇ ਫੇਰ ਮਹਿ ਪੜੇ। ਜਨਮਿ ਜਨਮਿ ਲਾਗੇ ਮਰਣੇ। ਕਿਤੁ ਦੋਖਿ ? ਇਤੁ ਦੋਖਿ, ਜਿ ਗੋਬਿੰਦ ਕੇ ਨਾਮ ਕੀ ਉਨ੍ਹ ਭਾਲ ਨ ਕਰੀ''। ਰੇ ਮੇਰੇ ਮਨ ! ''ਇਸਿ ਅਛਰ ਮਹਿ ਤੂ ਇਉ ਭਾਲ ਕਰਿ, ਜਿ ਤਉ ਤੂ ਨਿਰੰਜਨ ਪੁਰਖ ਕਉ ਪਾਵਹਿੰਗਾ'' ॥ ੨੭ ॥

ਅਬ ਮੰਮੇ ਕਾ ਅਛਰੁ ਆਇਆ :— ॥ ਪਉੜੀ ॥

ਮੰਮੈ ਮੋਹੁ ਮਰਣੁ ਮਧੁਸੂਦਨੁ[12] ਮਰਣੁ ਭਇਆ ਤਬ ਚੇਤਵਿਆ ॥
ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰ ਵੀਸਰਿਆ ॥ ੨੮ ॥

---

[1]ਨਰਦਾਂ। [2]ਗਿਰਨਾ, ਨਿਵਾਣ ਵੱਲ ਰੁੜ੍ਹਨਾ। [3]ਗਿਣਤੀ ਕੀਤੇ ਜਾਣ ਦੇ ਯੋਗ। [4]ਅਸਥਾਪਨ ਜਾਂ ਕਾਇਮ ਕਰਕੇ। [5]ਪਾਸੇ, ਤਰਫ਼। [6]ਪੁੰਨ ਕਰਮ, ਨੇਕ ਕੰਮ। [7]ਪਹੁੰਚਣਾ, ਪੁਜਣਾ। [8]ਸੁਧ, ਸੰਭਾਲ। [9]ਜ਼ਰੂਰ। [10]ਭੱਠੀ, ਭੱਠ। [11]ਪ੍ਰੇਮ, ਪਿਆਰ। [12](ਮਧੁ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ) ਭਾਵ ਵਾਹਿਗੁਰੂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਮੰਮੇ ਮਧਸੂਦਨੁ ਤੈਂ ਸਿਮਰਿਓ ਨਾਹੀ। ਮਾਇਆ ਕੇ ਮੋਹ ਨਾਲਿ ਮਨੁ ਲਾਇਆ। ਜਬ ਮਰਨ ਕੇ ਦਿਨ ਆਏ, ਤਬ ਕਾਲੁ ਆਇ ਲਾਗਾ । ਓਹੁ ਆਇ ਕੇ ਕੰਠੁ[1] ਘੁਟਿ ਬੈਠਾ। ਤਬ ਚੇਤਣ ਲਾਗਾ ਰਾਮ ਕਾ ਨਾਮੁ। ਤਾ ਫਿਰਿ ਕਾਲੁ ਆਇ ਦੇਹੀ ਮਹਿ ਰਵਿਆ। ਤਬ ਓਹੁ ਰਾਮੁ ਨਾਮੁ ਲੈਣ ਦੇਵੈ ਨਾਹੀ। ਜੇ ਆਗੇ ਹੀ ਸਿਮਰਤਾ, ਤਉ ਕਾਲੁ ਇਸ ਕਉ ਪੋਹਿ ਨ ਸਕਤਾ। ਤਬ ਚੇਤਨ ਲਾਗਾ, ਜਬ ਕਾਲ ਦੋਹੀ[2] ਫੇਰੀ ਦੇਹੀ ਮਹਿ। ਜੇ ਆਗੇ ਸਿਮਰਤਾ, ਤਉ ਕਾਲੁ ਇਸ ਤੇ ਡਰਦਾ । ਆਗੇ ਰਾਮੁ ਨਾਮੁ ਸਿਮਰਿਓ ਨਾਹੀ। ਇਸ ਕਉ ਕਾਲ ਆਵਣੇ ਕਾ ਸਮੇ ਭੂਲਿ ਗੋਆ"। ਤਬ ਗੁਰੂ ਬਾਬਾ ਨਾਨਕ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਭੂਲਹਿ ਮਤ। ਆਗੇ ਹੀ ਰਾਮ ਨਾਮੁ ਸਿਮਰਿ ਲੇਹਿ"। ਬੋਲਹੁ ਵਾਹੁਗੁਰੂ। ਰਾਮੁ ਸਤਿਗੁਰੂ ਸਤਿ ॥ ੨੮ ॥

ਅਬ ਘਘੇ ਕਾ ਅਛਰੁ ਚਲਿਆ :— ॥ ਪਉੜੀ ॥

ਘਘੈ ਜਨਮੁ ਨ ਹੋਵੀ ਕਦ ਹੀ ਜੇਕਰਿ ਸਚੁ ਪਛਾਣੈ ॥
ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥ ੨੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਘਘੇ ਕੇ ਅਛਰ ਮਹਿ ਇਉ ਚੀਨੁ[3], ਜਿ ਘਨਮੁ ਮਰਨੁ ਤੇਰਾ ਕਟੀਐ ਤ ਏਕ ਹੀ ਪਰਮੇਸੁਰ ਕਉ ਸਿਮਰਿ, ਜਿ ਤੇਰਾ ਉਧਾਰੁ ਹੋਵੈ। ਸੁ ਏਕੁ ਕਹਾ ਤੇ ਜਾਣੈ ? ਜਾ ਗੁਰੂ ਮਿਲੈ ਤਾ ਬਤਾਇ ਦੇਵੈ । ਤਬ ਜੋ ਬੋਲੇ ਸੁ ਗੁਰਮੁਖਿ, ਜੋ ਸੁਣੈ, ਸੋ ਗੁਰਮੁਖਿ, ਜੁ ਕਿਛੁ ਸਮਝੈ, ਸੋ ਭੀ ਗੁਰਮੁਖਿ। ਤਉ ਏਕੁ ਪਛਾਣੈ ਜਾ ਗੁਰਮੁਖਿ ਹੋਇ" ॥ ੨੯ ॥

ਅਬ ਰਾਰੇ ਕਾ ਅਛਰ ਆਇਆ :– ॥ ਪਉੜੀ ॥

ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥
ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ੍ਾ ਨਾਮੁ ਲਇਆ ॥ ੩੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਤੂ ਏਸੁ ਰਾਰੇ ਕੇ ਅਛਰ ਕਉ ਇਉ ਕਰਿ ਕਰਿ ਸਿਮਰਿ, ਜਿ ਰਾਰੇ ਜਿ ਰਾਮੁ ਹੈ, ਸੁ ਸਭਨਾ ਘਟਾ ਮਹਿ ਰਵਿ ਰਹਿਆ ਹੈ। ਜਿਤਨੇ ਉਸਿ ਪਰਮੇਸੁਰ ਕੇ ਜੀਵ ਹੈਂ, ਜੰਤੂ ਹੈਂ, ਤਿਨ੍ਾ ਸਭਨਾਂ ਸਾਥਿ ਰਵਿ ਰਹਿਆ ਹੈ। ਅਰੁ ਆਪੋ ਆਪਣੀ ਠਉਰ ਸਭ ਧੰਧੇ ਲਾਇ ਦੀਏ ਹੈਨਿ੍। ਕੇਈ ਕਿਤੀ ਧੰਧੇ ਲਾਇ ਦੀਏ ਹੈਂ, ਕੇਈ ਕਿਤੀ ਧੰਧੇ ਲਾਏ ਹੈਨਿ੍। ਸਭ ਸ੍ਰਿਸਟ ਧੰਧੇ ਵਿਆਪਿ ਛੋਡੀ ਹੈ । ਪਰੁ ਜਿਨ੍ ਕਉ ਅਪਣਾ ਕਰਮੁ ਠਾਕੁਰ ਜੀ ਕੀਆ ਹੈ, ਤਿਨ੍ ਕਉ ਨਾਮੁ ਸਿਮਰਨੁ ਦੀਆ ਹੈਸੁ। ਧੰਨੁ ਤੇਰਾ ਨਾਮੁ ਮਹਾਰਾਜ ! ਜਿਸ ਮਹਿ ਏਹੁ ਪ੍ਰਤਾਪੁ ਹੈ, ਜਿ ਪਾਪੀਆਂ ਕਉ ਨਿਸਤਾਰੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੇਰੇ ਜੀਵ ! ਤੂ ਇਸ ਅਛਰ ਕਉ ਇਸਿ ਭਾਤਿ ਕਰਿ ਕਰਿ ਸਿਮਰਿ" ॥ ੩੦ ॥

ਅਬ ਲਲੇ ਕਾ ਅਛਰੁ ਆਇਆ :— ॥ ਪਉੜੀ ॥

ਲਲੈ ਲਾਇ ਧੰਧੈ ਜਿਨਿ[4] ਛੋਡੀ ਮੀਠਾ ਮਾਇਆ ਮੋਹੁ ਕੀਆ ॥
ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ[5] ॥ ੩੧ ॥

---

[1]ਗਲਾ। [2]ਦੁਹਾਈ, ਡੌਂਡੀ ਪਿਟ ਕੇ ਦਿਤੀ ਹੋਈ ਖ਼ਬਰ। [3]ਜਾਣਨਾ, ਸਮਝਣਾ।
[4]ਪੋਥੀ ਵਿਚ "ਸਭ ਛੋਡੀ" ਹੈ। [5]ਪੋਥੀ ਵਿਚ "ਕਰਮ ਪੈਆ" ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਲਲੇ ਕੇ ਅਛਰੁ ਮਹਿ ਤੂ ਇਉ ਕਰਿ ਕਰਿ ਬੂਝ, ਜਿ ਲਲੇ ਸੰਸਾਰ ਕਉ ਧੰਧੇ ਲਾਇ ਛੋਡਿਆ ਹੈ। ਪਰਮੇਸੁਰ ਇਸ ਮਾਇਆ ਕੇ ਮੋਹ ਕਾ ਮਾਰਿਆ ਹੋਆ ਲਗਿ ਪੜਿਆ ਹੈ, ਮਾਇਆ ਕੇ ਧੰਧੇ ਸਾਥਿ। ਜਿ ਕਿਛੁ ਇਸ ਕਾ ਖਾਣਾ ਹੈ, ਪੀਣਾ ਹੈ, ਸਵਣਾ ਹੈ, ਬੋਲਣਾ ਹੈ, ਚਲਣਾ ਹੈ, ਸੁ ਸਭੁ ਲਿਖਿਆ ਹੋਇਆ ਹੈ। ਸੁ ਸਭੁ ਉਸ ਕਾ ਹੁਕਮੁ ਹੈ। ਜਿ ਕਿਛੁ ਠਾਕੁਰ ਰਚਿਆ ਹੈ, ਸੋਈ ਕਮਾਵਤਾ ਹੈ। ਜਿ ਕਿਛੁ ਕੋਈ ਕਰਤਾ ਕਮਾਵਤਾ ਹੈ, ਸੁ ਸਭ ਉਸਹੀ ਕਾ ਹੁਕਮ ਹੈ'। ਰੇ ਮਨ ਮੇਰੇ ! "ਤੂ ਇਵ ਹੀ ਕਰਿ ਕਰਿ ਬੂਝ" ॥ ੩੧ ॥

ਅਬ ਵਵੇ ਕਾ ਅਛਰੁ ਆਇਆ :— ॥ ਪਉੜੀ ॥

ਵਵੈ ਵਾਸ ਦੇਉ ਪਰਮੇਸੁਰੁ ਵੇਖਣ ਕਉ ਜਿਨਿ ਵੇਸੁ ਕੀਆ ॥
ਵੇਖੈ ਚਾਖੈ[1] ਸਭ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੩੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਏ ਮੇਰੇ ਮਨ ! ਤੂ ਇਸਿ ਵਵੇ ਕੇ ਅਛਰ ਕਉ ਈਵ ਕਰਿ ਕਰਿ ਸਮਝੁ। ਜਿ ਵਾਸੁ ਦੇਉ ਜਿ ਹੈ, ਸੁ ਸਭਨਾ ਜੀਆ ਮਹਿ ਸਮਾਇ ਰਹਿਆ ਹੈ। ਸ੍ਰਿਸਟਿ ਪੈਦਾ ਕਰੀ ਹੈ। ਅਰੁ ਸ੍ਰਿਸਟਿ ਵੇਖਣ ਕੇ ਤਾਈਂ ਵੇਸੁ ਬਣਾਇਆ ਹੈ। ਜੀਅ ਜੀਅ ਕੀ ਕਰਤੂਤਿ ਵੇਖਦਾ ਹੈ, ਜਾਣਦਾ ਹੈ। ਅਰੁ ਜੀਅ ਜੀਅ ਕੇ ਸਾਥਿ ਰਵਿ ਰਹਿਆ ਹੈ"। ਏ ਮੇਰੇ ਮਨ ! "ਤੂ ਪਰਮੇਸੁਰ ਕਉ ਦੂਰਿ ਮਤ ਜਾਨਹਿ। ਤੇਰੇ ਸਾਥਿ ਹੀ ਵੇਖਦਾ ਹੈ। ਤੂ ਦੂਰਿ ਮਤ ਜਾਨਹਿ। ਤੂ ਸਦਾ ਸਰਬਦਾ ਸੰਗਿ ਸਾਥਿ ਜਾਨੁ। ਜਿ ਸਿਰਜਨਹਾਰੁ ਮੇਰੇ ਸਿਰ ਪਰਿ ਵੇਖਤਾ ਹੈ। ਸਾਥੇ ਹੈ, ਦੂਰਿ ਨਾਹੀ" ॥ ੩੨ ॥

ਅਬ ੜਾੜੇ ਕਾ ਅਛਰੁ ਆਇਆ :– ॥ ਪਉੜੀ ॥

ੜਾੜੈ ਰਾੜਿ[2] ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ[3] ਹੋਆ ॥
ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥ ੩੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਇਸਿ ੜਾੜੇ ਕੇ ਅਛਰ ਕਉ ਇਉ ਕਰਿ ਕਰਿ ਜਾਨੁ। ਜਿ ਰੇ ਪ੍ਰਾਨੀ ! ਤੂ ਕਿਆ ਇਤਨੀ ਰਾੜਿ ਕਾ ਝਗੜਾ ਕਰਤਾ ਹੈ। ਜਿਤਨੀ ਏਹ ਰਾੜਿ ਝਗੜਾ ਸੰਸਾਰ ਕਾ ਹੈ, ਅਰੁ ਤੂ ਕਰਤਾ ਹੈ, ਸੁ ਇਤਨਾ ਤੂ ਗੋਵਿੰਦ ਕਉ ਅਰਾਧਿ। ਜਿਸਤੇ ਤੂ ਅਮਰੁ ਹੋਹਿ। ਤੂ ਤਿਸਹੀ ਕਉ ਅਰਾਧਿ, ਜਿਸ ਕੇ ਸਿਰਿ ਕਾਲੁ ਨਾਹੀ। ਤੂ ਭੀ ਅਕਾਲੁ ਹੋਵਹਿ। ਤੂ ਤਿਸ ਹੀ ਕਉ ਅਰਾਧਿ, ਜਿ ਸਚਾ ਹੈ। ਤੂ ਭੀ ਸਚਿ ਸਮਾਇ ਜਾਹਿੰ। ਤੂ ਉਸਹੀ ਕੇ ਧਿਆਨ ਮਹਿ ਰਹੁ। ਹੰਉ ਕੁਰਬਾਨੁ ਕੁਰਬਾਨੁ ਜਾਉ ਉਸ ਕੇ ਸਿਮਰਨ ਉਪਰਹੁ, ਜਿਸ ਕੇ ਸਿਮਰੇ ਮੋਖ[4] ਪਦਵੀ ਪਾਈਐ। ਹੰਉ ਉਸ ਉਪਰਹੁ ਕੁਰਬਾਨੁ ਜਿ ਸਰਬ ਸੁਖਾ ਕਾ ਦਾਤਾ ਹੈ"। ਰੇ ਮੇਰੇ ਮਨ ! "ਤੂ ਇਸੁ ਅਛਰ ਕਉ ਇਵ ਕਰਿ ਕਰਿ ਜਾਨੁ' ॥ ੩੩ ॥

---

[1]ਪੋਥੀ ਵਿਚ "ਵੇਖੈ ਵਿਗਸੈ" ਹੈ। [2]ਝਗੜਾ ! [3]ਮੌਤ ਤੋਂ ਰਹਿਤ, ਅਟੱਲ, ਪੋਥੀ ਵਿਚ 'ੜਾੜ ਕਰਹੁ' ਹੈ। [4]ਮੁਕਤੀ, ਛੁਟਕਾਰਾ।

ਅਬ ਹਾਹੇ ਕਾ ਅਛਰੁ ਆਇਆ :— ॥ ਪਉੜੀ ॥

ਹਾਹੇ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥
ਹਰਿ ਨਾਮੁ ਧਿਆਵਹੁ ਹਰਿ ਨਾਮੁ ਸਮਾਵਹੁ ਅਨਦਿਨੁ[1] ਲਾਹਾ ਹਰਿ ਨਾਮੁ ਲੀਆ ॥ ੩੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ ! ਤੂ ਏਸੁ ਹਾਹੇ ਕੇ ਅਛਰੁ ਮਹਿ ਇਉ ਬੂਝੁ । ਜਿ ਬਿਨਾ ਪਰਮੇਸੁਰ ਹੋਰੁ ਕੋਈ ਦਾਤਾ ਨਾਹੀ । ਜਿਨਿ ਏਹ ਜੀਅ ਉਪਾਏ ਹੈਂ, ਓਹੀ ਰਿਜਕੁ ਦੇਤਾ ਹੈ । ਉਸ ਬਿਨਾ ਹੋਰੁ ਕੋਈ ਨਾਹੀ ਦੇਣ ਹਾਰੁ । ਤੂ ਹਰਿ ਕਾ ਨਾਮੁ ਸਦਾ ਅਰਾਧਿ । ਪਰਮੇਸੁਰੁ ਕੇ ਨਾਮ ਸਾਥਿ ਸਮਾਵਹੁਗੇ, ਮਿਲਿ ਜਾਹੁਗੇ । ਜਿਸ ਤੇ ਤੇਰੇ ਤਾਈਂ ਲਾਹਾ ਪ੍ਰਾਪਤਿ ਹੋਇ । ਇਸਿ ਅਛਰ ਮਹਿ ਤੂ ਏਵੈ ਹੀ ਬੂਝੁ" ॥ ੩੪ ॥

ਅਬ ਆਇਅੜੇ ਕਾ ਅਛਰੁ ਆਇਆ :— ॥ ਪਉੜੀ ॥

ਆਇੜੇ ਆਪਿ ਕਰੇ[2] ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥
ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ[3] ਇਵ ਕਹਿਆ ॥ ੩੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਜੀਅੜੇ ! ਆਇਅੜੇ ਕੇ ਅਛਰ ਮਹਿ ਤੂ ਇਉ ਕਰਿ ਕਰਿ ਬੂਝੁ । ਜਿ ਆਪੇ ਆਪਿ ਕਰਤਾ ਹੈ । ਜਿ ਕਿਛੁ ਕਰਤਾ ਹੈ ਸੋ ਆਪੇ ਹੀ ਆਪਿ ਹੈ । ਆਦਿ ਭੀ ਆਪਿ ਹੈ, ਅਰੁ ਅੰਤਿ ਭੀ ਆਪੇ ਹੈ । ਅਪਨਾ ਕੀਆ ਆਪਿ ਦੇਖਤਾ ਹੈ । ਅਗਮੁ ਭੀ ਆਪੇ, ਨਿਗਮੁ ਭੀ ਆਪੇ, ਆਤਮੇ ਭੀ ਆਪੇ, ਆਪੇ ਕਰੇ, ਆਪੇ ਕਰਾਏ" ! ਰੇ ਮੇਰੇ ਮਨ । ਮੈ ਤੁਮ ਕਉ ਕਹਤਾ ਹਉ, ਜਿਤਨੇ ਏਹ ਅਛਰ ਹੈਂ, ਇਤਨੇ ਸਭਿ ਹਰਿ ਹਰਿ ਭਾਂਤਿ । ਜਿਉ ਕੋਈ ਬੋਲੈ ਤਿਵ ਹੀ ਬੋਲਤੇ ਹੈਂ । ਪਰੁ ਜੋ ਕੋਈ ਇਸਿ ਭਾਤਿ ਕਰਿ ਕਰਿ ਬੁਲਾਵੈ, ਇਸ ਭਾਤਿ ਕਰਿ ਕਰਿ ਸਮਝੈ, ਇਸਿ ਭਾਤਿ ਕਰਿ ਕਰਿ ਪੜੈ, ਇਸ ਭਾਤਿ ਕਰਿ ਕਰਿ ਸੁਣੈ, ਇਸ ਭਾਤਿ ਸੀਖੈ, ਤਿਸਕਾ ਜਨਮੁ ਮਰਨੁ ਕਟੀਐ । ਈਹਾ ਸੁਖੀ ਆਗੇ ਮੁਕਤਾ ਹੋਇ । ਅਰੁ ਈਹਾ ਸਰਬ ਫਲ ਪਾਵੈ । ਪਰੁ ਜਿਸ ਕਉ ਆਪਿ ਕਿਰਪਾਲੁ ਹੋਇ, ਉਸ ਕਾ ਦੁਖੁ ਜਾਇ । ਓਹੁ ਦਿਲਾਂ ਕਾ ਮਾਲਕੁ ਹੋਇ । ਓਸ ਕੇ ਦਰਸ਼ਨ ਦੇਖੇ, ਜਗਤੁ ਨਿਸਤਰੈ ਨਿਹਾਲੁ ਹੋਇ ।

ਸਲੋਕੁ ॥

ਏਹੁ ਫਲੁ ਹੈ ਇਨ੍ਹੀ ਅਛਰੀ ਪਟੀ ॥
ਗਾਵੈ ਸੁਣੈ ਤਿਸ ਕੀ ਸਿਲਕ ਕਟੀ ॥
ਨਾਨਕ ਦਾਸ ਸਚੁ ਨਾਮੁ ਆਰਾਧਾ ॥
ਗੁਰ ਪਰਸਾਦੀ ਏਹੁ ਧਨ ਲਾਧਾ ॥ ੩੫ ॥[4]

ਬੋਲਹੁ ਭਾਈ ਵਾਹਗੁਰੂ ।

ਸਲੋਕੁ ॥

ਵਾਹ ਵਾਹ ਸਿਰਜਨ ਹਾਰ ਤੂ ਕੀਆ ਜਾਕਾ ਹੋਇ ॥
ਕਰਨ ਕਾਰਨ ਸਮਰਥੁ ਆਪਿ ਦਾਸ ਨਾਨਕ ਅਵਰੁ ਨ ਕੋਇ ॥ ੧ ॥[4]

---

[1]ਰਾਤ ਦਿਨ । [2]ਜਿਸ ਨੇ ਸ੍ਰਿਸ਼ਟੀ ਬਣਾਈ ਹੈ । [3]ਸ਼ਾਇਰ, ਕਵੀ ।
[4]ਇਹ ਲਾਈਨਾਂ ਗ੍ਰੰਥ ਕਰਤਾ ਵਲੋਂ ਹਨ ।

ਬੋਲਹੁ ਭਾਈ ਰੇ ਰਾਮ ਕੇ ਲੋਗਹੁ ! ਪ੍ਰੇਮ ਪ੍ਰੀਤਿ ਕਰਿ ਕਰਿ ਵਾਹਗੁਰੂ । ਬਾਬਾ ਨਾਨਕੁ । ਧੰਨ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ । ਵਾਹਗੁਰੂ । ਧੰਨਿ ਗੁਰੂ । ਸਤਿਗੁਰੂ । ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੬੯ ॥

---

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹ ਦਾ ਪਰਮਾਰਥ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਜਬ ਪਟੀ ਸੰਪੂਰਨ ਭਈ, ਤਬ ਹੀ ਬਾਰਹ ਮਾਹਾ ਰਚਿਆ । ਤਬ ਗੁਰੂ ਬਾਬਾ ਨਾਨਕੁ ਜੀ ਧਿਆਨ ਮਹਿ ਹੋਇ ਗੋਆ । ਤਬ ਪਰਮੇਸੁਰ ਦਰਗਾਹ ਅਪਨੀ ਬੁਲਾਇਆ । ਕਹਿਆ ਜਿ, "ਏ ਨਾਨਕ ! ਤੂ ਜਿ ਮੇਰੀ ਉਸਤਤਿ ਕਰਤਾ ਹੈ, ਸੁ ਕਵਨ ਸਿਫਤਿ ਮੇਰੀ ਤੂ ਕਰਤਾ ਹੈ ? ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ਜਿ ਸ੍ਰੀ ਪਾਰਬ੍ਰਹਮ ਜੀ ! ਤੇਰੀ ਸਿਫਤਿ ਤੁਹੀ ਜਾਨਹਿ । ਪਰੁ ਜੀ ! ਆਤਮ ਧਿਆਨ ਕੇ ਵਿਖੇ ਬਾਰਹ ਮਾਹੇ ਵਿਚਿ ਤੇਰੀ ਸਿਫਤਿ ਕੀਆ ਚਾਹਤਾ ਹੌਂ । ਤਬ ਸ੍ਰੀ ਪਾਰਬ੍ਰਹਮ ਹਸਿ ਕਰਿ ਕਹਿਆ, "ਜਿ ਹਾਂ ਨਾਨਕ ! ਮੇਰੀ ਆਗਿਆ ਹੈ, ਤੂ ਬਾਰਹ ਮਾਹ ਕਰੁ । ਤਬ ਫੇਰਿ ਗੁਰੂ ਬਾਬਾ ਨਾਨਕੁ ਜੀ, ਆਤਮ ਗਿਆਨ ਕਰਿ ਕਰਿ, ਸਿਫਤਿ ਸਾਹਿਬ ਕੀ ਕਰੀ । ਛਿਅ ਰੁਤੀ, ਬਾਰਹ ਮਾਹ ਕਾ ਬਖਿਆਨੁ ਕਰਤਾ ਹੈ । ਪਰਮੇਸੁਰ ਕੀ ਆਗਿਆਂ ਸਾਥਿ । ਪ੍ਰਥਮੇ ਜਨਮ ਥੀ ਲਾਇ ਕਰਿ ਬਾਬਾ ਨਾਨਕੁ ਜੀਆ ਕੀ ਸਮ੍ਹਾਲ ਕਰਤਾ ਹੈ । ਅਰੁ ਰੁਤੀ, ਮਾਸਾ ਕੀ ਸਮ੍ਹਾਲ ਕਰਤਾ ਹੈ । ਰੁਤਿ ਅਰੁ ਬਾਰਹ ਮਾਸ ਕੀ ਪ੍ਰਕਿਰਤਿ ਮਿਲਾਵਤਾ ਹੈ । ਜਨਮ ਥੀ ਲੇ ਕਰਿ ਬਾਬਾ ਨਾਨਕੁ ਜੀ, ਇਸਿ ਜਨਮ ਕੀ ਪ੍ਰਕਿਰਤਿ, ਪੂਰਬ ਜਨਮ ਕੀ ਕਮਾਈ, ਆਤਮ ਰਾਮ ਸਾਥਿ, ਗੁਰੂ ਬਾਬਾ ਨਾਨਕੁ ਜੀ, ਗਿਆਨ ਕੀ ਗੋਸਟ ਕਾ ਪ੍ਰਬੰਧੁ ਕਰਤਾ ਹੈ ਮਨ ਕੇ ਸਾਥਿ । ਗੁਰੂ ਬਾਬਾ ਨਾਨਕੁ ਜੀ ਕਿਆ ਕਹਤਾ ਹੈ ? ਤੁਖਾਰੀ ਰਾਗ ਮਹਿ ਆਤਮ ਕੀ ਪ੍ਰਕਿਰਤਿ ਬਰਨਤਾ ਹੈ ।' ਪਰਮੇਸੁਰ ਕੇ ਮਿਲਣੇ ਕੀ ਪਦਵੀ ਕਾ ਮਾਰੁਗੁ ਖੋਜਤਾ ਹੈ । ਦੇਖਾਂ ! ਬਾਬਾ ਨਾਨਕੁ ਜੀ ਕਿਆ ਕਹਤਾ ਹੈ, ਗੋਸਟ ਗਿਆਨ ਕੀ ਆਤਮੇ ਸਾਥਿ ।

ਪਉੜੀ ॥

ਤੂ[1] ਸੁਣਿ ਕਿਰਤ[2] ਕਰੰਮਾ ਪੁਰਬਿ ਕਮਾਇਆ ॥
ਸਿਰਿ[3] ਸਿਰਿ ਸੁਖ ਸਹੰਮਾ[4] ਦੇਹਿ ਸੁ ਤੂ ਭਲਾ ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥
ਪ੍ਰਿਅ ਬਾਝੁ ਦੁਹੇਲੀ[5] ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ[6] ਪੀਵਾਂ ॥
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥
ਨਾਨਕੁ ਪੰਥੁ[7] ਨਿਹਾਲੇ[8] ਸਾਧਨ[9] ਤੂ ਸੁਣਿ ਆਤਮਰਾਮਾ[10] ॥ ੧ ॥

---

[1]ਤੁਖਾਰੀ ਛੰਤ ਮਹਲਾ ੧, ਬਾਰਹ ਮਾਹ, ਇਸ ਰਚਨਾ ਦਾ ਸਿਰ ਲੇਖ ਹੈ । ਪ੍ਰਿੰਸੀਪਲ ਤੇਜਾ ਸਿੰਘ ਦੇ ਕਥਨ ਅਨੁਸਾਰ ਇਹ ਬਾਣੀ ਗੁਰੂ ਨਾਨਕ ਸਾਹਿਬ ਦੀ ਅੰਤਮ ਰਚਨਾ ਹੈ, ਜੋ ਗੁਰੂ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਵੇਲੇ ਸ੍ਰੀ ਕਰਤਾਰ ਪੁਰ ਵਿਚ ਉਚਾਰਨ ਕੀਤੀ । ਵੇਖੋ ਸਬਦਾਰਥ ਪੰਨਾ ੧੧੦੭ । [2]ਪਿਛਲੇ ਕਮਾਏ ਹੋਏ ਕਰਮ । [3]ਹਰ ਇਕ ਜੀਵ ਨੇ । [4]ਸਹਮ, ਦੁਖ । [5]ਦੁਖੀ । [6]ਪੋਥੀ ਵਿਚ 'ਅੰਬ੍ਰਿਤ' ਹੈ । [7]ਰਸਤਾ । [8]ਵੇਖਦੀ ਹੈ । [9]ਇਸਤ੍ਰੀ । [10]ਹੇ ਵਾਹਿਗੁਰੂ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ । ਤੂ ਜਿ ਬਿਲਲਾਂਵਦਾ[1] ਹੈਂ, ਸੁ ਕਿਉ ਬਿਲਲਾਂਦਾ ਹੈ । ਜਿ ਕਿਛੁ ਤੇਰੇ ਕਿਰਤਿ ਕਰਮ ਪੈਆ ਹੈ, ਪੂਰਬ ਜਨਮਿ ਜਿ ਲਿਖਿਆ ਹੈ, ਸੁ ਮਿਟਤਾ ਨਾਹੀ । ਸੁ ਪੂਰਬ ਜਨਮੁ ਕਿਆ ? ਜਿ ਪਹਿਲਾਂ ਜਦਿ ਏਹੁ ਜੀਉ ਪਰਮੇਸੁਰਿ ਰਚਿਆ ਹੈ, ਤਬ ਹੀ ਜੀਅ ਜੀਅ ਕੇ ਸਾਥਿ ਸੁਖੁ ਅਰੁ ਦੁਖੁ ਲਿਖਿਆ ਹੈ । ਸੁ ਲਿਖਿਆ ਹੈ, ਸੁ ਪਾਰਿ ਪੈਆ । ਜਿ ਉਨਿ ਠਾਕੁਰਿ ਲਿਖਿ ਦੀਆ ਹੈ, ਸੋਈ ਏਹੁ ਪਾਂਵਦਾ ਹੈ । ਓਹੁ ਭਲਾ ਜੁ ਓਹੁ ਦੇਹਿ । ਏ ਪਰਮੇਸੁਰ ਤੇਰੀ ਰਚਨਾ ਕਾ ਓੜਕ[2] ਕੋਈ ਨਾਹੀ । ਜਿਉ ਜਿਉ ਤੈਂ ਰਚਿਆ ਹੈ, ਤਿਉ ਤਿਉ ਪੜਿਆ ਹੋਤਾ ਹੈ । ਪਰੁ ਜੀ, ਮੇਰਾ ਮਨੁ ਤੇਰੇ ਦਰਸਨ ਬਿਨਾ ਘੜੀ ਇਕ ਰਹਿ ਸਕਤਾ ਨਾਹੀ ਜੀ । ਬਿਨਾ ਦਰਸ ਥੀਂ ਏਕ ਘੜੀ ਨਿਮਖ ਪਲ ਭਰਿ ਨਾਹੀ ਰਹਿ ਸਕਤਾ । ਜੀ, ਮੇਰੀ ਬੇਨਤੀ ਹੈ, ਜੀ ਹੰਉ ਕਿਉ ਕਰਿ ਤੇਰਾ ਦਰਸਨੁ ਪਾਈਂ, ਜਿਤੁ ਮੇਰੇ ਆਤਮੇ ਕਉ ਸਾਂਤਿ ਆਵੈ ਜੀ । ਤੁਧ ਬਿਨਾ ਮੈ ਕਿਸੀ ਕਾ ਨਾਹੀ ਜੀ । ਮੈ ਖਰਾ ਦੁਖੁ ਪਾਵਤਾ ਹਾਂ ਜੀ । ਤੈ ਬਿਨਾ ਹੋਰੁ ਮੇਰਾ ਬੇਲੀ ਕੋਈ ਨਾਹੀ । ਪਰ ਜੇ ਦਉੜਿ ਕਰਿ ਗੁਰੂ ਕੀ ਸਰਨਿ ਪੜਾਂ ਤਾ ਨਿਹਾਲੁ ਹੋਇ ਜਾਉ' । ਓਹੁ ਉਪਦੇਸੁ ਨਾਮ ਕਾ ਦੇਵੈ । ਉਸ ਉਪਦੇਸਿ ਕਰਿ ਕਰਿ ਪਰਮੇਸੁਰ ਕਾ ਨਾਮੁ ਜਿ ਅੰਬ੍ਰਿਤੁ ਹੈ, ਸੋ ਪੀਵਾਂ । ਮਤੁ ਮੇਰੇ ਮਨਿ ਕਿਛੁ ਸਾਂਤਿ ਆਵੈ । ਬਿਨਾ ਹਰਿ ਜੀ ਕੇ ਦਰਸਨ, ਮਨਿ ਸਾਂਤਿ ਨਾਹੀ ਆਂਵਦੀ । ਜਿ ਕਿਛੁ ਰਚਨਾ ਪਰਮੇਸੁਰ ਕੀ ਹੈ, ਸਾ ਓਹੁ ਰਚਿ ਰਹਿਆ ਹੈ । ਅਜੁ ਫੇਰਿ ਕਿਛੁ ਹੋਤਾ ਨਾਹੀ । ਹੋਇਗਾ ਓਹੀ, ਜਿ ਉਨਿ ਨਿਰੰਕਾਰ ਰਚਿਆ ਹੈ । ਕਰਮ, ਅਕਰਮ, ਸੁਕਰਮ, ਜਿ ਕਿਛੁ ਕਰਤਾ ਹੈ, ਸੁ ਪਰਮੇਸੁਰ ਕੇ ਹੁਕਮਿ ਕਰਿ ਕਰਿ ਹੋਤਾ ਹੈ । ਹੋਰਸ ਤੇ ਨਾਹੀ ਹੋਤਾ । ਸੁਣਿ ਹੇ ਮੇਰੇ ਆਤਮਰਾਮ ! ਮੇਰੇ ਮਨ ! ਤੂ ਬਿਲਲਾਵਹਿ ਮਤਿ । ਹੋਵੇਗਾ ਓਹੀ, ਜਿ ਕਿਛੁ ਠਾਕੁਰੁ ਕਰੇਗਾ । ਪਰੁ ਇਸਿ ਆਤਮੇ ਕਉ ਮਿਲਣੇ ਕੀ ਪਿਆਸ ਬਹੁਤੁ ਹੈ । ਕੀਜੀਐ, ਸੁ ਕਿਆ ਕੀਜੀਐ ? ਏਹੁ ਜਿ ਜੀਉ ਹੈ, ਸੁ ਪਰਮੇਸੁਰ ਤੇ ਨਿਖੜਿ ਕਰਿ ਮਾਇਆ ਮਹਿ, ਸੰਸਾਰ ਕਿਰਤਿ ਮਹਿ, ਆਣਿ ਪਰਮੇਸੁਰ ਬਾਹਿਆ ਹੈ । ਦੇਖਾਂ ਬਹੁੜਿ ਉਡੀਕਵਾਨੁ ਹੈ । ਉਸ ਮਾਰਗ ਕਉ ਦੇਖਤਾ ਹੈ, ਜਿ ਕਿਸਿ ਮਾਰਗਿ ਕਰਿ ਕਰਿ ਫੇਰਿ ਮਿਲੈ, ਪਰਮੇਸੁਰ ਸਿਉ ਏਹੁ ਜੀਉ । ਪਰੁ ਜੀ, ਇਕ ਇਕ ਜਿ ਤੇਰੇ ਜੀਵ ਹੈਨਿ, ਉਨਿ ਕਉ ਤੈਂ ਸਭਿ ਸੁਖ ਬਣਾਏ ਹੈਨਿ । ਓਇ ਤੇਰੇ ਸਾਥਿ ਪਕੇ ਬਿਨੋਦ[3] ਕਰਤੇ ਹੈਂ, ਉਨ ਕਉ ਕਰਿ ਮਿਲੈ" ।

ਪਉੜੀ ॥

ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥
ਸਾਧਨ ਸਭ ਰਸ ਚੋਲੈ[4] ਅੰਕਿ ਸਮਾਣੀਆ ॥
ਹਰਿ ਅੰਕਿ[5] ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
ਨਵ[6] ਘਰ ਥਾਪਿ ਮਹਲ ਘਰੁ ਊਚਉ ਨਿਜਘਰਿ ਵਾਸੁ ਮੁਰਾਰੇ ॥
ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ[7] ਬਾਸੁਰ ਰੰਗਿ ਰਾਵੈ ॥
ਨਾਨਕ ਪ੍ਰਿਉ ਪ੍ਰਿਉ ਚਵੈ[8] ਬਬੀਹਾ ਕੋਕਿਲ ਸਬਦਿ ਸੁਹਾਵੈ[9] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਇਸ ਕੀ ਲੋਚਾ ਪਰਮੇਸੁਰ ਸਿਉ ਐਸੀ ਚਾਹੀਐ, ਜਿਉ ਬਬੀਹਾ ਬੂੰਦ ਕਉ ਆਠੋਂ ਪਹਰ ਪ੍ਰਿਉ ਪ੍ਰਿਉ ਬੋਲਤਾ ਹੈ । ਏਵ ਇਸ ਕਉ ਚਾਹੀਐ, ਜਿ ਤੂਹੀ ਤੂਹੀ ਸਾਸਿ ਗਿਰਾਸਿ ਇਵ ਹੀ ਕਰਤਾ ਰਹੈ । ਕਿਸੁ ਕੀ ਨਿਆਈ ? ਜੁ ਸੁਭ ਬਚਨ ਕਹੈ, ਜਿਉ ਕੋਕਲਾ ਅੰਬਾਂ ਕੇ ਬਨਿ ਖੁਸੀ ਉਦਮਾਦ[10]

---

[1] ਕੁਰਲਾਂਦਾ ਹੈ । [2] ਅੰਤ । [3] ਖੇਲ, ਤਮਾਸ਼ਾ । [4] ਖਾਂਦੀ ਹੈ, ਮਾਣਦੀ ਹੈ । [5] ਅੰਗ ਨਾਲ । [6] ਨੌ ਗੋਲਕਾਂ (ਦਰਵਾਜਿਆਂ) ਵਾਲਾ ਸਰੀਰ । [7] ਰਾਤ ਦਿਨ । [8] ਬੋਲਦਾ ਹੈ । [9] ਸੋਭਦੀ ਹੈ । [10] ਮਸਤੀ ਵਿਚ ।

ਮਹਿ ਸੁਭ ਬਚਨ ਬਹੁਤੁ ਸੰਭਮਾਨ ਬੋਲਤੀ ਹੈ। ਤਿਸੁ ਕੀ ਨਿਆਈ ਖੁਸ਼ੀ ਉਦਮਾਦ ਮਹਿ ਏਹੁ ਜੀਉ ਪਰਮੇਸੁਰ ਕਾ ਨਾਮੁ ਸਿਮਰੈ। ਤਬ ਉਸਿ ਸਿਮਰਨ ਕੀ ਪ੍ਰੀਤਿ ਕਰਿ ਕਰਿ, ਏਹ ਜਿ ਦੇਹ ਹੈ, ਸੁ ਸਰਬ ਸੁਖ ਪਾਵੈ। ਤਬ ਪਰਮੇਸੁਰ ਸਿਉ ਸਮਾਇ। ਤਬ ਹੀ ਪਰਮੇਸੁਰ ਕੇ ਅੰਕਿ ਸਮਾਵੈ, ਜਬ ਸ੍ਰੀ ਠਾਕੁਰ ਜੀ ਕਉ ਭਾਵੈ। ਤਬ ਹੀ ਧਨ ਸੋਹਾਗਣਿ ਹੋਇ। ਇਸ ਹੀ ਕੇ ਅੰਕਿ ਜਿ ਪਰਮੇਸੁਰੁ ਹੈ, ਜੋ ਇਸ ਹੀ ਕੇ ਸਾਥਿ ਹੈ। ਸੁ ਕਹਾ ਬਸਤਾ ਹੈ? ਨਵ ਦਰਜਿ[1] ਹੈਂ ਏਸੁ ਦੇਹੀ ਕੇ, ਸੁ ਤਿਨ੍ਹਾ ਮਹਿ, ਏਸ ਕੀ ਥਾਪਨਾ ਹੈ। ਏਹ ਨਵੇਂ ਦਰਵਾਜੇ ਹੈਂ। ਅਰੁ ਮਹਲੁ ਜਿ ਹੈ, ਸ੍ਰੀ ਠਾਕੁਰ ਜੀ ਕਾ, ਸੁ ਦਸਵੇਂ ਦੁਆਰਿ ਸਿਰਿ ਕੇ ਬੀਚਿ ਹੈ। ਉਹਾਂ ਸ੍ਰੀ ਠਾਕੁਰੁ ਜੀ ਰਹਤਾ ਹੈ। ਤਿਸੁ ਕਾ ਨਾਮੁ ਨਿਜੁਘਰੁ। ਨਿਜੁ ਕਹੀਐ, ਪਰਮੇਸੁਰੁ। ਤਿਸੁ ਕਾ ਘਰੁ, ਦਸਵਾਂ ਦੁਆਰੁ। ਸੁ ਦਸਵਾਂ ਦੁਆਰੁ ਕਉਨੁ ਕਹੀਐ? ਕਪਾਲੁ[2]। ਸੁ ਸ੍ਰੀ ਠਾਕੁਰੁ ਜੀ ਕੈਸਾ ਹੈ? ਸਭਨਾਂ ਸਾਥਿ ਬਸਤਾ ਹੈ ਰਾਤਿ ਦਿਨ। ਰੰਗ ਰੂਪ ਮਾਣਤਾ ਹੈ। ਜਬ ਕੋਕਲਾ ਕੀ ਨਿਆਈਂ ਸੁਭ ਬਚਨ ਬਾਨੀ ਸੁਭਾਵਤੇ ਗਾਵੈ, ਬਬੀਹੇ ਕੀ ਨਿਆਈ ਪ੍ਰੀਤਿ ਕਰਿ ਕਰਿ, ਜਸੁ ਬੋਲਤੀ ਰਹੈ। ਤਉ ਸ੍ਰੀ ਠਾਕੁਰੁ ਜੀ, ਇਸ ਕੇ ਸਿਰ ਹੀ ਮਹਿ ਸੁਨਤਾ ਹੈ। ਇਸ ਕਉ ਨਿਵਾਜਿ ਖੜਾ ਕਰੈ! ਤਬ ਜਦਿ ਇਨਿ ਨਾਲੇ ਜਾਨਿਆ ਪਰਮੇਸੁਰੁ, ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ਜਿ ਏ ਸ੍ਰੀ ਠਾਕੁਰ ਜੀ! ਏਕ ਮੇਰੀ ਬੇਨਤੀ ਹੈ ਜੀ! ਜੋ ਤੁਧਿ ਭਾਵੈ ਤਾ ਸੁਣੀਐ ਜੀ'' ॥ ੨ ॥

ਪਉੜੀ ॥

ਤੂ ਸੁਣਿ ਹਰਿ ਰਸੁ ਭਿੰਨੇ ਪ੍ਰੀਤਮ ਆਪਣੇ ॥
ਮਨ ਤਨ ਰਵਤ ਰਵੰਨੇ ਘੜੀ ਨਾ ਬੀਸਰੈ ॥
ਇਕ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
ਨਾ ਕੋਈ ਮੇਰਾ ਹਉ ਕਿਸੁ ਕੇਰਾ[3] ਹਰਿ ਬਿਨੁ ਰਹਣੁ ਨ ਜਾਏ ॥
ਓਟ[4] ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
ਨਾਨਕ ਦ੍ਰਿਸਟਿ[5] ਦੀਰਘ ਸੁਖੁ ਪਾਵੈ ਗੁਰਸਬਦੀ ਮਨੁ ਧੀਰਾ[6] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਜਿ, "ਏ ਮੇਰੇ ਪ੍ਰੀਤਮ ਪ੍ਰਾਨ ਨਾਥ! ਏਹ ਜਿ ਪ੍ਰਾਣ ਹੈਂ, ਤੇਰੇ ਨਾਥੇ ਰਹਤੇ ਹੈਂ, ਨਾਤਰ ਗਿਰਿ ਪੜਹਿੰ। ਤਿਸੁ ਤੇ ਤੂ ਕਹੀਅਹਿ ਪ੍ਰਾਨ ਨਾਥੁ। ਤੂ ਜਿ ਹੈਂ ਸਿ ਪਾਰਬ੍ਰਹਮੁ, ਸੋ ਮਨਿ ਤਨਿ ਸਭ ਰਵਿ ਰਹਿਆ ਹੈਂ। ਸੋਈ ਪ੍ਰੀਤਮ, ਜਿ ਜੀਅ ਕੇ ਸਦਾ ਸਾਥਿ। ਸੁ ਸਦਾ ਸਰਬਦਾ ਜੀਅ ਕੇ ਸਾਥਿ, ਤੂਹੀ ਮੇਰਾ ਪ੍ਰੀਤਮੁ ਹੈਂ ਜੀ। ਹੋਰ ਕੋਈ ਨਾਹੀ। ਮੇਰਾ ਪ੍ਰੀਤਮੁ ਤੂਹੀ ਹੈਂ। ਏਕ ਪਲੁ, ਚਸਾ, ਘੜੀ, ਮੈ ਤੁਝ ਕਉ ਬਿਸਾਰਿ ਨਾਹੀ ਸਕਦਾ। ਏਕ ਘੜੀ ਨਿਮਖ ਤੇਰੇ ਬਿਸਰਣੇ ਸਿਉ ਮਰਿ ਜਾਤਾ ਹੌਂ। ਜੀ ਹਉ ਤਉ ਹੀ ਜੀਵਾਂ, ਜਉਂ ਤੇਰਾ ਨਾਮੁ ਜਪੀਂ। ਤੇਰੇ ਗੁਣ ਗਾਵਾਂ, ਤਬ ਮੈ ਜੀਵਾਂ। ਜੀ ਮੈ ਜਾਨਿਆ ਹੈ, ਜਿ ਨਾ ਹਉ ਕਿਸੀ ਕਾ ਹਾਂ। ਅਰੁ ਨਾ ਕੋਈ ਮੇਰਾ ਹੈ ਜੀ। ਤੁਝ ਬਿਨਾ ਮੇਰਾ ਕੋਈ ਨਾਹੀ। ਮੈ ਤੁਝ ਬਿਨਾ ਸ੍ਰੀ ਠਾਕੁਰ ਜੀ! ਰਹਿ ਨਾਹੀ ਸਕਤਾ ਜੀ। ਮੈਨੋ ਓਟ ਤੇਰਿਆ ਚਰਨਾਂ ਕੀ ਹੈ।' ਹੋਰ ਟੇਕ ਕਾਈ ਨਾਹੀ। ਜੀ ਤੇਰਿਆਂ ਚਰਨਾਂ ਕਾ, ਗੁਣੁ ਏਹੁ ਹੈ, ਜਿ ਅਪਵਿਤ੍ਰੁ ਜਿ ਸਰੀਰੁ ਹੈ, ਸੁ ਏਹ ਤੇਰੇ ਚਰਨ ਸਿਮਰਿ ਕਰਿ ਕਰਿ, ਏਹੁ ਸਰੀਰੁ ਪਵਿਤ੍ਰੁ ਹੋਆ। ਜਾਂ ਤੇਰੀ ਦ੍ਰਿਸਟਿ ਹੋਵੈ ਤਾਂ ਗੁਰੂ ਕਾ ਸਬਦੁ ਆਵੈ। ਤਿਸੁ ਗੁਰੂ ਕੇ ਸਬਦ ਕਰਿ ਕਰਿ, ਮਨ ਧੀਰਜੁ ਆਵੈ। ਧੀਰਜਿ ਕਰਿ, ਮਨਿ ਸੰਤੋਖੁ ਆਵੈ। ਕਹੋ ਭਾਈ! ਪਾਰਬ੍ਰਹਮੁ ਤਉ ਦੂਰ ਤੇ ਦੂਰਿ ਹੈ। ਦੂਰਿ ਕਿਸ ਕਉ ਕਹੀਐ? ਜਿ ਦ੍ਰਿਸਟਿ ਨਾ

---

[1]ਦਰਵਾਜ਼ੇ। [2]ਖੋਪਰੀ। [3](ਕਿਸ) ਦਾ। [4]ਆਸਰਾ ਪਕੜਿਆ ਹੈ। [5]ਡੂੰਘੀ ਨਜ਼ਰ ਵਾਲਾ। [6]ਧੀਰਜ ਫੜਦਾ ਹੈ।

ਆਵੈ । ਸੁ ਕਹੈ, ਹੈ ਤਉ ਸਾਥਿ, ਪਰੁ ਦ੍ਰਿਸਟ ਨਾਹੀ ਆਵਤਾ । ਤਉ ਪਿਛੁ ਅਦ੍ਰਿਸਟ ਕਉ ਕਿਉਂ ਕਰਿ ਮਿਲੀਐ ? ਕਹੈ ਮਿਲਣਾ ਭੀ ਉਸ ਹੀ ਕੇ ਵਸਿ ਹੈ, ਜੇ ਮੇਲੇ ਤਉ ਮਿਲੀਏ । ਕਹੈ ਜੀ, ਕੇਵੀ ਸੰਜਮੁ ਹੋਇ ਜਿਤੁ ਮਿਲੀਏ । ਤਬ ਗੁਰੂ ਬਾਬਾ ਨਾਨਕੁ ਸੰਜਮੁ ਖੋਜਤਾ ਹੈ'' ।

ਪਉੜੀ ॥

ਬਰਸੈ ਅੰਮ੍ਰਿਤੁ ਧਾਰ[1] ਬੂੰਦ ਸੁਹਾਵਣੀ ॥
ਸਾਜਨ[2] ਮਿਲੇ ਸਹਿਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ[3] ਊਭੀ[4] ਗੁਣ ਸਾਰੀ ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ[5] ਘਨ[6] ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤੁ[7] ਬਾਣੀ ਕਰਿ ਕਿਰਪਾ ਘਰਿ ਆਵੈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਜੀ ਕਹਤਾ ਹੈ ਜਿ, ''ਜਾ ਏਸ ਮਨ ਕਉ ਕਬੀਹੇ ਕੀ ਨਿਆਈ ਪਰਮੇਸੁਰ ਕੇ ਨਾਮ ਕੀ ਪ੍ਰੀਤਿ ਬਸੈ, ਤਉ ਏਸ ਕਉ ਪਰਮੇਸੁਰੁ ਦੇਆਲੁ ਹੋਇ । ਦੇਆ ਕਰਿ ਕਰਿ ਅੰਬ੍ਰਿਤੁ ਧਾਰ ਵਸਾਵੈ, ਤਾਂ ਏਹ ਅੰਬ੍ਰਿਤੁ ਕੀ ਬੂਦ ਪਾਵੈ । ਸੋਭਮਾਨ ਸਹਜ ਸੁਭਾਵ ਸਾਥਿ, ਏਸ ਕਉ ਪਰਮੇਸੁਰੁ ਮਿਲੈ । ਇਸ ਕੀ ਪ੍ਰੀਤਿ ਪਰਮੇਸੁਰ ਸਿਉ ਬਣੈ । ਏਹ ਜਿ ਪਰਮੇਸਰ ਕੀ ਚੇਰੀ ਹੈ, ਸੁ ਖੜੀ ਹੈ । ਉਸ ਕੇ ਗੁਣ ਗਾਵਤੀ ਹੈ । ਅਰੁ ਉਸਹੀ ਕਾ ਨਾਮੁ ਸਿਮਰਤੀ ਹੈ । ਜੇ ਸ੍ਰੀ ਠਾਕੁਰ ਜੀ ਦੇਆਲੁ ਹੋਇ, ਤਉ ਏਸ ਕੇ ਘਰਿ ਮੰਦਰਿ ਪਰਮੇਸੁਰੁ ਆਵੈ, ਜੇ ਉਸਿ ਭਾਵੈ । ਏਵ ਨਾਹੀ, ਜਿ ਠਾਕੁਰੁ ਕਿਸੀ ਸਾਥਿ ਨਾਹੀ ਨਾ । ਸਭਨਾ ਘਟਾ ਮਹਿ ਰਵਿਆ ਹੈ, ਪਰੁ ਮੁਝ ਕਉ ਜਿ ਵਿਸਾਰਿ ਦੀਆ ਹੈ, ਸੁ ਮੁਝ ਕਉ ਨਾਹੀ ਮਿਲਤਾ । ਘਨੁ ਕਹੀਐ, ਪਰਮੇਸੁਰੁ । ਬੂੰਦ ਕਹੀਐ, ਮਿਹਰ ਪਰਮੇਸੁਰ ਕੀ ਹੈ । ਸੁ ਸਭ ਠਉਰ ਛਾਇ ਰਹੀ ਹੈ । ਉਸ ਕੀ ਮਿਹਰ ਜਿ ਹੈ, ਸਿ ਪੜੀ ਬਰਸਤੀ ਹੈ । ਮੇਰੇ ਮਨਿ ਜਿ ਪ੍ਰੇਮੁ ਪਰਮੇਸੁਰ ਕਾ ਹੈ, ਸੁ ਬਹੁਤੁ ਜੋਰਿ ਹੈ । ਮੁਝ ਕਉ ਮਨ ਕੇ ਵਿਖੇ, ਮੁਖ ਕੇ ਵਿਖੇ, ਸ੍ਰਵਨ ਸੁਨਨੇ ਕੇ ਵਿਖੇ, ਨੇਤ੍ਰ ਪੇਖਨੇ ਕੇ ਵਿਖੇ, ਮੁਝ ਕਉ ਸ੍ਰੀ ਠਾਕੁਰ ਜੀ ਕਾ ਪ੍ਰੇਮੁ ਹੀ ਸੋਹਤਾ ਹੈ । ਜਬ ਅੰਬ੍ਰਿਤੁ ਬਾਣੀ ਏਸੁ ਮਨ ਕੇ ਵਿਖੇ ਬਰਸੈ, ਤਬ ਏਸ ਕੇ ਘਰਿ, ਸ੍ਰੀ ਠਾਕੁਰ ਜੀ ਆਵੈ । ਤਬ ਦੇਆ ਨਾਥੁ ਹੋਇ ਕਰਿ, ਕਿਰਪਾ ਇਸ ਉਪਰਿ ਕਰੈ । ਤਬ ਬਾਬਾ ਨਾਨਕੁ ਮਨ ਸਾਥਿ, ਮਨ ਕੇ ਬਿਖੇ ਬੀਚਾਰੁ ਕੀਆ, ਜਿ ਪਰਮੇਸੁਰ ਜਿ ਰਚਨਾ ਰਚੀ ਹੈ, ਸਿ ਕੈਸੀ ਰਚੀ ਹੈ । ਪਉਣੁ ਅਰੁ ਪਾਣੀ ਰਚਿਆ ਹੈ; ਧਰਤੀ ਅਕਾਸੁ ਰਚਿਆ ਦ੍ਰਿਸਟਮਾਨ ਸਭ ਰਚਨਾ ਹੈ । ਤ੍ਰਇ ਲੋਅ[8] ਰਚੇ ਹੈਂ । ਤਿਨ੍ਹਾ ਮਹਿ ਚਾਰਿ ਖਾਣੀ ਕੇ ਅਕਾਰ ਕੀਏ ਹੈਂ । ਚੰਦੁ ਅਰੁ ਸੂਰਜੁ ਕੀ ਮਿਰਜਾਦਾ[9] ਬਾਂਧੀ ਹੈ । ਅਵਰਦਾ[10] ਸਮਝ ਚਹੂੰ ਖਾਣੀ ਕੀ, ਚੰਦ ਅਰੁ ਸੂਰਜ ਕੇ ਹਿਸਾਬਿ ਛਿਅ ਰੁਤੀ ਬਣਾਈਆਂ ਹੈਂ । ਬਾਰਹ ਮਾਸ ਕੀਏ ਹੈਂ, ਦਿਨ, ਪਹਰ, ਘੜੀਆਂ ਪਲ, ਚਸੇ, ਕੀਏ । ਵੇਦ ਅਰੁ ਸਾਸਤ੍ਰ ਕੀਏ ਹੈਂ । ਲੇਖਾ ਹਿਸਾਬੁ ਜੋੜ ਬਾਧਨੇ ਕਉ, ਦਿਨ ਮਹਿ ਚਾਰੇ ਪਹਰੇ ਕੀਏ ਹੈਂ । ਅਰੁ ਮਾਸ, ਬਰਸ ਹਿਸਾਬੁ ਕਰਿ ਦੀਆ ਹੈ । ਚਾਰਿ ਖਾਣੀ, ਤਿਨ੍ਹਾ ਮਹਿ ਚਉਰਾਸੀਹ ਲਖ ਜੀਅ ਕੀ ਜੂਨਿ । ਤਿਸਿ ਚਉਰਾਸੀਹ ਲਖ ਜੀਆ ਕੀ ਜੂਨਿ, ਮੁਖਤਾ[11] ਸ੍ਰੇਸਟ ਸਭਨਾ ਮਹਿ ਮਨੁਖੁ ਹੈ । ਦੋਇ ਖਾਣੀ ਕਉ ਜੀਉ ਹੈ, ਅਰੁ ਦੋਇ ਖਾਣੀ ਕਉ ਸਾਸੁ ਹੈ । ਅੰਡਜ ਅਰੁ ਜੇਰਜ ਕਉ ਸਾਸੁ ਹੈ, ਪ੍ਰਗਟਿ ਹੈ । ਅਰੁ ਜੀਉ ਹੈ, ਗੁਪਤੁ । ਸੇਤਜ ਅਰੁ

[1]ਪੋਥੀ ਵਿਚ 'ਅੰਬ੍ਰਿਤ' ਹੈ । [2]ਪੋਥੀ ਵਿਚ 'ਸਾਜਨ' ਨਹੀ ਹੈ । [3]ਇਸਤ੍ਰੀ । [4]ਖੜੀ ਹੋ ਕੇ ।
[5]ਝੁਕ ਕੇ । [6]ਬਦਲ । [7]ਸਭ ਥਾਵਾਂ ਤੇ ਪੋਥੀ ਵਿਚ 'ਅੰਬ੍ਰਿਤ' ਲਿਖਿਆ ਹੈ । [8]ਲੋਕ ।
[9]ਨਿਯਮਾਂ ਦੀ ਪਾਬੰਦੀ । [10]ਉਮਰ । [11]ਮੁਖੀਆ, ਪ੍ਰਧਾਨ ।

ਉਤਭੁਜ ਕਉ ਜੀਉ ਹੈ ਪ੍ਰਗਟਿ, ਅਰੁ ਸਾਸੁ ਹੈ ਗੁਪਤੁ। ਅਵਰ ਜਿ ਬੇਲੀ ਬਿਰਖ ਹੈ, ਤਿਨ੍ ਕਉ ਫਲੁ ਏਕੋ ਹੋਇ। ਕਿਸੀ ਕਉ ਬਰਸ ਦਿਨਾ ਲਾਗਤਾ ਹੈ; ਕਿਸੀ ਕਉ ਯਾਰਹ ਮਾਸ ਮਹਿ ਲਾਗਤਾ ਹੈ; ਕਿਸੀ ਕਉ ਦਸ ਮਾਸ ਮਹਿ ਲਾਗਤਾ ਹੈ; ਕਿਸੀ ਕਉ ਨਉ ਮਾਸ ਮਹਿ ਲਾਗਤਾ ਹੈ; ਕਿਸੀ ਕਉ ਆਠ ਮਹੀਨੇ ਮਹਿ ਲਾਗਤਾ ਹੈ। ਕਿਸੀ ਕਉ ਪਾਂਚਿ ਮਹੀਨੇ ਮਹਿ ਫਲੁ ਲਾਗਤਾ ਹੈ। ਕਿਸੀ ਕੋ ਦੋਇ ਮਹੀਨੇ ਮਹਿ ਫਲੁ ਲਾਗਤਾ ਹੈ। ਕਿਸੀ ਕਉ ਏਕ ਮਾਸ ਮਹਿ ਫਲੁ ਲਾਗਤਾ ਹੈ। ਕਿਸੀ ਕਉ ਏਕ ਪਖ ਦਿਨਾ ਮਹਿ ਫਲੁ ਲਾਗਤਾ ਹੈ। ਕਿਸੀ ਕਉ ਅਠੀ ਪਹਰੀਂ ਫਲੁ ਲਾਗਤਾ ਹੈ। ਕਿਸੀ ਕਉ ਚਹੁ ਪਹਰੀ ਫਲੁ ਲਾਗਤਾ ਹੈ। ਅਰੁ ਏਕ ਕਉ ਸਾਸਿ ਸਾਸਿ ਸਾਸਿ ਚਾਰਿ ਫਲ ਲਾਗਤੇ ਹੈ। ਸੁ ਓਇ ਕੈਸੇ ਫਲ ਲਾਗਤੇ ਹੈਂ ? ਤਿਨ੍ ਕੇ ਸਮਾਨਿ ਸਾਰੀ ਪ੍ਰਿਥਵੀ ਕਾ ਧਨੁ ਨਾਹੀ। ਐਸੇ ਐਸੇ ਉਸਿ ਬਿਰਖ ਕਉ ਫਲ ਲਾਗਤੇ ਹੈਂ। ਓਨ੍ਹਾਂ ਫਲਾਂ ਕੇ ਜਨਮਾਂ ਕਾ ਬੀਚਾਰੁ।੧। ਅੰਬੁ।੧। ਖਟਾ।੧। ਆੜੂ।੧। ਦਾਖਾਂ।੧। ਖਜੂਰਿ।੧। ਅਨਾਰ।੧। ਪੀਲੂਵਣਾ।੧। ਕਰੀਰੁ।੧। ਕਿਕਰੁ।੧। ਟਾਲੀ।੧। ਬੇਰਿ।੧। ਧ੍ਰੇਕ।੧। ਤੂਤੁ।੧। ਪਿਪਲੁ।੧। ਫਰਵਾਹੁ।੧। ਲਸੂੜਾ।੧। ਏਨ੍ਹਾ ਕਉ ਬਰਸ ਦਿਨਾ ਫਲੁ ਲਾਗਤਾ ਹੈ।੧। ਕਣਕ ਨੂ ਛਿਈ ਮਹੀਨੀ ਫਲੁ ਲਾਗਤਾ ਹੈ।੧। ਮੋਠਿ ਨੋ ਤ੍ਰਿਹੁ ਮਹੀਨੀ ਫਲੁ ਲਾਗਤਾ ਹੈ। ਚੋਣੇ ਕਉ।੧। ਡਿਉਢੁ ਮਾਹਿ ਫਲੁ ਲਾਗਤਾ ਹੈ।੧। ਵਨ ਵਾੜੀ ਛਿਈ ਮਹੀਨੀ ਫਲੁ ਲਾਗਤਾ ਹੈ। ਜੁਆਰਿ ਕੰਉ ਚਹੁ ਮਾਹੀਂ ਫਲੁ ਲਾਗਤਾ ਹੈ।੧। ਮੂੰਜੀ ਕਉ ਛਿਈ ਮਾਹੀਂ ਫਲੁ ਲਾਗਤਾ ਹੈ।੧। ਸਠੀ ਗਰੁੜੇ[1] ਕਉ ਤ੍ਰਿਹੁ ਮਾਹੀਂ ਫਲੁ ਲਾਗਤਾ ਹੈ।੧। ਮੂਲੀ ਪਖੰ[2] ਵਿਹਾ ਫਲੀਤੀ ਹੈ।੧। ਵੈਂਗਣ ਅਢਾਈ ਮਹੀਨੇ ਫਲੀਤਾ ਹੈ।੧। ਚੇਬ।੧। ਕੂਜਾ।੧। ਰਾਇਬੇਲਿ, ਚਹੁ ਪਹਰੀਂ ਫਲੁ ਹੈ। ਭੇਡਾਂ ਨੋ ਛਿਈ ਮਾਹੀ ਫਲੁ।੧। ਛੇਲੀ[3] ਨੋ ਪੰਜੀ ਮਾਹੀ ਫਲੁ।੧। ਗਊ ਕਉ ਦਸੀ ਮਹੀਨੀ ਫਲੁ, ਭੈਸ ਕਉ ਯਾਰ੍ਹੀਂ ਮਹੀਨੀ ਫਲ। ਇਸਤ੍ਰੀ ਕਉ ਦਸੀ ਮਹੀਨੀ ਫਲੁ, ਘੋੜੀ ਨੋ, ਊਠਣੀ ਕਉ ਬਾਰਹੀਂ ਮਹੀਨੀ ਫਲੁ। ਅਰ ਮਾਨੁਖ ਕਉ ਸਾਸ ਸਾਸ ਸਾਥਿ ਚਾਰਿ ਚਾਰਿ ਫਲ ਲਾਗਤੇ ਹੈਨਿ੍। ਸੁ ਕੈਸੇ ਫਲ ? ਜੁ ਸਾਸ ਸਾਸ ਨਾਲਿ ਚਾਰਿ ਵੇਰ ਰਾਮ ! ਰਾਮ !! ਰਾਮ !!! ਰਾਮ !!!! ਕਹਿਆ ਜਾਤਾ ਹੈ। ਸੁਖ ਸਿਉ ਏਹ ਫਲ ਲਾਗਤੇ ਹੈਨਿ੍"।

ਪਾਤਾਲ ਪੁਰੀਆ ਏਕ ਭਾਰਿ ਹੋਵਹਿ ਲਾਖ ਕਰੋੜ ॥
ਤੇਰੇ ਨਾਮ ਕੀਮਤਿ ਨਾ ਪਵੈ ਜੇ ਸਿਰੁ ਹੋਵਹਿ ਹੋਰ[4] ॥ ੧ ॥

ਸੁ ਏਹੁ ਰਾਮੁ ਨਾਮੁ ਐਸਾ ਹੈ, ਸੁ ਐਸੇ ਐਸੇ ਇਸ ਕਉ ਫਲ ਲਾਗਤੇ ਹੈਂ। ਅਰੁ ਏਹੁ ਮਾਨੁਖ ਕਬ ਹੀ ਰਾਮ ਕਾ ਨਾਮੁ ਨਹੀਂ ਲੇਤਾ। ਹੋਰੇ ਗਲਾਂ, ਹੋਰੇ ਚਿਤਵਣੀਆਂ ਪੜਿਆ ਕਰਤਾ ਹੈ। ਨਾ ਪਰਮੇਸੁਰੁ, ਨਾ ਗੁਰੂ, ਨਾ ਪੀਰੁ, ਨਾ ਰਾਮੁ, ਨਾ ਖੁਦਾਇ, ਨਾ ਕਬਹੂ ਮਨ ਕੇ ਵਿਖੇ, ਨਾ ਮੁਖ ਕੇ ਵਿਖੇ, ਨਾਹੀ ਲੇ ਆਵਤਾ"। ਤਬ ਗੁਰੂ ਬਾਬਾ ਨਾਨਕੁ ਸਾਰੀ ਅਵਰਦਾ ਕੇ ਬਰਸ, ਮਾਸ, ਦਿਨ, ਪਹਰ, ਘੜੀਆ, ਪਲ, ਚਸੇ, ਮਥਿ[5] ਕਰਿ, ਰਾਮ ਨਾਮ ਕਾ ਫਲੁ ਕਾਢਿਆ। ਜਿ ਸਾਸ ਸਾਸ ਸਾਥਿ ਚਾਰਿ ਫਲ ਇਸਿ ਮਾਨੁਖ ਕਉ ਲਾਗਤੇ ਹੈਂ। ਐਪਰੁ, ਏਹੁ ਮਾਨੁਖ ਭੂਲਾ ਹੈ, ਜਿ ਬਿਨਾ ਨਾਮ ਬੀ ਕਿਛੁ ਹੋਰੁ ਮੁਖਿ ਸਾਸ ਕੇ ਵਿਖੇ ਲੇ ਆਵਤਾ ਹੈ। ਸੁ ਏਹੁ ਫਲੁ ਕਵਨੁ ਬਤਾਇ ਦੇਇ ? ਜਿਸ ਕਉ ਗੁਰੂ ਪੂਰਾ ਮਿਲੈ, ਤਉ ਗੁਰੂ ਕੇ ਪ੍ਰਸਾਦਿ, ਏਹੁ ਰਾਮ ਨਾਮੁ ਜਪੈ, ਜਿਸ ਕੇ ਪ੍ਰਸਾਦਿ ਰਾਮੁ ਸਿਮਰੀਐ," ਸੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਰੇ ਭਾਈ ਰਾਮ ਕੇ ਲੋਗਹੁ ! ਏਹੁ ਫਲੁ ਰਾਮ ਕੇ ਨਾਮ ਕਾ ਹੈ। ਤਬ ਗੁਰੂ ਬਾਬਾ ਨਾਨਕੁ ਉਨ੍ਹਾ ਫਲਾਂ ਕਉ ਲੇਤਾ ਹੈ। ਫਲ ਭੀ ਲੇਤਾ ਹੈ, ਅਰੁ ਕਰਨਹਾਰ ਪਰਮੇਸੁਰ ਕੰਉ ਭੀ ਲੀਆ ਚਾਹਤਾ ਹੈ। ਰੇ ਭਾਈ ! ਜਿ ਕਿਛੁ ਫਲੁ ਹੈ, ਸੁ ਸੇਵਾ ਬਗੈਰਿ ਨਾਹੀ ਪਾਇਆ ਜਾਤਾ। ਓਹੁ ਆਦਿਸਟੁ ਪੁਰਖੁ ਕਿਉ ਕਰਿ ਪਾਇਆ ਜਾਇ ? ਨਾ ਅਬ ਦੇਖਾ, ਅਵਰਦਾ ਕਾ ਬੀਚਾਰੁ। ਬਾਰਹ ਮਾਹਾ, ਅਰੁ ਬਾਰਹ ਰਾਸੀ ਮਹਿ ਸਾਰੀ ਪ੍ਰਿਥਵੀ ਕਾ ਆਵਤਾ ਹੈ। ਦੇਖਾ

---

[1]ਚਾਵਲ। [2]ਅਧਾ ਮਹੀਨਾ ਲਗ ਪਗ ਪੰਦਰਾਂ ਦਿਨ। [3]ਬਕਰੀ। [4]ਇਹ ਗੁਰਬਾਣੀ ਨਹੀਂ ਹੈ। [5]ਰਿੜਕ ਕੇ।

ਬਾਬਾ ਨਾਨਕੁ, ਬਾਰਹ ਮਾਸ ਕੀ ਸੋਧ ਕਰਤਾ ਹੈ। ਪਖ, ਪਹਰ, ਘੜੀਆ, ਚਸਿਆ, ਪਲਾਂ, ਮਾਸ, ਕੀ ਸੋਧ ਕਰਤਾ ਹੈ। ਅਰੁ ਸੇਵਾ ਬਰਨਤਾ[1] ਹੈ। ਜਿ ਇਤੁ ਸੇਵਾ, ਇਤੁ ਸੰਜਮਿ ਮਿਲਤਾ ਹੈ, ਸ੍ਰੀ ਠਾਕੁਰ ਜੀ ਕਉ। ਦੇਖਾ, ਗੁਰੂ ਬਾਬਾ ਨਾਨਕੁ ਕੈਸੀ ਸੇਵਾ ਕਰਿ ਕਰਿ ਸੰਸਾਰ ਕਉ[2] ਬਤਾਇ ਦੇਤਾ ਹੈ। ਬੋਲਹੁ ਜੀ! ਵਾਹਗੁਰੂ। ਅਬ ਬਾਰਹ ਮਾਸ ਮਹਿ ਜਿ ਹੈ, ਸੁ ਵਡਾ ਮਾਸੁ ਚੇਤੁ ਹੈ। ਪ੍ਰਥਮੇ[2]। ਚੇਤ ਹੀ ਕਉ ਸੋਧਤਾ ਹੈ। ਮਾਹ ਮਾਹ ਕੀ ਪ੍ਰਕਿਰਤਿ, ਅਰੁ ਮਨ ਕੀ ਪ੍ਰਕਿਰਤਾ ਮਿਲਾਇ ਕਰਿ ਪਰਮੇਸੁਰ ਕਉ ਮਿਲਤਾ ਹੈ। ਦੇਖਾ, ਕੈਸੇ ਕਰਿ ਕਰਿ ਛਿਅ ਰੁਤੀ ਅਰੁ ਬਾਰਹ ਮਹੀਨੇ ਸੋਧੇ ਹੈ"।

ਪਉੜੀ ॥

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥
ਬਨ[3] ਫੂਲੇ ਮੰਝ[4] ਬਾਰਿ ਮੈ ਪਿਰੁ ਘਰਿ ਬਾਹੁੜੈ ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ[5] ਬਿਰੋਧ[6] ਤਨੁ ਛੀਜੈ[7] ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ[8] ਸਹੀਜੈ[9] ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ[10] ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਦੇਹੀ ਬਿਰਖੁ ਸਹਜੁ ਬਸੰਤੁ, ਜਿਉ ਚੇਤ, ਬਸੰਤ ਕੀ ਰੁਤਿ ਆਈ, ਬਨਾਸਪਤੀ ਹਰੀ ਹੋਤੀ ਹੈ, ਤਿਉ ਪਰਮੇਸੁਰ ਕੇ ਸਹਜਿ ਆਏ, ਦੇਹੀ ਹਰੀ ਹੋਤੀ ਹੈ। ਸੁ ਮਨੁ ਜਿ ਹੈ, ਸੁ ਭਵਰੁ ਹੈ। ਜਦਿ ਦੇਹੀ ਪ੍ਰਫੁਲਤ ਹੋਈ, ਬਿਗਾਸਮਾਨ ਭਈ, ਤਬ ਰਾਮੁ ਨਾਮੁ ਪਸਰਿਆ। ਤਿਸ ਕੀ ਬਾਸਨਾ ਮਨੁ ਭਉਰੁ ਲਾਗਾ ਲੈਣ, ਖੁਸੀ ਭੈਆ, ਤਬ ਕਿਆ ਕਹਣੇ ਲਾਗਾ, ਜਿ ਰਾਮ, ਰਾਮ, ਰਾਮ, ਰਾਮਾ। ਜਾ ਪਰਮੇਸੁਰ ਇਸ ਮਹਿ ਆਵੈ, ਤਾਂ ਅੰਦਰੁ ਬਾਹਰੁ ਹਰਿਆ ਹੋਵੈ। ਤਾਂ ਪਿਰੁ ਘਰਿ ਆਵੈ, ਤਾਂ ਤੇਰਾ ਅੰਤਰੁ ਬਾਹਰੁ ਸਭੁ ਪ੍ਰਫੁਲਤ ਹੋਇ ਜਾਇ। ਅਰੁ ਪਿਰੁ ਜਿ ਹੈ, ਪਰਮੇਸੁਰੁ, ਸੁ ਤੇਰੇ ਘਰਿ ਆਵੈ, ਤਾਂ ਤੂ ਸੁਖ ਨੂ ਪਾਵਹਿਗੀ। ਤੇਰੇ ਘਰਿ ਜਿ ਪਿਰੁ ਪਰਮੇਸੁਰੁ ਨਾਹੀ ਆਵਤਾ, ਸੁ ਤੇਰੇ ਅੰਤਰਿ ਵਿਰੋਧੁ ਹੈ। ਵਿਰੋਧ ਕੀ ਪ੍ਰੀਤਿ ਹੈ। ਤੇਰੇ ਅੰਤਰਿ ਵਿਰੋਧ ਕੇ ਵਾਸਤੇ ਤੇਰਾ ਅੰਤਰੁ ਛੀਜਤਾ ਹੈ। ਕੋਕਲਾਂ ਕਾ ਸਬਦੁ ਜਿ ਤੈਂ ਤਿਆਗਿ, ਅਬ ਅਲਾਹ ਦੀ ਬਾਨੀ ਹੂਈ, ਸਿ ਇਤੁ ਦੁਖਿ ਤੂ ਕਿਉ ਕਰਿ ਜੀਵਿਆ ਚਾਹਤਾ ਹੈਂ? ਤੇਰਾ ਜਿ ਮਨੁ ਭਵਰੁ ਹੈ, ਸੁ ਭ੍ਰਮਤਾ ਫਿਰਤਾ ਹੈ ਨਾ। ਤੂ ਮਨ ਕਉ ਟਿਕਾਇ ਕਰਿ ਪਰਮੇਸੁਰ ਕਉ ਅਰਾਧਿ, ਜਿ ਪਰਮੇਸੁਰੁ ਤੁਮਾਰੇ ਘਰਿ ਹੀ ਆਵੈ। ਅਰੁ ਜਬ ਲਗਿ ਤੇਰਾ ਮਨੁ ਭਵਰੁ ਭ੍ਰਮਤਾ ਫਿਰਤਾ ਹੈ; ਤਉ ਏਨੀ ਬਾਤੀਂ ਜੀਵਣੁ ਨਾਹੀ, ਮਰਨੁ ਹੈ। ਜੀਉ ਤੇਰਾ ਅਵਰ ਠਾਵਰ[11] ਫਿਰਤਾ ਹੈ। ਮਨ ਭਵਰ ਕੋ ਠਹਰਾਵਹਿੰ ਤਉ ਪਿਰੁ ਘਰਿ ਆਵੈ। ਜਬ ਚੇਤ ਕੇ ਮਹੀਨੇ ਇਉ ਹੋਇ, ਤਬ ਏਹੁ ਮਹੀਨਾ ਇਸ ਕੀ ਅਵਰਦਾ[12] ਬੀਚ ਤੇ ਰਾਸਿ[13] ਹੋਇ ॥ ੫ ॥ ਅਬ ਆਗੇ ਵੈਸਾਖੁ ਚਲਿਆ। ਤਿਸਿ ਵੈਸਾਖ ਕੇ ਕਵਨ ਗੁਨ ਹੈਂ? ਕਿਨੀ ਗੁਣੀ ਕਰਿ ਕਰਿ ਸਵਰੈ"।

---

[1]ਵਰਣਨ (ਬਿਆਨ) ਕਰਨਾ। [2]ਪਹਿਲੇ। [3]ਵਣ। [4]ਬਾਰ ਦੇ ਇਲਾਕੇ ਵਿਚ। [5]ਵਿਛੋੜੇ। [6]ਖਿਚਾ ਖਿਚੀ। [7]ਟੁੱਟ ਰਿਹਾ ਹੈ। [8]ਦਿਲ ਅੰਦਰ। [9]ਸਹਾਰਾਂ। [10]ਮੌਤ। [11]ਭਟਕਦਾ ਫਿਰਦਾ ਹੈ। [12]ਆਯੂ, ਉਮਰ। [13]ਸਿੱਧਾ, ਠੀਕ।

ਪਉੜੀ ॥

ਵੈਸਾਖੁ ਭਲਾ ਸਾਖਾ ਵੇਸ ਕਰੇ ॥
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥
ਘਰਿ ਆਉ ਪਿਆਰੇ ਦੁਤਰ[1] ਤਾਰੇ ਤੁਧੁ ਬਿਨੁ ਅਢੁ[2] ਨਾ ਮੋਲੋ ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦੇਖਾਵੈ ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀ ਪ੍ਰਭੁ[3] ਪਾਵੈ ਸੁਰਤਿ ਸਬਦੁ ਮਨੁ ਮਾਨਾ ॥ ੬ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਜਿਉ ਵੈਸਾਖਿ ਮਾਹਿ ਜਿਤਨੀ ਸਾਖ ਹੈ; ਸੁ ਸਭ ਜੋਬਨਿ ਭਰਿ ਆਵਤੀ ਹੈ। ਤਿਉ ਏਹ ਜਿ ਦੇਹੀ ਸੀ, ਬਾਲ ਰੂਪ, ਸੋ ਜੋਬਨਵੰਤ ਹੋਈ। ਭਰਤਾ ਚਾਹੈ, ਜਿਉ ਸਾਖ ਖਸਮੁ ਚਾਹੈ, ਤਿਉ ਏਹ ਦੇਹੀ ਭਰਤਾ ਚਾਹੈ ਜੋਬਨਵੰਤ ਭਈ। ਧਨ ਜਿ ਹੈ, ਸੁ ਜੀਉ ਹੈ। ਵਰੁ ਜਿ ਹੈ, ਸੁ ਹਰਿ ਪਰਮੇਸੁਰੁ ਹੈ। ਤਿਸ ਕੇ ਦੁਆਰੇ ਊਪਰਿ ਏਹੁ ਖੜਾ ਬੇਨਤੀ ਕਰਤਾ ਹੈ ਜਿ ਏ ਸ੍ਰੀ ਠਾਕੁਰ ਜੀ! ਅਬ ਦੈਆ ਕੀਜੀਏ। ਮੇਰੇ ਘਰਿ ਪੈਰੁ ਧਾਰੀਐ ਜੀ। ਘਰਿ ਜਿ ਆਣਿਆ ਚਾਹਤਾ ਹੈ, ਲਾਲ ਪਿਆਰੇ ਕਉ ਸੁ ਕਿਤੁ ਨਿਮਿਤਿ ? ਜਿ ਏਹੁ ਜਿ ਦੁਤਰੁ ਸੈਸਾਰੁ ਹੈ, ਸੁ ਤਰਿਆ ਨਹੀ ਜਾਤਾ। ਏਹੁ ਦੁਤਰੁ ਸਾਗਰੁ ਸੈਸਾਰੁ ਤਉ ਹੀ ਤਰੀਐ, ਜਾ ਪਾਰਬ੍ਰਹਮੁ ਪਰਮੇਸੁਰੁ ਮਨਿ ਆਇ ਬਸੈ। ਤਾਂ ਏਹ ਭੈਜਲੁ ਸੈਸਾਰੁ ਤਰੀਏ। ਅਰੁ ਜੋ ਇਸ ਕੇ ਮਨਿ ਪਰਮੇਸੁਰੁ ਨ ਬਸਿਆ, ਤਬ ਏਹੁ ਜੀਉ ਭਵਜਲ ਹੀ ਬੀਚ ਬਹਿ ਡੂਬਿ ਗੈਆ। ਤਬ ਏਹੁ ਜਿ ਅਮੋਲਕੁ ਜਨਮੁ ਥਾ, ਸੁ ਪਰਮੇਸੁਰ ਕੇ ਨਾਮ ਬਿਨਾ ਸਿਮਰਨ ਤੇ, ਏਹੁ ਅਢੁ ਭੀ ਮੁਲੁ ਨਾਹੀ ਪਾਇੰਦਾ। ਓਹੁ ਕੀਮਤਿ ਕਉਣ ਹੈ ? ਜਿਤ ਪਰਮੇਸੁਰ ਕਉ ਭਾਵਾ, ਮੈਨੋ ਦੇਖੈ, ਨਜਰਿ ਕਰੈ। ਮੈਨੋ ਪਰਮੇਸੁਰੁ ਆਪਣਾ ਦੀਦਾਰੁ ਦਿਖਾਲੇ। ਜਬ ਐਸਾ ਸਤਿਗੁਰੂ ਮਿਲੈ, ਜੁ ਪਰਮੇਸੁਰ ਕਉ ਦਿਖਾਇ ਦੇ, ਤਬ ਦੂਰਿ ਜਾਣਣੇ ਤੇ ਰਹਿਆ। ਅੰਤਰਿ ਭੀ ਜਾਨਿਆ, ਜਿ ਪਰਮੇਸੁਰੁ ਮੇਰੇ ਸਾਥਿ ਹੀ ਹੈ। ਮੈ ਭ੍ਰਮਤਾ ਕਹਾ ਫਿਰਤਾ ਹੌਂ। ਤਬ ਪਰਮੇਸੁਰ ਕਾ ਮਹਲੁ[4] ਇਨਿ ਜਾਨਿਆ, ਜਿ ਇਸੁ ਵਖਤਿ ਇਸੁ ਬਾਤ ਪਾਇਆ ਜਾਤਾ ਹੈ। ਤਬ ਏਹੁ ਪਰਮੇਸੁਰ ਕਾ ਮਹਲੀ ਹੋਆ। ਪਰੁ ਕਿਸ ਤੇ ਪਛਾਤਾ ? ਜਬ ਗੁਰੂ ਸਬਦੁ ਬਤਾਇਆ, ਅਰੁ ਸੁਰਤਿ ਕਰਿ ਕਰਿ ਸਮਝਿਆ, ਤਬ ਪਰਮੇਸੁਰੁ ਏਨਿ੍ ਪਾਇਆ। ਏਤ ਸੰਜਮਿ[5] ਕਰਿ ਕਰਿ ਵੈਸਾਖੀ ਪਰਮੇਸਰ ਕਉ ਪਾਵੈ। ਏਹੁ ਤਉ ਵੈਸਾਖੁ ਮਾਹੁ। ਏਸ ਕਾ ਦੂਜਾ ਮਹੀਨਾ ਬਾਇ ਪੈਆ" ॥ ੬ ॥

ਅਬ ਜੇਠ ਕਾ ਮਹੀਨਾ ਚੜਿਆ :–

ਪਉੜੀ ॥

ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ[6] ॥
ਥਲ ਤਾਪਹਿ ਸਰ ਭਾਰ[7] ਸਾਧਨ ਬਿਨਉ ਕਰੇ ॥
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ[8] ਆਵਣ ਦੇਹਿ ਤਾ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖੁ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ[9] ਮਿਲੈ ਗੁਣੁ ਗਹਿਲੀ[10] ॥ ੭ ॥

---

[1]ਮੁਸ਼ਕਲ ਨਾਲ ਤਰਨ ਵਾਲਿਆਂ ਨੂੰ। [2]ਕੌਡੀ। [3]ਪੋਥੀ ਵਿਚ 'ਪਿਰੁ' ਹੈ। [4]ਨਿਜਘਰ, ਹਜ਼ੂਰੀ। [5]ਜਤਨ ਤੋਂ। [6]ਪੋਥੀ ਵਿਚ 'ਵੀਸਰੈ' ਹੈ। [7]ਭੱਠ। [8]ਨਿਰਲੇਪ ਹਰੀ। [9]ਬਖਸ਼ਿਸ਼ ਦੁਆਰਾ। [10]ਗ੍ਰਹਿਣ ਕਰਨ ਵਾਲੀ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਹੁ ਜੇਠੁ ਜਿ ਹੈ, ਸੁ ਖਰਾ ਭਲਾ ਹੈ। ਪਰੁ ਜੇ ਪਾਰਬ੍ਰਹਮੁ ਨ ਬੀਸਰੈ। ਥਲੁ ਜਿ ਹੈ ਦੇਹੀ, ਸੁ ਤਪਦੀ ਹੈ, ਬਿਨਾ ਸ੍ਰੀ ਠਾਕੁਰ ਜੀ ਕੇ ਦਰਸਨ ਦੇਖੇ। ਸਰ ਜਿ ਹੈ, ਨੇਤ੍ਰ ਸਿ ਭਰਿ ਭਰਿ ਆਵਦੇ ਹੈਨਿ ਸਾਧਨ ਕੇ, ਜਿਉ ਜਿਉ ਸ੍ਰੀ ਠਾਕੁਰੁ ਜੀ ਚਿਤਿ ਆਵਤਾ ਹੈ, ਅਰੁ ਮਿਲਤਾ ਨਾਹੀ। ਤਿਉ ਤਿਉ ਸਾਧਨ ਬੇਨਤੀ ਕਰਤੀ ਹੈ। ਗੁਣਾਂ ਕੇ ਤਾਈ ਸਮਾਲਤੀ ਹੈ। ਗੁਣ ਭੀ ਤਾਂਹੀ ਜਾ ਪਾਰਬ੍ਰਹਮ ਨੂ ਭਾਵੈ ਏਹ ਜੀਉ। ਓਹੁ ਜਿ ਸਾਹਿਬੁ ਕੰਤੁ ਹੈ, ਸੁ ਬੈਰਾਗੀ ਕੇ ਰੂਪਿ ਹੈ। ਮਹਲੁ ਜਿ ਹੈ ਉਸਿ ਸਾਹਿਬ ਕਾ, ਸੁ ਸਚ ਕਾ ਹੈ। ਅਰੁ ਮੈ ਜਿਹਾ, ਸੁ ਝੂਠਾਂ ਹਾਂ। ਓਹ ਠਵਰ ਸਚ ਕੀ ਹੈ। ਜਾ ਓਹੁ ਦੇਆਲੁ ਹੋਇ ਕਰਿ ਬੁਲਾਏ, ਤਬ ਉਸਿ ਮਹਲ ਕਉ ਜਾਇ ਪਹੁਚੇ। ਨਾਤਰ ਓਹੁ ਮਹਲੁ ਸਚ ਕਾ, ਕਉਣੁ ਪਾਏਂ ਜਾਣਾ ਤਹਾਂ। ਏ ਸ੍ਰੀ ਪਾਰਬ੍ਰਹਮ! ਮੈ ਤੁਝ ਬਿਨਾ ਹੋਰੁ ਕੋਈ ਨਾਹੀ। ਮੈ ਜਿਹਾ ਸੁ ਨਿਮਾਣੀ ਨਿਤਾਣੀ ਹਾਂ, ਨਿਟੇਕੀ ਹਾਂ, ਨਿਥਾਵੀਂ ਹਾਂ, ਤੈਂ ਬਿਨਾਂ ਹੋਰੁ ਮੇਰਾ ਸਾਹਿਬੁ ਕੋਈ ਨਾਹੀ। ਮੈ ਜਿ ਸੁਖੁ ਪਾਵਾਂ ਤੇਰੇ ਮਹਲ ਵਿਚਿ, ਸੁ ਕਿਉ ਕਰਿ ਪਾਂਵਾ? ਅਰੁ ਕਿਉ ਕਰਿ ਤੇਰੇ ਮਹਲਿ ਪਹੁਚਾ? ਪਰੁ ਜੋ ਜਿਨਿ ਜੇਠਿ ਵਿਚਿ ਏਸੁ ਭਾਤਿ ਕਰਿ ਕਰਿ ਅਰਾਧਿਆ, ਪਰਮੇਸੁਰ ਕਉ ਓਹਾ ਮਿਲੀ। ਉਸੁ ਅਰੁ ਠਾਕੁਰ ਮਹਿ ਭੇਦੁ ਕਿਛੁ ਨਾਹੀ। ਜਿਨਿ ਕਰਮ ਸੁਧੁ ਕੀਏ, ਸੁ ਗੁਣਵੰਤੀ ਭਈ। ਸੁ ਕਰਮ ਕਰਿ ਕਰਿ ਸਾਹਿਬੁ ਆਪਣੇ ਸਾਥਿ ਮਿਲੀ। ਤਬ ਗੁਣ ਕੀ ਗਹੀਰਿ[1] ਹੋਈ। ਇਸ ਭਾਤਿ ਕਰਿ ਕਰਿ ਪਰਮੇਸੁਰ ਕਉ ਜੇਠ ਮਹਿ ਅਰਾਧੇ। ਤਉ ਇਸ ਕੀ ਅਵਰਦਾ ਕੇ ਬਰਸ ਵਿਚਹੁ ਏਹੁ ਏਕੁ ਮਹੀਨਾ ਥਾਇ ਪੜੇ" ॥ ੭ ॥

ਅਬ ਅਸਾੜੁ ਮਾਸੁ ਚੜਿਆ :—

॥ ਪਉੜੀ ॥

ਅਸਾੜੁ ਭਲਾ ਸੂਰਜੁ ਗਗਨਿ[2] ਤਪੈ ॥
ਧਰਤੀ ਦੂਖ ਸਹੈ ਸੋਖੈ[3] ਅਗਨਿ ਭਖੈ[4] ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ[5] ਲਵੈ[6] ਮੰਝਿ ਬਾਰੇ ॥
ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥
ਨਾਨਕ ਜਿਸ ਨੋ ਏਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ! ਏਹੁ ਜਿ ਅਸਾੜੁ ਹੈ, ਸੁ ਇਸ ਕੇ ਅੰਤਰਿ ਕਰੋਧੁ ਹੈ। ਸੁ ਇਸ ਕੇ ਸਿਰਿ ਚੜਿਆ ਤਪਦਾ ਹੈ। ਸੁ ਇਸ ਕਾ ਬਿਨਾਸੁ ਕਰਨਹਾਰਾ ਹੈ। ਏਹੁ ਜਿ ਕਰੋਧੁ ਕਰਿ ਕਰਿ ਕਿਛੁ ਅਪ੍ਰਾਧ ਕਰਤਾ ਹੈ, ਅਹੰਕਾਰੁ ਕਰਤਾ ਹੈ। ਏਤੁ ਕਰਿ ਕਰਿ ਏਹ, ਜਿ ਦੇਹੀ ਧਰਤੀ ਹੈ, ਸੁ ਦੁਖੁ ਪਾਵਤੀ ਹੈ। ਏਹੁ ਜਿ ਅਗਨਿ ਭਖਤਾ ਹੈ, ਬਿਕਰਮ ਕਰਤਾ ਹੈ, ਸੁ ਮਹਾ ਦੁਖੁ ਪਾਵੈਗਾ। ਪਰ ਜੋ ਇਸ ਕੇ ਥਾਇ ਕਿਰਤੁ ਪੜਿਆ ਹੈ, ਸੁ ਇਸ ਕਉ ਓਹੁ ਕਿਰਤੁ ਛੋਡਤਾ ਨਾਹੀ, ਪਾਪ ਹੀ ਕਰਾਵਤਾ ਹੈ। ਅਰੁ ਇਸ ਕਾ ਜਿ, ਰਥੁ ਹੈ, ਸੁ ਫਿਰਿ ਸਾਹ ਤਕਤਾ ਹੈ, ਜਿ ਮਤੁ ਕਿਵ ਹੀ ਹਉ ਉਬਰਾਂ ਇਸਿ ਮਰਣ ਥੀਂ। ਸੁ ਇਸ ਕੇ ਸਿਰ ਪਰਿ ਜਿ ਟੀਡੁ ਮਿਰਤੁ[7] ਹੈ, ਸੁ ਪੜੀ ਲਵਤੀ ਹੈ। ਕਹਤੀ ਹੈ, ਜਿ ਆਜੁ ਮਾਰਿ ਲੈ ਆਵਉ। ਭਾਵੈ ਇਬ ਮਾਰਿ ਲੈ ਜਾਉ। ਅਰੁ ਏਹੁ ਰਹਿਆ ਚਾਹਤਾ ਹੈ। ਅਰੁ ਮੀਚੁ[8] ਇਸ ਕਉ ਮਾਰਿਆ ਚਾਹਤੀ ਹੈ। ਅਰੁ ਇਨਿ ਜਿ ਅਵਗੁਣਾ ਕੇ ਭਾਰੁ

[1]ਖਜ਼ਾਨਾ, ਅਥਾਹ। [2]ਅਕਾਸ਼ ਵਿਚ। [3]ਸੁਕਦੀ ਹੈ। [4]ਅਗਨੀ ਵਾਂਗ ਭਖ ਰਹੀ ਹੈ।
[5]ਬੀਂਡਾ। [6]ਬੋਲਦਾ ਹੈ, (ਚੀਂ ਚੀਂ ਕਰਦਾ ਹੈ)! [7]ਮੌਤ। [8]ਮੌਤ।

ਬਧੇ ਹਹਿੰ, ਸੁ ਇਨ੍ਹਾ ਦੁਖਾ ਕੇ ਵਲ ਇਸ ਕਉ ਆਗੇ ਲਾਗਹਿੰਗੇ। ਆਗੇ ਖੜੇ ਤਕਤੇ ਹੈਂ, ਏਸ ਕਉ ਕਮਾਏ ਕੇ ਦੁਖ ਜਬ ਆਵੇ ਤਬ ਲਗਹਿੰ। ਆਗੇ ਸੁਖੁ ਤਿਸ ਹੀ ਕਉ ਹੋਇਗਾ, ਜੁ ਸਚੁ ਪਰਮੇਸੁਰ ਕਾ ਨਾਮੁ ਸਮਾਲੇਗਾ। ਨਾਤਰ ਹੋਰ ਸਭ ਕੋਈ ਆਗੇ ਦੁਖੀ ਹੋਇਗਾ, ਭਾਵੇ ਤੈਸਾ ਹੋਇ। ਬਿਨਾ ਪਰਮੇਸੁਰ ਕੇ ਨਾਮ ਅਰਾਧੇ ਥੀਂ, ਆਗੇ ਕਿਸੀ ਕਉ ਸੁਖੁ ਨਾਹੀ"। ਪਰੁ ਰੇ ਮੇਰੇ ਮਨ! ਬਾਬਾ ਨਾਨਕੁ ਕਹਤਾ ਹੈ ਜਿ, "ਬਿਨਾ ਪਰਮੇਸੁਰ ਕੇ ਨਾਮ ਥੀਂ ਹੋਰੁ ਕਿਛੁ ਨ ਜਪਿ। ਜਿ ਪਰਮੇਸੁਰ ਹੀ ਕੀ ਸਰਨਿ ਪੜੁ। ਅਬ ਤੂ ਇਉ ਜਾਣੁ, ਜੁ ਮੇਰਾ ਮਰਣੁ ਜੀਵਣੁ ਉਸ ਹੀ ਕੇ ਨਾਲਿ। ਅਬ ਮੇਰੇ ਮਨਿ ਦੂਜੀ ਵਸਤੁ ਕਾਈ ਨਾਹੀ। ਨ ਸੇਵਾ, ਨ ਹਠੁ, ਨ ਤਪੁ, ਨ ਸੰਜਮੁ। ਅਬ ਮੇਰਾ ਏਕੋ ਨਾਮੁ ਪਰਮੇਸੁਰ ਕਾ। ਅਵਰ ਮੇਰੇ ਮਨਿ ਕਿਛੁ ਨਾਹੀ ਆਵਤਾ ਬਿਨਾ ਸ੍ਰੀ ਪਰਮੇਸੁਰ ਜੀ ਕੇ ਨਾਮ। ਏਹ ਅਸਾੜੁ ਹੂਆ। ਜਾਂ ਇਸਿ ਪ੍ਰੀਤਿ ਕਰਿ ਕਰਿ ਪਰਮੇਸੁਰਹਿ ਭਜਹਿ, ਏ ਮੇਰੇ ਮਨ! ਤਾ ਏਹੁ ਮਹੀਨਾ ਤੇਰਾ ਥਾਇ ਪਵੇ"। ਮਨ ਸਾਥਿ ਗੁਰੁ ਬਾਬਾ ਨਾਨਕੁ ਜੀ ਸੋਧਤਾ ਹੈ, ਮਾਹਾ, ਦਿਨਾਂ, ਬਰਸ ਕਉ" ॥ ੮ ॥

ਅਬ ਸਾਵਣ ਚੜਿਆ :—

॥ ਪਉੜੀ ॥

ਸਾਵਣਿ ਸਰਸ[1] ਮਨਾ ਘਣ[2] ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ[3] ਚਮਕਿ ਡਰਾਏ ॥
ਸੇਜ ਇਕੇਲੀ ਖਰੀ[4] ਦੁਹੇਲੀ[5] ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ[6] ਪਿਰ ਕੈ ਅੰਕਿ ਸਮਾਵਏ ॥ ੯ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮੇਰੇ ਮਨ! ਆਨੰਦੁ ਹੂਆ ਥਾ ਏਹੁ, ਜਿ ਸਾਵਣੁ ਆਇਆ ਥਾ। ਸੁ ਘਨ ਉਮਡਿ ਉਮਡਿ ਧਰਤੀ ਊਪਰਿ ਬਰਸਹਿਗੇ। ਮੁਝ ਕਉ ਭੀ ਸ੍ਰੀ ਠਾਕੁਰੁ ਜੀ ਦੈਆਲੁ ਹੋਇਗਾ। ਮੁਝ ਊਪਰਿ ਭੀ ਸ੍ਰੀ ਠਾਕੁਰੁ ਜੀ ਇਵ ਹੀ ਬਰਸੇਗਾ। ਜਿਉ ਜਿਉ ਘਨ ਉਨਵਿ ਉਨਵਿ ਬਰਸੇ, ਤਿਉ ਤਿਉ ਮੁਝ ਕਉ ਸ੍ਰੀ ਠਾਕੁਰ ਜੀ ਸੁਹਾਤੇ ਹੈਂ। ਜੇ ਕਿਵ ਹੀ ਮੇਰੇ ਊਪਰਿ ਭੀ ਐਸੀ ਕਿਰਪਾ ਹੋਇ, ਤਉ ਮੇਰੇ ਮਨਿ ਆਨੰਦੁ ਉਪਜੈ। ਪਰੁ ਪੀਉ[7] ਜਿ ਹੈ, ਸੁ ਮੁਝ ਥੀ ਦੂਰਿ ਹੈ। ਨਾ ਪਿਰੁ ਘਰਿ ਆਵੈ, ਨਾ ਮੇਰੇ ਮਨ ਕਾ ਹਾਵਾ ਮਿਟੈ। ਜਬ ਲਗਿ ਪਿਰੁ ਘਰਿ ਨਾਹੀ ਆਵਤਾ, ਤਬ ਲਗਿ ਇਸ ਕਉ ਸੁਖੁ ਨਾਹੀ। ਪਰੁ ਇਸਿ ਧਨ ਕਉ ਉਮੇਦ ਹੈ, ਜਿ ਕਬਹੁ ਮੇਰੇ ਊਪਰਿ ਭੀ ਦੈਆਲੁ ਹੋਇਗਾ। ਮੈ ਉਸ ਬਿਨਾ ਕਿਸੀ ਕਾਉ ਨਾਹੀ ਚਾਹਤਾ। ਕਬ ਹੀ ਮੇਰੇ ਮਨ ਕੀ ਭੀ ਇਛਾ ਪੂਰੀ ਕਰੇਗਾ। ਅਰੁ ਏਹ ਦਾਮਨੀ, ਦੂਜਾ ਭਾਉ[8] ਜਿ ਹੈ, ਸੁ ਮੇਰੇ ਤਾਈਂ ਭਰਮਾਇਆ ਚਾਹਤਾ ਹੈ। ਏਸ ਥੀ ਏਹੁ ਮੇਰਾ ਜੀਅੜਾ ਡਰਤਾ ਹੈ। ਜਿ ਮਿਹਰਵਾਨ ਤੂ ਕਬਹੀ ਏਸ ਦੂਜੇ ਭਾਵ ਸਾਥ ਮੁਝ ਕਉ ਭਰਮਾਵਤਾ ਹੋਵਹਿ। ਤਉ ਕਿਰਪਾ ਆਪਨੀ ਕਰਿ ਕਰਿ ਏਸ ਕੇ ਭਰਮਾਵਨੇ ਥੀਂ ਮੁਝ ਕਉ ਰਾਖਿ ਲੇਹਿ। ਏਹੁ ਭਰਮੁ ਜਿ ਹੈ, ਸੁ ਮੁਝ ਕਉ ਲਾਗੂ ਹੋਇਆ ਹੈ। ਅਜਹੂ ਮੇਰੇ ਘਰਿ ਠਾਕੁਰ ਜੀ ਕਾ ਨਿਵਾਸੁ ਨਾਹੀ ਹੂਆ। ਅਰੁ ਏਹੁ ਦੂਜਾ ਭਾਉ ਭਰਮਾਇਆ ਚਾਹਤਾ ਹੈ। ਸੁ ਅਬ ਏਹ ਮੁਝ ਕਉ ਵਡਾ ਸੰਕਟੁ ਆਇ ਲਾਗਾ ਹੈ, ਜਿ ਇਸਿ ਭਰਮ ਸੰਸਾਰ ਮਹਿ, ਮੈ ਕਿਉ ਕਰਿ ਰਹਉ?। ਮੁਝ ਕਉ ਬਿਨਾ ਸ੍ਰੀ ਠਾਕੁਰ ਜੀ ਨਾ ਨੀਂਦ ਹੈ, ਨ ਭੂਖ ਹੈ। ਮੁਝ ਕਉ ਸਭ ਭੂਲਿ ਗਈ ਹੈ। ਮੁਝ ਕਉ ਕਪੜੇ ਭੀ

---

[1]ਖਿੜ ਜਾ। [2]ਬੱਦਲ। [3]ਬਿਜਲੀ। [4]ਬਹੁਤ। [5]ਦੁਖੀ। [6]ਕੰਤਵਾਲੀ।
[7]ਪਤੀ (ਵਾਹਿਗੁਰੂ)। [8]ਪ੍ਰੇਮ।

ਅੰਗਿ ਨਾਹੀ ਸੁਖਾਵਤੇ। ਕਹਤਾ ਹੋਂ ਜਿ ਇਨ੍ਹਾ ਕਪੜਿਆ ਥੀ ਅਰੁ ਸੇਵਣੇ ਖਾਣੇ ਥੀਂ ਮੁਝ ਕਉ ਤੋਬਹ ਹੈ। ਜਿ ਬਿਨਾ ਸ੍ਰੀ ਠਾਕੁਰ ਜੀ ਕੇ ਦਰਸਨ ਕੀਏ ਤੇ, ਏਹ ਮੁਝ ਕਉ ਬਿਖੁ[1] ਹੈ। ਕਿਤੁ ਵਾਸਤੇ ? ਜਿ ਇਕਿ ਇਸਹੀ ਸਰੀਰ ਕਉ ਧਾਰਿ ਕਰਿ ਠਾਕੁਰ ਜੀ ਕਉ ਜਾਇ ਮਿਲੇ। ਅਰੁ ਮੈ ਭੀ ਉਨਾ ਹੀ ਕੇ ਮਾਰਗਿ ਪੜਿਆ ਥਾ। ਅਰੁ ਜਉ ਮੁਝ ਕਉ ਨਾ ਮਿਲੈਗਾ, ਤਉ ਮੇਰਾ ਜੀਵਣਾ ਧ੍ਰਿਗੁ ਹੈ। ਜਿ ਸਾਹਿਬ ਕੀ ਚਾਕਰੀ[2] ਲਾਗਉ, ਅਰੁ ਨਾ ਪਾਵਉ, ਤਉ ਹਮ ਥੀ ਓਹੀ ਭਲੇ, ਜਿਨਹੁ ਹਰਿ ਜੀ ਪਾਇਆ, ਅਰੁ ਪਰਮੇਸੁਰ ਕਉ ਮਿਲੇ। ਏਹ ਤਉ ਸਾਵਣੁ ਬਿਲੀਪਾਤ[3] ਕਰਤੇ ਬਤੀਤ ਭੈਆ'' ॥ ੯ ॥

ਅਬ ਭਾਦੋਂ ਕਾ ਮਾਸੁ ਚੜਿਆ :—

॥ ਪਉੜੀ ॥

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥
ਬਰਸੈ ਨਿਸਿ[4] ਕਾਲੀ ਕਿਉ ਸੁਖੁ ਬਾਲੀ[5] ਦਾਦਰ[6] ਮੋਰ ਲਵੰਤੇ[7] ॥
ਪ੍ਰਿਉ ਪ੍ਰਿਉ ਚਵੈ[8] ਬਬੀਹਾ ਬੋਲੇ ਭੁਇਅੰਗਮ[9] ਫਿਰਹਿ ਡਸੰਤੇ ॥
ਮਛਰ ਡੰਗ ਸਾਇਰ[10] ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥
ਨਾਨਕ ਪੂਛਿ ਚਲਹੁ ਗੁਰ ਅਪਨੇ ਜਹ ਪ੍ਰਭੁ ਤਹ ਹੀ ਜਾਈਐ ॥ ੧੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਨਾਨਕੁ ਜੀ ਕਹਤਾ ਹੈ ਜਿ, "ਏ ਮੇਰੇ ਮਹਾਰਾਜ! ਮੇਰੀ ਕਵਨ ਗਤਿ ? ਮੈਂ ਤਉ ਜਿਉ ਭਾਦੋਂ ਲਹਰੀ ਦੇਤਾ ਹੈ, ਤਿਉ ਮੇਰੇ ਮਨਿ ਪੰਚ ਧਾਤੂ ਭਰਮੁ ਲਹਰੀ ਦੇਤਾ ਹੈ। ਭਰਿ ਜੋਬਨ ਕੀ ਲਹਰਿ ਹੈ। ਸੁ ਵਿਆਪਿ ਲੇ ਜਾਤੀ ਹੈ; ਥਾਂਭੀ ਜਾਤੀ ਨਾਹੀ ਏਹ ਲਹਰਿ। ਕਿਉ ਕਰਿ ਥੰਭੀ ਜਾਇ ? ਜਲੁ ਅਰੁ ਥਲੁ ਏਹੁ ਸਰੀਰੁ ਹੈ। ਜਲੁ ਨੈਨ, ਥਲੁ ਦੇਹੀ ਹੈ, ਸੁ ਭਰਿ ਜੋਬਨਵੰਤ ਹੈ। ਆਪਣੇ ਸਮੇ ਪਾਇ ਏਹ ਬਰਸਿਆ ਚਾਹੈ। ਅਰੁ ਗੁਰੁ ਗਿਆਨੁ, ਸੁ ਮਤਿ ਥੰਭਿਆ ਚਾਹੈ। ਸੁ ਏਹੁ ਕਿਤੁ ਜੋਰਿ ਕਰਿ ਕਰਿ ਥੰਭਿਆ ਜਾਇ। ਸਾਰੀ ਨਿਸ ਇਸ ਕੀ ਅਵਰਦਾ। ਸੁ ਸਾਰੀ ਅਵਰਦਾ, ਏਹ ਪੰਚ ਧਾਤੂ ਕੀ ਪ੍ਰਕਿਰਤਿ ਕਮਾਇਆ ਚਾਹੈ। ਸੁ ਓਹ ਪ੍ਰਿਉ ਪ੍ਰਿਉ ਬਬੀਹੇ ਕੀ ਨਿਆਈ ਕਰਤੀ ਹੈ। ਦੂਜਾ ਭਾਉ ਦਾਦੁਰ, ਅਰੁ ਮਨੁ ਮੋਰੁ, ਦੂਜੇ ਭਾਵ ਕੇ ਅੰਗਿ ਕਰਿ ਕਰਿ ਏਹੁ ਪੁਕਾਰਤਾ ਹੈ। ਦੁਰਮਤਿ[11] ਕਉ ਇਸਕੀ ਲੋਚਾ ਹੈ। ਸੁ ਪ੍ਰਿਉ ਪ੍ਰਿਉ ਕਰਤਾ ਹੈ, ਮਿਲਿਆ ਨਾਹੀ ਜਾਤਾ। ਅਰੁ ਭੁਇਅੰਗਮੁ ਜਿ ਹੈ, ਕਾਲੁ, ਸੁ ਇਸ ਕਉ ਡਸਿਆ ਚਾਹਤਾ ਹੈ। ਜਿ ਆਜੁ ਕਾਲਿ ਇਸ ਕਉ ਮਾਰਉਗਾ। ਮਾਰਿ ਕਰਿ ਨਰਕਿ ਲੈ ਜਾਇ ਬਾਹੇਂਗਾ। ਅਰੁ ਮਛਰ ਡੰਗ ਜਿ ਹੋਈ, ਸਿ ਇਸ ਕਉ ਚਿੰਤਾ ਹੋਈ। ਸਾਇਰੁ ਮਨੁ ਹੋਇਆ। ਪਾਣੀ ਕੀ ਠਵਰ ਆਸਾ ਅਦੇਸੇ ਨਾਲਿ ਸੁਭਰੁ ਭਰਿਆ। ਪਰਮੇਸੁਰੁ ਇਸ ਦੇ ਅੰਦਰਿ ਨ ਵਸਿਆ, ਜਿਤੁ ਏਹੁ ਸੁਖੁ ਪਾਏ। ਇਸ ਹੀ ਆਸਾ ਅਦੇਸੇ ਤੇ ਸੁਖੁ ਪਾਇੰਦਾ ਹੈ। ਪਾਣੀ ਪਰਮੇਸੁਰੁ ਹੈ। ਜਿਉ ਨਦੀ ਕੇ ਪਾਣੀ ਹੋਤੇ ਹੈ, ਤਿਸੁ ਪਾਣੀ ਤੇ ਸਭ ਕਿਛੁ ਪੈਦਾ ਹੋਤਾ ਹੈ। ਤਿਉ ਜੇ ਇਸ ਕੇ ਅੰਦਰਿ ਪਰਮੇਸੁਰੁ ਹੋਇ, ਤਬ ਏਸ ਕਉ ਸਰਬ ਸੁਖ ਹੋਹਿ। ਜੇ ਗੁਰੂ ਕਉ ਜਾਇ ਮਿਲੀਐ। ਅਰੁ ਜਿ ਕਿਛੁ ਗੁਰੂ ਕਹੈ, ਸੁ ਕੀਜੀਐ। ਤਉ ਜਹਾ ਸ੍ਰੀ ਠਾਕੁਰੁ ਜੀ ਹੈਂ, ਤਹਾਂ ਹੀ ਜਾਈਐ। ਜੇ ਇਉ ਹੋਇ, ਤਉ ਏਸ ਕਿਆ ਬਰਸਾਂ, ਮਾਹਾ, ਦਿਨਾਂ, ਪਹਰਾਂ, ਘੜੀਆਂ, ਪਲਾਂ, ਚਸਿਆਂ ਵਿਚਹੁ ਏਹੁ ਮਹੀਨਾ ਭਾਦਉ ਕਾ ਬਾਇ ਪੜੈ'' ॥ ੧੦ ॥

---

[1]ਜ਼ਹਿਰ। [2]ਸੇਵਾ। [3]ਵਿਰਲਾਪ, ਕੁਰਲਾਣਾ। [4]ਰਾਤ। [5]ਇਸਤ੍ਰੀ।
[6]ਡੱਡੂ। [7]ਬੋਲਦੇ ਹਨ। [8]ਬੋਲਦਾ ਹੈ। [9]ਸੱਪ। [10]ਸਰੋਵਰ। [11]ਖੋਟੀ ਮਤਿ।

ਅਬ ਅਸੂ ਕਾ ਮਹੀਨਾ ਚੜਿਆ :—

॥ ਪਉੜੀ ॥

ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ[1] ॥
ਝੂਠਿ ਵਿਗੁਤੀ[2] ਤਾ ਪਿਰ ਮੁਤੀ[3] ਕੁਕਹ[4] ਕਾਹ[5] ਸਿ ਫੁਲੇ ॥
ਆਗੈ ਘਾਮ[6] ਪਿਛੈ ਰੁਤਿ ਜਾਡਾ[7] ਦੇਖਿ ਚਲਤ ਮਨੁ ਡੋਲੇ ॥
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ[8] ॥ ੧੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਮਨ ਕਉ ਸਮਝਾਵਤਾ ਹੈ, ਜਿ, "ਰੇ ਮੇਰੇ ਮਨ ! ਏਹ ਦਿਨ, ਰੁਤੀ, ਮਾਹ, ਬਰਸ, ਪਰਮੇਸੁਰਿ ਲਿਖਿ ਦੀਏ ਹੈਂ ਤੁਮ ਕਉ । ਸਿ ਏਹ ਦਿਨ ਤੇਰੇ ਏਵੇਂ ਨਿਬੜਤੇ ਜਾਤੇ ਹੈਂ, ਬਿਨਾ ਬੂਝੇ, ਬਿਨਾ ਸਿਮਰੇ ਪਰਮੇਸੁਰ ਕੇ । ਰੇ ਮੇਰੇ ਮਨ ! ਤੂ ਆਪਨਾ ਬੁਰਾ ਮਾਂਗਤਾ ਹੈ । ਤੂ ਕਿਉ ਨਰਕਿ ਪੜਿਆ ਚਾਹਤਾ ਹੈ ? ਏਹ ਤੇ ਮਾਸ, ਬਰਸ, ਦਿਨ, ਪਲ, ਚਸੇ, ਘੜੀਆ, ਤੇਰੇ ਨਿਬੜਤੇ ਜਾਤੇ ਹੈਂ । ਤੈਂ ਰਾਮੁ ਸਿਮਰਿਉ ਨਾਹੀ । ਤੂ ਆਗੇ ਕਿਆ ਜਬਾਬੁ ਕਰਹਿੰਗਾ । ਦਿਨ ਤਉ ਨਿਬੜੇ ਜਾਤੇ ਹੈ; ਬਿਨਾ ਸਿਮਰਨ ਤੇ । ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ । ਸੁ ਅਸੁ ਕਹੀਐ, ਆਤਮ । ਏ ਪਰਮੇਸੁਰ ! ਤੂ ਮੇਰੇ ਆਤਮੇ ਅੰਤਰਿ ਆਉ । ਹਉ ਤੇਰਾ ਦਰਸਨੁ ਦੇਖੇ ਬਿਨਾ ਖਰੀ ਦੁਖੀ ਹਾਂ । ਝੂਰਿ ਮੁਈ ਹਾਂ । ਜੋ ਤੇਰੇ ਤਾਈਂ ਪ੍ਰਭੂ ਮੇਲੇ ਤਾਂ ਮਿਲੀਏ" । ਕਹੇ ਹੋ ਪ੍ਰਾਣੀ ! ਦੂਜਾ ਭਾਉ ਜਿ ਤੇਰੇ ਅੰਤਰਿ ਹੈ, ਰੇ ਮਨ ! ਤੁਝ ਕਉ ਮਿਲਣੇ ਨਾਹੀ ਦੇਤਾ, ਝੂਠਿ ਪਰਮੇਸੁਰ ਨਾਲਿ ਵਿਥਿ ਪਾਈ ਹੈ । ਜਾ ਪਰਮੇਸੁਰ ਨਾਲਿ ਵਿਥਿ ਪਾਈ, ਤਾਂ ਦੁਹਾਗਣਿ ਹੋਇ ਛੁਟੀ । ਕੁਕਹ, ਕਾਹ, ਜਿ ਇਸੁ ਦੇਹੀ ਦੇ ਰੋਮ ਥੇ, ਸੁ ਜਿਉ ਧਰਤੀ ਊਪਰਿ ਰੇਤੁ ਥਲੁ ਪੈ ਜਾਤਾ ਹੈ, ਤਿਉ ਦੇਹੀ ਕਉ ਭਰਮੁ ਪੈਆ । ਜਿਉ ਧਰਤੀ ਥਲ ਵਿਗਾੜੀ ਤਿਉ ਦੇਹੀ ਭਰਮਿ ਵਿਗਾੜੀ । ਧਰਤੀ ਵਿਚਿ ਸਾਖ ਜੰਮਣਹੁ ਰਹੀ, ਤਿਉ ਦੇਹੀ ਤੇ ਭੀ ਭਗਤਿ ਹੋਣਹੁ ਰਹੀ । ਕੁਕਹ, ਕਾਹ ਅਸੁ ਵਿਚ ਸੁਪੇਦ ਭਏ । ਚਉਥਾ ਪਹਰੁ ਆਇ ਲਗਾ ਤਬ ਏਸ ਤੇ ਨਾਮੁ, ਦਾਨੁ, ਇਸਨਾਨੁ, ਸੁਲਪੁ[9] ਹੋਇਆ । ਇਸ ਤੇ ਸੇਵਾ ਕਾਈ ਹੋਇ ਨ ਆਈਆ, ਜਿ ਪਰਮੇਸੁਰੁ ਇਸ ਕਉ ਮਿਲੈ । ਜਬ ਈਹਾਂ ਹੀ ਪਰਮੇਸੁਰ ਕਉ ਮਿਲੈ, ਤਬ ਆਗੇ ਭੀ ਠਾਕੁਰ ਜੀ ਕਉ ਮਿਲੇ । ਆਗੈ ਘਾਮੁ ਜਿ ਥਾ, ਸਿ ਪਹਿਲੀ ਜੁਆਨੀ ਥੀ । ਅਰੁ ਪੀਛੈ ਰੁਤਿ ਜਾੜੇ ਕੀ ਜਿ ਆਵੈ ਹੈ, ਸਿ ਬਿਰਧਿਪਨਾ ਕਾ ਪਾਉ[4] ਆਵਤਾ ਹੈ । ਮੁਦਤ ਮਰਨ ਕੀ ਨਿਜੀਕਿ ਆਵਤੀ ਜਾਤੀ ਹੈ । ਦੇਖਾ ਏਸ ਕੀ ਕਵਨ ਗਤਿ । ਦਹਦਿਸ ਜਿ ਸਾਖ ਥੀ, ਸੁ ਸਭ ਹਰੀ ਥੀ । ਤਿਸ ਬੀਚ ਤੇ ਸਹਜਿ ਜੁ ਪਾਕੈ, ਸੋਈ ਮੀਠਾ ਹੈ । ਸੁ ਏਹੁ ਸੈਸਾਰੁ ਸਾਖ ਥਾ । ਕੋਈ ਕੈਸਾ ਹੀ, ਕੋਈ ਕੈਸਾ ਹੀ । ਪਰੁ ਜਿਨਿ ਸਹਜਿ ਸੁਭਾਇ ਪ੍ਰੇਮੁ ਲਾਇ, ਭਗਤਿ ਪਰਮੇਸੁਰ ਕੀ ਕਰੀ, ਸੋਈ ਭਲਾ ਹੂਆ, ਸੋਈ ਪਰਮੇਸੁਰ ਕੇ ਧਾਮਿ ਸਮਾਇਆ । ਕਹੈ ਭਾਈ ! ਕੋਈ ਪਰਮੇਸੁਰ ਬੀਚਿ ਐਸਾ ਭੀ ਬਸੀਠੁ ਹੋਇ, ਜਿ ਪਰਮੇਸੁਰ ਕਉ ਕਿਵ ਹੀ ਲੈ ਮਿਲਾਵੈ । ਕਹੈ, ਅਵਰੁ ਬਸੀਠੁ ਤੇ ਕੋਈ ਨਾਹੀ । ਪਰ ਸਤਿਗੁਰੁ ਬਸੀਠੁ ਹੈ । ਜੋ ਸਤਿਗੁਰੁ ਕਉ ਮਿਲੀਏ, ਤਉ ਸਤਿਗੁਰੂ ਮਿਲਾਏ ਪਾਰਬ੍ਰਹਮ ਸਾਥਿ" ॥ ੧੧ ॥

---

[1] ਖੋਹੀ ਗਈ, ਖੁੰਝ ਗਈ (ਰਸਤੇ ਤੋਂ) । [2] ਨਾਸ ਹੋਈ । [3] ਛਡੀ ਹੋਈ, ਛੁੱਟੜ । [4] ਪਿਲਛੀ । [5] ਸਰਕੜਾ । [6] ਗਰਮੀ । [7] ਜਾੜਾ, ਸਰਦੀ । [8] ਵਿਚੋਲਾ । [9] ਥੋਹੜਾ ।

ਅਬ ਕਤਿਕੁ ਚੜਿਆ :—

॥ ਪਉੜੀ ॥

ਕਤਕਿ ਕਿਰਤੁ[1] ਪਇਆ ਜੋ ਪ੍ਰਭ ਭਾਇਆ ॥
ਦੀਪਕੁ[2] ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
ਅਵਗਣ ਮਾਰੀ ਮਰੈ ਨ ਸੀਝੈ[3] ਗੁਣਿ ਮਾਰੀ ਤਾ ਮਰਸੀ ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ[4] ਦਰ ਖੋਲਹੁ ਏਕ ਘੜੀ ਖਟੁ[5] ਮਾਸਾ ॥ ੧੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, "ਰੇ ਮੇਰੇ ਜੀਅ ! ਕਤਿਕਿ ਜਿ ਕਿਰਤੁ ਪੈਆ ਹੈ, ਜਿ ਕਿਛੁ ਪਰਮੇਸੁਰਿ ਪਾਇਆ ਹੈ, ਸੋਈ ਹੋਇਗਾ। ਅਰੁ ਦੀਪਕੁ ਜਿ ਹੈ, ਸੁ ਜੋਤਿ ਪਰਮੇਸੁਰ ਕੀ ਹੈ। ਜਿਨ ਕੇ ਕਿਰਤਿ ਪਈ ਹੈ, ਸਿ ਸਹਜ ਹੀ ਸਾਥਿ ਉਠਿ ਭਗਤੀ ਲਾਗੇ ਹੈਂ। ਤਤਕਾਲਿ[6] ਓਇ ਭਗਤੀ ਲਾਗਿ ਜਾਤੇ ਹੈ। ਜਦਿ ਏਹੁ ਭਗਤੀ ਲਾਗਾ, ਤਬ ਪਰਮੇਸੁਰ ਕਉ ਮਿਲਿਆ। ਹਰਿ ਢਿਲ ਨਾਹੀ ਹੋਤੀ, ਜਿਨ ਕਉ ਮਿਲਿਆ। ਓਨ੍ਹਾ ਕੇ ਮਨਿ ਉਮਾਹਾ[7] ਅਨੰਦੁ, ਸਹਜੁ, ਚਾਉ ਹੂਆ। ਮਹਾ ਮੰਗਲ ਸਦਾ ਸਰਬਦਾ, ਉਨ ਕੇ ਭਏ। ਏਹੁ ਜਿ ਜੀਉ ਹੈ, ਜਾ ਅਵਗਣ ਕਰੇਗਾ ਤਾ ਮਰੈਗਾ। ਸੀਝੈਗਾ ਨਾਹੀ। ਅਰੁ ਜਦਿ ਗੁਣ ਕਰੈਗਾ, ਸੁਕ੍ਰਿਤ[8] ਕਰੇਗਾ, ਤਬ ਜੀਵੈਗਾ। ਅਰੁ ਗੁਣਾਂ ਕਰਿ ਕਰਿ ਜੀਵਤਾ ਹੀ ਮਰਿ ਰਹੈਗਾ। ਜਿ ਮੈ ਕਿਛੁ ਨਾਹੀ ਤਉ ਸੀਝੈਗਾ। ਏ ਪਾਰਬ੍ਰਹਮ ਪਰਮੇਸੁਰ ! ਤੂ ਜਿ ਹੈਂ, ਸੁ ਨਾਮੁ ਅਰ ਭਗਤਿ ਲੇ ਕਰਿ, ਨਿਜ[9] ਅਪਣੇ ਘਰਿ ਬੈਠਾ ਹੈਂ। ਅਰੁ ਮੈ ਭੀ ਅਜਹੂ ਤੇਰੀ ਆਸਾ ਹੈ, ਜਿ ਕਬਹੂ ਮੁਝ ਕਉ ਭੀ ਅਪਨਾ ਦਰਸਨੁ ਦੇਹਿ, ਜੇ ਤੁਧਿ ਭਾਵੈ। ਤੇਰੀ ਕਿਰਪਾ ਬਿਨ, ਜੇ ਅਨੇਕ ਜਤਨ ਹੋਇ, ਤਾਂ ਪਾਇਆ ਨਾ ਜਾਈ ਅਰੁ ਜੇ ਤੁਧਿ ਭਾਵੈ, ਤਾਂ ਇਕ ਨਿਮਖ ਮਹਿ ਕਪਟ ਕੇ ਕਿਵਾਰ ਖੋਲ੍ਹਿ ਕਰਿ ਮਿਲਾਇ ਲੇਹਿ। ਪਰਮੇਸੁਰ ਥੀ ਜੁ ਵਿਛੁੜਿਆ ਹੈ ਜੀਉ, ਸੁ ਕਪਟ ਹੀ ਕਰਿ ਕਰਿ ਵਿਛੁੜਿਆ ਹੈ। ਜੇ ਦੈਆ ਕਰੇ, ਤਾ ਕਪਟੁ ਦੂਰਿ ਕਰੇ, ਤਾਂ ਤਤਕਾਲ ਪਰਮੇਸੁਰ ਕਉ ਪਾਵੈ" ॥ ੧੨ ॥

ਅਬ ਮੰਘਰੁ ਚੜਿਆ :—

॥ ਪਉੜੀ ॥

ਮੰਘਰੁ ਮਾਹੁ ਭਲਾ ਹਰਿ ਗੁਣ ਅੰਕਿ[10] ਸਮਾਵਏ ॥
ਗੁਣਵੰਤੀ ਗੁਣ ਰਵੈ[11] ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ[12] ਚੰਚਲੁ[13] ਜਗਤੁ [14]ਸਬਾਇਆ ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾਧਨ ਨਾਹ[15] ਪਿਆਰੀ ਅਭ ਭਗਤੀ[16] ਪਿਰ ਆਗੈ ॥ ੧੩ ॥

---

[1]ਉਹ ਹੀ ਫਲ ਪਾਇਆ (ਜਿਸ ਦੀ ਪੂਰਬਲੇ ਜਨਮ ਵਿਚ ਕਮਾਈ ਕੀਤੀ ਸੀ)। [2]ਦੀਵਾ। [3]ਮੁਕਤ ਹੋਣਾ। [4]ਭਿਤ, ਕਿਵਾੜ। [5]ਛੇ ਮਹੀਨੇ। [6]ਉਸੇ ਹੀ ਵੇਲੇ, ਝੱਟਪੱਟ। [7]ਉਤਸ਼ਾਹ, ਉਮੰਗ। [8]ਪੁੰਨ ਕਰਮ, ਨੇਕ ਕੰਮ। [9]ਆਪਣੇ। [10]ਹਿਰਦੇ ਵਿਚ। [11]ਯਾਦ ਕਰਦੀ ਹੈ। [12]ਰਚਨਹਾਰ। [13]ਜੋ ਥਿਰ ਨ ਰਹੇ। [14]ਸਾਰਾ। [15]ਪਤੀ। [16]ਦਿਲੀ ਭਗਤੀ।

ਤਿਸੁ ਕਾ ਪਰਮਾਰਥੁ :—

ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਅਪਨੇ ਮਨ ਕੇ ਤਾਈਂ। ਮੰਘਰੁ ਮਾਹੁ ਜਿ ਹੈ, ਸੁ ਮਨੁ ਹੈ। ਸੁ ਏਹੁ ਮੰਘਰੁ ਉਨਹੀ ਕਉ ਭਲਾ ਹੈ, ਜਿਨ ਕੇ ਮਨ ਮਹਿ ਹਰਿ ਗੁਣ ਸਮਾਣੇ ਹੈਂ। ਜਿਨ੍ਹਾ ਗੁਣ ਪਰਮੇਸੁਰ ਜੀ ਕੇ ਰਵੇ, ਤਿਨ੍ਹਾ ਸਿਉ ਨਿਹਚਲੁ[1] ਆਪਿ ਪਾਰਬ੍ਰਹਮੁ ਬਸਤਾ ਹੈ। ਜਾ ਉਨ੍ ਕਉ ਠਾਕੁਰੁ ਭਾਵਤਾ ਹੈ, ਤਾ ਓਇ ਠਾਕੁਰ ਕਉ ਭਾਵਤੇ ਹੈਂ। ਓਹ ਪ੍ਰਿਉ ਕੈਸਾ ਹੈ ? ਜਿਸ ਦਾ ਸਰਬਦਾ ਨਿਹਚਲੁ ਹੈ, ਮਰਤਾ ਜਾਤਾ ਨਾਹੀ, ਚਤੁਰੁ ਹੈ, ਸੁਜਾਣੁ ਹੈ, ਸਭ ਬਾਤਾਂ ਜਾਣਤਾ ਹੈ। ਜਿ ਕੋਈ ਕਮਾਵਤਾ ਹੈ, ਐਸਾ ਓਹੁ ਬਿਧਾਤਾ ਪੁਰਖੁ ਹੈ। ਸੁਜਾਨੁ ਹੈ, ਸਭਨਾ ਮਹਿ ਸਮਾਇ ਰਹਿਆ ਹੈ। ਸਾਰੇ ਜਗਤੁ ਕੇ ਜੀਅ ਜੀਅ ਸਾਥਿ ਸਮਾਇ ਰਹਿਆ ਹੈ। ਅਰੁ ਜੀਅ ਜੀਅ ਕੀ ਜਾਣਤਾ ਹੈ। ਜਿਸ ਉਪਰਿ ਦੈਆਲੁ ਹੋਤਾ ਹੈ, ਉਸ ਕੰਉ ਗਿਆਨੁ ਅਰੁ ਧਿਆਨੁ ਭਾਵਤਾ ਹੈ। ਜਿਸ ਕਉ ਦੇਯਾਲੁ ਹੋਤਾ ਹੈ, ਤਿਸ ਕਉ ਏਹ ਵਸਤੂ ਭਾਵਤੀਆਂ ਹੈਂ, ਜਿ ਉਸ ਕਉ ਭਾਵਤਾ ਹੈ। ਜਿਨ ਕਉ ਉਸਿ ਸਾਹਿਬ ਕੀ ਮਿਹਰ ਹੋਈ, ਤਿਨੋ ਸ੍ਰੀ ਰਾਮ ਚੰਦ ਕੇ ਗੀਤ ਕਵਿਤ ਗਾਏ। ਉਨ੍ ਕੇ ਜਨਮ ਮਰਨ ਕੇ ਦੂਖ, ਅਰੁ ਭੂਖ, ਸੰਤਾਪ ਸਗਲੇ ਭਾਗੇ। ਅਰੁ ਓਹੁ ਸ੍ਰੀ ਠਾਕੁਰ ਜੀ ਕਉ ਬਹੁਤੁ ਪਿਆਰਾ ਲਾਗਾ। ਉਸ ਕਾ ਨਾਮੁ ਭਗਤੁ ਹੂਆ''। ਬੋਲਹੁ ਵਾਹੁਗੁਰੂ। ਐਸਾ ਪਰਮੇਸੁਰ ਕਾ ਨਾਮੁ ਉਚਾਰੁ ਹੈ ॥ ੧੩ ॥

ਅਬ ਪੋਖੁ ਚੜਿਆ :—

॥ ਪਉੜੀ ॥

ਪੋਖਿ ਤੁਖਾਰੁ[2] ਪੜੈ ਵਣੁ ਤ੍ਰਿਣੁ ਰਸੁ ਸੋਖੈ[3] ॥
ਆਵਤ[4] ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆਪਤਿ ਦਾਤੇ ਗਤਿ[5] ਪਾਵਉ ਮਤਿ ਦੇਹੋ ॥
ਨਾਨਕ ਰੰਗਿ[6] ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, ''ਪੋਖਿ ਪਿਛੈ ਭਰਵਾ ਹੋਇਆ। ਜਿਤਨੇ ਸਰੀਰ ਕੇ ਅੰਗ ਥੇ, ਕਰ[7], ਚਰਨ, ਸੇ ਸਭ ਨਿਬਲੁ[8] ਹੋਏ। ਅਰੁ ਸਰੀਰ ਕੇ ਰੋਮ ਜਿ ਥੇ, ਸੁ ਸੁਪੇਦ ਭਏ। ਸਰੀਰ ਮਹਿ ਜਿ ਰਤੁ, ਮਾਸੁ, ਰਸੁ ਬਿੰਦੁ ਸੇ, ਸੁ ਜਰੁ[9] ਸੋਖਿ ਲੀਏ''। ਤਬ ਬਾਬਾ ਨਾਨਕੁ ਕਹਤਾ ਹੈ ਜਿ, ''ਏ ਸ੍ਰੀ ਪਾਰਬ੍ਰਹਮ ਜੀ ! ਤੂ ਤੌ ਮੇਰੇ ਮਨ ਕੇ ਵਿਖੇ, ਅਰੁ ਮੁਖ ਕੇ ਵਿਖੇ ਵਸਤਾ ਸਹਿਂ, ਪਰੁ ਮਿਲਓਹਿ ਨਾਹੀ ਜੀ। ਮੇਰੇ ਕਰਮ ਐਸੇ ਹੀ ਹਹਿਂ, ਜਿ ਤੂ ਮੁਝ ਕਉ ਸੰਗਿ ਰਹਤਾ ਨ ਮਿਲਿਆ, ਅਰੁ ਨ ਆਇਆ। ਵਸਦਾ ਤਾਂ ਸਾਥੇ ਹੈਂ। ਪਰੁ ਗੁਰੂ ਕੇ ਸਬਦਿ ਕਰਿ ਕਰਿ ਪਾਈਐ। ਠਾਕੁਰੁ ਜਿ ਹੈ ਸੁ ਸਾਥੇ ਹੈ। ਪਰੁ ਰਸੁਤਾ ਪਾਏ, ਜਬ ਗੁਰੂ ਜੀ ਕਾ ਸਬਦੁ ਰਸੈ। ਪਰਮੇਸੁਰੁ ਜਿ ਹੈ, ਸੁ ਚਹੁ ਖਾਣੀ ਮਹਿ ਰਵਿ ਰਹਿਆ ਹੈ। ਅੰਡਜ, ਜੇਰਜ, ਸੇਤਜ, ਉਤਭੁਜ। ਸਭਨਾ ਵਿਚਿ ਉਸ ਹੀ ਕੀ ਜੋਤਿ

---

[1]ਅਚਲ, ਸਦਾ ਕਾਇਮ ਰਹਿਣ ਵਾਲਾ। [2]ਬਰਫ਼, ਪਾਲਾ। [3]ਸੁਕ ਜਾਂਦਾ ਹੈ। [4]ਕਿਉਂ ਨਹੀਂ ਆਉਂਦਾ ? [5]ਉੱਚੀ ਅਵਸਥਾ ਪ੍ਰਾਪਤ ਕਰਾਂ। [6]ਪ੍ਰੇਮ ਨਾਲ ਭੋਗਦੀ ਹੈ। [7]ਹਥ। [8]ਕਮਜ਼ੋਰ। [9]ਬੁਢੇਪਾ।

ਸਮਾਇ ਰਹੀ ਹੈ। ਪਰੁ ਹੇ ਪਰਮੇਸੁਰ! ਦੇਆਲੁ ਹੋਇ ਕਰਿ, ਆਪਣਾ ਦਰਸਨੁ ਤੂ ਮੇਰੇ ਤਾਈ[1] ਦੇਹਿ। ਅਰੁ ਮੁਝ ਕਉ ਏਹ ਮਤਿ ਦੇਹਿ; ਜਿਸ ਤੇ ਮੇਰੀ ਪਰਮ ਗਤਿ ਹੋਇ। ਸਾ ਮਤਿ ਤੂ ਮੇਰੇ ਤਾਈ ਦੇਹਿ। ਜਿਨ੍ਹਾ ਰੰਗਿ ਕਰਿ ਕਰਿ, ਤੇਰੇ ਗੁਣ ਰਵੇ ਹੈਂ, ਸੋਈ ਵਡਾ ਰਸੀਆ ਹੈ। ਜੀ! ਉਨ੍ਹ ਕੇ ਪੀਛੇ ਮੁਝ ਕਉ ਭੀ ਤੂ ਅਪਣਾ ਨਾਮੁ ਸਿਮਰਨੁ ਦੇਹਿ। ਜਿ ਪ੍ਰੀਤਿ ਕਰਿ ਕਰਿ ਤੇਰੇ ਗੁਣ ਰਵਾ ਜੀ, ਤੇਰੇ ਪਰਸਾਦਿ। ਜੀ! ਦਿਨ ਵਿਹਾਵਤੇ[1] ਜਾਤੇ ਹੈਂ। ਜੀ! ਤੂ ਅਪਨਾ ਪ੍ਰੇਮੁ ਭਗਤਿ ਦੇਹਿ, ਜਿ ਤੇਰਾ ਨਾਉ ਜਪੀ'' ॥ ੧੪ ॥

ਅਬ ਮਾਘੁ ਚੜਿਆ :—

॥ ਪਉੜੀ ॥

ਮਾਘਿ ਪੁਨੀਤ[2] ਭਈ ਤੀਰਥੁ[3] ਅੰਤਰਿ ਜਾਨਿਆ[4] ॥
ਸਾਜਨੁ ਸਹਜਿ ਮਿਲੇ ਗੁਣ ਗਹਿ[5] ਅੰਕਿ[6] ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ[7] ਤੁਧੁ ਭਾਵਾ ਸਰਿ ਨਾਵਾ ॥
ਗੰਗ ਜਮੁਨ ਤਹਿ ਬੇਣੀ ਸੰਗਮ ਸਾਤ ਸਮੁੰਦ ਸਮਾਵਾ।
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਿਸਠਿ ਤੀਰਥ ਨਾਤਾ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਜਦਿ ਪਰਮੇਸੁਰੁ ਦੇਆਲੁ ਭੈਆ, ਤਬ ਏਸ ਕੇ ਅੰਤਰਿ ਦੈਆ ਉਤਪੰਨਿ ਹੋਈ। ਤਬ ਅਠਿਸਠਿ ਤੀਰਥ ਇਸ ਕੇ ਅੰਤਰਿ ਹੀ ਆਇ ਵਸੇ। ਜਦਿ ਏਸ ਕੇ ਅੰਤਰਿ ਦੈਆ ਆਇ ਵਸੀ, ਅਰੁ ਗੁਣ ਪਰਮੇਸੁਰ ਕੇ ਅੰਤਰਿ ਆਤਮੇ ਗਹੇ, ਤਬ ਏਸ ਕਉ[1], ਸਹਜੇ ਹੀ ਸਾਹਿਬੁ ਆਇ ਮਿਲਿਆ। ਜਦਿ ਏਸ ਕਉ ਪ੍ਰਭੁ ਮਿਲਿਆ, ਤਬ ਏਹੁ ਜਗਤ ਕਾ ਪ੍ਰਭੁ[8] ਭੈਆ ਹੈ। ਤਬ ਏਸਕੇ ਅੰਤਰਿ ਹੀ ਗੰਗਾ, ਜਮੁਨਾ, ਸੁਰਸਤੀ, ਤ੍ਰਿਬੇਣੀ, ਸੰਗਮ, ਸਪਤ ਸਮੁਦ੍ਰ ਸਭ ਇਸ ਹੀ ਕੇ ਮਨ ਮਹਿ ਆਇ ਸਮਾਏ''। "ਏ ਸ੍ਰੀ ਪਾਰਬ੍ਰਹਮ ਜੀ! ਜੇ ਮੁਝ ਕਉ ਚਿਤਿ ਆਵਹਿ, ਤਾਂ ਜਿਤਨੇ ਪੁੰਨ ਦਾਨ, ਪੂਜਾ, ਜਪੁ, ਤਪੁ, ਸਗਲ ਮੁਝ ਕਉ ਚਿਤਿ ਆਵਹਿ ਤੂ, ਤਾ ਏਹ ਸਭ ਹੋਹਿ। ਜੇ ਏਕੁ ਤੇਰਾ ਏਕੁ ਨਾਉ ਚਿਤਿ ਆਵੈ, ਤਾਂ ਏਹ ਮੈਂ ਸਗਲੇ ਪਾਏ''। ਏ ਮੇਰੇ ਜੀਅ! "ਮਾਘ ਮਾਹ ਕਾ ਤੁਝ ਕਉ ਇਹੀ ਸੁਖੁ, ਮਹਾ ਰਸੁ ਹੈ। ਅਠਿ ਸਠਿ ਤੀਰਥ ਨਾਤੇ ਕਾ ਫਲੁ ਹੂਆ, ਜੋ ਪਰਮੇਸੁਰੁ ਚਿਤਿ ਆਇਆ'' ॥ ੧੫ ॥ ਅਬ ਫਗੁਣਿ, ਅੰਤਿ ਅਵਸਥਾ ਬਾਬੇ ਨਾਨਕ ਜੀ ਕਉ, ਪਰਮੇਸੁਰੁ ਮਿਲਤਾ ਹੈ। ਬਾਰਹ ਮਾਹ, ਛਿਅ ਰੁਤੀ, ਗੁਰੂ ਬਾਬਾ ਨਾਨਕੁ ਜੀ ਆਠ ਪਹਰ ਸਦਾ ਸਰਬਦਾ ਪਰਮੇਸੁਰ ਕੀ ਸੇਵਾ ਕਰਤਾ ਹੈ। ਸੇਵਾ ਕਾ ਫਲੁ ਪਾਵਤਾ ਹੈ। ਪਰਮੇਸੁਰੁ ਗੁਰੂ ਬਾਬੇ ਨਾਨਕ ਜੀ ਕੇ ਘਰਿ ਆਵਤਾ ਹੈ। ਸਾਵਧਾਨੁ ਦੇਖਾ। ਘਰਿ ਆਏ ਕੇ ਸੁਭ ਫਲ ਕੈਸੇ ਲਾਗੇ''? ਬੋਲਹੁ ਵਾਹਗੁਰੂ ॥ ੧੫ ॥

---

[1]ਗੁਜ਼ਰਤੇ ਜਾਂ ਬਤੀਤ ਹੋਤੇ ਜਾਤੇ ਹੈਂ। [2]ਪਵਿਤਰ। [3]ਗਿਆਨ ਤੀਰਥ। [4]ਪੋਥੀ ਵਿਚ 'ਮਾਘ ਪੁਨੀਤੁ ਭੈਆ ਤੀਰਥ ਅੰਤਰਿ ਜਾਨੇ' ਲਿਖਿਆ ਹੈ। [5]ਪਕੜਨਾ, ਧਾਰਨਾ। [6]ਹਿਰਦੇ ਵਿਚ। [7]ਸੁੰਦਰ। [8]ਮਾਲਕ।

ਅਥ ਫਗੁਣੁ ਚੜਿਆ :—

॥ ਪਉੜੀ ॥

ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥
ਅਨਦਿਨੁ ਰਹਸੁ[1] ਭਇਆ ਆਪੁ ਗਵਾਇਆ ॥
ਮਨ ਮੋਹੁ ਚੁਕਾਇਆ ਜਾ ਤਿਸ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ[2] ਲਹਾ ਨ ਥਾਓ ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥
ਨਾਨਕ ਮੇਲਿ ਲਈ ਗੁਰ ਅਪਣੈ ਘਰਿ ਵਰੁ ਪਾਇਆ ਨਾਰੀ ॥ ੧੬ ॥

ਤਿਸੁ ਕਾ ਪਰਮਾਰਥੁ :—

ਤਬ ਫਲਗੁਣਿ ਮਨ ਕੇ ਵਿਖੈ ਬਿਸੁਆਸੁ[3] ਹੋਆ, ਅਰੁ ਬਿਗਾਸੁ[4] ਹੋਆ; ਪ੍ਰੀਤਿ ਪਰਮੇਸੁਰ ਸਿਉ ਲਾਗੀ ਆਤਮੇ ਕੀ, ਜਿ ਹੰਉਮੈ ਥੀ, ਸੁ ਮੁਈ। ਤਬ ਆਠ ਪਹਰ ਵਿਗਾਸ ਬੀਚਿ ਲਾਗਾ ਰਹਨੇ। ਜਾ ਆਪਣਾ ਆਪੁ ਗਵਾਇਆ, ਅਰੁ ਸੰਸਾਰ ਤੇ ਮੋਹੁ ਚੁਕਾਇਆ, ਤਾਂ ਕਿਰਪਾ ਕਰਿ ਕਰਿ ਪਰਮੇਸੁਰੁ ਘਰਿ ਆਇਆ, ਘਰਿ ਹੀ ਆਇ ਵਸਿਆ। ਜੇ ਅਉਰੁ ਅਨੇਕ ਜਤਨ ਕਰੇ ਬਿਨਾ ਪਰਮੇਸੁਰ ਕੇ ਨਾਮ ਤੇ, ਅਰੁ ਬਿਨਾ ਪਰਮੇਸੁਰ ਕੀ ਕਿਰਪਾ ਤੇ, ਤਉ ਕਿਸੀ ਕਾਮਿ ਨਾ ਆਵੈ। ਮਹਲੁ, ਪਰਮੇਸੁਰ ਕਾ ਕਿਵ ਹੀ ਨ ਪਾਵੈ। ਹਾਰ ਡੋਰ, ਰਸ, ਪਾਟ[5] ਪਟੰਬਰ ਹੋਏ। ਤਬ ਏਨਿ ਪਰਮੇਸੁਰ ਕਾ ਮਹਲੁ ਪਾਇਆ। ਤਿਸ ਹੀ ਕਉ ਰਾਜੁ, ਤਿਸ ਹੀ ਕਉਭ ਗਤਿ, ਤਿਸ ਹੀ ਕਉ ਸੀਲੁ, ਤਿਸ ਹੀ ਕਉ ਸੰਜਮੁ, ਤਿਸ ਹੀ ਕਉ ਜਪੁ, ਤਿਸ ਹੀ ਕਉ ਤਪੁ। ਜਿਸ ਕੀ ਥਾਇ[6] ਪਵੈ। ਜਿਸ ਕਉ ਦੈਆਲੁ ਹੋਵੈ, ਸਾਈ ਪਰਮੇਸੁਰ ਕਉ ਮਿਲੀ। ਜੁ ਪਰਮੇਸੁਰ ਕਉ ਭਾਣੀ, ਤਿਸਹੀ ਕਾ ਪਰਮੇਸੁਰੁ, ਅਰੁ ਓਹ ਪਰਮੇਸੁਰ ਕੀ। ਏਤੁ ਸੇਵਾ ਕਰਿ ਕਰਿ ਗੁਰੂ ਬਾਬੇ ਨਾਨਕ ਜੀ, ਪਰਮੇਸੁਰੁ ਪਾਇਆ। ਜਬ ਪਾਇਆ, ਤਬ ਜਿਤਨੇ ਵੇਦ; ਸਾਸਤ੍ਰ, ਮਾਹ, ਬਰਸ, ਰੁਤੀ, ਥਿਤੀ, ਵਾਰ ਥੇ, ਤਿਤਨੇ ਸਭ ਸਕਾਰਥੇ[7] ਹੋਏ । ਚਸੇ, ਪਲ, ਘੜੀਆਂ, ਚਾਰੇ ਵੇਦ, ਅਠਾਰਹ ਪੁਰਾਣ, ਸਭਿ ਸਕਾਰਥੇ ਭਏ''। ਤਬ ਗੁਰੂ ਬਾਬਾ ਨਾਨਕੁ ਜੀ ਪਾਰਬ੍ਰਹਮ ਪਰਮੇਸੁਰ ਕੀ ਸੋਭਾ ਕਹਤਾ ਹੈ। ਪਰਮੇਸੁਰ ਕੇ ਪਾਵਣੇ ਕੀ, ਸੁ ਕਿਆ ਸੋਭਾ ਕਹਤਾ ਹੈ ?

॥ ਪਉੜੀ ॥

ਬੇ ਦਸ[8] ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਜੀ ਕਹਿਆ ਜਿ, "ਚਾਰਿ ਵੇਦ ਅਰੁ ਬਾਰਹ ਮਾਸ, ਤਿਨ ਕੀਆ । ਰੁਤੀ, ਥਿਤੀ, ਵਾਰ

---

[1]ਖਿੜਾਉ, ਖੁਸ਼ੀ। [2]ਮਹਿਲਾਂ ਵਿਚ। [3]ਵਿਸ਼ਵਾਸ। [4]ਖਿੜਾਉ, ਖੁਸ਼ੀ। [5]ਰੇਸ਼ਮੀ ਕਪੜੇ (ਭਾਵ ਸ਼ਿੰਗਾਰ)। [6]ਘਾਲ। [7]ਸਫਲ। [8]ਪੋਥੀ ਵਿਚ ਇਥੇ 'ਵੇਦ ਸੁਮਾਹ' ਲਿਖਿਆ ਹੈ। ਦੋ ਤੇ ਦਸ ਭਾਵ ਬਾਰਾਂ।

ਬਣਾਏ ਹੋਏ ਵੇਦਾਂ ਕੇ, ਤੇ ਸਭੇ ਭਲੇ, ਜਿਤੁ ਪਰਮੇਸਰੁ ਚਿਤਿ ਆਵੈ। ਓਹਿ ਪਲ, ਪਹਰ ਭਲੇ, ਜਿਨੀ ਸਚ ਕਾ ਬੀਚਾਰੁ ਹੋਵੈ, ਸਚ ਸਿਉ ਮਿਲੈ। ਜਬ ਸਚੁ ਪਰਮੇਸਰੁ ਮਿਲਿਆ, ਤਬ ਜਿਤਨੇ ਕਾਰਜ ਥੇ, ਸੇ ਸਭਿ ਸਵਰੇ, ਪ੍ਰਭ ਜੀ ਕੇ ਪ੍ਰਸਾਦਿ। । ਸੁ ਕੈਸਾ ਪ੍ਰਭੁ ਹੈ ? ਜਿ ਜੀਆਂ ਕੀ ਬਿਧਿ ਜਾਣਦਾ ਹੈ । ਜਿਨਿ ਏਹ ਸਾਜਿ ਸੀਗਾਰਿ ਲੀਤੀ, ਸੇਵਕਿ ਪ੍ਰਭ ਭਾਣੀ, ਪਿਆਰੀ ਲਾਗੀ, ਤਬ ਮਿਲਾਇ ਲਈ। ਲਾਗੀ ਆਨੰਦ ਬਿਨੋਦ[1] ਕਰਨੇ। ਰੰਗ ਤਮਾਸੇ ਲਾਗੀ ਮਾਣਣ। ਇਸ ਕੇ ਘਰਿ ਜਾ ਸਾਹਿਬੁ ਆਇ ਵਸਿਆ, ਤਬ ਇਸ ਕੀ ਸਿਹਜਾ ਸੁਹਾਣੀ ਲਾਗੀ । ਏਹ ਸੁਹਾਗਣਿ ਹੋਈ । ਇਸ ਕੀ ਸਭ ਠਉਰ ਸੋਭਾਮਾਨ ਹੋਈ । ਗੁਰੂ ਕੇ ਪ੍ਰਸਾਦਿ ਕਰਿ ਕਰਿ, ਏਸ ਕੇ ਘਰਿ ਪਰਮੇਸੁਰੁ ਆਇਆ। ਘਰਿ ਹੀ ਆਇ ਵਸਿਆ। ਹਰਿ ਵਰੁ ਏਨਿ ਪਾਇਆ ਸਤਿਗੁਰ ਜੀ ਕੇ ਪ੍ਰਸਾਦਿ। ੧। ਏਹੁ ਬਾਰਹ ਮਾਹਾ, ਛਿਅ ਰੁਤੀ, ਸਪਤ ਵਾਰੁ, ਸੋਲਹ ਥਿਤੀ, ਪਹਰ, ਘੜੀਆ, ਪਲ, ਚਸੇ, ਸਾਸ, ਸਾਰੇ ਜਨਮ ਆਰਜਾ ਕੇ ਗਣਿ ਕਰਿ, ਗੁਰੂ ਬਾਬਾ ਨਾਨਕੁ ਏਹੁ ਬਾਰਹ ਮਾਹਾ ਕੀਆ। ਆਤਮਾ ਪਰਬੋਧੁ ਮਨ ਸਾਥਿ ਕਹਿਆ। ਆਰਜਾ ਕੇ ਸਾਸ ਗਣਿ ਕਰਿ ਪਰਮੇਸੁਰ ਕੀ ਸਿਫਤਿ ਕਰੀ। ਆਤਮੇ ਹੀ ਕੇ ਸਾਥਿ ਗੋਸਟ ਕਰੀ। ਮਨ ਪਰਬੋਧ ਸਿਫਤਿ, ਬਾਰਹ ਮਾਹਾ ਗੁਰੂ ਬਾਬੇ ਨਾਨਕ ਜੀ ਗਾਇਆ। ਜਸੁ ਪਰਮੇਸੁਰ ਕਾ ਜਿ ਕੋਈ ਸੁਣੇ, ਜਿ ਕੋਈ ਸਿਖੈ, ਜਿ ਕੋਈ ਲਿਖੈ, ਜਿ ਕੋਈ ਗਾਵੈ, ਸੁ ਨਿਹਾਲੁ ਹੋਇ। ਅਰੁ ਜਿ ਕੋਈ ਇਸ ਕੀ ਰਹਤ ਰਹੈ, ਕਮਾਵੈ, ਸੋ ਪੂਰਾ ਸਤਿਗੁਰੂ ਹੋਇ''। ਬੋਲਹੁ ਵਾਹੁਗੁਰੂ ਬਾਬਾ ਨਾਨਕੁ ! ਜਿਨਿ ਨਿਰਾਧਾਰ ਪਰਮੇਸੁਰ ਮਹਿ, ਸਬਦ ਕੀ ਟੇਕ ਬਾਧੀ। ਜਿ ਕੋਈ ਏਹੁ ਸਬਦੁ ਸਿਖੈ, ਜਿ ਗਾਵੈ, ਸੁ ਮੁਕਤਾ ਹੋਇ। ਜਿ ਇਸਿ ਸਬਦ ਕੀ ਚਾਲ ਚਲੈ, ਇਸਿ ਸਬਦ ਕਾ ਕਹਿਆ ਕਮਾਵੈ, ਸੁ ਉਸਹੀ ਜੈਸਾ ਹੋਇ। । ਜਿਨਿ ਐਸਾ ਪੈਂਡਾ ਗੁਪਤ ਥੀਂ, ਪਰਗਟੁ ਕਰਿ ਦੀਆ, ਸੋ ਧਨੁ ਗੁਰੂ ਬਾਬਾ ਨਾਨਕੁ ਜੀ। ਵਾਹਗੁਰੂ ਬਾਬਾ ਨਾਨਕੁ ਜੀ। ਬੋਲਹੁ ਵਾਹਗੁਰੂ। ਧੰਨ ਗੁਰੂ। ਸਤਿਗੁਰੂ । ਗੁਰੂ, ਗੁਰੂ। ਗੁਰੂ, ਗੁਰੂ। ਸਤਿ ਰਾਮੁ, ਰਾਮੁ, ਰਾਮ, ਰਾਮ, ਰਾਮ, ਸਤਿਰਾਜਾ ਰਾਮ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ।

॥ ਸਲੋਕੁ ॥

ਮਾਹ ਦਿਵਸ ਰੁਤੀ ਭਲੇ ਜਿਤੁ ਜਪੀਐ ਸਿਰਜਨ ਹਾਰੁ ॥
ਨਾਨਕ ਦਾਸ ਹਰਿ ਨਾਮ ਬਿਨੁ ਸਭ ਦਿਨ ਰੁਤਿ ਬਿਕਾਰੁ ॥ ੧ ॥

ਬੋਲਹੁ ਗੁਰੂ ਵਾਹ। ਏਹੀ ਹੈ ਲਾਹੁ। ਭਾਵੈ ਤਹਾ ਜਾਹੁ। ਗੁਰ ਬਿਨਾ ਨਾਹੀ ਰਾਹ। ਸਤਿਗੁਰੂ ਬਾਬਾ ਨਾਨਕੁ ਪੂਰਨ ਪੁਰਖੁ ॥ ੧੭੦ ॥ ੩ ॥

---

# ਸਾਖੀ ਗੁਰੂ ਬਾਬੇ ਨਾਨਕ ਜੀ ਕੀ ਚਲੀ

ਜਬ ਗੁਰੂ ਬਾਬਾ ਨਾਨਕੁ ਜੀ ਰਾਜੇ ਸਿਓਨਾਭ[2] ਕਉ ਦੀਖਿਆ[3] ਦੀਨੀ, ਸਿਖੁ ਕੀਆ। ਰਾਜੇ ਕੇ ਮਨ ਸੰਤੋਖੁ ਆਇਆ। ਤਬ ਗੁਰੂ ਬਾਬੇ ਨਾਨਕ ਜੀ ਰਾਜੇ ਕਉ ਨਾਮੁ, ਦਾਨੁ, ਇਸਨਾਨੁ, ਦਇਆ, ਧਰਮੁ, ਸੰਤੋਖੁ, ਸੀਲੁ, ਸੰਜਮੁ, ਬਿਬੇਕ[4] ਮਤਿ ਦਿੜਾਈ। ਰਾਜੇ ਕਉ ਸਮਸਤ[5] ਬਾਣੀ ਲਿਖਿ ਦੀਨੀ ਓਹੁ ਪੰਡਿਤੁ ਗੁਰੂ ਬਾਬੇ ਕਾ ਸਿਖੁ ਹੂਆ। ਤਿਨਹੁ ਏਹੀ ਬਿਬੇਕ ਮਤਿ ਲੀਨੀ। ਗੁਰੂ ਬਾਬੇ ਨਾਨਕ ਦੀਖਿਆ ਦੀਨੀ। ਤਬ ਰਾਜੇ ਸਿਵਨਾਭ ਕਉ ਪੂਰਨ ਸਬਦੁ

---

[1]ਚਾਉ, ਉਮੰਗ, ਖੁਸ਼ੀ। [2]ਜਨਮ ਸਾਖੀ ਵਿਚ ਇਸ ਰਾਜੇ ਦਾ ਨਾਮ ਸ਼ਿਵਨਾਭ ਲਿਖਿਆ ਹੈ, ਜੋ ਕਿ ਸੰਗਲਾਦੀਪ ਦਾ ਰਾਜਾ ਸੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਖ ਹੋਇਆ। ਵੇਖੋ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਕ੍ਰਿਤ ਭਾਈ ਕਾਹਨ ਸਿੰਘ ਜੀ ਨਾਭਾ, ਪੰਨਾ ੧੫੧। [3]ਧਰਮ ਮੰਤ੍ਰ ਦਾ ਉਪਦੇਸ਼। [4]ਵਸਤੂ ਦੇ ਠੀਕ ਠੀਕ ਸਰੂਪ ਦਾ ਨਿਸ਼ਚਾ ਕਰਨਾ। [5]ਸਭ, ਤਮਾਮ।

ਬਾਬੇ ਨਾਨਕ ਜੀ ਦੀਆ। ਅਬ ਉਹਾਂ ਉਸਿ ਪਾਸਿ ਸਾਰਾ ਲੋਕੁ ਗੋਵਿੰਦੁ ਲਾਗਾ ਸਿਮਰਨੇ। ਰਾਜਾ ਉਸਿ ਦੇਸ ਕਾ ਸਨਮੁਖੁ ਹੂਆ ਦੀਨ ਕਾ। ਉਹਾਂ ਏਤਾ[1] ਲੋਕੁ ਜੁੜੇ ਗੁਰੂ ਕਾ ਸਿਖੁ, ਤਿਸ ਕੀ ਮਿਤਿ ਮਿਰਜਾਦਾ ਕਿਛੁ ਨਾਹੀ ਜਿ ਕਿਤਨੀਆਂ ਸੰਗਤਿ ਆਇ ਜੁੜੇ। ਐਪਰੁ ਲੂਣ ਤੇ ਜਾਣੀਐ, ਜਿ ਚਾਲੀਸ ਮਣ ਲੋਣੁ ਰਸੋਈ ਅੰਨ ਮਹਿ ਪੜਤਾ ਹੈ। ਐਸੀ ਓਹ ਧਰਮ ਸਾਲਾ ਗੁਰੂ ਬਾਬੇ ਨਾਨਕ ਜੀ ਕੀ ਬਧੀ ਹੋਈ ਹੈ। ਤਬ ਉਹਾਂ ਥੀ ਗੁਰੂ ਬਾਬਾ ਨਾਨਕੁ ਜੀ, ਰਾਜੇ ਕਉ ਸਬਦੁ ਦੇ, ਅਰੁ ਬਿਦਾ ਹੂਆ। ਮਰਦਾਨਾ ਸਾਥਿ ਲੇ ਕਰਿ ਖੇਲਤਾ ਖੇਲਤਾ ਰਮਤਾ ਰਮਤਾ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਆਏ, ਜਗੁ ਨਿਸਤਾਰਨ ਕੀ ਨਿਮਤਿ ॥ ੧ ॥ ਬੋਲਹੁ ਵਾਹਗੁਰੂ। ਧੰਨ ਗੁਰੂ। ਸਤਿਗੁਰੂ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ।

॥ ਸਲੋਕੁ ॥

ਸਚ ਕਾ ਸਉਦਾ ਵਪਾਰੁ ਸਾਚਾ ਸਚ ਕੀ ਕੀਚੈ ਰਾਸਿ ॥
ਦਾਸ ਨਾਨਕ ਲਾਹ ਸਚ ਕਾ ਸਚੇ ਦਰਿ ਸਾਬਾਸਿ[2] ॥

ਬੋਲਹੁ ਵਾਹਗੁਰੂ ॥ ੧੭੧ ॥ ੪ ॥

---

# ਗੁਰੂ ਅੰਗਦ ਦਾ ਮੇਲ

## ਸਾਖੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਜਦਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਆਇ ਟਿਕਿਆ, ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਭਈ, ਜੁ ਗੁਰੂ ਅੰਗਦੁ ਮਤੇ ਕੀ ਸਰਾਇ ਹਰੀ ਕੀ ਰਹਦਾ ਸੀ। ਤਬ ਸ੍ਰੀ ਗੋਬਿੰਦ ਜੀ ਕੀ ਆਗਿਆ ਹੋਈ, ਜਿ ਹਰੀ ਕੇ ਲੋਕ ਸਭਿ ਦੁਰਗਾ ਦੇ ਭਵਣਿ[3] ਚਲੇ, ਸੁ ਦੁਰਗਾ ਪਰਸਣ[4]। ਤਬ ਗੁਰੂ ਅੰਗਦੁ, ਤਬ ਨਾਉ ਲਹਣਾ ਸਾ। ਸੁ ਲਹਣੇ ਦਾ ਨੇਮੁ ਸੀ, ਜੁ ਬਰਸ ਦਿਨਾ ਭਵਣਿ ਜਾਂਦਾ, ਭਗਉਤੀ ਦੇਸੁ। ਸਭਿ ਲੋਕ ਜਿਤਨੇ ਹਰੀ ਕੇ ਥੇ, ਸੁ ਸਭਿ ਦੁਰਗਾ ਦੇ ਭਵਣਿ ਚਲੇ ਪਰਸਣ। ਤਬ ਲਹਣਾ ਭੀ ਨਾਲੇ ਚਲਿਆ। ਤਬ ਆਂਵਦੇ ਆਂਵਦੇ ਜਦਿ ਕਰਤਾਰ ਪੁਰ ਦੇ ਪਾਸਿ ਆਏ, ਤਬ ਪੁਛਿਓ ਨੇ ਲੋਕਾਂ ਨੂ, ਜਿ ਏਹੁ ਗਿਰਾਉ ਕਿਸਦਾ ਹੈ? ਕਹੇ ਜੀ! ਏਹੁ ਕਰਤਾਰ ਪੁਰੁ ਹੈ। ਗੁਰੂ ਬਾਬੇ ਨਾਨਕ ਵੇਦੀ ਕਾ। ਸੁ ਆਗੇ ਗੁਰੂ ਬਾਬੇ ਨਾਨਕ ਜੀ ਕਾ ਨਾਉ ਮਹਸੂਰ[5] ਸੀ। ਜਿ ਗੁਰੂ ਬਾਬਾ ਨਾਨਕੁ ਵਡਾ ਭਗਤੁ ਹੈ। ਸਭ ਕੋਈ ਜਾਣਦਾ ਸੀ। ਸੁਣੇ ਹੀ ਕਰਿ ਕਰਿ, ਡਿਠਾ ਕਿਨੇ ਨ ਸੀਓ। ਤਬ ਸਭਨਾ ਲੋਗਹੁ ਕਹਿਆ, "ਜਿ ਨਾਨਕੁ ਵੇਦੀ ਓਹੋ ਜਿ ਭਗਤੁ ਕਹੀਦਾ ਹੈ। ਅਖੇ ਓਹੋ? ਤਬ ਲੋਕੀ ਸਭਨੀ ਆਖਿਆ, "ਜਿ ਜਿਸਦਾ ਨਾਉ ਸੁਣਦੇ ਸੇ, ਸੁ ਓਸੇ ਦੇ ਘਰਿ ਪਰਮੇਸੁਰਿ ਆਂਦੇ ਹਾਂ ਤਾਂ ਹੋਇ, ਜਿ ਦਰਸਨੁ ਕੀਚੈ ਤਾਂ"। ਸਭਨੀ ਆਖਿਆ ਜਿ, "ਭਲਾ ਹੋਵੈ"। ਤਾ ਜਿਤਨਾ ਸੰਗੁ ਸਾਥੁ ਸਭੋ ਹੀ ਘੋਮਾ ਖਾਇ ਕੈ ਮੁੜਿ ਆਇਆ। ਆਇ ਗੁਰੂ ਬਾਵੇ ਜੀ ਕੀ ਪੈਰੀ ਪਏ। ਤਿਥੈ ਹੋਰੁ ਲੋਕ, ਹੋਰ। ਅਤੇ ਗੁਰੂ ਬਾਬੇ ਦੀ ਦ੍ਰਿਸਟਿ ਅਤੇ ਗੁਰੂ ਅੰਗਦ ਦੀ ਦ੍ਰਿਸਟਿ ਇਕ ਹੋਇ ਗਈ। ਤਬ ਗੁਰੂ ਬਾਬੇ ਪੁਛਿਆ ਜਿ, "ਪੁਰਖਾ ਤੂ ਕਉਣੁ ਹੋਂਦਾ ਹੈ? ਅਖੇ ਜੀ, ਖਤ੍ਰੀ ਹੋਂਦਾ ਹਾਂ"। ਤਬ ਗੁਰੂ ਬਾਬੇ

---

[1]ਇਤਨੇ, ਬਹੁਤ ਸਾਰੇ। [2]ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ। ਇਹ ਸਾਖੀ ਕਰਤਾ ਦੀ ਆਪਣੀ ਰਚਨਾ ਹੈ। ਉਪ ਨਾਮ "ਦਾਸ ਨਾਨਕ" ਵਰਤਿਆ ਹੈ। [3]ਡੇਰਾ, ਘਰ, ਰਿਹਾਇਸ਼। [4]ਛੁਹਣਾ, ਭੇਟਣਾ, ਮਿਲਣਾ। [5]ਮਸ਼ਹੂਰ, ਉੱਘਾ।

ਪੁਛਿਆ ਜਿ, ਕਉਣੁ ਖਤ੍ਰੀ ? ਅਖੇ ਜੀ, ਤ੍ਰਿਹੁਣੁ। ਅਖੇ ਤੇਰਾ ਨਾਉ ਕਿਆ ਹੈ ? ਅਖੇ ਜੀ ਲਹਣਾ । ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ, "ਤੇਰਾ ਲਹਣਾ ਸੀ, ਤਾ ਪਰਮੇਸੁਰਿ ਆਂਦਾ ਹੈ। ਤਬ ਗੁਰੂ ਬਾਬੇ ਕਹਿਆ ਜਿ ਤੇਰਾ ਨਾਉ ਅੰਗਦੁ ਹੋਇਗਾ। ਤੂ ਆਦਿ ਅੰਤਿ ਮੇਰਾ ਹੈਂ। ਤੂ ਮੇਰੇ ਅੰਗ ਥੀ ਜੁਦਾ ਨ ਹੋਹਿੰਗਾ । ਮੇਰੇ ਹੀ ਅੰਗਹੁ ਤੂ ਪੈਦਾ ਹੋਇਆ ਹੈਂ । ਤਬ ਗੁਰੂ ਅੰਗਦੁ ਪੈਰੀ ਪੈਆ। ਤਬ ਗੁਰੂ ਬਾਬੇ ਆਖਿਆ, ਜਿ, "ਕਿਉ ਪੁਰਖਾ, ਕਿਉ ਹੀ ਜੀਆ ?। ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, ਜੀ, ਜੀਅ ਨੂ ਸਾਂਤਿ ਆਇ ਗਈ ਹੈ ਜੀ; ਤੇਰੇ ਦਰਸਨ ਡਿਠੇ ਜੀ। ਜੋ ਆਗਿਆ ਹੋਵੈ, ਤਾਂ ਸਾਥ ਕੇ ਲੋਕਾਂ ਨੂ ਵਿਦਾ ਕਰਿ ਆਵਾਂ। ਤਬ ਗੁਰੂ ਬਾਬੇ ਕਹਿਆ ਜਿ, "ਜਾਹਿ ਵਿਦਿਆ ਕਰਿ ਆਉ। ਤਬ ਗੁਰੂ ਅੰਗਦ ਆਇ ਕਰਿ ਸੰਗ ਨਾਲਹੁ ਵਿਦਿਆ ਕੀਤੀ। ਜਿ ਭਾਈ ਲੋਕਹੁ ਮੇਰੀ ਸਭਨਾ ਨੋ ਰਾਮ ਰਾਮ ਹੈ। ਤਬ ਸੰਗੁ ਜਿਤਨਾ ਸੀ, ਸੁ ਸਭੁ ਨਿਮੁਝਾਣਾ[1] ਹੋਇ ਗੈਆ, ਜਿ ਜੀ, ਸੰਗ ਦਾ ਵਾਲੀ ਤੂ । ਤੇਰੇ ਪਿਛੇ ਸੰਗੁ ਚਲਿਆ ਜੀ। ਤੂ ਏਥੈ ਰਹਦਾ ਹੈ ਜੀ। ਏਵ ਬਣਦੀ ਹੈ ? ਜਿ ਤੂ ਵਿਣੁ ਪਰਸੇ ਮਾਈ[2] ਦੇ ਭਵਣਿ ਰਹਦਾ ਹੈ। ਤਬ ਗੁਰੂ ਅੰਗਦ ਆਖਿਆ, "ਜਿਸ ਕਾਰਣਿ ਹੰਉ ਭਵਣਿ ਜਾਂਦਾ ਸੀ, ਸੁ ਪਰਮੇਸੁਰ ਦੇ ਭਾਉ ਨਿਸਾ[3] ਕੀਤੀ" ਤਾਂ ਲੋਕੀ ਆਖਿਆ ਜਿ, ਭਲਾ ਹੋਇ। ਤੇਰੀ ਤਾ ਨਿਸਾ ਹੋਈ, ਪਰੁ ਜੀਅ ਸਾਡਾ ਕਿ ਹਾਲੁ" ?। ਤਬ ਗੁਰੂ ਅੰਗਦ ਆਖਿਆ ਜਿ, "ਹੁਣ ਤੁਸੀ ਜਾਹੁ। ਪਰਮੇਸਰੁ ਤੁਸਾ ਨੋ ਸੁਖੀ ਸਾਦੀ ਲੈ ਆਵੈਗਾ । ਤੁਸਾਡੀ ਭੀ ਆਸਾ ਪੂਰਨ ਹੋਵੈਗੀ" । ਤਬ ਗੁਰੂ ਅੰਗਿਦ ਫਿਰਿ ਆਇਆ। ਸੰਗ ਨੋ ਅਭਰਵਾਂਜਿ[4] ਕਰਿ, ਗੁਰੂ ਪਾਸਿ ਆਇਆ। ਤਬ ਸੰਗੁ ਭਉਣ ਨੋ ਪਰਸਿ ਕਰਿ, ਫੇਰਿ ਉਥਾਊ ਆਇਆ। ਤਬ ਫੇਰਿ ਓਇ ਲੋਕ ਆਇ ਪੈਰੀ ਪਏ। ਤਬ ਗੁਰੂ ਬਾਬੇ ਓਇ ਬਹੁਤੁ ਸੰਤੋਖੇ। ਸੰਤੋਖਿ ਕਰਿ ਉਨ੍ ਕੀ ਵਿਦਾ ਕੀਤੀ। ਗੁਰੂ ਅੰਗਦੁ ਗੁਰੂ ਬਾਬੇ ਪਾਸਿ ਰਹਿਆ । ਗੁਰੂ ਬਾਬੇ ਦੇ ਦਰਸਨ ਨਾਲਿ ਰਹਣ ਤੇ ਗੁਰੂ ਅੰਗਦ ਕਉ ਸਾਂਤਿ ਆਈ। ਗੁਰੂ ਅੰਗਦ ਕਉ ਸਾਂਤਿ ਆਈ । ਗੁਰੂ ਬਾਬਾ ਗੁਰੂ ਅੰਗਦ ਓਤੈ ਖੁਸੀ ਕਿਰਪਾਲੁ ਹੋਇਆ। ਜੇਹਾ ਗੁਰੂ ਬਾਬਾ ਨਾਨਕੁ ਸਾ, ਤੇਹੋ ਜੇਹਾ ਗੁਰੂ ਅੰਗਦੁ ਹੋਆ। ਤੇਹੋ ਜੇਹਾ ਗੁਰੂ, ਤੇਹੋ ਜੇਹਾ ਸਿਖੁ ਹੋਇਆ। ਜੋਤਿ ਮਹਿ ਜੋਤਿ ਸਮਾਣੀ। ਕਲਾ[5] ਭਰਪੂਰ ਹੋ, ਜੇਹਾ ਕਰਣਾ ਸਾ, ਸੁ ਤੇਹੋ ਜੇਹਾ ਗੁਰੂ ਬਾਬੇ ਨਾਨਕ ਗੁਰੂ ਅੰਗਦੁ ਕੀਆ। ਤਾ ਭਾਂਡਾ ਜਾ ਭਰਪੂਰੁ ਕੀਤੋਨੁ ਗੁਰੂ ਅੰਗਦ ਦਾ, ਤਬ ਬਾਬੇ ਜੀ ਤੇ ਵਿਦਿਆ ਹੋਆ। ਤੀਸਰੇ ਬਰਸ ਘਰੀਂ, ਮਤੇ ਦੀ ਸਰਾਇ ਆਇਆ । ਅਗੇ ਹਰੀ ਕਿਆਂ ਵਿਚਿ ਗਲ ਵਜਿ ਪਈ ਸੀ, ਜੋ ਲਹਣਾ ਤ੍ਰਿਹੁਣ ਬਾਬੇ ਨਾਨਕ ਪਾਸਿ ਰਹਿਆ। ਦੁਰਗਾ ਦੇ ਭਵਣਿ ਨ ਗਇਓ । ਕਿਹੁ ਜਿ ਹੋਇ ਓਸੁ, ਸੁ ਘਰੁ ਬਾਰੁ ਛੋਡ ਦੇ। ਓਸੇ ਦੇ ਨਾਲਿ ਰਲਿ ਗਇਆ। ਤਬ ਜਦਿ ਤੀਸਰੇ ਬਰਸਿ ਗੁਰੂ ਅੰਗਿਦੁ ਘਰਿ ਆਇਆ, ਤਾਂ ਕੁਲਿ ਹਰੀ ਕੀ ਮਤਾ ਕੀਤਾ ਜਿ ਅਸਾਡਿਅਹੁ ਲਹਣਾ ਆਇਆ ਹੈ ਨਾਨਕ ਬਾਵਹੁ, ਪਰ ਕੇਹੀ ਹੀ ਵਡੀ ਜੋਤਿ ਵਿਚਿ ਆਇਆ ਹੈ। ਚਲਹੁ, ਤੇ ਜਾਇ ਕੇ ਮਿਲਿ ਆਵਹ। ਤਬ ਸਭ ਹਰੀ ਕੇ ਇਕਠੇ ਹੋਇ ਕਰਿ ਮਿਲਣ ਆਏ। ਅਗਿਅਹੁ ਗੁਰੂ ਅੰਗਿਦੁ ਓਠੀ ਖੜਾ ਹੋਇਆ। ਉਠ ਕੇ ਸਭਨਾ ਨੋ ਮਿਲਿਆ। ਹੋਰਿ ਸਭ ਹਰੀ ਕੇ ਗੁਰੂ ਅੰਗਦ ਨੋ ਗਲਿ ਮਿਲੇ। ਤਖਤਮਲੁ ਪੈਰੀ ਪੈਆ। ਤਾ ਗੁਰੂ ਅੰਗਦ ਆਖਿਆ ਜਿ, "ਭਾਈ ਤਖਤ ਮਲ ! ਤੂ ਮੈਨੋ ਗਲਿ ਮਿਲ" । ਤਬ ਤਖਤ ਮਲ ਆਖਿਆ ਜਿ, "ਜੀ ! ਤੂ ਵਡੇ ਪੁਰਖ ਬਾਵਹੁ ਆਇਆ ਹੈਂ ਜੀ। ਅਸਾਨੂ ਤੇਰੀ ਪੈਰੀਂ ਹੀ ਪਈ ਫਾਇਦਾ ਹੈ। ਜੀ ! ਤੂ ਵਡਾ ਪੁਰਖੁ ਹੈਂ" । ਤਬ ਗੁਰੂ ਅੰਗਦ ਖੁਸੀ ਕੀਤੀ ਤਖਤ ਮਲ ਨੂ, "ਜੋ ਜਾਹਿ ਤੇਰੇ ਪੈਰੀਂ ਪਏ ਦਾ ਏਹੋ ਵਿਸੇਖੁ,[6] ਜਿ ਤੂ ਸਭ ਦੂ ਹੀ ਵਡਾ ਹੋਵਹਿੰਗਾ। ਤ੍ਰੋਟਿ ਕਿਸੈ ਥੋ ਕਦੀ ਨਾ ਹੋਸੀਆ, ਪਰਮੇਸੁਰੁ ਕਰੇ" । ਜਾ ਗੁਰੂ ਅੰਗਦੁ ਏਹੁ ਬੋਲਿਆ, ਤਾ ਸਭਨਾ ਨੋ ਕੰਨ ਹੋਏ, ਜਿ ਜੀ ਕਿਛੁ ਅਸਾਨੋ ਭਿ ਖੁਸੀ ਹੋਵੈ। ਜੋ ਕਿਸੇ ਦਾ ਦੋਸਤੁ ਮਿਤ੍ਰੁ ਵਧਦਾ ਹੈ ਜੀ, ਤਾ ਸਭਨਾ ਨੋ ਭਾਉ[7] ਹੋਦਾ ਹੈ । ਤਬ ਗੁਰੂ ਅੰਗਦੁ ਸੂਹੀ ਰਾਗ ਮਹਿ ਸਬਦੁ ਬੋਲਿਆ ਜਿ :—

---

[1]ਮਹਾਨ ਕੋਸ਼ ਭਾਈ ਕਾਹਨ ਸਿੰਘ ਵਿਚ ਇਸ ਦਾ ਅਰਥ ਸ਼ਰਮਿੰਦਾ (ਲੱਜਤ) ਦਿਤਾ ਹੈ। ਪਰ ਇਥੇ ਭਾਵ ਹੈ ਉਦਾਸ ਹੋਣ ਤੋਂ। [2]ਦੁਰਗਾ ਦੇਵੀ। [3]ਤਸੱਲੀ, ਸੰਤੋਖ। [4]ਅੱਧ ਵਿਚ ਹੀ ਛਡ ਕੇ। [5]ਸ਼ਕਤੀ। [6]ਵਿਸ਼ੇਸ਼ (ਖਾਸ) ਗੁਣ। [7]ਪ੍ਰੇਮ (ਖੁਸ਼ੀ)।

॥ ਸਬਦੁ ॥

ਜਿਨ੍[1] ਕਉ ਭਾਂਡੈ[2] ਭਾਉ ਤਿਨਾ ਸਵਾਰਸੀ ॥
ਸੂਖੀ[3] ਕਰੈ ਪਸਾਉ[4] ਦੂਖ ਵਿਸਾਰਸੀ ॥
ਸਹਸਾ[5] ਮੂਲੇ[6] ਨਾਹਿ ਸਰਪਰ[7] ਤਾਰਸੀ ॥ ੧ ॥
ਤਿਨ੍ਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ[8] ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ੨ ॥
ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ[9] ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥ ੩ ॥
ਘਲੇ[10] ਆਣੇ[11] ਆਪਿ ਜਿਸੁ ਨਾਹੀ ਦੂਜਾ ਮਤੈ[12] ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪੧ ॥

ਜਾ ਗੁਰੂ ਬਾਬੇ ਤੇ ਵਿਦਿਆ ਹੋਆ ਸੀ ਗੁਰੂ ਅੰਗਦੁ, ਤਾ ਗੁਰੂ ਬਾਬੇ ਆਖਿਆ ਸੀ, ਜਿ "ਪੁਰਖਾ ਅੰਗਦਾ, ਤੂ ਓਹੁ ਥਾਉ ਛੋਡਿ। ਏਥੇ ਮੇਰੇ ਨਜੀਕਿ ਆਇ ਰਹੁ" ਤਾ ਗੁਰੂ ਅੰਗਦ ਜੀ ਵਸਾਈ,[13] ਜਿ ਸੋ ਉਪਾਉ ਹੋਇ ਜਿ ਲੋਕੁ ਭਿ ਰਹੈ ਅਤੇ ਪਰਲੋਕੁ ਭਿ ਰਹੈ। ਤਾ ਖਲੋਚ ਹਾਈ ਦਾ ਸੰਜੋਗੁ[14] ਹੋਇਆ। ਤਬ ਏਤੇ ਸੰਜੋਗਿ ਗੁਰੂ ਅੰਗਦੁ, ਸਟਬਰੇਹੀ ਖਡੂਰਿ ਖਹਿਰਿਆਂ ਦੇ ਆਇਆ। ਟਬਰ ਆਣਿ ਖਡੂਰਿ ਬਹਾਲੇ। ਆਪਿ ਗੁਰੂ ਬਾਬੇ ਥੈ ਆਇਆ। ਤਬ ਅਗੋ ਗੁਰੂ ਬਾਬਾ ਧਾਨਾ[15] ਦਾ ਨਿਦੀਣੁ[16] ਕਰਾਇਦਾ ਸੀ। ਉਥਾਉ ਜਾਇ ਗੁਰੂ ਅੰਗਦੁ ਪੈਰੀ ਪੈਆ। ਗੁਰੂ ਬਾਬੇ ਬਹੁਤੁ ਕਰਿ ਕਰਿ, ਸਿਰੁ ਹਥਾਂ ਵਿਚਿ ਲੀਤਾ। ਜਿਉ ਪਾਣੀ ਸਿਉ ਪਾਣੀ ਮਿਲਿ ਜਾਤਾ ਹੈ, ਤਿਉ ਗੁਰੂ ਬਾਬੇ ਸਾਥਿ ਗੁਰੂ ਅੰਗਦੁ ਆਇ ਸਮਾਣਾ। ਜਾ ਗੁਰੂ ਬਾਬਾ ਨਿਦੀਣੁ ਕਰਾਇਕੈ ਚਲਿਆ ਘਰਾਂ ਨੂ, ਤਬ ਗੁਰੂ ਅੰਗਦ ਉਤੇ ਜੋੜਾ ਕਪੜਿਆਂ ਦਾ ਅਤਿ ਮਹੀਨੁ ਸੀਤਾ ਸੀ। ਤਾ ਗੁਰੂ ਬਾਬੇ ਆਖਿਆ, ਜਿ "ਪੁਰਖਾ ਅੰਗਦਾ! ਏਹ ਭਰੀ ਨਿਦੀਣੁ ਦੀ ਉਚਕਿ[17] ਲੈ"। ਜਿਉ ਧਾਨਾ ਵਿਚਹੁ ਵਹਦੇ ਪਾਣੀ ਅਤੇ ਚਿਕੜਿ ਨਿਕਲੀ ਸੀ ਭਰੀ, ਤਿਉ ਭਰੀ ਦੁਹ ਜਣਿਆ ਚਕਿ ਕਰਿ ਗੁਰੂ ਅੰਗਦ ਦੇ ਸਿਰਿ ਦਿਤੀ। ਗੁਰੂ ਬਾਬਾ ਘਰਿ ਆਇ ਵੜਿਆ। ਤਾ ਗੁਰੂ ਅੰਗਦੁ ਭਰੀ ਉਤਾਰਿ ਕੈ ਮਾਤਾ ਦੀ ਪੈਰੀ ਜਾਇ ਪੈਆ। ਤਾ ਜਦਿ ਮਾਤਾ ਦੇਖੈ ਤਾ ਕਿ ਵੇਖੈ, ਕਪੜੇ ਸਭਿ ਚਿਕੜ ਨਾਲ ਭਰੇ ਹੈ ਸੁ। ਤਾ ਮਾਤਾ ਗੁਰੂ ਬਾਬੇ ਨੂ ਆਖਿਆ ਜਿ, "ਜੀ! ਤੇਰੀ ਕੇਹੀ ਵਾਣਿ[18] ਹੈ, ਜਿ ਕੋਈ ਭਲਾ ਮਾਣੂ[19] ਤੈ ਥੈ ਆਵੈ, ਤਿਸਨੂ ਚਿਕੜਿ ਭਰੀ ਹੋਈ ਭਰੀ ਘਾਹ ਦੀ ਉਚਕਿ ਸਿਰਿ ਦੇਹਿ। ਫਿਰਿ ਤੁਧ ਥੈ ਕਿਉ ਕਰਿ ਕੋਈ ਆਵੈ" ? ਤਬ ਗੁਰੂ ਬਾਬਾ ਨਾਨਕੁ ਜੀ ਮਿਹਰਵਾਨੁ ਹੋਇ ਕੈ ਬੋਲਿਆ, "ਜਿ ਭੋਲੀਏ ਏਹ ਘਾਹ ਦੀ ਭਰੀ ਨਾਹੀਢੁ। ਮੈ ਅੰਗਦ ਦੇ ਸਿਰਿ ਛਤ੍ਰ[20] ਦਿਤਾ ਹੀ। ਤਾ ਗੁਰੂ ਅੰਗਦੁ ਪੈਰੀਂ ਪੈਆ। ਸੰਗਤਿ ਪੈਰੀਂ ਪਈ। ਸਭਨੀ ਜਾਤਾ, ਸਿਖਾ ਦੇ ਮਨਿ ਵਸਿਆ, ਜਿ ਏਸੁ ਉਪਰਿ ਮਹਾ ਪੁਰਖ ਦੀ ਨਜਰਿ ਹੋਈ, ਪਾਤਿਸਾਹੀ ਦੇਵਣ ਦੀ। ਏਹੁ ਗੁਰੂ ਹੈ। ਪਾਸਲੇ ਜਿ ਸਿਖ ਸੇ, ਸਿ ਸਮਝਿ ਗਏ। ਗੁਰੂ ਦੀ ਮਿਹਰ ਗੁਝੀ ਨ ਰਹੀ। ਗੁਰੂ ਪਰਮੇਸੁਰੁ ਵੇਪਰਵਾਹ

---

[1]ਇਹ ਤੁਕਾਂ ਸੂਹੀ ਰਾਗ ਵਿਚ ਗੁਰੂ ਨਾਨਕ ਸਾਹਿਬ ਜੀ ਦੀਆਂ ਹਨ। [2]ਹਿਰਦਾ। [3]ਸੁਖਾਂ ਦੀ। [4]ਦਾਤ। [5]ਭਰਮ, ਸ਼ੱਕ। [6]ਬਿਲਕੁਲ। [7]ਜ਼ਰੂਰ। [8]ਸਿਖਿਆ। [9]ਉਕਾ ਹੀ। [10]ਭੇਜਦਾ ਹੈ। [11]ਲਿਆਉਂਦਾ ਹੈ। [12]ਸਲਾਹ ਦਿੰਦਾ। [13]ਵਸ ਚਲਦਾ। [14]ਮੇਲ। [15]ਝੋਨੇ ਦਾ ਖੇਤ। [16]ਖੇਤੀਆਂ ਵਿਚੋਂ ਕਢਿਆ ਨਿਕੰਮਾ ਘਾਹ। [17]ਚੁਕ ਲੈ। [18]ਆਦਤ, ਸੁਭਾਉ। [19]ਮਨੁੱਖ। [20]ਤਾਜ, ਬਾਦਸ਼ਾਹੀ।

ਜਿਸਨੋ ਭਾਵੈ, ਤਿਸਨੋ ਨਿਵਾਜੇ । ਭਾਣੇ ਦਾ ਖਸਮੁ ਭਾਵੈ, ਸੁ ਕਰੈ :—

॥ ਸਲੋਕੁ ॥

ਗੁਰੂ ਅਪਾਰੁ ਨ ਕਿਸਹੀ ਮਾਹਿ ॥
ਜਿਸੁ ਘਟੁ ਸਬਦੁ ਵਸੈ ਤਿਸੁ ਪਾਹਿ ॥
ਜੈਸਾ ਬੀਜਹਿ ਤੈਸਾ ਖਾਹਿ ॥
ਬਿਨੁ ਸੇਵਾ ਫਲੁ ਕਿਸ ਹੀ ਨਾਹਿ ॥
ਦੇਖੇ ਵੇਦ ਸਭੇ ਅਵਗਾਹਿ[1] ॥
ਮਨ ਤੇ ਢੇਰੀ ਸਭਾ ਢਾਹਿ ॥
ਪ੍ਰਾਛਤ[2] ਜਾਵਹਿ ਸਭੇ ਲਾਹਿ ॥
ਦਾਸ ਨਾਨਕ ਪਾਏ ਇਤੁ ਰਾਹਿ ॥ ੧ ॥
ਹੁਕਮੀ ਭੇਜੇ ਹੁਕਮੀ ਸਦੇ ਮਤਾ ਨ ਕਿਸਹੀ ਨਾਲਿ ॥
ਆਪੇ ਥਾਪੇ[3] ਥਾਪਿ ਉਥਾਪੇ[4] ਦੇਖੈ ਸਾਰਿ ਸਮਾਲਿ ॥
ਦਾਸ ਨਾਨਕ ਕਰਮੁ ਕਰੇ ਜਿਸ ਉਪਰਿ ਦੇਖੈ ਨਜਰਿ ਨਿਹਾਲਿ[5] ॥ ੨ ॥

ਬੋਲਹੁ ਭਾਈ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੭੨ ॥



# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਗੋਸ਼ਟ ਅਚਲਵਟਾਲੇ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ । ਸਿਧ ਗੋਸਟ–ਸਿਧਾ ਸਾਥਿ ਹੋਈ ।

ਤਬ ਸ੍ਰੀ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰ ਤੇ, ਸਿਵਰਾਤਿ ਦੇ ਮੇਲੇ ਕਉ ਅਚਲਿ ਆਇਆ । ਸੇਵਕ ਸਾਥਿ ਥੇ ਗੁਰੂ ਬਾਬੇ ਜੀ ਕੇ । ਅਰੁ ਸਾਥੇ ਹੀ ਗੁਰੂ ਅੰਗਦੁ ਵਜੀਰੁ ਸੇਵਕ ਥਾ ਪੂਰਾ । ਜਦਿ ਗੁਰੂ ਬਾਬਾ ਅਚਲਿ ਜਾਇ ਵੜਿਆ, ਤਬ ਸਭਨਾ ਲੋਕਾ ਵਿਚਿ ਨਾਨਕੁ ਹੀ ਨਾਨਕੁ ਹੋਇ ਗਇਆ । ਸਭ ਕੋਈ ਲੈ ਉਠਿਆ, ਜਿ ਨਾਨਕੁ ਭਗਤੁ ਜੁ ਕਹੀਦਾ ਥਾ, ਸੁ ਇਥੇ ਆਇਆ ਹੈ । ਜਿਸਦੇ ਸਬਦ, ਸਲੋਕ, ਸੈਸਾਰੁ ਗਾਵਦਾ ਹੈ, ਓਹੀ ਨਾਨਕੁ ਆਇਆ ਹੈ । ਜਿਤਨਾ ਅਚਲ ਵਿਚਿ ਲੋਕੁ ਥਾ, ਸੁ ਸਭੁ ਆਇਆ ਮਿਲਿਆ ਦਰਸਨੁ ਦੇਖਣ ਹਾਰਾ[6] । ਨਾ ਕੋਈ ਜੋਗੀ ਹੀ ਰਹਿਆ, ਨ ਕੋਈ ਸੰਨਿਆਸੀ ਹੀ ਰਹਿਆ, ਨ ਕੋਈ ਗ੍ਰਹਸਤੀ ਹੀ ਰਹਿਆ, ਨ ਕੋਈ ਉਦਾਸੀ ਰਹਿਆ, ਰਹਿਓ ਜੀਉ ਕੋਈ ਨਾਹੀ । ਵਕਾ ਵਕ ਜੋ ਕੋਈ ਥਾ, ਸੁ ਸਭ ਲੋਕੁ ਮਿਲਿ ਗੈਆ, ਜਿ ਨਾਨਕੁ ਆਇਆ, ਨਾਨਕ ਆਇਆ । ਤਬ ਬਾਬਾ ਨਾਨਕੁ ਪਾਲਿ[7] ਢਾਬ ਦੀ ਉਪਰਿ ਜਾਇ ਬੈਠਾ, ਸਰੀਹ ਦੇ ਕੋਲਿ, ਬੇਰਿ ਪਾਸਿ । ਪਰੁ ਲੋਕੁ ਅਮਿਤਾ

---

[1]ਖੋਜ, ਛਾਣ ਬੀਨ ਕਰਨੀ । [2]ਪਾਪ । [3]ਸਾਜਣਾ ਕੀਤੀ, ਰਚਨਾ ਕੀਤੀ । [4]ਨਾਸ ਕਰਨਾ । [5]ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ । ਇਹ ਸਾਖੀ ਕਰਤਾ ਦੀ ਰਚਨਾ ਹੈ । ਅਖੀਰ ਵਿਚ "ਦਾਸ ਨਾਨਕ ਵਰਤਿਆ ਹੈ" । [6]ਭਾਈ ਗੁਰਦਾਸ ਜੀ ਪਹਿਲੀਵਾਰ ਵਿਚ ਲਿਖਦੇ ਹਨ:—"ਮੇਲਾ ਸੁਣ ਸਿਵਰਾਤ ਦਾ ਬਾਬਾ ਅਚਲ ਵਟਾਲੇ ਆਈ, ਦਰਸ਼ਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ" । [7]ਕਿਨਾਰਾ

ਜੁੜਿ ਗੈਆ। ਬਾਬੇ ਨਾਨਕ ਦਾ ਦਰਸਨੁ ਦੇਖਣ ਹਾਰੇ। ਤਬ ਗੁਰੂ ਬਾਬੇ ਨਾਨਕ ਜੀ ਕੇ ਆਗੇ ਭਗਤੀਅਹੁ ਆਇ ਭਗਤਿ ਬਾਹੀ[1]। ਤਬ ਪਵਣ ਨਾਥੁ ਅਰੁ ਭੰਗਰ ਨਾਥੁ ਉਹਾ ਗੁਪਤ ਆਇ ਖਲੇ ਭਏ। ਤਬ ਉਨ੍ਹਾ ਭਗਤੀਅਹੁ ਕਾ ਲੋਟਾ ਚੁਰਾਇ ਲੀਤਾ। ਤਬ ਜਦਿ ਓਇ ਭਗਤੀਏ, ਦੇਖਹਿ, ਤਉ ਲੋਟਾ ਨਾਹੀ। ਕਿਨ ਹੀ ਲੋਟਾ ਲੀਆ। ਤਬ ਉਨ੍ ਭਗਤੀਅਹੁ ਕਉ ਭਗਤਿ ਬਿਸਰਿ ਗਈ। ਤਬ ਪਵਣ ਨਾਥ ਅਰੁ ਭੰਗਰ ਨਾਥ ਕਹਿਆ ਜਿ, "ਨਾਨਕ ਜੀ! ਏਨਾ ਦੇ ਲੋਟੇ ਗਏ ਹੋਇ, ਤਾ ਏਨੀ੍ ਭਗਤਿ ਛਡਿ ਦਿਤੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ! ਏਹ ਕਿਆ ਕਰਨਿ੍, ਜਾ ਏਨਾ੍ ਪਜੀਹੇ ਦਿਆ ਮੰਗਣ ਹਾਰਿਆ ਦਾ ਜੀਉ, ਏਨਾ੍ ਪਜੀਹੇ ਦੇ ਵਾਸਤੇ ਭਗਤਿ ਪਾਈ ਸੀ। ਤੁਸਾ ਰੁਪਈਐ ਦਾ ਲੋਟਾ, ਏਨਾ੍ ਦਾ ਚੁਰਾਇ ਲੁਕਾਇ ਰਖਿਆ। ਏਹਿ ਕਿਆ ਕਰਨਿ? ਜਿਨਾ ਦਾ ਰੁਪਈਐ ਦਾ ਲੋਟਾ ਗੈਆ ਹੈ। ਤਬ ਪਵਣ ਨਾਥਿ, ਭੰਗਰ ਨਾਥਿ ਕਹਿਆ ਜਿ, "ਜਿਥੇ ਅਸਾ ਲੋਟਾ ਰਖਿਆ ਹੈ, ਤਿਥਹੁ ਤੁਸੀ ਕਢਿ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ, ਇਕਸ ਸਿਖ ਨੂ ਆਗਿਆ ਕੀਤੀ ਜਿ ਪੁਰਖਾ, "ਜਿਥੇ ਪਵਣ ਨਾਥਿ, ਭੰਗਰ ਨਾਥਿ ਲੋਟਾ ਰਖਿਆ ਹੈ, ਓਥਹੁ ਆਣਿ ਦੇਹਿ। ਤਬ ਓਹੁ ਸਿਖੁ ਗੁਰੂ ਬਾਬੇ ਕੀ ਆਗਿਆ ਸਾਥਿ ਸਿਧਾਂ ਕਾ ਧਰਿਆ ਹੋਆ ਲੋਟਾ ਪਵਣ ਨਾਥ ਦੇ ਦੇਖਦੇ ਹੀ ਓਹੁ ਸਿਖ ਬਾਬੇ ਜੀ ਕੇ ਆਗੇ ਕਢਿ ਆਣਿ ਦਿਤਾ। ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਾ! ਏਹੁ ਲੋਟਾ ਏਨਾ੍ ਭਗਤੀਆ ਨੋ ਦੇਹਿ"। ਤਬ ਓਇ ਭਗਤੀਏ, ਲੋਟੇ ਮਿਲੇ ਹੋਏ, ਸਰਸੇ[2] ਹੋਏ[3]। ਤਬ ਓਨੀ੍ ਪਦੇ ਕਾ ਭੋਗੁ ਪਾਇਆ। ਜਿ ਕਿਛੁ ਓਨ੍ਹਾ ਦੀ ਬਾਂਛਾ[4] ਮਨ ਵਿਚਿ ਥੀ, ਸੁ ਗੁਰੂ ਬਾਬੇ ਉਨ੍ ਕਉ ਦਿਵਾਈ। ਓਹਿ ਭਗਤੀਏ ਖੁਸੀ ਭਏ। ਓਨ੍ਹਾ ਦਾ ਇਛਾ ਦਾਨੁ ਪ੍ਰਾਪਤਿ ਹੋਆ। ਤਬ ਓਇ ਭਗਤੀਏ ਗੁਰੂ ਬਾਬੇ ਵਿਦਿਆ ਕੀਏ। ਤਬ ਸਿਧੀਂ ਪਵਣ ਨਾਥ, ਭੰਗਰ ਨਾਥ ਕਹਿਆ ਜਿ, "ਏ ਨਾਨਕਾ! ਇਕ ਦੁਇ ਗਲਾਂ ਅਸਾਂ ਤੇਰੇ ਨਾਲਿ ਕਰਣੀਆ ਹੈਨਿ੍। ਜੇ ਤੇਰੀ ਆਗਿਆ ਹੋਇ ਤਾ ਆਖਹ"। ਤਬ ਗੁਰੂ ਬਾਬੇ ਕਹਿਆ ਜਿ, "ਭਲਾ ਹੋਇ, ਜਿ ਕਿਛੁ ਜੀ ਹੈ, ਸੁ ਕਹੀਐ"। ਤਬ ਸਿਧਹੁ ਕਹਿਆ ਜਿ, "ਨਾਨਕਾ! ਰਿੜਕਣ ਹਾਰੀ ਘਿਉ ਸੰਜਿਆ[5] ਸੀ, ਪਰੁ ਫੁਲੁ ਸੜਿ ਗਇਆ। ਓਹੁ ਘਿਉ ਖਾਣਹੁ ਸੰਜਣਹੁ ਵੇਚਣਹੁ ਸਭ ਦੂ ਗਇਆ। ਘਿਉ ਮਹਿ ਦੋਖੁ ਕਿ ਭਾਂਡੇ ਵਿਚਿ ਦੋਸੁ? ਕੈ[6] ਸੰਜਣ ਹਾਰੀਆ ਵਿਚਿ ਦੋਸੁ"। ਤਬ ਗੁਰੂ ਬਾਬੇ ਨਾਨਕ ਕਾ ਸਿਖੁ, ਗੁਰੂ ਅੰਗਦੁ ਬੋਲਿਆ। ਸੂਹੀ ਰਾਗ ਮਹਿ ਬਾਨੀ ਬੋਲਿ ਉਠਿਆ :—

॥ ਸਬਦੁ ॥

ਭਾਡਾ[7] ਹਛਾ ਸੋਇ ਜੋ ਤਿਸੁ ਭਾਵਸੀ ॥
ਭਾਡਾ ਅਤਿ ਮਲੀਣ ਧੋਤਾ ਹਛਾ ਨ ਹੋਇਸੀ ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥
ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰ ਆਪਿ ਵਰਤਾਇਸੀ ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥

---

[1]ਭਗਤੀ ਦੀਆਂ ਗੱਲਾਂ। [2]ਖੁਸ਼ ਹੋਏ। [3]ਭਾਈ ਗੁਰਦਾਸ ਜੀ ਪਹਿਲੀ ਵਾਰ ਵਿਚ ਲਿਖਦੇ ਹਨ।

"ਭਗਤੀਆਂ ਪਾਈ ਭਗਤਿਆਨ ਲੋਟਾ ਜੋਗੀ ਲਇਆ ਛਪਾਈ ॥
ਭਗਤੀਆ ਗਈ ਭਗਤ ਭੁਲ ਲੋਟੇ ਅੰਦਰ ਸੁਰਤ ਭੁਲਾਈ ॥
ਬਾਬਾ ਜਾਨੀ ਜਾਨ ਪੁਰਖ ਕਢਿਆ ਲੋਟਾ ਜਹਾ ਲੁਕਾਈ ॥
ਵੇਖ ਚਲਿਤ੍ਰ ਜੋਗੀ ਖੁਣਸਾਈ" ॥ ੩੯ ॥

[4]ਇੱਛਿਆ। [5]ਇੱਕਠਾ ਕਰਨਾ। [6]ਜਾਂ। [7]ਇਹ ਸ਼ਬਦ 'ਸੂਹੀ ਰਾਗ ਵਿਚ ਮਹਲਾ ੧' ਦਾ ਹੈ।

ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ[1] ਵਾਇਸੀ ॥
ਮਾਣਸ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
ਨਾਨਕ ਆਪਿ ਨਿਹਾਲੁ ਸਭਿ ਕੁਲ ਤਾਰਸੀ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਅੰਗਦ ਕਹਿਆ, ਜਿ, "ਏ ਸਿਧਹੁ ਜੀ ! ਭਾਂਡੇ[2] ਦੇ ਹਥਿ ਕਿਛੁ ਨਾਹੀ। ਭਾਂਡਾ ਸੋਈ ਹਛਾ ਹੈ, ਜਿ ਪਰਮੇਸੁਰ ਕਉ ਭਾਵਦਾ ਹੈ। ਏਹੁ ਜਿ ਭਾਂਡਾ ਹੈ, ਸੁ ਪਾਪ ਕੀ ਮਲੁ ਸਾਥਿ ਮਲੀਨੁ ਹੋਇ ਗਇਆ ਹੈ । ਧੋਤੇ ਹਛਾ ਨਾ ਹੋਇਗਾ। ਜਿ ਕੋਈ ਗੁਰੂਦੁਆਰੇ ਜਾਇ ਸਰਨਿ ਪੜੈਗਾ, ਸੋਈ ਕਿਛੁ ਪਾਵੈਗਾ। ਅਰੁ ਗੁਰੂ ਕੇ ਸਹਲੰਗਿ[3] ਕਰਿ ਕਰਿ ਹਛਾ ਭੀ ਹੋਇਗਾ। ਏਨਾ ਮੈਲਿਆਂ ਭਾਂਡਿਆ ਕਾ, ਅਰੁ ਹਛਿਆਂ ਭਾਂਡਿਆ ਕਾ ਵੀਚਾਰੁ ਆਪਿ ਵਰਤਾਏਗਾ, ਜਦਿ ਏਨ੍ਹਾ ਜੀਆ ਕਾ ਹਿਸਾਬੁ ਦਰਗਹ ਲੇ ਗਾ। ਤਬ ਏਨਾ ਮੈਲਿਆਂ ਅਰੁ ਹਛਿਆਂ ਕਾ ਵੀਚਾਰੁ ਜਾਣੀਐਗਾ। ਜੇਹੇ ਜੇਹੇ ਮਾਨੁਖੁ ਕਰਮ ਕਰਤਾ ਹੈ, ਤੇਹਾ ਹੀ ਜੇਹਾ ਹਿਸਾਬੁ ਲੀਜੀਐਗਾ। ਅਰੁ ਜਿਨਾ ਕਉ ਕ੍ਰਿਪਾ ਕਰਿ ਕਰਿ, ਹਰਿ ਜੀ ਆਪਣਾ ਨਾਮੁ ਦੀਆ ਹੈ, ਤੇ ਜਨਮੁ ਸਵਾਰਿ, ਪਤਿ ਸਾਥਿ ਜਾਹਗੇ। ਓਇ ਵਾਜਾ ਵਜਾਇੰਦੇ, ਦਰਬਾਰਿ ਜਾਹਿੰਗੇ। ਏਕ ਮਿਰਤ ਲੋਕ ਕੀ ਕਿਆ ਚਲੀ ਹੈ, ਤ੍ਰਿਹੁ ਲੋਆਂ ਮਹਿ ਉਨ ਕਾ ਪ੍ਰਤਾਪੁ ਸੁਣੀਐਗਾ ॥ ਉਨ੍ਕਾ ਸਚ ਕਾ ਬਾਜਾ ਬਾਜੈਗਾ, ਜਿ ਤ੍ਰਿਹੀ ਲੋਕੀ ਸੁਣੀਐਗਾ। ਓਹੁ ਆਪਿ ਮੁਕਤਾ ਹੋਇਗਾ, ਅਰੁ ਸਾਰੀਆਂ ਕੁਲਾ ਕਾ ਭੀ ਉਧਾਰੁ ਕਰੈਗਾ"। ਜਬ ਏਹੁ ਸਬਦੁ ਗੁਰੂ ਅੰਗਦ ਕਹਿਆ, ਤਬ ਗੁਰੂ ਬਾਬੇ ਕਹਿਆ ਜਿ, "ਧੀਰਾ ਪੁਰਖਾ ਅੰਗਦਾ ! ਤੇਰਾ ਕੰਮੁ ਨਾਹੀ, ਤੂ ਹਕੀਕਤ ਬਖਸੀਸ ਕੇ ਘਰਿ ਵਗਦਾ ਹੈਂ । ਏਹਿ ਸਿਧ ਜਿ ਹੈਂ, ਸਿ ਸੰਜਮੀ ਹੈਂ। ਸੰਜਮ ਕੀ ਚਾਲ ਬਤਾਏ, ਬਿਨਾ ਏਹ ਨਾ ਸਮਝਹਿੰਗੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਸਿਧਹੁ ਜੀ ! ਜਿ ਕਿਛੁ ਜੀ ਹੈ, ਸੁ ਕਹੀਐ"। ਤਬ ਪਵਣ ਨਾਥ ਕਹਿਆ ਜਿ, "ਨਾਨਕਾ ! ਘਿਉ ਸੰਜਿਆ ਸੀ ਮੇਰੀ ਮਾਉ। ਪਰੁ ਢੁਲ ਸੜਿ ਗੈਇਓਸੁ"। ਤਬ ਗੁਰੂ ਬਾਬੇ ਕਹਿਆ ਜਿ, "ਸਿਧਹੁ ਜੀ ! ਭੰਗਰ ਨਾਥ ਤੇਰੀ ਮਾਤਾ ਕੁਚਜੀ ਸੀ, ਸੰਜਮੁ ਜਾਤੋ ਸੁ ਨਾਹੀ, ਜਿਤੁ ਸੰਸਮਿ ਕਰਿ ਕਰਿ ਘਿਉ ਨ ਸੜਦੀ[4] । ਪ੍ਰਥਮੇ ਤਉ ਭਾਂਡਾ ਧੋਇ ਨ ਜਾਤੋ ਸੁ । ਦੁਧੁ ਸੰਜਿ ਜਮਾਇ ਨ ਜਾਤੋ ਸੁ, ਅਤੇ ਰਿੜਕਿ ਭਿ ਨ ਜਾਤੋਸੁ। ਫੇਰਿ ਮਖਣੁ ਭਿ ਕਢਿ ਮੂਲੇ ਨ ਜਾਤੋ ਸੁ । ਫੇਰਿ ਘਿਅ ਨੋ ਪਘਾਰਿ ਨ ਜਾਤੋ ਸੁ। ਮੈਲਾ ਘਿਉ ਭਾਂਡੇ ਪਾਇਓਨ, ਤਾ ਘਿਉ ਸੜਿ ਗੈਆ"। ਤਬ ਭੰਗਰ ਨਾਥ ਕਹਿਆ ਜਿ, "ਜੀ ! ਓਹੁ ਕਵਣੁ ਸੰਜਮੁ ਹੈ, ਜਿਤੁ ਕਰਿ ਕਰਿ ਘਿਉ ਨ ਸੜੀ" ? ਘਿਅ ਸੜਨੇ ਦਾ ਪਰਮਾਰਥੁ। ਸਿਧਾਂ ਗੁਰੂ ਬਾਬੇ ਨੂੰ ਏਹ ਕਹਿਆ ਜਿ, "ਜੀ ! ਜਾ ਤੂ ਉਦਾਸੀ ਹੋਇਆ ਤਾ ਕਿਆ ? ਅਤੇ ਫੇਰਿ ਗ੍ਰਿਹਸਤ ਵਿਚਿ ਆਇ ਪੇਇਓਹਿ ਤਾਂ ਕਿ ? ਗ੍ਰਿਹਸਤੁ ਜਿ ਹੈ ਸਿ ਮਾ,ਇਆ ਮੋਹੁ ਹੈ। ਮਾਇਆ ਵਿਚਿ ਪੈਆਂ ਪਰਮੇਸੁਰੁ ਵਿਸਰਿ ਜਾਂਦਾ ਹੈ।

---

[1]ਉਸ ਦੀ ਸ਼ੁਹਰਤ ਦਾ ਵਾਜਾ ਵਜੇਗਾ। [2]ਹਿਰਦਾ । [3]ਸੰਗਤ, ਸਿਖਿਆ ।

[4]ਭਾਈ ਗੁਰਦਾਸ ਜੀ ਨੇ ਸਿਧਾਂ ਨਾਲ ਇਸ ਵਾਰਤਾਲਾਪ ਨੂੰ ਇਉ ਦਰਸਾਇਆ ਹੈ :—

"ਖਾਧੀ ਖੁਣਸ ਜੋਗੀਸਰਾਂ ਗੋਸਟ ਕਰਨ ਸਭੇ ਉਠ ਆਈ ॥
ਪੁਛੇ ਜੋਗੀ ਭੰਗਰ ਨਾਥ ਤੁਹਿ ਦੁਧ ਵਿਚ ਕਿਉ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣ ਹਥ ਨ ਆਈ ॥
ਭੇਖ ਉਤਾਰ ਉਦਾਸ ਦਾ ਵਤ ਕਿਉ ਸੰਸਾਰੀ ਰੀਤ ਚਲਾਈ ॥
ਨਾਨਕ ਆਖੇ ਭੰਗਰ ਨਾਥ ਤੇਰੀ ਮਾਉ ਕੁਚੱਜੀ ਆਹੀ ॥
ਭਾਂਡਾ ਧੋਇ ਨ ਜਾਤਿਉਨ ਭਾਇ ਕੁਚੱਜੇ ਫੁਲ ਸੜਾਈ ॥
ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰ ਮੰਗਨ ਜਾਈ ॥
ਬਿਨ ਦਿਤੇ ਕਿਛੂ ਹਥ ਨ ਆਈ" ॥ ੪੦ ॥

ਹੈ। ਜਿਉ ਘਿਉ ਸੜਿਆ ਕੰਮਹੁ ਜਾਂਦਾ ਹੈ, ਤਿਤੈ ਮਾਇਆ ਗ੍ਰਹਸਤਿ ਵਿਚਿ ਪੈਆਂ, ਏਸਨੂ ਪਰਮੇਸੁਰੁ ਵਿਸਰਿ ਜਾਂਦਾ ਹੈ। ਜਿਉ ਘਿਉ ਸੜਿਆ, ਖਾਣ ਦਿਅਹੁ ਕੰਮਹੁ ਗੈਆ''। ਤਬ ਗੁਰੂ ਬਾਬੇ ਨਾਨਕ ਜੀ ਕਉ ਭੰਗਰ ਨਾਥ, ਪਵਣ ਨਾਥ ਪੁਛਿਆ ਜਿ, "ਜਿ! ਸੋ ਸੰਜਮੁ ਕਉਣੁ ਹੈ, ਜਿਤੁ ਕਰਿ ਕਰਿ ਏਸ ਦੇ ਘਿਅ ਦਾ ਭੁਲੁ ਨ ਸੜਈ? ਜਿਤੁ ਕਰਿ ਕਰਿ ਏਹੁ ਮਨੁਖੁ ਪਰਮੇਸੁਰੁ ਕੀ ਲਾਇਕ ਹੋਵੈ"। ਤਬ ਗੁਰੂ ਬਾਬੇ ਨਾਨਕ ਸੂਹੀ ਰਾਗ ਮਹਿ ਸਿਫਤਿ ਸਰੀਅਤੀ ਉਪਦੇਸੀ ਸੰਜਮੀ ਬਾਨੀ ਬੋਲੀ :-

॥ ਸਬਦੁ ॥

ਭਾਂਡਾ[1] ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ[2] ਹੋਇ ਨਿਰਾਸ ਜਮਾਵਹੁ ॥ ੧ ॥
ਜਪਹੁ[3] ਤ ਏਕੋ ਨਾਮਾ। ਅਵਰਿ ਨਿਰਾਫਲ ਕਾਮਾ ਰਹਾਉ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਤਿਸਿ ਘਿਅ ਦਾ ਸੰਜਮੁ ਏਵ ਹੈ। ਜੇਤਾ ਪਾਪਾਂ ਵਿਕਰਮਾਂ ਤੇ ਦੇਹ ਭਾਂਡਾ ਹਛਾ ਹੋਇ ਤਾਂ ਅਤਿ ਭਲਾ, ਨਾਤਰ ਪਾਣੀ ਸਾਥਿ ਇਸਨਾਨੁ ਕਰਿ ਕਰਿ ਬੈਸਣਾ, ਬੈਸਿ ਕਰਿ ਧਿਆਨੁ ਕਰਣਾ, ਏਹੁ ਧੂਪੁ ਹੋਆ। ਅਰੁ ਨੇਮ ਸਾਥਿ ਤਰਪਨੁ[4] ਗਾਇਤ੍ਰੀ[5], ਵੇਦ ਮੰਤ੍ਰ, ਗੁਰ ਕਾ ਮੰਤ੍ਰ ਪੜਨਾ, ਕੀਰਤਨੁ ਕਰਣਾ। ਜਾਂ ਪਹਿਲਾਂ ਭਾਂਡਾ ਹੋਵੈ, ਤਾਂ ਪਿਛੈ ਦੂਧੁ ਜਿ ਹੈ ਪਰਮੇਸੁਰ ਕਾ ਨਾਮੁ, ਸੋ ਤਿਸੁ ਭਾਂਡੇ ਵਿਚ ਪਾਵੈ। ਸੁ ਭਾਂਡਾ ਦੇਹੀ, ਜਦਿ ਵਿਕਾਰਾਂ ਵਿਕਰਮਾਂ ਤੇ ਹਛਾ ਹੋਵੈ, ਤਬ ਫੇਰਿ ਹਛੇ ਭਾਂਡੇ ਮਹਿ ਪਰਮੇਸੁਰ ਕਾ ਨਾਮੁ ਹੈ। ਤਉ ਦੂਧ ਕਾ ਦੂਧੁ ਰਹੈ, ਨਾਤਰ ਦੂਧੁ ਫਿਟਿ ਜਾਇ। ਸੁ ਦੂਧੁ ਮਿਹਰ ਪਰਮੇਸੁਰ ਕੀ ਹੈ। ਸੁ ਮਿਹਰ ਏਸ ਕਉ, ਤਬ ਹੋਇ, ਜਬ ਸੁਧੁ ਦੇਹੀ ਮਹਿ ਨਾਮੁ ਲੇ। ਜਿਉ ਸਮਾਇਣ ਬਿਨਾ ਦੂਧੁ ਜਮਤਾ ਨਾਹੀ, ਤਿਉ ਸੁਰਤਿ ਬਿਨਾ ਨਾਮੁ ਸਿਮਰਿਆ ਏਸ ਕੇ ਅੰਤਰਿ ਠਹਰਾਤਾ ਨਾਹੀ। ਦੂਧੁ ਕਿਉ ਕਰਿ ਠਹਰਾਵੈ? ਜਾਂ ਭਾਂਡਾ ਨਿਹਚਲੁ ਕਰਿ ਧਰੀਏ, ਅਡੋਲੁ। ਤਬ ਓਹੁ ਦੂਧੁ ਜੰਮੈ। ਸੁ ਏਹੁ ਦੂਧੁ ਪਰਮੇਸੁਰ ਕਾ ਨਾਮੁ ਕਿਉ ਕਰਿ ਟਿਕੈ? ਇਸੁ ਦੇਹੀ ਮਹਿ ਜਦਿ ਜਿਤਨੀ ਆਸਾ ਹੈ, ਸੰਸਾਰ ਕੀ, ਇਤਨੀ, ਨਿਰਾਸੁ ਹੋਇ। ਅਰੁ ਸੁਰਤਿ ਕਰਿ ਕਰਿ ਸਮਝੇ। ਬਿਨਾ ਨਾਮ ਧਿਆਨ ਥੀ ਅਵਰ ਬਾਤ ਕਾਈ ਮਨ ਮਹਿ ਨ ਲੈ ਆਵੈ। ਤਬ ਏਸੁ ਦੇਹੀ ਭਾਂਡੇ ਮਹਿ ਨਾਮੁ ਜੰਮੈ। ਤਬ ਗੁਰੂ ਬਾਬੇ ਕਹਿਆ ਜਿ, "ਏਹੁ ਤਾ ਦੂਧੁ ਜੰਮਿਆ, ਪਰੁ ਅਬ ਮਥੀਐ[6] ਕਿਉ ਕਰਿ? ਤਬ ਗੁਰੁ ਬਾਬਾ ਕਹਤਾ ਹੈ।

ਇਹੁ ਮਨੁ ਈਟੀ[7] ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨਾ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭੰਗਰ ਨਾਥ! ਏਸ ਦੁਧ ਦੇ ਮਥਣੇ ਦਾ ਸੰਜਮੁ ਏਹੁ ਹੈ, ਜਿ ਓਹੁ ਦੁਧੁ ਨੇਤ੍ਰੇ, ਇਟੀ, ਬਿਨਾ ਮਧਾਣੀ, ਕੁੜ ਬਿਨਾ ਮਥਿਆ ਨਾਹੀ ਜਾਂਦਾ, ਤਿਉ ਏਹੁ ਨਾਮੁ ਪਰਮੇਸੁਰ ਕਾ ਇਸ ਦੇ ਅੰਦਰਿ ਟਿਕਿਆ, ਜੰਮਿਆ। ਪਰੁ ਮਥੀਏ, ਸੁ ਕਿਉ ਕਰਿ ਮਥੀਏ?" ਉਸ ਕੀ ਇਟੀ ਮਨੁ ਹੂਆ। ਇਟੀ ਕੀ ਨਿਆਈ ਮਨੁ ਹਥਿ ਮਹਿ ਪਕੜੇ, ਡੋਲਣ ਨ ਦੇਇ। ਅਰੁ ਜਿਉ ਨੇਤ੍ਰੇ ਤੁਟੇ ਮਧਾਣੀ ਨਾਹੀ ਫਿਰਤੀ, ਤਿਉ

[1]ਭਾਵ ਮਨ ਨੂੰ ਸ਼ੁੱਧ, ਪਵਿੱਤ੍ਰ ਕਰ ਕੇ ਰੋਕੋ ਤਾਂ ਹਰੀ ਨਾਮ ਉਸ ਵਿਚ ਟਿਕਦਾ ਹੈ। [2]ਜਾਗ।
[3]ਪੋਥੀ ਵਿਚ ਇਥੇ 'ਮੇਰੇ ਜੀਆ ਜਪਹੁ ਤ ਏਕੋ ਨਾਮੁ ਹਰੇ। ਅਵਰ ਝੂਠੇ ਸਭਿ ਕਾਮ ਮੇਰੇ ਜੀਆ' ਤੁਕਾਂ ਲਿਖੀਆਂ ਹਨ।
[4]ਤ੍ਰਿਪਤ ਕਰਨ ਦੀ ਕ੍ਰਿਆ, ਹਿੰਦੂਮਤ ਅਨੁਸਾਰ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰਨ ਲਈ ਹਥ ਅਥਵਾ ਅਰਘੇ ਨਾਲ ਮੰਤ੍ਰ ਪਾਠ ਕਰ ਕੇ ਜਲ ਦੇਣ ਦਾ ਕਰਮ। [5]ਹਿੰਦੂਆਂ ਦਾ ਮਹਾਂ ਮੰਤ੍ਰ ਹੈ ਜੋ ਗਾਉਣ ਵਾਲੇ ਦੀ ਰਖਿਆ ਕਰੇ। [6]ਰਿੜਕੀਏ। [7]ਗੁਲੀਆਂ ਜਾਂ ਗਿਟੀਆਂ।

ਨਿਦ੍ਰਾ ਜਬ ਨੇਤ੍ਰੀਂ ਆਵੈ, ਤਬ ਏਹ ਜਿਹਬਾ ਫਿਰਣੇ ਤੇ ਰਹਿ ਗਈ। ਮਨੁ ਇਟੀ ਹੋਆ। ਅਰੁ ਨੇਤ੍ਰ, ਨੈਤ੍ਰਾ, ਹੋਏ। ਸੋਵਣੇ ਲਗਣੇ ਨ ਦੇਇ। ਅਰੁ ਜਿਹਵਾ ਮਧਾਣੀ ਕਰੇ। ਮੁਖ ਅਰੁ ਦਾਂਤਾਂ ਕਾ ਕੂਤੁ ਕਰੇ। ਰਸਨਾ ਸਾਥਿ ਮਥੈ। ਫਿਰਿ ਫਿਰਿ ਫੇਰੈ ਮਧਾਣੀ ਕੀ ਨਿਆਈ। ਰਸਨਾ ਕਉ ਫੇਰੈ। ਕਿਆ ਕਹੈ ਜਿ, ਰਾਮ, ਰਾਮ, ਰਾਮ, ਰਾਮ, ਰਾਮ, ਰਾਮ, ਰਾਮ। ਏਹੀ ਜਪੈ। ਜਿ ਏਤੁ ਬਿਧਿ ਏਸੁ ਜਪ ਜਪਣੇ ਸਾਥਿ, ਏਸ ਕਉ ਅੰਬ੍ਰਿਤੁ ਪ੍ਰਾਪਤਿ ਹੋਇ। ਜਿਉ ਦੂਧਿ ਮਥਿਆਂ ਮਖਣੁ ਨਿਕਲਤਾ ਹੈ, ਹਥਿ ਚੜਤਾ ਹੈ, ਤਿਉ ਏਸ ਕਉ ਏਤੁ ਸੰਜਮਿ ਰਾਮ ਰਾਮ ਸਿਮਰਿਆ। ਅੰਬ੍ਰਿਤੁ ਨਾਮੁ ਪਰਮੇਸੁਰ ਕਾ ਸੁ ਮਾਖਨੁ, ਏਸ ਕੇ ਹਾਥਿ ਆਵੈ। ਤਬ ਭੰਗਰ ਨਾਥ ਕਹਿਆ ਜਿ, ਏਹੀ ਇਸਨਾਨ ਸਾਥਿ ਜਲ ਕਰਿ ਕਰਿ ਪਵਿਤ੍ਰ ਕਰੇ। ਸੁ ਏਹੁ ਨਾਵੈ। ਸੁ ਕਿਤੁ ਸਰਿ ਨਾਵੈ? ਜੁ ਨਾਇ ਕਰ ਪੂਜਾ ਕਰੇ। ਸੁ ਕਿਆ ਪੂਜਾ ਸਾਹਿਬ ਕੇ ਆਗੇ ਅਰਪੈ, ਜਿਤੁ ਪੂਜਾ ਕਰਿ ਕਰਿ ਸੰਮੁਖੁ ਇਸ ਕਉ ਰਵੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭੰਗਰ ਨਾਥ ਜੀ! ਏਹੁ ਬੀਚਾਰੁ ਇਉ ਕਰਿ ਕਰਿ ਹੈ :—

ਮਨੁ ਸੰਪਟੁ[1] ਜਿਤ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ।
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭੰਗਰ ਨਾਥ ਜੀ! ਮਨੁ ਜਿ ਨਾਵੈ ਸੁ ਏਤੁ ਪਾਣੀ ਦੇ ਸਰਿ ਨਾਵੈ। ਸਤ ਕੇ ਸਰਿ ਨਾਵੈ, ਸਤੁ ਕਰੇ, ਸਚੁ ਬੋਲੈ, ਏਤੁ ਸਰਿ ਨਾਵੈ, ਤਾ ਨਾਤਾ। ਨਾਤਰ ਹੋਰੁ ਪਾਣੀ ਦਾ ਨਾਵਣੁ ਕਿਹੁ ਨਾਹੀ। ਪਾਣੀ ਦਾ ਨਾਵਣੁ ਦੇਹੀ ਦੇ ਕੰਮਿ ਹੈ। ਦੇਹ ਪਵਿਤ੍ਰ ਹੋਂਦੀ ਹੈ। ਪਾਣੀ ਮਨ ਕੇ ਤਾਈ ਪਵਿਤ੍ਰ ਨਾਹੀ ਕਰਿ ਸਕਦਾ। ਸੁ ਏਹੁ ਮਨੁ ਜਿ ਹੋਇਆ, ਸੋ ਸੰਪਟੁ ਹੋਇਆ, ਜਿਸ ਮਹਿ ਠਾਕੁਰੁ ਰਾਖੀਤਾ ਹੈ। ਜਿਉ ਓਹੁ ਸੰਪਟੁ ਬੈਸਨਉ ਪਾਣੀ ਸਾਥਿ ਪਖਾਲਿ ਧੋਇ ਲੇਤੇ ਹੈਂ, ਤਿਉ ਇਹੁ ਮਨੁ ਦੇਹੀ ਜਿ ਸੰਪਟੁ ਹੈ, ਸੁ ਏਸ ਕਉ, ਜਬ ਸਚ ਅਰੁ ਸਤ ਕੇ ਸਰੋਵਰ ਮਹਿ ਨਵਾਲੇ, ਤਉ ਏਹੁ ਨਾਤਾ। ਅਰੁ ਅੰਤਰਿ ਆਤਮੇ ਭਾਉ ਬਸਾਏ, ਭਉ ਕਰੇ, ਤਬ ਏਹੁ ਪਾਤੀ ਹੋਇ ਠਾਕੁਰ ਆਗੇ। ਜਬ ਏਸ ਕੇ ਅੰਤਰਿ ਸੰਤੋਖ ਆਇਆ, ਤਬ ਏਹੁ ਤ੍ਰਿਪਤਾਸਿਆ। ਜਬ ਏਹੁ ਤ੍ਰਿਪਤਾਸਿਆ, ਤਬ ਏਹੁ ਹਰਿ ਕਿਸੀ ਕਉ ਭਾਉ ਲਾਗਾ ਕਰਨੇ। ਜਬ ਏਨਿ ਸਭਸ ਕਿਸੀ ਸੋ ਭਾਉ ਕੀਆ, ਏਸ ਕੇ ਅੰਤਰਿ ਭਾਉ ਬਸਿਆ। ਤਬ ਏਹੁ ਠਾਕਰੁ ਕਉ ਭਾਇਆ। ਜਬ ਏਹੁ ਠਾਕੁਰ ਕਉ ਭਾਇਆ, ਤਬ ਏਨਿ ਆਪਣੇ ਪ੍ਰਾਣ ਠਾਕੁਰ ਜੀ ਆਗੇ ਅਰਪੇ[2]। ਤਬ ਓਹੁ ਜਿ ਸੰਮੁਖੁ ਪੁਰਖੁ ਕੋਈ ਥਾ, ਸੁ ਏਸੁ ਕੇ ਸਾਥਿ ਰਮਿਆ। ਤਬ ਤੈਸਾ ਓਹੁ ਭਗਤੁ, ਤੈਸਾ ਭਗਵਾਨੁ। ਤਬ ਦੂਸਰੁ ਚੂਕਿ ਗਇਆ, ਏਕੋ ਹੀ ਹੋਇ ਗਏ"। ਤਬ ਭੰਗਰ ਨਾਥ ਕਹਿਆ ਜਿ, "ਨਾਨਕ! ਭਾਵ[3] ਕੀਤੇ, ਜਿ ਜਨੁ ਪਰਮੇਸੁਰ ਕਉ ਮਿਲਿਆ। ਸੁ ਕਿਨੈ ਭਗਤਿ, ਸੰਤਿ, ਤਪੇ, ਸੰਨਿਆਸੀ, ਬ੍ਰਹਮਚਾਰੀ, ਦਿਗੰਬਰਿ[4], ਕਿਛੁ ਅੰਤੁ ਉਸਕਾ ਪਾਇਆ, ਕਿ ਨ ਪਾਇਆ? ਤਬ ਗੁਰੂ ਬਾਬੇ ਨਾਨਕ ਕਹਿਆ :—

ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ[5] ਅਵਰੁ ਨ ਕੋਈ।
ਭਗਤਿ ਹੀਣੁ[6] ਨਾਨਕੁ ਜਨੁ ਜੰਪੈ[7] ਹਉ ਸਾਲਾਹੀ ਸਚਾ ਸੋਈ ॥ ੪੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਭੰਗਰ ਨਾਥ! ਉਸ ਕਾ ਅੰਤੁ ਕਉਣੁ ਪਾਏ? ਕਿਤਨਿਆਂ ਉਸ ਕਾ ਨਾਮੁ ਕਹਦੇ ਹੈਨਿ। ਅਰੁ ਇਕਿ ਕਹਿ ਕਹਿ ਗਏ ਹੈਨਿ। ਤਿਨਹੁ ਇਕ ਰੇਤੁ ਕੇ ਕਿਣਕੇ ਜਿਤਨਾ ਮਿਤਿ

---

[1]ਡੱਬਾ (ਜਿਸ ਵਿਚ ਠਾਕਰ ਰਖਦੇ ਹਨ)। [2]ਭੇਟਾ ਕਰਨਾ, ਸਮਰਪਨ ਕਰਨਾ। [3]ਪ੍ਰੇਮ।
[4]ਇਕ ਜੈਨ ਫਿਰਕਾ, ਨੰਗਾ ਰਹਿਣ ਵਾਲਾ। [5]ਬਰਾਬਰ। [6]ਖਾਲੀ। [7]ਬੇਨਤੀ ਕਰਦਾ ਹੈ।

ਮਿਰਜਾਦਾ ਪਾਇ ਨ ਸਕੀਆ। ਜੀ ! ਤਿਸਦੇ ਸਮਾਨਿ ਕੋਈ ਹੈ ਨਾਹੀ, ਜਿ ਮਿਰਜਾਦਾ ਪਾਏ। ਪਰੁ ਜੀ ! ਹੰਉ ਭੀ ਭਗਤਿ ਹੀਣੁ ਹਾਂ। ਮੈ ਤੇ ਭਗਤਿ ਹੋਇ ਨਾਹੀ ਆਂਵਦੀ। ਪਰੁ ਭੀ ਉਸ ਹੀ ਕਾ ਨਾਮੁ ਜਪਤਾ ਹਾਂ, ਜਿ ਮਤੁ ਕਿਛੁ ਮੇਰੀ ਭੀ ਕਰੇ, ਭਗਤਿ ਕੇ ਹੋਣ ਕੀ" । ਤਬ ਫੇਰਿ ਭੰਗਰ ਨਾਥ ਪੁਕਾਰ ਕੀਤੀ ਜਿ, "ਨਾਨਕ ਵੇਦੀ ! ਖੇਦੀਆ[1] ਵੇ ਖੇਦੀਆ ! ਜਿ ਕੋਈ ਮਿਲਿ ਸਕਦੇ ਹਹੁ ਤਾਂ ਮਿਲਹੁ। ਨਾਨਕੁ ਵੇਦੀ ਲੈ ਗਇਆ ਵੇ, ਲੈ ਗਇਆ । ਨਾਨਕੁ ਵੇਦੀ ਖੇਦੀਆ ਵੇ ! ਜੇ ਕੋਈ ਫੇਰਿ ਸਕਦੇ ਹਹੁ, ਨਾਨਕ ਖੇਦੀਆ ਹੈਨਿ। ਜੇ ਕੋਈ ਸੂਰਮਾ, ਜੋਧਾ ਮਿਲਿ ਸਕੈ ਤਾ ਮਿਲਹੁ। ਨਾਹੀ ਤਾ ਨਾਨਕੁ ਵੇਦੀ ਲੈ ਗਇਆ ਵੇ, ਲੈ ਗਇਆ। ਜੋਗੀਆਂ, ਜਤੀਆਂ, ਸਤੀਆਂ, ਹਠੀਆਂ, ਤਪੀਆਂ, ਨਵਾਂ ਨਾਥਾਂ, ਛਿਆਂ ਜਤੀਆਂ, ਬਾਲ ਗੋਪਾਲਾ, ਖੇਚਰਾਂ[2] ਭੂਚਰਾਂ[3], ਗ੍ਰਿਹਸਤੀਆਂ, ਉਦਾਸੀਆਂ, ਬਾਰਹ ਪੰਥਾਂ ਕੀਆਂ ਨਾਨਕ ਵੇਦੀ ਖੇਦੀਆ ਹੈਨਿ । ਭਾਈ ! ਜੇ ਕੋਈ ਮਿਲਿ ਸਕਦੇ ਹਹੁ, ਕੇ ਫੇਰਿ ਸਕਦੇ ਹਹੁ, ਤਾ ਨਾਨਕੁ ਵੇਦੀ ਲੈ ਗੈਆ । ਜੇ ਕੋਈ ਜੋਗੀ, ਸੰਨਿਆਸੀ, ਦਿਗੰਬਰੁ, ਬ੍ਰਹਮਚਾਰੀ, ਕਿਸੀ ਪੰਥ ਕਾ ਕੋਈ ਜੇ ਮਿਲਿ ਸਕਦੇ ਹਹੁ, ਸਿਧੁ, ਸਾਧੂ, ਤਾਂ ਮਿਲਹੁ। ਨਾਹੀ ਤਾਂ ਨਾਨਕੁ ਵੇਦੀ ਲੈ ਗਇਆ, ਵੇ ! ਲੈ ਗਇਆ। ਤਬ ਭੰਗਰ ਨਾਥੁ, ਪਵਣ ਨਾਥੁ ਰੂਅ[4] ਘਤਦੇ ਹੈਨਿ। ਚਉਰਾਸੀਹ ਸਿਧ ਮਿਲਤੇ ਹੈਨਿ, ਬਾਬੇ, ਜਹਾਂ ਨਾਨਕ ਜੋਗ ਕੀਆਂ ਜੁਗਤੀ[5] ਖੇਦੀਆ ਹੈਨਿ। ਤਹਾਂ ਰੂਅ ਸਿਧ ਮਿਲਦੇ ਹੈਨਿ। ਨਉ ਨਾਥ, ਛਿਅ ਜਤੀ, ਖੇਚਰ, ਭੂਚਰ, ਚਉਹਠਿ ਜੋਗਨੀ, ਬਾਵੰਜਹ ਬੀਰ, ਘੁਮਾ[5] ਘਤਦੇ ਹੈਨਿ । ਜੋਗ ਦੀ ਰੂਅ ਮਿਲਦੇ ਹੈਨਿ । ਦੇਖਾ ਕੈਸੇ ਮਿਲੇ ? ਅਬ ਸਿਧਾਂ ਤੇ ਗੁਰੂ ਬਾਬੇ ਮੇਲਾ ਹੋਤਾ ਹੈ। ਸਿਧਰੂਈ ਤੇ ਗੁਰੂ ਬਾਬਾ ਖੇਦਣ ਹਾਰਾ। ਜੋਗ ਉਪਰਿ ਲੜਾਈ ਹੋਤੀ ਹੈ। ਦੁਹੀ ਤਰਫੀ ਹਥੀਆਰ ਸਮਾਲੀਦੇ ਹੈਨਿ । ਸੂਰਮਾ ਹੋਵੇਗਾ, ਸੁ ਜਿਣਿ[6] ਨਿਕਲੈਗਾ। ਸਿਧ ਬਾਬੇ ਜੀ ਸਾਥਿ ਗਿਆਨ ਕਰਿ ਕਰਿ ਬੁਝਤੇ ਹੈਨਿ। ਗਿਆਨੁ ਖੜਗੁ ਪਕੜਤੇ ਹੈਂ। ਦੇਖਾ ! ਅਬ ਸਿਧ ਕੈਸੇ ? ਅਰੁ ਗੁਰੂ ਬਾਬਾ ਨਾਨਕੁ ਜੀ ਕੈਸਾ ? ਸਿਧ ਸਭਿ ਆਪਣਾ ਹੋਰੁ ਰੂਪੁ ਵਟਾਇ ਆਏ। ਉਪਰਿ ਭੂਰੇ, ਸਿਰੀਂ[6] ਪਗੜੇ, ਲੰਮੇ ਕਛੋਟੇ, ਬੁੜੀਆ ਪਾਣੀਆ, ਹਥੀ ਸਲਘਾ, ਜਿਥੇ ਗੁਰੂ ਬਾਬਾ ਨਾਨਕੁ ਬੈਠਾ ਥਾ, ਓਥਾਊ ਜਟਾ ਦੇ ਰੂਪਿ ਹੋਇ ਕੈ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਉ ਸਿਧੀ ਜੁਹਾਰੁ[7] ਜੁਹਾਰੁ ਕੀਆ, ਕਰਿ ਕੈ ਬੈਠਿ ਗਏ। ਤਬ ਗੁਰੂ ਅੰਗਿਦ ਕਹਿਆ[8] ਜਿ :—

ਹੈਨਿ ਵਿਰਲੇ ਨਾਹੀ ਘਣੇ ਫੈਲ[9] ਫਕੜੁ[10] ਸੰਸਾਰੁ ॥
ਨਾਨਕ ਲਗੀ ਤੁਰਿ[11] ਮਰੈ ਜੀਵਣ ਨਾਹੀ ਤਾਣੁ ॥ ੧ ॥

ਤਿਸੁ ਕਾ ਪਰਮਾਰਥੁ :—

ਗੁਰੂ ਅੰਗਦ ਕਹਿਆ ਜਿ, "ਓਹ ਕੋਈ ਵਿਰਲੇ ਹੈਨਿ, ਜਿਨਹੁ ਜੋਗੁ ਪਾਇਆ ਹੈ। ਹੋਰੁ ਜਿ ਜੋਗ ਕਾ ਭੇਖੁ ਕਰਦੇ ਹੈਨਿ, ਅਰੁ ਜੋਗੁ ਨਾਹੀ ਪਾਇਆ । ਸੁ ਫੈਲ ਕੀਏ ਉਨ ਕਉ ਫਕੜੀ[12] ਖੁਆਰੀ ਘਣੀ ਹੋਇਗੀ। ਅਰੁ ਪਰਮੇਸੁਰੁ ਜਿਸ ਕਉ ਆਪਣੀ ਨਜਰਿ ਕਰੇ, ਤਉ ਸੋਈ ਪਾਵੈ। ਗੁਰੂ ਕੇ ਸਬਦ ਕੇ ਵੀਚਾਰਿ ਕਰਿ ਕਰਿ ਓਹੁ ਪਾਵੈ, ਨਾਤਰ ਹੋਰੁ ਸਭੁ ਫੈਲੁ ਹੈ। ਜਿਤਨਾ ਬਿਨਾ ਪਰਮੇਸੁਰ ਕੇ ਨਾਮ ਥੀਂ ਹੈ ਸੁ ਸਭੁ ਫੈਲ ਫਕੜੁ ਹੈ" ।

---

[1]ਧਕੇਲ ਕੇ ਲੈ ਗਿਆ, ਹਰਾ ਦਿਤਾ। [2]ਅਕਾਸ਼ ਵਿਚ ਫਿਰਨ ਵਾਲੇ (ਅਕਾਸ਼ਚਾਰੀ ਜੋਗੀ)। [3]ਪ੍ਰਿਥਵੀ ਪੁਰ ਵਿਚਰਣ ਵਾਲਾ (ਥਲ ਨਿਵਾਸੀ)। [4]ਰੌਲਾ, ਸ਼ੋਰ। [5]ਚੱਕਰ ਲਾਉਣਾ। [6]ਜਿਤਣਾ । ਭਾਈ ਗੁਰਦਾਸ ਜੀ ਲਿਖਦੇ ਹਨ :—

"ਰੂਪ ਵਟਾਇਆ ਜੋਗੀਆ ਸਿੰਘ ਬਾਘ ਬਹੁ ਚਲਤ ਦਿਖਾਈ" ॥

[7]ਨਮਸਕਾਰ। [8]ਇਹ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਹੀਂ। ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ। ਵੇਖੋ 'ਸਲੋਕ ਵਾਰਾਂ ਤੇ ਵਧੀਕ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ। [9]ਦਿਖਾਵਾ। [10]ਬਕਬਾਦ, ਵਿਫੋਕੜ। [10]ਪੋਥੀ ਵਿਚ ਇਹ ਤੁਕ "ਨਾਨਕ ਨਦਰੀ ਪਾਈਐ ਗੁਰ ਕੈ ਸਬਦਿ ਵੀਚਾਰਿ" ਹੈ। [11]ਤੁਰਤ। [12]ਬਦਨਾਮੀ ਦੀ ਡੋਂਡੀ।

ਤਬ ਗੁਰੂ ਬਾਬਾ ਗੁਰੂ ਅੰਗਦ ਦੇ ਗੋਡੇ ਉਪਰਿ ਸਿਰੁ ਰਖਿਕੈ ਸੁਤਾ ਸੀ। ਜਬ ਗੁਰੂ ਅੰਗਦ ਏਹੁ ਸਲੋਕੁ ਕਹਿਆ, ਤਬ ਗੁਰੂ ਬਾਬਾ ਉਠੀ ਬੈਠਾ। ਗੁਰੂ ਅੰਗਦ ਕਉ ਕਹਿਓਸੁ, ਜਿ ਨਾ ਪੁਰਖਾ ਇਨ੍ਹਾ ਕਉ ਕਹਣਾ ਕਿਛੁ ਨਾਹੀ। ਏਹ ਜਿ ਚਉਰਾਸੀਹ ਸਿਧ ਆਖੀਦੇ ਹੈਨਿ, ਸੋ ਏਹੋ ਹੀ ਹੈਨਿ। ਇਨ੍ਹਾ ਸਾਥਿ ਤੂ ਮਤ ਕਿਛੁ ਬੋਲਿ। ਬੁਰਾ ਬੋਲਣ ਦਾ ਕੰਮੁ ਨਾਹੀ, ਪੁਰਖਾ ਅੰਗਦਾ! ਏਹ ਸਿਧ ਹੈਨਿ। ਏਨ੍ਹਾ ਨੋ ਦੁਖਾਵਣਾ ਨਾਹੀ। ਏਨ੍ਹਾ ਨਾਲਿ ਗੋਸਟ ਕਰਣੀ ਹੈ। ਤਬ ਸਿਧੀ ਕਹਿਆ ਜਿ, "ਏ ਨਾਨਕ ਭਗਤ! ਇਕ ਗਲ ਤੁਧਿ ਪਾਸਹੁ ਪੁਛਦੇ ਹਹਾ'। ਕਹੋ ਜੀ, ਆਖੀਐ। ਕਹੇ ਨਾਨਕ, "ਪਾਲੀ ਦੇ ਅਗੇ ਵਗੁ ਸਭਸ ਵਸਦੀ ਦਾ ਸੀ। ਸੁ ਪਾਲੀ ਬਾਵ੍ਹਹੁ[1] ਮਲਿ[2] ਜੋਰਾ ਜੋਰੀ, ਵਗਿ ਜਾਇ ਉਜਾੜਾ ਕੀਤਾ। ਖੇਤੁ ਕਿਰਸਾਣ ਦਾ ਉਜਾੜਿਆ ਵਗਿ। ਤਬ ਖਸਮੁ ਜਿ ਖੇਤ੍ਰ ਆਇਆ, ਤਿਨਿ ਪਾਲੀ ਨੋ ਸਕਤੀ[3] ਮਾਰ ਕੀਤੀ। ਮਾਰ ਕੈ ਭੂਰਾ ਉਪਰਹੁ ਖੋਹਿ ਲੈਓਨੁ। ਮਾਰ ਇਨਾਮ ਦੀ, ਪਾਲੀ ਨੋ, ਅਤੇ ਭੂਰਾ ਵਖਿ ਖੁਸਿਆ। ਵਗੁ ਖਸਮਾਂ ਦੀ ਘਰੀ ਗੈਆ। ਪਾਲੀ ਨੂ ਮਾਰ ਬਹਲੇਰੀ[4] ਪਈ" ॥

ਤਿਸੁ ਕਾ ਪਰਮਾਰਥੁ :—

ਸਿਧੀਂ[5] ਆਖਿਆ ਜਿ, "ਨਾਨਕਾ! ਤੂ ਜਿ ਸਿਖ ਕਰਦਾ ਹੈਂ, ਸੁ ਏਹੁ ਜਹਾਨੁ ਵਗ ਦੀ ਨਿਆਈ ਹੈ। ਜਿਉ ਵਗੁ ਉਜਾੜੇ ਕੀਤੇ ਬਾਝੋਂ ਨਾਹੀ ਰਹਦਾ, ਤਿਉ ਏਹੁ ਸੈਸਾਰੁ ਪਾਪਾਂ ਕੀਤਿਆ ਬਗੈਰਿ ਨਾਹੀ ਰਹਦਾ। ਜਿਉ ਵਗ ਦੇ ਉਜਾੜੇ ਨੋ ਪਾਲੀ ਮਾਰਿਆ, ਤਿਵੇ ਤੂ ਸੈਸਾਰ ਦਿਆਂ ਪਾਪਾਂ ਨੋ ਫੜੀਅਹਿਗਾ। ਤੂ ਏਤਨੇ ਸਿਖ ਕਿਤ ਨੂ ਕਰਦਾ ਹੈਂ"? ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਸਿਧਹੁ ਜੀ! ਜਿਸਦਾ ਖੇਤ੍ਰ ਅਤੇ ਓਸੇ ਦਾ ਵਗੁ। ਤਾ ਕਉਣੁ ਕਿਸੇ ਨੂ ਫੜੇਗਾ" ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ, "ਏ ਸਿਧਹੁ! ਜਿਸ ਦਾ ਏਹੁ ਸੈਸਾਰੁ ਹੈ, ਸੋ ਹਵੇਹਾ ਪੁੰਨੁ ਪਾਪੁ ਸਭੁ ਮੇਰਾ ਹੀ ਹੈ। ਤ ਪਕੜੀਏ ਕਉਣੁ, ਅਤੇ ਸਜਾਇ ਕਿਸਨੋ? ਤਬ ਸਿਧੀ ਆਖਿਆ ਜਿ, "ਨਾਨਕੁ, ਖਰੇ ਉਚੇ ਘਰਿ ਬੋਲਦਾ ਹੈ। ਪਰੁ ਜੀ, ਕਿਛੁ ਅਸਾਂ ਨੋ ਵੇਖਾਲਿ"। ਤਬ ਗੁਰੂ ਬਾਬੇ ਨਾਨਕ ਕਹਿਆ, "ਸਿਧਹੁ ਜੀ! ਥਾਨੁ ਤੁਸਾਡਾ ਹੈ। ਅਸੀ ਗਰੀਬ ਰਾਮਦਾਸ[6] ਹਹ। ਸਿਧਹੁ ਜੀ! ਜਿ ਕਿਛੁ ਵੇਖਾਲਹੁਗੇ ਸੁ ਵੇਖਹਗੇ। ਪਹਿਲਾ ਥਾਨ ਪਤੀ[7] ਤੁਸੀ ਹੋ। ਮੇਲਾ ਤੁਸਾਡਾ ਹੈ। ਅਗੋਂ ਦੇ ਅਸੀਂ, ਕਿ ਵੇਖਾਲਹਿ? ਤੁਸੀ ਹੀ ਕਿਛੁ ਵੇਖਾਲਿਹੁ, ਜਿ ਅਸੀ ਵੇਖਹ"। ਤਬ ਸਿਧਾ ਨੋ ਤਮਕ[8] ਚਾਨਕ ਲਾਗੀ। ਲਾਗੇ ਆਪੋ ਆਪਣੀਆਂ ਸਿਧੀ[9] ਵੇਖਾਲਣਿ। ਤਬ ਕੋਈ ਮਿਰਗਾਨੀ[10] ਉਡਾਏ, ਉਪਰਿ ਚੜਿ ਬੈਠੇ[11]। ਕੋਈ ਮਿਰਗਾਨੀ ਉਪਰਿ ਘਤਿ ਬਹੈ। ਕੋਈ ਖੜਾਵਾਂ ਸਾਥਿ, ਪਾਣੀ ਉਪਰਿ ਉਪਰਿ ਆਵੈ। ਕੋਈ ਕੰਧ ਘੋੜੇ ਕੀ ਜਿਉ ਦਉੜਾਏ। ਕੋਈ ਭਖੜੁ ਛੋਡੇ। ਕੋਈ ਭਵੰਤਰਿ ਕਰਿ ਚਾਵਲ ਸਟੇ, ਤਾਰੇ ਉਤਾਰਿ ਵੇਖਾਲੇ, ਕਿਨੇ ਅਗਨਿ ਉਪਜਾਈ, ਕਿਨੇ ਪਾਲਾ ਉਪਜਾਇਆ, ਕਿਨੈ ਸਾਰੁ ਸਮਸਤ ਹਥੀਆਰ ਉਪਜਾਏ, ਜਿ ਮਤੁ ਏਨਾ ਦੁਖਾ ਨੋ ਵੇਖਿ ਕੈ ਨਾਨਕੁ ਡਰੇ। ਕੋਈ ਹਜਾਰਾ ਕੋਹਾਂ ਦੀ ਖਬਰਿ ਆਣਿ ਦੇਵੈ। ਲਗੇ ਆਪੋ ਆਪਣੇ ਬਲ ਵੇਖਾਲਣਿ। ਗੁਰੂ ਬਾਬਾ ਨਾਨਕੁ ਜੀ, ਚੁਪ ਕਰਿ ਕਰਿ ਬੈਠਿ ਰਹਿਆ। ਤਬ ਜਦਿ ਆਪੋ ਆਪ ਬਲ ਸਭ ਸਿਧ ਲਾਇ ਰਹੇ, ਤਬ ਸਿਧੀ ਆਖਿਆ ਜਿ ਨਾਨਕਾ! ਕਿਛੁ ਹੁਣ ਤੂ ਭੀ ਅਸਾ ਨੋ ਵੇਖਾਲਿ। ਤਬ ਗੁਰੂ

---

[1]ਕੋਲੋਂ। [2]ਪਸੂ। [3]ਡਾਢੀ। [4]ਬਹੁਤ ਹੀ। [5]ਸਿਖਿਆ। [6]ਰਾਮ (ਵਾਹਿਗੁਰੂ) ਦੇ ਦਾਸ। [7]ਮਾਲਕ। [8]ਗੁੱਸਾ। [9]ਸ਼ਕਤੀਆਂ। [10]ਮਿਰਗ ਦੀ ਖਲੜੀ ਦਾ ਆਸਣ। [11]ਭਾਈ ਗੁਰਦਾਸ ਜੀ ਲਿਖਦੇ ਹਨ :—

"ਤਾਰੇ ਤੋੜੇ ਭੰਗਰਨਾਥ ਇਕ ਚੜ੍ਹ ਮਿਰਗਾਨੀ ਜਲ ਤਰ ਜਾਈ ॥
ਸਿਧਾਂ ਅਗਨ ਨ ਬੁਝੈ ਬੁਝਾਈ ॥ ੪੧ ॥

ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ! ਇਕੁ ਸਲੋਕੁ ਤੁਸਾ ਨੋ ਹੰਉ ਆਖਿ ਸੁਣਾਇਦਾ ਹਾਂ । ਤੁਸੀ ਸੁਣਿਹੁ । ਜੇ ਤੁਸੀ ਸਲੋਕਿ ਆਖੇ ਨਾ ਪਤੀਜਹੁਗੇ, ਤਾਂ ਜਿ ਕਿਛੁ ਤੁਸੀ ਆਖਹੁਗੇ, ਤਿਵੇਂ ਹੀ ਹੋਗੁ । ਤਬ ਗੁਰੂ ਬਾਬੇ ਨਾਨਕ ਜੀ ਸਲੋਕੁ ਕਹਿਆ :—

॥ ਸਲੋਕੁ[1] ॥

ਪਹਿਰਾ ਅਗਨਿ ਹਿਵੈ[2] ਘਰੁ ਬਾਧਾ[3] ਭੋਜਨੁ ਸਾਰੁ[4] ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕਿ[5] ਚਲਾਈ ॥
ਧਰਿ ਤਾਰਾਜੀ[6] ਅੰਬਰੁ[7] ਤੋਲੀ ਪਿਛੈ ਟੰਕੁ[8] ਚੜਾਈ ॥
ਏਵਡੁ ਵਧਾ ਮਾਵਾ[9] ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡੁ ਦਾਤੀ ਦੇਦੇ ਕਰੇ ਰਜਾਈ[10] ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸਿਧਹੁ ਜੀ ! ਏਹ ਜਿ ਤੁਸੀ ਮੈਨੋ ਅਗਨਿ ਦਾ ਭਉ ਵੇਖਾਲਦੇ ਹਹੁ, ਜੇ ਤੁਸੀ ਕਹਹੁ, ਤਾ ਏਸ ਦੇ ਕਪੜੇ ਪਹਿਰਾਂ । ਅਰੁ ਜੇ ਤੁਸੀ ਕਹਹੁ, ਤਾਂ ਇਸ ਪਾਲੇ ਦੀ ਕਿ ਚਲੀ ਹੈ ? ਜਿਸਿ ਹਿਮੰਚਲ ਵਿਚਿ ਪਾਡੋਂ ਗਲੇ ਹੈਨਿ, ਤਾਂ ਤਿਸਿ ਵਿਚਿ ਘਰੁ ਬੰਨਿ ਕੈ ਉਥਾਉ ਵਸਾਂ । ਅਰੁ ਜੇ ਕਹਹੁ, ਤਾ ਏਹੁ ਜਿ ਸਾਰੁ[11] ਸਭ ਦੂ ਸਕਤਾ[12] ਹੈ, ਏਸ ਦਾ ਭੋਜਨੁ ਅਹਾਰੁ[13] ਕਰੀ, ਖਾਇ ਜਾਉ । ਅਰੁ ਜਿਤਨੇ ਦੂਖ ਜਹਾਨ ਵਿਚਿ ਪਰਮੇਸੁਰ ਰਚੇ ਹੈਨਿ ਏਤਨਿਆਂ ਹੀ ਕਉ ਪਾਣੀ ਕੀ ਠਉਰ ਪੀ ਲਈ । ਅਰੁ ਜੇ ਕਹਹੁ, ਤਾਂ ਧਰਤੀ ਨੂ ਹਾਕ ਮਾਰੀ ਆਗੇ ਹੋਈ ਜਾਇ । ਅਰੁ ਜੇ ਕਹਹੁ, ਤਾਂ ਤਰਾਜੀ ਤ੍ਰਕੜੀ ਸਾਥਿ ਅੰਬਰ ਨੂ ਤੋਲੀਂ ਅਤੇ ਪਿਛੈ ਟੰਕੁ ਇਕੁ ਹਾਂਡਾ[14] ਚੜਾਈਂ । ਇਕਸ ਟੰਕ ਸਾਥਿ ਅਸਮਾਨੁ ਤੋਲੀਂ । ਅਰੁ ਜੇ ਕਹਹੁ, ਤਾਂ ਇਤਨਾ ਦੇਹੀ ਦਾ ਅਕਾਰੁ ਵਧਾਉ ਕਰੀ, ਜਿ ਮੇਵਾਂ ਕਿਤਨੇ ਹੀ ਵਿਚਿ ਨਾਹੀ । ਅਰੁ ਜਿਤਨਾ ਕੋਈ ਕਹਾਂਵਦਾ ਹੈ, ਤਿਸੁ ਸਭਨਾ ਨੋ ਨਥਿ ਕਰਿ ਉਠਾਂ ਦੀ ਕਤਾਰ ਕੀ ਜਿਉਂ ਚਲਾਈਂ" । "ਸਿਧਹੁ ਜੀ ! ਇਤਨਾ ਜੋਰੁ ਮਨ ਵਿਚਿ ਜਰਦਾ ਹਾਂ । ਏਤਨੀ ਸਕਤਿ ਹੈ, ਜਿ ਏਹੁ ਜੋਰੁ ਆਪਿ ਭੀ ਕਰੀ ਅਤੇ ਆਖਿ ਕੇ ਭੀ ਕਰਾਈ । ਜਿਸਨੂ ਆਗਿਆ ਕਰੀਂ, ਸੋ ਭੀ ਏਹ ਗਲ ਕਰੈ । ਪਰੁ ਕਿਸਦੇ ਜੋਰਿ ? ਮੈ ਜੇਵਡੁ ਸਾਹਿਬੁ ਸੇਵਿਆ ਹੈ । ਓ ਵਡਾ ਓਨਿ ਮੈਨੋ ਦਾਤਿ ਕੀਤੀ ਹੈ, ਜਿ ਕਿਛੁ ਆਪਣੀ ਦਾਤਿ ਮੈਨੋ ਦੇਂਦਾ ਹੈ । ਸੁ ਆਪਣੀ ਰਜਾਇ ਵਿਚਿ ਦੇਂਦਾ ਹੈ" । ਪਰੁ ਸਿਧਹੁ ਜੀ ! "ਏਹ ਬਾਤ ਸਭ ਝੂਠੁ ਹੈਨਿ । ਏਨ੍ਹੀ ਗਲੀਂ ਕੀਤੀਏ ਕਿਛੁ ਵਡਿਆਈ ਨਾਂਹੀਂ । ਜਿ ਕਿਛੁ ਪਰਮੇਸੁਰ ਦੀ ਵਡਿਆਈ ਹੋਈ ਕਿ ਏਤੁ ਗਲ ਕੀਤੀ ਸੇਵਕੁ ਵਡਾ ਹੋਇ ਗਇਆ । ਨਾ ਏਤੁ ਗਲ ਕੀਤੀ, ਹਉਲਤੁ[15] ਹੈ, ਵਡਿਆਈ ਕਿਛੁ ਨਾਹੀ । ਵਡਿਆਈ ਏਸ ਨੂ ਕਿਤੁ ਗਲ ਹੈ ? ਜਿ ਜਿਸ ਉਪਰਿ ਮਿਹਰ ਸਾਹਿਬ ਦੀ ਹੋਵੈ, ਤਿਸ ਨੂੰ ਨਾਉ ਪ੍ਰਾਪਤਿ ਹੋਵੈ ਪਰਮੇਸੁਰ ਦਾ । ਸਚੇ ਦਾ ਨਾਮੁ, ਸਚੇ ਦਿਲ ਸਾਥਿ ਜਪੈ । ਤੀਨਿ ਲੋਕ ਮਹਿ ਓਸੇ ਨੋ ਵਡਿਆਈ ਮਿਲੀ । ਅਰੁ ਸਚਾ ਸਾਹਿਬੁ ਉਸ ਹੀ ਉਪਰਿ ਖੁਸੀ ਹੋਇ । ਅਰੁ ਉਸ ਹੀ ਕਉ ਨਿਵਾਜਿ[16] ਕਰਿ, ਸਚ ਨਾਮ ਕੀ ਵਡਿਆਈ ਦੇਇ । ਤਬ ਜਦਿ ਏਹ ਸਲੋਕੁ ਬਾਬੇ ਜੀ ਕਹਿਆ, ਤਬ ਸਿਧ ਖਿੰਦਕ[17] ਠਠੰਬਰੇ । ਮਨ ਵਿਚਿ ਜਾਤੇ ਨੇ ਜਿ ਨਾਨਕੁ ਪੂਰਾ ਹੈ । ਏਨਿ

[1]ਸਲੋਕ ਮਹਲਾ ੧ ਵਾਰ ਮਾਝ ਕੀ । [2]ਬਰਫ਼ ਵਿਚ । [3]ਬਣਾਵਾਂ । [4]ਲੋਹਾ ।
[5]ਹਿਕ ਕੇ ਅੱਗੇ ਲਾ ਲਵਾਂ । [6]ਤਕੜੀ ਵਿਚ । [7]ਆਸਮਾਨ । [8]ਚਾਰ ਮਾਸੇ ਦਾ ਤੋਲ ।
[9]ਸਮਾਵਾਂ । [10]ਰਜ਼ਾ, ਭਾਣਾ ਕਰਦਾ ਹੈ । [11]ਲੋਹਾ । [12]ਜ਼ੋਰ ਵਾਲਾ । [13]ਖੁਰਾਕ ।
[14]ਬਰਤਨ । [15]ਹੋਲਾ, ਛੋਟਾ । [16]ਸਨਮਾਨ ਦੇਣਾ, ਵੱਡਾ ਕਰਨਾ । [17]ਬੇਹਤਾ ਜਿਨਾ ।

ਪੂਰਾ ਪਰਮੇਸੁਰੁ ਪਾਇਆ ਹੈ। ਪਰੁ ਆਵਹੁ! ਅਸੀ ਏਸ ਨਾਲਿ ਪਰਮੇਸੁਰ ਦੀਆਂ ਗਲਾ ਪੂਛਹ। ਅਸਾਨੋ ਏਹਾ ਜੇਹਾ ਕੋਈ ਕਦੇ ਮਿਲਿਆ ਨਾਹੀ। ਅਸਾਡੀ ਏਹੁ ਸਭਨਾ ਗਲਾਂ ਦੀ ਭੁਖ ਲਾਹੇਗਾ। ਪਰ ਦੇਖਾ, ਪਹਿਲਾਂ ਤਾਂ ਅਸੀ ਏਸਨੋ ਏਹੋ ਪੂਛਹ, ਜਿ ਏਹੁ, ਜਿ ਇਸੁ ਪਦਵੀ ਨੋ ਪਹੁਚਿਆ, ਸੁ ਕਿਉ ਕਰਿ ਪਹੁਤਾ? ਤਬ ਸਿਧੀ ਫੇਰਿ ਗੁਰੂ ਬਾਬੇ ਨਾਨਕ ਜੀ ਨੋ ਕਹਿਆ ਜਿ, "ਨਾਨਕ ਭਗਤ! ਤੂ ਐਸਾ ਹੀ ਹੈਂ, ਜੈਸਾ ਤੂ ਕਹਤਾ ਹੈਂ। ਤੇਰੇ ਕਹਣੇ ਹੀ ਸਾਥਿ ਹਮਾਰਾ ਸੰਤੋਖੁ ਭੈਆ ਹੈ। ਪਰੁ ਏਕ ਬਾਤ ਤੇਰੇ ਪਾਸ ਤੇ ਹਮ ਪੂਛਤੇ ਹੈਂ, ਜੁ ਤੂ ਜੋ ਇਸਿ ਪਦਵੀ ਕਉ ਪਹੁਚਿਆ, ਅਰੁ ਪਰਮੇਸੁਰ ਕਉ ਮਿਲਿਆ ਹੈਂ, ਸੁ ਕਿਤੁ ਸਾਧਨਿ, ਕਿਤੁ ਸੰਜਮਿ, ਕਿਤੁ ਭਗਤਿ, ਕਿਤੁ ਸਿਮਰਨਿ, ਤੂ ਕਿਉ ਕਰਿ ਪਰਮੇਸੁਰ ਕਉ ਮਿਲਿਆ? ਅਰੁ ਤੈਂ ਕਿਉ ਕਰਿ ਪਰਮੇਸੁਰੁ ਪਾਇਆ"? ਨਾਨਕ ਜੀ! ਤੂ ਏਹ ਵਿਧਿ[1] ਅਸਾਨੋ ਕਹਿ ਸੁਨਾਇ, ਜਿ ਅਸਾਨੋ ਏਸ ਬਾਤ ਕੀ ਬਹੁਤੁ ਪਿਆਸ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਮੈ ਤਾ ਤੁਸਾ ਨੋ ਸਭਾ ਵਿਧਿ, ਏਸੇ ਸਲੋਕ ਵਿਚਿ ਆਖਿ ਸੁਣਾਈ। ਤੁਸਾ ਨ ਸਮਝੀਆ"। ਅਖੇ ਜੀ! "ਅਹਿ ਬਾਹਰਲੀ ਵਿਧਿ ਅਸਾਂ ਤੇਰੇ ਆਖਣ ਦੀ ਸਮਝੀ। ਜਿ ਕਿਹੁ ਤੈਂ ਆਪਣਾ ਬਲੁ, ਜੋਰੁ, ਤ੍ਰਾਣੁ, ਜਿ ਤੈਂ ਆਖਿ ਸੁਣਾਇਆ, ਤਿਸਨੋ ਤਾ ਅਸਾ ਜਾਤਾ, ਜਿ ਤੂ ਏਹੋ ਜੇਹਾ ਪੂਰਾ ਹੈਂ। ਪਰੁ ਹੋਰ ਵਿਧਿ ਏ ਸੁ ਤੇਰੇ ਸਲੋਕ ਦੇ ਆਖਣ ਦੀ ਅਸਾ ਕਾਈ ਨਾਹੀ ਸਮਝੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸਿਧਹੁ ਜੀ! ਸਭ ਵਿਧਿ ਇਸੇ ਹੀ ਸਲੋਕ ਵਿਚਿ ਹੈ। ਤੁਸੀ ਸਮਝਹੁ। ਅਖੇ ਜੀ, "ਸਮਝਾਈਐ"। ਤਬ ਗੁਰੂ ਬਾਬੇ ਜੀ ਕਹਿਆ ਜਿ :—

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰ ਕਰਾਈ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਅਗਨਿ ਕਹੀਐ, ਮਾਇਆ, ਜਿਨਿ ਸਭ ਸਸਾਰੁ, ਦਸੋ ਦਿਸਾ, ਅਰੁ ਤੀਨੋ ਹੀ ਲੋਕ ਜਲਾਇ ਦੂਰਿ ਕੀਏ ਹੈਂ। ਸੁ ਮੈਂ ਤਿਨ੍ਹਾ ਦਸੋ ਹੀ ਦਿਸਾ ਬੀਚਿ ਰਹਤਾ ਹੋਂ। ਸੁ ਏਸੁ ਅਗਨਿ ਕੇ ਮੈ ਕਪੜੇ ਪਹਿਰੇ ਹੈਂ। ਪਰੁ ਮਾਇਆ ਅਗਨਿ, ਮੁਝ ਕਉ ਪੋਹਿ ਨਾਹੀ ਸਕਤੀ। ਕਿਉ ਜਿ ਮੇਰੇ ਅੰਤਰਿ ਸਦਾ ਸਿਵ[2] ਆਈ ਹੈ। ਤਿਸ ਕਰਿ ਕਰਿ ਮੈ ਮਹਾ ਸੀਤਲ[3] ਰਹਤਾ ਹੋਂ। ਜੈਸੇ ਕੋਈ ਹਿਮਾਚਲ ਮਹਿ ਘਰੁ ਬਾਧਿ ਕੇ ਰਹੈ, ਤਿਉ ਮੈਂ ਸਿਵ ਕਰਿ ਕਰਿ ਹਿਮਾਚਲ ਮਹਿ ਘਰੁ ਬਾਧਿਆ ਹੈ। ਅਰੁ ਬਹੁੜਿ[4] ਏਹ ਦੇਹ ਜਿ ਹੈ, ਸੁ ਏਸੁ ਆਤਮੇ ਕਾ ਕਪੜਾ ਹੈ। ਸੁ ਏਹ ਦੇਹ ਭੀ ਮਾਇਆ ਕਾ ਰੂਪੁ ਹੈ। ਸੁ ਮਾਇਆ, ਮੋਹ ਕਾ ਨਾਮੁ ਹੈ। ਸੁ ਤਿਸੁ ਦੇਹੀ ਸਾਥਿ ਭੀ ਮਾਇਆ ਮੋਹੁ ਕਿਛੁ ਨਾਹੀ। ਏਵ ਜਾਣਤਾ ਹੋਂ ਜਿ ਛੋਡਿ ਜਾਣੀ ਹੈ। ਏਸ ਤੇ ਏਤਨਾ ਹੀ ਗੁਣੁ ਹੈ ਜਿ ਏਸ ਨੋ ਪਾਇ ਕਰਿ ਪਰਮੇਸੁਰ ਕਉ ਸਿਮਰਿ ਲੈਣਾ। ਅਤੇ ਹੋਰ ਬਾਹਰਲੀ ਜਿ ਮਾਇਆ ਹੈ, ਸਾ ਭੀ ਏਸ ਦੇਹੀ ਕੇ ਸੰਜੁਗਤ ਹੈ। ਸੋ ਭੀ ਅਗਨਿ ਰੂਪੀ ਹੈ। ਸੋ ਤਿਸੁ ਮਾਇਆ, ਅਗਨਿ, ਅਰੁ ਦੇਹੀ ਬੀਚਿ, ਮੈ ਮਹਾ ਸੀਤਲ ਰਹਤਾ ਹੋ ਕਿਉ ਜਿ ਪਰਮੇਸੁਰ ਕੇ ਚਰਨਾ ਕਾ ਧਿਆਨੁ ਮੇਰੇ ਮਨਿ ਰਹਤਾ ਹੈ। ਸੁ ਚਰਨ ਜਿ ਹੈਂ, ਸੋ ਕਮਲ ਹੈਂ, ਅਰੁ ਮਾਇਆ ਜਿ ਹੈ, ਸੁ ਭੈਜਲ ਸੈਸਾਰੁ ਹੈ ਜਲ ਰੂਪ। ਸੁ ਜਲੁ ਭਾਵੈ ਤਿਤਨਾ ਚੜੈ, ਪਰੁ ਕਮਲਾ ਕਉ ਡੋਬਿ ਨਾਹੀ ਸਕਤਾ। ਕਮਲ ਉਪਰਿ ਹੀ ਰਹਤੇ ਹੈਂ। ਸੁ ਤਿਨ੍ਹ ਚਰਨ ਕਮਲਾਂ ਕੇ ਬੀਚਿ, ਮੇਰਾ ਮਨੁ ਰਹਤਾ ਹੈ। ਸੁ ਮਾਇਆ ਕਾ ਜਿ ਜਲੁ ਹੈ, ਸੁ ਪਹੁਚਿ ਨਾਹੀ ਸਕਤਾ। ਅਰੁ ਭੋਜਨੁ ਜਿ ਮੈ ਕੀਆ ਹੈ, ਸੁ ਸਾਰੁ ਕਾ ਕੀਆ ਹੈ। ਸੁ ਸਾਰੁ ਕਿਆ ਕਹੀਐ? ਸਾਰੁ ਏਕੁ ਪਰਮੇਸੁਰ ਕਾ ਨਾਉ ਹੈ। ਸੁ ਓਹੋ ਹੀ ਮੈ ਅਹਾਰੁ ਕੀਆ ਹੈ। ਉਸ ਹੀ ਕਰਿ ਕਰਿ ਹੰਉ ਤ੍ਰਿਪਤਾਸਿ[5] ਰਹਿਆ ਹੋਂ, ਬਾਂਛਾ[6] ਕਿਛੁ ਨਾਹੀ ਰਹੀ" :—

---

[1]ਵਿਉਂਤ, ਢੰਗ। [2]ਸ਼ਾਂਤੀ। [3]ਠੰਢਾ। [4]ਫਿਰ। [5]ਰਜਿਆ ਹੋਇਆ ਹਾਂ। [6]ਇੱਛਿਆ, ਖਾਹਸ਼।

ਸਗਲੇ ਦੂਖ ਪਾਣੀ ਕਰਿ ਪੀਵਾਂ ਧਰਤੀ ਹਾਕਿ ਚਲਾਈ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜਦਿ ਏਹੁ ਨਾਮੁ ਅਹਾਰੀ ਹੂਆ, ਤਬ ਜਿਤਨੇ ਦੂਖ ਥੇ ਸੰਸਾਰ ਕੇ, ਸੁ ਪੋਹਣੇ[1] ਤੇ ਰਹੇ । ਸੁ ਕਵਨ ਕਵਨ ਦੂਖ ਹੈਂ ਸੰਸਾਰ ਕੇ ? ॥ ੧ ॥ ਆਧਿ[2] ॥ ੧ ॥ ਬਿਆਧਿ[3] ॥ ੧ ॥ ਉਪਾਧਿ[4] ਸੁ ਆਧਿ ਏਹ, ਜਿ ਮਾਨਸੀ ਚਿੰਤਾ ਜਿ ਮਨ ਕਰਿ ਕਰਿ ਚਿਤਵਨੀਆ ਕਰਤਾ ਹੈ, ਅਰੁ ਪੂਰਨ ਹੋਤੀਆਂ ਨਾਹੀ । ਅਰੁ ਬਿਆਧਿ ਏਹ, ਜਿ ਦੇਹ ਕੋ ਦੂਖ ਰੋਗ ਆਇ ਲਾਗਤਾ ਹੈ । ਅਰੁ ਉਪਾਧਿ ਏਹ, ਜਿ ਸੰਸਾਰ ਕੇ ਝਗੜੇ ਮਾਮਲੇ, ਸੋਗ, ਸੰਤਾਪ ਉਪਦ੍ਰ ਉਪਜਿ ਖਲੇ ਹੋਤੇ ਹੈਂ । ਸੁ ਇਨ੍ ਤੀਨਹੁ ਦੁਖਹੁ ਕਰਿ ਕਰਿ ਜਗਤੁ ਦੁਖੀ ਹੈ । ਸੁ ਏਹ ਮੁਝ ਕਉ ਨਾਹੀ ਬਿਆਪਿ ਸਕਤੇ । ਮੈ ਸਮਸਤ[5] ਦੂਖ ਪਾਣੀ ਕੀ ਜਿਉ ਪੀ ਲੀਏ ਹੈਂ । ਜੈਸੇ ਤ੍ਰਿਖਾਵੰਤੁ ਸੀਤਲ ਜਲ ਕਉ ਪੀ ਕਰਿ ਸੁਖੀ ਹੋਤਾ ਹੈ, ਤਿਉ ਇਨ ਦੁਖਹੁ ਕਉ ਮੈ ਪੀ ਕਰਿ ਮੈ ਮਹਾਂ ਸੀਤਲੁ ਭਇਆ ਹੋਂ । ਸੁ ਪੀਣੇ ਕਾ ਅਰਥੁ ਏਹ, ਜਿ ਜਿਤਨੇ ਦੂਖ ਥੇ, ਸੁ ਮੈ ਸਭਿ ਸੁਖ ਕਰਿ ਮਾਨੇ ਹੈਂ । ਤਬ ਓਹ, ਜਿ ਦੂਖ ਥੇ, ਸੁ ਉਲਟਿ ਕੈ ਸੁਖ ਭਏ ਹੈਂ । ਸੁ ਕਿਤੁ ਗੁਣਿ ? ਜਿ ਦੁਖ ਸੁਖ ਸਭ ਹੁਕਮੁ ਪਰਮੇਸੁਰ ਕਾ ਹੈ । ਸੁ ਮੁਝ ਕਉ ਹੁਕਮੁ ਮੀਠਾ ਲਗਾ ਹੈ । ਮੈ ਦੁਖੁ ਅਰੁ ਸੁਖੁ ਕਿਛੁ ਨਾਹੀਂ ਜਾਨਤਾ । ਏਕ ਹੀ ਨਾਮੁ ਓਸ ਕਾ ਜਾਨਤਾ ਹੋਂ" । ਅਰੁ ਸਿਧਹੁ ਜੀ ! "ਏਹ ਜਿ ਦੇਹੀ ਧਰਤੀ ਹੈ, ਸੁ ਤਿਸ ਕਾ ਦੇਹੀ ਕਾ ਸੁਭਾਉ ਮਿਟਿ ਗਇਆ ਹੈ । ਮੇਰੇ ਕਹੇ ਬੀਚਿ ਹੈ । ਦੁਖਿ ਸੁਖਿ ਡੋਲਤੀ ਨਾਹੀ । ਜੇ ਇਸ ਕਉ ਹਾਕ ਮਾਰਉ, ਕਹਉ, ਜਿ ਪਾਣੀ ਹੋਇ ਜਾਹਿ, ਤਉ ਪਾਣੀ ਹੀ ਹੋਇ ਜਾਇ । ਜੇ ਕਹਉ ਜਿ ਅਗਨਿ ਸਿਉ ਮਿਲਿ ਜਾਹਿ, ਤਉ ਅਗਨਿ ਹੀ ਸਿਉ ਮਿਲਿ ਜਾਇ । ਜੇ ਕਹਉ ਜਿ ਵਾਇ ਸਿਉ ਮਿਲਿ ਜਾਹਿ, ਤਉ ਵਾਇ ਹੀ ਕਾ ਰੂਪੁ ਹੋਇ ਜਾਇ । ਜੇ ਕਹਉ ਜਿ ਆਕਾਸਚਾਰੀ ਹੋਹਿ, ਤਉ ਅਕਾਸਚਾਰੀ ਹੋਇ ਜਾਇ । ਸਿਧਹੁ ਜੀ ! ਇਸ ਕਉ ਪੋਹਤਾ ਕਿਛੁ ਨਾਹੀ" :—

ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ । ਅੰਬਰੁ ਕਹੀਐ, ਆਕਾਸੁ । ਸੁ ਅਕਾਸੁ ਨਿਰੰਜਨ ਕਾ ਰੂਪੁ ਹੈ । ਅਰੁ ਮਨੁ ਜਿ ਮੇਰਾ ਹੈ, ਸੁ ਏਕੁ ਟੰਕੁ ਹੈ । ਸੁ ਮਨੁ ਮੈ ਨਿਰੰਜਨ ਕੇ ਸਮਾਨਿ[6] ਕੀਆ ਹੈ । ਮਨੁ ਅਰੁ ਨਿਰੰਜਨੁ ਏਕ ਸੇ ਭਏ ਹੈਂ । ਇਨ੍ ਮਹਿ ਘਾਟਾ ਵਾਧਾ ਕਿਛੁ ਨਾਹੀ । ਬਰਾਬਰਿ ਹੈਂ, ਮੈਂ ਤੋਲਿ ਦੇਖੇ ਹੈਂ" :—

ਏਵਡੁ ਵਧਾ ਮਾਵਾਂ ਨਾਹੀ ਸਭ ਸੈ ਨਥਿ ਚਲਾਈ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਸਿਧਹੁ ਜੀ ! ਏਤਨੀ ਭੀ ਸਕਤਿ ਹੈ, ਜਿ ਏਹੁ ਟੰਕੁ ਮਨੁ ਹੈ । ਜੇ ਇਸ ਕਾ ਬਿਸਥਾਰੁ ਕਰੀਂ, ਤਉ ਮੇਵਾਂ ਕਿਤਨੇ ਹੀ ਵਿਚਿ ਨਾਹੀ । ਛਿਨ ਏਕ ਮਹਿ ਐਸਾ ਵਿਸਥਾਰੁ ਕਰੰ, ਜਿ ਵਿਰਾਟ[7] ਕਾ ਰੂਪੁ ਹੋਇ ਜਾਇ । ਤੀਨਿ ਲੋਕ, ਨਵਖੰਡ, ਸਪਤ ਦੀਪ, ਚਉਦਹ ਭਵਨ, ਸਮਸਤ[8] ਕਉ ਅਪਨੀ ਦੇਹ ਸੰਜੁਗਤ[9] ਕਰਿ ਲੇਇ ਅਰੁ ਕਰਤਾ ਹਰਤਾ ਹੋਇ ਬੈਠਾਂ । ਅਰੁ ਏਹ ਜਿ ਤੀਨਿ ਗੁਣ ਹੈਂ, ਅਰੁ ਪੰਜਿ ਤਤ ਹੈਂ, ਪਚੀਸ ਪਰਕਿਰਤੀ ਹੈਂ, ਅਰੁ ਇਨ੍ ਕੀ ਜਿ ਇੰਦ੍ਰੀਆਂ ਹੈਂ, ਬਹੁੜਿ ਤਿਨ੍ ਕੀਆਂ ਜਿ ਬਿਖਿਆ[10] ਹੈਂ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸੁ ਤਿਨ੍ ਕਉ ਨਥਿ ਕਰਿ ਖੂੰਟੇ[11] ਬਾਧਿ ਰਾਖਉ । ਇਨ ਕਉ ਵਧਣੇ ਨ ਦੇਉਂ । ਇਨ ਕੀ

[1]ਅਸਰ ਕਰਨਾ, ਛੂਹਣਾ । [2]ਮਨ ਦਾ ਦੁਖ, ਚਿੰਤਾ । [3]ਰੋਗ, ਬੀਮਾਰੀ । [4]ਉਪਦ੍ਰਵ, ਆਫ਼ਤ । [5]ਸਾਰੇ । [6]ਵਾਂਗੂੰ, ਬਰਾਬਰ । [7]ਬਹੁਤ ਵੱਡਾ, ਵਿਸਥਾਰ ਵਾਲਾ । [8]ਸਭ, ਸਾਰੇ । [9]ਸਹਿਤ, ਸਾਥ । [10]ਵਿਸ਼ੇ, ਵਿਕਾਰ, ਜ਼ਹਿਰ । [11]ਕਿੱਲੇ ਨਾਲ ।

ਸਕਤਿ[1] ਨਾਹੀ ਜਿ ਆਗਿਆ ਉਲੰਘਿ ਸਕਹਿ'' :—

ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ। ਇਤਨਾ ਤਾਣੁ[2] ਪਰਮੇਸੁਰ ਦੀਆ ਹੈ, ਸੁ ਤਿਸਨੋ ਹਉ ਸਹਦਾ ਹਾਂ''। ਸਿਧਹੁ ਜੀ! ਜੇ ਮੈ ਕੀਤਾ, ਲੋੜੀਤਾ ਕਰੀਂ, ਅਤੇ ਜੇ ਮੈ ਭਾਵੈ, ਤਾਂ ਜਿਸਨੋ ਮੈਂ ਆਖਾਂ, ਮੁਹਹੁ ਵਚਨੁ ਕਰੀਂ। ਸੋ ਭੀ ਏਹੋ ਜੇਹਾ ਹੋਇ ਬਿਨਾ, ਸਾਧਨ ਤੇ, ਬਿਨਾ ਸੰਜਮ ਤੇ''।

ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥

ਤਿਸੁ ਕਾ ਪਰਮਾਰਥੁ:—

ਸਿਧਹੁ ਜੀ! "ਓਹੁ ਜਿ ਮੇਰਾ ਸਾਹਿਬ ਹੈ, ਸੁ ਖਰਾ ਵਡਾ ਹੈ। ਓਸਦੇ ਸਮਾਨਿ ਹੋਰੁ ਦੂਜਾ ਕੋਈ ਨਾਹੀ। ਤਾ ਤਿਸ ਦੀਆ ਦਾਤੀ ਭੀ ਏਹੋ ਜੇਹੀਆਂ ਹੈਨਿ। ਜਿਉ ਜਿਉ ਆਪਣੀ ਰਜਾਇ ਨਾਲਿ ਮੈਨੋ ਦੇਂਦਾ ਹੈ, ਤਿਉ ਤਿਉ ਹੰਉ ਲੈਂਦਾ ਹਾਂ। ਅਤੇ ਮੈ ਭੀ ਜਿਉ ਜਿਉ ਭਾਂਵਦਾ ਹੈ, ਤਿਉ ਤਿਉ ਰਜਾਈ[3] ਕਰਦਾ ਹਾਂ। ਜਿਸਨੋ ਵਡਿਆਈ ਦਿਤਾ ਲੋੜੀਤਾ, ਜਿਸਨੋ ਮੈ ਰਜਾਇ ਕਰੀ, ਤਿਸ ਨੋ ਮੈ ਭੀ ਦੇਵਾਂ'' :—

ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਸਚ ਨਾਮ ਕੀ ਵਡਿਆਈ, ਤਿਸ ਹੀ ਕਉ ਹੋਤੀ ਹੈ, ਜਿਸ ਉਪਰਿ ਸਚੇ ਸਾਹਿਬ ਕੀ ਮਿਹਰ ਕੀ ਨਜਰਿ ਹੋਤੀ ਹੈ। ਜੀ! ਮੈਂ ਜੁ ਪਰਮੇਸੁਰ ਪਾਇਆ ਹੈ, ਸੁ ਤਬ ਹੀ ਪਾਇਆ ਹੈ, ਜਬ ਓਸਕੀ ਮਿਹਰ ਕੀ ਨਜਰਿ ਹੋਈ ਹੈ। ਜੀ! ਏਹ ਸੰਜਮ[4] ਸਾਧਨ ਭੀ ਮੁਝ ਥੀ ਤਦੇ ਹੋਏ ਹੈਂ, ਜਬ ਪਰਮੇਸੁਰ ਮਿਹਰ ਕੀ ਨਜਰਿ ਕਰੀ ਹੈ। ਬਿਨਾ ਓਸ ਕੀ ਕਿਰਪਾ ਤੇ ਕਿਛੁ ਕਿਸੀ ਤੇ ਹੋਇ ਨਾ ਆਵੈ। ਭਾਵੈ ਅਨੇਕ ਸੰਜਮ ਕਰੇ, ਅਨੇਕ ਸਾਧਨ ਕਰੇ; ਕੋਟ ਜਤਨ ਕਰੈ; ਤਾ ਬਿਨਾ ਸਚੇ ਕੀ ਕਿਰਪਾ ਤੇ ਕਿਛੁ ਨਾ ਹੋਵੈ''। ਸਿਧਹੁ ਜੀ! ਏਹ ਬਾਤ ਈਵ ਹੈ''। ਜਬ ਏਹ ਬਾਬੇ ਜੀ, ਸਿਧਾ ਕਉ ਕਹਿ ਸੁਨਾਈ, ਤਬ ਸਿਧੀ ਕਹਿਆ ਜਿ, "ਭਲਾ ਜੀ, ਨਾਨਕ ਭਗਤ! ਭਲਾ ਤੈਂ ਪਰਮੇਸੁਰੁ ਪਾਇਆ''। ਤਬ ਸਿਧ ਪਤੀਣੇ। ਤਬ ਸਿਧੀ ਕਹਿਆ ਜਿ, "ਜੀ, ਅਸੀ ਤੇਰੇ ਕਹਣੇ ਹੀ ਸਾਥਿ ਪਤੀਣੇ[5] ਜੀ! ਤੇਰੇ ਦਰਸਨ ਕੀ ਜੋਤਿ ਹੀ ਦੇਖਿ ਕੇ ਪਤੀਣੇ ਹਾਂ''। ਪਰੁ ਜੀ, ਏਕ ਬੇਨਤੀ ਹੈ। ਜੀ, ਕਾਈ ਉਜਾੜਿ ਵਿਚਿ ਤ੍ਰੀਵੀ[6] ਰੋਂਦੀ ਸੀ। ਸੁ ਉਸੁ ਰੋਦੀ ਨੂ ਵੇਖਿ ਕਰਿ, ਇਕ ਆਦਮੀ ਤ੍ਰਹਿ ਚਾਰਿ ਆਏ ਗਏ। ਜਾਂ ਓਨਿ ਤ੍ਰੀਮਤਿ ਓਹਿ ਪੁਰਖ ਆਵਦੇ ਡਿਠੇ, ਤਾਂ ਓਹੁ ਉਚੀ ਲਗੀ ਰੋਵਣ। ਤਬ ਓਨੀ ਮਾਨੁਖੀ ਕਹਿਆ, ਜਿ "ਏ ਪਰਮੇਸੁਰ ਦੀਏ! ਜਾਂ ਅਸੀ ਨ ਸਿਆ, ਤਾਂ ਤੂ ਨੀਵੀ ਨੀਵੀ ਰੋਂਦੀ ਸੀ। ਜਾਂ ਅਸੀ ਤੇਰੇ ਨੇੜੇ ਆਏ, ਤਾਂ ਤੂ ਉਚੀ ਲਗੀਅਹਿ ਰੋਵਣ, ਏਹੁ ਕਿ ਹੋਇਆ''? ਤਬ ਓਨਿ ਤ੍ਰੀਮਤਿ ਕਹਿਆ ਜਿ, "ਏ ਪਰਮੇਸੁਰ ਕਿਹੋ ਏਹ ਉਜਾੜਿ ਮੇਰੇ ਰੁੰਨੇ ਨੋ ਕਿ ਜਾਣਦੀ ਹੈ? ਮੇਰੇ ਰੋਵਣ ਦੀ ਸਾਰ[7] ਤੁਸੀ ਮਾਨੁਖ ਜਾਣਦੇ ਹਹੁ। ਹੋਰੁ ਕੋਈ ਨਾਹੀ ਜਾਣਦਾ, ਵਣੁ ਝਾੜੁ। ਤੁਸੀ ਜਾਣਦੇ ਹੋ, ਹੰਉ ਏਤੁ ਵਾਸਤੇ ਤੁਸਾਂ ਨੋ ਵੇਖਿ ਕੈ ਉਚੀ ਰੋਵਦੀ ਹਾਂ''।

---

[1]ਤਾਕਤ। [2]ਜ਼ੋਰ, ਤਾਕਤ। [3]ਪ੍ਰਸੰਨਤਾ, ਮਨਜ਼ੂਰ। [4]ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣਾ। [5]ਪਤੀਜਣਾ, ਤਸੱਲੀ ਹੋਣੀ। [6]ਇਸਤ੍ਰੀ। [7]ਸੁਰਤ, ਖ਼ਬਰ।

ਤਿਸੁ ਕਾ ਪਰਮਾਰਥੁ :—

ਤਬ ਸਿਧੀ ਕਹਿਆ ਜਿ, "ਨਾਨਕ ਜੀ ! ਏਹੁ ਜਗਤ੍ਰ ਹੈ, ਸਿ ਵਣ ਝਾੜ ਹੈ। ਅਤੇ ਤੂ ਪਰਮੇਸੁਰ ਦੀ ਸਾਰ ਜਾਣਦਾ ਹੈਂ। ਪਰੁ ਤੂ ਅਸਾ ਨੋ ਪਰਮੇਸੁਰ ਦੀਆ ਗਲਾਂ ਸੁਣਾਇ। ਜਿ ਪਰਮੇਸੁਰ ਦੀਆਂ ਗਲਾਂ ਸੁਣਣੇ ਕੀ ਅਸਾਡੇ ਅੰਦਰਿ ਬਹੁਤੁ ਪਿਆਸ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ। ਏਹੁ ਮੇਰਾ ਸਿਰੁ ਕਟੀਐ ਜੀ। ਕਟਿ ਕੈ, ਸਿਰੁ ਤੁਸਾਡਿਆਂ ਚਰਨਾਂ ਅਗੈ ਰਖੀਏ। ਅਰੁ ਤੁਸੀ ਇਸ ਉਪਰਿ ਬੈਸਹੁ। ਤਾਂ ਮੈ ਖੁਸੀ ਹੋਵਾਂ। ਕਿਤੁ ਅਰਥਿ ਕਰਿ ਕੈ ? ਇਤੁ ਅਰਥਿ ਕਰਿ ਕੈ, ਜਿ ਤੁਸੀ ਕਹਿਆ ਹੈ, ਜਿ ਪਰਮੇਸੁਰ ਕੀਆ ਬਾਤਾਂ ਸੁਣਾਇ। ਏਤੁ ਅਰਥਿ ਕਰਿ ਕਰਿ, ਮੈ ਤੁਸਾਡੇ ਆਗੈ ਸਿਰੁ ਕਾਟਿ ਕੇ ਰਾਖਤਾ ਹਾਂ। ਮੇਰਾ ਤਨੁ ਮਨੁ ਧਨੁ ਸਭੁ ਤੁਮਾਰੇ ਆਗੈ ਹੈ ਜੀ। ਤੁਮ ਲੇਹੁ"। ਤਬ ਸਿਧੀ ਕਹਿਆ, "ਜਿ, ਭਲਾ ਹੋਵੈ ਜੀ। ਤੂ ਅਸਾਂ ਨੋ ਗਲਾਂ ਸੁਣਾਇ"। ਤਬ ਸਿਧ ਲਾਗੇ ਗੁਰੂ ਬਾਬੇ ਨਾਨਕ ਜੀ ਨਾਲਿ ਗੋਸਟ ਕਰਣ। ਤਬ ਸਿਧੀ ਕਹਿਆ ਜਿ, "ਨਾਨਕ ਜੀ ! ਤੂ ਅਸਾ ਨੋ ਜੋਗ ਦੀਆ ਖਬਰੀਂ ਦੇਹਿ ਅਤੇ ਤੈ ਕਿਉ ਕਰਿ ਪਰਮੇਸੁਰ ਪਾਇਆ ? ਦੇਖ ! ਤੂ ਕਿਉ ਕਰਿ ਪਰਮੇਸੁਰ ਕਉ ਮਿਲਿਆ ? ਏਹ ਗਲਾਂ, ਤੂ ਸਭੇ ਹੀ ਅਸਾਨੂ ਦੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ :—

—•—

# ਸਿਧ ਗੋਸਟਿ ਬਾਣੀ ਦੇ ਪਰਮਾਰਥ

॥ ਪਉੜੀ ॥

ਸਿਧ[1] ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
ਤਿਸੁ ਆਗੈ ਰਹਰਾਸਿ[2] ਹਮਾਰੀ ਸਾਚਾ ਅਪਰ ਅਪਾਰੋ ॥
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ।
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜਿ[3] ਭਾਇ ਜਸੁ[4] ਲੇਉ ॥
ਕਿਆ[5] ਭਵੀਐ ਸਚਿ ਸੂਚਾ ਹੋਇ । ਸਾਚ ਸਬਦ ਬਿਨੁ ਮੁਕਤਿ ਨ ਕੋਇ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਜਿਤਨੇ ਸਿਧ ਥੇ, ਸੇ ਸਭਿ ਨਿਹਚਲੁ ਹੋਇ ਕੈ ਟਿਕਿ ਬੈਠੇ। ਜਿਨ੍ਹੀ ਜਿਨ੍ਹੀ ਆਸਣੀ ਵਰਜਸੀ ਬਹਦੇ ਸੇ, ਤਿਨ੍ਹੀ ਤਿਨ੍ਹੀ ਬੈਸਕੀ ਸਿਧ ਟਿਕਿ ਬੈਠੇ। ਤਿਨਾਂ ਕੀ ਬੈਠਕ ਕਉ, ਸਾਧਾਂ, ਸਿਧਾਂ, ਸੰਤਾਂ ਕੀ, ਸਭਨਾ ਕਉ ਮੇਰਾ ਜੈਕਾਰ ਹੈ, ਦੁਆਇ ਹੈ, ਸਲਾਮੁ ਹੈ, ਅਸੀਰਵਾਦੁ ਹੈ। ਜੈਕਾਰ ਕਾ ਅਰਥੁ, ਜੁ ਜਿ ਏਹ ਰਹਰਾਸਿ ਮੇਰੀ ਤਿਸੁ ਆਗੇ ਹੈ, ਜਿ ਸਚਾ ਅਲਖੁ ਅਪਾਰੁ ਹੈ ਪਰਮੇਸੁਰ, ਰਹਰਾਸਿ ਮੇਰੀ ਤਿਸ ਕੇ ਆਗੈ ਹੈ। ਅਰੁ ਸੰਤ ਜਿ ਪਰਮੇਸੁਰੁ ਕੇ ਨਾਮ ਕੇ ਖੋਜੀ, ਸੁ ਏਹ ਮਾਥਾ ਕਾਟਿ ਕਰਿ ਮੈ ਉਨ ਕੇ ਆਗੈ ਰਾਖਉ। ਤਨੁ ਮਨੁ ਮੇਰਾ ਉਨ੍ਹ ਕੇ ਆਗੈ ਹੈ, ਜਿਨ੍ਹਾ ਸੰਤਾ ਦੇ ਮਿਲਿਆਂ ਸਹਜ ਨਾਲਿ ਪਰਮੇਸੁਰ ਕਾ ਜਸੁ ਕੀਜੀਐ। ਸਾਹਿਬ ਕਾ ਨਾਮੁ ਲੀਜੀਐ । ਭਾਵੈਂ ਤਹਾਂ ਕੋਈ ਜਾਵੈ, ਭਾਵੈਂ ਤਹਾਂ ਕੋਈ ਭਵਦਾ ਫਿਰੈ, ਬਿਨਾ ਪਰਮੇਸੁਰ ਕੇ ਸਚ ਨਾਮ ਜਸ ਕੀਏ ਤੇ, ਸੁ ਜੀਆਂ ਕੀ

---

[1]ਇਥੋਂ ਸਿਧ ਗੋਸਟਿ ਦੀ ਬਾਣੀ ਅਰੰਭ ਹੁੰਦੀ ਹੈ । ਪੰਨਾ ੯੩੮। [2]ਪ੍ਰਾਰਥਨਾ, ਬਿਨੈ। [3]ਸੁਭਾਵਕ ਹੀ। [4]ਵਡਿਆਈ। [5]ਜੋਗੀਆਂ ਵਾਂਗ ਫਿਰਦੇ ਰਹਿਣ ਨਾਲ ਕੀ ਬਣਦਾ ਹੈ।

ਮੁਕਤਿ ਨਾਹੀ। ਤਬ ਸਿਧ ਬੋਲੇ :—

॥ ਪਉੜੀ ॥

ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਉ[1] ॥
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਉ ॥
ਕਹ ਬੈਸਹੁ ਕਹ ਰਹੀਐ ਬਾਲੇ[2] ਕਹ ਆਵਹੁ ਕਹ ਜਾਹੋ ॥
ਨਾਨਕੁ[3] ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਏ ਬਾਲੇ ਨਾਨਕ ! ਤੂ ਕਉਣ ਹੈ[4] ? ਤੇਰਾ ਨਾਉ ਕਿਆ ਹੈ ? ਤੇਰਾ ਮਾਰਗੁ ਕਉਨੁ ਹੈ ? ਅਰੁ ਤੇਰਾ ਸੁਆਉ ਕਉਣ ਹੈ ? ਜਿਸ ਕਉ ਤੂ ਚਾਹਤਾ ਹੈ"। ਏ ਸੰਤ ਜਨਾ ਜੀ ! "ਹਮਾਰੀ ਤੁਮ ਆਗੇ ਅਰਦਾਸ ਹੈ ਜੀ ! ਸਚੁ ਹੀ ਕਹਣਾ। ਹਮਾਰੀ ਤੁਮ ਆਗੇ ਬੇਨਤੀ ਹੈ ਜੀ ! ਬਲਿਹਾਰ ਜਾਉ, ਸਤਿ ਹੀ ਕਹਣਾ"। ਸ੍ਰੀ ਗੋਰਖ ਨਾਥ ਕਹਿਆ ਜਿ, "ਤੁਮਾਰਾ ਰਾਹੁ ਕਵਣੁ ਹੈ ? ਕਹੀਐ ਜੀ" ॥ ੨ ॥ ਤਬ ਗੁਰੂ ਬਾਬੇ ਉਤਰੁ ਦੀਆ :—

॥ ਪਉੜੀ ॥

ਘਟਿ[4] ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥
ਸਹਜੇ ਆਏ ਹੁਕਮਿ ਸਿਧਾਏ[5] ਨਾਨਕ ਸਦਾ ਰਜਾਏ ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥
ਗੁਰਮੁਖਿ[6] ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਗੋਰਖ ਨਾਥ ਜੀ ! ਰਹਤਿ ਹਮਾਰੀ ਘਟਿ ਘਟਿ ਹੈ। ਬੈਠਕ ਹਮਾਰੀ ਸਚ ਸਾਥਿ ਨਿਰੰਤਰਿ ਹੈ। ਅਰੁ ਚਾਲ ਹਮਾਰੀ ਗੁਰੂ ਕੇ ਭਾਇ[7] ਹਮ ਚਲਤੇ ਹੈਂ। ਜਿਉਂ ਜਿਉਂ ਗੁਰੂ ਕਹਿਆ ਹੈ, ਸਾਈ ਚਾਲ ਹਮ ਚਲਤੇ ਹੈਂ। ਜਬ ਪਰਮੇਸੁਰ ਕੀ ਆਗਿਆ ਹੋਈ, ਤਬ ਸਹਜ ਨਾਲਿ ਈਹਾ ਇਸਿ ਜਹਾਨ ਮਹਿ ਆਏ। ਅਰੁ ਜਬ ਹੁਕਮੁ ਹੋਇਗਾ, ਤਬ ਹੁਕਮ ਸਾਥਿ ਉਠਿ ਜਾਹਗੇ। ਜਿਉ ਜਿਉ ਪਰਮੇਸੁਰ ਕੀ ਰਜਾਇ ਹੈ, ਤਿਉ ਤਿਉ ਭੇਜਦਾ ਭੀ ਹੈ, ਅਰੁ ਲੈ ਭੀ ਜਾਤਾ ਹੈ। ਬੈਠਦਿਆਂ ਭੀ ਓਹੀ ਹੈ ਹਮਾਤੇ, ਅਰੁ ਉਠਦਿਆ ਭੀ ਓਹੀ ਹੈ। ਜੀਅ ਆਵਦੇ ਜਾਦੇ ਹੈਨਿ। ਨਿਹਚਲੁ ਆਸਣੁ, ਬੈਠਕ, ਥਿਰੁ ਪਰਮੇਸੁਰ ਕੀ ਹੈ। ਹੋਰ ਸਭ ਆਵਣ ਜਾਣਾ ਵਿਚਿ ਹੈ। ਗੁਰੂ ਹਮ ਕਉ ਏਹੀ ਮਤਿ ਸਮਝਾਇ ਦੀਨੀ ਹੈ। ਜਾ ਗੁਰਮੁਖਿ ਹੋਇ ਤਾਂ ਗੁਰੂ ਕੇ ਪ੍ਰਸਾਦਿ, ਸਚ ਕਉ ਬੂਝੈ, ਤਬ ਸਚ ਸਾਥਿ ਸਮਾਵੈ" ॥ ੩ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ।

॥ ਪਉੜੀ ॥

ਦੁਨੀਆ ਸਾਗਰੁ ਦੁਤਰੁ[8] ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪਟੁ[9] ਬੋਲੈ ਅਉਧੂ[10] ਨਾਨਕ ਦੇਹੁ ਸਚਾ ਬੀਚਾਰੋ ॥

---

[1]ਪ੍ਰਯੋਜਨ। [2]ਲੜਕੇ, ਬਾਲਕੇ ! [3]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ :—
"ਬੋਲੈ ਗੋਰਖੁ ਸੁਣਿ ਬਾਲੇ ਨਾਨਕ ਕਹਾ ਤੁਮਾਰਾ ਰਾਹੋ"।
[4]ਹਿਰਦੇ ਵਿਚ। [5]ਚਲੇ ਜਾਂ ਗੇ। [6]ਗੁਰੂ ਦੁਆਰੇ। [7]ਵਿਚਾਰ, ਖਿਆਲ। [8]ਔਖਾ ਤਰੇ ਜਾਣ ਵਾਲਾ। [9]ਇਕ ਜੋਗੀ ਦਾ ਨਾਉਂ ਹੈ, ਜੋ ਪ੍ਰਸ਼ਨ ਕਰਦਾ ਹੈ। [10]ਹੇ ਤਿਆਗੀ (ਫ਼ਕੀਰ) ਨਾਨਕ।

ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ਸਾਚੁ ਕਹਹੁ[1] ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਨਾਨਕ ਜੀ ! ਏਹ ਜਿ ਦੁਨੀਆ ਹੈ, ਸੁ ਸਾਗਰੁ ਕਹੀਤਾ ਹੈ, ਜਿ ਲੰਘਿਆ ਨ ਜਾਈ। ਏਹੁ ਸਾਗਰੁ ਸੰਸਾਰੁ ਲੰਘੀਐ, ਸੁ ਕਿਉ ਕਰਿ ਲੰਘੀਐ" ? ਚਰਪਟ ਨਾਥ ਗੁਰੂ ਬਾਬੇ ਨਾਨਕ ਜੀ ਕਉ ਪੁਛਿਆ ਜਿ, "ਏਹੁ ਬੀਚਾਰੁ ਤੂ ਮੇਰੇ ਤਾਈ ਦੇਹਿ। ਦੇਖਾ, ਏਹੁ ਸੰਸਾਰੁ ਸਾਗਰੁ ਕਿਉ ਕਿਉ ਕਰਿ ਲੰਘਿਆ ਜਾਇ" ? ਜਿ ਕਹਿਆ ਸੁਣਿਆ ਨਾਹੀ ਮਾਨਤਾ। ਆਪੇ ਆਖਤਾ ਹੈ, ਆਪੇ ਸਮਝਤਾ ਹੈ। ਤਿਸ ਨੂ ਕਿਆ ਉਤਰੁ ਦੀਜੀਐ ? ਸੁ ਕਵਨੁ ਹੈ ? ਜਿ ਸਮਝੈ, ਆਪੇ, ਬੁਝੈ, ਆਪੇ ਕਹੈ। ਏਹ ਬਾਤ ਤੁਮ ਮੁਝ ਕਉ ਸਮਝਾਇ ਦੇਹੁ । ਉਸ ਕਉ ਕਿਆ ਆਦਰੁ ਦੀਜੀਐ" ? ॥ ੪ ॥ ਤਬ ਗੁਰੂ ਬਾਬੇ ਉਤਰੁ ਦੀਆ :—

॥ ਪਉੜੀ ॥

ਜੈਸੇ ਜਲ ਮਹਿ ਕਮਲੁ ਨਿਰਾਲਮੁ[2] ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ[3] ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜੈਸੇ ਜਲ ਮਹਿ ਕਮਲੁ ਰਹਤਾ ਹੈ, ਅਰੁ ਜਲ ਹੀ ਕਰਿ ਕਰਿ ਹਰਿਆ ਹੋਤਾ ਹੈ, ਪਰੁ ਜਲ ਸਾਥਿ ਪੰਖੁੜੀ ਉਸ ਕੀ ਭੀਗਤੀ ਨਾਹੀ, ਓਹੁ ਜਲ ਤੇ ਅਲਿਪਤੁ ਹੋਤਾ ਹੈ। ਜਬ ਐਸਾ ਹੋਇ, ਤਬ ਸੰਸਾਰ ਸਾਗਰ ਕਉ ਤਰੈ। ਸੰਸਾਰ ਹੀ ਮਹਿ ਰਹੈ; ਪਰੁ ਜਿਸ ਮਾਨੁਖ ਕਉ ਸੰਸਾਰ ਸਾਥਿ ਕਿਛੁ ਮੋਹੁ ਨਾਹੀ, ਸੋ ਸੰਸਾਰ ਕਉ ਤਰੈ। ਜਿਉ ਮੁਰਗਾਈ ਪਾਣੀ ਮਾਹਿ ਬੈਠੀ ਹੋਤੀ ਹੈ, ਪਰੁ ਪਾਣੀ ਸਾਥਿ ਉਸ ਕਉ ਲੇਪੁ ਕਿਛੁ ਨਾਹੀ ਹੋਤਾ। ਬੈਠੇ ਤਉ ਪਾਣੀ ਮਹਿ, ਜਬ ਉਡੇ ਤਉ ਸੂਕੇ, ਪੰਖ ਪਾਣੀ ਸਿਉ ਭੀਗੇ ਨਾਹੀ। ਸੁ ਮੁਰਗਾਈ ਕੀ ਨਿਆਈਂ ਜਿ ਕੋਈ ਸਾਧੁ ਸੰਸਾਰ ਮਹਿ ਰਹੈ, ਸੋਈ ਸੰਸਾਰ ਸਾਗਰ ਕਉ ਤਰੈ। ਸੁ ਕਿਤੁ ਜੋਰਿ, ਜਿ ਓਹੁ ਸੰਸਾਰ ਥੀ ਨਿਰਾਲੰਬੁ[4] ਰਹੈ। ਸੁਰਤਿ ਕਰਿ ਕਰਿ ਸਬਦ ਕਉ ਸਮਝੈ, ਅਰੁ ਕਮਾਵੈ। ਤਉ ਦੁਨੀਆ ਕਾ ਭਾਉ ਸਾਗਰੁ ਓਹੁ ਉਤਰਿ ਪਰੈ। ਜਬ ਪਰਮੇਸੁਰ ਕਾ ਨਾਮੁ ਸਿਮਰੈ, ਤਬ ਭਉ ਸਾਗਰ ਕਉ ਲੰਘੈ। ਜਉ ਆਠ ਪਹਰ ਸਦਾ ਸਰਬਦਾ ਨਾਮੁ ਵਖਾਣਤਾ ਰਹੈ। ਸੰਸਾਰ ਕੀ ਪ੍ਰਕਿਰਤਿ[5] ਸਾਥਿ ਰਲਿ ਨ ਜਾਈ, ਇਕੰਤਿ ਰਹੈ । ਏਕੋ ਪਰਮੇਸੁਰ ਜਿਸ ਕੇ ਮਨਿ ਬਸੈ, ਹੋਰਸ ਬਾਤ ਸੰਸਾਰ ਕੀ ਸਾਥਿ ਕਬਹੂ ਮਨੁ ਨ ਲਗਾਵੈ, ਆਸਾ ਤੇ ਨਿਰਾਸੁ ਰਹੈ। ਜੋ ਐਸਾ ਹੋਇ, ਸੋ ਅਗਮ ਕਉ ਦੇਖੈ ਭੀ, ਅਰੁ ਦਿਖਾਵੈ ਭੀ। ਅਗਮੁ ਕਹੀਐ ਪਰਮੇਸੁਰੁ, ਅਰੁ ਅਗੋਚਰੁ ਕਹੀਐ ਜਿ ਪਾਇਆ ਨਾਹੀ ਜਾਂਦਾ, ਵਸਿ ਨਾਹੀ ਆਂਵਦਾ । ਜਿ ਕੋਈ ਐਸਾ ਸੰਤੁ, ਸਾਧੂ ਹੋਇ ਸੁ ਤਿਸੁ ਅਗਮ ਅਗੋਚਰ ਪਰਮੇਸੁਰ ਕਉ ਦੇਖੈ ਭੀ ਅਰੁ ਦਿਖਾਵੈ ਭੀ। ਨਾਨਕੁ ਉਸ ਹੀ ਕਾ ਦਾਸੁ, ਜਿ ਕੋਈ ਐਸਾ ਹੈ, ਇਸੁ ਜਗਤ ਕੇ ਵਿਖੇ" ॥ ੫ ॥ ਤਬ ਸਿਧਹੁ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨੁ ਕੀਆ ॥

---

[1]ਇਥੇ ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ।
"ਚਰਪਟੁ ਕਹੈ ਸੁਣਿ ਪਾਰਗਿਰਾਮੀ ਤਿਸੁ ਕਿਆ ਬੈਸਣੁ ਦੀਜੈ" ॥
[2]ਅਲੇਪ। [3]ਜੋ ਮਨ, ਇੰਦ੍ਰਿਆਂ ਦਾ ਵਿਸ਼ਾ ਨਹੀਂ। [4]ਸੰਸਾਰ ਦੇ ਅਸਰ ਤੋਂ ਬਿਨਾ।
[5]ਸੁਭਾਉ, ਮਰਯਾਦਾ।

॥ ਪਉੜੀ ॥

ਸੁਣਿ ਸੁਆਮੀ ਅਰਦਾਸਿ[1] ਹਮਾਰੀ ਪੂਛਉ ਸਾਚੁ ਬੀਚਾਰੋ ॥
ਰੋਸੁ[2] ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥
ਇਹੁ ਮਨੁ ਚਲਤਉ[3] ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥
ਲੂਣਾ[4] ਚਮਾਰੀ ਕਹੈ ਸੁਣਿ ਨਾਨਕ ਦੇਹੋ ਜੋਗ ਵੀਚਾਰੋ'' ॥

ਤਿਸੁ ਕਾ ਪਰਮਾਰਥੁ :—

ਤਬ ਲੂਣਾ ਚਮਾਰੀ ਸਿਧੁ ਬੋਲਿਆ ਜਿ, "ਹੇ ਸੁਆਮੀ ! ਤੂ ਹਮਾਰੀ ਅਰਦਾਸੁ ਸੁਣਿ। ਹਮ ਤੁਮ ਪਾਸ ਤੇ ਸਚ ਕਾ ਬੀਚਾਰੁ ਪੂਛਤੇ ਹੈਂ। ਜੋ ਤੂ ਰੋਸੁ ਕਰਹਿ ਨਾਹੀ, ਅਰੁ ਉਤਰੁ ਦੇਹਿੰ, ਤਉ ਭਲਾ ਕਰਹਿ। ਦੇਖਾਂ ! ਗੁਰੂ ਕਾ ਜਿ ਏਹੁ ਦੁਆਰ ਪਾਏ, ਸੁ ਕਿਉ ਕਰਿ ਪਾਏ ? ਅਰੁ ਏਹੁ ਮਨੁ ਜਿ ਆਠੋ ਪਹਰ ਧਾਵਤਾ ਰਹਤਾ ਹੈ, ਅਨੇਕ ਲਹਰੀ ਮਾਇਆ ਕੀਆ ਊਪਰਿ, ਸੁ ਦੇਖਾਂ, ਏਹੁ ਮਨੁ ਸਚ ਕੇ ਘਰਿ ਕਿਉ ਕਰਿ ਬੈਸੇ ? ਕੋਈ ਏਹੁ ਭੀ ਉਪਦੇਸੁ, ਉਪਾਉ ਹੈ ? ਜਿ ਏਹੁ ਮਨੁ ਧਾਵਣੇ ਤੇ ਟਿਕੇ। ਏਹੁ ਬੀਚਾਰੁ ਪੁਰਖਾ ! ਤੂ ਹਮ ਕਉ ਦੇਹਿ। ਇਹੁ ਜੀਉ ਜੋ ਕਰਤੇ ਪੁਰਖ ਕਉ ਮਿਲੇ, ਸੁ ਕਿਉ ਕਰਿ ਮਿਲੇ ? ਸਚ ਸਾਥਿ ਏਸ ਜੀਵ ਕਾ ਪਿਆਰੁ ਕਿਉ ਕਰਿ ਲਾਗੈ" ? ਏ ਨਾਨਕ ! ਤੂ ਅਸਾਨੂ ਸਤਿ ਵਾਦੀ ਮਿਲਿਆ ਹੈਂ। ਅਸਾਨੂ ਸਚ ਕਾ ਬੀਚਾਰੁ ਦੇਹਿ"। ਲੂਣਾ ਚਮਾਰੀ ਸਿਧ ਕਹਿਆ। ਤਬ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

॥ ਪਉੜੀ ॥

ਹਾਟੀ[5], ਬਾਟੀ[6] ਨੀਦ[7] ਨ ਆਵੈ ਪਰ ਘਰਿ ਚਿਤੁ ਨ ਡੁਲਾਈ ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨਾ ਜਾਈ ॥
ਹਾਟੁ ਪਟਣੁ[8] ਘਰੁ ਗੁਰੂ ਦਿਖਾਇਆ ਸਹਜੇ ਸਚਿ ਵਾਪਾਰੋ ॥
ਖੰਡਿਤ[9] ਨਿੰਦ੍ਰਾ ਅਲਪ[10] ਅਹਾਰ[11] ਨਾਨਕ ਤਤੁ[12] ਬੀਚਾਰੋ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਜਿ "ਜੀ ! ਜੋ ਘਰਿ ਹੋਵੈ ਤਾ ਭੀ ਨੀਦ ਨਾ ਆਵੈ। ਜੋ ਬਾਟ ਮਹਿ ਚਲਤਾ ਹੋਇ, ਤਉ ਭੀ ਨੀਦ ਨ ਆਵੈ। ਅਰੁ ਪਰਾਈ ਇਸਤ੍ਰੀ ਕਉ, ਪਰਾਈ ਮਾਇਆ ਕਉ ਚਿਤੁ ਡੋਲੈ ਨਾਹੀ। ਬਿਨਾ ਪਰਮੇਸੁਰ ਕੇ ਨਾਮ ਥੀ ਏਹੁ ਮਨੁ ਟਿਕਤਾ ਨਾਹੀ। ਅਰੁ ਬਿਨਾ ਨਾਮ ਥੀ ਏਸ ਕੀ ਭੂਖ ਜਾਤੀ ਨਾਹੀ। ਜਿਤਨਾ ਹਟੁ ਪਟਣੁ ਥਾ, ਜਹਾ ਨਿਜ ਘਰੁ ਪਰਮੇਸੁਰ ਕਾ ਥਾ, ਸੁ ਗੁਰੂ ਮੁਝ ਕਉ ਦਿਖਾਇ ਦੀਆ ਹੈ। ਸੰਹਜ ਸਾਥਿ ਸਚ ਕਾ ਬਾਪਾਰੁ ਮੈ ਕਰਤਾ ਹੌਂ"। ਸੁਣਹੁ ਸਿਧ ਪੁਰਖਹੁ ਜੀ ! "ਜਿ ਸਾਧੂ ਸੰਤ ਸਚ ਕਾ ਸਉਦਾ ਕਰੇ ਸਹਜ ਸਾਥਿ, ਅਰੁ

---

[1]ਪ੍ਰਸ਼ਨ ਹੈ। [2]ਬੁਰਾ ਨ ਮਨਾਉਣਾ। [3]ਚਲਾਏਮਾਨ। [4]ਗੁਰਬਾਣੀ ਅਨੁਸਾਰ ਪਉੜੀ ਦੇ ਅੰਤ ਵਿਚ ਇਹ ਤੁਕ ਇਥੇ ਵਾਧੂ ਲਿਖੀ ਗਈ ਹੈ। "ਲੂਣਾ ਚਮਾਰੀ ਕਹੈ ਸੁਣਿ ਨਾਨਕ ਦੇਹੋ ਜੋਗ ਵੀਚਾਰੋ"। [5]ਗੁਰਬਾਣੀ ਅਨੁਸਾਰ ਇਹ ਪਉੜੀ ਇੱਥੇ ਨਹੀਂ ਆਉਂਦੀ। ਸੋ ਇਸ ਤੋਂ ਅਗੇ ਪੋਥੀ ਵਿਚ ਲਿਖੀ ਸਾਰੀ ਹੀ ਸਿਧ ਗੋਸ਼ਟ ਦੀ ਬਾਣੀ ਵਿਚ ਪਉੜੀਆਂ ਦੀ ਤਰਤੀਬ ਅਗੇ ਪਿਛੇ ਹੁੰਦੀ ਗਈ ਹੈ। [6]ਘਰ ਅਤੇ ਬਾਹਰ ਸਭ ਥਾਂ। [7]ਅਵਿਦਿਆ ਦੀ ਨੀਂਦ। [8]ਸ਼ਹਿਰ। [9]ਥੋਹੜਾ ਸੌਣਾ। [10]ਥੋਹੜਾ। [11]ਖੁਰਾਕ, ਖਾਣਾ। [12]ਅਸਲੀਅਤ।

ਨਿੰਦ੍ਰਾ ਖੋਂਡਿ ਦੂਰਿ ਕਰੇ, ਅਲਪੁ ਅਹਾਰੁ ਲੇਇ, ਜੁ ਦਿਸਿਟ ਭੀ ਨ ਆਵੈ । ਜਿ ਕਿਛੁ ਥਾ, ਕਿਨ ਥਾ, ਜੈਸਾ ਰੇਤੁ ਕਾ ਦਾਣਾ ਹੋਇ । ਇਤਨੇ ਮਹਿ ਅਹਾਰੁ ਆਣਿ ਰਾਖੈ । ਅਰੁ ਨਿੰਦ੍ਰਾ ਕੇ ਆਸਣਿ ਕਬਹੂ ਸੋਵੈ ਹੀ ਨਾਹੀ'' । ਹੇ ਸਿਧਹੁ ਜੀ ! ਏਹੀ ਤਤੁ ਵੀਚਾਰੁ ਹੈ, ਜਿਸਨੋ ਕਰਤਾ ਦੇਇ, ਸੋ ਪਾਵੈ'' ॥ ੭ ॥ ਬਹੁੜਿ ਸਿਧਾਂ ਗੁਰੂ ਬਾਬੇ ਜੀ ਕਉ ਪ੍ਰਸਨੁ ਕੀਆ :—

॥ ਪਉੜੀ ॥

ਹਾਟੀ[1] ਬਾਟੀ[2] ਰਹਹਿ ਨਿਰਾਲੇ[3] ਰੂਖਿ ਬਿਰਖਿ ਉਦਿਆਨੇ[4] ॥
ਕੰਦੁ[5] ਮੂਲੁ[6] ਅਹਾਰੋ ਖਾਈਐ ਅਉਧੂ[7] ਬੋਲੈ ਗਿਆਨੇ ॥
*ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ॥
ਗੋਰਖ ਪੂਤੁ ਲੋਹਾਰੀਪਾ[8] ਬੋਲੈ ਜੋਗ ਜੁਗਤਿ ਬਿਧਿ[9] ਸਾਈ ॥ ੧੮ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, ''ਨਾਨਕ ਜੀ ! ਹਾਟੀ ਬਾਟੀ, ਰੂਖੀ ਬਿਰਖੀ, ਜਿ ਏਹੁ ਏਕ ਸਾਰ ਹੈ । ਤੈਸਾ ਵਸਦੀ, ਤੈਸਾ ਉਜਾੜਿ ਉਦਿਆਨਿ । ਜਹਾ ਜਾਇ ਤਹਾ ਏਕ ਸਾ ਕਰਿ ਜਾਣੈ । ਸੁ ਕਿਉ ਕਰਿ ਏਹੁ ਜਾਣੈ ? ਅਰੁ ਜਦਿ ਏਹੁ ਮਾਇਆ ਤਿਆਗਿ ਨਿਕਲੇ, ਤਬ ਏਹੁ ਅਹਾਰੁ ਕਿਸ ਬਾਤ ਕਾ ਲੇਏ ? ਸੁ ਕੰਦੁ ਮੂਲੁ ਕਾ ਇਸ ਕਾ ਹੈ । ਕਿਆ ਹੈ ? ਜਿਸ ਕਾ ਅਹਾਰੁ ਏਹੁ ਲੇਇ । ਅਉਧੂ ਏਹੁ ਗਿਆਨੁ ਪੂਛਤਾ ਹੈ । ਸੁ ਤੀਰਥੁ ਕਉਣੁ ਹੈ ? ਜਿਤੁ ਨਾਇ, ਅਰੁ ਜਿਸ ਤੇ ਏਸ ਕਉ ਸੁਖੁ ਫਲ ਪ੍ਰਾਪਤਿ ਹੋਇ । ਸੁ ਬਿਧਿ ਕਵਣ ਹੈ ? ਜਿਤ ਬਿਧਿ ਸੰਜਮਿ ਏਸ ਕਾ ਮਨੁ ਡੋਲੈ ਨਾਹੀ । ਅਡੋਲੁ ਰਹੈ, ਟਿਕੈ' । ਹੇ ਨਾਨਕ ਜੀ ! ''ਗੋਰਖ ਕਾ ਪੁਤ੍ਰ ਲੁਹਾਰੀਪਾ ਪੂਛਤਾ ਹੈ । ਜੁ ਏਹ ਜਿ ਜੋਗੀ ਕੀ ਜੁਗਤਿ ਪਾਵੈ, ਸੁ ਕਿਉ ਕਰਿ ਪਾਵੈ'' ? ॥ ੮ ॥ ਤਬ ਗੁਰੂ ਬਾਬਾ ਨਾਨਕੁ ਜੀ ਦੇਖਾਂ, ਸਿਧਾਂ ਕਉ ਕਿਆ ਕਹਤਾ ਹੈ ਜੀ :—

॥ ਪਉੜੀ ॥

ਦਰਸਨੁ ਭੇਖੁ ਕਰਹੁ ਜੋਗਿੰਦ੍ਰਾ[10] ਮੁੰਦ੍ਰਾ ਝੋਲੀ ਖਿੰਥਾ ॥
ਬਾਰਹ ਅੰਤਰਿ ਏਕੋ ਸਰੇਵਹੁ ਖਟੁ ਦਰਸਨ ਇਕ ਪੰਥਾ ।
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ॥
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥ ੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਹੇ ਗੁਸਾਈ ਸਿਧਹੁ ਜੀ ! ਪ੍ਰਥਮੇ ਤਉ ਦਰਸਨੁ ਲੇਹੁ, ਜੋਗੀ ਕਾ

---

[1]ਇਹ ਪਉੜੀ ੭ਵੀਂ ਹੈ, ਪਰ ੮ਵੀਂ ਵੀ ਇਸ ਤੋਂ ਪਹਿਲੇ ਆ ਚੁਕੀ ਹੈ । ਇਸ ਲਈ ਪਉੜੀਆਂ ਦੀ ਤਰਤੀਬ ਅਗੋਂ ਤੋਂ ਗੁਰਬਾਣੀ ਅਨੁਸਾਰ ਨਹੀਂ ਰਹੀ । [2]ਰਸਤਾ । [3]ਨਿਆਰੇ । [4]ਜੰਗਲ । [5]ਫਲ ਆਦਿਕ । [6]ਜੜ੍ਹਾਂ (ਗਾਜਰ ਆਦਿਕ) । [7]ਜੋਗੀ । [8]ਜੋਗੀ ਦਾ ਨਾਉ ਹੈ, ਜੋ ਕਿ ਗੋਰਖ ਦਾ ਚੇਲਾ ਹੈ । [9]ਢੰਗ, ਤਰੀਕਾ ।

*ਨੋਟ :—ਪੋਥੀ ਵਿਚ ਇਨ੍ਹਾਂ ਅਖੀਰਲੀਆਂ ਦੋ ਤੁਕਾਂ ਵਿਚ ਗੁਰਬਾਣੀ ਨਾਲੋਂ ਕਾਫ਼ੀ ਫ਼ਰਕ ਹੈ । ਜਿਵੇਂ ਕਿ :—
''ਤੀਰਥ ਨਾਈ ਲੈ ਸੁ ਫਲ ਪਾਈ ਕਿ ਨਿ ਬਿਧ ਮਨੁ ਨ ਡੋਲਾਈਐ ॥
ਗੋਰਖ ਪੁਤ੍ਰ ਲੋਹਾਰੀਪਾ ਬੋਲੈ ਜੋਗ ਜੁਗਤਿ ਕਿਉ ਪਾਈਐ'' ।

[10]ਜੋਗੀ ਰਾਜ

ਭੇਖੁ ਪਕੜਹੁ । ਸੁ ਜੋਗੀ ਕਾ ਭੇਖੁ ਕਵਨੁ ਹੈ ? ਪ੍ਰਥਮੇ ਮੁੰਦ੍ਰਾ ਲੀਨੀਆਂ, ਅਰੁ ਸਿੰਙੀ ਗਲੇ ਬੀਚਿ ਬਾਂਧੀ, ਖਪਰੁ ਝੋਲੀ ਹਥਿ ਲੀਏ । ਅਰੁ ਖਿੰਥਾ ਊਪਰਿ ਓਢੀ । ਅਰੁ ਬਾਰਹ ਪੰਥ ਜੋਗੀ ਕੇ ਹੈਂ, ਤਿਨ੍ਹਾ ਮਹਿ ਏਕੋ ਪਰਮੇਸੁਰੁ ਹੀ ਖੋਜੇ । ਏਕੁ ਹੀ ਕਰਿ ਜਾਣੈ, ਇਕਸ ਹੀ ਕੀ ਸੇਵਾ ਕਰੈ । ਛਿਆਂ ਦਰਸਨਾਂ ਕਾ ਪੰਥੁ ਏਕੋ ਹੀ ਕਰਿ ਜਾਣੈ । ਜਿ ਕੋਈ ਪੰਥੁ ਹੈ, ਸੁ ਏਕੋ ਹੀ ਰਾਮੁ ਹੈ । ਏਕੋ ਗੁਰੂ ਹੈ । ਭੇਦੁ ਭਰਮੁ ਨ ਕਰਹੁ । ਈਵ ਕਰਿ ਕਰਿ ਤੁਮ ਮਨ ਕਉ ਸਮਝਾਵਹੁ ਜੀ'' । ਪੁਰਖਾ ! ''ਜਦਿ ਏਵ ਕਰਿ ਕਰਿ ਮਨ ਕਉ ਸਮਝਾਈਐ, ਆਉਧੂ ਜੀ ! ਤਬ ਏਹੁ ਬਹੁੜਿ ਜਮਕਾਲ ਕੀ ਚੋਟ ਨ ਖਾਇ । ਏਹੁ ਅਕਾਲੁ ਹੋਇ । ਹੇ ਅਉਧੂ ਜੀ ! ਏਹ ਬਾਤ ਨਾਨਕੁ ਬੋਲਤਾ ਹੈ । ਪਣੁ ਕੋਈ ਕੋਟਾ ਮੱਧਿ ਗੁਰਮੁਖਿ ਹੋਇ, ਸੁ ਬੂਝੈ ਜੀ । ਇਸਿ ਉਪਦੇਸਿ ਕਰਿ ਕਰਿ ਜੋਗ ਕੀ ਜੁਗਤਿ ਪਾਈਐ'' । ਜਬ ਏਹੁ ਉਤਰੁ ਸਿਧਾਂ ਕਉ ਗੁਰੂ ਬਾਬੇ ਨਾਨਕ ਜੀ ਦੀਆ, ਤਬ ਫੇਰਿ ਸਿਧਾਂ ਗੁਰੂ ਬਾਬੇ ਜੀ ਕਉ ਪ੍ਰਸਨੁ ਕੀਆ :—

॥ ਪਉੜੀ ॥

ਕਵਨੁ[1] ਸੁ ਗੁਪਤਾ ਕਵਨੁ ਸੁ ਮੁਕਤਾ । ਕਵਨੁ ਸੁ ਅੰਤਰਿ ਬਾਹਰਿ ਜੁਗਤਾ[2] ॥
ਕਵਨੁ ਸੁ ਆਵੈ ਕਵਨੁ ਸੁ ਜਾਇ । ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥
ਬੋਲੇ ਮਛਿੰਦ੍ਰੁ ਨਾਥ ਇਹੁ ਕਹਾ ਸਮਾਇ[3] ॥ ੧੦ ॥

ਤਿਸੁ ਕਾ ਪਰਮਾਰਥੁ :—

ਤਬ ਸਿਧ ਮਛਿੰਦ੍ਰੁ ਨਾਥੁ ਬੋਲਿਆ ਜਿ, 'ਏ ਨਾਨਕ ਜੀ ! ਗੁਪਤਾ ਹੈ, ਸੁ ਕਵਣੁ ਹੈ ? ਮੁਕਤਾ ਹੈ, ਸੁ ਕਵਣੁ ਹੈ ? ਅਰੁ ਓਹੁ ਕਵਣੁ ਹੈ, ਜਿ ਅੰਤਰਿ ਬਾਹਰਿ ਜੁਗਤਿ ਰਹਤਾ ਹੈ ? ਅਰੁ ਆਵਦਾ ਕਉਣੁ ਹੈ ਅਤੇ ਜਾਂਦਾ ਕਵਣੁ ਹੈ ? ਅਰੁ ਸੋ ਕਉਣੁ ਹੈ, ਜੋ ਤ੍ਰਿਭਵਣਿ ਮਹਿ ਸਮਾਇ ਰਹਿਆ ? ਏਸੁ ਕਥਾ ਕਾ ਉਤਰੁ, ਨਾਨਕ ਜੀ ! ਤੂ ਸਮਝਾਇ ਦੇਹਿ'' ॥ ੧੦ ॥ ਤਬ ਫੇਰਿ ਬਾਬਾ ਨਾਨਕੁ ਸਿਧਾਂ ਕਉ ਉਤਰੁ ਦੇਤਾ ਹੈ :—

॥ ਪਉੜੀ ॥

ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥
ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥
ਮਨਮੁਖਿ ਬਿਨਸੈ ਆਵੈ ਜਾਇ ॥
ਨਾਨਕ ਗੁਰਮੁਖਿ ਸਾਚਿ ਸਮਾਇ ॥ ੧੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਏ ਸਿਧਹੁ ਜੀ ! ਪਰਮੇਸੁਰੁ ਜਿ ਹੈ, ਸੁ ਘਟ ਘਟ ਮਾਹਿ ਗੁਪਤੁ ਰਹਤਾ ਹੈ । ਅਰੁ ਗੁਰਮੁਖਿ ਜਿ ਹੈ, ਤਿਸੁ ਮਾਹਿ ਪਰਮੇਸੁਰੁ ਮੁਕਤਾ ਹੈ, ਪ੍ਰਗਟਿ ਬਸਤਾ ਹੈ । ਅਰੁ ਪ੍ਰਗਟਿ ਜਾਨੀਤਾ ਹੈ । ਅਰੁ ਜਹਾ ਕਹਾ ਅੰਤਰਿ ਬਾਹਰਿ ਏਸ ਕੇ ਸਾਥਿ ਗੁਰੂ ਕਾ ਸਬਦੁ ਹੀ ਫਿਰਤਾ ਹੈ । ਜੇ ਸਬਦ ਸਿਉ ਰਚੈ, ਤਾਂ ਏਹੁ ਸਬਦ ਸਾਥਿ ਜਸ ਗਾਵਤਾ ਹੈ । ਏਸ ਕੀ ਜੁਗਤਿ ਤਉ ਰਹੈ, ਜਬ ਸਬਦ ਸਾਥਿ ਰਚੈ । ਜਿਸ ਕਉ ਗੁਰੂ ਨਾਹੀ ਮਿਲਿਆ, ਮਨਮੁਖੁ ਹੈ । ਸੋਈ ਆਵਤਾ ਹੈ, ਸੋਈ ਜਾਤਾ ਹੈ, ਸੋਈ ਮਰਿ ਮਰਿ ਜਨਮਤਾ ਹੈ । ਜਬ ਏਹੁ ਗੁਰਮੁਖਿ ਹੋਇਆ, ਤਬ ਆਵਣ ਜਾਣ ਤੇ ਰਹਿਆ । ਸਚ ਸਾਥਿ ਸਮਾਇਆ'' । ਏਹੁ ਉਤਰੁ ਗੁਰੂ ਬਾਬੇ ਨਾਨਕ ਜੀ, ਸਿਧਾ

---

[1]ਗੁਰਬਾਣੀ ਵਿਚ ਦਿੱਤੀ ਠੀਕ ਅੰਕਾਂ ਦੀ ਤਰਤੀਬ ਅਨੁਸਾਰ ਇਹ ੧੨ਵਾਂ ਪਉੜੀ ਹੈ । ੧੦ਵੀਂ ਅਤੇ ੧੧ਵੀਂ ਦੋ ਪਉੜੀਆਂ ਵਿਚੋਂ ਛਡੀਆਂ ਗਈਆਂ ਹਨ । ਇਹ ਦੋਵੇਂ ਪਉੜੀਆਂ ਅਗੇ ਪੋਥੀ ਵਿਚ ਦਿਤੇ ਅੰਕਾਂ ੭੫ ਅਤੇ ੭੬ ਤੇ ਆਈਆਂ ਹਨ । [2]ਜੁੜਿਆ ਹੋਇਆ । [3]ਅਖੀਰਲੀ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ ।

ਕਉ ਦੀਆ। ਤਬ ਸਿਧਹੁ ਫੇਰਿ ਪ੍ਰਸਨੁ ਕੀਆ :—

॥ ਪਉੜੀ ॥

ਕਿਉਕਰਿ ਬਾਧਾ ਸਰਪਨਿ[1] ਖਾਧਾ ॥
ਕਿਉਕਰਿ ਖੋਇਆ ਕਿਉਕਰਿ ਲਾਧਾ ॥
ਕਿਉਕਰਿ ਨਿਰਮਲੁ ਕਿਉਕਰਿ ਅੰਧਿਆਰਾ ॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥
ਬੋਲੈ ਭਰਥਰੀ ਨਾਨਕ ਦੇਹ ਬੀਚਾਰਾ[2] ॥ ੧੨ ॥

ਤਿਸੁ ਕਾ ਪਰਮਾਰਥੁ :—

ਤਬ ਭਰਥਰੀ ਪੂਛਤਾ ਹੈ, ਗੁਰੂ ਬਾਬੇ ਨਾਨਕ ਜੀ ਕਉ ਜਿ, "ਨਾਨਕ ਜੀ ! ਕਿਉ ਕਰਿ ਏਹੁ ਜੀਉ ਬਾਧਾ ? ਅਰ ਕਿਉ ਕਰਿ ਖਾਧਾ ? ਲਾਧਾ, ਸਿ ਕਿਉ ਕਰਿ ਲਾਧਾ ? ਅਰੁ ਖੋਇਆ ਸੁ ਕਿਉ ਕਰਿ ਖੋਇਆ ? ਏਸ ਕਉ ਜਿ ਨਿਰਮਲ ਚਾਦਨਾ ਹੋਇ, ਸੁ ਕਿਉ ਕਰਿ ਹੋਇ ? ਅਰੁ ਅੰਧਿਆਰਾ ਜਿ ਇਸ ਕਉ ਹੋਤਾ ਹੈ, ਸੁ ਕਿਉ ਕਰਿ ਹੋਤਾ ਹੈ ? ਜਿ ਏਸੁ ਤਤ ਕਾ ਬੀਚਾਰੁ ਦੇ, ਸੋਈ ਹਮਾਰਾ ਗੁਰੂ"। ਨਾਨਕ ਜੀ ! "ਤੂ ਪੂਰਾ ਪੁਰਖੁ ਹੈਂ। ਤੁਮ ਕੰਉ ਸਿਧ ਪੂਛਤੇ ਹੈਂ, ਤੂ ਏਹੁ ਬੀਚਾਰੁ ਦੇਹਿ" ॥ ੧੨ ॥ ਤਬ ਗੁਰੂ ਬਾਬਾ ਨਾਨਕੁ ਜੀ, ਸਿਧਾਂ ਕਉ ਬੀਚਾਰੁ ਉਤਰੁ ਦੇਤਾ ਹੈ:—

॥ ਪਉੜੀ ॥

ਦੁਰਮਤਿ ਬਾਧਾ ਸਰਪਨਿ ਖਾਧਾ ॥
ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ਸਤਿਗੁਰੂ ਮਿਲੈ ਅੰਧੇਰਾ ਜਾਇ ॥
ਨਾਨਕ ਹਉਮੈ ਮੇਟਿ ਸਮਾਇ ॥ ੧੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਰਥਰੀ ! ਏਹੁ ਜਿ ਜੀਉ ਬਾਂਧਿਆ ਹੈ, ਸੁ ਦੁਰਮਤਿ ਸਾਥਿ ਬਾਂਧਿਆ ਹੈ। ਅਰੁ ਏਹੁ ਜਿ ਮਨੁਖੁ ਖਾਧਾ ਹੈ, ਸੁ ਸਰਪਨੀ ਮਾਇਆ ਖਾਧਾ ਹੈ। ਅਰੁ ਆਪਣਾ ਮਾਨਸ ਜਨਮ ਕਾ ਲਾਹਾ ਜਿ ਇਨਿ ਖੋਇਆ, ਸਿ ਮਨਮੁਖ ਖੋਇਆ। ਅਰੁ ਇਸਿ ਜਗ ਮਹਿ ਆਇ ਕਰਿ ਲਾਧਾ, ਸਿ ਗੁਰਮੁਖਿ ਲਾਧਾ ਹੈ। ਜਬ ਲਗਿ ਏਹੁ ਮਨਮੁਖ ਹੈ, ਗੁਰੂ ਕਉ ਨਾਹੀ ਮਿਲਿਆ, ਤਉ ਲਉ ਏਸ ਕਉ ਅੰਧੇਰੁ ਹੈ। ਜਬ ਪੂਰਾ ਗੁਰੂ ਏਸ ਕਉ ਮਿਲਿਆ, ਤਬ ਏਸ ਕਾ ਅੰਧੇਰਾ ਗੈਆ। ਚਾਦਨੁ ਹੋਇ ਆਇਆ। ਜਬ ਏਹ ਹਉਮੈ ਮੇਟਿ ਦੂਰਿ ਕਰੈ, ਤਬ ਏਹੁ ਤਤੁਕਾਲਿ[3] ਪਰਮੇਸੁਰ ਸਾਥਿ ਸਮਾਵੈ"। ਏ ਭਰਥਰੀ ਨਾਥ ! ਏਸੁ ਸਬਦ ਕਾ ਏਹੁ ਵੀਚਾਰੁ ਹੈ। ਜਿ ਕਮਾਵੈ ਸੋਈ ਪਾਵੈ" ॥ ੧੩ ॥ ਤਬ ਸਿਧਹੁ ਬਹੁੜਿ ਗੁਰੂ ਬਾਬੇ ਕਉ ਪ੍ਰਸਨੁ ਕੀਆ :—

॥ ਪਉੜੀ ॥

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ[4] ॥

---

[1]ਸਪਣੀ (ਮਾਇਆ)। [2]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਤੁਕ ਨਹੀਂ ਹੈ। [3]ਝੱਟ ਪੱਟ।
[4]ਧਾਰਨ ਵਾਲੇ।

ਕਿਸੁ ਵਖਰੁ ਕੇ ਤੁਮ ਵਣਜਾਰੇ ॥
ਕਿਉਕਰਿ ਸਾਥੁ ਲੰਘਾਵਹੁ ਪਾਰੇ ॥
ਬੋਲੇ ਗੋਪੀ ਚੰਦੁ ਨਾਨਕ ਜੀ ਦੇਹ ਬੀਚਾਰੇ[1] ॥ ੧੪ ॥

ਤਿਸੁ ਕਾ ਪਰਮਾਰਥੁ :—

ਤਬ ਗੋਪੀ ਚੰਦ ਕਹਿਆ ਜਿ, "ਨਾਨਕ ਜੀ ! ਤੁਮ ਜਿ ਗ੍ਰਿਹੁ ਤਜਿਆ, ਸੁ ਕਿਤੁ ਨਿਮਿਤਿ ? ਅਰੁ ਕਿਸੁ ਨਿਮਿਤਿ ਤੁਮਹੁ ਏਹੁ ਭੇਖ ਕਾ ਨਿਵਾਸੁ ਕੀਆ ਹੈ ? ਅਰੁ ਤੁਮ ਜਿ ਵਣਜਾਰੇ ਹਹੁ ਸਿ ਕਿਸਿ ਵਖਰ ਕੇ ਵਣਜਾਰੇ ਹਹੁ ? ਅਰੁ ਭਵਜਲ ਤੇ ਤੁਮ ਆਪਣਾ ਸਾਥੁ ਕਿਉ ਕਰਿ ਪਾਰਿ ਉਤਾਰਹੁਗੇ" ? ਤਬ ਗੋਪੀ ਚੰਦਿ ਕਹਿਆ ਜਿ, "ਏ ਨਾਨਕ ! ਏਹੁ ਬੀਚਾਰੁ ਤੁਮ ਦੇਹੁ" ॥ ੧੪ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

॥ ਪਉੜੀ ॥

ਗੁਰਮੁਖਿ ਖੋਜਤ[2] ਭਏ ਉਦਾਸੀ । ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ । ਨਾਨਕ ਗੁਰਮੁਖਿ[3] ਉਤਰਸਿ ਪਾਰੇ ॥ ੧੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ । "ਜਿ ਸਿਧਹੁ ਜੀ । ਗੁਰਮੁਖਿ ਗਿਆਨੁ ਖੋਜਤੇ ਇਸੁ ਮਾਇਆ ਤੇ ਮਨੁ ਉਦਾਸੁ ਹੋਇ ਗਇਆ ਹੈ । ਅਰੁ ਭੇਖੁ ਜਿ ਬੈਸਨਉ ਮਾਰਗ ਕਾ ਕੀਆ ਹੈ, ਸੁ ਪਰਮੇਸੁਰ ਕੇ ਦਰਸਨ ਪਾਵਣੇ ਕੀ ਨਿਮਿਤਿ । ਜਿ ਮਤੁ ਪਰਮੇਸੁਰ ਕਾ, ਇਤੁ ਭੇਖਿ ਦਰਸਨੁ ਹੋਇ । ਅਰੁ ਸਚੁ ਨਾਮੁ ਜਿ ਪਰਮੇਸੁਰ ਕਾ ਹੈ, ਤਿਸ ਕੇ ਹਮ ਵਣਜਾਰੇ ਹੈਂ । ਅਰੁ ਗੁਰ ਕੇ ਪ੍ਰਸਾਦਿ ਕਰਿ ਕਰਿ ਸਾਥੁ ਪਾਰਿ ਉਤਾਰਹਿੰਗੇ" । ਸਿਧਹੁ ਜੀ ! ਹਮਾਰੇ ਗੁਰੂ ਕੇ ਸਬਦ ਕਾ ਜੋਰੁ ਹੈ ਜੀ" ॥ ੧੫ ॥ ਤਬ ਸਿਧਹੁ ਫੇਰਿ ਪ੍ਰਸਨੁ ਕੀਆ ਜਿ ਨਾਨਕ ਜੀ :—

॥ ਪਉੜੀ ॥

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥
ਕਾਹੇ[4] ਕਉ ਤੁਝੁ ਇਹੁ ਮਨੁ ਲਾਇਆ ॥
ਕਿਤੁ ਬਿਧਿ ਆਸਾ ਮਨਸਾ ਖਾਈ ॥
ਕਿਤੁ ਬਿਧਿ ਜੋਤਿ[5] ਨਿਰੰਤਰਿ ਪਾਈ ॥
ਬਿਨੁ ਦੰਤਾ ਕਿਉ ਖਾਈਐ ਸਾਰੁ ॥
ਨਾਨਕ[6] ਸਾਚਾ ਕਰਹੁ ਬੀਚਾਰੁ ॥ ੧੬ ॥

ਤਿਸੁ ਕਾ ਪਰਮਾਰਥੁ :—

ਤਬ ਭੰਗਰ ਨਾਥੁ ਸਿਧੁ ਬੋਲਿਆ ਜਿ, "ਏ ਨਾਨਕ ਜੀ ! ਸਾ ਬਿਧਿ ਕਵਣ ਹੈ, ਜਿਤੁ ਤੇਰਾ ਆਵਾਗਵਣੁ[7] ਮਿਟਿਆ ਹੈ ? ਅਰੁ ਓਹੁ ਵਸਤੁ ਕਉਣੁ ਹੈ ? ਜਿਸ ਕਉ ਤੈ ਮਨੁ ਲਗਾਇਆ ਹੈ ? ਅਰੁ ਤੈ ਜਿ ਆਸਾ ਮਨਸਾ

---

[1]ਇਸ ਪਉੜੀ ਦੇ ਅੰਤ ਵਿਚ ਦੀ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ । [2]ਤਲਾਸ਼ ਕਰਨਾ । [3]ਗੁਰਮੁਖਾਂ ਦੇ ਰਾਹੀਂ । [4]ਕਿਸ ਵਿਚ । [5]ਚਾਨਣ । [6]ਪੋਥੀ ਵਿਚ ਪਉੜੀ ਦੀ ਅਖੀਰਲੀ ਤੁਕ ਇਉਂ ਹੈ :—
"ਭੰਗਰ ਨਾਥ ਕਹੈ ਨਾਨਕ ਤੁਮ ਦੇਹੁ ਬੀਚਾਰੁ" ॥ ਅਤੇ ਪਉੜੀ ਦੀ ਪਹਿਲੀ ਤੁਕ ਇਉਂ ਹੈ ।
"ਕਿਨਿ ਬਿਧਿ ਪੁਰਖਾ ਤੇ ਗਵਣੁ ਮਿਟਾਇਆ" ॥ [7]ਜਨਮ-ਮਰਨ ।

ਖੋਈ, ਸੁ ਕਿਤੁ ਬਿਧਿ ਖੋਈ ? ਅਰੁ ਨਾਨਕ ਜੀ ਨਿਰੰਜਨ ਕੀ ਜੋਤਿ ਜੁ ਤੇਰੇ ਮਾਥੇ ਪਰਗਟੀ, ਸਾ ਕਿਤੁ ਬਿਧਿ ਕਰਿ ਕਰਿ ਪ੍ਰਗਟੀ ? ਅਰੁ ਤੈਂ ਜਿ ਦੰਤਾਂ ਬਿਨਾ ਸਾਰੁ[1] ਖਾਇਆ, ਸਿ ਕਿਉ ਕਰਿ ਖਾਇਆ'' ? ਨਾਨਕ ਜੀ ! "ਏਹੁ ਬੀਚਾਰੁ ਸਿਧ ਤੁਮ ਪਾਸ ਤੇ ਪੂਛਤੇ ਹੈਂ । ਤੁਮ ਕਹਹੁ'' ॥ ੧੬ ॥ ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਉਤਰੁ ਦੇਤਾ ਹੈ ਸਿਧਾਂ ਕਉ :–

॥ ਪਉੜੀ ॥

ਸਤਿਗੁਰ ਕੇ ਜਨਮੇ ਗਵਨੁ ਮਿਟਾਇਆ ॥
ਅਨਹਤਿ[2] ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥
ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ਤ੍ਰੈ[3] ਗੁਣ ਮੇਟੇ ਖਾਈਐ ਸਾਰੁ ॥
ਨਾਨਕ ਤਾਰੇ ਤਾਰਣਹਾਰੁ ॥ ੧੭ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜਦਿ ਗੁਰ ਪੁਤ੍ਰ ਭਏ, ਗੁਰ ਕੇ ਜਨਮੇ, ਜਿ ਕਿਛੁ ਗੁਰੂ ਕੀ ਪ੍ਰਾਕਿਰਤਿ ਥੀ, ਸੁ ਏਸੁ ਮਹਿ ਸਮਾਈ । ਸੰਸਾਰ ਕੀ ਪਰਕਿਰਤਿ ਏਸੁ ਤੇ ਮਿਟਿ ਗਈ । ਤਬ ਏਸ ਕਾ ਆਵਾ ਗਵਣੁ ਮਿਟਿਆ । ਅਰੁ ਅਨਹਦ ਸਬਦ ਜਿ ਬਾਣੀ ਥੀ, ਤਿਸੁ ਸਾਥਿ ਏਹੁ ਮੇਰਾ ਮਨੁ ਲਾਗਾ ਹੈ । ਤਬ ਮਨ ਕੀ ਜਿ ਆਸਾ ਥੀ, ਸੁ ਸਬਦ ਸਾਥਿ ਜਲਾਇ ਦੂਰਿ ਕੀਤੀ ਹੈ'' । ਸਿਧਹੁ ਜੀ ! ਗੁਰੂ ਕੀ ਕਿਰਪਾ ਜਦਿ ਹੋਈ, ਤਬ ਜੋਤਿ ਨਿਰੰਜਨ ਕੀ ਮਾਥੇ ਆਇ ਸਮਾਈ । ਅਰੁ ਤ੍ਰਿਹੁ ਗੁਣਾਂ ਕਉ ਜਦਿ ਮਿਟਾਇ ਦੂਰਿ ਕੀਆ, ਤਬ ਦੰਤਾਂ ਬਿਨਾ, ਨਾਮੁ ਪਰਮੇਸੁਰ ਕਾ ਜੁ ਸਾਰੁ ਥਾ, ਸੋ ਖਾਇਆ । ਤਬ ਪਰਮੇਸੁਰ ਕੀ ਕਿਰਪਾ ਏਸ ਉਪਰਿ ਭਈ । ਤਬ ਏਹ ਨਿਸਤਰਿਆ'' । ਬੋਲਹੁ ਵਾਹਗੁਰੂ ॥ ੧੭ ॥ ਤਬ ਸਿਧਾਂ ਗੁਰੂ ਬਾਬੇ ਕਉ ਬਹੁੜਿ ਪ੍ਰਸਨੁ ਕੀਆ :–

॥ ਪਉੜੀ ॥

ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥
ਕਾਲ ਕਾ ਠੀਗਾ[4] ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ[5] ਬੈਰਾਈਐ ॥
ਗੁਰ ਕੈ ਹਉਮੈ ਬਿਖੁ ਮਾਰੇ ਤਾ ਨਿਜੁਘਰਿ ਹੋਵੈ ਵਾਸੋ ॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ[6] ॥ ੧੮ ॥

ਤਿਸੁ ਕਾ ਪਰਮਾਰਥੁ :–

ਤਬ ਸਿਧਹੁ ਗੁਰੂ ਬਾਬੇ ਨਾਨਕ ਜੀ ਕਉ ਪੁਛਿਆ, ਜਿ, "ਆਦਿ ਕਹੀਐ ਪਰਮੇਸੁਰੁ, ਤਿਸ ਕਾ ਬੀਚਾਰੁ ਉਸਤਤਿ ਕਰੀਐ, ਸੋ ਕਿਆ ਕਰੀਐ ? ਅਰੁ ਸੁੰਨੁ ਜਿ ਕਹਤੇ ਹੈਂ, ਤਿਸੁ ਸੁੰਨ ਕਾ ਨਿਵਾਸੁ ਘਰੁ ਕਹਾਂ ਹੈ ? ਅਰੁ ਏਹ ਜਿ ਗਿਆਨ ਕੀ

---

[1]ਲੋਹਾ । [2]ਆਤਮ ਮੰਡਲ ਦੇ ਸੰਗੀਤ ਰਸ ਵਿਚ ਲਗ ਕੇ । [3]ਰਜੋ, ਤਮੋ, ਸਤੋ ।
[4]ਠੋਕਰ, ਸੱਟ । [5]ਕਟੇ ਜਾਣ । [6]ਪਉੜੀ ਦੀਆਂ ਅਖੀਰਲੀਆਂ ਦੋ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਵਖਰੀਆਂ ਹਨ ਜਿਵੇਂ :–

"ਕਿਉ ਕਰਿ ਸਬਦ ਅਹੰਬੁਧਿ ਮਾਰੇ, ਕਿਉ ਨਿਜੁਘਰਿ ਹੋਵੈ ਵਾਸੋ ॥
ਬੋਲੈ ਈਸਰੁ ਸਬਦਿ ਸਮਝਾਈਅਲੇ ਤੂ ਸੁਣਿ ਨਾਨਕ ਦਾਸੋ'' ॥

ਮੁੰਦ੍ਰਾ ਕਹੀਤੀਆਂ ਹੈਨਿ, ਸਿ ਕਵਨ ਹੈਂ, ਜਿਨ੍ ਕਉ ਏਹੁ ਪਹਿਰੈ ? ਅਰੁ ਘਟਿ ਘਟਿ ਜਿ ਬਸਤਾ ਹੈ, ਸਿ ਕਵਨੁ ਬਸਤਾ ਹੈ ? ਅਰੁ ਕਾਲ ਕਾ ਠੀਂਗਾ ਜਿ ਇਸ ਕੇ ਸਿਰ ਪਰਿ ਹੈ, ਸਿ ਕਿਉ ਕਰਿ ਜਲਾਇ ਦੂਰਿ ਕਰੈ ? ਨਿਰਭਉ ਕੇ ਘਰਿ ਜਿ ਏਹ ਜਾਇ, ਜਹਾ ਕਾਲ ਕਾ ਠੇਂਗਾ ਇਸ ਕਉ ਨ ਪਹੁਚੇ, ਸੁ ਉਤ ਨਿਰਭਉ ਘਰਿ ਕਿਉ ਕਰਿ ਪਹੁਚੇ ? ਜਿਤੁ ਗਲ ਏਹੁ ਸਹਜ ਸੰਤੋਖ ਸਾਥਿ ਰਹੈ। ਸੁ ਠਵਰ ਸਹਜ ਸੰਤੋਖ ਕੀ ਏਹੁ ਕਿਉ ਕਰਿ ਪਾਵੈ ? ਅਰੁ ਇਸ ਕਾ ਜਿ ਵੈਰੀ ਹੈ, ਜੀਵ ਕਾ, ਤਿਸ ਕਉ ਏਹੁ ਕਿਉ ਕਰਿ ਛੇਦੇ ? ਸੁ ਸਬਦੁ ਕਵਣੁ ਹੈ ? ਜਿਤੁ ਏਹੁ ਜੀਉ ਨਿਜ ਘਰਿ ਜਾਇ ਬਸੇਰਾ ਕਰੈ'' । ਤਬ ਈਸਰ ਨਾਥਿ ਕਹਿਆ ਜਿ, ''ਹਾਂ ਨਾਨਕ ! ਤੂ ਏਹੁ ਸਬਦੁ ਹਮ ਕਉ ਸਮਝਾਇ ਦੇਹਿ। ਹਮਾਰੇ ਜੀ ਹੈ, ਏਸੁ ਸਬਦ ਕੀ, ਜਿ ਕੋਈ ਐਸਾ ਹੋਇ, ਜਿ ਹਮ ਕਉ ਸਮਝਾਇ ਦੇਵੈ। ਸੁ ਤੈਂ ਬਿਨਾ ਕੋਈ ਐਸਾ ਹੈ ਨਾਹੀ, ਜਿ ਸਮਝਾਵੈ'' ॥ ੧੮ ॥ ਅਬ ਸਿਧਾਂ ਕਉ ਫੇਰਿ ਗੁਰੂ ਬਾਬੇ ਉਤਰੁ ਦੀਆ :—

॥ ਪਉੜੀ ॥

ਆਦਿ[1] ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨਿ[2] ਨਿਰੰਤਰਿ ਵਾਸੁ ਲੀਆ ॥
ਅਕਲਪਤ[3] ਮੁਦ੍ਰਾ ਗੁਰ ਗਿਆਨ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥
ਗੁਰ ਬਚਨੀ ਅਵਗਤੁ ਸਮਾਈਐ ਤਤ ਨਿਰੰਜਨ ਸਹਜਿ ਲਹੈ[4] ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਆ ਜੁਗਤਿ ਸਚੁ ਜਾਣੈ ਸੋਈ ॥
ਆਪੁ[5] ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੧੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਧਾ ਕਉ ਕਹਿਆ ਜਿ, ''ਆਦਿ ਜਿ ਪਰਮੇਸੁਰ ਹੈ, ਤਿਸ ਕਾ ਵੀਚਾਰੁ ਵਿਸਮਾਦੁ ਹੈ। ਅਰੁ ਸੁੰਨ ਜਿ ਪਰਮੇਸੁਰੁ ਹੈ, ਤਿਸਕਾ ਵਾਸਾ ਨਿਰੰਤਰਿ ਸਚ ਵਿਚਿ ਹੈ। ਸਚ ਘਰਿ ਪਰਮੇਸੁਰੁ ਰਹਤਾ ਹੈ। ਅਕਾਲ ਪਤ੍ਰ ਮੁੰਦ੍ਰਾ ਗੁਰ ਗਿਆਨ ਬੀਚਾਰੀਅਲੇ। ਪਤ੍ਰ ਅਰੁ ਝੋਲੀ ਜਿ ਇਸ ਕਉ ਹੋਹਿੰ, ਸੁ ਬੀਚਾਰ ਕੀਆਂ ਹੋਹਿੰ, ਅਰੁ ਮੁੰਦ੍ਰਾਂ ਜਿ ਹੋਹਿੰ, ਸੁ ਗੁਰੂ ਕੇ ਗਿਆਨ ਕੀਆਂ ਹੋਹਿੰ, ਅਰੁ ਮੁੰਦ੍ਰਾਂ ਜਿ ਹੋਹਿੰ, ਸੁ ਗੁਰੂ ਕੇ ਗਿਆਨ ਕੀਆਂ ਹੋਹਿੰ, ਜਿ ਗੁਰੂ ਕਾ ਗਿਆਨੁ ਬੀਚਾਰੇ। ਅਰੁ ਘਟਿ ਘਟਿ ਜਿ ਬਸਤਾ ਹੈ, ਸੁ ਪਰਮੇਸੁਰੁ ਬਸਤਾ ਹੈ, ਸਭਨਹੁ ਜੀਅਹੁ ਕੇ ਸਾਥਿ। ਅਰੁ ਗੁਰੂ ਕੇ ਵਚਨਿ ਕਰਿ ਕਰਿ ਏਹੁ ਜੀਉ, ਅਵਿਗਤ[6] ਸਾਥਿ ਜਾਇ ਸਮਾਵਤਾ ਹੈ। ਅਰੁ ਤਬ ਨਿਰੰਜਨ ਸਿਉ, ਏਹੁ ਤਤੁ ਹੋਇ ਮਿਲਿਆ। ਤਬ ਫੇਰਿ ਇਸ ਕਉ ਕਾਲੁ ਮਾਰਿ ਨ ਸਕੈ। ਏਹੁ ਅਜੂਨੀ ਹੋਇ, ਮਰੈ ਨਾਹੀ। ਬਿਨਾ ਗੁਰੂ ਕੇ ਗਿਆਨ ਬੀ ਦੂਜੀ ਕਾਰ ਕਾਈ ਕਰੈ ਨਾਹੀ। ਜਿ ਕੋਈ ਸਿਖੁ ਗੁਰ ਕਾ ਗਿਆਨੁ ਖੋਜੇ, ਸੇਵਾ ਕਰੇ, ਸੋ ਪਾਵੈ। ਜਿਸਿ ਪਰਮੇਸੁਰ ਕੀ ਸਿਫਤਿ ਵਿਸਮਾਦ ਕਉ ਪਹਿਛਾਣਿਆ, ਤਿਨਿ ਜੀਆਂ ਕੀ ਜੁਗਤਿ ਜਾਤੀ। ਸੋ ਓਹੁ ਜੀਆਂ ਕਾ ਜਾਣੋਈ ਹੋਇਆ। ਅਰੁ ਆਪ ਕਉ ਮੇਟਿ ਦੂਰਿ ਕਰੈ ਮਾਇਆ, ਸੋ ਨਿਰਾਲੰਬ। ਨਿਰਾਸੁ ਰਹੈ, ਸੋਈ ਜੋਗੀ ਹੋਇ ਸੁ ਜਾਣੀਐ। ਜਿ ਜੋਗੀ ਹੈ, ਜਿ ਆਪ ਕਉ ਮਿਟਾਵੈ। ਮਾਇਆ ਕਉ ਨ ਛੀਪੈ,[7] ਤਿਸੁ ਕਉ ਕਹੀਐ ਜਿ ਜੋਗੀ ਹੈ'' ॥ ੧੯ ॥ ਤਬ ਫੇਰਿ ਗੁਰੂ ਬਾਬੇ ਨਾਨਕ ਕਉਂ, ਸਿਧਹੁ ਪ੍ਰਸਨੁ ਕੀਆ :—

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਇਸ ਪਉੜੀ ਦਾ ਅੰਕ ੨੪ ਹੈ : [2]ਅਫੁਰ । [3]ਕਲਪਨਾ ਰਹਿਤ । [4]ਲਭਦਾ ਹੈ, ਪ੍ਰਾਪਤ ਹੁੰਦਾ ਹੈ । [5]ਪੋਥੀ ਵਿਚ ਪਉੜੀ ਦੀ ਅਖੀਰਲੀ ਤੁਕ ਇਸ ਤਰ੍ਹਾਂ ਦਿੱਤੀ ਹੈ :—
''ਆਪਿ ਮੇਟਿ ਨਿਰਮਾਇਲ ਹੋਵੈ, ਜੋਗੀ ਕਹੀਐ ਸੋਈ'' ।
[6]ਵਾਹਿਗੁਰੂ । [7]ਸਿੰਗਾਰ ਨ ਬਣਾਵੈ ।

॥ ਪਉੜੀ ॥

ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ॥
ਏਸੁ ਸਬਦ ਕਉ ਜੋ ਅਰਥਾਵੈ ਤਿਸ ਗੁਰ ਤਿਲੁ ਨ ਤਮਾਈ[1] ॥
ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ॥
ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ[2] ॥ ੨੦ ॥

ਤਿਸੁ ਕਾ ਪਰਮਾਰਥੁ :—

ਤਬ ਸਿਧ ਠੀਕਰ ਨਾਥਿ ਕਹਿਆ ਜਿ, "ਏ ਨਾਨਕ ਜੀ ! ਏਹੁ ਆਇਆ, ਸੁ ਕਹਾ ਤੇ ਆਇਆ ? ਅਰੁ ਜਾਇਗਾ, ਸੋ ਕਹਾ ਜਾਇਗਾ ? ਅਰੁ ਕਹਾ ਏਹੁ ਜਾਇ ਸਮਾਇਗਾ ? ਸੁ ਗੁਰੂ ਬਡਾ ਨਿਰਲੇਪੁ ਭਾਈ, ਜਿ ਇਸ ਸਬਦ ਕਉ ਅਰਥਾਵੈ, ਸੋ ਬਡਾ ਗੁਰੂ। ਅਰੁ ਏਹੁ ਜਿ ਤਤ ਅਵਿਗਤ ਕਉ ਪਾਵੈ, ਸੁ ਕਿਉ ਕਰਿ ਪਾਵੈ ? ਸਚ ਸਾਖਿ ਜਿ ਏਸ ਕਉ ਪਿਆਰੁ ਲਾਗੈ, ਸੁ ਕਿਉ ਕਰਿ ਲਾਗੈ" ? ਤਬ ਠੀਕਰ ਨਾਥਿ ਕਹਿਆ ਜਿ, "ਏ ਨਾਨਕ ! ਏਹੁ ਬੀਚਾਰੁ ਸਿਧ ਮਾਂਗਤੇ ਹੈਂ; ਤੂ ਦੇਹਿ"। ਤਬ ਫੇਰਿ ਸਿਧਾਂ ਕਉ ਗੁਰੂ ਬਾਬੇ ਉਤਰੁ ਦੀਆ :—

॥ ਪਉੜੀ ॥

ਹੁਕਮੇ[3] ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥
ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ[4] ਤੇ ਸਰਗੁਣੁ[5] ਥੀਆ ॥
ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥
ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥
ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥
ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ[6] ਦਇਆ ॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥ ੨੧ ॥

ਤਿਸੁ ਕਾ ਪਰਮਾਰਥੁ :—

ਤਬ ਸਿਧਾਂ ਕਉ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ, "ਜਿ ਏ ਗੁਸਾਈ ਜੀ ! ਏਹੁ ਜਿ ਜੀਉ ਆਵਤਾ ਹੈ, ਸੁ ਹੁਕਮਿ ਕਰਿ ਕਰਿ ਇਸੁ ਜੁਗ ਮਹਿ ਆਵਤਾ ਹੈ। ਅਰੁ ਹੁਕਮੁ ਜਬ ਹੋਤਾ ਹੈ, ਪਰਮੇਸੁਰ ਕਾ ਤਬ ਏਹੁ ਮਾਨੁਖੁ ਉਠਿ ਜਾਤਾ ਹੈ। ਏਸ ਕੇ ਹਥਿ ਕਿਛੁ ਨਾਹੀ। ਅਰੁ ਜਬ ਹੁਕਮੁ ਹੋਤਾ ਹੈ ਤਬ ਏਸੁ ਕੀ ਜੂਨਿ ਆਵਣ ਜਾਣਾ ਕਟੀਤਾ ਹੈ। ਹੁਕਮਿ ਕਰਿ ਕਰਿ ਓਹੁ ਦਰਗਾਹ ਮਹਿ ਸਮਾਇ ਲੀਚਤਾ ਹੈ। ਉਸ ਕਾ ਜਨਮੁ ਮਰਣੁ ਰਹਤਾ ਹੈ। ਜਬ ਏਸ ਕਉ ਪੂਰਾ ਗੁਰੂ ਮਿਲਤਾ ਹੈ, ਤਬ ਏਹੁ ਸਚੁ ਕਮਾਵਤਾ ਹੈ। ਤਿਸੁ ਗੁਰੂ ਕੇ ਸਬਦਿ ਕਰਿ ਕਰਿ ਇਸ ਕੀ ਗਤਿ

---

[1]ਤਮ੍ਹਾ। [2]ਗੁਰਬਾਣੀ ਅਨੁਸਾਰ ਇਹ ੨੨ਵੀਂ ਪਉੜੀ ਹੈ। ਪੋਥੀ ਵਿਚ ਇਸ ਪਉੜੀ ਦੀਆਂ ਅਖੀਰਲੀਆਂ ਦੋ ਤੁਕਾਂ ਨਹੀਂ ਲਿਖੀਆਂ ਗਈਆਂ ਅਤੇ ਪਉੜੀ ਦੀ ਚੌਥੀ ਤੁਕ ਪੋਥੀ ਵਿਚ ਇਸ ਤਰ੍ਹਾਂ ਲਿਖੀ ਹੈ :—

"ਠੀਕਰ ਨਾਥ ਕਹੈ ਸੁਣਿ ਨਾਨਕ ਦੇਹੁ ਸਚਾ ਵੀਚਾਰੋ"।

[3]ਇਹ ਉਤਲੀਆਂ ਦੋ ਤੁਕਾਂ ੨੨ਵੀਂ ਪਉੜੀ ਵਿਚੋਂ ਹਨ ਅਤੇ ਹੇਠਲੀਆਂ ਤੁਕਾਂ ੨੪ਵੀਂ ਪਉੜੀ ਦੀਆਂ ਹਨ।
[4]ਵਾਹਿਗੁਰੂ ਦਾ ਉਹ ਸਰੂਪ ਜੋ ਦ੍ਰਿਸ਼ਟੀ ਨਹੀਂ ਆਉਂਦਾ ਅਤੇ ਜਿਸ ਦੀ ਸਿਫ਼ਤ ਨਹੀਂ ਕੀਤੀ ਜਾ ਸਕਦੀ।
[5]ਵਾਹਿਗੁਰੂ ਦਾ ਉਹ ਸਰੂਪ ਜੋ ਮਾਇਆ ਦੇ ਤਿੰਨਾਂ ਗੁਣਾਂ ਸਤ, ਰਜ, ਤਮ ਸਹਿਤ ਹੈ। [6]ਸਭ ਤੇ ਦਇਆ ਕਰਨ ਵਾਲਾ ਹਰੀ।

ਹੋਤੀ ਹੈ। ਅਰੁ ਮੁਕਤਿ ਭੀ ਏਸ ਕੀ ਸਬਦਿ ਕਰਿ ਕਰਿ ਹੋਤੀ ਹੈ। ਅਰੁ ਏਸ ਕਉ ਅਗਮ[1] ਨਿਗਮ ਕੀ ਮਿਤਿ ਭੀ ਸਬਦੋਂ ਤੇ ਹੋਤੀ ਹੈ। ਅਰੁ ਅਵਗਤੁ ਪਰਮੇਸੁਰੁ, ਜਬ ਏਸ ਕੇ ਅੰਤਰਿ ਆਵੈ, ਤਬ ਏਹੁ ਮਾਇਆ ਸੰਸਾਰ ਤੇ ਨਿਰਮਾਇਲੁ[2] ਹੋਇ। ਤਬ ਓਹੁ ਜਿ ਨਿਰਗੁਣੁ ਰੂਪੁ ਪਰਮੇਸੁਰ ਕਾ ਹੈ, ਸਿ ਇਸ ਕੇ ਮਨਿ ਆਇ ਸਰਗੁਣ ਰੂਪ ਹੋਇ ਪਸਰਤਾ ਹੈ। ਨਿਰਗੁਣੁ ਹੋਤਾ ਹੈ, ਉਸ ਸੇਵਾ ਕਾ ਲੀਆ। ਪਰੁ ਕਿਸ ਕੇ ਪ੍ਰਸਾਦਿ ? ਸਤਿਗੁਰੂ ਕੇ ਪ੍ਰਸਾਦਿ। ਜਦਿ ਏਸ ਕਉ ਸਤਿਗੁਰੂ ਮਿਲੇ, ਤਬ ਸਤਿਗੁਰੂ ਕੇ ਦਰਸਨ ਪਰਸਨ ਸਾਥਿ, ਏਹੁ ਪਰਮ[3] ਪਦ ਪਰਮੇਸੁਰ ਕਾ ਪਾਵੈ। ਜਬ ਸਤਿਗੁਰੂ ਕਾ ਮਨੁ ਏਸ ਊਪਰਿ ਮੰਨੀਐ, ਤਬ ਹੀ ਏਹੁ ਪਰਮਪਦੁ ਪਾਵੈ। ਜਬ ਈਂਹਾ ਸਚਾ ਹੋਇ, ਤਉ ਊਹਾਂ ਸਮਾਵੈ, ਪਰਮੇਸੁਰ ਸਾਥਿ। ਸੁ ਸਚਾ ਕੈਸਾ ਹੋਇ ? ਇਸੁ ਜੁਗ ਮਹਿ ਕਿਸ ਜੁਗਤਿ ਸਚੁ ਕਮਾਵੈ ? ਏਕੁ ਜਿ ਪਰਮੇਸੁਰੁ ਹੈ, ਤਿਸ ਕੰਉ ਏਕ ਹੀ ਕਰਿ ਜਾਣੈ। ਦੂਜਾ ਭਾਉ ਮਨ ਤੇ ਦੂਰਿ ਕਰੈ। ਹਉਮੈ ਮਨ ਕੀ ਮਾਰਿ ਦੂਰਿ ਕਰੈ। ਆਪ ਕਉ ਰਦੁ[4] ਕਰਿ ਜਾਣੈ। ਤਿਸ ਕਉ ਜੋਗੀ ਕਹੀਐ, ਜਿ ਗੁਰੂ ਜੀ ਕਾ ਸਬਦੁ ਪਛਾਣੈ। ਅੰਤਰਿ ਬ੍ਰਹਮ ਕਲਾ ਕਾ ਪ੍ਰਗਾਸੁ[5] ਹੋਇ। ਬ੍ਰਹਮ ਕਲਾ ਕਾ ਪ੍ਰਗਾਸੁ ਕਿਉ ਕਰਿ ਹੋਇ ? ਜਬ ਜੀਵਤਾ ਹੀ ਮਰੈ। ਜਬ ਜੀਵਤਾ ਹੀ ਮੂਆ, ਤਬ ਏਹੁ ਕੈਸਾ ਹੋਇਆ ? ਤਬ ਸਭਨਾ ਜੀਆ ਊਪਰਿ ਦੈਆਲੁ ਹੋਇ। ਜਬ ਦੈਆਵੰਤੁ ਹੋਇ, ਤਬ ਪਾਵੈ। ਨਿਰਦੈਆ ਹੋਇ ਤਉ ਨ ਪਾਵੈ। ਉਸ ਹੀ ਕਉ ਪਰਮੇਸੁਰੁ ਵਡਿਆਈ ਦੇਇ, ਜਿਸ ਕਲ ਜੀਆ ਕਉ ਆਪਣੇ ਹੀ ਜੀਅ ਸਾਰਖਾ[6] ਕਰਿ ਜਾਣੈ। ਜਿਤੁ ਜਿਤੁ ਬਾਤ ਮੇਰੇ ਤਾਈਂ ਸੁਖੁ ਹੋਤਾ ਹੈ, ਸੁ ਏਤੇ ਹੀ ਬਾਤ ਏਹੁ ਪਰਮਾਤਮਾ ਭੀ ਖੁਸੀ ਹੋਇਗਾ। ਆਪਣੇ ਆਤਮੇ ਕੰਉ ਵੀਚਾਰਿ ਕਰਿ ਕਰਿ, ਪਰਾਏ ਆਤਮੇ ਕਉ ਭੀ ਤੋਖੁ[7] ਕਰੈ, ਤਿਸ ਕੰਉ ਪਰਮੇਸਰ ਸਾਥਿ ਨਿਵਾਸੁ ਹੋਵੈ''। ਤਬ ਏਹੁ ਉਤਰੁ ਗੁਰੂ ਬਾਬੇ ਸਿਧਾਂ ਕਉ ਦੀਆ ॥ ੧ ॥ ਤਬ ਬਹੁੜਿ ਸਿਧਹੁ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨੁ ਕੀਆ:—

॥ ਪਉੜੀ ॥

ਸਾਚੇ[8] ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥
ਝੂਠੇ[9] ਆਵਹਿ ਠਉਰ ਨ ਪਾਵਹਿ ॥
ਦੂਜੈ ਆਵਾਗਉਣੁ ਭਇਆ ॥
ਆਵਾਗਉਣੁ ਮਿਟੈ ਗੁਰ ਸਬਦੀ ॥
ਆਪੇ ਪਰਖੈ ਬਖਸਿ ਲਇਆ ॥
ਏਕਾ ਬੇਦਨ[10] ਦੂਜੈ ਬਿਆਪੀ ਨਾਮੁ ਰਸਾਇਣ[11] ਵੀਸਰਿਆ ॥
ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥
ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ[12] ॥ ੨੨ ॥

---

[1]ਜਿਸ ਵਿਚ ਬੁਧੀ ਦੀ ਪਹੁੰਚ ਨ ਹੋਵੇ, (ਵਾਹਿਗੁਰੂ)। [2]ਨਿਰਮਲ ਸਰੂਪ। [3]ਸਭ ਤੋਂ ਉਚੀ ਪਦਵੀ, ਤੁਰੀਆ ਅਵਸਥਾ। [4]ਤੁਛ। [5]ਚਾਨਣ। [6]ਵਰਗਾ। [7]ਤ੍ਰਿਪਤ, ਸੰਤੋਖ। [8]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਪਉੜੀ ਦਾ ਅੰਕ ੨੫ ਹੈ। ਇਸ ਪਉੜੀ ਵਿਚ ਸਿਵਾਏ ਤਿੰਨ ਤੁਕਾਂ ਦੇ ਬਾਕੀ ਦੀਆਂ ਵਿਚ ਜ਼ਿਆਦਾ ਹੀ ਸ਼ਬਦਾਂ ਦੀ ਬਦਲੀ ਕੀਤੀ ਗਈ ਹੈ। ਪੋਥੀ ਵਿਚ ਪਹਿਲੀ ਤੁਕ ਇਉਂ ਦਿੱਤੀ ਹੈ :—

"ਕਿਉ ਸਚੁ ਉਪਜੈ ਕਿਉ ਸਚਿ ਸਮਾਵੈ। ਕਿਉ ਸਾਚੇ ਸੂਚਾ ਏ ਹੋਇ ਜਾਵੈ" ॥

[9]ਪੋਥੀ ਦੀਆਂ ਤੁਕਾਂ ਇਉਂ ਹਨ :—

ਕਿਉਕਰਿ ਆਵਾਗਵਣ ਮਿਟਾਈਐ ॥
ਗੁਰ ਕੇ ਸਬਦਿ ਕਿਉ ਬਖਸਿ ਦੀਆ ॥
ਕਿਉ ਇਹ ਵੇਦਨ ਦੂਜੇ ਵਿਆਪੇ ਨਾਮੁ ਰਸਾਇਣ ਵੀਸਰਿਆ ॥
ਕਿਉ ਬੂਝੈ ਗੁਰ ਸਬਦ ਪਛਾਣੈ ਕਿਉ ਕਰਿ ਏਹੁ ਮਨ ਮੁਕਤਿ ਭੈਆ ॥
ਬਾਲ ਗੁਦਾਈ ਕਹੈ ਸੁਣਿ ਨਾਨਕ ਕਿਉ ਹਉਮੈ ਭੂਲਾ ਜਮਕਾਣਿ ਪੈਆ ॥

[10]ਪੀੜ, ਦੁਖ। [11]ਰਸਾਂ ਦਾ ਘਰ। [12]ਦੂਰ ਕੀਤਾ।

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਗੁਰੂ ਬਾਬੇ ਨਾਨਕ ਕਉ ਪੂਛਤੇ ਹੈਂ, ਜਿ ਏ ਨਾਨਕ! "ਸਾ ਓਹ ਕਵਣ ਬਾਤ ਹੈ, ਜਿਤ ਕਰਿ ਕਰਿ ਏਸ ਕੇ ਅੰਤਰਿ ਸਚੁ ਉਪਜੈ ? ਸਚ ਸਿਉਂ ਏਹੁ ਜੀਉ ਕਿਉ ਕਰਿ ਸਮਾਵੈ ? ਅਰੁ ਸਾ ਕਵਣੁ ਵਸਤੁ ਹੈ, ਜਿਤੁ ਏਹੁ ਆਤਮਾ ਅਰੁ ਸਚੁ ਸਚਾ ਏਕੋ ਹੋਇ ਜਾਇ ? ਝੂਠੇ ਪਿੰਡ[1] ਆਵਤੇ ਜਾਤੇ ਹੈਂ । ਸੁ ਠਾਉਰ ਨਾਹੀ ਪਾਵਤੇ । ਅਰੁ ਏਹੁ ਜਿੰਦੂ ਜੋ ਭਾਇ ਕਰਿ ਕਰਿ ਦੂਜੇ ਭਰਮਤਾ ਹੈ, ਸੁ ਕਿਉ ਕਰਿ ਭਰਮਤਾ ਹੈ ? ਅਰੁ ਏਸਕਾ ਆਵਾ ਗਵਣੁ ਜਿ ਮਿਟੈ, ਸੁ ਕਿਉ ਕਰਿ ਮਿਟੈ ? ਅਰੁ ਗੁਰੂ ਜਿ ਇਸ ਕਉ ਸਬਦੁ ਬਖਸਿ ਦੇਇ, ਸੁ ਕਿਉ ਕਰਿ ਦੇਇ ? ਅਰੁ ਏਹੁ ਦੂਜੇ ਭਾਵ ਕੀ ਜਿ ਵੇਦਨ ਇਸ ਕਉ ਵਿਆਪੀ, ਸੁ ਕਿਉ ਕਰਿ ਵਿਆਪੀ ? ਅਰੁ ਨਾਮ ਰਸਾਇਣੁ ਜਿ ਇਸ ਕਉ ਬੀਸਰਿਆ, ਸੁ ਕਿਉ ਕਰਿ ਬੀਸਰਿਆ ? ਅਰੁ ਏਹੁ ਜਿ ਬੂਝੈ, ਅਰੁ ਗੁਰ ਕਾ ਸਬਦੁ ਪਛਾਣੈ, ਸੁ ਕਿਉ ਕਰਿ ਪਛਾਣੈ ? ਅਰੁ ਏਹੁ ਮਨੁ ਮੁਕਤਿ ਜਿ ਹੋਇ, ਸੁ ਕਿਉ ਕਰਿ ਹੋਇ" ? ਸਿਧੁ ਬੋਲਤਾ ਹੈ, ਬਾਲ ਗੋਦਾਈ ਜਿ, "ਏ ਨਾਨਕ! ਏਹੁ ਜਿ ਹੰਉਮੈ ਸਿਉ ਭੂਲਾ, ਅਰੁ ਜਮਕਾਣਿ ਵਿਚਿ ਜੋ ਪੈਆ, ਸੋ ਕਿਉ ਪੈਆ" ? ॥ ੨੨ ॥ ਤਬ ਫੇਰਿ ਗੁਰੂ ਬਾਬਾ ਨਾਨਕੁ ਸਿਧਾ ਕਉ ਉਤਰੁ ਦੇਤਾ ਹੈ ;—

॥ ਪਉੜੀ ॥

ਮਨਮੁਖਿ[2] ਭੂਲੇ ਜਮ ਕੀ ਕਾਣਿ[3] । ਪਰ[4] ਘਰ ਜੋਹੈ[5] ਹਾਣੇ[6] ਹਾਣਿ ॥
ਮਨਮੁਖਿ ਭਰਮਿ ਭਵੈ ਬੇਬਾਣਿ[7] । ਵੇਮਾਰਗਿ[8] ਮੂਸੈ[9] ਮੰਤ੍ਰਿ ਮਸਾਣਿ ॥
ਸਬਦੁ ਨਾ ਚੀਨੈ[10] ਲਵੈ ਕੁਬਾਣਿ[11] । ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੩ ॥

ਤਿਸੁ ਕਾ ਪਰਮਾਰਥੁ :—

ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਿਧਾ ਕਉ ਉਤਰੁ ਦੀਆ ਜਿ, "ਸਿਧਹੁ ਜੀ! ਜਿਸ ਕੰਉ ਗੁਰੂ ਨਾ ਮਿਲਿਆ, ਮਨਮੁਖੁ ਹੂਆ । ਸਿ ਭੂਲਾ ਪਰਮੇਸੁਰ ਕੇ ਨਾਮ ਥੀ । ਤਬ ਏਸ ਕਉ ਜਮ ਕੀ ਕਾਣਿ ਹੂਈ । ਏਹੁ ਜਮ ਕੇ ਵਸਿ ਪੜਿਆ । ਤਬ ਜਿਤਨੇ ਜਨਮ ਥੇ, ਏਤਨੇ ਜਨਮਹੁ ਕੇ ਘਰ ਫਿਰਿ ਫਿਰਿ ਜੂਨੀ ਆਇਆ । ਨਵੇ ਨਵੇ ਹਾਣ ਆਰਜਾ ਭੋਗੀ, ਜਬ ਪਰਮੇਸੁਰ ਕੇ ਨਾਮ ਥੀਂ ਭੂਲਾ । ਬਿਨਾ ਗੁਰੂ ਤੇ ਏਹੁ ਰਾਹੁ ਪਾਵਤਾ ਨਾਹੀ । ਸਦਾ ਹੀ ਸਦਾ ਉਜਾੜਿ ਬਿਬਾਣ ਮਹਿ ਭ੍ਰਮਤਾ ਫਿਰਤਾ ਹੈ । ਸੁ ਏਸੁ ਕਉ ਮਾਰਗੁ ਕਬਹੂ ਨਾ ਪ੍ਰਾਪਿਤ ਹੂਆ । ਪਰਮੇਸੁਰ ਕਾ ਨਾਮੁ ਸਿਮਰਨੁ ਕਬਹੂ ਮੁਖ ਤੇ ਨ ਲੀਆ । ਸਦਾ ਸਰਬ ਦਾ ਕੁਬਾਣਿ ਹੀ ਮੁਖ ਤੇ ਨਿਕਸੀ । ਹੈਹੈ ਪਹਿਰਿਆ, ਮਾਇਆ ਨੂ ਕਰਦਾ ਫਿਰਿਆ । ਅਰੁ ਜਿਨ੍ ਕੰਉ ਗੁਰੂ ਮਿਲਿਆ, ਤਿਨ੍ ਕੰਉ ਸਚੁ ਬਤਾਇ ਦੀਆ । ਓਇ ਸਚ ਸਾਥਿ ਮਿਲਿ ਰਚਿ ਰਹੇ । ਜਿਨਹੁ ਸਚੁ ਪਛਾਤਾ ਜਿ ਸਚਿ ਬਰਕਤਿ ਹੈ, ਕੂੜਿ ਹਰਕਤਿ[12] ਹੈ । ਜਦਿ ਕਦਿ ਕੂੜ ਕੰਉ ਸਚੁ ਸਜਾਇ ਦੇਤਾ ਹੈ" ॥ ੨੩ ॥ ਤਬ ਫੇਰਿ ਭਰਥਰੀ ਕਹਿਆ ਜਿ, "ਨਾਨਕ ਜੀ! ਗੁਰੂ ਕੇ ਮਿਲਣੇ ਸਿਉ ਫਲੁ ਕਿਆ ਹੈ" ? ਤਬ ਗੁਰੂ ਬਾਬਾ ਗੁਰੂ ਕੇ ਮਿਲਣੇ ਕਾ ਫਲੁ ਬਤਾਇ ਦੇਤਾ ਹੈ :—

॥ ਪਉੜੀ ॥

ਗੁਰਮੁਖਿ ਸਾਚੇ ਕਾ ਭਉ ਪਾਵੈ । ਗੁਰਮੁਖਿ ਬਾਣੀ ਅਘੜੁ[13] ਘੜਾਵੈ ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ । ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥
ਗੁਰਮੁਖਿ ਰੋਮਿ[14] ਰੋਮਿ ਹਰਿ ਧਿਆਵੈ । ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੪ ॥

---

[1]ਸਰੀਰ (ਮਨੁੱਖ) । [2]ਆਪ-ਹੁਦਰਾ, ਮਨ-ਮਤੀ ਜੋ ਗੁਰੂ ਦੀ ਅਗਵਾਈ ਵਿਚ ਨਹੀਂ ਚਲਦਾ । [3]ਮੁਥਾਜੀ । [4]ਪਰ ਧਨ ਜਾਂ ਪਰਾਈ ਇਸਤ੍ਰੀ । [5]ਤਕਦਾ ਹੈ । [6]ਘਾਟਾ । [7]ਬੀਆਬਾਨ ਵਿਚ, ਉਜਾੜ ਵਿਚ । [8]ਕੁਰਾਹ । [9]ਲੁਟਿਆ ਜਾਣਾ । [10]ਸਮਝਣਾ । [11]ਦੁਰਬਚਨ ਬੋਲਦਾ ਹੈ । [12]ਨਾਸਵੰਤ, ਨਾ ਟਿਕਣ ਵਾਲਾ । [13]ਅਸਾਧ ਨ ਸਾਧਿਆ ਜਾਣ ਵਾਲਾ (ਮਨ) । [14]ਵਾਲ ਵਾਲ ਦੁਆਰਾ, (ਤਨੋ ਮਨੋ ਹੋ ਕੇ) ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ ! ਗੁਰੂ ਕੇ ਮਿਲੇ ਕੇ ਏਹ ਫਲ ਹੈ, ਜਿ ਜਦਿ ਏਸ ਕਉ ਗੁਰੂ ਮਿਲੇ, ਤਬ ਏਸੁ ਕੇ ਅੰਤਹ ਕਰਨਿ ਪਰਮੇਸੁਰ ਕਾ ਭਉ ਆਇ ਬਸੈ । ਜਦਿ ਏਸ ਕਉ ਗੁਰੂ ਮਿਲਿਆ, ਤਬ ਏਹੁ ਲਾਗਾ ਸਚ ਕੀ ਬਾਣੀ ਬੋਲਣਿ, ਬਾਣੀ ਕਰਣਿ । ਸੁ ਹੋਰ ਵਸਤੁ ਸਭ ਘੜੀਤੀ ਹੈ । ਅਰੁ ਪਰਮੇਸੁਰ ਕਾ ਜਿ ਨਾਮੁ ਹੈ, ਸੋ ਅਘੜ ਹੈ। ਤਿਸੁ ਨਾਮ ਪਰਮੇਸੁਰ ਕੇ ਕੀ ਬਾਣੀ ਲਗਾ ਘੜਨੇ । ਅਰੁ ਜਬ ਏਹੁ ਗੁਰਮੁਖਿ ਹੂਆ, ਤਬ ਏਹੁ ਨਿਰਮਲ ਹੋਇ ਕਰਿ ਲਾਗਾ ਸ੍ਰੀ ਠਾਕੁਰ ਜੀ ਕੇ ਗੁਣ ਗਾਵਣ, ਉਚਰਣ। ਅਰੁ ਜਬ ਏਸ ਕਉ ਗੁਰੂ ਮਿਲਿਆ, ਤਬ ਏਹੁ ਅਪਵਿਤ੍ਰੁ ਥੀ ਪਵਿਤ੍ਰੁ ਹੂਆ। ਪਰਮਪਦ ਕਉ ਜਾਇ ਪ੍ਰਾਪਤਿ ਭੈਆ। ਜਬ ਏਸ ਕਉ ਗੁਰੂ ਮਿਲੇ, ਤਬ ਰੋਮਿ ਰੋਮਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ ਕਰਨ, ਧਿਆਨੇ ਲਾਗਾ। ਜਦਿ ਏਹੁ ਗੁਰੂ ਕਉ ਮਿਲਿਆ, ਤਬ ਸਚ ਸਾਥਿ ਸਮਾਇਆ" ॥ ੨੪ ॥ ਅਬ ਬਹੁੜਿ ਗੁਰੂ ਬਾਬਾ ਗੁਰੂ ਕੇ ਮਿਲੇ ਕੀ ਵਡਿਆਈ ਕਹਤਾ ਹੈ :–

॥ ਪਉੜੀ ॥

ਗੁਰਮੁਖਿ ਪਰਚੈ ਬੇਦ ਬੀਚਾਰੀ। ਗੁਰਮੁਖਿ ਪਰਚੈ ਤਰੀਐ ਤਾਰੀ ॥<br>
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ। ਗੁਰਮੁਖਿ ਪਰਚੈ ਅੰਤਰ ਬਿਧਿ[1] ਜਾਨੀ ॥<br>
ਗੁਰਮੁਖਿ ਪਾਈਐ ਅਲਖ ਅਪਾਰੁ। ਨਾਨਕ ਗੁਰਮੁਖਿ ਮੁਕਤਿ ਦੁਆਰੁ ॥ ੨੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ ਸਿਧਹੁ ਜੀ ! ਜਬ ਏਸ ਕਉ ਗੁਰੂ ਮਿਲਿਆ ਤਬ ਏਹੁ ਵੇਦ ਕਾ ਵੀਚਾਰੁ ਲਾਗਾ ਕਰਨੇ। ਅਰੁ ਜਬ ਏਹੁ ਗੁਰੂ ਸਿਉ ਪਰਚਿਆ, ਤਬ ਨਿਸਤਰਿਆ । ਭਵਜਲ ਸੰਸਾਰ ਤੇ ਪਾਰਿ ਪਰਿਆ। ਜਬ ਏਹੁ ਗੁਰਮੁਖਿ ਹੋਇਆ, ਤਬ ਏਸ ਤੇ, ਸੁ ਸਬਦੁ ਹੀ ਨਿਕਲਣੇ ਲਾਗਾ। ਕੁਸਬਦ ਕੀ ਭਾਖਿਆ[2] ਦੂਰਿ ਹੋ ਗਈ, ਗਿਆਨੀ ਹੂਆ। ਅਰੁ ਜਬ ਏਹੁ ਗੁਰਮੁਖਿ ਹੂਆ, ਤਬ ਏਨਿ ਅੰਤਰ ਹੀ ਕੇ ਵਿਖੇ ਪਰਮੇਸੁਰੁ ਬੂਝਿਆ। ਬਿਧਿ ਬੂਝਿ ਕੈ, ਸਮਝਿ ਗੈਆ। ਜਬ ਏਹੁ ਗੁਰਮੁਖਿ ਹੋਇ, ਤਉ ਏਸ ਕਉ ਮੋਖ ਦੁਆਰੁ ਹੋਇ । ਜੀਵਤੁ ਹੀ ਮੁਕਤਿ ਹੋਇ :—

॥ ਪਉੜੀ ॥

ਗੁਰਮੁਖਿ ਅਕਥੁ ਕਥੈ ਬੀਚਾਰਿ। ਗੁਰਮੁਖਿ ਨਿਬਹੈ[3] ਸਪਰਵਾਰਿ[4] ॥<br>
ਗੁਰਮੁਖਿ ਜਪੀਐ ਅੰਤਰਿ ਪਿਆਰਿ। ਗੁਰਮੁਖਿ ਪਾਈਐ ਸਬਦਿ ਅਚਾਰਿ[5] ॥<br>
ਸਬਦਿ ਭੇਦਿ ਜਾਣੈ ਜਾਣਾਈ। ਨਾਨਕ ਹਉਮੈ ਜਾਲਿ[6] ਸਮਾਈ ॥ ੨੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜਦਿ ਗੁਰਮੁਖਿ ਹੋਇ, ਤਬ ਅਕਥ ਕਥਾ ਕਾ ਬੀਚਾਰੁ ਕਰੈ। ਜਿਨਾ ਹੀ ਕਥਿਆ ਜਾਤਾ ਪਰਮੇਸੁਰੁ, ਤਿਸ ਕੀ ਕਥਾ ਕਾ ਬੀਚਾਰੁ ਕਰੈ, ਗੁਰੂ ਕੇ ਪ੍ਰਸਾਦਿ । ਜਬ ਗੁਰਮੁਖਿ ਹੋਇ, ਤਬ ਸਪਰਵਾਰ, ਕੁਟੰਬ ਸਮੇਤਿ, ਪਰਮੇਸੁਰ ਕੇ ਧਾਮ ਕਉ ਜਾਇ ਪਹੁਚੈ । ਜਬ ਏਸ ਕਉ ਗੁਰੂ ਮਿਲੈ, ਤਬ ਪਿਆਰੁ ਕਰਿ ਕਰਿ ਪਰਮੇਸੁਰ ਕਉ ਜਪੈ। ਜਬ ਗੁਰੂ ਕਉ ਮਿਲਿ ਕਰਿ, ਸਬਦ ਕੀ ਕਰਤੂਤਿ ਕਮਾਈ, ਤਬ ਪਰਮੇਸੁਰੁ ਪਾਇਆ। ਸਬਦ ਕਾ ਜਾਣਾਇਆ, ਪਰਮੇਸੁਰੁ ਜਾਣਿਆ। ਜਾਂ ਸਬਦ ਕਾ ਭੇਦੁ ਪਾਇਆ। ਜਬ ਸਬਦ

[1]ਜੁਗਤੀ। [2]ਕਥਨ, ਬੋਲੀ। [3]ਪੂਰਾ ਕਰੀ ਜਾਂਦਾ ਹੈ। [4]ਪਰਵਾਰ ਸਹਿਤ।
[5]ਰਹਿਣੀ ਬਹਿਣੀ। [6]ਸਾੜ ਕੇ।

ਕੇ ਭੇਦਿ ਕਰਿ ਕਰਿ ਏਸਦੀ ਹਉਮੈ ਮਿਟੀ, ਤਾ ਪਰਮੇਸੁਰ ਕਉ ਮਿਲਿਆ" ॥ ੨੬ ॥ ਅਬ ਆਗੇ ਅਉਰੁ ਭੀ ਗੁਰੂ ਮਿਲੇ ਕੀ ਵਡਿਆਈ ਗੁਰੂ ਬਾਬਾ ਜੀ ਕਹਤਾ ਹੈ :—

॥ ਪਉੜੀ ॥

ਗੁਰਮੁਖਿ ਧਰਤੀ ਸਾਚੈ ਸਾਜੀ। ਤਿਸ ਮਹਿ ਓਪਤਿ[1] ਖਪਤਿ[2] ਸੁ ਬਾਜੀ ॥
ਗੁਰ ਕੇ ਸਬਦਿ ਰਪੈ[3] ਰੰਗੁ ਲਾਇ। ਸਾਚਿ ਰਤਉ ਪਤਿ ਸਿਉ ਘਰਿ ਜਾਇ ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ। ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੨੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਈ ਜੀ ! ਏਹ ਜਿ ਧਰਤੀ ਪਰਮੇਸੁਰਿ ਸਾਜੀ ਹੈ, ਸੁ ਧਰਤੀ ਭੀ ਗੁਰਮੁਖਿ ਪੈਦਾ ਕੀਤੀ ਹੈ। ਜਿਤਨੀ ਓਪਤਿ ਖਪਤਿ ਹੈ, ਸੁ ਸਭ ਏਸੇ ਧਰਤੀ ਵਿਚਿ ਹੋਂਦੀ ਹੈ। ਜਿਸ ਗੁਰੂ ਕੇ ਪ੍ਰਸਾਦਿ ਧਰਤੀ ਰਹਤੀ ਹੈ, ਓਸੇ ਗੁਰੂ ਕੇ ਪ੍ਰਸਾਦਿ, ਰੰਗੁ ਲਾਗੇ ਤਾਂ ਸਚਿਆਰੁ ਹੋਇ। ਜਬ ਸਚਿਆਰੁ ਹੋਇ, ਤਬ ਪਤਿ ਸੰਥਿ ਪਰਮੇਸੁਰ ਕੀ ਦਰਗਹ ਜਾਇ। ਬਿਨਾ ਸਚ ਕੇ ਸਬਦ ਤੇ, ਏਹੁ ਪਤਿ ਨਾਹੀ ਪਾਵਤਾ। ਬਿਨਾ ਪਰਮੇਸੁਰ ਕੇ ਨਾਵ ਏਹੁ ਸਚਿ ਸਮਾਵਤਾ ਨਾਹੀ" ॥ ੨੭ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਕਿਛੁ ਅਉਰੁ ਭੀ ਗੁਰੂ ਕੇ ਮਿਲੇ ਕੀ ਮਹਮਾ ਸੁਣੀਐ" :—

॥ ਪਉੜੀ ॥

ਗੁਰਮੁਖਿ ਅਸਟ ਸਿਧੀ[4] ਸਭ ਬੁਧੀ। ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥
ਗੁਰਮੁਖਿ ਸਰ[5] ਅਪਸਰ[6] ਬਿਧਿ ਜਾਣੈ। ਗੁਰਮੁਖਿ ਪਰਵਿਰਤਿ[7] ਨਰਵਿਰਤਿ[8] ਪਛਾਣੈ ॥
ਗੁਰਮੁਖਿ ਤਾਰੇ ਪਾਰਿ ਉਤਾਰੇ। ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੨੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਗੁਰੂ ਮਿਲੇ ਕਾ ਏਹੁ ਮਹਾਤਮੁ ਹੈ। ਜਾਂ ਗੁਰਮੁਖਿ ਹੋਇਆ, ਤਾਂ ਅਸਟਮਾ[9] ਸਿਧਿ ਇਸ ਨੂ ਹੋਈ। ਅਰੁ ਜਿਤਨੀ ਬੁਧਿ ਥੀ, ਸੁ ਸਭ ਏਸ ਨੂੰ ਪ੍ਰਾਪਤਿ ਹੋਈ। ਜਦਿ ਗੁਰਮੁਖਿ ਹੋਇ, ਤਬ ਗੁਰੂ ਕੇ ਪ੍ਰਸਾਦਿ, ਏਸ ਨੂ ਸਚ ਕੀ ਸੁਧਿ ਆਵੈ। ਤਬ ਸਚ ਕੀ ਸੁਧਿ ਕਰਿ ਕਰਿ, ਭਵਜਲੁ ਸੰਸਾਰੁ ਜੋ ਹੈ, ਤਿਸ ਕਉ ਤਰਿ ਆਵੈ। ਜਦਿ ਗੁਰਮੁਖਿ ਹੋਇ, ਤਬ ਇਸ ਕੇ ਸਰ ਜਿ ਹੈ, ਸਿ ਏਹ ਸਰ ਬਿਬਲ[10] ਹੋਇ ਕਰਿ ਪਸਰਤੇ ਹੈ। ਤਬ ਗੁਰੂ ਕੇ ਪ੍ਰਸਾਦਿ ਕਰਿ ਕਰਿ ਅਰੁ ਗਿਆਨ ਕੀ ਬੁਧਿ ਕਰਿ ਕਰਿ, ਓਨਾ ਸਰਾ ਕਉ ਪਸਰਣੇ[11] ਨ ਦੇਈ। ਜਬ ਏਹੁ ਗੁਰਮੁਖਿ ਹੋਇ, ਤਬ ਏਸ ਕਉ ਸੰਸਾਰ ਕੀ, ਅਰੁ ਪਰਮੇਸੁਰ ਕੀ ਮਿਤਿ ਪੜੈ। ਜਦਿ ਗੁਰਮੁਖਿ ਹੋਇ, ਤਉ ਸਾਰੇ ਸੰਸਾਰ ਕਉ ਪਾਰਿ ਉਤਾਰੇ। ਜਦਿ ਏਹੁ ਗੁਰਮੁਖਿ ਹੋਇ, ਤਉ ਇਸ ਕੇ ਸਬਦਿ ਕਰਿ ਕਰਿ ਸੰਸਾਰੁ ਉਧਰੈ" ॥ ੨੮ ॥ ਤਬ, ਜਦਿ ਸਭੁ ਗੁਰੂ ਹੀ ਗੁਰੂ ਬਾਬਾ ਨਾਨਕੁ ਕਹਣ ਲਾਗਾ, ਜਿ ਸਭ ਗੁਰਮੁਖ ਹੀ ਤੇ ਹੋਤਾ ਹੈ। ਕਰਮ ਕਰਤੂਤਿ, ਸਚੁ, ਨਿਆਉ, ਗਤਿ, ਮੁਕਤਿ, ਸਿਧਿ, ਨਵ ਨਿਧਿ, ਮਤਿ ਬੁਧਿ, ਸੁਖ, ਭੋਗ, ਗੁਰੂ ਪੂਰੇ ਵਿਚਿ ਹੈ। ਇਸ ਉਸ ਠਉਰ ਕਾ ਵਰਤਾਰਾ, ਗੁਰੂ ਬਾਬੇ ਸਭੁ ਗੁਰੂ ਹੀ ਵਿਚਿ ਕਰਿ ਕਹਿਆ। ਤਬ ਸਿਧਹੁ ਕਹਿਆ ਜਿ,

---

[1]ਜੀਵਾਂ ਦਾ ਪੈਦਾ ਹੋਣਾ। [2]ਮਰਨਾ। [3]ਪ੍ਰੇਮ ਨਾਲ ਰੰਗਿਆ ਜਾਂਦਾ ਹੈ। [4]ਕਰਾਮਾਤੀ ਸ਼ਕਤੀਆਂ। [5]ਚੰਗਾ (ਸਤ)। [6]ਮੰਦਾ (ਅਸਤ)। [7]ਗ੍ਰਹਿਣ ਕਰਨਾ। [8]ਤਿਆਗ ਕਰਨਾ। [9]ਅੱਠ। [10]ਕਮਜ਼ੋਰ। [11]ਵਿਸਥਾਰ, ਫੈਲਾਉ।

"ਜੀ ! ਅਬ ਪੂਰਾ ਕਰੀਐ ਜੀ । ਏਕੁ ਪ੍ਰਸਨੁ ਹੈ, ਸੁਨੀਐ ਜੀ" । ਤਬ ਗੁਰੂ ਬਾਬੇ ਕਹਿਆ ਜਿ, ਹਾਂ ਜੀ ! ਕਹੀਐ" ਤਬ ਸਿਧਹੁ ਕਹਿਆ :—

॥ ਪਉੜੀ ॥

ਗੁਰ ਚੇਲੇ ਉਧਰਹਿ[1] ਸੁ ਕਵਨੁ ਬਾਪਾਰੁ । ਗੁਰੂ ਕਹਾਵਹਿ ਸੁ ਕਵਨੁ ਸੁਮਾਰ[2] ॥
ਜਿਤੁ ਸੁਖੁ ਪਾਈਐ ਸੁ ਕਉਨੁ ਬਿਉਹਾਰੁ । ਜਿਤੁ ਅਹੰਬੁਧਿ ਜਾਇ ਸੋ ਕਵਨੁ ਗੁਨੁ ਬੋਲੀਐ ॥
ਜਿਤੁ ਸਚਿ ਰਪੈ ਸੁ ਕਵਨ ਵਸਤੁ ਟੋਲੀਐ[3] ॥
ਜਿਤੁ ਜੋਗ ਜੁਗਤਿ ਬੀਚਾਰੇ ਸੁ ਕਵਨ ਬਿਧਿ ਬਾਲੇ ॥
ਜਿਤੁ ਜਪੁ ਤਪੁ ਸਵਰੇ ਸੁ ਕਵਨ ਗਤਿ ਭਾਲੇ ॥
ਸਗਲੀ ਸੇਵਾ ਜਿਸ ਤੇ ਠਾਇ ਪਾਇ ॥
ਕਹੈ ਘੋੜਾ ਚੋਲੀ ਨਾਨਕ ਦੇਹੁ ਬਤਾਇ ॥ ੨੯ ॥

ਤਿਸੁ ਕਾ ਪਰਮਾਰਥੁ :—

ਤਬ ਸਿਧ ਘੋੜਾ ਚੋਲੀ ਕਹਿਆ ਜਿ, "ਨਾਨਕ ਜੀ ! ਸਿਧ ਪੂਛਤੇ ਹੈਂ, ਜਿਤੁ ਏਹੁ ਗੁਰੂ ਅਰੁ ਚੇਲੇ ਉਧਰਤੇ ਹੈਂ, ਸੁ ਕਵਨੁ ਬਾਪਾਰੁ ਹੈ ? ਅਰੁ ਗੁਰੂ ਜਿ ਕਹਾਵਤੇ ਹੈਂ, ਤਿਨ੍ਹਿ ਕਾ ਕਵਨੁ ਸੁਮਾਰੁ ਹੈ ? ਓਇ ਕਿਤੁ ਬੀਚਾਰਿ ਗੁਰੂ ਕਹਾਵਤੇ ਹੈ ? ਅਰੁ ਜਿਤੁ ਏਹੁ ਸਦਾ ਸਰਬਦਾ ਸੁਖ ਪਾਏ, ਸੁ ਕਵਨੁ ਬਿਉਹਾਰੁ ਹੈ ? ਅਰੁ ਜਿਤਿ ਕਰਿ ਕਰਿ ਏਸ ਕੀ ਹਉਮੈ ਜਾਇ, ਸੁ ਕਿਆ ਗੁਨੁ ਹੈ ? ਅਰੁ ਜਿਤੁ ਸਚ ਸਾਥਿ ਏਹੁ ਜੀਉ ਰਤਾ ਰਹੈ, ਸੁ ਕਵਨ ਬਿਧਿ ਹੈ ? ਅਰੁ ਜਿਤੁ ਜੋਗ ਕੀ ਜੁਗਤਿ ਬੀਚਾਰੇ, ਸਾ ਕਵਨ ਬਿਧਿ ਹੈ ? ਅਰੁ ਜਿਤੁ ਕਰਿ ਕਰਿ ਏਸ ਕਾ ਜਪੁ ਤਪੁ ਸਵਰੇ, ਥਾਇ ਪਵੈ, ਸੁ ਕਵਨ ਗੁਨ ਸਿਉ ਥਾਇ ਪਵੈ ? ਅਰੁ ਜਿਤੁ ਬਾਤ ਕੀਤੀ, ਏਸੁ ਕੀ ਸਭ ਸੇਵਾ ਥਾਇ ਪਵੈ" ! ਤੂ ! "ਸਾਈ ਬਾਤ ਬਤਾਇ ਹੋ ਨਾਨਕ" ! ਸਿਧ ਪੂਛਤੇ ਹੈਂ ॥ ੨੯ ॥ ਤਬ ਗੁਰੂ ਬਾਬਾ ਸਿਧਾਂ ਕਉ ਉਤਰੁ ਦੇਤਾ ਹੈ :—

॥ ਪਉੜੀ ॥

ਨਾਮੇ[4] ਰਾਤੇ ਹਉਮੈ ਜਾਇ । ਨਾਮਿ ਰਤੇ ਸਚਿ ਰਹੇ ਸਮਾਇ ॥
ਨਾਮਿ ਰਤੇ ਜੋਗ ਜੁਗਤਿ ਬੀਚਾਰੁ । ਨਾਮਿ ਰਤੇ ਪਾਵਹਿ ਮੋਖ ਦੁਆਰੁ ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ । ਨਾਨਕ[5] ਨਾਮਿ ਰਤੇ ਸਦਾ ਸੁਖੁ ਹੋਇ ॥ ੩੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਧਾ ਕਉ ਉਤਰੁ ਦੀਆ ਜਿ, "ਸਿਧਹੁ ਜੀ ! ਜਬ ਏਹੁ ਪਰਮੇਸੁਰ ਕੇ ਨਾਮ ਸੰਗਿ ਰਚੇ, ਤਬ ਏਸ ਤੇ ਹੰਉਮੈ ਕੀ ਬਿਖੁ ਜਾਇ । ਅਰੁ ਜੋ ਨਾਮ ਸਾਥਿ ਰਚੇ ਹੈਂ, ਸੇਈ ਸਚ ਸਾਥਿ ਰਚੇ ਹੈਂ । ਅਰੁ ਜੋ ਪਰਮੇਸੁਰ ਕੇ ਨਾਮੁ ਸਾਥਿ ਰਚੇ ਹੈਂ, ਸੇਈ ਜੋਗ ਕੀ ਜੁਗਤਿ ਮਹਿ ਪੂਰੇ ਹੈਂ । ਉਨਹੀ ਤੇ ਜੋਗ, ਅਰੁ ਜੁਗਤਿ ਕਾ ਬੀਚਾਰੁ ਹੋਇ ਆਵਤਾ ਹੈ । ਅਰੁ ਜੋ ਨਾਮ ਸਿਉ ਰਚੇ ਹੈਂ, ਤਿਨ੍ਹ ਹੀ ਮੋਖ ਦੁਆਰੁ ਪਾਇਆ ਹੈ । ਅਰੁ ਤ੍ਰਿਭਵਣ ਕੀ ਸੋਝੀ ਉਨਹੀ ਪਾਈ ਹੈ, ਜੁ ਪਰਮੇਸੁਰ ਕਾ ਨਾਮੁ ਲੇਤੇ ਹੈਂ । ਅਰੁ ਜੋ ਪਰਮੇਸੁਰ ਕੇ ਨਾਮਿ ਰਚੇ ਹੈਂ, ਤਿਨ ਕਉ ਸਦਾ ਸਰਬਦਾ ਸੁਖੁ ਹੈ ॥ ੩੦ ॥

---

[1]ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ । [2]ਗਿਣਤੀ । [3]ਲਭੀਐ ।
[4]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਪਉੜੀ ਦਾ ਅੰਕ ੩੨ ਹੈ । [5]ਪੋਥੀ ਵਿਚ ਇਹ ਤੁਕ ਇਉਂ ਦਿੱਤੀ ਹੈ :—
"ਨਾਮ ਰਤੇ ਨਾਨਕ ਸਦਾ ਸੁਖੁ ਹੋਇ" ॥

॥ ਪਉੜੀ ॥

ਨਾਮ[1] ਰਤੇ ਗੁਰ ਚੇਲੇ ਉਧਾਰੁ । ਨਾਮ ਰਤੇ ਗੁਰ ਸਾਚਿ ਬੀਚਾਰੁ ॥
ਨਾਮਿ ਰਤੇ ਸਿਧ ਗੋਸਟਿ ਹੋਇ। ਨਾਮਿ ਰਤੇ ਸਦਾ ਤਪੁ ਹੋਇ ॥
ਨਾਮਿ ਰਤੇ ਸਚੁ ਕਰਣੀ ਸਾਰੁ[2] । ਨਾਮਿ ਰਤੇ ਗੁਣ ਗਿਆਨ ਬੀਚਾਰੁ ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ । ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੩੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ, ਸਿਧਾਂ ਕਉ ਉਤਰੁ ਦੇਤਾ ਹੈ, ਅਰੁ ਕਹਤਾ ਹੈ ਸਿਧਾ ਕਉ ਜਿ, "ਸਿਧਹੁ ਜੀ ! ਹੰਉ ਬਲਿਹਾਰ ! ਬਲਿਹਾਰ !! ਜਾਉ ਤੁਸਾਂ ਊਪਰ ਤੇ । ਅਰੁ ਹੰਉ ਬਲਿਹਾਰ ਜਾਉ ਤੁਮਾਰੇ ਪੂਛਣੇ ਕਉ, ਜਿ ਤੁਮ ਪਰਮੇਸੁਰ ਕੀਆ ਬਾਤਾਂ ਮੇਰੇ ਪਾਸ ਤੇ ਪੂਛਤੇ ਹੋ ਜੀ । ਜੋ ਨਾਮ ਸਿਉ ਰਚੇ, ਗੁਰੂ ਜਿਸੁ ਸਚ ਕਾ ਬੀਚਾਰੁ ਕਰੈ, ਸੋ ਗੁਰੂ ਬੋਲੀਐ । ਅਰੁ ਸਿਧਾਂ ਸਾਥਿ ਗੋਸਟ ਭੀ ਤਬੇ ਹੋਤੀ ਹੈ । ਅਰੁ ਸਿਧ ਤਿਸ ਹੀ ਕੋ ਮਿਲਤੇ ਹੈਂ ਜਿ ਪਰਮੇਸੁਰ ਨਾਮਿ ਰਚੇ ਹੈਂ । ਅਰੁ ਜੋ ਪਰਮੇਸੁਰ ਕੇ ਨਾਮਿ ਰਚੇ, ਸੋ ਸਦਾ ਸਰਬਦਾ ਤਪਸਿਆ ਕਰਤਾ ਹੈ । ਅਰੁ ਜੋ ਪਰਮੇਸੁਰ ਕੇ ਨਾਮ ਸਿਉ ਰਚਤਾ ਹੈ, ਤਿਸ ਕੀ ਸਦਾ ਸਰਬਦਾ ਕਰਣੀ ਕਰਤੂਤਿ ਸਾਰੁ ਹੈ, ਖੰਡਤ ਕਬਹੂ ਨਾਹੀ । ਅਰੁ ਪਰਮੇਸੁਰ ਕੇ ਨਾਮ ਸਿਉ ਰਚੇ, ਉਸ ਹੀ ਕਉ ਗੁਣੁ, ਉਸ ਹੀ ਕੰਉ ਗਿਆਨੁ, ਅਰੁ ਉਨਹੀ ਕਉ ਗਿਆਨ ਕਾ ਬੀਚਾਰੁ ਜਿ ਨਾਮ ਸਿਉ ਰਚੇ ਹੈਂ । ਅਰੁ ਜਿਤਨਾ ਨਾਮ ਬਿਨਾ ਏਹੁ ਕਿਛੁ ਬੋਲਤਾ ਹੈ, ਸੁ ਸਭੁ ਵੇਕਾਰੁ[3] ਹੈ । ਜਿ ਪਰਮੇਸੁਰ ਕੇ ਨਾਮਿ ਰਚੇ ਹੈਂ, ਤਿਨਾ ਆਗੇ ਮੇਰਾ ਜੈਕਾਰੁ ਹੈ" । ਬੋਲਹੁ ਵਾਹਗੁਰੂ ॥ ੩੧ ॥ ਤਬ ਸਿਧਾਂ ਫੇਰਿ ਗੁਰੂ ਬਾਬੇ ਕਉ ਪੂਛਿਆ ਜਿ, "ਨਾਨਕ ਜੀ ! ਏਕ ਬੇਨਤੀ ਹੈ" :—

॥ ਪਉੜੀ ॥

ਕਿਉਕਰਿ[4] ਨਾਮੁ ਪਦਾਰਥ ਪਾਈਐ ॥
ਕਿਉਕਰਿ ਜੋਗ ਜੁਗਤਿ ਸਮਾਈਐ ॥
ਬਾਰਹ ਪੰਥ ਕਿਉਕਰਿ ਗੁਰੂ ਜਾਨਹਿ ॥
ਸੰਨਿਆਸੀ ਕੈਸੇ ਨਾਮੁ ਮਾਨਹਿ ॥
ਕਿਉਕਰਿ ਮਰਿ ਜੀਵੈ ਮਨੁ ਪੁਰਖਾ, ਕਿਉ ਪਾਏ ਮੋਖਦੁਆਰੇ ॥
ਈਸਰ ਪੁਤ੍ਰ ਸਰਮਾਈ ਬੋਲੈ ਦੇਹੁ ਨਾਨਕ ਬੀਚਾਰੇ ॥ ੩੨ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਪ੍ਰਸਨੁ ਕੀਆ ਜਿ, "ਨਾਨਕ ਜੀ ! ਏਹੁ ਜਿ ਨਾਮ ਪਦਾਰਥੁ ਪਾਈਐ, ਸਿ ਕਿਉ ਕਰਿ ਪਾਈਐ ? ਏਹੁ ਜਿ ਜੋਗ ਕੀ ਜੁਗਤਿ ਮਹਿ ਸਮਾਵੈ, ਸੁ ਕਿਉ ਕਰਿ ਸਮਾਵੈ ? ਬਾਰਹ ਪੰਥ ਕਿਉ ਕਰਿ ਗੁਰੂ ਜਾਨਹਿ ? ਦਸ ਨਾਮ ਸੰਨਿਆਸੀ ਮਹਿ, ਜਿ ਨਾਮੁ ਪਾਈਐ, ਸੁ ਕਿਉ ਕਰਿ ਪਾਈਐ ? ਅਰੁ ਏਹੁ ਜਿ ਜੀਵਤਾ ਮਰੈ, ਸਿ ਕਿਉ ਕਰਿ ਮਰੈ ? ਅਰੁ ਮਰਿ ਕਰਿ ਜਿ ਫਿਰਿ ਜੀਵੈ, ਸੁ ਕਿਉ ਕਰਿ ਜੀਵੈ ? ਏਹੁ ਜੀਉ ਜਿ ਮੋਖਦੁਆਰੁ ਪਾਵੈ, ਸੁ ਕਿਉ ਕਰਿ ਪਾਵੈ" ? ਈਸਰ ਕਾ ਚੇਲਾ ਸਿਧੁ ਸਰਸਾਈ ਬੋਲਿਆ ਜਿ, "ਨਾਨਕ ਜੀ ! ਸਿਧ ਪੂਛਤੇ ਹੈਂ ਤੂ ! ਏਹੁ ਬੀਚਾਰੁ ਦੇਹੁ" ॥ ੩੩ ॥ ਤਬ ਫੇਰਿ ਸਿਧਾਂ ਕਉ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

---

[1]ਇਹ ਦੋ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ । [2]ਸ੍ਰੇਸ਼ਟ । [3]ਵਿਅਰਥ ।
[4]ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ।

॥ ਪਉੜੀ ॥

ਪੂਰੇ ਗੁਰ ਤੇ ਨਾਮੁ ਪਾਇਆ ਜਾਇ । ਜੋਗ[1] ਜੁਗਤਿ ਸਚਿ ਰਹੈ ਸਮਾਇ ॥
ਬਾਰਹ[2] ਮਹਿ ਜੋਗੀ ਭਰਮਾਏ ਸੰਨਿਆਸੀ ਛਿਅ[3] ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥
ਬਿਨੁ ਸਬਦੈ ਸਭਿ ਦੂਜੈ[4] ਲਾਗੇ ਦੇਖਹੁ ਰਿਦੈ ਬੀਚਾਰਿ ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ[5] ॥ ੩੩ ॥

ਤਿਸੁ ਕਾ ਪਰਮਾਰਥੁ :—

ਤਬ ਫੇਰਿ ਗੁਰੂ ਬਾਬੇ ਜੀ ਕਹਿਆ ਜਿ, "ਏ ਸਿਧਹੁ ਜੀ ! ਜਦਿ ਪੂਰਾ ਗੁਰੂ ਏਸ ਕਉ ਮਿਲਿਆ, ਤਬ ਪਰਮੇਸੁਰ ਕਾ ਨਾਮੁ ਪਾਏ । ਤਬ ਏਸ ਕਉ ਜੋਗੁ ਭੀ ਆਵੈ, ਅਰੁ ਜੁਗਤਿ ਭੀ ਆਵੈ । ਗੁਰੂ ਕੇ ਪ੍ਰਸਾਦਿ ਕਰਿ ਕਰਿ, ਸਚਿ ਸਾਥਿ ਸਮਾਵੈ । ਅਰੁ ਏਹ ਜਿ ਬਾਰਹ ਪੰਥ ਜੋਗੀ ਕੇ ਹੈਂਏ, ਸੋ ਏਹ ਕਹਤੇ ਹੈਂ, ਜਿ ਹਮ ਹੀ ਸਿਧ ਹੈਂ, ਹਮ ਹੀ ਸਾਧ ਹੈਂ । ਹਮਾਰਾ ਆਦੇਸੁ ਜਿ ਹੈ, ਸੁ ਦਰਸਨ ਕਉ ਹੈ । ਜੋਗੀ ਗੁਰੂ ਜਿ ਹੈ, ਸੁ ਤਿਸੁ ਆਗੇ ਹਮਾਰਾ ਆਦੇਸੁ ਹੈ । ਅਵਰ ਪੰਥ ਜਿ ਹੈਂ, ਸਿ ਜੋਗੀ ਕੇ ਚੇਲੇ ਹੈਂ । ਏਤੁ ਭਰਮਿ ਕਰਿ ਕਰਿ ਜੋਗੀ ਭੂਲੇ । ਅਰੁ ਦਸ ਨਾਮ ਸੰਨਿਆਸੀ ਜਿ ਹੈਂ, ਸਿ ਕਹਤੇ ਹੈਂ, ਜਿ ਹਮਾਰਾ ਉਨਮੋ[6] ਦਸ ਨਾਮ ਕਉ ਹੈ । ਏਈ ਦਸ ਨਾਮ ਸੰਨਿਆਸੀ ਜਿ ਹੈਂ, ਸੁ ਏਈ ਜਗਤ ਕੇ ਗੁਰੂ ਹੈਂ । ਅਵਰ ਜੀਅ ਸਭਿ ਹਮਾਰੇ ਚੇਲੇ ਹੈਂ ! ਗੁਰੂ ਦਤਾ ਤ੍ਰੈ ਸੰਨਿਆਸੀ ਹੈ । ਅਵਰ ਸਭਿ ਹਮਾਰੇ ਪੰਥ ਕੇ ਸੇਵਕ ਹੈਂ, ਚੇਲੇ ਹੈਂ, ਏਤੁ ਭਰਮਿ ਕਰਿ ਕਰਿ ਸੰਨਿਆਸੀ ਭੂਲੇ । ਏਵ ਕਰਿ ਕਰਿ ਨ ਬੂਝਿਆ, ਜਿ ਘਟਿ ਘਟਿ ਰਾਮੁ ਹੈ । ਜੀਵ ਜੀਵ ਮਹਿ ਰਾਮੁ ਹੈ । ਜਿਸੁ ਜਿਸੁ ਜੀਵ ਕਉ ਦੇਖੀਏ, ਤਿਸੁ ਸਭਸ ਕਉ ਆਦੇਸੁ[7] ਕੀਜੀਐ । ਜਿ ਜੀਉ ਹੈ, ਤਿਸਿ ਕਉ ਮੇਰਾ ਨਮਸਕਾਰ, ਓਨਮੋ ਹੈ । ਜਿ ਕੋਈ ਗੁਰੂ ਕੇ ਪ੍ਰਸਾਦਿ ਜੀਵਤਾ ਹੀ ਮਰੈ, ਸੋਈ ਪਾਰਿ ਪੜੇਗਾ । ਨ ਕੋਈ ਬਿਨਾ ਅਧੀਨਤਾ ਪਾਰਿ ਪੜੇਗਾ । ਜੋ ਸਬਦ ਸਾਥਿ ਪਰਚਿਆ, ਸੋ ਪਰਮੇਸੁਰ ਸਾਥਿ ਪਰਚਿਆ । ਬਿਨਾ ਸਬਦ ਕੇ ਚੀਨੇ ਤੇ, ਸਭ ਪਰਮੇਸੁਰ ਕਉ ਛੋਡਿ, ਦੂਜੇ ਲਾਗੇ ਹੈਂ, ਸਭਿ ਨਰਕ ਪਾਤੀ ਹੋਹਿੰਗੇ । ਤੁਮ ਰਿਦੇ ਮਹਿ ਸਿਧਹੁ ਜੀ ! ਬੀਚਾਰ ਦੇਖਹੁ" ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਭਾਈ ਸੰਤ ਜਨਹੁ ! ਸੇਈ ਪੁਰਖ ਵਡੇ, ਅਰੁ ਸੇਈ ਪੁਰਖ ਵਡਭਾਗੀ, ਜਿਨੑ ਸਚੁ ਉਰ ਕੇ ਵਿਖੇ ਧਾਰਿ ਰਾਖਿਆ ਹੈ । ਧੰਨਿ ਤੇ ਗੋਵਿੰਦ ਲੋਕ ਹੈਂ, ਭਗਤ ਭੀ ਓਹੀ ਹੈਂ, ਜਿਨੑ ਕੇ ਹਿਰਦੇ ਸਚੁ ਹੈ' ॥ ੩੩ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ :—

॥ ਪਉੜੀ ॥

ਕਿਉ[8] ਕਰਿ ਪੁਰਖਾ ਰਤਨੁ ਲਹੀਏ ਕਿਉ ਪਰਖੇ ਰਤਨਾਈਐ ॥
ਕਿਤੁ ਬਿਧਿ ਸਚੀ ਕਰਣੀ ਪਾਵੈ ਕਿਉ ਸਚੈ ਮਨੁ ਪਤੀਆਈਐ[9] ॥
ਕਿਨਿ ਬਿਧਿ ਪੁਰਖਾ ਅਲਖੁ ਲਖਾਵੈ ਕਿਉ ਜਮ ਕੀ ਚੋਟ ਨਾ ਖਾਵੈ ॥
ਝਿਲਮਿਲ ਨਾਥੁ ਕਹੈ ਸੁਣਿ ਨਾਨਕ ਜੋਗ ਜੁਗਤਿ ਕਿਉ ਪਾਵੈ ॥ ੩੪ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ "ਏ ਨਾਨਕ ਜੀ ! ਏਹੁ ਜਿ ਰਤਨੁ ਲਹੈ, ਸੁ ਕਿਉ ਕਰਿ ਲਹੈ ? ਅਰੁ ਰਤਨ

---

[1]ਜੋਗ ਦੀ ਜੁਗਤੀ । [2]ਜੋਗੀਆਂ ਦੇ ਬਾਰਾਂ ਫ਼ਿਰਕੇ । [3]ਛੇ ਤੇ ਚਾਰ (ਦਸ) । [4]ਦ੍ਵੈਤ ਭਾਵ ਵਿਚ, ਇਕ ਹਰੀ ਨੂੰ ਛਡ ਕੇ ਕਿਸੇ ਹੋਰ ਵਿਚ । [5]ਦਿਲ ਵਿਚ ਧਾਰ ਕੇ । [6]ਨਮਸਕਾਰ । [7]ਨਮਸਕਾਰ । [8]ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ । [9]ਪਤੀਜਣਾ, ਪ੍ਰਤੀਤ ਕਰਨਾ ।

ਪਾਰਖੁ ਜਿ ਹੋਇ, ਰਤਨਾ ਪਰਖਣੇ ਕੀ, ਇਸ ਕਉ ਨਜਰਿ ਜਿ ਹੋਇ, ਸੁ ਕਿਉ ਕਰਿ ਹੋਇ ? ਜਿਸ ਕਰਿ ਕਰਿ ਰਤਨਾ ਕਉ ਪਰਖੈ, ਜਿਸ ਥੈ ਰਤਨ ਹੋਨਿ। ਅਰੁ ਸਚ ਕੀ ਕਰਤੂਤਿ ਜਿ ਏਹੁ ਕਮਾਵੈ, ਅਰੁ ਸਚ ਕੇ ਮਾਰਗਿ ਚਲੈ, ਅਰੁ ਸੋਭਾ ਪਾਵੈ, ਸੁ ਕਿਉ ਕਰਿ ਪਾਵੈ ? ਅਰੁ ਸਚੁ ਸਾਥਿ ਜਿ ਇਸ ਕਾ ਮਨੁ ਪਤੀਜੈ, ਸੁ ਕਿਉ ਕਰਿ ਪਤੀਜੈ ? ਅਰੁ ਅਲਖੁ ਪੁਰਖੁ ਜਿ ਪਰਮੇਸੁਰੁ ਜਿ ਹੈ, ਅਰੁ ਲਖਿਆ[1] ਨਾਹੀ ਜਾਂਦਾ, ਸੁ ਤਿਸ ਕਉ ਕਿਉ ਕਰਿ ਲਖੈ ? ਏਹੁ ਜਿ ਜਮ ਕੀ ਚੋਟ ਨ ਖਾਇ। ਜਮ ਕੀ ਚੋਟ ਤੇ ਉਬਰੈ, ਸੋ ਕਿਉ ਕਰਿ ਉਬਰੈ ? ਅਰੁ ਏਹੁ ਜੋਗ ਕੀ ਜੁਗਤਿ ਪਾਵੈ, ਸੋ ਕਿਉ ਕਰਿ ਪਾਵੈ'' ? ਝਿਲਿਮਿਲਿ ਨਾਥ ਸਿਧ ਕਹਿਆ ਜਿ, ''ਨਾਨਕ ਜੀ ! ਸਿਧ ਪੂਛਤੇ ਹੈਂ, ਏਹੁ ਪਰਮਾਰਥੁ ਤੂ ਦੇਹਿ'' ॥ ੩੪ ॥ ਤਬ ਫੇਰਿ ਬਾਬੇ ਨਾਨਕ ਜੀ ਉਤਰੁ ਦੀਆ :—

॥ ਪਉੜੀ ॥

ਗੁਰਮੁਖਿ ਰਤਨੁ ਲਹੈ ਲਿਵ ਲਾਇ। ਗੁਰਮੁਖਿ ਪਰਖੈ ਰਤਨੁ ਸੁਭਾਇ[2] ॥
ਗੁਰਮੁਖਿ ਸਾਚੀ ਕਾਰ ਕਮਾਇ। ਗੁਰਮੁਖਿ ਸਾਚੇ ਮਨੁ ਪਤੀਆਇ[3] ॥
ਗੁਰਮੁਖਿ ਅਲਖੁ ਲਖਾਏ[4] ਤਿਸੁ ਭਾਵੈ। ਨਾਨਕ ਗੁਰਮੁਖਿ ਚੋਟ ਨ ਖਾਵੈ ॥ ੩੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਏ ਸਿਧਹੁ ਜੀ ! ਜਬ ਗੁਰਮੁਖਿ ਹੋਇ, ਅਰੁ ਲਿਵ ਪਰਮੇਸੁਰ ਸਾਥਿ ਲਗਾਵੈ, ਤਿਸ ਲਿਵ ਸਾਥਿ ਰਤਨੁ ਲਹੈ। ਤਬ ਏਸ ਕੀ ਦਿਬ[5] ਦ੍ਰਿਸਟਿ ਹੋਇ ਆਵੈ। ਜਬ ਏਹੁ ਗੁਰਮੁਖਿ ਹੋਇਆ, ਤਬ ਸਹਜ ਹੀ ਸਾਥਿ ਰਤਨਾ ਕਉ, ਅਰੁ ਰਤਨਾਈਆਂ ਕਉ ਲਾਗਾ ਪਰਖਣੇ। ਜਬ ਏਹੁ ਗੁਰਮੁਖਿ ਹੂਆ, ਤਬ ਏਹ ਸਚ ਕੀ ਕਰਤੂਤਿ ਲਾਗਾ ਕਮਾਵਣ। ਸਚ ਸਾਥਿ ਏਸ ਕਾ ਮਨੁ ਪਰਚਿਆ। ਜਾਂ ਪਰਮੇਸੁਰ ਕਉ ਏਹੁ ਭਾਇਆ, ਤਬ ਅਲਖੁ ਪੁਰਖੁ ਪਰਮੇਸੁਰੁ ਇਨਿ ਲਖਿਆ, ਗੁਰੂ ਜੀ ਕੇ ਪ੍ਰਸਾਦਿ ਕਰਿ ਕਰਿ। ਜਬ ਏਹੁ ਗੁਰਮੁਖਿ ਹੋਇਆ, ਤਬ ਏਹੁ ਜਮ ਕੀ ਚੋਟ ਤੇ ਬਚਿਆ। ਜਮ ਤੇ ਏਹੁ ਬਚਿਆ, ਅਕਾਲੁ ਹੂਆ। ਕਾਲੁ ਏਸ ਕਉ ਸੰਤਾਪਣ ਤੇ ਰਹਿਆ''। ਏਹੁ ਉਤਰੁ ਬਾਬੇ ਨਾਨਕ ਜੀ ਸਿਧਾਂ ਕਉ ਦੀਆ ॥ ੩੫ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ :—

॥ ਪਉੜੀ ॥

ਗੁਰਮੁਖਿ[6] ਹੋਇ ਕੈ ਕਹਾ ਕਮਾਵਹੁ ॥
ਗੁਰਮੁਖਿ ਕੀ ਚਾਲ ਕਹਾ ਸਮਝਾਵਹੁ ॥
ਗੁਰਮੁਖਿ ਕੀ ਕਰਣੀ ਕਿਉ ਕਰਿ ਥਾਇ ਪਾਇ ॥
ਬੋਲੇ ਜਲੰਧਰੀਪਾ ਨਾਨਕ ਦੇਹੁ ਬਤਾਇ ॥ ੩੬ ॥

ਤਿਸੁ ਕਾ ਪਰਮਾਰਥੁ :—

ਤਬ ਜਲੰਧਰੀਪਾ ਬੋਲਿਆ ਜਿ, ''ਏ ਨਾਨਕ ਜੀ ! ਸਿਧ ਪੂਛਤੇ ਹੈਂ, ਤੂ ! ਏਹ ਕਥਾ ਬਤਾਇ ਦੇਹਿ। ਏਹੁ ਜਬ ਗੁਰੂ ਕਉ ਮਿਲਿਆ, ਤਬ ਏਹੁ ਕਿਆ ਕਮਾਵੈ ? ਸਾ ਗੁਰਮੁਖਿ ਕੀ ਚਾਲ ਕੈਸੀ ਹੈ ? ਦੇਖਾਂ ਤੂ ! ਹਮਾਰੇ ਤਾਈ ਸਮਝਾਇ। ਤੂ ਜਿ ਗੁਰਮੁਖਿ ਕਹਤਾ ਹੈ, ਸੁ ਕਰਣੀ ਕਵਣ ਹੈ ? ਜੋ ਗੁਰਮੁਖਿ ਹੋਇ ਕੈ ਕਮਾਵੈ, ਅਰੁ ਓਹੁ

---

[1]ਜਾਣਨਾ, ਸਮਝਣਾ। [2]ਸੁਭਾਵਕ ਹੀ। [3]ਪਤੀਜਦਾ ਹੈ। [4]ਸੂਝ ਹੋ ਜਾਂਦੀ ਹੈ।
[5]ਗਿਆਨ ਦ੍ਰਿਸ਼ਟ, ਬਿਬੇਕ ਦੀ ਨਜ਼ਰ। [6]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਉੜੀ ਨਹੀਂ ਹੈ। ਵੇਖੋ ਸਿਧ ਗੋਸਟ।

ਕਰਣੀ ਇਸ ਕੀ ਥਾਇ ਪੜੈ"। "ਏ ਨਾਨਕ ਜੀ ! ਏਹ ਗੁਰਮੁਖ ਕੀ ਕਰਣੀ ਤੂ ਅਸਾਨੂ ਬਤਾਇ ਓਹਿ"। ॥ ੩੬ ॥
ਤਬ ਫੇਰਿ ਬਾਬੇ ਨਾਨਕ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਗੁਰਮੁਖਿ ਨਾਮੁ[1] ਦਾਨੁ[2] ਇਸਨਾਨੁ[3] । ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਪਾਵੈ ਦਰਗਹ ਮਾਨੁ । ਗੁਰਮੁਖਿ ਭਉ[4] ਭੰਜਨੁ ਪਰਧਾਨੁ ॥
ਗੁਰਮੁਖਿ ਕਰਣੀ ਕਾਰ ਕਰਾਏ । ਨਾਨਕ ਗੁਰਮੁਖਿ ਮੇਲਿ ਮਿਲਾਏ ॥ ੩੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜਬ ਗੁਰਮੁਖਿ ਹੋਇਆ, ਤਬ ਏਸ ਕਉ ਏਤਨੀਆ ਵਸਤੂ ਪ੍ਰਾਪਤਿ ਹੋਹਿੰ । ਪੂਰੇ ਗੁਰੂ ਕੇ ਪ੍ਰਸਾਦਿ ਏਸ ਕਉ, ਨਾਮੁ, ਦਾਨੁ, ਇਸਨਾਨੁ ਪ੍ਰਾਪਤਿ ਹੂਆ । ਅਰੁ ਜਬ ਏਹੁ ਗੁਰਮੁਖਿ ਹੋਇਆ, ਤਬ ਏਸ ਕਾ ਆਤਮਾ, ਮਹਾ ਬਿਖਈ ਸੰਸਾਰ ਤੇ, ਅਰੁ ਮਹਾ ਬਿਖੁ ਮਾਇਆ ਤੇ, ਸਹਜ ਹੀ ਸਾਥਿ ਏਸ ਕਾ ਧਿਆਨੁ ਪਰਮੇਸੁਰ ਸਿਉ ਲਾਗਾ । ਜਬ ਏਹੁ ਗੁਰਮੁਖਿ ਹੋਇ ਕੈ ਧਰਮੁ ਦ੍ਰਿੜੈ, ਤਬ ਏਹੁ ਪਰਮੇਸੁਰ ਦਰਗਹ ਮਹਿ ਮਾਣੁ ਮਹਤੁ[5] ਪਾਏ । ਏਸ ਕੀ ਸਰਮਾ[6] ਰਹੀ ਦਰਗਹ ਮਹਿ । ਜਬ ਗੁਰੂ ਕੰਉ ਮਿਲਿਆ, ਤਬ ਏਸ ਮਹਿ ਭਾਉ ਭਗਤਿ ਆਇ ਬਸੀ । ਤਬ ਤਿਸ ਤੇ, ਏਹੁ ਤ੍ਰਿਹੁ ਲੋਕਾਂ ਮਹਿ ਪਰਧਾਨੁ[7] ਹੋਇਆ । ਤਬ ਕੈਸਾ ਪਰਧਾਨੁ ਹੋਇਆ ? ਜਿ ਆਪਿ ਭੀ ਸੁਕ੍ਰਤ[8] ਕਰਣੀ ਕਰਣੇ ਲਾਗਾ, ਅਰੁ ਅਵਰੁ ਅਵਰਾਂ ਕੋ ਭੀ ਕਰਾਵਨੇ ਲਾਗਾ । ਆਪਿ ਤੋ ਪਰਮੇਸੁਰ ਕਉ ਮਿਲਿਆ ਹੀ ਹੈ, ਅਰੁ ਅਵਰਾ ਕਉ ਭੀ ਲਾਗਾ ਪਰਮੇਸੁਰ ਕਉ ਮਿਲਾਵਣੇ । ਜਬ ਏਸ ਕਉ ਗੁਰੂ ਪੂਰਾ ਮਿਲਿਆ, ਤਬ ਮਿਲੈ ਭੀ, ਅਰੁ ਮਿਲਾਵੈ ਭੀ" ॥ ੩੭ ॥ ਤਬ ਫੇਰਿ ਗੁਰੂ ਬਾਬਾ ਨਾਨਕੁ ਗੁਰਮੁਖ ਕੀ ਵਡਿਆਈ ਕਹਤਾ ਹੈ :—

॥ ਪਉੜੀ ॥

ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ । ਗੁਰਮੁਖਿ ਪਾਵੈ ਘਟ[9] ਘਟਿ ਭੇਦ ॥
ਗੁਰਮੁਖਿ ਵੈਰ ਵਿਰੋਧ ਗਵਾਵੈ । ਗੁਰਮੁਖਿ ਸਗਲੀ ਗਣਤ[10] ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ । ਨਾਨਕ ਗੁਰਮੁਖਿ ਖਸਮੁ ਪਛਾਤਾ ॥ ੩੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ! ਏਹ ਜਬ ਗੁਰਮੁਖਿ ਹੋਇਆ, ਤਬ ਏਸ ਕਉ ਸਿਮ੍ਰਤ ਸਾਸਤ੍ਰ, ਵੇਦਾਂ ਕਾ ਪ੍ਰਕਾਸੁ[11], ਆਤਮੇ ਹੀ ਤੇ ਹੋਇ ਆਇਆ । ਜਬ ਏਹੁ ਗੁਰਮੁਖਿ ਹੂਆ, ਤਬ ਏਸ ਕਉ ਘਟ ਘਟ ਕਾ ਭੇਦੁ ਆਇਆ । ਜਬ ਏਹੁ ਗੁਰਮੁਖਿ ਹੋਇਆ, ਤਬ ਏਸ ਕੇ ਅੰਦਰਿ ਵੈਰ ਵਿਰੋਧੁ ਟਿਕਣਹੁ ਰਹਿਆ, ਏਹ ਨਿਰਵੈਰੁ ਭੇਆ । ਜਬ ਏਹੁ ਗੁਰਮੁਖਿ ਹੋਇਆ, ਤਬ ਗਣਤੀ ਏਸ ਕੇ ਅੰਦਰਹੁ ਮਿਟਿ ਗਈ, ਜਿ ਏਹੁ ਭਲਾ ਹੈ ਕਿ ਏਹੁ ਬੁਰਾ ਹੈ । ਤਬ ਏਹੁ ਨਿਹਵਾਦੀ[12] ਭੇਆ । ਜਬ ਏਹੁ ਗੁਰਮੁਖਿ ਹੋਇਆ, ਤਬ ਏਹੁ ਰਾਮ ਨਾਮ ਕੇ ਸਿਮਰਨ ਬਿਨਾ,

---

[1]ਹਰੀ ਸਿਮਰਨ । [2]ਵੰਡ ਛਕਣ । [3]ਸ਼ਖਸੀ ਪਵਿਤਰਤਾ । [4]ਭੈ ਨੂੰ ਤੋੜਨ ਵਾਲਾ । [5]ਵਡਿਆਈ । [6]ਪਤ, ਇੱਜ਼ਤ । [7]ਵੱਡਾ । [8]ਪੁੰਨ ਕਰਮ, ਨੇਕ ਕੰਮ । [9]ਦਿਲ । [10]ਹਿਸਾਬ, ਲੇਖਾ । [11]ਗਿਆਨ, ਚਾਨਣਾ । [12]ਝਗੜੇ ਰਹਿਤ ।

ਸਬਦ ਸਾਖੀ ਬਿਨਾ, ਅਵਰ ਬਾਤ ਮੁਖ ਤੇ, ਕਾਈ ਨਾ ਕਰੈ। ਨਾਮ ਹੀ ਕੇ ਰੰਗਿ ਰਾਤਾ ਰਹੈ। ਜਬ ਏਹੁ ਗੁਰਮੁਖਿ ਹੂਆ, ਤਬ ਏਨਿ ਰਾਮੁ ਪਛਾਤਾ। ਜਿ ਸਹੀ ਸਤਿ ਰਾਮੁ ਹੈ। ਬਿਨਾ ਰਾਮ ਥੀਂ ਸਗਲ ਹੀ ਮਿਥਿਆ ਹੈ। ਅਰੁ ਰਾਮ ਜਿ ਹੈ, ਸੁ ਸਭਨਾਂ ਹੀ ਸਾਥਿ ਰਵਿ ਰਹਿਆ ਹੈ" ॥ ੩੮ ॥ ਤਬ ਸਿਧਹੁ ਕਹਿਆ ਜਿ, "ਨਾਨਕ ਜੀ! ਗੁਰਮੁਖਿ ਕਉ ਤਉ ਐਸੀ ਬਡਾਈ ਹੈ। ਅਰੁ ਜੋ ਨਾਹੀ ਗੁਰਮੁਖਿ ਤਿਨ ਕੀ ਕਵਨ ਗਤਿ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ !:—

॥ ਪਉੜੀ ॥

ਬਿਨੁ ਗੁਰ ਭਰਮੈ ਆਵੈ ਜਾਇ। ਬਿਨੁ ਗੁਰ ਘਾਲ[1] ਨ ਪਵਈ ਥਾਇ ॥
ਬਿਨੁ ਗੁਰ ਮਨੂਆ ਅਤਿ ਡੋਲਾਇ। ਬਿਨੁ ਗੁਰ ਤ੍ਰਿਪਤਿ[2] ਨਾਹੀ ਬਿਖੁ ਖਾਇ ॥
ਬਿਨੁ ਗੁਰ ਬਿਸੀਅਰੁ[3] ਡਸੈ ਮਰਿ ਵਾਟ। ਨਾਨਕ ਗੁਰ ਬਿਨੁ ਘਾਟੇ ਘਾਟ ॥ ੩੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਬਿਨਾ ਗੁਰੂ ਤੇ ਅਨੇਕ ਜਤਨ ਕਰੇ, ਭਰਮਦਾ ਫਿਰੇ, ਤਟੀਂ ਤੀਰਥੀਂ ਆਵੈ ਜਾਇ, ਗੁਰ ਬਿਨਾ ਘਾਲ ਥਾਇ ਨਾਹੀ ਪਵਦੀ। ਪੁੰਨ, ਦਾਨ, ਇਸਨਾਨ, ਤਟ ਤੀਰਥ, ਤਪਸਿਆ ਜਿਤਨੀ ਕਰੇ, ਸੋ ਅੰਤਿ ਥਾਇ ਨ ਪਵਈ। ਗੁਰੂ ਪੂਰੇ ਮਿਲੇ ਬਿਨਾ, ਅੰਤਿ ਡੋਲਾਵੈ, ਪਰੁ ਡੋਲਾਵੈ । ਬਿਨਾ ਗੁਰੂ ਮਿਲੇ, ਏਸਨੂ ਸਾਂਤਿ ਨਾਹੀ ਆਂਵਦੀ। ਏਹੁ ਬਿਖੁ ਖਾਤਾ ਮਰਿ ਜਾਇ, ਤ੍ਰਿਪਤਾਸ ਕਦੇ ਨਾ ਆਵੈ । ਮਾਇਆ ਕੀ ਅਗਿਨ ਬੀਚਿ ਜਲਤਾ ਹੀ ਰਹਿਆ। ਅਰੁ ਬਿਨਾ ਗੁਰੂ ਤੇ ਬਿਸੀਅਰੁ ਕਾਲੁ ਜੋਹੈ। ਸੋ ਏਸ ਕੀ ਬਾਟ ਬੰਨਿ੍ ਬੈਠਾ ਹੈ। ਏਸ ਕਉ ਡਸੈ, ਪਰ ਡਸੈ ਛੋਡੇਗਾ ਨਾਹੀ। ਅਰੁ ਗੁਰੂ ਬਿਨਾ ਜਿਤਨਾ ਸਉਦਾ ਸੁਕ੍ਰਿਤ ਕਰੈ, ਇਤਨਾ ਘਟਿ ਹੀ ਹੋਇ, ਉਪਰਿ ਕਦੀ ਹੀ ਨ ਆਵੈ" ॥ ੩੯ ॥ ਤਬ ਗੁਰੂ ਬਾਬੇ ਕਹਿਆ ਜਿ, "ਸਿਧਹੁ ਜੀ! ਗੁਰੂ ਬਿਨਾ ਏਹ ਫਲ ਲਾਗਤੇ ਹੈਂ"। ਤਬ ਸਿਧਹੁ ਕਹਿਆ ਜਿ, "ਜੀ! ਗੁਰੂ ਬਿਨਾ ਤਉ ਐਸੇ ਫਲ ਲਾਗੇ, ਪਰੁ ਗੁਰੂ ਮਿਲੀਐ ਕੇ ਗੁਣ ਕਹਹੁ ਜੀ"! ਤਬ ਗੁਰੂ ਬਾਬਾ ਗੁਰੂ ਮਿਲੇ ਕੇ ਗੁਣ ਕਹਤਾ ਹੈ :—

॥ ਪਉੜੀ ॥

ਜਿਸੁ ਗੁਰ ਮਿਲੈ ਤਿਸੁ ਪਾਰਿ ਉਤਾਰੈ। ਅਵਗਣ ਮੇਟੈ ਗੁਣਿ ਨਿਸਤਾਰੈ ॥
ਮੁਕਤਿ ਮਹਾ ਸੁਖ ਗੁਰ ਸਬਦਿ ਬੀਚਾਰਿ। ਗੁਰਮੁਖਿ ਕਦੇ ਨਾ ਆਵੈ ਹਾਰਿ ॥
ਤਨੁ ਹਟੜੀ ਇਹੁ ਮਨੁ ਵਣਜਾਰਾ। ਨਾਨਕ ਸਹਜੇ ਸਚੁ ਵਾਪਾਰਾ ॥ ੪੦ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਜਬ ਏਸ ਕਉ ਗੁਰੂ ਮਿਲਿਆ, ਤਬ ਏਹੁ ਗੁਰੂ ਪਾਰਿ ਉਤਾਰਿਆ, ਮਹਾ ਭਵਜਲ ਸੈਸਾਰ ਤੇ। ਅਉਗਣ ਜਿ ਥੇ, ਸੁ ਏਸ ਕੇ ਗੁਰੂ ਖੋਇ, ਦੂਰਿ ਕਰੇ। ਗੁਣਾਂ ਕਾ ਨਿਧਾਨੁ ਦੇ ਕੈ ਏਸ ਕਉ ਨਿਸਤਾਰੇ। ਗੁਰੂ ਕੇ ਸਬਦ ਕੇ ਵੀਚਾਰਿ ਕਰਿ ਕਰਿ ਮੁਕਤਿ ਹੋਇ, ਅਰੁ ਮਹਾਂ ਸੁਖੀ ਹੋਇ। ਜਬ ਏਹੁ ਗੁਰਮੁਖਿ ਹੂਆ, ਤਬ ਕਬਹੂ ਹਾਰੇ ਨਾਹੀ, ਨ ਈਹਾਂ, ਨ ਊਹਾਂ। ਅਰੁ ਏਹੀ ਇਸ ਕੀ ਦੇਹੀ ਜਿ ਹੈ, ਸੁ ਹਟੜੀ ਹੂਈ। ਅਰੁ ਤਿਸਿ ਵਿਚਿ ਮਨੁ ਵਣਜਾਰਾ ਹੂਆ। ਤਬ ਸਹਜ ਸਾਥਿ ਇਨਿ ਸਚ ਕਾ ਬਾਪਾਰੁ ਕੀਆ, ਗੁਰੂ ਕੇ ਪ੍ਰਸਾਦਿ" ॥ ੪੦ ॥ ਤਬ ਬਹੁੜਿ ਗੁਰੂ ਬਾਬਾ ਨਾਨਕੁ ਜੀ ਗੁਰਮੁਖ ਕਾ ਪ੍ਰਤਾਪੁ ਕਹਤਾ ਹੈ :—

---

[1]ਮਿਹਨਤ, ਕਮਾਈ। [2]ਰਜਣਾ। [3]ਸੱਪ।

॥ ਪਉੜੀ ॥

ਗੁਰਮੁਖਿ ਬਾਧਿਓ ਸੇਤੁ[1] ਬਿਧਾਤੈ[2] । ਲੰਕਾ ਲੂਟੀ ਦੈਤ[3] ਸੰਤਾਪੈ[4] ॥
ਰਾਮ ਚੰਦਿ ਮਾਰਿਓ ਅਹਿ[5] ਰਾਵਣੁ । ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥
ਗੁਰਮੁਖਿ ਸਾਇਰਿ[6] ਪਾਹਣ[7] ਤਾਰੇ । ਗੁਰਮੁਖਿ ਕੋਟਿ[8] ਤੇਤੀਸ ਉਧਾਰੇ ॥ ੪੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, ਸਿਧਾ ਕਉ ਕਿ, "ਜੀ ! ਸ੍ਰੀ ਰਾਮ ਚੰਦ ਜੋ ਸੇਤੁ ਬਾਂਧਿਆ, ਸੁ ਪਹਿਲੇ ਪਾਹਨ ਤਰਤੇ ਨ ਥੇ । ਜੁ ਬਾਹੀਐ ਸੋ ਡੂਬਿ ਜਾਇ । ਜਬ ਗੁਰੂ ਕਾ ਨਾਮੁ ਲੀਆ, ਅਰੁ ਗੁਰੂ ਕਉ ਨਮਸਕਾਰੁ ਕੀਆ, ਤਬ ਸੇਤੁ ਬਾਧਿਆ । ਨਾਤਰ ਨ ਥਾ ਬਾਧਿਆ ਜਾਤਾ । ਜਬ ਗੁਰਮੁਖਿ ਹੋਇ ਸੇਤੁ ਬਾਂਧਿਆ, ਤਬ ਜਾਇ ਲੰਕਾ ਲੂਟੀ, ਦੈਤ ਮਾਰੇ, ਸੀਤਾ ਫੇਰੀ । ਬਭੀਛਨ ਭੇਦੁ ਦੀਆ, ਤਾਂ ਰਾਜੁ ਭੀ ਬਭੀਛਨ ਕਉ ਦੀਆ । ਅਰੁ ਬਭੀਛਨ ਕਉ ਭੀ ਲੰਕਾ ਕਾ ਰਾਜੁ ਤਉ ਮਿਲਿਆ, ਜਬ ਗੁਰਮੁਖਿ ਥਾ । ਜਬ ਗੁਰਮੁਖਿ ਹੂਆ, ਤਬ ਪਾਣੀ ਊਪਰਿ ਪਾਹਿਨ ਤਰੇ, ਸੇਤੁ ਬਾਂਧਿਆ । ਅਰੁ ਜਬ ਗੁਰਮੁਖਿ ਹੂਏ, ਤਬ ਤੇਤੀਸ ਕਰੋੜੀ ਦੇਵਤੇ ਉਧਰੇ" ॥ ੪੧ ॥ ਅਬ ਕਿਛੁ ਅਉਰੁ ਭੀ ਗੁਰਮੁਖ ਕੀ ਸੋਭਾ ਗੁਰੂ ਬਾਬਾ ਨਾਨਕੁ ਜੀ ਸਿਧਾ ਕਉ ਕਹਿ ਸੁਨਾਵਤਾ ਹੈ :—

॥ ਪਉੜੀ ॥

ਗੁਰਮੁਖਿ ਚੂਕੈ[9] ਆਵਣ ਜਾਣੁ । ਗੁਰਮੁਖਿ ਦਰਗਹ ਪਾਵੈ ਮਾਣੁ ॥
ਗੁਰਮੁਖਿ ਖੋਟੇ ਖਰੇ ਪਛਾਣੁ । ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਦਰਗਹ ਸਿਫਤਿ ਸਮਾਇ । ਨਾਨਕ ਗੁਰਮੁਖਿ ਬੰਧੁ ਨ ਪਾਇ ॥ ੪੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਸੁਣਹੁ ਸਿਧਹੁ ਜੀ ! ਜਬ ਏਹੁ ਗੁਰਮੁਖਿ ਹੋਇ, ਤਬ ਏਸ ਕਾ ਆਵਣੁ ਜਾਣੁ ਜੂਨੀ ਕਾ ਕਟੀਐ, ਨਤਰ ਗੁਰ ਬਿਨੁ ਪੜਿਆ ਜੂਨੀ ਕੇ ਫੇਰ ਮਹਿ ਭਰਮੀਏ । ਜਬ ਗੁਰਮੁਖਿ ਹੋਇ, ਤਬ ਦਰਗਹ ਪਰਮੇਸੁਰ ਕੀ ਮਾਨੀਏ । ਜਬ ਗੁਰੂ ਕਉ ਮਿਲਿਆ, ਤਬ ਏਸ ਕਉ ਖੋਟੇ ਖਰੇ ਕੀ ਪਰਖ ਆਈ । ਜਬ ਗੁਰਮੁਖਿ ਹੋਇਆ, ਤਬ ਸਹਜ ਹੀ ਸਾਥਿ ਏਸ ਕਾ ਧਿਆਨੁ ਪਰਮੇਸੁਰ ਸਾਥਿ ਲਾਗੈ । ਜਉ ਗੁਰਮੁਖਿ ਹੋਇ, ਤਉ ਪਰਮੇਸੁਰ ਕੀ ਸਿਫਤਿ ਕਰੇ । ਜਬ ਗੁਰਮੁਖਿ ਹੋਇ, ਤਬ ਏਸ ਕਉ ਈਹਾ ਊਹਾ ਬੰਧੁ ਪੜੈ ਨਾਹੀ" ॥ ੪੨ ॥ ਅਬ ਅਉਰੁ ਭੀ ਕਿਛੁ ਏਕ ਗੁਰੂ ਬਾਬਾ ਨਾਨਕੁ ਜੀ ਗੁਰਮੁਖ ਕੀ ਮਹਮਾ ਸੋਭਾ ਕਹਤਾ ਹੈ :—

॥ ਪਉੜੀ ॥

ਗੁਰਮੁਖਿ ਨਾਮੁ ਨਿਰੰਜਨੁ ਪਾਏ । ਗੁਰਮੁਖਿ ਹਉਮੈ ਸਬਦਿ ਜਲਾਏ ॥
ਗੁਰਮੁਖਿ ਸਾਚੇ ਕੇ ਗੁਣ ਗਾਏ । ਗੁਰਮੁਖਿ ਸਾਚੈ ਰਹੈ ਸਮਾਏ ॥
ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ । ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥ ੪੩॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੀਐ ਗੁਸਾਂਈ ਜੀ ! ਜਬ ਏਹੁ ਗੁਰਮੁਖਿ ਹੋਇ, ਤਬ ਏਸੁ ਕਾ ਨਾਮੁ ਸਿਮਰਿਆ ਥਾਇ ਪੜੈ । ਜਬ ਏਹੁ ਗੁਰਮੁਖਿ ਹੋਇ, ਤਬ ਏਸ ਕਉ ਹੰਉਮੈ ਪੋਹਿ ਨ ਸਕੈ । ਗੁਰ ਕੇ ਸਬਦ ਸਿਉ ਹੰਉਮੈ ਕਉ ਜਲਾਇ ਦੂਰਿ ਕਰੇ । ਜਬ ਗੁਰਮੁਖਿ ਹੋਇ, ਤਉ ਸਾਚੇ ਨਿਰੰਕਾਰ ਕੇ ਗੁਣ ਕਉ ਗਾਵੈ । ਜਬ ਏਹੁ ਗੁਰਮੁਖਿ ਹੋਇ

---

[1]ਪੁਲ । [2]ਵਿਧਾਤਾ (ਕਰਤਾਰ), ਵਾਹਿਗੁਰੂ । [3]ਕਾਮਾਦਿਕ ਦੈਂਤ । [4]ਦੁਖ ਤੋਂ । [5]ਹੰਕਾਰ । [6]ਸੰਸਾਰ ਸਾਗਰ । [7]ਪੱਥਰ । [8]ਬਿਅੰਤ, ਅਣਗਿਣਤ ਲੁਕਾਈ । [9]ਮੁਕ ਜਾਂਦਾ ।

ਤਉ ਸਚ ਸਾਖਿ ਸਮਾਵੈ । ਜਬ ਏਹੁ ਗੁਰਮੁਖਿ ਹੂਆ ਤਬ ਏਸ ਕਉ ਉਤਮ ਮਤਿ ਨਾਮ ਸਿਮਰਨ ਕੀ ਆਈ । ਇਸ ਕੀ ਮਤਿ ਊਚੀ ਹੋਈ। ਕੈਸੀ ਮਤਿ ਊਚੀ ਹੋਈ ? ਜਿ ਮਹਾ ਊਤਮ ਹੋਈ, ਜਿ ਸਗਲ ਭਵਣ ਕੀ ਕੀਮਤਿ ਇਸ ਕਉ ਪਈ। ਸੁ ਸਭ ਏਹ, ਪ੍ਰਸਾਦਿ ਗੁਰੂ ਜੀ ਕੇ ॥ ੪੩ ॥ ਤਬ ਸਿਧਹੁੰ ਕਹਿਆ ਜਿ, "ਪੂਰਾ ਜੀ ਪੂਰਾ" । ਤਬ ਬਹੁੜਿ ਸਿਧਹੁ ਪ੍ਰਸਨੁ ਕੀਆ ਗੁਰੂ ਬਾਬੇ ਨਾਨਕ ਜੀ ਕਉ ਜਿ, "ਜੀ ! ਤੈਤੇ ਰਹਤ ਜੁਗਤਿ ਸਭ ਗੁਰਮੁਖਿ ਸਮਝਾਇ ਦੀਨੀ, ਪਰੁ ਜੀ ਇਕ ਬੇਨਤੀ ਹੈ, ਤੇਰਾ ਗੁਰੂ ਹੈ, ਸੁ ਕਵਨੁ ਹੈ ? ਜਿਸ ਕਾ ਤੂ ਚੇਲਾ ਹੈਂ :–

॥ ਪਉੜੀ ॥

ਕਵਣ ਮੂਲੁ[1] ਕਵਣ[2] ਮਤਿ ਵੇਲਾ । ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥
ਕਵਣ ਕਥਾ ਲੇ ਰਹਹੁ ਨਿਰਾਲੇ[3] । ਬੋਲੈ[4] ਨਾਨਕੁ ਸੁਣਹੁ ਤੁਮ ਬਾਲੇ[5] ॥
ਏਸੁ ਕਥਾ ਕਾ ਦੇਇ ਬੀਚਾਰੁ । ਭਵਜਲੁ ਸਬਦਿ ਲੰਘਾਵਣਹਾਰੁ ॥ ੪੪ ॥

ਤਿਸ ਕਾ ਪਰਮਾਰਥੁ :—

ਤਬ ਸਿਧਹੁੰ ਕਹਿਆ ਜਿ, "ਏ ਨਾਨਕ ਜੀ ! ਤੇਰਾ ਪੇਡੁ[6] ਮੂਲੁ ਕਿਆ ਹੈ ਜਿਸਤੇ ਤੂ ਪੈਦਾ ਹੋਇਆ ਹੈਂ ? ਅਰੁ ਓਹ ਵੇਲਾ ਕਵਨੁ ਹੈ ? ਜਿਤੁ ਤੈਂ ਮੰਤ੍ਰੁ ਲੀਆ ਹੈ । ਅਰੁ ਓਹੁ ਤੇਰਾ ਗੁਰੂ ਕਵਣੁ ਹੈ ਜਿਸ ਕਾ ਤੂ ਚੇਲਾ ਹੈਂ ? ਅਰੁ ਓਹ ਕਥਾ ਕਵਣ ਹੈ ਜਿਸ ਕਉ ਤੁਮ ਪਕੜਿ ਬੈਠੇ ਹਹੁ, ਸੈਸਾਰ ਤੇ ਅਲਾਹਦੇ[7] ਹੋਇ ਰਹੇ ਹੋ ? ਤਬ ਅਚਲ ਨਾਥਿ ਕਹਿਆ ਜਿ, "ਨਾਨਕ ਜੀ ! ਸਿਧ ਕਹਤੇ ਹੈਂ, ਜਿ ਇਸ ਕਥਾ ਕਾ ਬੀਚਾਰੁ ਦੇ ਗਾ, ਤਿਸ ਕੇ ਸਬਦਿ ਕਰਿ ਕਰਿ ਭਵਜਲੁ ਲੰਘੀਐਗਾ" ॥ ੪੪ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :–

॥ ਪਉੜੀ ॥



ਪਵਨ[8] ਅਰੰਭੁ ਸਤਿਗੁਰ ਮਤਿ ਵੇਲਾ । ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
ਅਕਥ[9] ਕਥਾ ਲੇ ਰਹਉ ਨਿਰਾਲਾ । ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥
ਏਕੁ ਸਬਦੁ ਜਿਤੁ ਕਥਾ ਵੀਚਾਰੀ । ਗੁਰਮੁਖਿ ਹਉਮੈ ਅਗਨਿ ਨਿਵਾਰੀ[10] ॥ ੪੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਪਵਣ ਹੀ ਮੂਲੁ ਹੈ', ਅਰੁ ਪਵਣ ਹੀ ਕਾ ਅਰੰਭੁ ਹੈ । ਅਰੁ ਤਿਸਿ ਪਵਣ ਕੇ ਅਰੰਭਿ ਕਰਿ ਕਰਿ, ਜੋਗੁ ਪੂਰਨੁ ਕੀਆ ਹੈ । ਅਰੁ ਤਿਸਿ ਪਵਨ ਕੇ ਅਰੰਭ ਸਾਥਿ,ਜਿ ਅਨਾਹਦੁ ਸਬਦੁ ਵਾਜਿਆ ਹੈ, ਅਰੁ ਓਹੁ ਸਬਦੁ ਜਿ ਮੈ ਸੁਣਿਆ ਹੈ, ਸੁ ਉਹੁ ਸਬਦੁ ਹੀ ਮੇਰਾ ਗੁਰੂ ਹੈ । ਤਿਸੁ ਸਬਦ ਕਾ ਮੇਰੇ ਅੰਤਰਿ ਪਰਗਾਸੁ ਭਇਆ ਹੈ । ਅਰੁ ਜਿਤ ਸਮੇ ਸਤਿਗੁਰੂ ਮੁਝ ਕਉ ਸੁਮਤਿ ਦੀਨੀ, ਸੁ ਓਹੋ ਹੀ ਮੇਰਾ ਵੇਲਾ ਹੈ । ਸੁ ਓਹੀ ਅੰਮ੍ਰਿਤ ਵੇਲਾ ਭਇਆ ਹੈ, ਜਿਤਿ ਸਮੇ ਸਤਿਗੁਰੂ ਦੈਆਲੁ ਹੋਇ ਕੈ ਮੁਝ ਕਉ ਏਹ ਮਤਿ ਦੀਨੀ ਹੈ । ਸੁ ਤਿਸਿ ਸਬਦ ਹੀ ਕਉ ਜਿ ਮੈ ਸੁਰਿਤ ਕਰਿ ਸੁਣਿਆ ਹੈ । ਸੁ ਤਿਸੁ ਸੁਰਤਿ ਹੀ ਕਾ ਰੂਪ ਹੋਇ ਕੈ, ਹੰਉ ਤਿਸਿ ਅਨਾਹਦ ਸਬਦ ਕਾ ਚੇਲਾ ਭਇਆ ਹੋਂ । ਸੁ ਸੁਰਤਿ ਚੇਲਾ, ਤਿਸਿ ਅਨਾਹਦ ਸਬਦ ਗੁਰੂ ਸਾਥਿ ਜੁੜਿ ਰਹਿਆ ਹੈ । ਅਰੁ ਅਕਥੁ ਜਿ ਹੈ ਪਰਮੇਸੁਰੁ, ਜੋ ਕਥਿਆ ਨਾਹੀ ਜਾਤਾ, ਤਿਸ ਹੀ ਕੀ ਕਥਾ ਲੈ ਕਰਿ ਮੈ ਸੈਸਾਰ ਤੇ ਨਿਰਾਲਾ ਹੋਇ ਰਹਿਆ ਹੋਂ । ਸੁ ਉਸੁ ਅਕਥ ਕੀ ਕਥਾ ਏਹੀ ਹੈ, ਜਿ ਹੋਰੁ ਸੈਸਾਰੁ ਸਭੁ

---

[1]ਜੀਵਨ ਦਾ ਮੂਲ (ਅਰੰਭ) । [2]ਕਿਹੜੇ ਧਰਮ ਦਾ ਪਹਿਰਾ ਹੈ ? [3]ਨਿਰਲੇਪ ।
[4]ਪੋਥੀ ਵਿਚ ਇਹ ਤੁਕ ਇਉ ਹੈ :—"ਬੋਲੈ ਅਚਲ ਨਾਥੁ ਸੁਣਿ ਨਾਨਕ ਬਾਲੇ" ॥
[5]ਲੜਕੇ । [6]ਅਰੰਭ, ਮੁੱਢ । [7]ਨਿਰਲੇਪ, ਵਖਰੇ । [8]ਹਵਾ, ਪ੍ਰਾਣ । [9]ਪ੍ਰਮਾਤਮਾ ।
[10]ਦੂਰ ਕੀਤੀ ।

ਮਿਥਿਆ[1] ਕਰਿ ਜਾਨਿਆ ਹੈ। ਅਰੁ ਓਹੁ ਜਿ ਅਕਥੁ ਪਰਮੇਸੁਰੁ ਹੈ, ਸੋ ਸਰਬਦਾ ਅਸਥਿਰੁ ਨਾਥ[2] ਹੈ। ਤਿਸਿ ਅਸਥਿਰ ਸੋ ਰਚਿ ਰਹੇ ਹੈਂ ਅਰੁ ਸੰਸਾਰ ਮਿਥਿਆ ਅਤੇ ਝੂਠ ਤੇ ਅਲਾਹਦੇ ਹੋਇ ਰਹੇ ਹੈਂ ਅਰੁ ਜੁਗੁ ਜੁਗੁ ਓਹੀ ਅਨਾਹਦ ਸਬਦੁ ਗੁਰੁ ਗੋਪਾਲੁ ਹੈ। ਗੁਰੁ ਗੋਪਾਲ ਕਾ ਅਰਥੁ ਗੁਰ ਕਹੀਐ 'ਭਾਰਾ', ਜਿ ਅਚਲ ਚਲਾਇਆ ਕਿਸੀ ਕਾ ਨ ਚਲੇ, ਨ ਹਲਾਇਆ ਹਲੇ, ਸੁ ਕਹੀਐ ਗੁਰੁ। ਅਰੁ 'ਗੋ' ਕਹੀਐ ਧਰਤੀ, ਪ੍ਰਿਥਵੀ। ਅਰੁ ਪਾਲੁ ਕਹੀਐ 'ਪਾਲਣਹਾਰਾ'। ਪ੍ਰਿਥਵੀ ਕੀ ਪ੍ਰਤਪਾਲਾ ਕਰਣੇਹਾਰਾ, ਸੋ ਗੋਪਾਲੁ ਕਹੀਐ। ਅਰੁ ਅਨਾਹਦ ਕਾ ਅਰਥੁ=ਜਿਸ ਕੀ ਹਦ ਮਿਤਿ ਕਿਛ ਨਾਹੀ, ਹਦ ਮਿਤਿ ਤੇ ਪਰੇ ਹੈ। ਸੁ ਓਹੁ ਏਕੁ ਹੀ ਜੁ ਸਬਦੁ ਹੈ, ਤਿਸ ਕੀ ਕਥਾ ਬੀਚਾਰਿ ਕੈ, ਹੰਉਮੈ ਕੀ ਅਗਿਨ ਜੁ ਥੀ, ਸੁ ਨਿਵਾਰੀ ਹੈ। ਹਉਮੈ ਕੀ ਅਗਨਿ ਕਿਆ ਕਹੀਐ ? ਜਿ ਇਨਿ ਜੀਵ ਆਪੁ ਥਾਪਿ ਕੈ, ਬੁਰੇ ਭਲੇ ਕਾ ਕਰਤਾ ਹੋਇ ਬੈਠਾ ਹੈ, ਏਹਾ ਅਗਨਿ ਹੈ। ਸੁ ਗੁਰੂ ਕੇ ਪ੍ਰਸਾਦਿ, ਆਪਾ ਦੂਰਿ ਕੀਆ ਹੈ। ਜੁ ਕਿਛੁ ਕਰੈ ਕਰਾਏ ਸੁ ਆਪਿ। ਤਿਸ ਤੇ ਹੰਉਮੈ ਮਿਟੀ। ਤਿਸ ਹੰਉਮੈ ਕੇ ਮਿਟਣੇ ਤੇ ਅਗਨਿ ਬੁਝੀ, ਅੰਤਰਿ ਸਾਂਤਿ ਆਈ, ਸੀਤਲ ਭਏ ਹੈਂ''। ''ਸਿਧਹੁ ਜੀ! ਏਸੁ ਕਥਾ ਕਾ ਬੀਚਾਰੁ ਏਹੁ ਹੈ, ਤੁਮ ਸੁਨਿ ਲੇਹੁ'' ॥ ੪੫ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ ਗੁਰੂ ਬਾਬੇ ਨਾਨਕ ਜੀ ਕਉ :—

॥ ਪਉੜੀ ॥

ਮੈਣ[3] ਕੇ ਦੰਤ ਕਿਉ ਖਾਈਐ ਸਾਰੁ[4]। ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ[5] ॥
ਹਿਵੈ[6] ਕਾ ਘਰੁ ਮੰਦਰੁ ਅਗਨਿ ਪਿਰਾਹਨੁ[7]। ਕਵਨ ਗੁਫਾ ਜਿਤੁ ਰਹੈ ਅਵਾਹਨੁ[8] ॥
ਇਤ[9] ਉਤ ਕਿਸ ਕਉ ਜਾਣਿ ਸਮਾਵੈ। ਕਵਨ ਧਿਆਨੁ ਮਨੁ ਮਨਹਿ ਸਮਾਵੈ ॥
ਬੋਲੈ[10] ਗੰਮ ਨਾਥੁ ਸਚੁ ਕਿਉ ਕਰਿ ਪਾਵੈ ॥ ੪੬ ॥

ਤਿਸੁ ਕਾ ਪਰਮਾਰਥੁ :—

ਤਬ ਸਿਧਾ ਕਹਿਆ ਜਿ, ''ਏ ਨਾਨਕ ਜੀ! ਮੈਣੁ ਕਹੀਐ, 'ਮੋਮੁ'। ਤਿਸ ਮੈਣੁ ਕੇ ਦੰਤਾਂ ਸਾਥਿ ਜਿ ਸਾਰੁ ਖਾਈਐ, ਸੁ ਕਿਉ ਕਰਿ ਖਾਈਐ'' ? ਨਾਨਕ ਜੀ! ''ਤੈ ਜੁ ਕਹਿਆ ਜਿ, ਮੈ ਪਵਨ ਕੇ ਅਰੰਭਿ ਕਰਿ ਕਰਿ ਜੋਗੁ ਪੂਰਨ ਕੀਆ ਹੈ, ਸੁ ਨਾਨਕ! ਜੋਗੁ ਜਿਸ ਕਾ ਨਾਮੁ ਹੈ, ਸੋ ਖਰਾ[11] ਕਰੜਾ ਹੈ। ਕੈਸਾ ਕਰੜਾ ਹੈ ? ਜੈਸਾ ਸਾਰੁ ਕਰੜਾ ਹੈ। ਅਰੁ ਨਾਨਕ! ਜਿਉ ਏਹੁ ਜੋਗੁ ਸਾਰ ਜੈਸਾ ਕਰੜਾ ਹੈ, ਤਿਉ ਏਹੁ ਜੋਗੁ, ਹੈ ਭੀ ਸਾਰੁ ਵਸਤੁ। ਅਰੁ ਜੁਗ ਕੇ ਜਿ ਜੀਵ ਹੈਂ ਸਿ ਮਾਇਆਵੀ ਹੈਂ। ਤ੍ਰਿਹੁ ਗੁਣਾਂ ਕੇ ਵਸਿ ਹੈਂ। ਅਰੁ ਸੁਆਦ ਰਸ ਜਿ ਹੈਂ, ਦੇਹ ਕੇ ਰਸ, ਰੂਪ, ਗੰਧ, ਸਬਦ, ਇ ਸਪਰਸ ਤਿਨ੍ਹ ਕੇ ਅਧੀਨ ਹੈ। ਸੁ ਤਿਨ੍ਹ ਕਉ ਜੋਗ ਸਾਧਨਾ ਕਰਣੀ ਖਰੀ ਕਠਨ ਹੈ। ਕਿਉਂ ਜਿ ਏਹ ਜੀਵ ਇੰਦ੍ਰੀਆਂ ਕੇ ਭੋਗਾਂ ਰਸਾਂ ਕੇ ਆਗੇ ਇਉ ਪੰਘਰਿ ਜਾਤੇ ਹੈਂ, ਜੈਸੇ ਆਗਿ ਕੀ ਆਂਚ ਸਾਥਿ ਮੈਣੁ ਪੰਘਰ ਜਾਤਾ ਹੈ। ਸੁ ਏਹ ਗ੍ਰਿਹਸਤੀ ਜੀਵ ਜਿ ਹੈਂ, ਸੁ ਮੈਣੁ ਕੇ ਹੈਂ। ਸੁ ਇਨ੍ਹ ਤੇ ਜੋਗੁ ਪੂਰਨੁ ਹੋਵਣਾ ਐਸਾ ਹੈ, ਜੈਸੇ ਮੈਣੁ ਕੇ ਦੰਤਾਂ ਸਾਥਿ ਸਾਰੁ ਖਾਣਾ। ਸੁ ਇਸਿ ਬਾਤ ਕਾ ਮਖਸੂਦੁ[12] ਏਹੁ ਜਿ, ਨਾਨਕ! ਤੂ ਗ੍ਰਿਹਸਤੀ ਹੈਂ। ਤੈਂ ਗ੍ਰਿਹਸਤਿ ਮਹਿ ਕਿਉ ਕਰਿ ਜੋਗੁ ਪੂਰਨ ਕੀਆ ਹੈ ? ਅਰੁ ਬਹੁਤਿ ਏਹੁ ਜੋਗੁ ਜਿ ਹੈ, ਸੁ ਨਿਰਾਸ ਕਾ ਪੈਂਡਾ ਹੈ। ਗਰਬ ਗੁਮਾਨ ਕਾ ਪੈਡਾ ਨਹੀ। ਦੇਖਾਂ! ਤੈਂ ਜੁ ਆਪਨਾ ਗਰਬੁ ਦੂਰਿ ਕੀਆ, ਸੋ ਕਿਤੁ ਅਹਾਰਿ ਕਰਿ ਕਰਿ ? ਅਰੁ ਨਾਨਕ ਜੀ! ਏਹ ਜੋਗ ਸਾਧਨਾ ਐਸੀ ਹੈ, ਜਿ ਜਲ ਮਹਿ ਘਰੁ ਬਾਧਿ ਰਹਣਾ। ਸੋ ਕਿਆ, ਜਿ ਕਦ ਹੀ ਤਾਮਸ, ਕ੍ਰੋਧ, ਅਹੰਕਾਰ, ਮਹਿ ਨ ਹੋਵਣਾ। ਸਦਾ ਸੀਤਲ[13] ਰਹਣਾ। ਅਰੁ ਗ੍ਰਿਹਸਤੀ ਜੀਵ ਜਿ ਹੈ, ਸਿ ਮਾਇਆ ਅਗਨਿ ਕੇ ਕਪੜੇ ਪਹਿਰੇ ਹੋਏ ਹੈਂ। ਸੁ ਏਹ ਭੀ ਅਚਰਜੁ ਦੇਖੀਤਾ ਹੈ, ਜਿ ਅਗਨਿ ਕੇ ਕਪੜੇ ਪਹਿਰਣੇ, ਅਰੁ ਹਿਮਾਚਲ ਮਹਿ ਘਰੁ ਬਾਂਧਿ ਬਸਣਾ''। ਅਰੁ ਨਾਨਕ ਜੀ! ਏਹੁ ਜੋਗੁ ਤਬ ਹੋਤਾ ਹੈ, ਜਬ ਮਨੁ ਅਸਥਿਰ ਹੋਤਾ ਹੈ। ਸੁ ਮਨ ਕਾ ਸੁਭਾਉ ਚੰਚਲ ਹੈ। ਜੋਗੀਸਰ ਕੋ ਭੀ ਵਸਿ ਕਰਣਾ ਕਠਨੁ ਹੈ। ਓਇ ਜਿ ਗ੍ਰਿਹਸਤ

---

[1]ਝੂਠਾ, ਬਿਨਸਣਹਾਰ। [2]ਮਾਲਕ। [3]ਮੋਮ। [4]ਲੋਹਾ, (ਹੰਕਾਰ) [5]ਭੋਜਨ। [6]ਬਰਫ਼। [7]ਚੋਲਾ। [8]ਅਹਿਲ। [9]ਇੱਥੇ ਉੱਥੇ (ਹਰ ਥਾਂ)। [10]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। [11]ਬਹੁਤ। [12]ਮਕਸਦ, ਮਨੋਰਥ। [13]ਠੰਢਾ, ਸ਼ਾਂਤ।

ਕਉ ਤਿਆਗਿ ਕਰਿ ਬਨ ਮਹਿ ਜਾਇ ਰਹਤੇ ਹੈਂ, ਸੋ ਇਸ ਹੀ ਮਨ ਕੇ ਵਸਿ ਕਰਣੇ ਕਉ। ਸੁ ਤੂ! ਏਹ ਭੀ ਹਮ ਕਉ ਕਹੁ। ਤੈ ਜਿ ਮਨੁ ਰਾਖਿਆ ਹੈ, ਸੁ ਕਿਸੁ ਗੁਫਾ ਮਹਿ ਪਾਇ ਰਾਖਿਆ ਹੈ ? ਅਰੁ ਈਹਾਂ ਤੂ ਕਿਸ ਸਾਥਿ ਸਮਾਇਆ ਹੈਂ ? ਅਰੁ ਆਗੇ ਕਿਸ ਸਾਥਿ ਸਮਾਵਹਿੰਗਾ ? ਅਰੁ ਓਹੁ ਧਿਆਨੁ ਕਵਨੁ ਹੈ ? ਜਿ ਮਨੁ, ਮਨ ਸਾਥਿ ਜਾਇ ਸਮਾਵੈ, ਲੀਣ ਹੋਇ"। "ਏ ਨਾਨਕ ਜੀ! ਗੰਮਨਾਥੁ ਕਹਤਾ ਹੈ, "ਏਹੁ ਜਿ ਸਚ ਪਰਮੇਸੁਰ ਕਉ ਪਾਵੈ, ਸੁ ਕਿਉ ਕਰਿ ਪਾਵੈ ? ਜੇ ਤੈਂ ਜੋਗੁ ਪੂਰਨੁ ਕੀਆ ਹੈ, ਤਉ ਏਸ ਪ੍ਰਸਨੁ ਕਾ ਉਤਰੁ ਦੇਹਿ" ॥ ੪੬ ॥ ਤਬ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

॥ ਪਉੜੀ ॥

ਹਉ ਹਉ ਮੈ ਮੈ ਵਿਚਹੁ[1] ਖੋਵੈ। ਦੂਜਾ ਮੇਟੈ ਏਕੋ ਹੋਵੈ ॥
ਜਗੁ ਕਰੜਾ ਮਨਮੁਖ ਗਾਵਾਰੁ। ਸਬਦੁ ਕਮਾਈਐ ਖਾਈਐ ਸਾਰੁ ॥
ਅੰਤਰਿ ਬਾਹਰਿ ਏਕੋ ਜਾਣੈ। ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੭ ॥
ਸਚ ਭੈ ਰਾਤਾ ਗਰਬੁ[2] ਨਿਵਾਰੈ। ਏਕੋ ਜਾਤਾ ਸਬਦੁ ਵੀਚਾਰੈ ॥
ਸਬਦੁ[3] ਵਸੈ ਸਚੁ ਅੰਤਰਿ ਹੀਆ। ਤਨੁ ਮਨੁ ਸੀਤਲੁ ਰੰਗਿ ਰੰਗੀਆ ॥
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ। ਨਾਨਕ ਨਦਰੀ ਨਦਰਿ ਪਿਆਰੇ ॥ ੪੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ, ਸਿਧਾਂ ਕਉ ਉਤਰੁ ਦੀਆ ਜਿ, "ਸਿਧਹੁ ਜੀ! ਜੋਗ ਕੇ ਪੂਰਨ ਹੋਵਣੇ ਕੀ ਆਦਿ ਏਹ ਹੈ। ਜਿ ਹੰਉਮੈ ਬੀਚ ਥੀਂ ਦੂਰਿ ਕਰਣੀ। ਹੰਉਮੈ ਜਿ ਹੈ, ਸਿ ਏਸ ਮਹਿ ਦੂਜਾ ਭਾਉ ਹੈ। ਸੋ ਮੇਟਿ ਦੂਰਿ ਕਰੈ। ਏਕੁ ਹੀ ਸਚਾ ਸਾਹਿਬੁ ਸਚੁ, ਹੋਰੁ ਝੂਠੁ। ਅਰੁ ਦੂਜਾ ਭਾਉ ਜਿ ਹੈ, ਸੁ ਆਪੁ ਥਾਪਣਾ ਹੈ, ਜਿ ਹੰਉ ਏਹ ਜੋਗ ਸਾਧਨਾ ਕਰਿ ਕਰਿ, ਪਰਮੇਸੁਰ ਕਉ ਪਾਵਉਂਗਾ। ਜੇ ਤਾਂ ਇਤਨੀ ਮਨ ਮਹਿ ਧਾਰੇ, ਤਉ ਪਰਮੇਸੁਰੁ ਖੁਣਸ ਕਰੈ, ਜੋਗੁ ਪੂਰਣ ਹੋਵਣੇ ਨ ਦੇਇ। ਪਰੁ ਏਹ ਮਨ ਮਹਿ ਧਾਰੇ, ਜਿ ਮੁਝ ਤੇ ਕਿਛੁ ਨਾਹੀ। ਜੇ ਉਸੇ ਸਾਹਿਬ ਕਉ ਭਾਵੈ, ਤਉ ਹੋਇ। ਅਰੁ ਆਸਾ ਬਿਨਾ ਉਸ ਸਚੇ ਸਾਹਿਬ ਕੇ ਦਰਸਨ ਥੀਂ, ਹੋਰੁ ਕਾਈ ਨ ਕਰੈ। ਤਬ ਸਿਧਹੁ ਜੀ! ਇਹ ਜੋਗ ਕੀ ਨੀਵ ਹੈ, ਮੁਨੀਆਦਿ[4]। ਅਰੁ ਏਹ ਬਾਤ ਤੁਮਹੁ ਸਤਿ ਕਹੀ ਹੈ। ਜੋਗੁ ਐਸਾ ਹੀ ਕਰੜਾ ਹੈ। ਅਰੁ ਸੈਸਾਰੀ ਜੀਵ ਜਿ ਹੈਂ, ਸਿ ਗਾਵਾਰੁ ਹੈਂ। ਮਨ ਅਰੁ ਮੁਖ ਕੀ ਚਾਲ ਚਲਤੇ ਹੈਂ। ਗੁਰ ਪੀਰ ਕੀ, ਵੇਦ ਪੁਰਾਨ ਕੀ ਚਾਲ ਨਾਹੀ ਚਲਤੇ। ਪਰੁ ਜੀ! ਗੁਰੂ ਜਿ ਮੁਝ ਕਉ ਸਬਦੁ ਕਹਿਆ ਹੈ, ਸੁ ਤਿਸੁ ਸਬਦ ਕੀ ਚਾਲ ਮੈ ਕਮਾਈ ਹੈ। ਉਤੀ ਸਬਦ ਕੇ ਮਾਰਗਿ ਮੈ ਚਲਿਆ ਹੌਂ। ਤਬ ਏਹੁ ਸਾਰੁ ਮੈ ਖਾਇਆ ਹੈ। ਸੁ ਕੈਸਾ ਸਬਦੁ ਗੁਰੂ ਮੁਝ ਕਉ ਬਤਾਇਆ ਹੈ ? ਜਿ ਤਿਸਿ ਸਚੇ ਸਾਹਿਬ ਕਾ ਸਚਾ ਸਬਦੁ ਹੈ, ਜਿਸ ਮਹਿ ਝੂਠ ਕੀ ਰਾਈ ਨਾਹੀ। ਸੁ ਓਹੁ ਸਚ ਕਾ ਸਬਦੁ ਜਿ ਗੁਰੂ ਕਹਿਆ ਹੈ, ਸੁ ਮੇਰੇ ਮਨਿ ਠਹਰਾਇ ਗਇਆ ਹੈ। ਤਿਸੁ ਸਚੇ ਕੇ ਸਬਦ ਕਾ ਵੀਚਾਰੁ ਏਹੁ ਹੈ। ਏਕੋ ਹੀ ਪਰਮੇਸੁਰੁ ਜਿ ਹੈ। ਸੁ ਜਦਿ ਏਹੁ ਸਬਦੁ ਮਨ ਮਹਿ ਠਹਰਾਨਾ, ਤਬ ਅੰਤਰਿ ਬਾਹਰਿ ਏਕੋ ਪਰਮੇਸੁਰੁ ਜਾਣਿਆ। ਤਬ ਸਤਿਗੁਰੂ ਕੇ ਪ੍ਰਸਾਦਿ ਅਗਨਿ ਮਿਟੀ, ਸੀਤਲ ਭਏ" ॥ ੪੭ ॥ ਸਚ ਕੇ ਭੈ ਸਾਥਿ ਰਾਤੇ ਹੈਂ। ਤਿਸ ਕੀ ਅਗਨਿ ਪੋਹਿ ਨਾਹੀ ਸਕਤੀ। ਗੁਰੂ ਕੇ ਸਬਦ ਵੀਚਾਰਿ ਕਰਿ ਕਰਿ, ਏਕੋ ਹੀ ਸਤਿ ਕਰਿ ਜਾਣਿਆ ਹੈ। ਅਰੁ ਅੰਤਰਿ ਰਿਦੇ ਕੇ ਏਤੇ ਵਸਿਆ ਹੈ। ਤਿਸ ਕਰਿ ਤਨੁ ਮਨੁ ਨਿਰਮਲੁ ਭਇਆ ਹੈ। ਅਰੁ ਏਕ ਹੀ ਰੰਗ[5] ਕਰਿ ਕਰਿ ਜਿ ਮਨ ਰੰਗਿਆ ਹੈ। ਤਿਸ ਕਰਿ ਕਰਿ ਕਾਮ, ਕ੍ਰੋਧ ਅਰੁ ਬਿਖਿਆ ਕੀ ਅਗਨਿ ਨਿਵਾਰੀ ਹੈ। ਬਾਂਛਾ[6] ਕਿਛੁ ਨਾਹੀ ਖੁਧਿਆ[7], ਤ੍ਰਿਖਾ, ਨਿੰਦ੍ਰਾ ਏਹ ਵਿਆਪਣੇ ਤੇ ਰਹੀਆਂ ਹੈਂ। ਏਹ ਸਹਜ ਹੀ ਦੂਰਿ ਹੋਇ ਗਈਆਂ ਹੈਂ। ਮਹਾ ਸੀਤਲ,

---

[1]ਪੋਥੀ ਵਿਚ "ਓਮੈ ਹੈ। [2]ਪੋਥੀ ਵਿਚ "ਅਗਨ" ਹੈ। [3]ਪੋਥੀ ਵਿਚ "ਸਚੁ ਵਸੈ ਰਿਦੈ ਅੰਤਰਿ ਹੋਏ" ਹੈ। [4]ਬੁਨਿਆਦ, ਨੀਵ। [5]ਵਾਹਿਗੁਰੂ ਦਾ ਪ੍ਰੇਮ। [6]ਇੱਛਿਆ, ਖਾਹਸ਼। [7]ਭੁੱਖ।

ਹਿਮਾਚਲ ਕੀ ਜਿਉ ਭਰੇ ਹੈਂ । ਅਰੁ ਗੁਰੂ ਕੇ ਸਬਦ ਕਉ ਵੀਚਾਰਿ ਕਰਿ, ਸਗਲ ਘਟਾਂ ਕੇ ਵਿਖੇ ਏਕੋ ਪਰਮੇਸੁਰੁ ਜਾਣਿਆ ਹੈ । ਅਰੁ ਮਨੁ ਜਿ ਮੇਰਾ ਹੈ, ਸੁ ਇਸੀ ਦੇਹੀ ਗੁਫਾ ਮਹਿ ਟਿਕਿਆ ਰਹਤਾ ਹੈ, ਕਹੀ ਨਿਕਸਿ ਨਾਹੀ ਜਾਤਾ । ਕਿਉਂ ਜਿ ਦੇਹੀ ਮਹਿ ਭੀ ਉਸ ਹੀ ਕਾ ਰੂਪ ਦੇਖਤਾ ਹੋਂ, ਮਨੁ ਜਾਵੈ, ਸੁ ਕਹਾਂ ਜਾਵੈ ? ਅਰੁ ਜਬ ਬਾਹਿਰ ਦੇਖਤਾ ਹੋਂ, ਤਬ ਬਾਹਰਿ ਭੀ ਓਹੀ ਸਮਾਇ ਰਹਿਆ ਹੈ । ਅੰਤਰਿ ਬਾਹਰਿ ਏਕੋ ਹੀ ਕਰਿ ਜਾਣਿਆ ਹੈ । ਅਰੁ ਮਨੁ ਜਿ ਮੇਰਾ ਥਾ, ਸੁ ਉਲਟਿ ਕਰਿ ਮਨ ਹੀ ਸਾਥਿ ਸਮਾਇਆ ਹੈ । ਮੈ ਆਪਨੇ ਸਾਥਿ ਆਪੇ ਹੀ ਪਰਚਿ ਰਹਿਆ ਹੋਂ'' । ਅੰਪਰ ਸਿਧਹੁ ਜੀ ! "ਜਬ ਓਹੁ ਪਿਆਰਾ ਆਪਿ ਆਪਣੀ ਮਿਹਰ ਕੀ ਨਜਰਿ ਕਰੈ, ਤਉ ਤਿਸ ਕੀ ਕਿਰਪਾ ਤੇ ਗੁਰੂ ਮਿਲੈ । ਤਿਸੁ ਗੁਰੂ ਕੇ ਉਪਦੇਸਿ ਕਰਿ ਕਰਿ ਐਸਾ ਜੋਗੁ ਪੂਰਨੁ ਹੋਇ'' । ਬੋਲਹੁ ਵਾਹਗੁਰੂ ॥ ੪੮ ॥ ਤਬ ਸਿਧਹੁ ਬਹੁੜਿ ਗੁਰੂ ਬਾਬੇ ਜੀ ਕਉ ਕਹਿਆ ਜਿ, "ਨਾਨਕ ਜੀ ! ਏਕੁ ਪ੍ਰਸਨੁ ਹੈ । ਹਮ ਪੂਛਹਿਂ, ਜੇ ਤੂ ਬੁਰਾ ਨ ਮਾਨਹਿ'' । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਕਹੀਐ ਜੀ !'' ਤਬ ਸਿਧਹੁ ਕਹਿਆ :—

॥ ਪਉੜੀ ॥

ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ[1] ॥
ਕਵਨ ਮੁਖ ਸੂਰਜੁ ਤਪੈ ਤਪਾਇਆ ॥
ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥
ਕਵਨ ਬੁਧਿ ਗੁਰਮੁਖਿ[2] ਪਤਿ ਰਹੈ ॥
ਕਵਨੁ ਜੋਧੁ[3] ਜੋ ਕਾਲੁ ਸੰਘਾਰੈ[4] ॥
ਬੋਲੈ ਬਾਣੀ ਨਾਨਕੁ ਬੀਚਾਰੈ[5] ॥ ੪੯ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਨਾਨਕ ! ਕਿਸੁ ਮੁਖਿ ਚੰਦ੍ਰਮਾ ਫਿਰਿ ਕਰਿ ਘਰੁ ਛਾਵਦਾ ਹੈ, ਅਰੁ ਸੀਤਲਾਈ ਮਹਿ ਰਹਦਾ ਹੈ ? ਸੁ ਓਹੁ ਮੁਖੁ ਕਉਨੁ ਹੈ ? ਅਰੁ ਓਹੁ ਮੁਖੁ ਕਵਨੁ ਹੈ ਜਿਤੁ ਆਠੋ ਹੀ ਪਹਰ ਸੂਰਜੁ ਤਪਿਆ ਰਹਤਾ ਹੈ ? ਅਰੁ ਓਹ ਵਿਧਿ ਕਉਣੁ ਹੈ ਜੋ ਏਸ ਕਉ ਕਾਲੁ ਜੋਹਣੇ ਤੇ ਰਹੈ ? ਅਰੁ ਸੁ ਬਿਧਿ ਕਵਣੁ ਹੈ ਜੁ ਦਰਗਹ ਮਹਿ ਏਸ ਕੀ ਪਤਿ ਰਹੈ ? ਅਰੁ ਓਹੁ ਕਉਣੁ ਜੋਧਾ ਸੂਰਮਾ ਹੈ ਜਿਨਿ ਕਾਲ ਕਉ ਸੰਘਾਰਿਆ ਹੈ, ਜੀਤਿਆ ਹੈ'' ? ਤਬ ਰਤਨ ਨਾਥ ਕਹਿਆ ਜਿ, "ਨਾਨਕ ਜੀ ! ਸਿਧ ਪੂਛਤੇ ਹੈਂ, ਤੁਮ ਏਸੁ ਸਬਦ ਕਾ ਬੀਚਾਰੁ ਦੇਹੁ'' ॥ ੪੯ ॥ ਜਬ ਏਹੁ ਪ੍ਰਸਨੁ ਸਿਧਹੁ ਕੀਆ, ਤਬ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

॥ ਪਉੜੀ ॥

ਸਬਦੁ ਭਾਖਤ[6] ਸਸਿ[7] ਜੋਤਿ[8] ਅਪਾਰਾ । ਸਸਿ ਘਰਿ ਸੂਰੁ[9] ਵਸੈ ਮਿਟੈ ਅੰਧਿਆਰਾ ॥
ਸੁਖ ਦੁਖ ਸਮ ਕਰਿ ਨਾਮੁ ਅਧਾਰਾ । ਆਪੇ ਪਾਰਿ ਉਤਾਰਣਹਾਰਾ ॥
ਗੁਰ ਪਰਚੈ[10] ਮਨੁ ਸਾਚਿ ਸਮਾਇ । ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥ ੫੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸਿਧਹੁ ਜੀ ! ਜਬ ਏਸ ਕੇ ਮੁਖਿ ਅਰੁ ਮਨਿ ਸਬਦੁ ਵਸੈ, ਤਬ ਏਸ ਕਉ ਸਸਿ, ਚੰਦ੍ਰਮੇ ਕੀ ਸੀ ਜੋਤਿ ਸੀਤਲਾਈ ਵਸੈ । ਜਾਂ ਸਸਿ ਚੰਦ੍ਰਮੇ ਬੀਰਿ ਸੂਰਜੁ ਸਮਾਵੈ, ਤਬ ਏਸ ਕਾ ਅੰਧੇਰਾ

---

[1]ਅੰਨ੍ਹੇਰਾ । [2]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ "ਕਵਨ ਬਿਧਿ ਜੁ ਦਰਗਹ ਪਤਿ ਰਹੈ'' ।
[3]ਸੂਰਮਾ । [4]ਮਾਰ ਦੇਵੇ । [5]ਪੋਥੀ ਵਿਚ ਆਖਰੀ ਤੁਕ ਇਸਤਰ੍ਹਾਂ ਹੈ :—
"ਬੋਲੇ ਰਤਨ ਨਾਥ ਨਾਨਕੁ ਦੇਹੁ ਬੀਚਾਰੈ'' ॥
[6]ਉਚਾਰਦਿਆਂ । ਪੋਥੀ ਵਿਚ 'ਭਖੈ' ਹੈ । [7]ਚੰਨ । [8]ਚਾਨਣਾ । [9]ਸੂਰਜ । [10]ਪਤੀਜਣਾ ।

ਮਿਟੈ। ਸੁ ਸਸਿ ਮਹਿ ਸੂਰਜੁ ਕਿਆ ਹੈ ? ਜਿ ਸਿਉ[1] ਮਹਿ ਸਕਤਿ ਸਮਾਵੈ। ਜੈਸਾ ਸੁਖ ਮਹਿ, ਤੈਸਾ ਦੁਖ ਮਹਿ, ਏਕਸਾ ਕਰਿ ਜਾਨੈ। ਨਾਮ ਹੀ ਕੇ ਅਧਾਰਿ[2] ਰਹੈ। ਨਾਮੁ ਹੀ ਸਿਮਰੈ ਨਾਮੁ ਹੀ ਸਿਮਰਾਵੈ। ਜਬ ਇਸ ਮਹਿ ਐਸੀ ਆਵੈ, ਤਬ ਏਹੁ ਪਾਰਿ ਪੜੈ। ਜਬ ਏਸ ਕੇ ਮਨਿ ਗੁਰੂ ਕੀ ਮੂਰਤਿ ਸਮਾਵੈ, ਧਿਆਨ ਗੁਰੂ ਕੇ ਬੀਚਿ ਰਹੈ, ਤਬ ਏਹੁ ਸਚ ਪਰਮੇਸੁਰ ਸਾਥਿ ਸਮਾਵੈ। ਤਬ ਏਸ ਕਉ ਕਾਲੁ ਨਾ ਖਾਵੈ, ਜਬ ਐਸਾ ਹੋਇ" ॥ ੫੦ ॥ ਤਬ ਫੇਰਿ ਸਿਧਾ ਪ੍ਰਸਨੁ ਕੀਆ ਗੁਰੂ ਬਾਬੇ ਜੀ ਕਉ :–

॥ ਪਉੜੀ ॥

ਅੰਤਰਿ ਸੁੰਨੰ[3] ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥
ਚਉਥੇ[4] ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
ਘਟ ਘਟਿ ਸੁੰਨ ਕਾ ਜਾਣੈ ਭੇਉ[5]। ਆਦਿ ਪੁਰਖੁ ਨਿਰੰਜਨ ਦੇਉ[6] ॥
ਜੋ ਜਨੁ ਨਾਮ ਨਿਰੰਜਨ ਰਾਤਾ। ਨਾਨਕ ਸੋਈ ਪੁਰਖੁ ਬਿਧਾਤਾ ॥
ਬੋਲੈ[7] ਪਵਣ ਨਾਥੁ ਸੁਣਿ ਨਾਨਕ ਬਾਤਾ ॥ ੫੧ ॥

ਤਿਸੁ ਕਾ ਪਰਮਾਰਥੁ :—

ਤਬ ਸਿਧ ਪਵਣ ਨਾਥ ਪੁਛਿਆ ਜਿ, "ਸੁਣਿ ਨਾਨਕ ਜੀ ! ਅੰਤਰਿ ਸੁੰਨੁ ਹੈ, ਅਰੁ ਬਾਹਰਿ ਸੁੰਨੁ ਹੈ। ਅਰੁ ਤ੍ਰਿਭਵਣਿ ਭੀ ਸੁੰਨ ਹੈ। ਸੁ ਏਹ ਤ੍ਰਏ ਸੁੰਨ ਜਿ ਹੈਂ, ਜੁ ਤ੍ਰਏ ਗੁਣ ਹੈਂ, ਰਾਜਸ, ਸਾਤਕ, ਤਾਮਸ, ਸੁ ਏਹੀ ਜੁ ਬ੍ਰਹਮਾ, ਬਿਸਨੁ, ਮਹਾਦੇਉ ਹੈਂ, ਸੁ ਇਨ੍ਹਾ ਹੀ ਤ੍ਰਿਹੁ ਗੁਣਾ ਕਾ ਵਰਤਾਰਾ ਹੈ। ਦੇਹੀ ਪਿੰਡ ਕੇ ਵਿਖੇ ਭੀ, ਅਰੁ ਬ੍ਰਹਮੰਡ ਕੇ ਵਿਖੇ ਭੀ। ਤੀਨਿ ਭਵਣ ਮਹਿ ਏਹੀ ਪਸਰਿ ਰਹੇ ਹੈਂ। ਦੇਹੀ ਮਹਿ, ਹਿਰਦੇ ਕੇ ਵਿਖੇ ਬਿਸਨੁ ਹੈ, ਚਤੁਰ ਭੁਜ ਰੂਪੀ, ਜਿਸ ਕੋ ਸਾਤਕ ਗੁਣੁ ਕਹਤੇ ਹੈਂ। ਅਰੁ ਨਾਭ ਕਵਲ ਵਿਖੇ ਬ੍ਰਹਮਾ ਹੈ, ਚਤੁਰ ਮੁਖੀ, ਜਿਸ ਕੋ ਰਾਜਸ ਗੁਣ ਕਹਤੇ ਹੈਂ। ਅਰੁ ਤ੍ਰਿਕੁਟੀ ਕੇ ਵਿਖੇ ਮਹਾ ਦੇਉ ਹੈ, ਤ੍ਰਿਨੇਤ੍ਰ, ਅਰੁ ਤੀਨੇ ਜਟਾ, ਜਿਸ ਕੋ ਤਾਮਸ ਗੁਣ ਕਹਤੇ ਹੈਂ। ਸੁ ਬਾਹਰਿ ਭੀਤਰਿ ਏਈ ਰਮ ਰਹੇ ਹੈਂ, ਘਟਿ ਘਟਿ ਮਾਹਿ। ਪਰ ਇਨ੍ਹਾ ਕਾ ਬਰਨੁ ਰੂਪੁ, ਅਕਾਰੁ ਕਿਛੁ ਦ੍ਰਿਸਟਿ ਨਾਹੀ ਆਵਤਾ। ਸੁ ਇਸੀ ਤੇ ਏਹ ਸੁੰਨ ਕਹੀਤੇ ਹੈਂ। ਸੁੰਨ ਕਾ ਅਰਥੁ ਏਹੀ, ਜਿ ਕਿਛੁ ਦ੍ਰਿਸਟਿ ਨਾ ਆਵੈ। ਅਰੁ ਚਉਥਾ ਜਿ ਸੁੰਨੁ ਹੈ, ਦਸਵਾ ਦੁਆਰੁ, ਜਹਾਂ ਨਿਰੰਜਨ ਕਾ ਬਾਸਾ ਹੈ। ਸੁ ਭੀ ਸੁੰਨ ਹੀ ਰੂਪੀ ਹੈ। ਪਰੁ ਜਿ ਕੋਈ ਉਸਿ ਚਉਥੇ ਸੁੰਨ ਕਉ ਪਹੁਚਿਆ ਹੈ, ਸੋ ਪਾਪ ਪੁੰਨ ਤੇ ਨਿਆਰਾ ਭਇਆ ਹੈ। ਸੁ ਪਾਪੁ ਅਰੁ ਪੁੰਨੁ ਜਿ ਹੈਂ, ਸੋ ਤ੍ਰਿਹੁ ਗੁਣਾਂ ਕਾ ਵਰਤਾਰਾ ਹੈ। ਸੋ ਤ੍ਰਿਹੁ ਗੁਣਾ ਕਉ ਉਲੰਘਿ ਕਰਿ, ਚਉਥੇ ਸੁੰਨ ਕਉ ਜਾਵੈ। ਜਾਂ ਪਾਪ ਪੁੰਨ ਦੁਹੂ ਤੇ ਅਲੇਪੀ ਹੋਇ। ਕਿਉ ਜਿਉ ਓਹੁ ਚਉਥਾ ਜਿ ਸੁੰਨੁ ਹੈ, ਸੁ ਤ੍ਰਿਹੁ ਤੇ ਅਲਾਹਦਾ ਹੈ। ਤ੍ਰਿਹੁ ਤੇ ਅਲੇਪੀ ਨਿਆਰਾ ਹੈ। ਸੁ ਤੈਸੇ ਹੀ ਚਉਥੇ ਸੁੰਨ ਕੇ ਪਹੁਚਣ ਹਾਰੇ, ਸੈਸਾਰ ਤ੍ਰਿਗੁਣ ਪਾਪ ਪੁੰਨ ਤੇ ਨਿਆਰੇ ਹੈਂ। ਅਰੁ ਓਇ ਪੁਰਖ ਘਟ ਘਟ ਕੇ ਸੁੰਨ ਕੀ ਬਿਧਿ ਜਾਣਤੇ ਹੈਂ। ਉਨਹੁ ਭੇਉ ਪਾਇਆ ਹੈ। ਓਹ ਅੰਤਰ ਜਾਮੀ ਭਏ ਹੈਂ"। ਨਾਨਕ ਜੀ ! ਜੋ ਪੁਰਖੁ ਚਉਥੇ ਪਦ ਸੁੰਨ ਕਉ ਪਹੁੰਚੇ ਹੈਂ, ਓਹੁ ਕਰਤਾਰ ਕਰਣਹਾਰੁ ਹੋਇ। ਅਰੁ ਜੀ ! ਜੋ ਜਨੁ ਨਿਰੰਜਨ ਕੇ ਨਾਮ ਸੰਗਿ ਰਾਤਾ ਹੈ, ਸੁ ਬਿਧਾਤਾ ਕੀ ਮੂਰਤਿ ਹੈ। ਜਬ ਲਗਿ ਨਾਨਕ ਚਉਥੇ ਸੁੰਨ ਕਉ ਨ ਪਹੁਚੇ, ਤਬ ਲਗਿ ਏਹੁ ਪਿੰਡੁ ਕਾਚਾ ਹੈ। ਇਸ ਤੇ ਕਾਰਜੁ ਸਿਧਿ ਨਾਹੀ ਹੋਤਾ; ਪਰਮੇਸੁਰ ਕੀ ਸੇਵਾ ਕਾ" ॥ ੫੧ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ :—

---

[1]ਸਿਵ, (ਪਾਰਬ੍ਰਹਮ)। [2]ਆਸਰੇ। [3]ਵਾਹਿਗੁਰੂ। (ਵਾਹਿਗੁਰੂ ਜੀ ਦਾ ਉਹ ਰੂਪ, ਜਦ ਮਹਾ ਪ੍ਰਲੈ ਸਮੇਂ ਹੋਰ ਕੁਝ ਨਹੀਂ ਸਾਂ ਤੇ ਉਹ ਆਪ ਹੀ ਆਪ ਅਫੁਰ ਤਾੜੀ ਲਾਈ ਬੈਠਾ ਸੀ। ਹੋਰ ਸਭ ਸੁੰਞ ਪਈ ਸੀ।) [4]ਚੌਥਾ ਪਦ (ਸਹਜ ਅਵਸਥਾ)। [5]ਭੇਦ। [6]ਪੋਥੀ ਵਿਚ ਇਸ ਤਰ੍ਹਾਂ ਤੁਕ ਹੈ "ਸੋਈ ਕਰਤਾ ਸੋਈ ਦੇਓ"। [7]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ।

॥ ਪਉੜੀ ॥

ਸੁੰਨੋ ਸੁੰਨੁ ਕਹੈ ਸਭੁ ਕੋਈ । ਅਨਹਤ[1] ਸੁੰਨੁ ਕਹਾ ਤੇ ਹੋਈ ॥
ਅਨਹਤ ਸੁੰਨਿ ਰਤੇ ਸੇ ਕੈਸੇ । ਜਿਸ ਤੇ ਉਪਜੇ ਤਿਸ ਹੀ ਜੈਸੇ ॥
ਓਇ ਜਨਮਿ ਨ ਮਰਹਿ ਨਾ ਆਵਹਿ ਜਾਹਿ । ਨਾਨਕ ਗੁਰਮੁਖਿ ਮਨੁ ਸਮਝਾਹਿ ॥ ੫੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਸੁੰਨੋ ਹੀ ਸੁੰਨੁ ਸਭ ਕੋਈ ਕਹਤਾ ਹੈ । ਅਰੁ ਤੁਮਹੂ ਭੀ ਸੁੰਨੋ ਸੁੰਨੁ ਕਹਿਆ । ਪਰੁ ਏਹੁ ਜਿ ਅਨਾਹਦ ਸਬਦੁ, ਜੋ ਘਟਿ ਘਟਿ ਵਾਜਤਾ ਹੈ, ਸੋ ਸੁਣੀਤਾ ਹੈ । ਪਰੁ ਏਹ ਭੀ ਸੁੰਨ ਹੀ ਰੂਪੀ ਹੈ । ਦੇਖਣੇ ਕਉ ਏਹ ਭੀ ਕਿਛੁ ਨਾਹੀ । ਸੁ ਤੁਮ ਕਹਹੁ । ਦੇਖਾਂ ! ਏਹੁ ਜਿ ਅਨਾਹਦ ਸਬਦੁ ਉਪਜਤਾ ਹੈ, ਸੋ ਕਹ ਤੇ ਉਪਜਤਾ ਹੈ" ? ਤਬ ਸਿਧਹੁ ਕਹਿਆ ਜਿ, "ਨਾਨਕ ਜੀ ! ਤੁਮ ਹੀ ਕਹਹੁ, ਜਿ ਏਹੁ ਕਿਆ ਹੈ ? ਅਰੁ ਕਹਾ ਤੇ ਉਪਜਤਾ ਹੈ" ? ਤਬ ਗੁਰੂ ਬਾਬੇ ਕਹਿਆ ਜਿ, "ਜੀ ! ਏਹੁ ਜਿ ਅਨਾਹਦੁ ਸਬਦੁ ਹੈ, ਸੋ ਨਿਰੰਜਨ ਕਾ ਸਬਦੁ ਹੈ । ਉਸੀ ਨਿਰੰਜਨ ਤੇ ਉਪਜਤਾ ਹੈ । ਅਰੁ ਜੋ ਉਸਿ ਸਬਦ ਸਾਥਿ ਰਚੇ ਹੈਂ, ਸੋ ਕੈਸੇ ਹੈਂ ਜੀ ? ਜਿਸ ਤੇ ਏਹੁ ਸਬਦੁ ਉਪਜਤਾ ਹੈ । ਓਇ ਉਸੀ ਹੀ ਜੈਸੇ ਹੈਂ । ਓਇ ਨਿਰੰਜਨ ਹੀ ਕਾ ਰੂਪੁ ਹੈਂ । ਓਇ ਨ ਜਨਮਤੇ ਹੈਂ, ਨ ਮਰਤੇ ਹੈਂ, ਨ ਆਵਤੇ ਹੈਂ, ਨ ਜਾਤੇ ਹੈਂ । ਓਇ ਗੁਰੂ ਕੇ ਪ੍ਰਸਾਦਿ, ਸਚ ਸਾਥਿ ਸਮਾਇ ਰਹੇ ਹੈਂ" ॥ ੫੨ ॥ ਤਬ ਸਿਧਹੁ ਫੇਰਿ ਗੁਰੂ ਬਾਬੇ ਜੀ ਕਉ ਪ੍ਰਸਨੁ ਕੀਆ :—

॥ ਪਉੜੀ ॥

ਨਾਮੁ[2] ਤਤੁ ਸਭ ਹੀ ਸਿਰਿ[3] ਜਾਪੈ । ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥
ਤਤੋ ਤਤੁ ਮਿਲੈ ਮਨੁ ਮਾਨੈ । ਦੂਜਾ ਜਾਇ ਇਕਤੁ ਘਰਿ ਆਨੈ ॥
ਬੋਲੈ[4] ਪਵਨਾ ਗਗਨੁ[5] ਗਰਜੈ । ਨਾਨਕ ਨਿਹਚਲੁ ਮਿਲਣੁ ਸਹਜੈ ॥ ੫੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਉ ਸਿਧਹੁ ਕਹਿਆ ਜਿ, "ਨਾਨਕ ਜੀ ! ਨਾਮੁ ਤਤੁ ਜਿ ਹੈ, ਸੋ ਕਿਉ ਕਰ ਜਾਨੀਐ ? ਅਰੁ ਏਸ ਕਉ ਜਿ ਕਾਲੁ ਸੰਤਾਪੈ ਨਾਹੀ, ਸੁ ਕਿਉ ਕਰਿ ਸੰਤਾਪੈ ਨਾਹੀ ? ਅਰੁ ਏਸ ਕਉ ਤਤੁ ਕਿਉ ਕਰ ਮਿਲੈ ? ਜਿ ਇਸ ਕਾ ਮਨੁ ਮਾਨੀਐ । ਏਸ ਕੇ ਅੰਤਰ ਤੇ ਦੂਜਾ ਕਿਉ ਕਰਿ ਜਾਇ ? ਅਰੁ ਏਸ ਕਾ ਮਨੁ ਏਕਤੁ ਘਰਿ ਕਿਉ ਕਰਿ ਆਵੈ" ? "ਨਾਨਕ ਜੀ ! ਏਹੁ ਪਵਨੁ ਬੋਲਤਾ ਹੈ, ਸੋ ਕਿਉ ਕਰਿ ਬੋਲਤਾ ਹੈ ? ਅਰ ਏਹੁ ਜਿ ਗਗਨੁ ਗਰਜਤਾ ਹੈ, ਸੋ ਕਿਉ ਕਰਿ ਗਰਜਤਾ ਹੈ ? ਅਰੁ ਏਹੁ ਜਿ ਪਰਮੇਸੁਰ ਕਉ ਸਹਜ ਸਾਥਿ ਮਿਲੈ, ਸੋ ਕਿਉ ਕਰਿ ਮਿਲੈ" ? ਸੰਭੂ •ਨਾਥ ਕਹਿਆ ਜਿ, "ਏ ਨਾਨਕ ਜੀ ! ਸਿਧ ਪੂਛਤੇ ਹੈਂ ਜਿ ਏਹ ਬਾਤ ਕਿਉ ਕਰਿ ਹੈ ? ਤੂ ਕਹੁ" ॥ ੫੩ ॥ ਤਬ ਫੇਰਿ

---

[1]ਨਾਸ ਰਹਿਤ ਵਾਹਿਗੁਰੂ । [2]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਿਛਲੀ ਪਉੜੀ ਦਾ ਅੰਕ ੫੨ ਸੀ, ਅਤੇ ਇਸ ਪਉੜੀ ਦਾ ੫੦ ਹੈ । ਸੋ ਪੋਥੀ ਵਿਚ ਅੰਕ ਅਗੇ ਪਿਛੇ ਕਰ ਕੇ ਦਿੱਤੇ ਹਨ । ਇਸ ਪਉੜੀ ਦੀਆਂ ਪਹਿਲੀਆਂ ਦੋ ਤੁਕਾਂ ਦੇ ਸ਼ਬਦ ਇਉਂ ਦਿੱਤੇ ਹਨ :—

"ਨਾਮੁ ਤਤੁ ਪੁਰਖਾ ਕਿਉਂ ਕਰਿ ਜਾਪੈ । ਕਿਉਂ ਕਰਿ ਪੁਰਖਾ ਦੁਖ ਨਾ ਸੰਤਾਪੈ" ॥

[3]ਵੱਡਾ, ਸਰੋਮਣੀ । [4]ਪਉੜੀ ਦੀਆਂ ਦੋਵੇਂ ਅਖੀਰਲੀਆਂ ਤੁਕਾਂ ਪੋਥੀ ਵਿਚ ਇਉਂ ਦਿੱਤੀਆਂ ਹਨ :—

"ਕਿਉਂ ਕਰਿ ਪਵਨੁ ਬੋਲੈ ਕਿਉ ਗਗਨੁ ਗਰਜੈ । ਬੋਲੇ ਸੰਭੋ ਨਾਥੁ ਨਾਨਕ ਕਿਉ ਮਿਲਣੁ ਸਹਜੇ" ॥

[5]ਦਸਮ ਦੁਆਰ ।

ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਨਉ[1] ਸਰ ਸੁਭਰ ਦਸਵੈ[2] ਪੂਰੇ। ਤਹਾ ਅਨਹਤ ਸੂੰਨ ਵਜਾਵਹਿ[3] ਤੂਰੇ ॥
ਸਾਚੈ ਰਾਚੇ ਦੇਖਿ ਹਜੂਰੇ। ਘਟਿ ਘਟਿ ਸਾਚੁ ਰਹਿਆ ਭਰਪੂਰੇ ॥
ਗੁਪਤੀ[4] ਬਾਣੀ ਪਰਗਟੁ ਹੋਇ। ਨਾਨਕ ਪਰਖਿ ਲਏ ਸਚੁ ਸੋਇ ॥ ੫੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਹੁ ਸਿਧਹੁ ਜੀ ! ਨਵ ਜਿ ਹੈਂ, ਸਰ ਹੈਂ। ਸੁ ਨਵੇਂ ਹੀ ਇਸੁ ਦੇਹੀ ਕੇ ਦਰਵਾਜੇ ਹੈਂ। ਸੁ ਏਹ ਨਵੇਂ ਹੀ ਦਰ ਮੁਦਣੇ[5], ਪਵਨੁ ਚਲਣੇ ਨ ਦੇਵੈ। ਭਰੇ ਹੀ ਰਾਖੇ, ਪਲਟੇ ਨਾਹੀ, ਦਸਵੇ ਦੁਆਰਿ ਜਾਇ ਬਸੇ। ਜਬ ਏਕੁ ਹੀ ਧਿਆਨ ਦਸਵੇ ਦੁਆਰਿ ਜਾਇ ਸਮਾਇਆ, ਤਬ ਅਨਾਹਦ ਸਬਦ ਕੇ ਝੁਨਕਾਰ ਵਾਜੇ। ਤਬ ਤਿਸ ਕਉ ਪਰਮੇਸੁਰੁ ਦ੍ਰਿਸਟਿ ਆਇਆ। ਹਜੂਰਿ ਕਾ ਹਜੂਰਿ ਲਾਗਾ ਰਹਨੇ। ਠਾਕੁਰ ਜੀ ਸਿਉ ਸਮਾਇ ਰਹਿਆ। ਤਬ ਘਟ ਘਟ ਕੇ ਵਿਖੇ ਉਨਿ ਜਾਨਿਆ, ਜਿ ਪਰਮੇਸੁਰੁ ਪੂਰਿ ਰਹਿਆ ਹੈ। ਜੁ ਕਥਾ, ਵਸਤੁ ਬਾਣੀ, ਗੁਪਤੁ ਹੈ, ਜਿਸ ਕਉ ਕੋਈ ਨਾਹੀ ਜਾਣਤਾ, ਸੁ ਲਾਗੀ ਉਸ ਕੇ ਘਟ ਬੀਚ ਤੇ ਉਪਜਣੇ। ਲਾਗਾ ਮੁਖ ਥੀ ਬਾਣੀ ਬੋਲਣ। ਤਿਨਿ ਸਚੁ ਪਰਮੇਸੁਰੁ ਥਾ, ਸੋ ਪਰਖਿ ਲੀਆ" ॥ ੫੪ ॥ ਤਬ ਬਹੁੜਿ ਭੀ ਗੁਰੂ ਬਾਬਾ ਜੀ ਸਬਦੁ ਬੋਲਤਾ ਹੈ। ਕਿਆ ਕਹਤਾ ਹੈ :—

॥ ਪਉੜੀ ॥

ਸਹਜ ਭਾਇ ਮਿਲੀਐ ਸੁਖੁ ਹੋਵੈ,। ਗੁਰਮੁਖਿ ਜਾਗੈ ਨੀਂਦ[6] ਨ ਸੋਵੈ ॥
ਸੁੰਨ ਸਬਦੁ ਅਪਰੰਪਰਿ ਧਾਰੈ। ਕਹਤੇ ਮੁਕਤੁ ਸਬਦਿ ਨਿਸਤਾਰੈ ॥
ਗੁਰ ਕੀ ਦੀਖਿਆ[7] ਸੇ ਸਚਿ ਰਾਤੇ। ਨਾਕਕ ਆਪੁ ਗਵਾਇ ਮਿਲਣੁ ਨਾਹੀ ਭ੍ਰਾਤੇ[8] ॥ ੫੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਸਿਧਹੁ ਜੀ ! ਜਿ ਕੋਈ ਸਹਜ ਸੁਭਾਵ ਸਾਧਿ ਰਹੇ, ਗਣਤੀ ਚਾਰ ਵੀਚਾਰ ਛੋਡੇ, ਤਾਂਹੀ ਏਹੁ ਪਰਮੇਸੁਰੁ ਕਉ ਮਿਲੇ। ਗੁਰਮੁਖਿ ਜਾਗੈ ਨੀਦ ਨ ਸੋਵੈ। ਜੀ ! ਜਿਸ ਕਉ ਗੁਰੂ ਜੀ ਕੀ ਕਿਰਪਾ ਭਈ, ਸੁ ਦਿਨੁ ਰਾਤਿ ਜਾਗਤਾ ਲਾਗਾ ਰਹਨੇ। ਉਹ ਨੀਦ ਭਰਿ ਸੋਵਣੇ ਤੇ ਰਹਿਆ। ਸੁੰਨੁ ਪਰਮੇਸੁਰੁ, ਤਿਸ ਕਾ ਸਬਦੁ ਅਪਾਰੁ ਸੋਈ, ਉਨਿ ਮਨ ਮਹਿ ਬਸਾਇ ਲੀਆ। ਜਿ ਕੋਈ ਉਸ ਕੀ ਸਾਖੀ ਬਾਨੀ ਪੜੇ, ਸੁਨੇ, ਗਾਵੈ, ਸੁ ਨਿਹਾਲੁ ਹੋਇ। ਜਿਸ ਕੋਉ ਗੁਰੂ ਕੀ ਦੀਖਿਆ ਹੈ, ਸੇਈ ਸਚਿ ਸਿਉ ਰਾਤੇ ਹੈਂ। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਸਿਧਹੁ ਜੀ ! ਜਬ ਏਹੁ ਆਪਣਾ ਆਪੁ ਮਿਟਾਈਐ, ਤਬ ,ਪਰਮੇਸੁਰੁ ਕੇ ਮਿਲਨੇ ਮਹਿ ਸੰਦੇਹੁ[9] ਨਾਹੀ। ਜੇ ਏਹੁ ਆਪੁ ਮਿਨਵੈ। ਜਬ ਏਹ ਸਬਦੁ ਬਾਬੇ ਜੀ ਸਿਧਾਂ ਕਉ ਦੀਆ, ਤਬ ਸਿਧਹੁ ਬਹੁਤਿ ਪ੍ਰਸਨੁ ਕੀਆ ॥ ੫੫ ॥

॥ ਪਉੜੀ ॥

ਕੁਬੁਧਿ ਚਵਾਵੈ[10] ਸੋ ਕਿਤੁ ਠਾਇ। ਕਿਉ ਤਤੁ ਨ ਬੂਝੈ ਚੋਟਾ ਖਾਇ ॥
ਜਮਦਰਿ ਬਾਧੇ ਕੋਇ ਨ ਰਾਖੈ। ਬਿਨੁ ਸਬਦੈ ਨਾਹੀ ਪਤਿ ਸਾਖੈ[11] ॥
ਕਿਉ ਕਰਿ ਬੂਝੈ ਪਾਵੈ ਪਾਰ। ਨਾਨਕ[12] ਮਨਮੁਖਿ ਨ ਬੂਝੈ ਗਵਾਰੁ ॥

---

[1]ਨੌਂ ਗੋਲਕਾਂ। [2]ਦਸਵਾਂ ਦੁਆਰਾ। [3]ਗੀਤ ਗਾਉਂਦੇ ਹਨ। ਪੋਥੀ ਵਿਚ "ਸਬਦ ਵਜਾਵਹਿ" ਹੈ।
[4]ਬਾਣੀ ਦਾ ਗੂੜ੍ਹ ਅਰਥ। [5]ਬੰਦ ਕਰਨੇ ਭਾਵ ਵਿਸ਼ਿਆਂ ਵਲੋਂ ਇੰਦਰੇ ਬੰਦ ਕਰਨੇ ਹਨ। [6]ਅਗਿਆਨਤਾ ਦੀ ਨੀਂਦ।
[7]ਉਪਦੇਸ਼ ਦੁਆਰਾ। [8]ਭੇਦ, ਭਰਮ। [9]ਸੰਸਾ, ਸ਼ੱਕ। [10]ਬੋਲਦਾ ਹੈ। [11]ਇਤਬਾਰ।
[12]ਪੋਥੀ ਵਿਚ ਅਖੀਰਲੀ ਤੁਕ ਇਉਂ ਦਿੱਤੀ ਹੈ। "ਬੋਲੈ ਏਆ ਨਾਥੁ ਨਾਨਕ ਦੇਹੁ ਵਿਚਾਰੁ"।

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਹੇ ਨਾਨਕ ! ਏਹੁ ਜਿ ਆਤਮੇ ਕਉ ਕੁਬੁਧਿ ਦਿੜਾਵਦਾ ਹੈ, ਖੇਲਾਇਦਾ ਹੈ, ਸੋ ਕਿਤੁ ਠਾਇ ਬਸਤਾ ਹੈ ? ਅਰੁ ਏਹੁ ਮਨੁ ਜੋ ਤਤੁ ਕੰਉ ਬੂਝੈ, ਸੁ ਕਿਉ ਕਰਿ ਬੂਝੈ ? ਜਿਤ ਕਰਿ ਕਰਿ ਚੋਟ ਨ ਖਾਇ। ਅਰੁ ਸੋ ਕਵਣੁ ਹੈ ? ਜਿ ਇਸ ਕਉ ਤਤੁ ਬੁਝਾਏ, ਜਿਤ ਕਰਿ ਕਰਿ ਏਹੁ ਜਮ ਕੀ ਚੋਟ ਨ ਖਾਵੈ। ਅਰੁ ਜਮ ਕੇ ਦਰਿ ਬਾਧੇ ਕਉ, ਤਿਸ ਕਉ ਕਉਣ ਛਡਾਏ ਬਿਨਾ ਪਰਮੇਸੁਰ ਕੇ ਨਾਮ ਥੀਂ ਏਹੁ ਬੇ ਪਤਾ[1] ਜਾਤਾ ਹੈ। ਪਤਿ ਇਸ ਕੇ ਸਾਥਿ ਨਾਹੀ ਹੋਤੀ। ਅਰੁ ਏਹੁ ਜਿ ਪਰਮੇਸੁਰ ਕਉ ਬੂਝੈ, ਪਾਰਿ ਪੜੇ, ਸੁ ਕਿਉ ਕਰਿ ਪੜੇ ?" ॥ ੫੬ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਿਧਾ ਕਉ ਉਤਰੁ ਦੀਆ :–

॥ ਪਉੜੀ ॥

ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ। ਸਤਿਗੁਰ ਭੇਟੈ ਮੋਖ ਦੁਆਰ ॥
ਤਤੁ[2] ਨ ਚੀਨੈ[3] ਮਨਮੁਖੁ ਜਲਿ ਜਾਇ। ਦੁਰਮਤਿ ਵਿਛੁੜਿ ਚੋਟਾ ਖਾਇ ॥
ਮਾਨੈ ਹੁਕਮੁ ਸਭੇ ਗੁਣ ਗਿਆਨ। ਨਾਨਕ ਦਰਗਹ ਪਾਵੈ ਮਾਨੁ ॥ ੫੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕੁਬੁਧਿ ਜਿ ਹੈ, ਸੁ ਏਹ ਤਾ ਹੀ ਮਿਟੈ, ਜਾ ਗੁਰੂ ਕੇ ਸਬਦ ਕਾ ਉਜਾਰਾ[4] ਹੋਇ, ਏਸ ਕੇ ਅੰਤਰਿ। ਜਬ ਸਤਿਗੁਰੂ ਏਸ ਕਉ ਭੇਟੈ[5], ਤਬ ਏਸ ਕਉ ਮੋਖ ਦੁਆਰੁ ਹੋਇ। ਅਰੁ ਤਤੁ ਜੁ ਨਾਹੀ ਚੀਨਤਾ, ਸੁ ਏਹੁ ਮਨਮੁਖੁ ਹੈ। ਏਤੁ ਕਰਿ ਕਰਿ, ਏਸ ਕਉ ਸਚੁ ਬਿਸਰਤਾ ਹੈ, ਜਲਿ ਜਾਤਾ ਹੈ। ਅਰੁ ਦੁਰਮਤਿ ਕਰਿ ਕਰਿ, ਏਹੁ ਪਰਮੇਸੁਰਹੁ ਵਿਛੜਿਆ ਹੈ। ਸੁ ਤਿਤੁ ਸਜਾਇ ਕਰਿ ਕਰਿ ਏਹੁ ਚੋਟਾਂ ਖਾਤਾ ਹੈ। ਜਾਂ ਏਹੁ ਪਰਮੇਸੁਰ ਕਾ ਕੀਆ, ਜੁ ਦੁਖੁ ਸੁਖੁ ਆਵਤਾ ਹੈ। ਜਬ ਏਹੁ ਹੁਕਮੁ ਏਨਿ ਮੰਨਿਆ, ਤਬ ਏਹੋ ਗੁਣੁ ਹੈ, ਅਰੁ ਏਹੋ ਸਭੁ ਗਿਆਨੁ ਹੈ। ਏਤੇ ਹੀ ਕਰਿ ਕਰਿ ਪਰਮੇਸੁਰ ਕੀ ਦਰਗਹ ਮਾਹਿ ਮਾਨੁ ਪਾਵਤਾ ਹੈ" ॥ ੫੭ ॥ ਤਬ ਫੇਰਿ ਗੁਰੂ ਬਾਬਾ ਜੀ ਬੋਲਿਆ :—

॥ ਪਉੜੀ ॥

ਸਾਚੁ ਵਖਰੁ ਧਨੁ ਪਲੈ ਹੋਇ। ਆਪਿ ਤਰੈ ਤਾਰੇ ਭੀ ਸੋਇ ॥
ਸਹਜਿ[6] ਰਤਾ ਬੂਝੈ ਪਤਿ ਹੋਇ। ਤਾ ਕੀ ਕੀਮਤਿ ਕਰੈ ਨ ਕੋਇ ॥
ਜਹਾ ਦੇਖਾ ਤਹ ਰਹਿਆ ਸਮਾਇ। ਨਾਨਕ ਪਾਰਿ ਪਰੈ ਸਚ ਭਾਇ ॥ ੫੮ ॥

ਤਿਸੁ ਕਾ ਪਰਮਾਰਥੁ :–

ਗੁਰੂ ਬਾਬੇ ਜੀ ਕਹਿਆ ਜਿ, "ਸਿਧਹੁ ਜਿ ! ਸਚ ਕਾ ਧਨੁ ਜਿਸ ਕੇ ਪਲੇ ਹੋਇ, ਓਹੁ ਆਪਿ ਭੀ ਤਰੈ, ਅਰੁ ਸੰਸਾਰ ਕਉ ਭੀ ਤਾਰੇ। ਸਹਜ ਸਾਥਿ ਜਿ ਰਤਾ ਹੋਇ, ਅਰੁ ਆਪ ਕਉ ਬੂਝੈ, ਤਬ ਏਸ ਕਉ ਪਤਿ ਹੋਇ, ਨਾਤਰ ਬੇ ਪਤਾ ਹੈ। ਸਦਾ ਸਰਬਦਾ ਜੇ ਐਸਾ ਹੋਇ, ਤਾਂ ਤਿਸ ਕੀ ਕੀਮਤਿ ਕੋਈ ਕਿਛੁ ਕਰਿ ਸਕੈ ਨਾਹੀ। ਓਹੁ ਜਹਾਂ ਦੇਖੈ, ਤਹਾ ਪਰਮੇਸੁਰ ਹੀ ਕਉ ਸਮਾਇ ਰਹਿਆ ਦੇਖੈ। ਉਸ ਕਉ ਖਾਲੀ ਠਉਰ ਕਾਈ ਦ੍ਰਿਸਟਿ ਨਾਹੀ ਆਵਤੀ। ਜਦਿ ਏਹੁ ਸਤਿ ਵਾਦੀ ਹੋਇ, ਤਾ ਹੀ ਪਾਰਿ ਪਰੈ, ਨਾਤਰ ਨ ਪਰਈ" ॥ ੫੮ ॥ ਤਬ ਸਿਧਹੁ ਫੇਰਿ ਪ੍ਰਸਨੁ ਕੀਆ :—

---

[1]ਬਿਨਾ ਪਤ (ਇੱਜ਼ਤ)। [2]ਅਸਲੀਅਤ। [3]ਸਮਝਣਾ। [4]ਪ੍ਰਕਾਸ਼, ਚਾਨਣਾ। [5]ਮਿਲੇ। [6]ਪੂਰਨ ਬ੍ਰਹਮ ਵਿਚ।

॥ ਪਉੜੀ ॥

ਸੁ ਸਬਦ ਕਾ ਕਹਾ ਵਾਸੁ ਕਥੀਅਲੇ[1] ਜਿਤੁ ਤਰੀਐ ਭਵਜਲੁ ਸੰਸਾਰੋ ॥
ਤ੍ਰੈ[2] ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥
ਸੁਣਿ ਸੁਆਮੀ ਸਚੁ ਨਾਨਕ ਪ੍ਰਣਵੈ ਅਪਣੇ ਮਨ ਸਮਝਾਏ[3] ॥
ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰ ਨਦਰੀ ਮੇਲਿ ਮਿਲਾਏ ॥
ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥ ੫੯ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਪੂਛਿਆ ਜਿ, "ਨਾਨਕ ਜੀ ! ਸੁ ਸਬਦੁ ਜਿ ਹੈ, ਤਿਸ ਕਾ ਵਾਸਾ ਕਹਾਂ ਹੈ ? ਜਿਤੁ ਕਰਿ ਕਰਿ ਏਹੁ ਭਵਜਲੁ ਸੰਸਾਰੁ ਤਰੀਤਾ ਹੈ। ਅਰੁ ਤ੍ਰਯਿ ਅਰੁ ਸਾਤ ਦਸ ਉਂਗਲ, ਵਾਈ[5] ਜਿ ਹੈ, ਤਿਸ ਕਾ ਅਹਾਰੁ ਕਵਨੁ ਹੈ ? ਅਰੁ ਬੋਲਤਾ ਭੀ ਹੈ, ਖੇਲਤਾ ਭੀ ਹੈ। ਅਰੁ ਅਸਥਿਰੁ ਭੀ ਹੋਤਾ ਹੈ, ਸੋ ਤਾ ਅਲਖੁ ਪੁਰਖੁ ਹੈ। ਤਿਸਿ ਅਲਖ ਪੁਰਖ ਕਉ ਜਿ ਲਖੈ, ਸੁ ਕਿਉ ਕਰਿ ਲਖੈ" ? ਤਬ ਬਾਲ ਨਾਥ ਸਿਧ ਕਹਿਆ ਜਿ, "ਹੇ ਨਾਨਕ ਜੀ ! ਸਿਧ ਏਹ ਬਾਤ ਪੂਛਤੇ ਹੈਂ। ਤੂ ਕਹੁ। ਦੇਖਾਂ ! ਏਹੁ ਮਨੁ ਜਿ ਸਮਝੈ, ਸੁ ਕਿਉ ਕਰਿ ਸਮਝੈ ਅਰੁ ਗੁਰ ਕੇ ਸਬਦ ਸਾਥਿ, ਜਿ ਏਸ ਕੀ ਲਿਵ ਲਾਗੈ, ਅਰੁ ਗੁਰੂ ਕਉ ਜੁ ਮਿਲੈ, ਸੋ ਕਿਉਂ ਕਰਿ ਮਿਲੈ ? ਅਰੁ ਦਾਨਾ ਬੀਨਾ ਜਿ ਪਰਮੇਸੁਰੁ ਹੈ, ਤਿਸ ਕਉ ਏਹ ਕਿਉ ਕਰ ਪਾਏ ? ਏਸ ਕੇ ਜਿ ਪੂਰਨ ਭਾਗ ਹੋਹਿੰ, ਸਿ ਕਿਉ ਕਰਿ ਹੋਹਿ ?" ॥ ੫੯ ॥ ਤਬ ਫੇਰਿ ਬਾਬੇ ਨਾਨਕ ਜੀ ਸਿਧਾਂ ਕਉ ਉਤਰ ਦੀਆ ਜਿ :—

॥ ਪਉੜੀ ॥

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ[6] ਜਹ ਦੇਖਾ ਤਹ ਸੋਈ ॥
ਪਵਨੁ[7] ਕਾ ਵਾਸਾ ਸੁੰਨਿ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ[8] ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾਏ ॥
ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
ਚਿਹਨੁ[9] ਵਰਨੁ[10] ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥ ੬੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਉਤਰੁ ਦੀਆ। ਜਿਸੁ ਸਬਦ ਕਾ ਬਾਸੁ ਜਿ ਹੈ, ਸਿ ਨਿਰੰਤਰਿ ਸਚ ਕੇ ਵਿਖੈ ਹੈ। ਜਹਾਂ

---

[1]ਪੋਥੀ ਵਿਚ "ਕਵਨੁ ਨਿਵਾਸੁ" ਹੈ। [2]ਦਸ ਉਂਗਲਾਂ। [3]ਇਹ ਤੁਕ ਪੋਥੀ ਵਿਚ ਇਉਂ ਕਰ ਕੇ ਲਿਖੀ ਹੈ :—

"ਬੋਲੈ ਬਾਲ ਨਾਥੁ ਸੁਣਿ ਹੇ ਨਾਨਕ ਕਿਨਿ ਬਿਧਿ ਮਨ ਸਮਝਾਏ" ॥

[4]ਆਖਰੀ ਦੋ ਤੁਕਾਂ ਪੋਥੀ ਵਿਚ ਇਸਤਰ੍ਹਾਂ ਹਨ :—

"ਕਿਉ ਗੁਰਮੁਖ ਸਬਦੇ ਸਾਚਿ ਲਿਵਲਾਗੈ ਕਿਉ ਕਰ ਮੇਲਿ ਮਿਲਾਏ ॥
ਕਿਉ ਕਰਿ ਪਾਏ ਦਾਨਾ ਬੀਨਾ ਕਿਉ ਪੂਰੇ ਭਾਗਿ ਸਮਾਏ" ॥

[5]ਹਵਾ। [6]ਪੋਥੀ ਵਿਚ "ਕਥੀਅਲੇ" ਹੈ। [7]ਸੁਆਸ। [8]ਦਿਲ ਵਿਚ।
[9]ਨਿਸ਼ਾਨੀ ਆਦਿ। [10]ਰੰਗ।

ਕਹਾਂ ਸਚੁ ਹੀ ਸਚ ਬੋਲੇ। ਤਬ ਸਚ ਕੇ ਸਬਦ ਸਾਥਿ ਮੁਕਤਾ ਹੋਇ। ਅਰੁ ਪਵਨ ਕਾ ਵਾਸਾ ਜਿ ਹੈ, ਸੁ ਸੁੰਨ ਕੇ ਵਿਖੈ ਹੈ। ਸੁ ਤਹਾ ਹੀ ਏਹੁ ਪਵਨੁ ਬੋਲਤਾ ਹੈ। ਸੁ ਅਕਲ ਕਲਾ, ਤਿਸਹੀ ਕੀ ਟੇਕ ਧਰ ਸਾਥਿ, ਪਿੰਡੁ ਅਰੁ ਬ੍ਰਹਮੰਡੁ ਰਹਤਾ ਹੈ। ਜੀ, ਜੋ ਆਪਣੀ ਨਜਰਿ ਕਰੈ, ਤਬ ਏਸ ਕੇ ਅੰਤਰਿ ਸਚ ਕਾ ਸਬਦੁ ਵਸੈ। ਅਰੁ ਘਟ ਘਟ ਕੇ ਵਿਖੇ ਸੁ ਭਰਮੁ ਭਰਪੂਰਿ ਰਹਿਆ ਹੈ, ਸੋ ਗਵਾਇ ਦੂਰਿ ਕਰੇ। ਤਬ ਤਨੁ ਇਸ ਕਾ, ਅਰੁ ਮਨੁ ਨਿਰਮਲੁ ਹੋਇ ਜਾਇ। ਬਾਣੀ ਜਿ ਹੈ ਨਿਰਮਲ, ਸੁ ਏਸ ਕੇ ਮਨ ਮਹਿ ਆਇ ਬਸੈ। ਅਰੁ ਗੁਰੂ ਕੇ ਸਬਦਿ ਕਰਿ ਕਰਿ ਭਉ ਸਾਗਰ ਕਉ ਏਹੁ ਤਰੈ। ਈਹਾਂ ਭੀ ਅਰੁ ਊਹਾਂ ਭੀ ਏਕੋ ਨਿਰੰਜਨੁ ਹੀ ਜਾਣੈ। ਤਿਸ ਕਾ ਨ ਚਿਹਨੁ, ਨ ਵਰਨ, ਨਾ ਛਾਇਆ, ਨਾ ਪਛਾਨਾ ਹੈ, ਅਰੁ ਨਾ ਮਾਇਆ ਹੀ ਲਾਗਤੀ ਹੈ। ਉਹ ਨਿਰਮਾਇਲੁ[1] ਨਿਰਾਲੰਬੁ[2] ਪੁਰਖੁ ਜਿ ਹੈ, ਜੁ ਨਜਰਿ ਨਾਹੀ ਆਵਤਾ, ਸੁ ਗੁਰੂ ਕੇ ਸਬਦਿ ਕਰਿ ਕਰਿ ਦੇਖੈ" ॥ ੬੦ ॥ ਤਬ ਗੁਰੂ ਬਾਬਾ ਨਾਨਕੁ ਜੀ ਬਹੁੜਿ ਭੀ ਬੋਲਿਆ ਜਿ :—

॥ ਪਉੜੀ ॥

ਤ੍ਰੈ ਸਤ ਅੰਗੁਲ ਵਾਈ ਅਉਧੂ[3] ਸੁੰਨ ਸਚੁ ਆਹਾਰੋ[4] ॥
ਗੁਰਮੁਖਿ ਬੋਲੈ ਤਤੁ ਬਿਰੋਲੈ[5] ਚੀਨੈ ਅਲਖੁ ਅਪਾਰੋ ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
ਸੁਖਮਨਾ[6] ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ[7] ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਏ ਅਉਧੂ ਜੀ! ਤੀਨਿ ਅਰੁ ਸਾਤ ਕਹੀਐ ਦਸ, ਸੁ ਦਸ ਉਂਗਲਾਂ ਨਾਭ[8] ਅਰੁ ਰਿਦੇ ਕੇ ਬੀਚਿ ਏਹੁ ਸੁੰਨੁ ਹੈ। ਸੁ ਸੁੰਨੁ ਕਿਆ ਕਹੀਐ, ਪੋਲੁ। ਸੁ ਤਿਸ ਮਹਿ ਬਾਈ ਕਾ ਬਾਸਾ ਹੈ। ਤਿਸ ਬਾਈ ਕਾ ਆਹਾਰੁ ਕਿਆ ਹੈ? ਉਹ ਜਿ ਕੋਈ ਸਚੁ ਕਹੀਤਾ ਹੈ, ਸੁ ਤਿਸਿ ਬਾਈ ਕਾ ਅਹਾਰੁ ਹੈ। ਸੋਈ ਅਹਾਰੁ ਤਿਸ ਕਾ ਅਧਾਰੁ[9] ਹੈ। ਤਿਸਿ ਸਚ ਕੇ ਅਧਾਰ ਕਰਿ ਕਰਿ, ਓਹ ਬਾਈ ਰਹਤੀ ਹੈ। ਪਰੁ ਜਦਿ ਗੁਰਮੁਖਿ ਹੋਇ ਕਰਿ, ਅਰੁ ਗੁਰੂ ਕਾ ਉਪਦੇਸੁ ਲੇ ਕਰਿ, ਉਸਿ ਬਾਈ ਤਤ ਕਉ ਬਿਰੋਲੈ, ਮਥੈ, ਇਸਿ ਉਦਰ[10] ਸੁੰਨ ਪੋਲ ਕੇ ਵਿਖੇ। ਤਬ ਜਿਉਂ ਦਹੀ ਮਥਤੇ ਮਥਤੇ ਘਿਉ ਨਿਕਲਿ ਆਵਤਾ ਹੈ, ਤਿਉਂ ਇਸਿ ਬਾਈ ਕਉ ਬਿਲੋਵਤੇ ਬਿਲੋਵਤੇ ਅਲਖੁ ਪੁਰਖੁ ਜਿ ਹੈ, ਸੁ ਦ੍ਰਿਸਟਿ ਪਰਤਾ ਹੈ। ਤਬ ਤਿਸ ਕੰਉ ਚੀਨਤਾ ਹੈ"। "ਪਰੁ ਅਉਧੂ ਜੀ! ਇਸਿ ਬਾਈ ਕੰਉ ਬਿਲੋਵੈ, ਸੁ ਕਿਉ ਕਰਿ ਬਿਲੋਵੈ? ਇਉ ਬਿਲੋਵੈ ਜਿ, ਪ੍ਰਥਮੇ[11] ਤਉ ਛੁਧਿਆ[12], ਤ੍ਰਿਖਾ, ਨਿੰਦ੍ਰਾ, ਅਰੁ ਕਾਮੁ, ਇਨ ਚਹੁੰ ਕਾ ਸੰਜਮੁ[13] ਕਰੇ। ਤਬ ਇਨ ਕੇ ਸੰਜਮ ਤੇ, ਤ੍ਰਇ ਗੁਣ ਹੈਂ, ਰਾਜਸ, ਸਾਤਕ, ਤਾਮਸ, ਸੁ ਇਨ੍ਹ ਕਉ ਮੇਟਿ ਦੂਰਿ ਕਰੇ। ਸੁ ਇਨ ਕੇ ਮੇਟਣੇ ਕੀ ਵਿਧਿ[14], ਜਿ ਜਬ ਸਾਤਕ ਗੁਣ ਮਹਿ ਆਵਤਾ ਹੈ, ਤਬ ਗਿਆਨੀ ਧਿਆਨੀ ਆਪ ਕਉ ਕਰਿ ਮਾਨਤਾ ਹੈ। ਕਹਤਾ ਹੈ, ਜਿ ਮੈ ਗਿਆਨੀ ਧਿਆਨੀ ਹੋਂ। ਅਰੁ ਜਦਿ ਰਾਜਸ ਗੁਣ ਮਹਿ ਆਵਤਾ ਹੈ, ਤਬ ਉਦਮ ਮਹਿ ਹੋਤਾ ਹੈ। ਇਸਟ, ਮਿਤ੍ਰ, ਪੁੰਨ, ਦਾਨ, ਤਟ ਤੀਰਥ, ਸੁਕਰਮ, ਘਰ, ਬਾਗ, ਮਿਲਖ, ਲਛਮੀ, ਇਨ੍ਹਾ ਮਹਿ ਆਇ ਕਰਿ, ਇਨ ਕਾ

---

[1]ਪਵਿੱਤਰ। [2]ਆਸਰਾ ਰਹਿਤ (ਪ੍ਰਮਾਤਮਾ)। [3]ਹੇ ਜੋਗੀ। [4]ਆਸਰਾ। [5]ਰਿੜਕਦਾ ਹੈ, ਭਾਵ ਤਤ ਨੂੰ ਕਢਦਾ ਹੈ। [6]ਜੋਗੀਆਂ ਦੀ ਮੰਨੀ ਹੋਈ ਇਕ ਨਾੜੀ, ਜੋ ਨੱਕ ਦੇ ਮੁੱਢ ਤੋਂ ਲੇ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਜਾਂਦੀ ਹੈ। ਇਸ ਦੇ ਖੱਬੇ ਪਾਸੇ 'ਇੜਾ' ਮੰਨੀ ਹੈ ਅਤੇ ਸੱਜੇ ਪਾਸੇ 'ਪਿੰਗਲਾ' ਮੰਨੀ ਹੈ। [7]ਉਹ ਇਨ੍ਹਾਂ ਤਿੰਨਾਂ ਨਾੜੀਆਂ ਵਾਲੇ ਸਾਧਨਾਂ ਤੋਂ ਉੱਤੇ ਹੈ। [8]ਨਾਭ, ਧੁੰਨੀ। [9]ਆਸਰਾ। [10]ਪੇਟ। [11]ਪਹਿਲੇ। [12]ਭੁੱਖ। [13]ਇੰਦ੍ਰਿਆਂ ਦਾ ਰੋਕਣਾ। [14]ਢੰਗ, ਤਰੀਕਾ।

ਕਰਤਾ ਹੋਤਾ ਹੈ। ਅਰ ਜਦਿ ਤਾਮਸ ਗੁਣ ਮਹਿ ਆਵਤਾ ਹੈ, ਤਬ ਵੇਦ, ਸਾਸਤ੍ਰ, ਸਬਦ; ਸਾਖੀ, ਅਰੁ ਗੁਰ ਕਾ ਕਹਿਆ, ਸਾਧਾਂ ਕਾ ਉਪਦੇਸੁ, ਇਨ੍ਹਾ ਸਭਨਾ ਬਾਤਾ ਕਉ ਮਨ ਮਹਿ ਨਾਹੀ ਲੈ ਆਵਤਾ। ਇਨ੍ ਕਉ ਉਲੰਘਿ[1] ਕਰਿ, ਅਪ[2] ਕਰਮ ਕਮਾਵਤਾ ਹੈ। ਉਹਾਂ ਅਪ ਕਰਮਾਂ ਕਾ ਕਰਤਾ ਹੋਇ ਬੈਠਤਾ ਹੈ। ਸੁ ਏਹ ਹੀ ਪਰਕਿਰਤੀ ਕਉ ਮੇਟਿ ਦੂਰਿ ਕਰੇ। ਪਰ ਏਹ ਕਿਉ ਕਰਿ ਮਿਟਹਿ ? ਜਬ ਓਹੁ ਜੋ ਸਬਦੁ ਇਸ ਕੇ ਅੰਤਰਿ ਬੋਲਤਾ ਹੈ, ਸੋਹੰ, ਸੋਹੰ, ਸੁ ਏਹੁ ਉਸਿ ਨਿਰੰਜਨ ਪੁਰਖ ਕਾ ਸਬਦੁ ਹੈ। ਸੁ ਏਹੁ ਸੋਹੰ ਕਾ ਅਰਥੁ ਏਹੁ ਹੈ, ਜਿ ਓਹੁ ਜਿ ਕੋਈ ਦੇਹੀ, ਪਿੰਡ ਕਾ, ਅਰੁ ਬ੍ਰਹਮੰਡ ਕਾ ਕਰਤਾ ਹੈ, ਸੋ ਕਹਤਾ, ਜਿ ਸੋਹ ਓਹੋ। ਅਉਰੁ ਦੂਸਰਾ ਕੋਈ ਨਾਹੀ। ਸੁ ਤਿਸ ਕਉ ਸਮਝੈ, ਜਿ ਕਰਤਾ ਓਹੀ ਹੈ, ਹਉ ਕਿਛੁ ਨਾਹੀ। ਸੁ ਅਪਨੇ ਮਨ ਕਉ ਸਦਾ ਸਰਬਦਾ ਚਲਤੇ, ਬੈਠੇ, ਸੋਵਤੇ, ਜਾਗਤੇ, ਖਾਤੇ, ਪੀਵਤੇ, ਬੋਲਤੇ ਅਰੁ ਮੋਨਿ ਕੀਏ, ਉਸੀ ਸਬਦ ਸਿਉ, ਏਸੁ ਮਨ ਕਉ ਸੁਰਤਿ ਕਰਿ ਕਰਿ ਜੋੜਿ ਛੋਡੇ। ਅਰੁ ਆਪਾ ਬੀਚ ਤੇ ਦੂਰਿ ਕਰੇ। ਤਬ ਏਸ ਕਉ ਪਾਪ ਪੁੰਨ ਕਾ ਲੇਪੁ ਕਿਛੁ ਲਾਗੈ ਨਾਹੀ। ਏਹੁ ਅਲੇਪੀ ਹੋਇ। ਤਬ ਤਿਸ ਤੇ ਇਸ ਕਾ ਅਹੰਕਾਰੁ ਦੂਰਿ ਹੋਇ ਜਾਇ। ਜਾਨੈ ਜਿ ਕਰਤਾ ਅਉਰੁ ਹੈ। ਮੈ ਕਿਛੁ ਨਾਹੀ, ਓਹੁ ਆਪੇ ਹੈ। ਏਸ ਕਉ ਅੰਤਰਿ ਦੇਹੀ ਪਿੰਡ ਮਹਿ ਭੀ, ਅਰੁ ਬਾਹਰਿ ਬ੍ਰਹਮੰਡ ਮਹਿ ਭੀ, ਏਕੋ ਹੀ ਪਰਮੇਸੁਰੁ ਦਿਸਟਿ ਆਵੈ। ਤਬ ਸਚ ਪਰਮੇਸੁਰ ਸਾਥਿ, ਏਸ ਕਾ ਪਿਆਰੁ ਲਾਗੈ। ਅਰ ਜਬ ਇੜਾ, ਪਿੰਗਲਾ, ਸੁਖਮਨਾ ਕਉ ਬੂਝੈ, ਤਬ ਅਲਖੁ ਪੁਰਖ ਕਉ ਲਖੈ। ਸੁ ਇੜਾ, ਪਿੰਗੁਲਾ, ਸੁਖਮਨਾ ਕਿਆ ਕਹੀਐ ? ਏਹ ਤੀਨੋ ਨਾੜੀ ਹੈਂ। ਸੁ ਇਨ ਕਾ ਮੂਲੁ ਨਾਭ ਕੇ ਵਿਖੈ ਹੈ। ਤਿਸ ਕੀਆਂ ਏਹ ਤੀਨੋ ਸਾਖਾਂ ਹੈਂ। ਏਕ ਬਾਂਵੈ[3] ਅੰਗਿ, ਏਕ ਦਾਹਨੈ[4] ਅੰਗਿ, ਏਕ ਮਧਿ[5]। ਸੁ ਬਾਂਵੈ ਅੰਗਿ ਕੀ ਨਾੜੀ ਮਹਿ ਅਗਨਿ ਕਾ ਬਾਸਾ ਹੈ। ਜੋ ਅਹਾਰ ਕਉ ਪਚਾਵਤੀ ਹੈ। ਸੁ ਤਿਸ ਕਉ ਇੜਾ ਕਹਤੇ ਹੈਂ। ਅਰੁ ਦਾਹਨੇ ਅੰਗ ਕੀ ਨਾੜੀ ਮਹਿ ਜਲੁ ਰਮਤ ਹੈ। ਤਿਸ ਕਉ ਪਿੰਗੁਲਾ ਕਹਤੇ ਹੈ। ਅਰੁ ਮਧਿ ਕੀ ਨਾੜੀ ਮਹਿ ਪਵਨੁ ਹੈ, ਜਿਸ ਕਉ ਸੁਖਮਨਾ ਕਹਤੇ ਹੈਂ। ਸੁ ਇਨ ਕਾ ਮੂਲੁ ਨਾਭ ਬੀਚਿ ਹੈ। ਅਰੁ ਤੀਨਿ ਸਾਖਾਂ ਹੋਇ ਕਰਿ, ਬਹੁੜਿ ਤ੍ਰਿਕੁਟੀ ਮਹਿ ਜਾਇ ਏਕਠੀ ਹੋਤੀ ਹੈਂ। ਜਬ ਇਨ੍ ਨਾੜੀ ਕਉ ਸਮਝੈ, ਅਰੁ ਮਨ ਕਉ ਸੁਰਤਿ ਕਰਿ ਕਰਿ, ਸਾਧਨਾ ਕਰਿ ਕਰਿ, ਤ੍ਰਿਕੁਟੀ ਕੇ ਵਿਖੈ ਲੇ ਜਾਵੈ, ਜਹਾਂ ਏਹ ਤੀਨੋ ਏਕਠੀ ਹੋਤੀ ਹੈਂ, ਤਹਾਂ ਏਹੁ ਤ੍ਰਿਬੇਣੀ[6] ਕਾ ਇਸਨਾਨੁ ਕਰੈ। ਤਬ ਨਿਰਮਲ ਹੋਇ। ਤਬ ਜਹਾ ਏਹੁ ਨਿਰਮਲ ਭਇਆ, ਤਿਸ ਊਪਰਿ ਜੋ ਸਾਚਾ ਨਿਰੰਜਨੁ ਨਿਰੰਕਾਰੁ ਅਕਾਲ ਰੂਪ ਹੈ, ਸੁ ਏਹੁ ਤਹਾਂ ਹੀ ਜਾਇ ਸਮਾਵੈ। ਪਰੁ ਜਦਿ ਸਤਿਗੁਰ ਕੇ ਸਬਦ ਕਉ ਸਮਝਿ ਕਰਿ ਕਮਾਵੈ'। "ਸਿਧਹੁ ਜੀ ! "ਏਹ ਕਥਾ ਇਉ ਹੈ ਜੀ"। ਬੋਲਹੁ ਵਾਹਗੁਰੂ ॥ ੬੧ ॥ ਤਬ ਫੇਰਿ ਸਿਧਹੁ ਗੁਰੂ ਬਾਬੇ ਜੀ ਕਉ ਪ੍ਰਸਨੁ ਕੀਆ :—

॥ ਪਉੜੀ ॥

ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥
ਗਿਆਨ ਕੀ ਮੁੰਦ੍ਰਾ ਕਵਨੁ ਅਉਧੂ ਸਿਧ ਕੀ ਕਵਨ ਕਮਾਈ ॥
ਬਿਨੁ ਸਬਦੈ ਰਸੁ ਨ ਆਵੈ ਅਉਧੂ[7] ਹਉਮੈ ਪਿਆਸ ਨ ਜਾਈ ॥
ਸਬਦਿ ਰਤੇ ਅੰਮ੍ਰਿਤ ਰਸ ਪਾਇਆ ਸਾਚੇ ਰਹੇ ਅਘਾਈ[8] ॥
ਕਵਨ ਬੁਧਿ ਜਿਤੁ ਅਸਥਿਰੁ[9] ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥
ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ[10] ॥
ਬੋਲੇ[11] ਅਚੰਭੇ ਨਾਥ ਸੁਣਿ ਹੋ ਨਾਨਕ ਕਿਉ ਕਰਿ ਨਿਜ ਘਰਿ ਵਾਸੇ ॥ ੬੨ ॥

---

[1]ਨਿਯਮ ਤੋੜਨਾ, ਹੁਕਮ ਅਦੂਲੀ ਕਰਨੀ। [2]ਬੁਰੇ। [3]ਖੱਬੇ ਪਾਸੇ। [4]ਸੱਜੇ ਪਾਸੇ। [5]ਵਿਚਕਾਰ। [6]ਯੋਗ ਮਤ ਅਨੁਸਾਰ ਇੜਾ ਪਿੰਗਲਾ ਅਤੇ ਸੁਖਮਨਾ (ਨਾੜੀਆਂ) ਦਾ ਸੰਗਮ। [7]ਪੋਥੀ ਵਿਚ "ਬਾਜੇ" ਹੈ। [8]ਰੱਜੇ। [9]ਟਿਕਾਉ ਵਿਚ। [10]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਲਿਖੀ ਹੈ :—

"ਕਿਉਂ ਕਰਿ ਦੁਖ ਸੁਖ ਸਮ ਕਰਿ ਜਾਨੈ ਕਿਉਂ ਕਰਿ ਕਾਲੁ ਨ ਗ੍ਰਾਸੈ" ॥

[11]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀ ਹੈ।

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਨਾਨਕ ਜੀ ! ਏਸੁ ਮਨ ਕਾ ਜੀਉ ਹੈ, ਸੋ ਕਿਆ ਹੈ ? ਅਰੁ ਪਵਨੁ ਜਿ ਹੈ, ਸੋ ਕਿਆ ਰਸੁ ਖਾਤਾ ਹੈ ? ਅਰੁ ਗਿਆਨੁ ਕੀਆ ਮੁੰਦ੍ਰਾਂ ਜਿ ਹੈਂ, ਸੋ ਕਿਆ ਹੈਂ ? ਅਰੁ ਜਿਸਿ ਕਮਾਈ ਤੇ ਏਹੁ ਸਿਧੁ ਹੋਤਾ ਹੈ, ਸਾ ਕਵਨ ਸੇਵਾ ਹੈ" ? "ਨਾਨਕ ਜੀ ! ਬਿਨਾ ਪੂਰੇ ਗੁਰ ਤੇ, ਸਬਦ ਤੇ, ਏਸੁ ਕਥਾ ਕਾ ਬੀਚਾਰੁ ਸਮਝਿਆ ਨਾਹੀ ਜਾਤਾ । ਅਰੁ ਏਸ ਮਹਿ ਜਿ ਏਹ ਹਉਮੈ ਕੀ ਪਿਆਸ ਹੈ, ਸੁ ਏਹ ਤ੍ਰਿਖਾ ਏਸੁ ਕੀ ਕਿਉ ਕਰਿ ਜਾਇ ? ਅਰੁ ਸਬਦ ਸਾਥਿ ਜਿ ਏਹੁ ਰਚੈ, ਸੋ ਕਿਉ ਕਰਿ ਰਚੈ ? ਜਿਤੁ ਕਰਿ ਕਰਿ ਅੰਮ੍ਰਿਤ ਵਸਤੁ ਪਾਏ । ਅਰੁ ਜਿਤੁ ਕਰਿ ਕਰਿ ਏਹੁ, ਸਚ ਕੀ ਕਥਾ ਸਾਥਿ ਅਘਾਇ ਰਹੈ, ਸੁ ਕਵਨ ਬਿਧਿ ਹੈ ? ਜਿਤੁ ਏਹੁ ਜੀਉ ਅਸਥਿਰੁ ਰਹੈ, ਮਰੈ ਨਾਹੀ । ਅਰੁ ਸੋ ਭੋਜਨੁ ਕਵਨੁ ਹੈ, ਜਿਤੁ ਕਰਿ ਕਰਿ ਇਸ ਦੀ ਭੁਖ ਜਾਇ ? ਅਰੁ ਏਹੁ ਜੀਉ ਦੁਖ ਅਰੁ ਸੁਖ ਕਉ ਏਕ ਸਾ ਕਿਉ ਕਰਿ ਜਾਣੈ ? ਅਰੁ ਜਿਤੁ ਸੰਜਮਿ ਕਾਲੁ ਏਸ ਕਉ ਗ੍ਰਾਸੈ ਨਾਹੀ, ਸੋ ਸੰਜਮੁ ਭੀ ਹਮ ਕਉ ਤੂ ਬਤਾਉ" । ਅਚੰਭੇ ਨਾਥਿ ਕਹਿਆ ਜਿ, "ਏ ਨਾਨਕ ਜੀ ! ਸਿਧ ਪੂਛਤੇ ਹੈਂ, ਤੂ ਕਹੁ । ਦਿਖਾ, ਏਹੁ ਜੀਉ ਨਿਜੁ ਘਰਿ ਕਿਉ ਕਰਿ ਜਾਇ ਸਮਾਵੈ ?" ॥ ੬੨ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਮਨ[1] ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥
ਗਿਆਨ ਕੀ ਮੁੰਦ੍ਰਾ ਸਬਦੁ ਕਥੀਅਲੇ ਸਿਧ ਕੀ ਸਾਧ ਕਮਾਈ ॥
ਗੁਰ ਸਬਦੀ ਰਸੁ ਆਵੈ ਅਉਧੂ ਅਹੰਬੁਧਿ ਸਬਦਿ ਮਿਟਾਈ ॥
ਗੁਰ ਕੀ ਮਤਿ ਅੰਮ੍ਰਿਤੁ ਰਸੁ ਪਾਇਆ ਨਾਮਿ ਰਹੇ ਅਘਾਈ ॥
ਅਜਰੁ ਜਰੈ ਤਾ ਅਸਥਿਰੁ ਰਹੀਐ ਸੰਤੋਖਿ ਭੋਜਨਿ ਤ੍ਰਿਪਤਾਸੇ ॥
ਨਾਨਕ ਘਟਿ ਘਟਿ ਬ੍ਰਹਮੁ ਪਛਾਣੈ ਸਚ ਤੇ ਕਾਲੁ ਨ ਗ੍ਰਾਸੇ ॥ ੬੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਮਨ ਕਾ ਜੀਉ ਜਿ ਹੈ, ਸਿ ਪਵਨੁ ਹੈ । ਜਬ ਲਗਿ ਪਵਨੁ ਹੈ, ਤਬ ਲਗਿ ਬੋਲਤਾ ਹੈ । ਜਬ ਪਵਨੁ ਨਾਹੀ ਹੋਤਾ, ਤਬ ਮਰਿ ਜਾਤਾ ਹੈ । ਅਰੁ ਪਵਨ ਕਾ ਜਿ ਅਹਾਰੁ ਹੈ, ਸਿ ਬਾਸਨਾ ਹੈ । ਅਰੁ ਗਿਆਨ ਕੀਆ ਜਿ ਮੁੰਦ੍ਰਾਂ ਹੈਂ, ਸੁ ਗੁਰੂ ਕਾ ਸਬਦੁ ਹੈ । ਅਰੁ ਸਾਧਨਾ ਤੇ ਸਿਧੁ ਹੋਤਾ ਹੈ । ਜਬ ਸਿਧਹੁ ਕੀ ਸਾਧਨਾ ਕਰੈ, ਤਬ ਸਿਧੁ ਹੋਇ । ਅਰੁ ਸਭਸ ਕਥਾ ਕਾ ਰਸੁ ਏਸ ਕਉ, ਗੁਰੂ ਜੀ ਕੇ ਸਬਦ ਕਰਿ ਕਰਿ ਆਵਤਾ ਹੈ । ਅਰੁ ਏਸ ਕੀ ਅਹੰਬੁਧਿ ਭੀ ਸਬਦੁ ਹੀ ਮਿਟਾਵਤਾ ਹੈ । ਅਰੁ ਗੁਰੂ ਜੀ ਕੀ ਮਤਿ ਕਰਿ ਕਰਿ, ਅੰਮ੍ਰਿਤੁ ਰਸੁ ਨਾਮੁ ਪਰਮੇਸੁਰ ਕਾ ਜਿ ਹੈ, ਸੁ ਏਹੁ ਪਾਵਤਾ ਹੈ । ਅਰੁ ਨਾਮਿ ਹੀ ਕਰਿ ਕਰਿ ਏਹੁ ਅਘਾਇ ਰਹਤਾ ਹੈ । ਅਰ ਅਜਰ ਵਸਤੁ ਜਿ ਹੈ, ਸੁ ਏਹੁ ਮਦਨੁ[2] ਹੈ । ਕਾਮੁ ਜਾਂ ਏਸ ਕਉ ਜਰੈ, ਸਬ ਘਰਿ ਰਹੈ, ਤਾਂ ਏਹੁ ਅਸਥਿਰੁ ਰਹੈ । ਅਰੁ ਸੰਤੋਖ ਕੇ ਭੋਜਨਿ ਏਹੁ ਰਜਤਾ ਹੈ । ਏਸ ਕਉ ਤ੍ਰਿਪਤਾਸਿ ਆਵਤੀ ਹੈ । ਅਰੁ ਜਬ ਏਹੁ ਸਕਲ[3] ਘਟਾਂ ਮਹਿ ਪਰਮੇਸੁਰੁ ਦੇਖੈ ਅਰੁ ਸਚੁ ਬੋਲੈ, ਤਬ ਏਸ ਕਉ ਕਾਲੁ ਖਾਇ ਨਾਹੀ" ॥ ੬੩ ॥ ਤਬ ਸਿਧਹੁ ਗੁਰੂ ਬਾਬੇ ਨਾਨਕ ਜੀ ਕਉ ਬਹੁੜਿ ਪ੍ਰਸਨੁ ਕੀਆ:—

---

[1]ਇਸ ਪਉੜੀ ਦਾ ਪਹਿਲਾਂ ਆ ਚੁਕੀ ਪਉੜੀ ਨਾਲ ਟਾਕਰਾ ਕਰੋ । ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ।     [2]ਕਾਮਦੇਵ ।     [3]ਸਾਰਿਆਂ ਵਿਚ ।

॥ ਪਉੜੀ ॥

ਰੰਗਿ ਨ ਰਾਤਾ ਰਸਿ ਨਹੀ ਮਾਤਾ[1] ॥
ਬਿਨੁ ਗੁਰ ਸਬਦੈ ਜਲਿ[2] ਬਲਿ ਤਾਤਾ ॥
ਬਿੰਦੁ[3] ਨ ਰਾਖਿਆ ਸਬਦੁ ਨ ਭਾਖਿਆ ॥
ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥
ਅਕਥ ਕਥਾ ਲੇ ਸਮ ਕਰਿ ਰਹੈ ॥
ਤਉ ਨਾਨਕ ਆਤਮ ਰਾਮ ਕਉ ਲਹੈ ॥
ਸੁਣਿ ਹੇ ਨਾਨਕ ਚਉਰੰਗ ਨਾਥੁ ਕਹੈ[4] ॥ ੬੪ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਏ ਨਾਨਕ ਜੀ ! ਰੰਗਿ ਤਉ ਪਰਮੇਸੁਰ ਕੇ ਏਹੁ ਰਾਤਾ ਨਾਹੀ। ਅਰੁ ਪਰਮੇਸੁਰ ਕੇ ਨਾਮ ਰਸ ਸਾਥਿ ਏਹੁ ਮਾਤੇ ਨਾਹੀ। ਅਰੁ ਬਿਨਾ ਗੁਰੂ ਕੇ ਸਬਦਿ ਏਹੁ ਜਲਿ ਜਾਤਾ ਹੈ। ਅਰੁ ਬਿੰਦੁ ਭੀ, ਸੁ ਇਨਿ ਜੀਤਿ ਕਰਿ ਰਾਖਿ ਨ ਸਕੀਆ। ਅਰੁ ਗੁਰੂ ਕਾ ਜਿ ਸਬਦੁ ਥਾ, ਸੁ ਇਨਿ ਭਾਖਿਓ ਨਾਹੀ। ਅਰੁ ਪਵਨ ਸਾਧਨਾ ਭੀ ਇਨਿ ਕਰਿ ਨ ਸਕੀਆ। ਅਰੁ ਜੀ, ਸਚ ਕਾ ਸਬਦੁ ਭੀ ਇਸਤੇ ਹੋਇ ਨ ਆਇਆ। ਏਹੁ ਜਿ ਅਕੱਥ ਪਰਮੇਸੁਰ ਕਉ ਕਥੈ, ਸੁ ਕਿਉ ਕਰਿ ਕਥੈ ? ਅਰੁ ਦੁਖ ਸੁਖ ਕਉ ਜਿ ਸਮ ਕਰਿ ਜਾਨੈ, ਸੁ ਕਿਉ ਕਰਿ ਜਾਨੈ ? ਅਰੁ ਏਹੁ ਜਿ ਆਤਮਾ ਰਾਮ ਕਉ ਪਾਏ, ਸੁ ਕਿਉ ਕਰਿ ਪਾਏ ? ਚਉਰੰਗ ਨਾਥਿ ਕਹਿਆ ਜਿ, "ਏ ਨਾਨਕ ਜੀ ! ਸਿਧ ਤੁਮ ਪਾਸ ਤੇ ਪੂਛਤੇ ਹੈਂ ਜੀ। ਤੂ ਏਹ ਪਰਮਾਰਥੁ ਕਹੁ" ॥ ੬੪ ॥

॥ ਪਉੜੀ ॥

ਗੁਰ[5] ਪਰਸਾਦੀ ਰੰਗੇ ਰਾਤਾ। ਅੰਮ੍ਰਿਤੁ ਪੀਆ ਸਾਚੇ ਮਾਤਾ ॥
ਗੁਰ ਵੀਚਾਰੀ ਅਗਨਿ ਨਿਵਾਰੀ[6]। ਅਪਿਓ[7] ਪੀਓ ਆਤਮ ਸੁਖੁ ਧਾਰੀ ॥
ਨਾਨਕ ਬੂਝੈ ਕੋ ਵੀਚਾਰੀ। ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ[8] ॥ ੬੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਗੁਰੂ ਕੇ ਪ੍ਰਸਾਦਿ ਕਰਿ ਕਰਿ, ਏਹੁ ਪਰਮੇਸੁਰ ਕੇ ਰੰਗਿ ਰਾਤਾ। ਜਬ ਏਨਿ ਅੰਬ੍ਰਿਤੁ ਨਾਮੁ ਪਰਮੇਸੁਰ ਕਾ ਪੀਆ, ਤਬ ਏਹੁ ਸਚ ਸਾਥਿ ਮਾਤਾ। ਜਬ ਏਨਿ ਗੁਰੂ ਜੀ ਕਾ ਸਬਦੁ ਵੀਚਾਰਿਆ, ਤਬ ਏਸ ਕੀ ਅਗਨਿ ਨਿਵਰਿ[9] ਗਈ। ਅਰੁ ਪਰਮੇਸੁਰ ਕਾ ਨਾਮੁ ਜਿ ਹੈ, ਸਿ ਅਪਿਓ ਹੈ, ਪੀਆ ਨਾਹੀ ਜਾਤਾ। ਜਬ ਏਨਿ ਏਹੁ ਅਪਿਓ ਪੀਆ, ਤਬ ਏਸ ਕਉ ਦੁਖੁ ਸੁਖੁ ਸਮਾਨਿ ਹੋਇਆ, ਅਰੁ ਸਰਬ ਸੁਖ ਏਸ ਮਹਿ ਆਇ ਬਸੇ"। "ਸਿਧਹੁ ਜੀ ! ਨਾਨਕ ਜਿ ਅਰਾਧਿਆ ਹੈ, ਸੁ ਸਚੁ ਬੂਝਿ ਕੇ ਅਰਾਧਿਆ ਹੈ ਜੀ। ਬਿਨਾ ਗੁਰੂ ਤੇ ਭਵਜਲੁ ਤਰਿਆ ਨਾਹੀ ਜਾਤਾ। ਪਰੁ ਜੀ, ਏਸੁ ਵਸਤੁ ਕਉ ਕੋਈ ਚਾਰੀ ਬੂਝੈ[10]" ॥ ੬੫ ॥ ਤਬ ਫੇਰਿ ਸਿਧਹੁ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨੁ ਕੀਆ :—

---

[1]ਮਗਨ ਹੋਣਾ। [2]ਸੜਦਾ ਖਿਝਦਾ ਰਿਹਾ। [3]ਜਤ। [4]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ। [5]ਗੁਰੂ ਦੀ ਕਿਰਪਾ ਨਾਲ। [6]ਦੂਰ ਕੀਤੀ। [7]ਅੰਮ੍ਰਿਤ। [8]ਪੋਥੀ ਵਿਚ ਇਸ ਪਉੜੀ ਦੀਆਂ ਅਖੀਰਲੀਆਂ ਦੋ ਤੁਕਾਂ ਦੀ ਥਾਵੇਂ ਇਕੋ ਹੀ ਤੁਕ ਇਉਂ ਕਰਕੇ ਦਿੱਤੀ ਹੈ :—

"ਨਾਨਕ ਬੂਝਿਆ ਸਚੁ ਅਰਾਧਿਆ ਗੁਰਮੁਖਿ ਤਰੀਐ ਤਾਰੀ" ॥

[9]ਬੁੱਝ। [10]ਆਚਾਰਵੰਤ ,ਸੁਭ ਕਰਨੀ ਵਾਲਾ।

॥ ਪਉੜੀ ॥

ਇਹੁ ਮਨੁ ਮੈਗਲੁ[1] ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ॥
ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ[2] ॥
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ[3] ॥
ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ[4] ॥
ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ॥
ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ[5] ॥
ਬੋਲੈ[6] ਭੰਗਰ ਨਾਥੁ ਸੁਣਿ ਹੇ ਨਾਨਕ ਕਿਉਕਰਿ ਨਿਜ ਪਦੁ ਪਾਵੈ ॥ ੬੬ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਏ ਨਾਨਕ ਜੀ ! ਏਹੁ ਜਿ ਮਨੁ ਮੈਗਲੁ ਹਸਤੀ ਹੈ, ਸੁ ਕਹਾ ਵਸਤਾ ਹੈ ? ਅਰੁ ਏਸੁ ਪਵਨ ਕਾ ਵਾਸਾ ਕਹਾਂ ਹੈ ? ਅਰੁ ਏਹੁ ਜਿ ਸਬਦੁ ਸੋਹੈ ਹੈ, ਸੁ ਤਿਸੁ ਕਾ ਬਾਸਾ ਕਹਾਂ ਹੈ ? ਅਰੁ ਇਸਿ ਮਨ ਕਾ ਜਿ ਪਰਭਵਨੁ ਮਿਟੈ, ਸੁ ਕਿਉ ਕਰਿ ਮਿਟੈ ? ਜਿ ਜੂਨੀ ਮਹਿ ਨ ਭਰਮੈ। ਅਰੁ ਏਸ ਕਉ ਜਿ ਪੂਰਾ ਸਤਿ ਗੁਰੁ ਭੇਟੈ, ਸੁ ਕਿਉ ਕਰਿ ਭੇਟੈ ? ਜਿਤ ਕਰਿ ਕਰਿ ਏਸ ਕਉ ਨਿਜ ਘਰੁ ਪ੍ਰਾਪਤਿ ਹੋਵੈ"। "ਅਰੁ ਪੁਰਖਾ ! ਏਹੁ ਜਿ ਨਿਰਮਲੁ ਹੋਵੈ, ਸੁ ਕਿਉ ਕਰਿ ਹੋਵੈ ? ਅਰੁ ਧਾਵਨੀ ਜਿ ਏਸ ਕੇ ਮਨ ਕੀ ਮਿਟੈ, ਸੁ ਕਿਉ ਕਰਿ ਮਿਟੈ ? ਅਰੁ ਏਹੁ ਜਿ ਆਤਮਾ ਮੂਲੁ ਵਸਤੁ ਹੈ, ਸੁ ਤਿਸੁ ਕਉ ਕਿਉ ਕਰਿ ਪਹਿਚਾਨੈ ? ਅਰੁ ਸਸਿ ਘਰਿ ਸੂਰਜੁ ਏਸ ਕਾ ਜਿ ਸਮਾਵੈ, ਸੁ ਕਿਉ ਕਰਿ ਸਮਾਵੈ ? ਸਸਿ ਘਰਿ ਸੂਰੁ ਏਹ, ਜਿ ਸਸਿ ਕਹੀਐ, ਚੰਦ੍ਰਮਾ ਸੁ ਸਿਵ ਰੂਪੀ ਹੈ। ਅਰੁ ਸੂਰੁ ਕਹੀਐ। ਸੂਰਜੁ, ਸੋ ਸਕਤਿ ਰੂਪੀ ਹੈ। ਸੁ ਸਕਤਿ ਕਉ ਸਿਵ ਮਹਿ ਸਮਾਇ ਲੇਵੈ। ਸਦਾ ਹੀ ਸੀਤਲ ਸਿਵ ਰੂਪੀ ਰਹੈ, ਸਕਤਿ ਮਿਟਾਇ ਦੂਰਿ ਕਰੇ। ਅਰੁ ਹੰਉਮੈ ਜਿ ਵਿਚਹੁ ਏਹੁ ਖੋਵੈ, ਸੁ ਕਿਉ ਕਰਿ ਕਰਿ ਖੋਵੈ ? ਅਰੁ ਸਚ ਕੇ ਘਰਿ ਜਿ ਮਨੂਆ ਆਵੈ, ਸੁ ਕਿਉ ਕਰਿ ਆਵੈ" ? ਤਬ ਸਿਧ ਭੰਗਰ ਨਾਥਿ ਕਹਿਆ ਜਿ, "ਏ ਨਾਨਕ ਜੀ ! ਸਿਧ ਪੂਛਤੇ ਹੈਂ, ਏਹੁ ਜਿ ਨਿਜ ਪਦੁ ਪਾਵੈ, ਸੁ ਕਿਉ ਕਰਿ ਪਾਵੈ ?" ॥ ੬੬ ॥ ਤਬ ਗੁਰੂ ਬਾਬੇ ਨਾਨਕ ਜੀ, ਸਿਧਾ ਕਉ ਉਤਰ ਦੀਆ :—

॥ ਪਉੜੀ ॥

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
ਸੁ ਸਬਦੁ ਨਿਰੰਤਰਿ[7] ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥

---

[1]ਹਾਥੀ (ਭਾਵ ਹੰਕਾਰ ਦਾ ਮਤਿਆ ਹੋਇਆ)। [2]ਭਟਕਨ। ਪੋਥੀ ਵਿਚ ਇਹ ਤੁਕ ਇਸਤਰ੍ਹਾਂ ਹੈ :—
"ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜੇ ਕਿਉਂ ਚੂਕੈ ਮਨ ਕਾ ਭਵਨਾ" ॥
[3]ਪੋਥੀ ਵਿਚ ਇਹ ਤੁਕ ਇਉਂ ਦਿਤੀ ਹੈ :—
"ਕਿਨਿ ਬਿਧਿ ਪੁਰਖਾ ਸਤਿਗੁਰ ਭੇਟੈ ਕਿਨਿ ਬਿਧਿ ਨਿਜ ਘਰੁ ਪਾਏ" ॥
[4]ਪੋਥੀ ਵਿਚ ਇਉਂ ਲਿਖਿਆ ਹੈ :—
"ਕਿਨ ਬਿਧਿ ਪੁਰਖਾ ਨਿਰਮਲ ਹੋਵੈ ਕਿਉਂ ਧਾਵਤ ਵਰਜਿ ਰਹਾਏ" ॥
[5]ਪੋਥੀ ਵਿਚ ਤੁਕ ਇਸਤਰਾ ਹੈ :—
"ਗੁਰਮੁਖਿ ਹਉਮੈ ਵਿਚਹੁ ਖੋਵੈ ਕਿਉਂ ਕਰਿ ਸਚਿ ਘਰਿ ਆਵੈ" ॥
[6]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ। [7]ਪੋਥੀ ਵਿਚ "ਨਿਰੰਜਨ" ਹੈ।

ਖਾਵੈ[1] ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ[2] ॥
ਨਾਨਕੁ ਆਖੈ ਸਚੁ ਸੁਭਾਖੈ[3] ਸਚਿ ਰਪੈ[4] ਰੰਗੁ ਕਬਹੂ ਨ ਜਾਵੈ ॥ ੬੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ ! ਏਸੁ ਮਨ ਕਾ ਜਿ ਵਾਸਾ ਹੈ, ਸੁ ਹਿਰਦੇ ਮਹਿ ਹੈ। ਸਦਾ ਸਰਬਦਾ ਹਿਰਦੇ ਹੀ ਮਹਿ ਨਿਹਚਲੁ ਰਹਤਾ ਹੈ। ਪਰੁ ਜਦਿ ਏਹੁ ਗੁਰਮੁਖਿ ਹੋਇ, ਸਬਦ ਗੁਰੂ ਕਉ ਮਿਲੈ, ਤਬ ਮੂਲੁ ਵਸਤੁ ਜਿ ਹੈ, ਆਤਮਾ, ਤਬ ਤਿਸ ਕਉ ਪਹਿਛਾਨੈ। ਅਰੁ ਪਵਨ ਕਾ ਵਾਸਾ ਨਾਭਿ ਕੇ ਵਿਖੈ ਹੈ, ਸੁ ਏਹੁ ਪਵਨ, ਤਤ ਕਉ ਭੀ, ਤਬ ਹੀ ਲਹੈਗਾ, ਜਬ ਗੁਰਮੁਖਿ ਹੋਇਗਾ"। ਅਰੁ ਸਿਧਹੁ ਜੀ ! "ਸੁ ਸਬਦੁ ਜਿ ਹੈ ਸੋਹੈ, ਸੁ ਏਹੁ ਨਿਰੰਜਨ ਕਾ ਸਬਦੁ ਹੈ। ਸੁ ਨਿਜੁ ਜਿ ਹੈ ਪਰਮੇਸੁਰੁ, ਤਿਸ ਕੇ ਘਰ ਮਹਿ ਰਹਤਾ ਹੈ । ਸੁ ਪਰਮੇਸੁਰੁ ਭੀ ਅਦਿਸਟੁ[5] ਹੈ, ਅਰੁ ਸਬਦੁ ਭੀ ਅਦਿਸਟੁ ਹੈ। ਪਰ ਜਦਿ, ਏਸੁ ਸਬਦ ਓਸ ਕੇ ਸਾਥਿ, ਮਨ ਕਉ ਜੋੜੈ, ਤਬ ਤਿਸਿ ਨਿਰੰਜਨ ਪੁਰਖ ਕਉ ਨਿਜੁ ਘਰ ਮਹਿ ਦੇਖੈ। ਤਬ ਤੀਨਿ ਭਵਣ ਮਹਿ ਜੋਤਿ ਜੋ ਹੈ, ਸੁ ਏਸੁ ਸਬਦ ਹੀ ਤੇ ਲਹੈ। ਤਬ ਸਰਬਤਿ ਏਸ ਕਉ ਉਸ ਹੀ ਕੀ ਜੋਤਿ ਦ੍ਰਿਸਟਿ ਪਰੈ । ਤਬ ਏਸ ਕਾ ਪਰਾਭਵਨੁ[6] ਮਿਟੈ, ਅਜੂਨੀ ਹੋਇ, ਏਹੁ ਨਿਜੁ ਧਾਮੁ ਪਰਮੇਸੁਰ ਕਾ ਪਾਏ। ਤਬ ਏਹੁ ਮਹਾ ਨਿਰਮਲੁ ਹੋਇ । ਏਹ ਜਿ ਧਾਵਣੀਆ ਏਸ ਕੇ ਮਨ ਕੀਆ ਹੈਨਿ, ਸੇ ਦੂਰਿ ਹੋਇ ਜਾਹਿ । ਜਬ ਏਸ ਕੀਆ ਧਾਵਣੀਆ ਮਿਟੀਆਂ, ਤਬ ਸਕਤਿ, ਜੁ ਇਸ ਕੀ ਥੀ, ਸੁ ਇਸ ਮਹਿ ਤੇ ਮਿਟੀ, ਸੀਤਲੁ ਭੇਆ। ਸਕਤਿ ਜਿ ਹੈ, ਸੁ ਏਹ ਧਾਵਣੀਆ ਹੀ ਹੈਂ, ਬਾਂਛਾਂ[7]। ਜਬ ਬਾਂਛਾਂ ਮਿਟੀ, ਤਬ ਸਚ ਘਰਿ ਆਇਆ, ਸਚੁ ਪਰਮੇਸੁਰ ਇਨਿ ਬੂਝਿਆ ਸੁ ਪਰਮੇਸੁਰ ਕਾ ਬੂਝਣਾ ਕਿਆ ਹੈ ? ਇਹੋ ਜਿ ਏਕੁ ਪਰਮੇਸੁਰੁ ਹੀ ਸਚੁ ਹੈ, ਹੋਰੁ ਸਭੁ ਝੂਠੁ। ਤਬ ਏਸੁ ਸਮਝਣੇ ਮਹਿ, ਇਸ ਕੀ ਹੰਉਮੈ ਦੂਰਿ ਹੋਈ । ਤਬ ਦੂਖ ਅਰੁ ਭੂਖ ਇਸ ਕਉ ਵਿਆਪਣੇ ਤੇ ਰਹੇ। ਸੁਖ ਦੂਖ ਦੋਨੋ ਸਮਾਨਿ[8] ਭਏ"। ਸਿਧਹੁ ਜੀ ! ਏਹ ਜਿ ਅਨਹਦ ਸਬਦ ਕੀ ਬਾਣੀ ਧੁਨਿ ਹੈ, ਸੁ ਮੈ ਗੁਰਮੁਖ ਤੇ ਜਾਣੀ ਹੈ। ਅਰੁ ਜੁ ਕੋਈ ਏਕੁ ਆਧੁ ਬਿਰਲਾ ਅਉਰੁ ਭੀ ਗੁਰਮੁਖਿ ਹੋਇਗਾ, ਸੋਈ ਏਸੁ ਅਰਥ ਕਉ ਜਾਣੈਗਾ"। ਸਿਧਹੁ ਜੀ ! ਨਾਨਕੁ ਜੋ ਆਖਦਾ ਹੈ, ਸੋ ਸਚੁ ਹੀ ਭਾਖਦਾ ਹੈ ਜੀ। ਜਿ ਕੋਈ ਸਚ ਸਾਥਿ ਰਚੈਗਾ, ਤਿਸ ਕਾ ਰੰਗੁ ਕਬਹੂ ਨ ਜਾਇਗਾ" ॥ ੬੭ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ :—

॥ ਪਉੜੀ ॥

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ[9] ਰਹਤਾ ॥
ਨਾਭਿ ਕਮਲ ਅਸਥੰਭੁ[10] ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ[11] ॥
ਰੂਪੁ ਨਾ ਹੋਤੋ ਰੇਖ ਨ ਕਾਈ ਤਬ ਸਬਦਿ ਕਹਾ ਲਿਵ ਲਾਈ ॥
ਰਕਤੁ ਬਿੰਦੁ ਕੀ ਮੜੀ[12] ਨ ਹੋਤੀ ਮਿਤਿ ਕੀਮਤਿ ਨਹੀ ਪਾਈ ॥
ਵਰਨੁ[13] ਭੇਖੁ ਅਸਰੂਪ ਨ ਜਾਪੀ ਕਿਉ ਕਰਿ ਜਾਪਸਿ[14] ਸਾਚਾ[15] ॥
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ[16] ਸਾਚੋ ਸਾਚਾ[17] ॥
ਭੈਰਉ ਨਾਥੁ ਕਹੈ ਸੁਣਿ ਨਾਨਕ ਕਿਉ ਕਰਿ ਪਾਵੈ ਸਾਚਾ[18] ॥ ੬੮ ॥

---

[1]ਸਚੇ ਵਾਹਿਗੁਰੂ ਦੀ ਭੁੱਖ ਦੁਖਾਂ ਨੂੰ ਖਾਂਦੀ ਹੈ। [2]ਅਰਥ ਸਮਝਦਾ ਹੈ। [3]ਬੋਲਦਾ ਹੈ। [4]ਵਾਹਿਗੁਰੂ ਦੇ ਪ੍ਰੇਮ ਵਿਚ ਰੰਗਿਆ ਜਾ ਕੇ। [5]ਨਾ ਦੇਖੇ ਜਾ ਸਕਣ ਵਾਲੀ ਵਸਤੂ। [6]ਭਟਕਣ। [7]ਇਛਿਆਵਾਂ, ਖ਼ਾਹਸ਼ਾਂ। [8]ਬਰਾਬਰ, ਇਕ ਜੈਸੇ। [9]ਕਿਥੇ। [10]ਪੋਥੀ ਵਿਚ ਇਥੇ 'ਕਵਲ' ਹੈ। [11]ਟਿਕਦਾ। [12]ਸਰੀਰ। [13]ਰੰਗ। [14]ਦਿਸਦਾ। [15]ਇਹ ਤੁਕ ਪੋਥੀ ਵਿਚ ਇਸ ਤਰ੍ਹਾਂ ਹੈ:—
"ਬਰਨ ਭੇਖੁ ਅਸਰੂਪ ਨ ਜਾਪੀ ਕਵਨ ਧਿਆਨ ਮਨ ਰਾਚਾ" ॥
[16]ਹੁਣ ਤੇ ਤਦ, ਹਰ ਸਮੇਂ। [17]ਇਹ ਤੁਕ ਪੋਥੀ ਵਿਚ ਨਹੀਂ ਹੈ। [18]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, 'ਏ ਨਾਨਕ ਜੀ ! ਜਦਿ ਏਹੁ ਹਿਰਦਾ, ਅਰੁ ਦੇਹੀ ਨ ਥੀ, ਤਬ ਏਹੁ ਜੀਉ ਕਹਾਂ ਰਹਤਾ ਥਾ ? ਅਰੁ ਜਬ ਨਾਭ ਕਮਲੁ ਨ ਥਾ, ਤਬ ਪਵਣੁ ਕਿਸ ਘਰਿ ਰਹਤਾ ਥਾ ? ਅਰੁ ਜਬ ਰੂਪੁ ਭੀ ਨ ਹੋਤਾ, ਅਰੁ ਰੇਖ ਭੀ ਨ ਹੋਤੀ, ਤਬ ਏਹੁ ਸਬਦੁ ਕਹਾ ਤੇ ਨਿਕਲਤਾ ? ਅਰੁ ਜਦਿ ਏਹ ਰਕਤ ਬਿੰਦ ਕੀ ਮੜੀ ਨ ਥੀ, ਤਬ ਏਹ ਗਤਿ ਮਿਤਿ ਕਿਉ ਕਰਿ ਪਾਈ ਜਾਤੀ ? ਅਰੁ ਜਬ ਵਰਨੁ ਭੀ ਨ ਥਾ, ਭੇਖੁ ਭੀ ਨ ਥਾ, ਅਰੁ ਅੰਸੁ ਰੂਪ ਭੀ ਕਿਛੁ ਨ ਥਾ, ਤਬ ਧਿਆਨ ਕਹਾ ਲਗਾਈਤਾ ?'' ਤਬ ਸਿਧ ਭੈਰਉ ਨਾਥ ਕਹਿਆ ਜਿ, ''ਏ ਨਾਨਕ ! ਜਬ ਏਹ ਵਸਤੂ ਨ ਥੀਆਂ, ਤਬ ਏਹੁ ਕਿਉ ਕਰਿ ਸਾਚੇ ਕਉ ਪਾਵਤਾ ?'' ॥ ੬੮ ॥ ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ[1] ਰਹੈ ਬੈਰਾਗੀ ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜੁ[2] ਘਰਿ ਬਸਤਉ ਪਵਨੁ ਅਨਰਾਗੀ[3] ॥
ਰੂਪ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ[4] ਰਹਤਉ ਸਬਦੁ ਸੁ ਸਾਰੁ ॥
ਗਉਨੁ[5] ਗਗਨੁ[6] ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥
ਵਰਨੁ ਭੇਖੁ ਅਸਰੂਪ ਸੁ ਏਕੋ ਏਕੋ ਸਬਦੁ ਵਿਡਾਣੀ[7] ॥
ਸਾਚ[8] ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੬੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਹੇ ਸਿਧਹੁ ਜੀ ! ਜਬ ਏਹੁ ਹਿਰਦਾ ਅਰੁ ਦੇਹ ਨ ਥੀ, ਤਬ ਏਹੁ ਮਨੁ ਸੁੰਨਿ ਰਹਤਾ। ਅਰੁ ਨਾਭ ਕਵਲੁ ਜਬ ਨ ਸੀਓ, ਦੇਹੀ ਕਾ ਅਸਥੰਭੁ ਨ ਥਾ, ਤਬ ਏਹ ਮਨੁ ਸਚ ਸਾਥਿ ਰਹਤਾ। ਜਬ ਰੂਪ, ਨ ਰੇਖਿਆ, ਨ ਵਰਨੁ, ਨ ਜਾਤਿ, ਜਬ ਕਿਛੁ ਨ ਹੋਤਾ, ਤਬ ਅਕਲੂਣਿ ਪਰਮੇਸੁਰ ਜਿ ਹੈ, ਜਿਸ ਕੀ ਕਿਛੁ ਕੁਲੁ ਨਾਹੀ, ਤਬ ਤਿਸ ਮਾਹਿ ਸੁ ਸਬਦੁ ਰਹਤਾ। ਅਰੁ ਜਬ ਧਰਤੀ, ਨ ਗਗਨੁ, ਜਬ ਕਿਛੁ ਨ ਥਾ, ਤਬ ਏਹ ਜੋਤਿ ਜਿ ਤ੍ਰਿਹੁ ਲੋਆ ਮਹਿ ਪਸਰੀ ਹੈ, ਸੁ ਏਹਾ ਜੋਤਿ ਤਬ ਨਿਰੰਜਨ ਨਿਰੰਕਾਰ ਮਹਿ ਥੀ। ਤਬ ਆਪੇ ਹੀ ਵਰਨੁ ਥਾ; ਆਪੇ ਭੇਖੁ ਥਾ, ਤਬ ਆਪੇ ਸਬਦੁ ਥਾ ਸਿਧਹੁ ਜੀ ! ਬਿਨਾ ਸਚ ਤੇ, ਏਹੁ ਸੂਚਾ ਨਾਹੀ ਹੋਤਾ ਜੀ। ਅਕਥ ਪਰਮੇਸੁਰ ਕੀ ਕਹਾਣੀ ਏਵ ਹੈ'' ॥ ੬੯ ॥ ਤਬ ਫੇਰਿ ਸਿਧਹੁੰ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨੁ ਕੀਆ :—

॥ ਪਉੜੀ ॥

ਕਿਤੁ[9] ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥

---

[1]ਨਿਰਗੁਣ ਪਾਰਬ੍ਰਹਮ ਵਿਚ। [2]ਆਪਣੇ ਸਰੂਪ ਵਿਚ। [3]ਪ੍ਰੇਮ ਵਿਚ ਰਤੀ ਹੋਈ। [4]ਕੁਲ ਰਹਿਤ, (ਵਾਹਿਗੁਰੂ)। [5]ਭਵਨ, ਪ੍ਰਿਥਵੀ। [6]ਆਸਮਾਨ। [7]ਅਸਚਰਜ ਵਾਹਿਗੁਰੂ। [8]ਸਤਿ ਸਰੂਪ ਵਾਹਿਗੁਰੂ। [9]ਕਿਸ ਕਿਸ ਤਰੀਕੇ ਨਾਲ।

ਗੁਰਮੁਖਿ ਹੋਵੈ ਸੁ ਗਿਆਨੁ ਤਤ ਬੀਚਾਰੈ ਹਉਮੈ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੇ ਰਹੇ ਸਮਾਏ[1] ॥

ਤਿਸ ਕਾ ਪਰਮਾਰਥੁ :–

ਤਬ ਗੋਰਖ ਨਾਥਿ ਕਹਿਆ ਜਿ, "ਏ ਨਾਨਕ ਜੀ ! ਏਹੁ ਜਿ ਜਗੁ ਉਪਜਤਾ ਹੈ, ਸੁ ਕਿਉ ਕਰਿ ਉਪਜਤਾ ਹੈ ? ਅਰੁ ਮਰਿ ਜਿ ਜਾਤਾ ਹੈ, ਸੁ ਕਿਉ ਕਰਿ ਮਰਿ ਜਾਤਾ ਹੈ ? ਓਹੁ ਮਾਰਗੁ ਤੂ ਹਮਾਰੇ ਤਾਈ ਬਤਾਉ, ਨਾਨਕ ਜੀ, ਜਿਤੁ ਏਸ ਕਉ ਕਾਲੁ ਖਾਇ ਨਾਹੀ। ਏਹੁ ਜਿ ਜੋਗ ਬੈਰਾਗੁ ਕਮਾਵੈ, ਸੁ ਕਿਉ ਕਰਿ ਕਮਾਵੈ ? ਅਰੁ ਏਸ ਵਿਚਹੁ ਜਿ ਅਹੰਬੁਧਿ ਜਾਇ, ਸੁ ਕਿਉ ਕਰਿ ਹੋਇ ?" "ਏ ਨਾਨਕ ਜੀ ! ਏਹ ਕਥਾ ਤੂ ਮੇਰੇ ਤਾਈ ਸਮਝਾਇ ਦੇਹਿ" ॥ ੭੦ ॥
ਤਬ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮ ਵਿਸਰਿਐ ਦੁਖੁ ਪਾਈ ॥
ਗੁਰਮੁਖਿ ਰਹੈ ਤਾ ਨਿਰਮਲੁ ਹੋਵੈ ਸਚ ਘਰਿ ਕਾਲੁ ਨ ਖਾਈ ॥
ਗੁਰਮੁਖਿ ਹੋਵੈ ਸੁ ਗਿਆਨੁ[2] ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੇ ਰਹੇ ਸਮਾਏ ॥
ਨਾਮੇ ਨਾਮਿ ਰਹੇ ਬੈਰਾਗੀ ਸਾਚੁ ਰਖਿਆ ਉਰਿਧਾਰੇ[3] ॥
ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥ ੭੧ ॥

ਤਿਸ ਕਾ ਪਰਮਾਰਥੁ :—



ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਅਵਧੂ ਜੀ ! ਏਹੁ ਜਗੁ ਜਿ ਉਪਜਦਾ ਹੈ, ਸਿ ਹਉਮੈ ਹੀ ਵਿਚਿ ਉਪਜਤਾ ਹੈ। ਅਰੁ ਪਰਮੇਸਰ ਕੇ ਨਾਮਿ ਵਿਸਰਿਐ ਦੁਖੁ ਲਾਗਤਾ ਹੈ। ਜਬ ਏਹੁ ਸਦਾ ਸਰਬਦਾ ਗੁਰੂ ਕੀ ਮਤਿ ਰਹੈ, ਅਰੁ ਗੁਰੂ ਹੀ ਕੀ ਮਤਿ ਮਹਿ ਚਲੈ, ਤਬ ਨਿਰਮਲੁ ਹੋਇ। ਜਬ ਏਹੁ ਸਚਾ ਹੋਇ, ਸਚੁ ਕਮਾਵੈ, ਸਚੁ ਬੋਲੈ, ਤਬ ਏਸ ਕਉ ਕਾਲੁ ਖਾਇ ਨ ਸਕੈ, ਅਕਾਲੁ ਹੋਇ। ਜਬ ਗੁਰਮੁਖਿ ਹੋਇ ਕੇ ਗਿਆਨੁ ਮਥੈ, ਅਰੁ ਤਤ ਕਾ ਬੀਚਾਰੁ ਕਰੈ, ਅਰੁ ਗੁਰੂ ਕੇ ਸਬਦ ਸਾਥਿ ਹਉਮੈ ਜਲਾਇ ਦੂਰਿ ਕਰੈ। ਜਬ ਏਸ ਕੇ ਅੰਤਰਿ ਨਿਰਮਲ ਬਾਣੀ ਆਈ, ਤਬ ਏਸ ਕਾ ਤਨੁ ਮਨੁ ਨਿਰਮਲੁ ਹੋਇਆ, ਤਬ ਸਚ ਸਾਥਿ ਸਮਾਣਾ। ਪਰਮੇਸੁਰ ਕੇ ਨਾਮ ਕਰਿ ਕਰਿ ਬੈਰਾਗੀ ਹੋਇ, ਅਰੁ ਸਚੁ ਹਿਰਦੇ ਕੇ ਵਿਖੇ ਵਸਾਏ"। "ਸਿਧਹੁ ਜੀ ! ਬਿਨਾ ਪਰਮੇਸੁਰ ਕੇ ਨਾਮ ਬੀ, ਜੋਗੁ ਕਦੇ ਨਾਹੀ ਹੋਂਦਾ। ਤੁਮ ਮਨ ਮਹਿ ਬੀਚਾਰਿ ਦੇਖਹੁ ਜੀ"। ਤਬ ਫੇਰਿ ਸਿਧਹੁੰ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨੁ ਕੀਆ :—

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਪੋਥੀ ਵਿਚ "ਕਹੁ ਕਿਨਿ ਬਿਧਿ" ਹੈ। ਸਾਰੀ ਪਉੜੀ ਦੀਆਂ ਛੇ ਤੁਕਾਂ ਚਾਹੀਦੀਆਂ ਹਨ, ਪਰ ਇਥੇ ਪੋਥੀ ਵਿਚ ਕੇਵਲ ਚਾਰ ਹੀ ਦਿਤੀਆਂ ਹਨ। ਉਨ੍ਹਾਂ ਚਹੁੰ ਤੁਕਾਂ ਵਿਚੋਂ ਭੀ ਤਿੰਨ ਤੁਕਾਂ ਹੋਰ ਤਰ੍ਹਾਂ ਹਨ :—

"ਓਹ ਮਾਰਗੁ ਸਮਝਾਈਐ ਪੁਰਖਾ ਜਿਤੁ ਏਸ ਕਾਲ ਨ ਖਾਈ ॥
ਜੋਗੁ ਬੈਰਾਗੁ ਕਿਉ ਤਤ ਕਮਾਵੈ ਕਿਉ ਕਰਿ ਅਹੰ ਮਿਟਾਈ ॥
ਗੋਰਖ ਬੋਲੈ ਸੁਣਿ ਹੇ ਨਾਨਕ ਕਿਉ ਨਿਰਮਲ ਹੋਇ ਜਾਈ" ॥

ਇਸ ਪਉੜੀ ਦੀਆਂ (ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ) ਤੁਕਾਂ ਅਗਲੀ ਪਉੜੀ ਵਿਚ ਲਿਖੀਆਂ ਹਨ।

[2]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ। [3]ਦਿਲ ਵਿਚ ਟਿਕਾ ਕੇ।

॥ ਪਉੜੀ ॥

ਕਿਨਿ[1] ਬਿਧਿ ਹੰਸੁ ਨ ਉਡਈ ਪੁਰਖਾ ਕਿਨਿ ਬਿਧਿ ਕੰਧੁ[2] ਨ ਪਾਈ ॥
ਕਿਉ ਕਰਿ ਸਚੁ ਪਛਾਣੀ ਲੇ ਪੁਰਖਾ ਕਿਉ ਕਰਿ ਸਚਿ ਸਮਾਈ ॥
ਅਉਧੂ ਬੋਲੈ ਸੁਣਿ ਹੋ ਨਾਨਕ ਦੇਹੁ ਕਥਾ ਸਮਝਾਈ ॥ ੭੨ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਏ ਨਾਨਕ ਜੀ ! ਓਹ ਕਵਨ ਬਿਧਿ ਹੈ ? ਜਿਤੁ ਕਰਿ ਕਰਿ ਹੰਸੁ ਏਸੁ ਦੇਹੀ ਬੀਚਿ ਤੇ ਉਡਿ ਨ ਜਾਈ, ਅਰੁ ਏਸ ਕਾ ਕੰਧੁ ਪੜੇ ਨਾਹੀ, ਅਸਥਿਰੁ ਰਹੇ । ਅਰੁ ਕਿਉ ਕਰਿ ਏਹੁ ਸਚੁ ਪਹਿਛਾਣੇ, ਸਚ ਮਹਿ ਕਿਉ ਕਰਿ ਸਮਾਵੇ ?' ਸਿਧਹੁ ਕਹਿਆ ਜਿ, "ਨਾਨਕ ਜੀ ! ਹਮਾਰੇ ਤਾਈਂ ਤੂ ਏਹ ਕਥਾ ਸਮਝਾਇ ਦੇਹਿ ॥ ੭੨ ॥ ਤਬ ਗੁਰੂ ਬਾਬੇ ਨਾਨਕ ਜੀ ਉਤਰੁ ਦੀਆ : –

॥ ਪਉੜੀ ॥

ਸੁੰਨ[3] ਨਿਰੰਤਰਿ ਦੀਜੈ ਬੰਧੁ[4] । ਉਡੈ ਨ ਹੰਸਾ[5] ਪੜੈ ਨ ਕੰਧੁ[6] ॥
ਸਹਜ ਗੁਫਾ ਘਰੁ ਜਾਣੈ ਸਾਚਾ । ਨਾਨਕ ਸਾਚੇ ਭਾਵੈ ਸਾਚਾ ॥ ੭੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ "ਸਿਧਹੁ ਜੀ ! ਏਸੁ ਦੇਹੀ ਪਿੰਡ ਮਹਿ ਪਾਚਿ ਬਾਈ ਹੈ ॥ ੧ ॥ ਪ੍ਰਾਣ ਬਾਇ ॥ ੧ ॥ ਅਪਾਨ ਬਾਇ ॥ ੧ ॥ ਉਦਾਨ ਬਾਇ ॥ ੧ ॥ ਬਿਆਨ ਬਾਇ ॥ ੧ ॥ ਸਮਾਨ ਬਾਇ ॥ ਸੁ ਤਿਨ੍ ਪਾਚੋਂ ਬਾਇ ਕੇ ਪਾਂਚੋਂ ਹੀ ਮਹਿ ਠਿਕਾਣੇ ਹੈਂ । ਪ੍ਰਾਣ ਬਾਈ ਰਿਦੇ ਮਹਿ ਰਹਤੀ ਹੈ । ਅਪਾਨ ਬਾਈ ਮੂਲ ਦੁਆਰੇ ਰਮਤੀ ਹੈ । ਬਿਆਨ ਬਾਈ ਨਾਭ ਮਹਿ ਰਹਤੀ ਹੈ । ਉਦਾਨ ਬਾਈ ਕੰਠ ਮਹਿ ਰਮਤੀ ਹੈ । ਅਰੁ ਸਮਾਨ ਬਾਈ ਜਿ ਹੈ, ਸੁ ਸਾਰੇ ਸਰੀਰ ਮਹਿ ਰਮਿ ਰਹੀ ਹੈ । ਸੁ ਏਹ ਜਿ ਪਾਂਚੋਂ ਬਾਈ ਹੈਂ, ਸੁ ਆਪੋ ਆਪਣੇ ਮਾਰਗਿ ਦੁਆਰੇ ਰਮਤੀ ਰਹਤੀ ਹੈਂ । ਸੁ ਏਸੁ ਦੇਹੀ ਕਾ ਉਦਰੁ ਹੈ, ਸੋ ਪੋਲਾ ਹੈ ਬੀਚ ਤੇ । ਸੁ ਸੁੰਨ ਰੂਪੀ ਹੈ । ਪੋਲੁ ਸੁਨੁ ਕਹੀਐ । ਸੁੰਨੁ ਪੋਲ ਕਾ ਨਾਮੁ ਹੈ । ਸੁ ਏਸੁ ਪੋਲ ਮਹਿ ਏਹੁ ਜਿ ਪਵਨੁ ਹੈ, ਦੇਹੀ ਪਾਂਚੋਂ ਬਾਇ । ਸੁ ਟਿਕਣੇ ਨਾਹੀ ਪਾਵਤਾ । ਕਾਹੇ ਤੇ, ਜਿ ਏਸੁ ਪੋਲ ਅਰੁ ਪਵਨ ਮਹਿ ਅੰਤਰੁ ਪੜਦਾ ਹੈ । ਸੁ ਪੜਦਾ ਕਾਹੇ ਕਾ ਹੈ ? ਅੰਨ ਅਰੁ ਜਲ ਕਾ ਪੜਦਾ ਹੈ । ਏਨ੍ਾ ਕਰਿ ਕਰਿ ਜਿ ਉਦਰੁ ਪੂਰਨੁ ਹੋਇ ਰਹਤਾ ਹੈ, ਸੁ ਪਵਨੁ ਭੀਤਰਿ ਠਾਹਰ ਨਾਹੀ ਪਾਵਤਾ, ਜਿ ਟਿਕੈ ਠਹਰਾਵੈ ॥ ਸੁ ਜਾਂ ਗੁਰ ਕੀ ਸੀਖ ਲੇ ਕਰਿ, ਅੰਨ ਅਰੁ ਜਲ ਕਾ ਸੰਜਮੁ ਕਰੈ, ਕ੍ਰਮ ਕ੍ਰਮ ਕਰਿ ਕਰਿ ਘਟਾਇ, ਦੂਰਿ ਕਰੈ, ਅਰੁ ਪਵਨ ਕਉ ਥੰਭੈ, ਜਾਣੇ ਨ ਦੇਇ, ਤਬ ਸਹਜੇ ਹੀ ਏਸ ਪਵਨ ਕਾ ਬੰਧੁ ਪੜੇ । ਏਹ ਪਾਂਚੋਂ ਹੀ ਬਾਈ, ਜੋ ਭਿੰਨਿ ਭਿੰਨਿ ਜਾਤੀਆਂ ਹੈਂ, ਸੋ ਇਕਤ੍ਰ ਹੋਇ ਕੈ, ਉਦਰੁ ਸੁੰਨ ਮਹਿ ਨਿਰੰਤਰ ਹੋਇ ਕੇ, ਠਹਰਾਵਹਿੰ ਬਾਹਰਿ ਨ ਜਾਹਿ, ਤਬ ਏਸ ਕਾ ਬੰਧੁ ਲਾਗੈ । ਜਬ ਬੰਧੁ ਲਾਗਾ, ਤਬ ਉਦਰ ਸੁੰਨ ਮਹਿ ਪਵਨੁ ਠਹਰਾਨਾ । ਤਬ ਦੇਹੀ ਪਵਨੁ ਜੁ ਤਤੁ ਥਾ, ਤਿਨਿ ਮਨ ਹੰਸ ਕਉ ਭੀ ਉਡਣੇ ਤੇ ਰਾਖਿਆ । ਮਨ ਅਰੁ ਪਵਨ ਕਾ ਏਕ ਹੀ ਸੂਤ੍ਰ[7] ਭਇਆ । ਨ ਪਵਨੁ ਹੀ ਜਾਇ । ਨ ਮਨੁ ਹੀ ਜਾਇ । ਤਬ ਮਨ ਅਰੁ ਪਵਨੁ ਕੇ ਰਹਣੇ ਸਾਥਿ, ਕੰਧੁ ਏਸ ਕਾ ਅਸਥਿਰੁ ਭਇਆ । ਤਬ ਪਵਨੁ ਅਰੁ ਮਨੁ ਏਕ ਹੋਇ ਕਰਿ, ਅਰੁ ਸੁਰਤਿ ਕੇ ਸੰਗਿ ਲੈ ਕਰਿ, ਤਬ ਸੰਜਮਿ ਕਰਿ ਕਰਿ, ਜਾਇ ਦਸਵੇ ਦੁਆਰਿ ਚੜਿਆ । ਜਹਾ ਸਹਜ ਗੁਫਾ ਥਾ, ਤਹਾ ਜਾਇ ਪ੍ਰਾਪਤਿ ਭਇਆ । ਤਬ

---

[1]ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ । [2]ਦੇਹ, ਸਰੀਰ ।
[3]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਹ ਸੋਲ੍ਹਵੀਂ ਪਉੜੀ ਹੈ । [4]ਟਿਕਾਉ ਕਰ ਦੇਵੇ । [5]ਮਨ ।
[6]ਸਰੀਰ । [7]ਪ੍ਰਬੰਧ, ਪ੍ਰਸਪਰ ਪ੍ਰੇਮ ।

ਏਸ ਕਉ ਸਹਜੁ ਉਪਜਿਆ। ਪਿਛਲਾ ਜੁ ਕਸਟ ਕਲਪਨਾ ਥੀ, ਸੁ ਸਭ ਮਿਟਿ ਗਈ। ਤਬ ਤਿਸਿ ਸਹਜ ਗੁਫਾ ਮਹਿ ਇਨਿ ਸਚਾ ਸਾਹਿਬੁ ਜਾਣਿਆ। ਤਬ ਆਤਮਾ ਪਰਮਾਤਮਾ ਏਕ ਭਏ। ਦੂਸਰਾ ਮਿਟਿ ਗੈਆ। ਜਹਾ ਦੇਖੈ, ਤਹਾ ਏਕੋ ਏਕੁ। ਦੂਜਾ ਜਿ ਭਰਮੁ ਥਾ, ਸੋ ਦੂਰਿ ਹੋਇ ਗੈਆ। ਤੈਸਾ ਨਿਰੰਜਨ, ਤੈਸਾ ਉਹ। ਏਕ ਹੀ ਰੂਪ ਭੈਆ, ਹਰਤਾ ਕਰਤਾ ਭੈਆ''। ''ਪਰੁ ਸਿਧਹੁ ਜੀ! ਜਬ ਓਸੁ ਸਚੇ ਕਉ ਭਾਵੈ, ਤਬ ਏਹੁ ਸਚਾ ਹੋਇ। ਸਭ ਬਾਤ ਉਸ ਹੀ ਸਚੇ ਕੇ ਹਾਥਿ ਹੈ ਜੀ'' ॥ ੭੩ ॥ ਤਬ ਸਿਧਹੁ ਫੇਰਿ ਗੁਰੂ ਬਾਬੇ ਨਾਨਕ ਜੀ ਕਉ ਪ੍ਰਸਨ ਕੀਆ :—

॥ ਪਉੜੀ ॥

ਗਿਆਨ[1] ਕੀ ਮੁੰਦ੍ਰਾ[2] ਕਵਨ ਕਥੀਅਲੇ ਕਿਉ ਕਰਿ ਬੂਝੈ ਸਾਚਾ ॥
ਕਵਨ ਖਿੰਥਾ ਕਵਨ ਝੋਲੀ ਪਹਿਰੀ ਲੇ ਕਿਉ ਉਧਰੈ ਪਿੰਡੁ[3] ਕਾਚਾ ॥
ਖਪਰ[4] ਟੋਪੀ ਲਕਿ ਲਗੋਟੀ ਸਤ ਸੰਤੋਖ ਕਿਉ ਰਾਚਾ ॥
ਬੋਲੈ ਸੁਰਤਿ ਨਾਥਿ ਸੁਣਿ ਹੇ ਨਾਨਕ ਕਿਉ ਪਰਖੈ ਗੁਰ ਬਾਚਾ ॥ ੭੪ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, ''ਹੇ ਨਾਨਕ ਜੀ! ਗਿਆਨ ਕੀਆਂ ਜਿ ਮੁੰਦ੍ਰਾਂ ਹੈਂ, ਸਿ ਕਵਨ ਹੈਂ? ਅਰੁ ਸਚਾ ਜਿ ਬੂਝੈ, ਸਿ ਕਿਉ ਕਰਿ ਬੂਝੈ? ਅਰੁ ਏਹੁ ਖਿੰਥਾ[5] ਜਿ ਪਹਿਰੈ, ਸੁ ਕਿਆ ਖਿੰਥਾ ਪਹਿਰੈ? ਅਰੁ ਏਸ ਕਾ ਕਾਚਾ ਪਿੰਡੁ ਜਿ ਉਧਰੈ, ਸਿ ਕਿਉ ਕਰਿ ਉਧਰੈ? ਝੋਲੀ, ਖਪਰੁ, ਟੋਪੀ ਲੇਇ, ਸੁ ਕੈਸੀ ਲੇਇ? ਅਰੁ ਜੀ ਲਗੋਟੀ ਜਿ ਪਹਿਰੈ, ਸੁ ਕਾਹੇ ਕੀ ਪਹਿਰੈ? ਅਰੁ ਸਤ ਸਤੋਖ ਸਾਥਿ ਜਿ ਰਚੈ, ਸੁ ਕਿਉ ਕਰਿ ਰਚੈ? ਗੁਰ ਕਾ ਸਬਦੁ ਜੁ ਏਹੁ ਪਰਖੈ, ਸੁ ਕਿਉ ਕਰਿ ਪਰਖੈ''? ਸੁਰਤਿ ਨਾਥ ਕਹਿਆ ਜਿ, ''ਨਾਨਕ ਜੀ! ਸਿਧ ਤੇਰੇ ਪਾਸ ਤੇ ਪੂਛਤੇ ਹੈਂ। ਤੂ ਏਸੁ ਪ੍ਰਸਨੁ ਕਾ ਉਤਰੁ ਦੇਹਿ'' ॥ ੭੪ ॥ ਤਬ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਅੰਤਰਿ[6] ਸਬਦੁ ਨਿਰੰਤਰਿ ਮੁੰਦ੍ਰਾ ਹਉਮੈ ਮਮਤਾ ਦੂਰਿ ਕਰੀ ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥
ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ[7] ਖਰੀ ॥ ੭੫ ॥
ਊਂਧਉ[8] ਖਪਰੁ ਪੰਚਭੂ[9] ਟੋਪੀ। ਕਾਂਇਆ ਕੜਾਸਣੁ[10] ਮਨੁ ਜਗੋਟੀ[11] ॥
ਸਤੁ ਸੰਤੋਖੁ ਸੰਜਮੁ ਹੈ ਨਾਲਿ[12]। ਨਾਨਕ ਗੁਰਮੁਖਿ ਨਾਮੁ ਸਮਾਲਿ ॥ ੭੬ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਿਧਹੁ ਜੀ! ਏਹੁ ਜੋ ਸਬਦੁ ਅੰਤਰ ਤੇ ਉਪਜਤਾ ਹੈ, ਅਰੁ ਮੁਖ ਕਰਿ ਕਰਿ ਬੋਲਤਾ ਹੈ, ਸੋ ਏਹੁ ਸਬਦੁ ਨਿਰੰਜਨ ਪੁਰਖ ਕਾ ਹੈ। ਨਿਰੰਜਨ ਤੇ ਉਪਜਦਾ ਹੈ। ਸੋ ਨਿਰੰਜਨੁ ਨਿਰਮਲਾ

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਉੜੀ ਕੋਈ ਨਹੀਂ ਹੈ। [2]ਜੋ ਜੋਗੀ ਕੰਨਾ ਵਿਚ ਪਾਂਦੇ ਹਨ। [3]ਸਰੀਰ। [4]ਭਿਖਿਆ ਦਾ ਪਾਤਰ। [5]ਗੋਦੜੀ, ਚੋਲੀ। [6]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਧ ਗੋਸਟਿ ਬਾਣੀ ਦੀਆਂ ਕੁਲ ਪਉੜੀਆਂ ੭੩ ਹੀ ਦਿੱਤੀਆਂ ਹਨ। ਇਹ ਦੋ ੧੦ਵੀਂ ਅਤੇ ੧੧ਵੀਂ ਪਉੜੀਆਂ ਹਨ। ਇਹ ਪਿਛੇ ਨਹੀਂ ਆਈਆਂ। [7]ਗੁਰੂ ਦਾ ਉਪਦੇਸ। [8]ਸੰਸਾਰਕ ਵਿਸ਼ਿਆਂ ਵਲੋਂ ਉਲਟਿਆ ਮਨ। [9]ਪੰਜ ਤਤ। [10]ਕੁਸ਼ਾ ਦਾ ਆਸਨ। [11]ਲੰਗੋਟੀ। [12]ਸਾਥੀ, ਭਾਵ ਚੇਲੇ।

ਕਿਤੁ ਗੁਣਿ ਹੈ ? ਜਿ ਨਿਰੰਜਨੁ ਮਾਇਆ ਅੰਜਨ ਤੇ ਰਹਤ ਹੈ। ਜਹਾਂ ਮਾਇਆ ਸੰਜੁਗਤ[1] ਹੈ, ਤਹਾਂ ਨਿਰਮਲ ਨਾਹੀ, ਮੈਲਾ ਹੈ। ਤੈਸੇ ਹੀ, ਜਬ ਨਿਰਮਲ ਸਬਦ ਕਉ ਮੈਲੁ ਲਾਗਤੀ ਹੈ, ਤਬ ਸਬਦੁ ਭੀ ਮੈਲਾ ਹੋਤਾ ਹੈ। ਜਬ ਲਗਿ ਸਬਦ ਕਉ ਮੈਲੁ ਨਾਹੀ, ਤਬ ਲਗਿ ਸਬਦੁ ਸਾਚਾ ਨਿਰਮਲਾ ਹੈ। ਜਬ ਸਬਦ ਕਉ ਮੈਲੁ ਲਾਗੀ, ਤਬ ਸਬਦੁ ਵਿਗੜਿਆ, ਮਲੀਨੁ ਭੈਆ। ਤਬ ਤਿਸਿ ਸਬਦ ਕਾ ਨਾਉ ਝੂਠਾ ਸਬਦੁ ਭੈਆ। ਸੁ ਸਬਦੁ ਮੈਲਾ ਕਿਉ ਕਰਿ ਹੋਤਾ ਹੈ ? ਜਬ ਝੂਠੁ ਮਿਲਤਾ ਹੈ। ਸੁ ਝੂਠੁ ਕਿਆ ਹੈ ? ਜਿ ਰਿਦੇ ਮਹਿ ਕਿਛੁ ਅਵਰ ਹੈ, ਅਰੁ ਮੁਖ ਤੇ ਕਿਛੁ ਅਉਰ ਕਹਿ ਸੁਣਾਵਣਾ। ਤਬ ਤਿਸਿ ਸਬਦ ਕਉ, ਸਚ ਨਿਰੰਜਨ ਸਾਥਿ ਅੰਤਰ ਪੜਿਆ। ਪ੍ਰਪੰਚ[2] ਅਰੁ ਝੂਠ ਕਾ ਜਿ ਸਬਦੁ ਹੈ, ਸੋ ਨਿਰੰਜਨ ਕਾ ਨਾਹੀ। ਸਚ ਨਿਰੰਤਰ ਕਾ ਜਿ ਸਬਦੁ ਹੈ, ਸੋ ਨਿਰੰਜਨ ਕਾ ਹੈ''। ਸੁ ਸਿਧਹੁ ਜੀ ! ''ਏਹੁ ਜੋ ਮੇਰਾ ਸਬਦੁ ਹੈ, ਸੋ ਸਤਿਗੁਰ ਕੇ ਪ੍ਰਸਾਦਿ ਕਰਿ ਕਰਿ, ਸਚ ਨਿਰੰਜਨ ਸਾਥਿ ਨਿਰੰਤਰ ਭੈਆ ਹੈ। ਸੋਈ ਅੰਤਰਿ ਰਿਦੈ ਮਹਿ ਹੈ, ਅਰੁ ਸੋਈ ਮੁਖ ਤੇ ਨਿਕਲਤਾ ਹੈ। ਅਰੁ ਤੈਸੀ ਹੀ ਰਹਤ ਜੁਗਤਿ ਗੁਰ ਤੇ ਪਾਈ ਹੈ। ਸੁ ਏਹੀ ਮੈ ਸਚ ਸਬਦ ਕੀਆਂ ਮੁੰਦ੍ਰਾਂ ਰਿਦੇ ਮਹਿ ਬਾਹੀਆ ਹੈਂ। ਸੁ ਤਿਸ ਤੇ ਏਹ ਹਉਮੈ ਮਮਤਾ ਜੁ ਥੀ, ਸੁ ਦੂਰਿ ਕਰੀ ਹੈ''। ਅਰੁ ਸਿਧਹੁ ਜੀ ! ''ਕਾਮ ਅਰੁ ਕ੍ਰੋਧ ਜਿ ਹੈ, ਸੁ ਏਹ ਦੋਨੋ ਬਿਖੁ ਹੈਂ। ਜੈਸੇ ਬਿਖੁ ਕੇ ਖਾਏ ਮਾਨੁਖੁ ਨਾਹੀ ਜੀਵਤਾ, ਤੈਸੇ ਹੀ ਇਨ੍ਹਕਾ ਮਾਰਿਆ ਭੀ ਜੀਵਤਾ ਨਾਹੀ। ਕਿਉ ਜਿ ਏਹ ਅਗਨਿ ਰੂਪੀ ਹੈਂ। ਏਹ ਦੋਨੋ ਹੀ ਦੇਹ ਕਉ ਜਲਾਇ ਦੂਰਿ ਕਰਤੇ ਹੈਂ। ਸੁ ਗੁਰ ਕੇ ਸਬਦਿ ਕਰਿ ਕਰਿ, ਮੈ ਏਹ ਸਮਝੇ ਹੈਂ। ਇਨ ਕਾ ਬਲੁ ਮੈ ਨਿਵਾਰਿ ਦੂਰਿ ਕੀਆ ਹੈ। ਅਗਨਿ ਤੇਜੁ ਇਨ੍ਹਕਾ ਮਿਟਿ ਗੈਆ ਹੈ। ਆਤਮਾ ਮਹਾ ਸੀਤਲ ਭੈਆ ਹੈ''। ''ਸਿਧਹੁ ਜੀ ! ਤਿਸ ਤੇ ਅਬ ਏਹੀ ਦ੍ਰਿਸਟਿ ਆਵਤਾ ਹੈ, ਜਿ ਓਹੀ ਸਚਾ ਸਾਹਿਬੁ ਸਭਨੀ ਠਉਰੀ ਭਰਪੂਰਿ ਰਹਿਆ ਹੈ। ਖਿੰਥਾ ਅਰੁ ਝੋਲੀ ਮੈ ਏਹਾ ਪਹਿਰੀ ਹੈ। ਅਰੁ ਜੀ, ਮਨ ਮਹਿ ਏਹ ਸਤਿ ਪਰਤੀਤਿ ਆਈ ਹੈ, ਜਿ ਤਾਰਨੇ ਹਾਰਾ ਏਕੁ ਹਰਿ ਹਰਿ ਹੈ, ਅਉਰੁ ਦੂਸਰਾ ਕੋਈ ਨਾਹੀ। ਅਰੁ ਏਹੁ ਜੋ ਕਾਚਾ ਪਿੰਡੁ ਹੈ, ਸੋ ਹਰਿ ਜੀ ਕਾ ਉਧਾਰਿਆ ਉਧਰੈਗਾ, ਅਉਰੁ ਉਪਾਉ ਕੋਈ ਨਾਹੀ''। ''ਸਿਧਹੁ ਜੀ। ਏਕੁ ਹੀ ਸਾਚਾ ਸਾਹਿਬੁ ਹੈ, ਜਿਸਕਾ ਨਾਮੁ ਸਚੁ ਹੈ ਜੀ। ਏਹ ਬਾਤ ਮੈ ਗੁਰਮੁਖ ਤੇ ਸੁਨੀ ਹੈ। ਸੁ ਪਰਿਖ ਕਰਿ, ਖਰੀ ਕਰਿ ਕਰਿ, ਮੈ ਗਾਂਠਿ ਬਾਂਧੀ ਹੈ'' ॥ ੭੫ ॥ ''ਅਰੁ ਸਿਧਹੁ ਜੀ ! ਏਹੁ ਜੋ ਜੋਗੀਆ ਪਾਸਿ ਖਪਰ ਹੋਤਾ ਹੈ, ਜਿਸ ਮਹਿ ਟੂਕੇ ਮਾਂਗਿ ਲੇ ਆਵਤੇ ਹੈਂ, ਤਿਸ ਕਾ ਮੁਹੜਾ[3] ਊਪਰ ਕਉ ਹੋਤਾ ਹੈ। ਸੁ ਜਬ ਓਹੁ ਖਪਰੁ ਟੁਕੜਿਆ ਸਾਥਿ ਪੂਰਨ ਹੋਤਾ ਹੈ, ਤਬ ਤਿਸਿ ਊਪਰਿ ਕਪੜੇ ਕਾ ਅੰਚਲਾ[4] ਦੇ ਕੈ ਢਾਕਿ ਰਾਖਤੇ ਹੈਂ। ਅਰੁ ਮਨ ਮਹਿ ਆਸਾ ਹੋਤੀ ਹੈ, ਜੁ ਜਬ ਭੂਖ ਲਾਗੈਗੀ ਤਬੀ ਬੀਚ ਤੇ ਟੂਕੜੇ ਕਾਢਿ ਖਾਹਿੰਗੇ। ਸੁ ਉਹ ਕਹਣੇ ਕਉ ਤਉ ਖਪਰੁ ਤੂੰਬੜੇ ਕਾ ਹੈ, ਪਰੁ ਓਹੁ ਆਸਾ ਕਾ ਰੂਪ ਹੈ। ਸੁ ਸਿਧਹੁ ਜੀ ! ਆਸਾ ਕਾ ਜੁ ਖਪਰੁ ਥਾ, ਸੋ ਮੈ ਊਂਧਾ[5] ਕੀਆ ਹੈ। ਮੈ ਆਸਾ ਸਭ ਦੂਰਿ ਕਰੀ ਹੈ। ਅਰੁ ਏਹ ਜਿ ਪੰਚ ਭੂ ਆਤਮਾ ਹੈ, ਪ੍ਰਿਥਵੀ ਅਪੁ[6] ਤੇਜੁ[7] ਵਾਇ ਆਕਾਸੁ ਅਰੁ ਇਨ੍ਹ ਕੀਆ ਜਿ ਵਿਖਿਆ ਹੈਂ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਲਾਇ ਕਰਿ, ਸੁ ਏਹ ਆਸਾ ਖਪਰ ਕੀ ਟੋਪੀ ਹੈ। ਆਸਾ ਰਿਦੇ ਬੀਚਿ ਹੈ, ਅਰੁ ਏਹ ਬਾਹਰਿ ਪ੍ਰਗਟਿ ਕਿਰਤਿ ਕਰਤੀਆਂ ਦ੍ਰਿਸਟਿ ਆਵਤੀਆਂ ਹੈਂ। ਆਸਾ ਇਨ੍ਹ ਬੀਚਿ ਢਕੀ ਹੋਈ ਹੈ, ਜੈਸੇ ਅੰਚਲੇ ਬੀਚਿ ਤਲੇ ਖਪਰੁ ਢਕਿਆ ਹੋਆ ਹੈ। ਸੁ ਜਬ ਆਸਾ ਮਿਟੀ, ਤਬ ਸਾਥੇ ਜਿ ਏਹ ਟੋਪੀ ਥੀ, ਆਸਾ ਕੇ ਊਪਰਿ ਕਾ ਅੰਚਲਾ, ਸੋ ਭੀ ਸਾਥੇ ਹੀ ਮਿਟਿ ਗੈਆ''। ਤਬ ਸਿਧਹੁ ਕਹਿਆ ਜਿ, ''ਨਾਨਕ ! ਏਹ ਬਾਤ ਤੂ ਖਰੇ ਊਚੇ ਘਰ ਕੀ ਕਹਤਾ ਹੈ। ਆਸਾ ਮਿਟਣੀ ਖਰੀ ਦੂਰਿ ਹੈ। ਜਬ ਆਸਾ ਮਿਟੈਗੀ, ਤਬ ਏਹੁ ਨਿਰੰਜਨੁ ਹੈ। ਅਬ ਤੂ ਏਹ ਜੋ ਸਬਦ ਬ੍ਰਹਮ ਕੀਆਂ ਬਾਤਾਂ ਕਰਤਾ ਹੈ, ਸੁ ਏਹ ਬਾਹਿਰ ਸੰਸਾਰ ਕੇ ਕਹਣੇ ਸੁਣਣੇ ਕੀਆਂ ਹੈਂ। ਸੰਸਾਰ ਕਾ ਵਰਤਾਰਾ ਇਨੇ੍ਹ ਬਾਤੋਂ ਚਲਤਾ ਹੈ। ਤੂ ਕਾਈ ਪਿੰਡੁ ਮਹਿ ਕੀ ਬਾਤ ਕਹੁ, ਜਿਤ ਕਰਿ ਕਰਿ ਸਿਧਾਂ ਕਾ ਸੰਤੋਖੁ ਹੋਵੈ। ਦੇਖਾਂ ! ਤੂੰ ਜੋ ਏਸ ਪਦਵੀ ਪਹੁਚਿਆ, ਅਰੁ ਤੇਰੀ ਜਿ ਆਸਾ ਮਿਟੀ, ਸੁ ਕਿਉ ਕਰਿ ਮਿਟੀ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਿਧਹੁ ਜੀ ! ਪਿੰਡ ਕੀ ਬਾਤ ਇਉ ਹੈ। ਜਿ ਕਪਾਲੁ ਜਿ ਹੈ, ਸਿਰ ਕੀ ਖੋਪਰੀ, ਸੁ ਏਹੁ ਭੀ ਊਂਧਾ ਖਪਰੁ ਹੈ। ਤਿਸ ਮਹਿ ਜਿ ਦਸਵਾ ਦੁਆਰੁ ਹੈ, ਸੁ ਤਹਾਂ ਨਿਰੰਜਨ ਨਿਰੰਕਾਰ ਕਾ ਬਾਸਾ ਹੈ। ਸੁ ਏਹ ਜਿ ਪੰਚ ਭੂ ਆਤਮਾ ਹੈ, ਪਾਂਚੋਂ ਵਾਇ,

---

[1]ਸਾਥ। [2]ਛਲ, ਧੋਖਾ। [3]ਮੂੰਹ। [4]ਪੱਲਾ। [5]ਉਲਟਾ। [6]ਜਲ।
[7]ਅੱਗ।

ਸੁ ਤਿਨ ਕਉ ਇਕਤ੍ਰ ਕਰਿ ਕਰਿ, ਮੈ ਦਸਵੇਂ ਦੁਆਰਿ ਸਿਰ ਉਪਰਿ ਲੇ ਰਾਖੀ ਹੈ। ਸੁ ਏਹ ਮੇਰੀ ਟੋਪੀ ਭਈ ਹੈ। ਤਹਾ ਮੇਰਾ ਮਨੁ ਲੀਣ ਭਇਆ ਹੈ। ਅਰੁ ਕਾਇਆਂ ਜਿ ਏਹ ਮੇਰੀ ਦੇਹੀ ਹੈ, ਸੁ ਤਿਸੁ ਕਉ ਐਸਾ ਕੜਾ ਪੈਆ ਹੈ, ਜੁ ਆਸਨੁ ਕਬਹੂ ਡੋਲਤਾ ਨਾਹੀ। ਅਰੁ ਜੋਗੋਟਾ ਜਿ ਜੋਗੀਆ ਪਾਸਿ ਹੋਤਾ ਹੈ, ਜਿਸ ਕਉ ਗੋਠ ਬੰਦ ਕਹਤੇ ਹੈ, ਸੁ ਜੋਗੋਟਾ ਮੈ ਮਨ ਹੀ ਕਾ ਕੀਆ ਹੈ। ਏਹੁ ਜਿ ਮੇਰਾ ਮਨੁ ਹੈ, ਸੁ ਜੋਗ ਕੀ ਜੁਗਤਿ ਸਾਧਨਾ ਤੇ ਥਕਤਾ ਨਾਹੀ, ਸਦਾ ਅਸਥਿਰੁ ਹੈ। ਅਰੁ ਲਗੋਟੀ ਮੈ ਸਤ ਅਰੁ ਸੰਤੋਖ ਕੀ ਪਹਿਰੀ ਹੈ। ਸਤੁ ਸੰਤੋਖੁ ਅਰੁ ਸੰਜਮੁ, ਏਹ ਮੇਰੇ ਸਦਾ ਸਰਬਦਾ ਸੰਗੇ ਹੀ ਰਹਤੇ ਹੈਂ। ਇਨ੍ ਕਉ ਮੈ ਦੂਰਿ ਕਬਹੂ ਨਾਹੀ ਕਰਤਾ"। ਪਰੁ ਸਿਧਹੁ ਜੀ! "ਗੁਰ ਕਾ ਸਬਦੁ ਜੋ ਮੈ ਸੁਰਤਿ ਕਰਿ ਕਰਿ ਸੁਣਿਆ ਹੈ, ਅਰੁ ਸੁਣਿ ਕਰਿ ਸਮਝਿਆ ਹੈ, ਸੁ ਤਿਸੁ ਕਰਿ ਕਰਿ, ਆਤਮੇ ਕਉ ਪ੍ਰਗਾਸੁ ਭਇਆ ਹੈ। ਸੁ ਤਿਸੁ ਗੁਰੁ ਕੇ ਪ੍ਰਸਾਦਿ ਕਰਿ ਕਰਿ, ਮੈ ਪਰਮੇਸੁਰ ਕਾ ਨਾਮੁ ਮਨ ਮਹਿ ਅਰਾਧਤਾ ਹੋਂ। ਸਿਧਹੁ ਜੀ! ਏਹ ਕਥਾ ਏਵ ਹੈ"। ਬੋਲਹੁ ਵਾਹਗੁਰੂ ॥ ੭੬ ॥ ਤਬ ਫੇਰਿ ਸਿਧਹੁ ਪ੍ਰਸਨੁ ਕੀਆ :—

॥ ਪਉੜੀ ॥

ਕਿਉਕਰਿ[1] ਸਚੁ ਸਬਦੁ ਵੀਚਾਰੈ ॥
ਕਿਉਕਰਿ ਸਚੀ ਕਥਾ ਸਮਾਰੈ ॥
ਕਿਉਕਰਿ ਏਹੁ ਮਨੁ ਜੀਤੀਅਲੇ ਪੁਰਖਾ, ਕਿਉ ਨਿਜ ਘਰਿ ਵਾਸਾ ਹੋਈ ॥
ਕਿਉਕਰਿ ਜੋਗੁ ਪਛਾਣੀਅਲੇ ਪੁਰਖਾ, ਕਿਉ ਏਹੁ ਬੂਝੈ ਸੋਈ ॥
ਕਿਉ ਮੁਕਤਾ ਏਹੁ ਹੋਈਅਲੇ ਪੁਰਖਾ, ਕਿਉ ਨਾਮੋ ਏਹੁ ਪਾਵੈ ॥
ਕਿਤੁ ਇਹੁ ਅਧੇਰੇ ਪੜੀਅਲੇ ਪੁਰਖਾ, ਕਿਤੁ ਏਹੁ ਜਨਮੁ ਹਾਰਿ ਜਾਵੈ ॥
ਕਿਉ ਏਹੁ ਮਨੂਆ ਜੀਤੀਅਲੇ ਪੁਰਖਾ, ਕਿਉ ਕਰਿ ਹਉਮੈ ਮਾਰੈ ॥
ਕਿਉਕਰਿ ਪੁਰਖਾ ਸਚਿ ਸਮਾਈਅਲੇ, ਕਿਉ ਕਾਲੋ ਸੰਘਾਰੈ ॥
ਕਿਉਕਰਿ ਪੁਰਖਾ ਦਰਗਹ ਜੀਤੀਅਲੇ, ਕਿਉ ਕਰਿ ਮੇਲਿ ਮਿਲਾਏ ॥
ਸਬਦ ਕਾ ਨਿਬੇੜਾ ਕਹੁ ਹੇ ਪੁਰਖਾ, ਜਿਤੁ ਏਹੁ ਆਇ ਨ ਜਾਏ ॥
ਬੋਲੇ ਧਰਮ ਨਾਥੁ ਸੁਣਿਹੋ ਨਾਨਕ, ਏਹੁ ਸਬਦੁ ਸਮਝਾਏ ॥ ੭੭ ॥

ਤਿਸੁ ਕਾ ਪਰਮਾਰਥੁ :—

ਤਬ ਸਿਧਹੁ ਕਹਿਆ ਜਿ, "ਹੇ ਨਾਨਕ ਜੀ! ਏਹੁ ਜਿ ਸਚ ਕੇ ਸਬਦ ਕਉ ਬੀਚਾਰੇ, ਸੁ ਕਿਉ ਕਰਿ ਬੀਚਾਰੇ? ਅਰੁ ਸਚ ਕੀ ਕਥਾ, ਜਿ ਏਹੁ ਨਿਤ ਪ੍ਰਤਿ ਸਮਾਲੇ, ਸੁ ਕਿਉ ਕਰਿ ਸਮਾਲੇ? ਅਰੁ ਮਨ ਜਿ ਜੀਤੀਐ, ਸੁ ਕਿਉ ਕਰਿ ਜੀਤੀਐ? ਅਰੁ ਨਿਜ ਘਰਿ ਏਸ ਕਾ ਵਾਸਾ ਕਿਉ ਕਰਿ ਹੋਇ? ਅਰੁ ਏਹੁ ਜਿ ਬੰਧਨਾ ਤੇ ਮੁਕਤਾ ਹੋਇ, ਸੁ ਕਿਉ ਕਰਿ ਹੋਇ? ਅਰੁ ਪਰਮੇਸੁਰ ਕਾ ਏਹੁ ਜਿ ਨਾਮੁ ਪਾਵੈ, ਸੁ ਕਿਉ ਕਰਿ ਪਾਵੈ? ਅਰੁ ਏਹੁ ਜਿ ਅਧੇਰੇ ਪੜਤਾ ਹੈ, ਸਿ ਕਿਉ ਕਰਿ ਪੜਤਾ ਹੈ? ਏਹੁ ਜਿ ਜਨਮੁ ਕਉ ਹਾਰਿ ਜਾਤਾ ਹੈ, ਸੁ ਕਿਉ ਹਾਰਿ ਜਾਤਾ ਹੈ? ਅਰੁ ਏਹੁ ਜਿ ਮਨ ਕਉ ਜੀਤੈ, ਸੁ ਕਿਉ ਕਰਿ ਜੀਤੈ? ਅਰੁ ਹਉਮੈ ਜਿ ਏਹੁ ਮਾਰੈ, ਸੁ ਕਿਉ ਕਰਿ ਮਾਰੈ? ਅਰੁ ਏਹੁ ਜੀਉ ਜਿ ਸਚਿ ਸਮਾਵੈ, ਸੁ ਕਿਉ ਕਰਿ ਸਮਾਵੈ? ਅਰੁ ਕਾਲ ਕਉ ਜਿ ਏਹੁ ਸੰਘਾਰੈ, ਸੁ ਕਿਉ ਕਰਿ ਸੰਘਾਰੈ? ਅਰੁ ਦਰਗਹ ਪਰਮੇਸੁਰ ਕੀ ਜਿ ਏਹੁ ਜਿਣੈ, ਸੁ ਕਿਉ ਕਰਿ ਜਿਣੈ? ਅਰੁ ਪਰਮੇਸੁਰ ਕਉ ਜਿ ਏਹੁ ਮਿਲੈ, ਸੁ ਕਿਉ ਕਰਿ ਮਿਲੈ? ਅਰੁ ਮਿਲਾਵੈ, ਸੁ ਕਿਉ ਕਰਿ ਮਿਲਾਵੈ? ਏਸੁ ਸਬਦ ਕਾ ਨਿਬੇੜਾ, ਤੂ ਮੁਝ ਕਉ ਕਹਿ ਦੇਹਿ। ਜਿ ਏਹੁ ਆਵਣ ਜਾਣ ਤੇ ਰਹੈ, ਸੁ ਕਿਉ ਕਰਿ ਰਹੈ?" ਤਬ ਸਿਧਿ ਧਰਮ ਨਾਥੁ ਕਹਿਆ ਜਿ, "ਹੇ ਨਾਨਕ ਜੀ!

[1]ਇਸ ਪਉੜੀ ਦੀਆਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ।

ਸਿਧ ਤੁਮ ਪਾਸ ਤੇ ਪੂਛਤੇ ਹੈਂ। ਤੂ ਏਸੁ ਪ੍ਰਸਨ ਕਾ ਉਤਰੁ ਸਿਧਾਂ ਕਉ ਕਹਿ ਸੁਨਾਉ, ਜਿ ਸਿਧਾ ਕਾ ਸੰਤੋਖੁ ਹੋਵੈ। ਤੂ ਵਡਾ ਭਗਤੁ ਹੈਂ" ॥ ੭੭ ॥ ਤਬ ਤਿਸ ਕਾ ਫੇਰਿ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਉਤਰੁ ਦੀਆ :—

॥ ਪਉੜੀ ॥

ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥
ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥
ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥
ਗੁਰਮੁਖਿ ਨਿਜ ਘਰਿ ਵਾਸਾ ਹੋਇ ॥
ਗੁਰਮੁਖਿ ਜੋਗੀ ਜੁਗਤਿ ਪਛਾਣੈ। ਗੁਰਮੁਖਿ ਨਾਨਕ ਏਕੋ ਜਾਣੈ[1] ॥ ੭੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੁ ਸਿਧਹੁ ਜੀ! ਜਦਿ ਏਹੁ ਗੁਰਮੁਖਿ ਹੋਇਆ, ਤਬ ਏਨਿ ਸਤਿ ਹੀ ਬੋਲਿਆ; ਅਰੁ ਸਚ ਕਾ ਬੀਚਾਰੁ ਕੀਆ। ਅਰੁ ਜਬ ਏਹੁ ਗੁਰਮੁਖਿ ਭਇਆ, ਤਬ ਏਸ ਤੇ ਸਚ ਕੀ ਬਾਣੀ ਪ੍ਰਗਟੀ। ਜਬ ਏਹੁ ਗੁਰਮੁਖਿ ਹੋਇਆ, ਤਬ ਏਸ ਕਾ ਮਨੁ ਪਰਮੇਸੁਰ ਕੇ ਨਾਮ ਸੰਗਿ ਭੀਨਾ। ਕੋਈ ਕੋਈ ਬਿਰਲਾ ਤਿਸੁ ਬਾਣੀ ਕਉ ਬੂਝਣੇ ਲਾਗਾ। ਅਰੁ ਜਬ ਏਹੁ ਗੁਰਮੁਖਿ ਭਇਆ, ਤਬ ਜੋਗ ਕੀ ਜੁਗਤਿ ਪਛਾਨਣੇ ਲਾਗਾ ਪਰਖਣੇ। ਜਬ ਏਹੁ ਗੁਰਮੁਖਿ ਹੋਇਆ, ਤਬ ਇਨਿ ਏਕੋ ਹੀ ਪਰਮੇਸਰੁ ਜਾਤਾ" ॥ ੭੮ ॥ ਬਹੁੜਿ ਗੁਰੂ ਬਾਬਾ ਨਾਨਕੁ ਜੀ ਗੁਰਮੁਖਿ ਕਾ ਪ੍ਰਤਾਪੁ ਕਹਤਾ ਹੈ :—

॥ ਪਉੜੀ ॥

ਬਿਨੁ ਸਤਿਗੁਰ ਸੇਵੇ ਜੋਗੁ ਕਦੇ ਨ ਹੋਈ। ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥
ਬਿਨੁ ਸਤਿਗੁਰ ਭੇਟੇ[2] ਨਾਮੁ ਪਾਇਆ ਨ ਜਾਇ। ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ[3] ਗੁਬਾਰਿ[4]। ਨਾਨਕ ਬਿਨੁ ਗੁਰ ਮੂਆ ਜਨਮੁ ਹਾਰਿ[5] ॥ ੭੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਬਿਨਾ ਗੁਰੂ ਤੇ ਏਸ ਕਉ ਜੋਗੁ ਕਬਹੂ ਨਾਹੀ ਹੋਤਾ। ਭਾਵੇ ਏਹੁ ਅਨੇਕ ਜਤਨ ਕਰੇ। ਬਿਨਾ ਗੁਰੂ ਕੀ ਸੇਵਾ ਤੇ, ਏਹੁ ਜੀਉ ਮੁਕਤਿ ਨਾਹੀ ਹੋਤਾ। ਅਰੁ ਬਿਨਾ ਗੁਰੂ ਤੇ ਏਸ ਕਉ ਨਾਉ ਪ੍ਰਾਪਤਿ ਨਾਹੀ ਹੋਤਾ। ਅਰੁ ਬਿਨਾ ਗੁਰੂ ਤੇ, ਏਸ ਕਉ ਮਹਾ ਦੁਖੁ ਬਿਆਪਤਾ ਹੈ। ਬਿਨਾ ਸਤਿਗੁਰੂ ਤੇ, ਏਹੁ ਗਰਬ ਕੀ ਗੁਬਾਰੀ ਮਹਿ ਪੜਿਆ ਹੈ। ਏਸ ਕਉ ਸੁਝ ਬੁਝ ਕਿਛੁ ਨਾਹੀ। ਬਿਨਾ ਸਤਿਗੁਰੂ ਤੇ ਜਨਮੁ ਹਾਰਿ ਮੂਆ। ਨਰਕ ਪਾਤੀ। ਭਇਆ। ਜਬ ਏਹੁ ਗੁਰਮੁਖਿ ਹੋਇ, ਤਬ ਹੀ ਉਬਰੈ" ॥ ੭੯ ॥ ਅਬ ਬਹੁੜਿ ਅਉਰੁ ਭੀ ਸਤਿਗੁਰੂ ਕੀ ਮਹਮਾ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ :—

॥ ਪਉੜੀ ॥

ਗੁਰਮੁਖਿ[6] ਮਨੁ ਜੀਤਾ ਹਉਮੈ ਮਾਰਿ। ਗੁਰਮੁਖਿ ਸਾਚੁ ਰਖਿਆ ਉਰਧਾਰਿ ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ[7]। ਗੁਰਮੁਖਿ ਦਰਗਹ ਨ ਆਵੈ ਹਾਰਿ ॥
ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ। ਨਾਨਕ ਗੁਰਮੁਖਿ ਸਬਦਿ ਪਛਾਣੈ ॥ ੮੦ ॥

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਪਉੜੀ ਦਾ ਅੰਕ ੬੯ ਹੈ। [2]ਮਿਲਣਾ। [3]ਹੰਕਾਰ। [4]ਅੰਨ੍ਹੇਰਾ। [5]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਪਉੜੀ ਦਾ ਅੰਕ ੭੦ ਹੈ। [6]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਪਉੜੀ ਦਾ ਅੰਕ ੭੧ ਹੈ। [7]ਪਾੜਨਾ, ਚੀਰਨਾ (ਭਾਵ ਨਾਸ਼ ਕਰਨਾ)।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਜਬ ਏਹੁ ਗੁਰਮੁਖਿ ਹੋਇਆ, ਤਬ ਹੰਉਮੈ ਮਾਰਿ ਕਰਿ, ਮਨ ਕਉ ਜਿਣੈ। ਤਬ ਜਨਮੁ ਸਵਾਰਿ ਜੀਤਿ ਚਲੈ। ਜਬ ਗੁਰਮੁਖਿ ਹੋਇ, ਤਬ ਸਚੁ ਮਨ ਮਹਿ ਬਸਾਇ ਰਾਖੈ। ਜਬ ਗੁਰਮੁਖਿ ਹੋਇ, ਤਬ ਜਗਤ ਕਉ ਜਿਣੈ, ਕਾਲ ਕਉ ਮਾਰੈ। ਜਬ ਗੁਰਮੁਖਿ ਹੋਇ, ਤਬ ਦਰਗਹ ਪਰਮੇਸੁਰ ਕੀ ਹਾਰੈ ਨਾਹੀ, ਜਿਣੈ। ਜਬ ਗੁਰਮੁਖਿ ਹੋਇ, ਤਬ ਪਰਮੇਸੁਰ ਕਉ ਮਿਲੈ ਭੀ, ਅਰੁ ਅਵਰਾ ਕਉ ਭੀ ਮਿਲਾਵੈ। ਅਰੁ ਸਚ ਕਾ ਬੇਤਾ[1] ਹੋਇ। ਜਬ ਗੁਰਮੁਖਿ ਹੋਇ, ਤਬ ਸਚ ਸਬਦ ਕਉ ਚੀਨੈ" ॥ ੯੦ ॥ ਅਬ ਗੁਰੂ ਬਾਬਾ ਨਾਨਕੁ ਜੀ ਸਬਦ ਕਾ ਨਿਬੇੜਾ ਕਹਤਾ ਹੈ :—

॥ ਪਉੜੀ ॥

ਸਬਦੈ[2] ਕਾ ਨਿਬੇੜਾ[3] ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ[4] ॥
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ[5] ॥ ੯੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਉਧੂ ਜੀ ! ਸਬਦ ਕਾ ਨਿਬੇੜਾ ਤੂ ਸੁਨਿ ਲੇਹਿ, ਜਿ ਬਿਨਾ ਪਰਮੇਸਸੁਰ ਕੈ ਨਾਮ ਬੀਂ ਜੋਗੁ ਹੋਤਾ ਨਾਹੀ। ਜਬ ਏਹੁ ਨਾਮ ਸੰਗਿ ਅਨਦਿਨੁ ਰਾਚੈ, ਤਬ ਏਸ ਕਉ ਸਰਬ ਸੁਖ ਪ੍ਰਾਪਤਿ ਹੋਇ। ਪਰਮੇਸੁਰ ਕੇ ਨਾਮ ਸਿਮਰਨ ਕਰਿ ਕਰਿ, ਏਹੁ ਤੀਨਿ ਹੀ ਭਵਨ ਮਹਿ ਪਰਗਟੁ ਹੋਇ । ਅਰੁ ਨਾਮ ਹੀ ਤੇ, ਏਸ ਕਉ ਤੀਨਿ ਭਵਨ ਕੀ ਸੋਝੀ ਹੋਤੀ ਹੈ। ਓਇ ਪਰਮੇਸੁਰ ਭੁਲਾਏ ਹਹਿ, ਜਿ ਬਿਨਾ ਨਾਮ ਤੇ ਅਵਰ ਸੰਜਮ ਸਿਆਣਪ ਕਿਛੁ ਕਰਤੇ ਹੈਂ। ਅਰੁ ਨਾਉ ਜਿ ਪਾਈਐ, ਸੁ ਸਤਿਗੁਰੂ ਤੇ ਪਾਈਐ । ਸਤਿਗੁਰੂ ਬਿਨਾ ਨਾਉ ਨਾਹੀ ਪਾਇਆ ਜਾਤਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਉਧੂ ਸਿਧਹੁ ਜੀ ! ਤੁਮ ਮਨ ਮਹਿ ਬੀਚਾਰੁ ਕਰਿ ਕਰਿ ਦੇਖਹੁ, ਜਿ ਬਿਨਾ ਪਰਮੇਸੁਰ ਕੇ ਨਾਮ ਬੀ ਮੁਕਤਿ ਕੋਈ ਨਾਹੀ । ਤਬ ਪਰਮੇਸੁਰ ਕੀ, ਅਰੁ ਪਰਮੇਸੁਰ ਕੇ ਨਾਮ ਕੀ ਵਡਿਆਈ, ਗੁਰੂ ਬਾਬਾ ਨਾਨਕ ਜੀ ਕਹਤਾ ਹੈ :—

॥ ਪਉੜੀ ॥

ਤੇਰੀ[6] ਗਤਿ[7] ਮਿਤਿ ਤੂ ਹੈ ਜਾਣਹਿ ਕਿਆ ਕੋ ਆਖਿ ਵਖਾਣੈ[8] ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥
ਸਾਧਿਕ[9] ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ[10] ॥

---

[1]ਗਿਆਤਾ, ਜਾਣਨ ਵਾਲਾ । [2]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਪਉੜੀ ਦਾ ਅੰਕ ੭੨ ਹੈ ।
[3]ਸਾਰੇ ਉਪਦੇਸ਼ ਦਾ ਸਾਰ । [4]ਭੁਲਾਏ ਹਨ । [5]ਇਸ ਪਉੜੀ ਦੀ ਅਖੀਰਲੀ ਤੁਕ ਪੋਥੀ ਵਿਚ ਇਉਂ ਦਿੱਤੀ ਹੈ :—
"ਨਾਨਕੁ ਕਹੈ ਵੀਚਾਰਹੁ ਅਉਧੂ ਵਿਣੁ ਨਾਵੈ ਮੁਕਤਿ ਨ ਕੋਈ" ॥
[6]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਇਸ ਪਉੜੀ ਦਾ ਅੰਕ ੭੩ ਹੈ। ਪਹਿਲੀ ਤੁਕ ਪੋਥੀ ਵਿਚ ਇਸ ਤਰ੍ਹਾਂ ਹੈ :—
"ਆਪਣੀ ਕੀਮਤ ਆਪੇ ਜਾਣੈ ਕਿਆ ਕੋ ਆਖਿ ਵਖਾਣੈ" ॥
[7]ਹਾਲਤ ਤੇ ਮਰਯਾਦਾ । [8]ਬਿਆਨ ਕਰਨਾ । [9]ਜੋ ਅਜੇ ਸਾਧਨਾ ਕਰ ਰਹੇ ਹਨ । [10]ਹੁਕਮ ਵਿਚ ।

ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੇ ॥
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ[1] ਸੋਝੀ ਹੋਈ ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥ ੯੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਸਿਧਹੁ ਜੀ ! ਆਪਣੇ ਨਾਵੈ ਦੀ ਕੀਮਤਿ, ਓਹੁ ਆਪੇ ਹੀ ਜਾਣੈ । ਤਿਸਿ ਪਰਮੇਸੁਰ ਕੀ ਕੀਮਤਿ, ਆਪੇ ਹੀ ਪਰਮੇਸੁਰੁ ਜਾਣਤਾ ਹੈ, ਅਉਰੁ ਦੂਸਰਾ ਕੋਈ ਨਾਹੀ ਜਾਣਤਾ । ਅਉਰੁ ਕੋਈ ਜਿ ਬਿਖਿਆਨੁ ਕਰੈ, ਸੁ ਕਿਆ ਕਹਿ ਕਰਿ ਕਰੈ । ਓਹੁ ਆਪੇ ਗੁਪਤਾ ਹੈ ਅਰੁ ਆਪੇ ਹੀ ਪਰਗਟੁ ਹੈ । ਅਰੁ ਆਪੇ ਹੀ ਸਭਿ ਰੰਗ ਮਾਣਤਾ ਹੈ । ਕਈ ਸਾਧਿਕ, ਕਈ ਸਿਧ, ਕਈ ਗੁਰੂ, ਕਈ ਚੇਲੇ ਖੋਜਤੇ ਹੈਰਾਨ ਹੋਇ ਰਹੇ ਹੈਂ । ਕਿਨ ਹੀ ਇਕੁ ਤਿਲੁ ਭਰਿ ਕੀਮਤਿ ਨਾਹੀ ਜਾਣੀ । ਓਹੁ ਐਸਾ ਪਰਮੇਸੁਰ ਹੈ" । "ਪਰੁ ਏ ਪਰਮੇਸੁਰ ਜੀ ! ਹਉ ਤੇਰੇ ਦਰ ਊਪਰਿ ਭਿਖਿਆ ਖੜਾ ਮਾਗਤਾ ਹੌਂ । ਤੂ ਮੁਝ ਕੰਉ ਏਹੀ ਆਪਨਾ ਨਾਮੁ ਹੀ ਭਿਖਿਆ ਦੇਹਿ । ਹਉ ਕੁਰਬਾਨੁ ਕੁਰਬਾਨੁ ਜਾਉ ਤੇਰੇ ਦਰਸਨ ਉਪਰਹੁ । ਤੂ ਮੈਨੋ ਏਹੀ ਨਾਮ ਕੀ ਭਿਖਿਆ ਦੇਹਿ । ਏਹੁ ਖੇਲੁ ਪਰਮੇਸੁਰ ਸਰਬ ਲੋਕਾਂ ਕਾ ਕੀਆ ਹੈ । ਸੁ ਗੁਰੂ ਕੇ ਪ੍ਰਸਾਦਿ ਕਰਿ ਕਰਿ ਸੋਝੀ ਹੋਈ ਹੈ । ਸਭਨਾ ਜੁਗਾਂ ਵਿਚਿ ਆਪੇ ਵਰਤਦਾ ਹੈ । ਦੂਜਾ ਕੋਈ ਨਾ ਹੋਇਆ ਹੈ, ਨ ਹੋਇਗਾ ॥

—•—

## 'ਜਪੁ ਜੀ ਸਾਹਿਬ' ਦੀਆਂ ਅੰਤਮ ਪਉੜੀਆਂ ਦੇ ਪ੍ਰਮਾਰਥ

ਤਬ ਸਿਧਹੁ ਗੁਰੂ ਬਾਬੇ ਨਾਨਕ ਜੀ ਕੰਉ ਨਮਸਕਾਰ ਕੀਆ, ਜਿ ਧੰਨਿ ਹੈ ਨਾਨਕ ! ਧੰਨਿ ਹੈ ਨਾਨਕ !! ਧੰਨਿ ਹੈ ਨਾਨਕ !!! ਤਬ ਫੇਰਿ ਸਿਧਹੁ ਕਹਿਆ ਜਿ, "ਏ ਨਾਨਕ ਜੀ ! ਤੂ ਪੂਰਾ ਭੇਆ ਹੈਂ । ਪਣੁ ਜੀ, ਇਬ ਤੂ ਇਨ ਸਿਧਹੁ ਕੇ ਕਹਿਐ ਜੋਗ ਮਹਿ ਆਉ । ਅਬ ਤੂ ਮੁੰਦ੍ਰਾ ਪਹਿਰੁ, ਅਰੁ ਝੋਲੀ ਪਤ੍ਰ ਲੇਹਿ । ਬਿਭੂਤ ਲਗਾਇ, ਖਿੰਥਾ ਡੰਡਾ ਲੇਹਿ, ਜਿਤੁ ਤੇਰਾ ਪੰਥੁ ਚਲੈ' । ਤਬ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ :—

॥ ਪਉੜੀ ॥

ਮੁੰਦਾ ਸੰਤੋਖੁ ਸਰਮੁ[2] ਪਤੁ[3] ਝੋਲੀ ਧਿਆਨ ਕੀ ਕਰਹਿ ਬਿਭੂਤਿ[4] ॥
ਖਿੰਥਾ[5] ਕਾਲੁ ਕੁਆਰੀ[6] ਕਾਇਆ ਜੁਗਤਿ[7] ਡੰਡਾ ਪਰਤੀਤਿ[8] ॥
ਆਈ[9] ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ[10] ਤਿਸੈ ਆਦੇਸੁ ॥
ਆਦਿ ਅਨੀਲੁ[11] ਅਨਾਦਿ[12] ਅਨਾਹਤਿ[13] ਜੁਗੁ ਜੁਗੁ ਏਕੋ ਵੇਸੁ[14] ॥ ੯੩ ॥

---

[1]ਪੋਥੀ ਵਿਚ "ਸਭ ਤੈ" ਹੈ । [2]ਉਦਮ, ਮਿਹਨਤ । [3]ਖੱਪਰ, ਚਿੱਪੀ । [4]ਭਸਮ, ਸੁਆਹ । [5]ਖਫਣੀ । [6]ਸਰੀਰ ਨੂੰ ਪਵਿੱਤ੍ਰ ਰਖਣਾ । [7]ਜੋਗੀਆਂ ਦੀ ਰਹਿਣੀ । [8]ਨਿਸਚਾ । [9]ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਇਕ ਪੰਥ । [10]ਪਰਨਾਮ, ਨਮਸਕਾਰ । [11]ਬੇਲਾਗ, ਪਵਿੱਤਰ । [12]ਜਿਸ ਦਾ ਮੁਢ ਨਹੀਂ ਹੈ । [13]ਜੋ ਮਾਰਿਆ ਨਹੀਂ ਜਾਂਦਾ । [14]ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਪ੍ਰਿਥਮ ਬਾਣੀ 'ਜਪੁ ਜੀ' ਦੀ ੨੮ਵੀਂ ਪਉੜੀ ਹੈ ।

ਤਿਸੁ ਕਾ ਪਰਮਾਰਥੁ ;—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਏ ਗੁਸਾਈ ਜੀ ! ਮੁੰਦ੍ਰਾ ਮੈਂ ਸੰਤੋਖ ਕੀਆਂ ਪਹਿਰੀਆਂ ਹੈਂ । ਅਰੁ ਸਰਮ ਕੀ ਝੋਲੀ ਅਰੁ ਪਤ੍ਰ ਲੀਨੇ ਹੈਂ । ਧਿਆਨ ਪਰਮੇਸੁਰ ਕੇ ਕੀ ਬਿਭੂਤ ਲਗਾਈ ਹੈ । ਅਰੁ ਖਿੰਥਾ ਕਾਲ ਕੀ ਪਹਿਰੀ ਹੈ । ਕਾਇਆ ਜਿ ਹੈ, ਸਿ ਕੁਆਰੀ ਮਰਣ ਜਾਣ ਤੇ ਰਹਤ ਹੋਈ ਹੈ । ਅਰੁ ਜੁਗਤਿ ਕਾ ਡੰਡਾ ਲੀਆ ਹੈ । ਅਰੁ ਪਰਤੀਤਿ ਸਾਧਾਂ ਤੇ ਪਾਈ ਹੈ ਦਰਸਨ ਕੀ । ਆਈ ਹੈ ਪੰਥੁ, ਸੁਅੰਸਤਿ ਕਾ ਹੈ । ਨਾਸਤਿ ਕਾ ਪੰਥੁ ਵਿਡਾਰਿ ਦੂਰਿ ਕੀਆ ਹੈ । ਆਸਤਿ ਕੌਉ ਆਈ ਪੰਥੁ ਕਹਿਆ ਹੈ । ਆਸਥਿ ਕਿਸੁ ਕਉ ਕਹੀਐ ? ਸਰਬ ਅੰਗ ਪਰਮੇਸੁਰੁ ਮਾਨਿ ਲੀਆ ਹੈ । ਸਰਬ ਜੀਵ, ਸਰਬ ਘਟ, ਸਰਬ ਬਰਨ, ਸਰਬ ਜੋਤਿ, ਸਰਬ ਪੰਥ, ਸ੍ਰੀ ਠਾਕੁਰੁ ਜੀ ਹੀ ਜਾਨਿਆ ਹੈ। ਤਿਸੁ ਕਾ ਨਾਮੁ ਆਸਤਿ । ਤਿਸਿ ਆਸਤਿ ਕਾ ਅਰਥੁ ਜਿ ਆਈ ਪੰਥੁ । ਤਿਸ ਕਾ ਨਾਮੁ ਸਗਲ ਪੰਥਾਂ ਕੀ ਜਮਾਤਿ ਮੇਰੀ । ਮਨੁ ਜਿਣਿ ਕਰਿ ਸੰਸਾਰੁ ਜੀਤਿਆ, ਤਉ ਆਈ ਪੰਥੁ ਚਲੇ । ਪਰੁ ਜੀ, ਆਦੇਸੁ ਮੇਰਾ ਕਿਸੁ ਆਗੇ ਹੈ ? ਕਹੈ ਆਦੇਸੁ ਤਿਸੈ ਆਦੇਸੁ ।

ਆਦਿ ਅਨੀਲ ਅਨਾਦਿ ਅਨਾਹਦਿ ਜੁਗੁ ਜੁਗੁ ਏਕੋ ਵੇਸੁ । ਆਦਿ ਕਹੀਐ ਪਰਮੇਸੁਰੁ । ਆਨੀਲ ਕਹੀਐ ਜਲੁ । ਅਨਾਦਿ ਕਹੀਐ ਅੰਨੁ । ਅਨਾਹਦਿ ਕਹੀਐ ਸਬਦੁ । ਸੁ ਇਨ੍ਾ ਕਾ ਜੁਗੁ ਜੁਗੁ ਏਕੋ ਹੀ ਵੇਸੁ ਹੈ । ਇਨ੍ਾ ਮਹਿ ਭੇਦੁ ਕਿਛੁ ਨਾਹੀ । ਇਨ੍ ਕਾ ਏਕੋ ਰੂਪੁ ਕਰਿ ਜਾਣਣਾ । ਇਨਹੀ ਕਉ ਮੇਰਾ ਸਦਾ ਸਰਬਦਾ ਆਦੇਸੁ ਹੈ । ਇਨ੍ ਹੀ ਆਗੇ, ਸਤ ਕੀ ਜੁ ਭੁਗਤਿ ਮੰਗਣੀ ਹੈ, ਜੋਗ ਕੇ ਮਾਰਗ ਕੀ, ਸੁ ਮੈ ਕੈਸੀ ਭੁਗਤਿ ਪਾਈ ਹੈ ?

॥ ਪਉੜੀ ॥

ਭੁਗਤਿ[1] ਗਿਆਨੁ ਦਇਆ ਭੰਡਾਰਣਿ[2] ਘਟਿ ਘਟਿ ਵਾਜਹਿ ਨਾਦ[3] ॥
ਆਪਿ ਨਾਥੁ ਨਾਥੀ ਸਭ ਜਾਕੀ ਰਿਧਿ[4] ਸਿਧਿ ਅਵਰਾ ਸਾਦ ॥
ਸੰਜੋਗੁ[5] ਵਿਜੋਗੁ[6] ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ[7] ॥ ੨ ॥ ੯੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਭੁਗਤਿ ਜਿ ਮੈ ਖਾਈ ਹੈ, ਸਿ ਗਿਆਨ ਕੀ ਖਾਈ ਹੈ । ਅਰੁ ਤਿਸਿ ਭੁਗਤਿ ਕੀ ਭੰਡਾਰਣਿ ਦੋਆ ਹੈ । ਅਰੁ ਭੁਗਤਿ ਲੇ ਕਰਿ ਜਿ ਨਾਦੁ ਵਾਜਿਆ, ਸਿ ਘਟਿ ਘਟਿ ਨਾਦੁ ਵਾਜਿਆ । ਦੋਆ ਕੀ ਭੁਗਤਿ, ਪਰਮੇਸੁਰ ਕੇ ਭੰਡਾਰ ਤੇ ਸਭਨਾ ਜੀਆ ਕਉ ਪਹੁਚੀ । ਘਟੁ ਘਟੁ ਖੁਸੀ ਹੋਇਆ । ਸੁ ਘਟਿ ਘਟਿ ਨਾਦ ਵਾਜੇ । ਅਰੁ ਨਾਥੁ ਸਭਨਾ ਕਾ ਆਪਿ ਪਰਮੇਸੁਰੁ ਹੈ । ਸਭ ਤਿਸ ਹੀ ਕੀ ਨਥ ਵਿਚਿ ਹੈਂ । ਅਰੁ ਰਿਧਿ ਸਿਧਿ ਕੇ ਜਿ ਸਾਦ ਹੈਂ, ਸੁ ਸੈਸਾਰ ਕਉ ਹੈਂ । ਉਹਾਂ ਕਿਛੁ ਅਵਰ ਵਸਤੁ ਚਾਹੀਤੀ ਹੈ । ਸੰਜੋਗੁ ਅਰੁ ਵਿਜੋਗ ਹੈਂ, ਸੋ ਟਹਲੂਏ ਪਰਮੇਸੁਰ ਕੇ ਹੈਂ । ਅਰੁ ਭਾਗ ਜਿ ਜੀਆਂ ਕੇ ਹੈਂ, ਸਿ ਲਿਖੇ ਪਰਮੇਸਰ ਕੇ ਆਵਤੇ ਹੈਂ । ਮੇਰਾ ਜਿ ਅਦੇਸੁ ਹੈ ਸੁ ਇਨ੍ਾ ਚਹੁ ਕੇ ਆਗੇ ਹੈ" ॥ ੯੪ ॥ ਤਬ ਬਹੁਰਿ ਗੁਰੂ ਬਾਬਾ ਨਾਨਕੁ ਜੀ ਬੋਲਿਆ :—

---

[1]ਭੋਜਨ । [2]ਭੰਡਾਰਾ ਵੰਡਣ ਵਾਲੀ । [3]ਸ਼ਬਦ, ਧੁਨੀ, ਸਿੰਙੀਆਂ । [4]ਕਰਾਮਾਤੀ ਸ਼ਕਤੀਆਂ । [5]ਮੇਲ । [6]ਵਿਛੋੜਾ । [7]ਇਹ 'ਜਪੁ ਜੀ' ਸਾਹਿਬ ਦੀ ੨੯ਵੀਂ ਪਉੜੀ ਹੈ ।

॥ ਪਉੜੀ ॥

ਏਕਾ[1] ਮਾਈ ਜੁਗਤਿ[2] ਵਿਆਈ ਤਿਨਿ[3] ਚੇਲੇ ਪਰਵਾਣੁ ॥
ਇਕੁ[4] ਸੰਸਾਰੀ ਇਕੁ ਭੰਡਾਰੀ[5] ਇਕੁ ਲਾਏ[6] ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ[7] ॥ ੩ ॥ ੯੫ ॥

ਤਿਸੁ ਕਾ ਪਰਮਾਰਥੁ :—

ਏਕਾ ਮਾਈ ਕਹੀਐ । ਜੁਗਤਿ ਤਿਸ ਕੇ ਤੀਨਿ ਪੂਤ । ਬ੍ਰਹਮਾ, ਬਿਸਨੁ, ਮਹਾਦੇਉ । ਸੰਸਾਰੀ ਬ੍ਰਹਮਾ । ਭੰਡਾਰੀ ਮਹਾਦੇਉ । ਦੀਬਾਨੁ ਬਿਸਨ ਕਾ । ਏਈ ਸ੍ਰਿਸਟਿ ਕੇ ਕਰਤੇ, ਏਈ ਸ੍ਰਿਸਟ ਕੇ ਦਾਤੇ, ਏਈ ਸ੍ਰਿਸਟਿ ਕੇ ਭੋਗਤੇ । ਏਈ ਸ੍ਰਿਸਟਿ ਕੇ ਜਿ ਕਰਤੇ, ਸੁ ਕਿਤੁ ਬੀਚਾਰਿ ਸ੍ਰਿਸਟਿ ਕੇ ਕਰਤੇ ? ਇਤੁ ਬੀਚਾਰਿ ਹੈ । ਬਿਸਨੁ ਪਵਨ ਕਾ ਰੂਪੁ । ਬ੍ਰਹਮਾ ਪਾਨੀ ਕਾ ਰੂਪੁ । ਮਹਾਦੇਉ ਅਗਨਿ ਕਾ ਰੂਪੁ । ਜਬ ਏ ਤਿਨੇ ਗੁਣ ਇਕਤੁ ਹੋਹਿ, ਤਬ ਏਹੁ ਸ੍ਰਿਸਟਿ ਸੰਸਾਰੁ ਹੋਇ । ਜਿ ਕਿਛੁ ਪਸਾਰਾ ਹੂਆ, ਸੁ ਇਨਾ ਤ੍ਰਿਹੁ ਗੁਣਾਂ ਬੀਚ ਤੇ ਹੋਇਆ । ਇਤੁ ਗੁਣਿ ਕਰਿ ਕਰਿ ਏਹ ਸ੍ਰਿਸਟਿ ਕੇ ਕਰਤੇ । ਸ੍ਰਿਸਟਿ ਕੇ ਜਿ ਦਾਤੇ ਸੁ ਕਿਤੁ ਬੀਚਾਰਿ ਕਰਿ ਕਰਿ ਹੈਂ ? ਦਾਤੇ ਏਤੁ ਬੀਚਾਰਿ ਕਰਿ ਕਰਿ ਹੈਂ. ਜਬ ਪਾਣੀ ਪਸਰੈ, ਤਬ ਅੰਨੁ ਧਨੁ ਪੈਦਾ ਹੋਇ । ਜੀਆਂ ਕਉ ਆਹਾਰੁ[8] ਪਹੁਚੇ । ਜੀਅ ਸਭਿ ਹਰੇ ਹੋਇ ਹੈਂ । ਜਬ ਪਉਣੁ ਲਾਗੈ, ਧੂਪ ਲਾਗੈ, ਤਬ ਅਨਾਜੁ ਕਰਾਰਾ ਹੋਇ ਕੇ ਪਕੈ । ਇਤੁ ਬੀਚਾਰਿ ਕਰਿ ਜੀਆਂ ਸ੍ਰਿਸਟਿ ਕੇ ਦਾਤੇ ਹੈਂ । ਅਰੁ ਭੋਗਤੇ ਜਿ ਹੈਂ, ਸੁ ਕਿਤੁ ਬੀਚਾਰਿ ਕਰਿ ਕਰਿ ਹੈਨਿ ? ਭੋਗਤੇ ਏਤੁ ਬੀਚਾਰਿ ਕਰਿ ਕਰਿ ਹੈਨਿ । ਦੇਹੀ ਮਹਿ, ਜਿ ਅਗਨਿ ਖਾਤੀ ਹੈ, ਸੁ ਅਗਨਿ ਮਹਾ ਦੇਉ ਕਾ ਰੂਪੁ ਹੈ । ਪਵਣੁ ਜਿ ਰਮਤਾ ਹੈ, ਸੁ ਬਿਸਨ ਕਾ ਰੂਪੁ ਹੈ । ਪਾਣੀ ਜਿ ਪੀਤਾ ਹੈ, ਸੁ ਏਹੁ ਬ੍ਰਹਮੇ ਕਾ ਰੂਪੁ ਹੈ । ਇਤੁ ਗੁਣਿ ਕਰਿ ਕਰਿ ਸ੍ਰਿਸਟਿ ਕੇ ਭੋਗਤੇ ਹੈਂ । ਇਨ੍ ਤੀਨੋ ਹੀ ਦੇਵਾਂ ਕਾ ਨਿਵਾਸੁ ਦੇਹੀ ਮਹਿ ਹੈ । ਏਹਿ ਈਹਾਂ ਭੀ ਹੈ, ਅਰੁ ਊਹਾਂ ਭੀ ਹੈ । ਅਰੁ ਨਿਰੰਜਨੁ ਨਿਰੰਕਾਰੁ ਭੀ ਇਨ੍ਹਾ ਹੀ ਮਹਿ ਹੈ । ਨਿਰੰਜਨੁ ਨਿਰੰਕਾਰੁ ਇਨ੍ ਮਹਿ ਕਿਉ ਕਰਿ ਹੈ ? ਸੁਰਤਿ ਜਿ ਹੈ, ਸੁ ਨਿਰੰਜਨ ਕਾ ਰੂਪੁ ਹੈ । ਦੇਹੀ ਬ੍ਰਹਮਾ, ਸੁਰਤਿ ਬਿਸਨੁ, ਨਿਰਤਿ ਮਹਾਦੇਉ, ਏਹ ਤਿਨੇ ਦੇਵ ਇਤੁ ਰੂਪਿ ਦੇਹੀ ਮਹਿ ਵਸਤੇ ਹੈਂ । ਜਿਉ ਤਿਸੁ ਭਾਂਵਦਾ, ਤਿਵੈ ਚਲਾਇੰਦਾ ਹੈ । ਜਿਉ ਜਿਉ ਉਸਦਾ ਹੁਕਮੁ ਹੈ, ਪਰਮੇਸੁਰੁ ਵੇਖਦਾ ਹੈ । ਏਨ੍ਹਾ ਨੋ ਨਜਰਿ ਨਾਹੀ ਆਂਵਦਾ ।'' ਤਬ ਸਿਧਹੁ ਕਹਿਆ ਜਿ, ''ਨਾਨਕ ਜੀ ! ਤੇਰਾ ਆਸਣੁ ਭੀ ਲੋੜੀਐ, ਜਿਥੇ ਤੇਰਾ ਭੰਡਾਰਾ ਚਲੈ । ਜਹਾਂ ਤੇਰੀ ਬੈਸਕ ਹੋਇ । ਕੋਈ ਆਵੈ ਜਾਇ, ਸੁ ਸੁਖੀ ਬੈਠੇ । ਜੋ ਕਿਸੀ ਕੰਮੁ ਟਹਲ ਕਰਣੀ ਹੋਇ, ਸੁ ਕਾਮੁ ਕਿਰਤਿ ਭੀ ਕੀਜੀਐ । ਜਹਾ ਕਿਛੁ ਅਸਰਾਮੁ[9] ਹੋਇ । ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ :—

॥ ਪਉੜੀ ॥

ਆਸਣੁ ਲੋਇ[10] ਲੋਇ ਭੰਡਾਰ[11] । ਜੋ ਕਿਛੁ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ[12] ਵੇਖੈ ਸਿਰਜਣਹਾਰੁ । ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ[13] ॥ ੪ ॥ ੯੬ ॥

---

[1]ਇਕ ਮਾਇਆ । [2]ਪ੍ਰਸੂਤ ਹੋਣਾ, ਸੂਣਾ । [3]ਤਿੰਨ ਪੁੱਤਰ (ਬ੍ਰਹਮਾ, ਵਿਸ਼ਨੂ, ਸ਼ਿਵ ।) [4]ਸੰਸਾਰ ਦੇ ਰਚਣ ਵਾਲਾ ਬ੍ਰਹਮਾ । [5]ਪਾਲਣ ਦੇ ਸਮਿਆਨ ਰਖਣ ਵਾਲਾ, ਵਿਸ਼ਨੂੰ । [6]ਇਕ ਮੌਤ ਦੇ ਹੁਕਮ ਚੜ੍ਹਾਨ ਲਈ ਕਚਹਿਰੀ ਲਾਣ ਵਾਲਾ, ਸ਼ਿਵ । [7]ਇਹ 'ਜਪੁ ਜੀ' ਸਾਹਿਬ ਦੀ ੩੦ ਵੀਂ ਪਉੜੀ ਹੈ । [8]ਖੁਰਾਕ, ਰੋਜ਼ੀ । [9]ਬਿਸਰਾਮ, ਸ਼ਾਂਤ । [10]ਲੋਕ ਲੋਕ ਵਿਚ । [11]ਖ਼ਜ਼ਾਨੇ । [12]ਸ੍ਰਿਸ਼ਟੀ ਨੂੰ ਪੈਦਾ ਕਰ ਕੇ । [13]ਇਹ ''ਜਪੁਜੀ'' ਸਾਹਿਬ ਦੀ ੩੧ਵੀਂ ਪਉੜੀ ਹੈ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਧਾਂ ਕਉ ਕਹਿਆ ਜਿ, "ਜੀ ! ਜਿਤਨੇ ਲੋਅ ਹੈਨਿ, ਸਿ ਏਈ ਸਾਹਿਬ ਕੇ ਆਸਣ ਹੈਨਿ । ਅਰੁ ਜੀ ਏਤਨਿਆਂ ਲੋਆ ਮਹਿ ਜਿ ਏਤਨੇ ਭੰਡਾਰੇ ਹੈਨਿ, ਅਰੁ ਏਤਨਿਆਂ ਹੀ ਭੰਡਾਰੀ ਹੈਨ ਤਿਸੁ ਪਰਮੇਸੁਰ ਕੇ । ਜਿ ਕਿਛੁ ਕੀਆ ਹੈ, ਸੁ ਏਕ ਹੀ ਬਾਰ ਜੀਆ ਕਉ ਕਰਿ ਬਾਹਿਆ ਹੈ ਜੀ । ਜਿ ਕਿਛੁ ਕਰਤਾ ਹੈ, ਸੁ ਸਭੁ ਸਚੁ ਹੈ ਜੀ । ਝੂਠੁ ਕਿਛੁ ਨਾਹੀ । ਜਿ ਕਿਛੁ ਕਰੇ, ਸੋ ਸਚੁ । ਜੀਆ ਨੋ ਪੈਦਾ ਕਰਦਾ ਹੈ । ਅਰੁ ਕਰਿ ਕਰਿ ਵੇਖਦਾ ਹੈ ਸਿਰਜਨਹਾਰੁ" । "ਸਿਧਹੁ ਜੀ ! ਉਸ ਹੀ ਕੇ ਲੋਅ, ਉਸ ਹੀ ਕੇ ਆਸਣ ਹੈਂ । ਇਸ ਕਾ ਕਿਛੁ ਨਾਹੀ" । ਤਬ ਸਿਧਹੁੰ ਕਹਿਆ ਜਿ, "ਨਾਨਕ ਜੀ ! ਪਰਮੇਸੁਰ ਕੀ ਜਿ ਕਥਾ ਹੈ, ਸੁ ਏਸੇ ਕਹਣੇ ਕਹਾਵਣੇ ਬੀਚਿ ਹੈ, ਕਿ ਕਿਛੁ ਰਹਤ ਜੁਗਤਿ ਵਿਚਿ ਭੀ ਹੈ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਜੀ ਪਰਮੇਸੁਰ ਕੀ ਜਿ ਕਥਾ ਹੈ, ਸੁ ਕਹਣ ਕਹਾਵਣ ਵਿਚਿ ਨਾਹੀ, ਕਮਾਵਣਾ ਵਿਚਿ ਹੈ" । ਤਬ ਸਿਧਹੁ ਕਹਿਆ ਜਿ, ਸੋ ਕਵਣੁ ਕਮਾਵਣੁ ਹੈ ? ਕਹੀਐ ਜੀ ! ਜਿਉ ਏਹ ਕਥਾ ਹੈ, ਤਿਉਂ ਕਹਿ ਸਮਝਾਈਐ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

॥ ਪਉੜੀ ॥

ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ[1] ਪਤਿ[2] ਪਵੜੀਆ ਚੜੀਐ ਹੋਇ ਇਕੀਸ[3] ॥
ਸੁਣਿ[4] ਗਲਾ ਆਕਾਸ ਕੀ ਕੀਟਾ[5] ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ[6] ॥ ੫ ॥ ੬੭[7] ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ ! ਇਕ ਜਿਹਵਾ ਹੈ । ਏਸੁ ਏਕਸੁ ਜਿਹਵਾ ਤੇ ਲਖ ਜਿਹਵਾ ਹੋਹਿ, ਅਰੁ ਲਖਾਂ ਤੇ ਕਈ ਲਖ ਵੀਸ ਕਿ ਅਵਰ ਜਿਹਵਾ ਹੋਹਿ । ਅਰੁ ਲਖੁ · ਲਖੁ ਵਾਰ ਏਕ ਏਕ ਜਿਹਵਾ ਸਾਥਿ, ਪਰਮੇਸੁਰ ਜੀ ਕਾ ਨਾਮੁ ਲੇਇ, ਤਉ ਜਹਾ ਪਰਮੇਸੁਰੁ ਹੈ, ਤਹਾਂ ਪਉੜੀ ਪਤਿ ਕੀ ਹੈ । ਤਬ ਉਸੁ ਪਤਿ ਕੀ ਪਉੜੀ ਚੜੇ । ਤਬ ਉਹਾ ਪਰਮੇਸੁਰ ਪਾਸਿ ਜਾਇ । ਸੁ ਪਤਿ ਕਿਸੁ ਕਾ ਨਾਮੁ ਹੈ ? ਜਬ ਏਹੁ ਵੀਹ ਵਿਸਵੇ ਪਰਮੇਸੁਰ ਕਾ ਸੇਵਕੁ ਸਹੀ ਹੋਇ, ਤਬ ਏਸ ਕੀ ਪਤਿ ਰਹੈ । ਉਤੁ ਪਉੜੀ ਜਾਇ ਪਹੁਚੈ ਪਰਮੇਸੁਰ ਕੀ । ਜਬ ਪਤਿ ਕੀ ਪਵੜੀ ਚੜਿਆ, ਤਬ ਏਹੁ ਪਰਮੇਸੁਰ ਕਉ ਮਿਲਿਆ । ਜਬ ਪਰਮੇਸੁਰ ਕਉ ਮਿਲਿਆ, ਤਬ ਇਕੀਸ ਵਿਸਵੇ ਹੋਇਆ ਜਬ ਇਹ ਇਕੀਸ ਵਿਸਵੇ ਭਇਆ ਤਬ ਏਸ ਕਾ ਕਹਿਆ ਪਰੰਮੇਸੁਰ ਲਾਗਾ ਮੰਨਣੇ । ਜਿ ਇਕੀਸ ਵਿਸਵੇ ਹੋਇ ਨਿਬੜੇ. ਤਿਸ ਕਾ ਆਪਿ ਗੋਵਿਦੁ ਜੀ ਅਧੀਨ ਹੈ । ਅਰੁ ਜੋ ਇਕੀਸ ਵਿਸਵੇ ਕਉ ਨਾਹੀ ਪਹੁਚੇ, ਅਰੁ ਕਹਾਵਹਿ, ਜਿ ਹਮ ਸੇਵਕ ਹੈਂ, ਤਉ ਉਨ੍ ਕੀ ਰੀਸ ਕਹਾਇਆਂ ਕਿਆ ਹੋਇ ? ਜਬ ਲਗਿ ਵੈਸੇ ਜੈਸੇ ਕਰਮ ਕਰਤੂਤਿ ਨ ਕਰੈਂ ਬੀਸ ਬਿਸਵੇ ਕੇ, ਤਬ ਲਗਿ ਇਕੀਸ ਬਿਸਵੇ ਕਿਉ ਕਰਿ ਹੋਇਂ ? ਜਬ ਸਾਹਿਬੁ ਨਜਰਿ ਮਿਹਰ ਕੀ ਕਰੈ, ਤਉ ਇਵਹੀ ਮਿਲੈ, ਅਰੈ ਐਸੀ ਮਿਹਨਤ ਸਿਉ ਪਾਵੈ । ਨਜਰਿ ਸਾਹਿਬ ਕੀ ਭੀ ਨ ਹੋਇ ਅਰੁ ਮਿਹਨਤ ਭੀ ਨ ਹੋਇ, ਤੁਬ ਏਹੁ ਕਿਉ ਕਰਿ ਪਾਵੈ ? ਕੂੜਾ ਕੂੜੀ ਹੀ ਠੀਸ ਮਾਰੈ । ਪਰਮੇਸੁਰੁ ਝੂਠਿ ਨਾਹੀ ਮਿਲਤਾ । ਝੂਠ ਸਿਉ ਮਾਇਆ ਮਿਲਤੀ ਹੈ । ਪਰੁ ਪਰਮੇਸੁਰ ਕੀ ਪਉੜੀ ਨਾਹੀ ਮਿਲਤੀ । ਪਉੜੀ ਕਿਸ ਕਾ ਨਾਉ ਹੈ ? ਜਿ ਪਵਿਤ੍ਰ ਰਹੈ । ਸੁ ਪਵਿਤ੍ਰ ਤਬ ਹੋਇ, ਜਬ ਕਾਮ, ਕ੍ਰੋਧ ਲੋਭ, ਮੋਹ, ਅਹੰਕਾਰ ਤੇ ਵਿਰਕਤਿ[8] ਹੋਇ, ਤਬ ਏਹੁ ਪਵਿਤ੍ਰ ਹੋਇ । ਜਬ ਨਾਮੁ, ਦਾਨੁ, ਇਸਨਾਨੁ, ਸਚੁ, ਸੰਤੋਖੁ, ਸੀਲੁ, ਸੰਜਮੁ, ਦੈਆ, ਭਾਉ, ਗਰੀਬੀ ਮਹਿ ਰਹੈ, ਤਬ ਪਵਿਤ੍ਰ ਹੋਇ । ਜਬ ਐਸਾ ਪਵਿਤ੍ਰ ਹੋਇ, ਤਬ ਤਿਸ ਕੀ

---

[1]ਰਸਤਾ । [2]ਪਤੀ । [3]ਇਕ ਮਿਕ । [4]ਰਬ ਦੀਆਂ ਅਸਮਾਨੀ (ਉੱਚੀਆਂ) ਗੱਲਾਂ ।
[5]ਨੀਵੇਂ ਤੋਂ ਨੀਵੇਂ ਜੀਵ । [6]ਗੱਪਾਂ । [7]ਇਹ 'ਜਪੁ ਜੀ' ਸਾਹਿਬ ਦੀ ੩੨ਵੀ ਪਉੜੀ ਹੈ ।
[8]ਬਿਨਾ, ਖਾਲੀ ।

ਪਉੜੀ ਚੜੈ । ਜਬ ਜਾਇ ਚੜੈ, ਤਬ ਬੀਸ ਬਿਸਵੈ ਪਰਮੇਸੁਰ ਕੰਉ ਪਾਵੈ, ਆਵਣ ਜਾਣ ਤੇ ਰਹਤ ਹੋਇ । ਕਈ ਜਿ ਭਗਤ, ਮੁਕਤਿ ਦੁਆਰੇ ਪਰਮੇਸੁਰ ਕੇ ਧਾਮਿ ਪਹੁਚੇ, ਸੁ ਇਉ ਕਰਿ ਕਰਿ ਪਹੁਚੇ'' । ਤਬ ਸਿਧਹੁ ਕਹਿਆ ਜਿ, ''ਨਾਨਕ ਜੀ ! ਕਿਛੁ ਇਸ ਕੇ ਵਸਿ ਮਾਨੁਖ ਕੇ ਭੀ ਹੈ ? ਜਿ ਕਿਛੁ ਆਪਣੇ ਜੋਰਿ ਕਰਿ ਕਰਿ ਲੇਇ'' ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

॥ ਪਉੜੀ ॥

ਆਖਣਿ ਜੋਰੁ ਚੁਪੈ ਨਹ ਜੋਰੁ । ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ । ਜੋਰੁ[1] ਨ ਰਾਜਿ ਮਾਲਿ ਮਨਿ ਸੋਰੁ[2] ॥
ਜੋਰੁ ਨ ਸੁਰਤੀ ਗਿਆਨਿ ਵੀਚਾਰੁ । ਜੋਰੁ ਨ ਜੁਗਤੀ[3] ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ । ਨਾਨਕ ਉਤਮੁ ਨੀਚੁ ਨ ਕੋਇ[4] ॥ ੬ ॥ ੯੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸਿਧਹੁ ਜੀ ! ''ਏਹ ਜਿ ਕਈ ਕੁ ਵਸਤੂ ਹੈਂ', ਸਿ ਜੋਰਿ ਕਰਿ ਕਰਿ ਨਾਹੀ ਪਾਈਆਂ ਜਾਤੀਆਂ । ਆਖਣ ਸਾਰਖੀ ਵਸਤੁ ਜਿ ਹੈਂ', ਸਿ ਪਰਮੇਸੁਰ ਤੇ ਜੋਰਿ ਨਾਹੀ ਪਾਈਆਂ ਜਾਤੀਆਂ; ਜਿ ਆਖਿ ਕੇ ਜੋਰਿ ਕਰਿ ਕੈ ਲੀਆ ਜਾਹਿ । ਅਰੁ ਜੇ ਚੁਪ ਕਰਿ ਕਰਿ, ਹਠੁ ਬੰਨਿ੍ ਕਰਿ, ਜੇ ਕਿਛੁ ਲੀਆ ਚਾਹੈ, ਤਉ ਨਾਹੀ ਮਿਲਤਾ । ਅਰੁ ਜੇ ਜੋਰਿ ਕਰਿ ਕਰਿ, ਕਿਛੁ ਮੰਗਿ ਲੀਆ ਚਾਹੈ, ਤਉ ਨਾਹੀ ਮਿਲਤਾ । ਜੇ ਹਠੁ ਕਰਿ ਕਰਿ ਲੀਆ ਚਾਹੈ, ਜੋ ਮੈ ਮੰਗਣ ਦੇ ਜੋਰਿ ਕਰਿ ਕਰਿ ਲੇਉਗਾ ਤਾਂ ਨਾਹੀ ਪਾਂਵਦਾ, ਬਿਨਾ ਕਿਰਪਾ ਪਰਮੇਸੁਰ ਕੀ ਤੇ । ਜੇ ਕਹੈ, ਜਿ ਮੈ ਜੋਰਿ ਕਰਿ ਕਰਿ, ਮਾਰਿ ਕਰਿ, ਸੋਰੁ ਕਰਿ ਕਰਿ, ਰਾਜੁ ਪਾਟੁ ਲੇਉਂ', ਤਬ ਭੀ ਨਾਹੀ ਪਾਇਆ ਜਾਤਾ, ਬਿਨਾ ਕਿਰਪਾ ਪਰਮੇਸੁਰ ਕੀ ਤੇ । ਅਰੁ ਜੇ ਸੁਰਤਿ ਕਰਿ ਕਰਿ ਕਹੈ, ਜਿ ਮੈ ਗਿਆਨ ਕਰਿ ਕਰਿ, ਗਿਆਨਿ ਕੇ ਜੋਰਿ ਪਾਵਤਾ, ਭੀ ਨਾਹੀ ਪਾਇਆ ਜਾਤਾ । ਬਿਨਾ ਪਰਮੇਸੁਰ ਜੀ ਕੀ ਕਿਰਪਾ ਤੇ । ਅਰੁ ਜੁਗਤਿ ਕੇ ਜੋਰਿ ਕਰਿ ਕਰਿ, ਜੇ ਛੁਟਿਆ ਚਾਹੈ ਸੰਸਾਰ ਤੇ, ਤਾਂ ਭੀ ਛੁਟਿਆ ਨਾਹੀ ਜਾਤਾ'' । ''ਸਿਧਹੁ ਜੀ ! ਜਿਸ ਕੇ ਹਾਥਿ ਜੋਰੁ ਹੈ, ਓਹੀ ਦੇਹਿ, ਓਹੀ ਨ ਦੇਹਿ । ਜੋਰ ਕਾ ਧਣੀ ਆਪਿ ਪਰਮੇਸੁਰੁ ਹੈ । ਜਿਸ ਕੇ ਵਸਿ ਪਰਮੇਸੁਰੁ ਕੇ ਜੋਰੁ ਹੈ, ਜਿਸ ਕਾ ਕੀਆ ਜੋਰੁ ਹੋਤਾ ਹੈ, ਸੁ ਓਹੀ ਜਿਸ ਕਉ ਦੇਇ, ਸੋਈ ਪਾਵੈ । ਜਾਂ ਪਰਮੇਸੁਰ ਕੀਆ, ਜੋਰੁ, ਨਿਧਿ, ਸੁਖੁ, ਰਾਜੁ, ਭੋਗੁ, ਦੀਨੁ ਦੁਨੀਆ, ਗਤਿ ਮੁਕਤਿ, ਪਰਮੇਸੁਰ ਹੀ ਕਾ ਸਭੁ ਦੀਆ ਪਾਵਣਾ, ਤਾਂ ਕਉਣੁ ਨੀਚੁ ? ਜਿਸੁ ਦੇਇ, ਤਿਸੁ ਆਪਿ । ਮਾਨੁਖ ਕੇ ਹਥਿ ਕਿਛੁ ਵਸਤੁ ਨਾਹੀ । ''ਗੁਸਾਈ ਸਿਧਹੁ ਜੀ ! ਜਿ ਕੋਈ ਜੋਰਿ ਕਰਿ ਕਰਿ ਪਾਵੈ । ਏਥੈ ਸੰਜਮ, ਸਿਆਣਪ, ਗੁਰੂ ਬਾਬੇ ਦੂਰਿ ਕੀਏ । ਕਿਤੁ ਵਾਸਤੇ ? ਜਿ ਖੁਣਸੀ ਪਰਮੇਸੁਰੁ ਹੈ, ਮਤ ਮਾਰਿ ਦੂਰਿ ਕਰਤਾ ਹੋਇ । ਜਿ ਨਾਨਕੁ ! ਆਪਣੀ ਸੇਵਾ ਕੇ ਜੋਰਿ ਲੇਤਾ ਹੈ, ਹਮ ਕਉ, ਹਮ ਕਉ, ਨਜਰਿ ਤਲੇ ਨਾਹੀ ਆਵਤਾ । ਇਤੁ ਅੰਗਿ ਕਰਿ ਕਰਿ, ਗੁਰੂ ਬਾਬਾ ਨਾਨਕ ਜੀ ਡਰਿ ਗੋਆ । ਜਿ ਹਾਇ ਹਾਇ, ਮਤ ਖੁਣਸ ਕਰਿ ਕਰਿ ਕੀਤਾ ਕਤਰਿਆ ਗਵਾਇ ਦੇਤਾ ਹੋਇ । ਪਰਮੇਸੁਰੁ ਗਰਬ[5] ਪਰਹਾਰੀ[6] ਹੈ । ਜਿ ਕਿਛੁ ਕਰੈ, ਸੋ ਆਪਿ । ਜਿ ਕਿਛੁ ਦੇਇ, ਸੁ ਆਪਿ । ਸਿਆਣਪਿ, ਜੋਰਿ, ਕਿਤੇ ਨਾਹੀ ਲੀਆ ਜਾਤਾ'' । ਗੁਰੂ ਬਾਬੇ ਨਾਨਕ ਜੀ ਜਾਨਿਆ, ਜਿ ਕਬਹੂ ਏਉਂ ਭੀ ਕਹੈ, ਠਾਕੁਰੁ ਜੀ । ਜਿ ਨਾਨਕੁ ਆਪਨੀ ਸਿਆਣਪ ਕੇ ਜੋਰਿ ਲੀਆ ਚਾਹਤਾ ਹੈ, ਭਾਈ । ਜੇ ਮੈ ਭਾਵੈ, ਤਉ ਪਾਪੀ ਕਉਣੁ ? ਅਰੁ ਪੁੰਨਿ ਆਤਮਾ ਕਉਣੁ ? ਜਿਸ ਕਉ ਮੈ ਭਾਵੈ, ਤਿਸ ਹੀ ਕਉ ਉਠਾਇ ਮੁਕਤਿ ਕਰਉ । ਬਿਨਾ ਸੇਵਾ ਹੀ ਤੇ, ਜੇ ਕਿਛੁ ਕਿਸੀ ਕਉ ਦੇਣਾ ਹੋਇ, ਤਉ ਦੇਉ । ਤਉ ਸੰਜਮ, ਅਰੁ ਸਿਆਣਪ ਕਿਆ ਹੈ ? ਜਿ ਨਾਨਕੁ ਏਹ ਬਾਤ ਕਹਤਾ

---

[1]ਪੋਥੀ ਵਿਚ ਇਹ ਤੁਕ 'ਜੋਰੁ ਨ ਰਾਜਿ ਮਾਲਿ ਮਨਿ ਸੋਰੁ' ਨਹੀਂ ਹੈ । [2]ਰੌਲਾ । [3]ਵਿਉਂਤ ।
[4]ਇਹ 'ਜਪੁ ਜੀ' ਸਾਹਿਬ ਦੀ ਤੇਤੀਵੀਂ ਪਉੜੀ ਹੈ । [5]ਹੰਕਾਰ । [6]ਦੂਰ ਕਰਨ ਵਾਲਾ, ਨਾਸ਼ ਕਰਨ ਵਾਲਾ ।

ਹੈ। ਏਤੁ ਅੰਗਿ ਕਰਿ ਕਰਿ, ਬਾਬਾ ਨਾਨਕੁ, ਏਹ ਬਾਤ ਕਿਰਪਾ ਊਪਰਿ ਆਣਿ ਹਥੁ ਰਖਿਆ। ਸੰਜਮ, ਸਿਆਣਪ, ਸਭਿ ਦੂਰਿ ਕੀਏ ॥ ੯੮ ॥ ਤਬ ਸਿਧਹੁ ਕਹਿਆ ਜਿ, "ਧੰਨਿ ਹੋ ਨਾਨਕ ਜੀ! ਧੰਨਿ ਤੂ! ਅਰੁ ਧੰਨਿ ਤੇਰਾ ਗੁਰੂ! ਧੰਨਿ ਹੋ ਨਾਨਕ ਜੀ! ਤੂੰ ਧੰਨਿ ਹੈਂ ਜੀ! ਤੂੰ ਧੰਨਿ ਹੈਂ!!" ਤਬ ਸਿਧਹੁ ਕਹਿਆ ਜਿ, "ਨਾਨਕ ਜੀ! ਇਨ੍ਹਾ ਖੰਡਾਂ ਦੀ ਖਬਰਿ ਦੇਹਿ। ਦਿਖਾ! ਇਨ੍ਹਾ ਖੰਡਾਂ ਮਹਿ ਕਿਆ ਵਾਪਰਦਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ! ਤੁਸੀਂ ਕੇਹੜੇ ਖੰਡ ਕੀ ਖਬਰਿ ਮਾਂਗਤੇ ਹੋ ਜਿ ਮੈ ਤੁਮ ਕਉ ਕਹਉ"। ਤਬ ਭਰਥਰੀ ਕਹਿਆ ਜਿ, "ਬਲਿਹਾਰ ਜਾਉ ਨਾਨਕ ਜੀ। ਏਹ ਸਿਧ ਜਿ ਹੈਂ, ਸੁ ਕਾਈ ਬਾਤ ਸਮਝਤੇ ਹੈਂ, ਕਾਈ ਨਾਹੀ ਸਮਝਤੇ। ਅਰੁ ਤੂ ਜਿ ਹੈਂ, ਸਿ ਪੂਰਾ ਪੁਰਖੁ ਹੈਂ। ਏਹਿ ਅਜਰ ਵਾੜੇ ਕੀ ਖਬਰਿ ਪੁਛਦੇ ਨੀ, ਐਸੁ ਜਹਾਨ ਦੀਆਂ ਖਬਰੀਂ। ਏਹੁ ਜਹਾਨੁ ਜਿ ਹੈ, ਸੁ ਪਰਮੇਸੁਰ ਦਾ ਅਜਰ ਵਾੜਾ ਹੈ। ਪਣੁ ਜੀ, ਤੂ ਏਹ ਖਬਰਿ ਦੇਹਿ, ਜਿਥੈ ਪਰਮੇਸੁਰ ਕਾ ਵਾਸਾ ਹੈ। ਦੇਖਾਂ! ਪਰਮੇਸੁਰੁ ਕਿਸਿ ਖੰਡ ਥੀਂ ਪਾਈਐ? ਕਿਸ ਖੰਡਿ ਬਸਤਾ ਹੈ?" ਤਬ ਗੁਰੂ ਬਾਬਾ ਪਰਮੇਸੁਰ ਕਿਆ ਖੰਡਾਂ ਕੀ ਖਬਰਿ ਦੇਤਾ ਹੈ। ਦ੍ਰਿਸਟਿ ਕਰਿ ਕਰਿ ਤੇ ਦੇਖਾਇ ਦੇਤਾ ਹੈ, ਅਰੁ ਗਿਆਨ ਕਰਿ ਕਰਿ ਸਮਝਾਇ ਦੇਤਾ ਹੈ:—

॥ ਪਉੜੀ ॥

ਰਾਤੀ ਰੁਤੀ ਥਿਤੀ ਵਾਰ। ਪਵਣ ਪਾਣੀ ਅਗਨੀ ਪਾਤਾਲ।
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ[1] ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ। ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ। ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ। ਨਦਰੀ ਕਰਮਿ ਪਵੈ ਨੀਸਾਣੁ।
ਕਚ[2] ਪਕਾਈ[3] ਓਥੈ ਪਾਇ। ਨਾਨਕ ਗਇਆ ਜਾਪੈ ਜਾਇ[4] ॥ ੭ ॥ ੯੯ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਏਹੁ ਜਿ ਜਹਾਨੁ ਸੁ ਪਰਮੇਸੁਰ ਰਚਿਆ ਹੈ, ਸੁ ਏਸ ਕਾ ਨਾਮੁ ਧਰਮ ਖੰਡੁ ਹੈ। ਈਹਾਂ ਜੁ ਵਰਤਾਰਾ ਕੀਆ ਹੈ, ਸੁ ਰਾਤਿ, ਦਿਨੁ, ਰੁਤੀਂ, ਥਿਤੀਂ, ਵਾਰ, ਅਰੁ ਪਉਣੁ ਕੀਆ ਹੈ। ਸੁ ਅਰੁ ਪਾਣੀ ਕੀਆ ਹੈ। ਸੁ ਅਗਨਿ ਬੈਸੰਤਰੁ ਕੀਆ ਹੈ। ਸੁ ਪਾਤਾਲ ਅਰੁ ਆਕਾਸ ਵਿਚਿ ਇਹ ਧਰਤੀ ਸਾਜੀ, ਸੁ ਧਰਮਸਾਲਾ। ਸੁ ਕੈਸੀ ਧਰਮਸਾਲਾ ਹੈ? ਜੈਸਾ ਇਸ ਮਹਿ ਕਰੈ, ਤੈਸਾ ਪਾਵੈ। ਤਿਸੁ ਵਿਚਿ ਜੀਅ ਪੈਦਾ ਕੀਤੇ ਹੈਸੁ। ਅਰੁ ਭਾਤਿ ਭਾਤਿ ਕੇ ਰੰਗ ਰੂਪ ਕੀਤੇ ਹੈਸੁ। ਅਰੁ ਭਾਤਿ ਭਾਤਿ ਕਰਿ ਕਰਿ, ਅਨੇਕ ਜੀਅ ਬਣਾਏ ਹੈਸੁ। ਤਿਨ੍ਹਾ ਜੀਆ ਕੇ, ਭਾਤਿ ਕੇ, ਅਨੇਕ ਨਾਵ ਬਣਾਏ ਹੈਸੁ। ਜੈਸੇ ਜੈਸੇ ਜੀਅ ਕਰਮ ਕਰਤੇ ਹੈਂ, ਤੈਸਾ ਤੈਸਾ ਜੀਆਂ ਕਾ ਬੀਚਾਰੁ ਹੋਤਾ ਹੈ। ਕਹਾਂ ਜਹਾਂ ਸਚਾ ਸਾਹਿਬੁ ਪਰਮੇਸੁਰੁ ਹੈ, ਜਿਸ ਕਾ ਸਚਾ ਦਰਬਾਰੁ ਹੈ। ਤਿਥੈ ਕਵਨਿ ਸੋਭਾ ਪਾਵਤੇ ਹੈਨਿ? ਏਹ ਪੰਚਿ ਤਤੁ ਜਿ ਹੈਂ, ਪ੍ਰਿਥਵੀ, ਅਪੁ, ਤੇਜੁ, ਵਾਇ, ਆਕਾਸੁ, ਤਹਾਂ ਏਈ ਪੰਚ ਪਰਵਾਨ ਹੈਂ, ਉਸੁ ਸਚੀ ਦਰਗਾਹ ਮਹਿ। ਜਿਸ ਕਉ ਨਜਰਿ ਹੋਤੀ ਹੈ ਮਿਹਰ ਕੀ, ਪਰਮੇਸੁਰ ਕੀ, ਤਿਸ ਕਉ ਕਰਮ ਕਾ ਨੀਸਾਨੁ ਪਵਦਾ ਹੈ, ਜਿ ਏਹੁ ਬਖਸਿਆ। ਓਹੁ ਮਿਹਰ ਕੀ ਨਜਰਿ ਸਾਥਿ ਈਹਾਂ ਤੇ, ਇਸੁ ਜਹਾਨ ਤੇ, ਜਿਣਿ ਜਾਤਾ ਹੈ। ਓਹਾ ਜਾਇ, ਪਕਿਆਂ ਮਹਿ ਪੜਤਾ ਹੈ। ਜਿਸ ਕਉ ਪਰਮੇਸੁਰ ਕੀ ਮਿਹਰ ਨਾਹੀ ਹੋਤੀ, ਓਹੁ ਕਚਿਆਂ ਵਿਚਿ ਪੜਤਾ ਹੈ, ਊਹਾਂ ਸਚੀ ਦਰਗਾਹਿ ਮਾਹਿ। ਜਬ ਊਹਾ ਜਾਈਐਗਾ, ਤਬ ਈਹਾਂ ਕੇ ਕਮਾਏ ਕੀਏ ਕਾ ਫਲੁ

---

[1] ਫਰਜ਼ ਕਮਾਣ ਦੀ ਥਾਂ। [2] ਕੱਚਾ ਜਾਂ ਊਂਗਾ। [3] ਪੱਕਾ ਜਾਂ ਪੂਰਾ। [4] ਇਹ 'ਜਪੁ ਜੀ' ਸਾਹਿਬ ਦੀ ੩੪ਵੀਂ ਪਉੜੀ ਹੈ।

ਪਾਵੈਗਾ। ਜਬ ਜਾਇ ਪਹੁਚੈਗਾ ਊਹਾਂ, ਉਸਿ ਠਉਰ, ਤਬ ਵਲੁ ਪਾਵੈਗਾ। ਸਿਧਹੁ ਜੀ! ਇਸਿ ਧਰਮਸਾਲਾ ਧਰਮ ਖੰਡ ਕਾ ਏਹੁ ਵੀਚਾਰੁ ਹੈ"। ਤਬ ਸਿਧਹੁ ਕਹਿਆ ਜਿ, "ਧਰਮ ਖੰਡ ਕਾ ਤਉ ਏਹੁ ਵੀਚਾਰੁ ਹੈ। ਪਰੁ ਜੀ, ਇਸ ਤੇ ਊਪਰਿ ਕਿਆ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸਿ ਧਰਮ ਖੰਡ ਤੇ ਊਪਰਿ ਗਿਆਨ ਖੰਡ ਹੈ।" "ਕਹੋ ਜੀ! ਗਿਆਨ ਖੰਡ ਕਾ ਕਿਆ ਵਰਤਾਰਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

॥ ਪਉੜੀ ॥

ਧਰਮ ਖੰਡ ਕਾ ਏਹੋ ਧਰਮੁ[1]। ਗਿਆਨ ਖੰਡ ਕਾ ਆਖਹੁ ਕਰਮੁ ॥
ਕੇਤੇ[2] ਪਵਣ ਪਾਣੀ ਵੈਸੰਤਰ ਕੇਤੇ ਕਾਨ੍[3] ਮਹੇਸ[4] ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ[5] ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ[6] ॥
ਕੇਤੇ ਦੇਵ[7] ਦਾਨਵ[8] ਮੁਨਿ[9] ਕੇਤੇ ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ[10] ਕੇਤੀਆ ਬਾਣੀ ਕੇਤੇ ਪਾਤ[11] ਨਰਿੰਦ ॥
ਕੇਤੀਆ ਸੁਰਤੀ[12] ਸੇਵਕ ਕੇਤੇ ਨਾਨਕ ਅੰਤੁ ਨ ਅੰਤੁ[13] ॥ ੮ ॥ ੯੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਗਿਆਨ ਖੰਡ ਕਾ ਕਰਮੁ ਵੀਚਾਰੁ ਏਹੁ ਹੈ, ਜਿ ਕਈ ਊਹਾਂ ਪਉਣ ਹੈਂ, ਕਈ ਓਹਾਂ ਬੈਸੰਤਰ ਹੈਂ; ਕਈ ਊਹਾਂ ਦੇਵ ਮਹੇਸ ਹੈਂ; ਕਈ ਮਹਾਦੇਵ ਹੈਂ; ਕਈ ਬ੍ਰਹਮੇ ਬੈਠੇ ਘਾੜਤ ਘੜਤੇ ਹੈਂ। ਤਿਨ੍ ਕਾ ਕੋਈ ਅੰਤੁ ਨਾਹੀ, ਜਿਤਨੇ ਬ੍ਰਹਮੇ ਬੈਠੇ ਦੇਹੀਆ ਕੇ ਰੰਗ ਰੂਪਾਂ ਕਉ ਸਵਾਰਤੇ ਹੈਂ। ਕਈ ਕਰਮ ਭੂਮੀ ਹੈਂ, ਊਹਾਂ ਕਈ ਸੁਮੇਰ ਪਰਬਤ ਹੈਂ; ਤਿਨ ਕਾ ਅੰਤੁ ਕੋਈ ਨਾਹੀ। ਕਈ ਊਹਾਂ ਧ੍ਰੂ ਬੈਠੇ ਤਪਸਿਆ ਕਰਤੇ ਹੈਂ; ਤਿਨ੍ ਕਾ ਭੀ ਅੰਤੁ ਨਾਹੀ। ਅਰੁ ਕਈ ਦੇਸ ਹੈਂ, ਊਹਾਂ ਤਿਨ੍ ਕਾ ਭੀ ਅੰਤੁ ਨਾਹੀ। ਕਈ ਊਹਾਂ ਇੰਦ੍ਰ ਹੈਂ, ਕਈ ਊਹਾਂ ਚੰਦ੍ਰ ਹੈਂ, ਕਈ ਊਹਾਂ ਸੂਰਜ ਹੈ, ਕਈ ਊਹਾ ਮੰਡਲ ਹੈਂ, ਉਸੁ ਦੇਸ ਮਹਿ ਤਿਨ੍ ਕਾ ਅੰਤੁ ਨਾਹੀ। ਕਈ ਊਹਾਂ ਸਿਧ ਹੈਂ, ਕਈ ਊਹਾਂ ਬੁਧ ਹੈਂ, ਕਈ ਊਹਾਂ ਨਾਥ ਹੈਂ, ਕਈ ਊਹਾਂ ਦੇਵੀਆ ਹੈ; ਤਿਨ ਕਾ ਭੀ ਅੰਤੁ ਕਿਛੁ ਨਾਹੀ। ਅਰੁ ਕਈ ਊਹਾਂ ਦੇਵ ਹੈਂ, ਕਈ ਊਹਾਂ ਦਾਨਵ ਹੈਂ, ਕਈ ਊਹਾਂ ਮੁਨੀਸਰ ਹੈ। ਕਈ ਊਹਾਂ ਰਤਨ ਹੈਂ, ਕਈ ਊਹਾਂ ਸਮੁੰਦ੍ਰ ਹੈ। ਕਈ ਊਹਾਂ ਖਾਣੀ ਹੈਂ, ਕਈ ਊਹਾਂ ਬਾਣੀ ਹੈ। ਕਈ ਊਹਾਂ ਸੁਪਾਤ੍ਰ ਜੀਵ ਹੈਂ, ਊਹਾਂ ਸਤਿਵਾਦੀ[14] ਹੈਂ। ਕਈ ਊਹਾਂ ਸੁਰਤੀ ਹੈਂ, ਕਈ ਊਹਾਂ ਸੇਵਕ ਹੈ; ਤਿਨ ਕਾ ਅੰਤ ਓੜਕੁ ਕੋਈ ਨਾਹੀ। ਸਿਧਹੁ ਜੀ! ਇਹੁ ਗਿਆਨ ਖੰਡ ਮਹਿ ਬਾਪਰਦਾ ਹੈ" ॥ ੯੦ ॥ ਤਬ ਸਿਧਹੁ ਕਹਿਆ ਜਿ, "ਜੀ! ਇਸ ਭੀ ਆਗੈ ਭੀ ਕੋਈ ਖੰਡੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ! ਆਗੈ ਭੀ ਹੈ"। ਕਹੋ ਜੀ ਓਹੁ ਕਵਣੁ ਖੰਡੁ ਹੈਂ? ਅਰੁ ਜੀ ਊਹਾਂ ਕਾ ਵਰਤਾਰਾ ਕਿਆ ਹੈ? ਤਬ ਬਾਬੇ ਨਾਨਕ ਜੀ ਕਹਿਆ ਜਿ :—

---

[1]ਨੇਮ। [2]ਕਿਤਨੇ ਹੀ। [3]ਕ੍ਰਿਸ਼ਨ। [4]ਸ਼ਿਵ। [5]ਸੁਮੇਰ ਪਰਬਤ। [6]ਰੂਪ।
[7]ਦੇਵਤੇ। [8]ਦੈਂਤ। [9]ਰਿਸ਼ੀ ਲੋਕ। [10]ਚਾਰ ਖਾਣੀਆਂ, ਅੰਡਜ ਜੇਰਜ, ਸੇਤਜ, ਉਤਭੁਜ।
[11]ਪਾਤਸ਼ਾਹਾਂ ਦੇ ਖ਼ਾਨਦਾਨ। [12]ਉੱਚੀਆਂ ਬਿਰਤੀਆਂ ਅਤੇ ਉਨ੍ਹਾਂ ਬਿਰਤੀਆਂ ਅਨੁਸਾਰ ਸੇਵਾ ਕਰਨ ਵਾਲੇ।
[13]ਇਹ ਜਪੁ ਜੀ ਸਾਹਿਬ ਦੀ ਤਪਵੀਂ ਪਉੜੀ ਹੈ। [14]ਸਚ ਬੋਲਣ ਵਾਲੇ।

॥ ਪਉੜੀ ॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ[1] । ਤਿਥੈ ਨਾਦ[2] ਬਿਨੋਦ[3] ਕੋਡ[4] ਅਨੰਦੁ ॥
ਸਰਮ[5] ਖੰਡ ਕੀ ਬਾਣੀ[6] ਰੂਪੁ । ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ । ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ । ਤਿਥੈ ਘੜੀਐ ਸੁਰਾ[7] ਸਿਧਾ[8] ਕੀ ਸੁਧਿ ॥
ਕਰਮ[9] ਖੰਡ ਕੀ ਬਾਣੀ ਜੋਰੁ । ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ । ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ । ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ । ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ । ਕਰਹਿ ਅਨੰਦੁ ਸਚਾ ਮਨਿ ਸੋਇ[10] ॥ ੯ ॥ ੯੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਗਿਆਨ ਖੰਡ ਥੀਂ ਊਪਰਿ ਪਰਚੰਡੁ ਖੰਡੁ ਹੈ । ਤਿਸਿ ਪਰਚੰਡ ਖੰਡ ਮਹਿ ਨਾਦ ਹੈ, ਬਿਨੋਦ ਹੈ, ਕੋਡ ਹੈ, ਅਨੰਦ ਹੈ । ਕਈ ਅਸੰਖ ਰੰਗ ਹੈਂ । ਤਿਨ ਕੀ ਮਿਤਿ ਕਿਛੁ ਨਾਹੀ । ਬਹੁੜਿ ਤਿਸਿ ਪਰਚੰਡ ਖੰਡ ਥੀ ਊਪਰਿ, ਸਰਮ ਖੰਡੁ । ਤਿਸਿ ਸਰਮ ਖੰਡ ਮਹਿ ਥੀ ਬਾਨੀ ਉਪਜਤੀ ਹੈ, ਅਰੁ ਰੂਪੁ ਪੈਦਾ ਹੋਤਾ ਹੈ । ਅਰੁ ਘਾੜਤ ਜਿ ਘੜੀਤੀ ਹੈ, ਤਿਸ ਕੀ ਕਿਛੁ ਮਹਿਮਾ ਕਥੀ ਨਾਹੀ ਜਾਤੀ । ਅਰੁ ਜੇ ਕੋਈ ਕਥੈ, ਤਾ ਕੀਮਤਿ ਪਾਈ ਨਾਹੀ ਜਾਤੀ" । ਤਬ ਸਿਧਹੁ ਕਹਿਆ ਜਿ, "ਜੀ ! ਜਿਸੁ ਵਸਤੁ ਕੀ ਕੀਮਤਿ ਨਾਹੀ ਕੀ ਜਾਤੀ, ਤਿਸੁ ਵਸਤੁ ਕਾ ਨਾਮੁ ਕਿਆ ਹੈ ? ਜਿ ਉਸੁ ਖੰਡ ਮਹਿ ਘੜੀਤੀ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ! ਈਹਾਂ ਜਿ ਘਟ ਕੀ ਸੁਰਤਿ ਹੈ, ਸਿ ਏਹਾ ਘੜੀਤੀ ਹੈ ਊਹਾਂ" । ਕਹੈ, "ਜੀ ! ਇਸ ਕੀ ਮਿਤਿ ਕਿਆ ਹੈ ? ਜਿ ਊਹਾਂ ਪੈਦਾ ਹੋਤੀ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹਾ ਜਿ ਮਤਿ ਹੈ, ਜੀਆ ਕਉ ਉਤਮ ਮਤਿ, ਸੁ ਏਹੁ ਘੜੀਤੀ ਹੈ । ਅਰੁ ਮਨ ਕੀ ਜਿ ਬੁਧਿ ਹੈ, ਸੁ ਏਹ ਘੜੀਤੀ ਹੈ । ਅਰੁ ਸਗਲ ਭਵਣਾ ਮਹਿ ਜਿ ਸੁਰਤਿ ਵਰਤਦੀ ਹੈ, ਸੁ ਏਹ ਘੜੀਤੀ ਹੈ । ਜਿਸ ਕਰਿ ਕਰਿ ਸੁਰ ਦੇਵਤੇ ਹੋਤੇ ਹੈਂ, ਓਹ ਸੁਧਿ ਘੜੀਤੀ ਹੈ । ਜਿਸ ਕਰਿ ਕਰਿ ਸਿਧ ਹੋਤੇ ਹੈਂ, ਤਹਾ ਓਹ ਸੁਧਿ ਘੜੀਤੀ ਹੈ । ਤਿਨਹੁ ਕੀ ਕਿਆ ਮਿਰਜਾਦਾ ਬਰਨੀ ਜਾਇ, ਜਿ ਏਹ ਗੁਣ ਹੋ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤਿਸ ਕੇ ਊਪਰਿ ਕਰਮ ਖੰਡੁ ਹੈ । ਤਿਸ ਮਹਿ ਬਾਣੀ ਪੈਦਾ ਹੋਤੀ ਹੈ । ਅਰੁ ਜਿਤਨਾ ਜੋਰੁ ਹੈ, ਤਿਤਨਾ ਪੈਦਾ ਹੋਤਾ ਹੈ । ਤਿਥੈ ਹੋਰੁ ਪੈਦਾਇਸਿ ਕਾਈ ਨਾਹੀ । ਕਰਮ ਖੰਡ ਮਹਿ ਏਹੀ ਵਸਤੂ ਪੈਦਾ ਹੋਤੀਆਂ ਹੈਨਿ । ਹੋਰ ਵਸਤੁ ਕਾਈ ਨਾਹੀ" । ਤਬ ਸਿਧਹੁ ਕਹਿਆ ਜਿ, "ਜੀ ! ਲੋਕ ਊਹਾਂ ਕਵਨ ਵਸਤੇ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਊਹਾਂ ਵਡੇ ਵਡੇ ਬਲੀ, ਮਹਾ ਜੋਧੇ ਰਹਤੇ ਹੈਨਿ । ਅਰੁ ਮਹਾ ਸੂਰਮੇ ਰਹਤੇ ਹੈਂ । ਸਿ ਕੈਸੇ ਸੂਰਮੇ ਰਹਤੇ ਹੈਂ ? ਜਿਨ੍ਹਾ ਮਾਹਿ ਰਾਮੁ ਸਮਾਇ ਰਹਿਆ ਹੈ । ਅਰੁ ਓਇ ਰਾਮ ਕੇ ਰੰਗ ਸਾਥਿ ਭਰਪੂਰਿ ਹੋਇ ਰਹੇ ਹੈਂ । ਅਰੁ ਊਹਾਂ ਸੀਤਾ ਹੀ ਸੀਤਾ ਹੈਂ । ਸੁ ਤਿਨ ਕੀ ਮਹਮਾ ਐਸੀ ਹੈ, ਜਿ ਤੀਨਿ ਭਵਨ ਮਹਿ ਛਾਇ ਰਹੀ ਹੈ । ਤਿਨ ਕੈ ਐਸੇ ਰੂਪ ਹੈਂ, ਜਿਨ ਕੇ ਰੂਪ ਕੀ ਛਬਿ[11] ਬਰਨੀ ਨਾਹੀ ਜਾਤੀ । ਅਰੁ ਓਇ ਕੈਸੀ ਹੈ ? ਜਿ ਨਾ ਓਇ ਮਰਤੀ ਹੈ, ਨ ਆਵਤੀ ਹੈ, ਨ ਜਾਤੀ ਹੈ । ਅਰੁ ਨਾ ਉਨ ਕਉ

---

[1]ਜਗਿਆ ਹੋਇਆ । [2]ਰਾਗ । [3]ਦੇਖਣ ਵਾਲੀਆਂ ਚੀਜ਼ਾਂ ਦਾ ਸੁਆਦ । [4]ਤਮਾਸ਼ੇ, ਕੌਤਕ । [5]ਉਦਮ, ਕਰੜਾ ਜਤਨ । [6]ਬਣਾਵਟ, ਪ੍ਰਗਟ ਕਰਨ ਦਾ ਵਸੀਲਾ । [7]ਮਹਾਤਮਾ ਲੋਕ । [8]ਆਤਮਿਕ ਕਮਾਈ ਵਾਲੇ ਲੋਕ । [9]ਅਮਲ, ਕਰਣੀ । [10]ਇਹ ਜਪੁ ਜੀ ਸਾਹਿਬ ਦੀ ੩੭ਵੀਂ ਪਉੜੀ ਹੈ । [11]ਸੋਭਾ, ਸੁੰਦਰਤਾ ।

ਕੋਈ ਠਗਿ ਸਕਤਾ ਹੈ। ਅਰੁ ਓਇ ਅਕਾਲ ਮੂਰਤਿ ਹੈ। ਓਇ ਸਦਾ ਸਰਬਦਾ ਜੁਗਹੁ ਜੁਗਹੁ ਜੁਗੁ ਅਸਥਿਰੁ ਹੈ। ਪਰੁ ਓਇ ਕਿਤੁ ਜੋਰਿ ਅਸਥਿਰੁ ਹੈਂ? ਜੁ ਨਾ ਓਇ ਮਰਤੀਆਂ ਹੈਂ, ਅਰੁ ਨਾ ਓਇ ਠਗੀਆਂ ਜਾਤੀਆਂ ਹੈਂ। ਸੁ ਤਿਨ੍ ਮਹਿ ਕਵਣੁ ਗੁਣੁ ਹੈ?" ਕਹੈ, "ਜੀ! ਉਨ੍ਹਾ ਮਹਿ ਏਹੀ ਗੁਣੁ ਹੈਂ। ਜਿ ਆਠੋ ਪਹਰ ਉਨ੍ ਕੇ ਮਨ ਮਹਿ ਰਾਮੁ ਹੀ ਰਾਮੁ ਬਸਤਾ ਹੈ। ਓਇ ਆਠੋ ਪਹਰ ਰਾਮ ਕੇ ਧਿਆਨ ਮਹਿ ਰਹਤੀਆਂ ਹੈਂ। ਅਰੁ ਉਨ੍ ਕੀ ਜਿਹਵਾ ਕੀ ਲਲਤਾ[1] ਏਹੀ ਹੈ, ਜਿ ਰਾਮ, ਰਾਮ, ਰਾਮ, ਰਾਮ, ਰਾਮ, ਰਾਮ, ਰਾਮ। ਸੁ ਇਸੀ ਗੁਣਿ ਕਰਿ ਕਰਿ, ਓਇ ਨ ਮਰਤੀਆਂ ਹੈਂ, ਨ ਆਵਤੀਆਂ ਹੈਂ, ਨ ਜਾਤੀਆਂ ਹੈਂ। ਸਦਾ ਸਰਬਦਾ ਓਇ ਅਸਥਿਰ ਅਕਾਲ ਹੈ। ਅਰੁ ਊਹਾਂ ਕਈ ਅਸੰਖ, ਅਰਬ ਖਰਬ, ਕਈ ਲੋਅ ਭਗਤ ਬਸਤੇ ਹੈਂ। ਸੁ ਓਇ ਊਹਾਂ ਕਰਤੇ ਕਿਆ ਹੈਂ? ਓਇ ਸਦਾ ਸਰਬਦਾ ਅਨੰਦ ਕੀਰਤਨ ਕਰਤੇ ਰਹਤੇ ਹੈਂ। ਉਨ ਕੇ ਮਨ ਕੇ ਵਿਖੇ ਆਪਿ ਪਰਮੇਸਰੁ ਹੈ। ਉਸੁ ਪਰਮੇਸੁਰ ਕੀ ਲਿਵ ਸਾਥਿ, ਓਇ ਅਨੰਦ ਬਿਨੋਦ ਕਰਤੇ ਹੈਂ" ॥ ੯੧ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਉਸ ਬੀ ਊਪਰਿ ਸਿਧਹੁ ਜੀ! ਸਚੁ ਖੰਡੁ ਹੈ"। ਤਬ ਸਿਧਹੁ ਕਹਿਆ ਜਿ, "ਜੀ, ਊਹਾ ਤਿਸਿ ਸਚੇ ਖੰਡ ਮਹਿ ਕਿਆ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

॥ ਪਉੜੀ ॥

ਸਚ ਖੰਡਿ ਵਸੈ ਨਿਰੰਕਾਰੁ। ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ[2]। ਜੇ ਕੋ ਕਥੈ ਤਾ ਅੰਤ ਨ ਅੰਤ ॥
ਤਿਥੈ ਲੋਅ[3] ਲੋਅ ਆਕਾਰ। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ[4] ਕਰਿ ਵੀਚਾਰੁ। ਨਾਨਕ ਕਥਨਾ ਕਰੜਾ ਸਾਰੁ[5] ॥ ੧੦ ॥ ੯੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ! ਸਚੇ ਖੰਡ ਮਹਿ, ਆਪਿ ਕਰਤਾ ਪੁਰਖੁ ਨਿਰੰਜਨੁ ਨਿਰੰਕਾਰੁ ਬਸਤਾ ਹੈ। ਸਭਸ ਤੇ ਊਪਰਿ ਆਪਿ ਬਸਤਾ ਹੈ। ਅਰੁ ਜੀਅ ਜੀਅ ਕਉ ਨਜਰਿ ਕਰਿ ਦੇਖਤਾ ਹੈ। ਜਿਸ ਕਉ ਮਿਹਰ ਕੀ ਨਜਰਿ ਕਰਿ ਦੇਖਤਾ ਹੈ, ਤਿਸ ਕਉ ਨਿਹਾਲੁ ਕਰਤਾ ਹੈ। ਤਿਥੈ ਕਈ ਖੰਡ ਹੈਂ। ਕਈ ਮੰਡਲ ਹੈਂ। ਤਿਥੈ ਕਈ ਬ੍ਰਹਮੰਡ ਹੈਂ। ਜੇ ਕੋਈ ਉਨ੍ਹਾ ਖੰਡਾਂ ਕਉ, ਗਣਿ ਕਰਿ ਕਥਿ ਸੁਣਾਇਆ ਚਾਹੈ, ਤਾ ਸਚ ਖੰਡ ਮਹਿ ਇਤਨੇ ਖੰਡ ਹੈਂ, ਜੇ ਅਨੇਕ ਜਤਨ ਕਰੇ, ਤਬ ਉਨ੍ਹਾਂ ਖੰਡਾਂ ਕੀ ਕੋਈ ਕੀਮਤਿ ਗਣਿ ਨ ਸਕਈ, ਜਿ ਕਈ ਖੰਡ ਹੈਂ। ਸਚੇ ਖੰਡ ਮਹਿ ਜਿਉ ਜਿਉ ਉਨ੍ ਕਉ ਹੁਕਮੁ ਹੋਤਾ ਹੈ, ਤਿਉ ਤਿਉ ਓਇ ਕਾਰ ਕਰਤੇ ਹੈਂ। ਜਿਉ ਜਿਉ ਓਇ ਹੁਕਮ ਸਾਥਿ ਕਾਰ ਕਰਤੇ ਹੈਂ, ਤਿਉ ਤਿਉ ਉਨ੍ ਕਉ ਦੇਖਤਾ ਹੈ, ਓਹੁ ਨਿਰੰਜਨੁ ਪੁਰਖੁ। ਅਰੁ ਵੇਖਿ ਵੇਖਿ ਵਿਗਸਤਾ ਹੈ, ਹਸਤਾ ਹੈ। ਅਰੁ ਵਿਗਸਿ ਵਿਗਸਿ ਜੀਆ ਕਾ ਵੀਚਾਰੁ ਕਰਤਾ ਹੈ। ਪਰੁ ਓਹੁ ਐਸਾ ਹੈ, ਜਿ ਕਥਿਆ ਨਾਹੀ ਜਾਤਾ। ਐਸਾ ਕਰੜਾ ਹੈ, ਜੈਸਾ ਸਾਰੁ ਹੋਤਾ ਹੈ"। ਤਬ ਸਿਧ ਆਗੈ ਮਹਿ ਸਭਿ ਵਿਥਣ[6] ਹੋਇ ਗਏ ਥੇ। ਜਬ ਗੁਰੂ ਬਾਬੇ ਕਹਿਆ, ਜਿ ਨਾਨਕ ਕਥਨਾ ਕਰੜਾ ਸਾਰੁ, ਤਬ ਇਤਨੇ ਕਹਨੇ ਸਾਥਿ ਸਿਧ ਫੇਰਿ ਉਠਿ ਬੈਠੇ। ਕਹੈ, "ਨਾਨਕ ਜੀ! ਜਾਂ ਕਥਿਓ ਨਾਹੀ, ਕਰੜਾ ਸਾਰੁ ਹੈ, ਤਾ ਪਿਸੁ ਘੜਿਓ ਨਾਹੀ, ਅਘੜੁ ਹੀ ਰਹਿਆ"। ਤਬ ਗੁਰੂ ਬਾਬੇ ਕਹਿਆ ਜਿ, ਨਾ ਜੀ ਘੜਿਆ"। ਤਬ ਸਿਧੀਂ ਕਹਿਆ ਜਿ, ਜਾਂ ਘੜੀਐ ਤਾਂ ਕੀਮਤਿ ਪਵੈ, ਘੜਨ ਵਾਲੇ ਦੀ ਅਤੈ ਸਾਰ ਦੀ ਜਿ ਐਦੂ ਸਾਰਹੁ ਅਹਿ ਨਗੀਨਾ ਘੜਿਆ ਲੋਹਾਰਿ। ਘੜਿ ਬਧਿਆ, ਜਿ ਵੇਖੈ ਸੁ ਨਿਹਾਲੁ ਹੋਇ ਜੀ। ਏਹਾ ਨਗੀਨਾ ਘੜੀਐ, ਜਿਤੁ ਡਿਠੇ ਅਰੁ ਸੁਣਿਐ ਕਰਿ ਕਰਿ ਜਗਤੁ ਨਿਹਾਲ ਹੋਇ। ਸੁ ਕਿਉ ਕਰਿ ਘੜੀਐ? ਤਬ

---

[1]ਸੋਭਾ, ਵਡਿਆਈ। [2]ਪੋਥੀ ਵਿਚ 'ਬ੍ਰਹਮੰਡ' ਹੈ। [3]ਲੋਕ। [4]ਖੁਸ਼ ਹੁੰਦਾ ਹੈ। [5]ਲੋਹਾ। [6]ਵਿਛੜਨਾ, ਅਲੱਗ ਹੋਣਾ।

ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

॥ ਪਉੜੀ ॥

ਜਤੁ ਪਾਹਾਰਾ[1] ਧੀਰਜੁ ਸੁਨਿਆਰੁ। ਅਹਰਣਿ ਮਤਿ ਵੇਦੁ[2] ਹਥੀਆਰੁ ॥
ਭਉ ਖਲਾ ਅਗਨਿ ਤਪ[3] ਤਾਉ। ਭਾਂਡਾ ਭਾਉ[4] ਅੰਮ੍ਰਿਤੁ[5] ਤਿਤੁ ਢਾਲਿ ॥
ਘੜੀਐ ਸਬਦੁ[6] ਸਚੀ ਟਕਸਾਲ। ਜਿਨ੍ ਕਉ ਨਦਰਿ ਕਰਮੁ ਤਿਨ੍ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੧੧ ॥ ੯੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ ! ਏਹ ਕਰਿ ਕਰਿ, ਏਹੁ ਸਾਰੁ ਘੜਿਆ। ਜਿ ਜਤ ਕਾ ਪਹਾਰਾ ਹੂਆ, ਅਰੁ ਧੀਰਜੁ ਜਿ ਹੈ, ਸੁ ਸੁਨਿਆਰੁ ਹੂਆ ॥ ਮਤਿ ਜਿ ਹੋਈ, ਸੁ ਅਹਿਰਣਿ ਹੋਈ, ਜੁ ਝੋਲਣੇ ਤੇ ਰਹਿਆ। ਅਰੁ ਵੇਦ ਕਾ ਹਥੋੜਾ ਹੋਆ। ਜਿਤੁ ਵੇਦੁ ਕਹੈ, ਤਿਤ ਹੀ ਮਾਰਿਗ ਚਲਣਾ। ਤਬ ਏਹੁ ਸਾਰੁ ਘੜੀਐ। ਅਰੁ ਭੈ ਕੀਆਂ ਖਲਾਂ ਸਾਥਿ, ਏਹੁ ਸਾਰੁ ਧਵਿਆ। ਤਬ ਅਗਨਿ ਕਾ ਏਸ ਕਉ ਤਾਉ ਆਇਆ, ਜਬ ਭੈ ਕੀਆ ਖਲਾਂ ਸਾਥਿ ਏਹੁ ਸਾਰੁ ਧਵਿਆ। ਜਬ ਏਹ ਸਾਰ ਕੀ ਖੰਨੀ ਤਪੀ, ਲਾਲੁ ਹੋਣਿ ਆਈ, ਤਬ ਘਣ[7] ਕੀਆ ਸਟਾਂ ਲਾਇ ਕਰਿ, ਭਾਵ ਕੇ ਭਾਂਡੇ ਮਹਿ ਲੇ ਠੰਢਾ ਕੀਆ। ਭਾਵ ਕੇ ਭਾਂਡੇ ਮਹਿ ਜਬ ਖੰਨੀ[8] ਡਾਰੀ, ਤਬ ਸੀਤਲ ਹੋਇ ਗਈ। ਸੁ ਓਹ ਖੰਨੀ ਕੈਸੀ ਥੀ ? ਅੰਬ੍ਰਿਤੁ ਜਿ ਨਾਮੁ ਪਰਮੇਸੁਰ ਕਾ ਹੈ, ਸੁ ਏਹੁ ਨਾਮੁ ਅੰਬ੍ਰਿਤੁ ਭਾਵ ਕੇ ਭਾਂਡੇ ਮਹਿ ਢਾਲਿਆ। ਤਬ ਤਿਸ ਥੀ ਸਬਦੁ ਘੜਿਆ, ਉਸੁ ਸਚੀ ਟਗਸਾਲ ਬੀਚਿ ਓਹੁ ਸਬਦੁ ਘੜਿਆ ਜਿਨ੍ ਕਉ ਆਪਣਾ ਕਰਿ ਕਰਿ, ਮਿਹਰ ਕੀ ਨਜਰਿ ਕੀਨੀ, ਤਿਨ੍ਾ ਕਉ ਏਹ ਟਹਲ ਸਬਦ ਕੀ ਦੀਨੀ। ਜਿਨ੍ ਕਉ ਮਿਹਰ ਕੀ ਨਜਰਿ ਹੋਈ, ਸੇਈ ਨਿਹਾਲੁ ਹੋਏ। ਜਿਸ ਕਉ ਏਹ ਕਾਰ ਮਿਲੀ ਸਬਦ ਕੀ, ਸੇਈ ਨਿਹਾਲੁ ਹੋਏ"। ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਤਬ ਸਿਧਹੁ ਕਹਿਆ ਜਿ, ਧੰਨਿ ਹੋ ਬਾਬਾ ਨਾਨਕ ! ਜਿਨਿ ਐਸੇ ਮਹਾਂ[9] ਰੁਹਰ ਜੁਗ ਮਹਿ ਪਰਮੇਸੁਰੁ ਸਿਮਰਾਇਆ :—

ਜਗਤ ਉਧਾਰਨ ਕਉ ਜਗਿ ਆਇਆ ॥
ਆਪਣੇ ਸਾਹਿਬ ਕੇ ਮਨਿ ਭਾਇਆ ॥
ਪ੍ਰਗਟ ਭਇਆ ਤ੍ਰਿਹੁ ਲੋਇ ਨ ਛਪੈ ਛਪਾਇਆ ॥
ਜਿਨਿ ਜਿਨਿ ਤੇਰਾ ਸਬਦੁ ਕਮਾਇਆ ॥
ਸੋ ਤੁਧਿ ਚਰਨਾ ਸੰਗਿ ਮਿਲਾਇਆ ॥
ਸੋ ਧੰਨੁ ਗੁਰੂ ਬਾਬਾ ਨਾਨਕੁ ਕਾਲੁ ਜਾਇਆ ॥
ਬੋਲਹੁ ਵਾਹਗੁਰੂ। ਧੰਨ ਗੁਰੂ। ਸਤਿਗੁਰੂ ॥

॥ ਸਲੋਕੁ ॥

ਜਤੁ ਧੀਰਜੁ ਮਤਿ ਵੇਦੁ ਕਰਿ, ਭਾਉ ਭਾਂਡੇ ਕਰਿ ਸਾਰੁ ॥
ਤਿਸ ਵਿਚਿ ਅੰਬ੍ਰਿਤੁ ਧਾਰ ਹੈ, ਸਾਚਾ ਨਾਮੁ ਅਪਾਰੁ ॥
ਜਿਸੁ ਨਜਰਿ ਕਰਮੁ ਤਿਸਿ ਕਾਰ ਹੋਇ ਸਿਫਤਿ ਸਬਦੁ ਵੀਚਾਰੁ ॥
ਦਾਸ ਨਾਨਕ ਗੁਰਮੁਖਿ ਪਾਈਐ ਸਾਚੀ ਭਗਤਿ ਭੰਡਾਰੁ[10] ॥ ੧੧ ॥ ੯੩ ॥

---

[1]ਜਿਥੇ ਸੁਨਿਆਰਾ ਬਹਿ ਕੇ ਕੰਮ ਕਰਦਾ ਹੈ। [2]ਗੁਰਬਾਣੀ। [3]ਕਰੜੀ ਘਾਲਨਾ, ਪੋਥੀ ਵਿਚ 'ਤਪ ਤਾਲ' ਹੈ। [4]ਪ੍ਰੇਮ। [5]ਅਮਰ ਹਸਤੀ, ਪੋਥੀ ਵਿਚ 'ਅੰਬ੍ਰਿਤ' ਹੈ। [6]ਜਿੰਦਗੀ ਦਾ ਰਸਤਾ ਜਾਂ ਤਰੀਕਾ। [7]ਲੁਹਾਰ ਦਾ ਹਥੌੜਾ। [8]ਟੁਕੜਾ, ਟੁਕੜੀ। [9]ਖੂਨੀ, ਭਿਆਨਕ। ਇਹ ਕਵਿਤਾ ਹੈ। ਪੋਥੀ ਕਰਤਾ ਦੀ ਰਚਨਾ ਹੈ, ਗੁਰਬਾਣੀ ਨਹੀਂ। [10]ਇਹ ਪੋਥੀ ਕਰਤਾ ਦੀ ਰਚਨਾ ਹੈ।

ਬੋਲਹੁ ਭਾਈ ਰੇ, ਮਨਸਾ ਬਾਚਾ ਕਰਮਨਾ ਕਰਿ ਕੈ, ਵਾਹਗੁਰੂ । ਧੰਨੁ ਗੁਰੂ । ਸਤਿ ਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿ । ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੧੭੩ ॥ ੬ ॥

# ਸਲੋਕ "ਪਵਣੁ ਗੁਰੂ ਪਾਣੀ ਪਿਤਾ....." ਦੀ ਉਥਾਨਕਾ ਤੇ ਪਰਮਾਰਥ

ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। ਤਬ ਫੇਰਿ ਸਿਧਹੁ ਪ੍ਰਸਨੁ ਕੀਆ ਜਿ, "ਨਾਨਕਾ ! ਏਹੁ ਜਿ ਏਹੁ ਜਿ ਏਤਨਾ ਜਗਤੁ ਹੈ, ਸੁ ਏਹ ਸਭਿ ਏਤਨੇ ਹੀ ਤੇਰੇ ਸਿਖ ਹਹਿ ? ਅਰੁ ਏਹ ਸਭਿ ਤੁਝ ਕਉ ਪਹੁਚਹਿਗੇ ? ਅਰੁ ਏਤਨੇ ਹੀ ਪਾਰਿ ਪੜਹਿਗੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਨਾ ਸਿਧਹੁ ਜੀ ! ਮੇਰਾ ਸਿਖੁ ਏਨ੍ਹਾ ਵਿਚਿ ਕੋਈ ਨਾਹੀ। ਅਰੁ ਹੰਉ ਕਿਸੀ ਕਾ ਗੁਰੂ ਨਾਹੀ ਜੀ। ਜਿਉ ਛਿੰਝ ਪਈ ਹੋਈ, ਛਿੰਝ ਵਾਲੇ ਲੋਕ ਦੇਖਣ ਹਾਰੇ, ਤਮਾਸਾ ਦੇਖਣ ਜਾਂਦੇ ਹੈਨਿ, ਤਿਉ ਛਿੰਝਹਾਰ ਲੋਕ ਤਮਾਸਾ ਦੇਖਣ ਆਵਤਾ ਹੈ । ਤਿਵ ਹੀ ਮੇਰੇ ਪਾਸਿ ਆਵਤੇ ਹੈਂ। ਪਰਮੇਸੁਰ ਕੇ ਨਾਮ ਖੋਜਣਹਾਰਾ ਕੋਈ ਨਾਹੀ ਆਵਤਾ। ਜਿ ਕੋਈ ਈਉ ਭੀ ਕਹੇ ਜਿ, ਜੀ, ਹੰਉ ਤੇਰਾ ਸਿਖੁ ਹੋਂਦਾ ਹਾਂ ਜੀ, ਤੂ ਮੈਨੋ ਪਰਮੇਸੁਰ ਕੇ ਰਾਹਿ ਪਾਇਐ, ਕਿ ਕਹੈ ਜਿ ਜੀ, ਤੂ ਮੈਨੋ ਪਰਮੇਸੁਰ ਜੀ ਕਾ ਨਾਮੁ ਜਪਾਇ; ਕਿ ਕਹੈ ਜਿ ਮੈਨੋ ਪਰਮੇਸੁਰ ਕਾ ਨਾਮੁ ਸੁਣਾਇ; ਕਿ ਪਰਮੇਸੁਰ ਜੀ ਕੇ ਕਿਛੁ ਗੁਣਾਇ, ਜੀ ਹੰਉ ਤੇਰਾ ਸਿਖੁ ਹੋਂਦਾ ਹਾਂ ਜੀ। ਜੇ ਇਸ ਗਲ ਦਾ ਕੋਈ ਕਾਂਖੀ[1] ਆਵੈ, ਏਹੁ ਉਪਦੇਸੁ ਲੈਣ, ਤਿਸ ਦਾ ਹਉ ਗੁਰੂ ਅਤੇ ਓਹੁ ਮੇਰਾ ਸਿਖੁ ਹੋਵੈ। ਓਹੁ ਆਪਿ ਭੀ ਤਰੈ ਅਰੁ ਮੈਨੂ ਭੀ ਤਾਰੈ"। ਸਿਧਹੁ ਜੀ ! ਸੰਸਾਰੁ ਜਿ ਆਂਵਦਾ ਹੈ, ਸੁ ਦੁਖਾਂ ਕਾ ਮਾਰਿਆ ਆਂਵਦਾ ਹੈ। ਕੋਈ ਕਹਦਾ ਹੈ, ਜਿ ਮੇਰਾ ਦੁਖੁ ਜਾਉ। ਕੋਈ ਕਹਦਾ ਹੈ, ਜਿ ਮੈਨੋ ਮਾਇਆ ਹੋਵੈ। ਕੋਈ ਕਹਦਾ ਹੈ, ਜਿ ਮੈਨੋਂ ਇਸਤ੍ਰੀ ਹੋਵੈ। ਕੋਈ ਕਹਦਾ ਹੈ, ਜਿ ਮੈਨੋ ਪੁਤ੍ਰ ਹੋਵਨਿ੍। ਕੋਈ ਕਹਦਾ ਹੈ, ਜਿ ਅਹਿ ਮੇਰੀ ਆਸਾ ਪੂਰੀ ਹੋਇ। ਜਿਸ ਦੀ ਆਸ ਪਰਮੇਸੁਰੁ ਪੂਰੀ ਕਰਦਾ ਹੈ, ਸੁ ਫਿਰਿ ਆਂਵਦਾ ਹੈ। ਜਿਸਦੀ ਮਨਸਾ ਨਾਹੀ ਪੂਰੀ ਹੋਂਦੀ, ਓਹੁ ਬਹਿ ਰਹਦਾ ਹੈ"। "ਸਿਧਹੁ ਜੀ ! ਮੈਨੋ ਸੰਸਾਰ ਨਾਲਿ ਕਿਛੁ ਨਾਹੀ। ਕਉਣ ਕਿਸੇ ਦਾ ਗੁਰੂ, ਕਉਣੁ ਕਿਸੇ ਦਾ ਸਿਖੁ"। ਜਬ ਏਹ ਬਾਤ ਗੁਰੂ ਬਾਬੇ ਨਾਨਕ ਜੀ ਕਹੀ, ਤਬ ਗੁਰੂ ਅੰਗਦੁ ਉਠਿ ਖੜਾ ਭੇਆ, ਹਥ ਜੋੜਿ ਕਰਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਿਉ ਪੁਰਖਾ ਅੰਗਦਾ ! ਹਥ ਜੋੜਿ ਕਰਿ ਖੜਾ ਭੇਆ ਹੈਂ ?" ਕਹੇ, "ਜੀ ! ਬਲਿਹਾਰ ਜਾਊ, ਇਕ ਬੇਨਤੀ ਹੈ"। ਕਹੇ, "ਪੁਰਖਾ ! ਜਿ ਤੇਰੇ ਜੀ ਹੈ, ਸਿ ਆਖੁ।" ਅਖੇ ਜੀ, "ਸੰਸਾਰ ਦਾ ਏਹੋ ਹੀ ਲੇਖਾ ਹੈ, ਜਿ ਗੁਰੂ ਫੁਰਮਾਇਆ। ਪਰੁ ਜੀ, ਤੇਰਿਅਹੁ ਜਿ ਮੁਖਹੁ ਨਿਕਲਿਆ, ਜਿ ਜਿਉ ਛਿੰਝ ਵੇਖਣ ਲੋਕੁ ਜਾਂਦਾ ਹੈ, ਤਿਉ ਮੈਂ ਥੈ ਭੀ ਆਂਵਦਾ ਹੈ। ਜੀ, ਪਾਤਿਸਾਹ ! ਛਿੰਝ ਅਤੇ ਤੇਰਾ ਦਰਸਨੁ ਇਕੁ ਜੇਹਾ ਕਿਉ ਹੋਇ ਜੀ ? ਸਿਧਾਂ, ਸਾਧੂਆਂ ਕੇ ਦਰਸਨ ਕਾ ਫਲੁ, ਕਿਛੁ ਤਾ ਵਿਸੇਖਿ[2] ਚਾਹੀਐ ਜੀ। ਤੇਰੇ ਦਰਸਨਿ ਆਇਆ ਲੋਕੁ ਅਫਲੁ ਕਿਉ ਜਾਇ ਜੀ। ਕਿਛੁ ਤਾ ਮੁਕਤਿ ਫਲੁ ਲਗਾ ਲੋੜੀਐ"। ਤਬ ਗੁਰੂ ਬਾਬਾ ਨਾਨਕੁ ਜੀ ਉਸ ਘਰ ਤੇ ਉਤਰਿਆ। ਦੈਆ ਕੇ ਘਰਿ ਆਇਆ । ਕਹਿਓ ਸੁ ਜਿ "ਸਬਾਸਿ ਪੁਰਖਾ ਅੰਗਦਾ ! ਤੈਂ ਭਲੇ ਵੇਲੇ ਗਲ ਫੇਰੀ "।

---

[1]ਚਾਹੁਣ ਵਾਲਾ, ਇੱਛਾਵਾਨ। [2]ਵਿਸ਼ੇਸ਼, ਅਧਿਕਤਾ (ਜ਼ਿਆਦਾ)।

ਤਬ ਗੁਰੂ ਬਾਬਾ ਨਾਨਕੁ ਜੀ ਦੈਆਲੁ ਭੇਆ । ਤਬ ਖੁਸੀ ਹੋਇ ਕਰਿ ਬਾਨੀ ਬੋਲੀ[1] :-

॥ ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਿਤ ਮਹਤੁ[2] ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ[3] ਧਰਮੁ ਹਦੂਰਿ ॥
ਕਰਮੀ[4] ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ[5] ਘਾਲਿ ॥
ਨਾਨਕ[6] ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ਅੰਗਦਾ ! ਸਭਸੈ ਹੀ ਪੈਦਾਇਸਿ ਦਾ ਗੁਰੂ ਜਿ ਹੈ, ਸਿ ਪਉਣੁ ਹੈ । ਜਿਤਨੀ ਪੈਦਾਇਸਿ ਪਰਮੇਸੁਰ ਰਚੀ ਹੈ, ਏਤਨੀ ਹੀ ਦਾ ਗੁਰੂ ਪਉਣੁ ਹੈ । ਚਹੁ ਖਾਣੀ, ਚਹੁ ਬਾਣੀ, ਚਹੁ ਵੇਦਾਂ, ਚਹੁ ਕਤੇਬਾਂ, ਚਹੁ ਜੁਗਾਂ, ਅਰੁ ਚਉਰਾਸੀਹ ਲਖ ਜੀਆਂ ਕੀ ਜੂਨਿ ਕਾ ਪਵਣੁ ਹੀ ਗੁਰੂ ਹੈ । ਖੰਡਾਂ, ਬ੍ਰਹਮੰਡਾਂ, ਦੀਪਾਂ, ਲੋਆਂ, ਪਾਤਾਲਾਂ, ਆਕਾਸਾਂ ਕਾ ਪਵਣੁ ਗੁਰੂ ਹੈ । ਅਰੁ ਏਤਨੀ ਹੀ ਪੈਦਾਇਸਿ ਕਾ ਪਿਤਾ ਪਾਣੀ ਹੈ । ਪਾਣੀ ਹੀ ਤੇ ਉਤਪੰਨਿ ਹੈ, ਹਰਿ ਕਿਸੀ ਕੀ, ਸਭਨਾ ਕਾ ਪਿਤਾ ਜਿ ਹੈ, ਸੁ ਪਾਣੀ ਹੈ । ਅਰੁ ਏਤਨੀ ਪੈਦਾਇਸਿ ਜਿ ਪਰਮੇਸੁਰ ਕੀ ਹੈ, ਸੁ ਸਭਸ ਕੀ ਮਾਤਾ ਜਿ ਹੈ, ਧਰਤੀ ਹੈ । ਅਰੁ ਏਹ ਜਿ ਦਿਨੁ ਅਰੁ ਰਾਤਿ ਹੈਨਿ, ਸਿ ਏਹ ਦਾਈ ਅਰੁ ਦਾਇਆ ਹੈਨਿ । ਜਿਉ ਦਾਈ ਅਰੁ ਦਾਇਆ, ਕਿਸੇ ਭਲੇ ਮਨੁਖ ਦੇ ਪੁਤ੍ਰ ਖਿਲਾਂਵਦੇ ਹੈਨਿ । ਅਰੁ ਸਭਸ ਜਹਾਨ ਕਾ ਜਿ ਹਿਸਾਬੁ ਹੈ, ਕੀਏ ਕਮਾਏ ਕਾ, ਨੇਕੀ ਬਦੀ ਕਾ, ਸੁ ਹਿਸਾਬ ਕਾ ਕਾਗਦੁ, ਰਾਜੇ ਧਰਮ ਕੇ ਹਾਥਿ ਹੈ । ਉਹ ਹਜੂਰਿ ਪਰਮੇਸੁਰ ਕੇ ਖੜਾ ਕਹਦਾ ਹੈ, ਜਿ ਕਿਛੁ ਜੀਅ ਚੰਗਿਆਈਆਂ, ਬੁਰਿਆਈਆਂ ਕਰੀਆਂ ਹੈਨਿ । ਸੁ ਰਾਜਾ ਧਰਮੁ ਕਹਿ ਦੇਤਾ ਹੈ । ਜਿਨ੍ਹੁ ਭਲੇ ਕਰਮ ਕੀਏ ਹੈਂ, ਤੇ ਮੁਕਤਿ ਭੇ । ਸੇ ਠਾਕੁਰ ਜੀ ਆਪਣੇ ਹਜੂਰਿ ਰਾਖੇ । ਅਰੁ ਜਿਨ੍ਹੁ ਬੁਰੇ ਕਰਮ ਕੀਏ ਹੈਂ, ਸੇ ਲਖ ਚਉਰਾਸੀਹ ਜੀਆਂ ਕੀ ਜੂਨਿ ਮਾਹਿ ਪੜੇ ਤੇ ਦੂਰਿ ਗਏ । ਓਇ ਕਦੀ ਚਉਰਾਸੀਹ ਲਖ ਜੀਆ ਕੀ ਜੂਨਿ ਭ੍ਰਮਿ ਪਹੁਚਹਿ, ਅਰੁ ਕਦਿ ਫੇਰਿ ਮਨੁਖ ਜਨਮੁ ਪਾਵਹਿ । ਜੋ ਮਾਨੁਖ ਜਨਮਿ ਆਇ ਕਰਿ, ਓਇ ਪਸਮੇਸੁਰ ਕਉ ਸਿਮਰਹਿ,

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਲੋਕ ਦੋ ਵਾਰੀ ਅੰਕਤ ਹੈ । ਇਕ ਵਾਰੀ 'ਸ੍ਰੀ ਜਪਜੀ' ਦੇ ਅੰਤ ਵਿਚ ਤੇ ਇਕ ਵਾਰੀ ਮਾਝ ਕੀ ਵਾਰ ਮਹਲਾ ੧ ਦੀ ਅਠਾਰਵੀਂ ਪਉੜੀ ਵਿਚ । ਮਾਝ ਕੀ ਵਾਰ ਵਿਚ "ਮਹਲਾ ੨" ਲਿਖਿਆ ਜਿਸ ਤੋਂ ਪਰਤੀਤ ਹੁੰਦਾ ਹੈ ਕਿ ਇਹ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੈ । ਦੋਹਾਂ ਸਲੋਕਾਂ ਦਾ ਟਾਕਰਾ ਕੀਤਿਆ ਕੇਵਲ ਇਕ ਦੋ ਸ਼ਬਦਾਂ ਦਾ ਹੀ ਭੇਦ ਨਜ਼ਰ ਆਉਂਦਾ ਹੈ, ਜਿਵੇਂ ਕਿ ਮਾਝ ਕੀ ਵਾਰ ਵਿਚ "ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ" । ਕਈ ਪੁਰਾਤਨ ਲਿਖਾਰੀ ਇਹ ਮੰਨਦੇ ਸਨ ਕਿ ਇਹ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਰਚਨਾ ਜਪੁਜੀ ਸਾਹਿਬ ਦੇ ਅੰਤ ਵਿਚ ਇਸ ਲਈ ਆਇਆ ਹੈ ਕਿ ਜਪੁਜੀ ਸਾਹਿਬ ਦੀਆਂ ਪਉੜੀਆਂ ਨੂੰ ਤਰਤੀਬ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਦਿਤੀ ਤੇ ਅਖੀਰ ਤੇ ਆਪਣਾ ਸਲੋਕ ਅੰਕਤ ਕਰਕੇ ਮੁਹਰ ਲਾ ਦਿਤੀ ਸੀ । ਵੇਖੋ ਗੁਰਮੁਖੀ ਖਰੜਾ 'ਆਦ ਸਾਖੀਆਂ' ਪੰਜਾਬ ਯੂਨੀਵਰਸਿਟੀ ਲਾਏਬਰੇਰੀ, ਲਾਹੌਰ ਪਾਕਿਸਤਾਨ ।

ਇਥੇ ਪੋਥੀ ਕਰਤਾ ਨੇ ਇਹ ਦਸਿਆ ਹੈ ਕਿ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਸੰਬੋਧਨ ਕਰਕੇ ਉਚਾਰਿਆ ਹੈ । [2]ਵੱਡੀ, ਵਿਸਥਾਰ ਵਾਲੀ । [3]ਪੜਤਾਲਦਾ ਹੈ । [4]ਆਪੋ ਆਪਣੇ ਕਰਮਾਂ ਅਨੁਸਾਰ [5]ਮਿਹਨਤ, ਪੋਥੀ ਵਿਚ "ਚਲੇ ਮਸਕਤਿ ਘਾਲਿ" ਹੈ । [6]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਲਿਖੀ ਹੈ :—
"ਨਾਨਕ ਤਿਨਾ ਮੁਖ ਉਜਲੇ ਹੋਰ ਛੁਟਗਿ ਨਾਲਿ" ।

ਤਬ ਓਇ ਮੁਕਤਿ ਕਰੇ ਪਾਵਹਿ । ਜੇ ਸਿਮਰਿ ਸਕਹਿ ਨਾਹੀ, ਤਾਂ ਫੇਰਿ ਦੂਰ ਤੇ ਦੂਰਿ ਜਾਇ ਪੜਹਿਗੇ । ਐ ਪਰ ਪੁਰਖਾ ! "ਜਿਨਿ ਅਬ ਹੀ ਪਰਮੇਸੁਰ ਕਾ ਨਾਮੁ ਲੀਆ, ਤਿਨ ਕੇ ਪੀਛੇ ਕਈ ਜੀਆ ਮੁਕਤੇ ਹੋਵਹਿੰਗੇ । ਪੁਰਖਾ ਅੰਗਦਾ ! ਜੇਤਾ ਅਸਾਡਾ ਅਰਾਧਿਆ ਨਾਮੁ, ਪਰਮੇਸੁਰ ਜੀ ਕਿਛੁ ਥਾਇ ਪਾਇਆ, ਤਾ ਜਿਤਨਿਆ ਦਰਸਨੁ ਪਾਇਆ ਹੈ, ਏਤਨਿਆ ਸਭਨਾ ਹੀ ਕਾ ਭਲਾ ਹੋਇਗਾ" ਬੋਲਹੁ ਵਾਹਗੁਰੂ । ਧੰਨਿ ਗੁਰੂ । ਤਬ ਗੁਰੂ ਅੰਗਦੁ ਗੁਰੂ ਬਾਬੇ ਜੀ ਕੀ ਚਰਨੀ ਲਾਗਾ । ਓਹ ਗਲ ਗੁਰੂ ਬਾਬੇ ਜੀ ਬਖਸੀ, ਗੁਰੂ ਅੰਗਦ ਬਖਸਾਈ । ਤਬ ਸਿਧਾਂ ਤੇ ਵਿਦਾ ਹੋਇ ਕਰਿ, ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਆਇਆ । ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ ।

॥ ਸਲੋਕੁ ॥

ਨਾਮੁ ਜਪਹਿ ਤੇ ਭਲੇ ਹੈਂ, ਜੋ ਹਰਿ ਕਾ ਨਾਮੁ ਲੇਹਿ ॥
ਦਾਸ ਨਾਨਕ ਤੇ ਮੁਕਤਿ ਜਹਿ, ਅਵਰਾ ਭੀ ਮੁਕਤਿ ਕਰੇਹਿ[1] ॥ ੧ ॥

ਬੋਲਹੁ ਵਾਹਗੁਰੂ । ਨਿ ਗੁਰੂ । ਸਤਿਗੁਰੂ । ਗੁਰੂ ਸਤਿ । ਸਤਿ ਗੁਰੂ । ਸਤਿ ਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੨੩ ॥ ੧੨੪ ॥



[1]ਇਹ ਪੋਥੀ-ਕਰਤਾ ਦੀ ਕਵਿਤਾ ਹੈ ।

# ਗੰਗਾ ਦੇ ਦਰਸ਼ਨ

## ਅਬ ਸਾਖੀ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਏਕ ਦਿਨਿ ਗੁਰੂ ਬਾਬੇ ਨਾਨਕ ਜੀ ਪਾਸਿ ਗੁਰੂ ਅੰਗਦ ਬੇਨਤੀ ਕਰੀ ਜਿ, "ਜੀ ਪਾਤਿਸਾਹ ! ਜੇ ਤੁਧਿ ਭਾਵੈ ਤਾਂ ਜੰਗਲੁ ਦੇਖੀਐ" । ਤਬ ਕਰਤਾਰਪੁਰ ਤੇ ਗੁਰੂ ਬਾਬਾ ਨਾਨਕ ਜੀ ਜੰਗਲ ਕੀ ਧਰਤੀ ਆਇਆ । ਤਬ ਗੁਰੂ ਬਾਬਾ ਨਾਨਕ ਜੀ ਚਲਿਆ ਜਾਤਾ ਹੈ ਉਦਿਆਨ ਕੇ ਵਿਖੇ, ਜੰਗਲ ਮਹਿ ਅਰੁ ਸਿਖ ਸਾਥਿ ਹੈਂ । ਤਬ ਉਨਹੁ ਸਿਖਹੁ ਕਹਿਆ ਜਿ "ਬਾਬਾ ਜੀ ਸਲਾਮਤਿ ! ਹਮ ਪਿਆਸੇ ਹਹਿ" । ਕਹੇ, "ਰੇ ! ਤੁਮ ਪਿਆਸੇ ਹਹੁ ?" ਕਹੇ, "ਜੀ, ਬਹੁਤੁ ਪਿਆਸੇ ਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਜਿ, ਕਿਆ ਕਰੀਐ, ਈਹਾ ਤਉ ਗੰਗਾ ਭੀ ਕਹੀ ਨਜੀਕਿ ਨਾਹੀ" । ਤਬ ਇਤਨੇ ਹੀ ਕਹਣੇ ਸਾਥਿ ਹਵਾਈ ਕੀ ਨਿਆਈ ਗੰਗਾ ਆਇ ਗਈ । ਤਬ ਗੁਰੂ ਬਾਬੇ ਸਿਖਾਂ ਕਉ ਕਹਿਆ ਕਿ, "ਹਾਂ, ਤੁਮ ਪਿਆਸੇ ਹਹੁ, ਪੀਅਹੁ" ਤਬ ਉਨਹੁ ਸਿਖਹੁ ਗੰਗਾ ਜਲੁ ਪੀਆ ਭੀ, ਅਰੁ ਅਨ੍ਹਾਏ ਭੀ । ਤਬ ਅਵਰ ਜਿ ਲੋਕ ਤਿਨਹੁ ਕਹਿਆ ਕਿ, "ਈਹਾ ਜੰਗਲ ਮਹਿ ਪਾਨੀ ਨ ਥਾ ਪੈਦਾ ਹੋਤਾ, ਏਹੁ ਦਰੀਆਉ ਕਹਾ ਤੇ ਪੈਦਾ ਹੂਆ ?" ਤਦ ਤਮਾਸਗੀਰ ਲੋਕ ਦੇਖਨੇ ਕਉ ਚਲੇ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਲੋਕ ਤਮਾਸਗੀਰ ਹੈਂ; ਸੋਰੁ ਕਰਹਿੰਗੇ" । ਤਬ ਗੁਰੂ ਬਾਬੇ ਨਾਨਕ ਜੀ ਪੀਛੇ ਕਉ ਹਥੁ ਕੀਆ । ਓਇ ਲੋਕ ਪੀਛੇ ਹੀ ਕਉ ਹਟਿ ਗਏ । ਆਗੇ ਕੋਈ ਆਇ ਨ ਸਕਿਆ । ਏਹ ਸਾਖੀ ਅਕਬਰ ਪਾਤਿਸਾਹ ਕਰਿ ਸੁਨਾਈ ਥੀ । ਜਬ ਗੁਰੂ ਅਰਜੁਨ ਲਹੌਰਿ[1] ਆਇ ਮਿਲਿਆ ਥਾ, ਅਕਬਰ ਪਾਤਿਸਾਹ ਕਉ । ਬੋਲਹੁ ਵਾਹਗੁਰੂ ।

॥ ਸਲੋਕੁ ॥

ਕਰਿ ਕਿਰਪਾ ਪ੍ਰਭ ਕਰਨ ਹਾਰ, ਅਪਨਾ ਨਾਮੁ ਜਪਾਇ ॥
ਨਾਨਕ ਦਾਸ ਕੀ ਬੇਨਤੀ, ਦੂਜਾ ਨਾ ਵਿਖਲਾਇ ॥ ੧ ॥[2]

ਬੋਲਹੁ ਵਾਹਗੁਰੂ । ਧੰਨਿ ਗੁਰੂ । ਸਤਿਗੁਰੂ । ਰਾਮ ਸਤਿ । ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੨੫ ॥ ੧੨੫ ॥ ੮ ॥



[1]ਅਬੁਲ ਫ਼ਜ਼ਲ ਦੇ ਕਥਨ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਅਕਬਰ ਬਾਦਸ਼ਾਹ ਨੂੰ ਗੋਇੰਦਵਾਲ ਮਿਲੇ ਲਾਹੌਰ ਨਹੀਂ । ਵੇਖੋ 'ਮਾਖ਼ਜ਼ਨੇ ਤਵਾਰੀਖੇ ਸਿਖਾਂ' ਕ੍ਰਿਤ ਸ: ਗੰਡਾ ਸਿੰਘ (ਫ਼ਾਰਸੀ) ਪੰਨਾ ੧੯

[2]ਇਹ ਪੋਥੀ-ਕਰਤਾ ਦੀ ਕਵਿਤਾ ਹੈ ।

# ਪਾਰਬ੍ਰਹਮ ਨਾਲ ਮੇਲ

## ਅਬ ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਜਬ ਜੰਗਲ ਮਹਿ ਗੰਗਾ ਆਣੀ, ਤਬ ਗੁਰੂ ਬਾਬੇ ਨਾਨਕੁ ਜੀ ਦਰਗਹ ਬੁਲਾਇਆ, ਪਾਰਬ੍ਰਹਮ ਪਰਮੇਸੁਰਿ। ਜਿ, "ਏ ਨਾਨਕ ! ਸੰਸਾਰੁ ਮੁਝ ਕਉ ਨਾਹੀ ਜਾਨਤਾ। ਮੈਂ ਸੰਸਾਰ ਕਉ ਮਾਰਿ ਗਰਤ[1] ਗੋਰ ਕਰਤਾ ਹੋਂ। ਸੰਸਾਰੁ ਮਹਾਂ ਬਿਖਈ[2] ਭਇਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਪਾਰਬ੍ਰਹਮ ਪਰਮੇਸੁਰ ਜੀ ! ਤੈਂ ਜੇਹੀ ਸੁਰਤਿ ਪਾਈ ਹੈ, ਇਸਿ ਮਾਨੁਖ ਵਿਚਿ, ਤੇਹੀ ਸੁਰਤਿ ਵਿਚਿ ਏਹ ਜੀਅ ਵਰਤਦੇ ਹੈਨਿ੍ ਜੀ। ਏਹ ਤੇਰੀ ਸਾਰ ਕੀ ਜਾਣਨਿ੍ ? ਜਾਂ ਤੈ ਏਹ ਸੁਰਤਿ ਨ ਪਾਈਆ, ਤਾਂ ਏਹ ਜੀਅ ਕਿਆ ਕਰਹਿ ?" ਤਬ ਫੇਰਿ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂ ਸੁਣਿ !"

॥ ਸਬਦ ਸ੍ਰੀ ਰਾਗ ਮਹਿ ॥

ਏਕਾ[3] ਸੁਰਤਿ ਜੇਤੇ ਹੈ ਜੀਅ। ਸੁਰਤਿ ਵਿਹੂਣਾ[4] ਕੋਇ ਨ ਕੀਅ ॥
ਜੇਹੀ ਸੁਰਤਿ ਤੇਹਾ ਤਿਨ੍ ਰਾਹੁ। ਲੇਖਾ ਇਕੋ ਆਵਹੁ ਜਾਹੁ ॥ ੧ ॥
ਕਾਹੇ ਜੀਅ ਕਰਹਿ ਚਤੁਰਾਈ। ਲੇਵੈ ਦੇਵੈ ਢਿਲ ਨ ਪਾਈ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਆਗਿਆ ਸ੍ਰੀ ਪਾਰਬ੍ਰਹਮ ਕੀ ਹੋਈ ਜਿ, "ਏ ਨਾਨਕ ! ਜਿਤਨੇ ਜੀਅ ਹੈਂ ਮੈ ਰਚੇ, ਤਿਨ੍ ਕਉ ਏਤਨੀ ਸੁਰਤਿ ਮੈ ਸਭਨਾ ਵਿਚਿ ਪਾਈ ਹੈ। ਬਿਨਾ ਸੁਰਤਿ ਥੀਂ, ਮੈ ਕੋਈ ਨਾਹੀ ਪੈਦਾ ਕੀਆ। ਜੇਹੀ ਸੁਰਤਿ ਮੈ ਪਾਈ ਹੈ, ਤੈਸਾ ਮੈ ਰਾਹੁ ਭੀ ਕੀਆ ਹੈ। ਚਉਰਾਸੀਹ ਲਖ ਜੀਆਂ ਕੀ ਜੂਨਿ ਮੈ ਪੈਦਾ ਕਰੀ ਹੈ। ਤਿਨ੍ ਕਉ ਮੈ ਆਪਣੀ ਆਪਣੀ ਸੁਰਤਿ ਦੀਨੀ ਹੈ। ਮਾਨੁਖ ਕੀ ਸੁਰਤਿ ਮਾਨੁਖ ਕਉ। ਪਸੂ ਕੀ ਸੁਰਤਿ ਪਸੂ ਕਉ। ਪੰਖੀ ਕੀ ਸੁਰਤਿ ਪੰਖੀ ਕਉ। ਭੂਤ ਕੀ ਸੁਰਤਿ ਭੂਤ ਕਉ। ਪ੍ਰੇਤ ਕੀ ਸੁਰਤਿ ਪ੍ਰੇਤ ਕਉ। ਪਿਸਾਚ[5] ਕੀ ਸੁਰਤਿ ਪਿਸਾਚ ਕਉ। ਦੇਵ ਕੀ ਸੁਰਤਿ ਦੇਵ ਕਉ। ਪਰੀ ਕੀ ਸੁਰਤਿ ਪਰੀ ਕਉ। ਇਸਤ੍ਰੀ ਕੀ ਸੁਰਤਿ ਇਸਤ੍ਰੀ ਕਉ। ਪੁਰਖ ਕੀ ਸੁਰਤਿ ਪੁਰਖ ਕਉ। ਜੇਹੀ ਜੇਹੀ ਸੁਰਤਿ ਮੈ ਪਾਈ ਹੈ, ਓਤੇ ਸੁਰਤਿ ਜੀਅ ਚਲਦੇ ਹੈਨਿ੍। ਲੇਖਾ ਮੈ ਏਕੋ ਹੀ ਕੀਆ ਹੈ। ਸੁ

---

[1]ਬਰਬਾਦ, ਤਬਾਹ। [2]ਵਿਸ਼ਈ, ਵਿਸ਼ਿਆਂ ਵਿਚ ਲੱਗਾ ਹੋਇਆ।
[3]ਇਹ ਸ਼ਬਦ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੪ ਉੱਤੇ, ਪੋਥੀ ਵਿਚ 'ਏਤੀ ਸੁਰਤ' ਹੈ।
[4]ਖਾਲੀ। [5]ਮਾਸਾਹਾਰੀ ਜੀਵ।

ਕਉਣੁ ਲੇਖਾ ? ਦੁਖੁ ਸੁਖੁ, ਹਾਣਿ[1] ਮਿਰਤੁ,[2] ਭੁਖ ਭੋਜਨੁ, ਉਸਨੁ[3] ਸੀਤੁ[4], ਮੈ ਸਭਸ ਕਉ ਇਕੁ ਜੇਸਾ ਕੀਆ ਹੈ । ਏਤੇ ਲੇਖੇ ਜੀਆ, ਆਵਣਾ, ਏਤੇ ਲੇਖੇ ਜੀਆ ਜਾਵਣਾ । ਰਚਿਆ ਤਾ ਸਭ ਮੇਰਾ, ਅਤੇ ਕਰੀ ਭੀ ਹੰਉ, ਪਰੁ ਏਹ ਮਾਨੁਖੁ ਜੋ ਚਤੁਰਾਈ ਕਰਤਾ ਹੈ, ਸੁ ਏਹ ਮੁਝ ਕਉ ਨਾਹੀ ਸੁਹਾਵਤੀ । ਜੋ ਕੋਈ ਕਿਸੇ ਬਾਤ ਕੀ ਚਤੁਰਾਈ ਜਣਾਇਦਾ ਹੈ, ਸੁ ਮੇਰੇ ਤਾਈ ਨਾਨਕ, ਨਾਹੀ ਸੁਹਾਵਤੀ । ਏਤੁ ਵਾਸਤੇ ਏਨਾ ਜੀਆ ਊਪਰਿ ਮੇਰਾ ਕਰੋਪੁ[5] ਹੋਤਾ ਹੈ । ਅਬ ਹਉ ਐਸਾ ਕਰੋਪਿ ਆਇਆ ਹੋਂ, ਜਿ ਇਨ੍ਹਾ ਸਗਲਿਆਂ ਜੀਆਂ ਕਉ ਮਾਰਿ ਕਰਿ ਗਰਕ ਗੋਰ ਕਰਉਂ । ਮੁਝ ਕੋ, ਨਾਨਕ, ਏਤੇ ਅਰੁ ਲੋਤੇ ਕਿਛੁ ਢੀਲ ਨਾਹੀ ਪੜਤੀ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਇ ! ਹਾਇ !! ਬੁਰੀ ਹੋਈ, ਜਿ ਪਰਮੇਸੁਰੁ ਜੀਆ ਉਪਰਿ ਖਿਝਿਆ । ਮਤੁ ਧਾਨੀ ਪੀਚਤੀ, ਸਾਥੇ ਡੀਲਾ ਪੀਚਤਾ ਹੋਇ । ਜੇ ਜੀਅ ਬਖਸੇ, ਤਉ ਹਮ ਭੀ ਬਖਸੇ । ਅਰੁ ਜੇ ਜੀਅ ਨ ਬਖਸੇ, ਤਾਂ ਹਮ ਭੀ ਨ ਬਖਸੇ । ਜੈਸੇ ਅਵਰ ਜੀਅ ਹੈਂ, ਤੈਸਾ ਏਕੁ ਕਉ ਹਉ ਭੀ ਜੀਉ ਪਰਮੇਸੁਰ ਕਾ ਹੋਂ । ਦੇਖਾ ! ਏਕ ਬਾਰ ਬੇਨਤੀ ਜੀਆਂ ਕੇ ਬਾਬਿ, ਪਾਰਬ੍ਰਹਮ ਪਾਸਿ ਕਰਿ ਤੇ ਦੇਖੋਂ । ਜੇ ਤਉ ਬਖਸੇ, ਤਉ ਬਖਸੇ । ਅਰੁ ਜੇ ਨ ਬਖਸੇ, ਤਉ ਚਾਰਾ ਕਿਛੁ ਨਾਹੀ । ਤਬ ਪਾਰਬ੍ਰਹਮ ਪਾਹਿ[6] ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

ਤੇਰੇ ਜੀਅ ਜੀਆ ਕਾ ਤੋਹਿ । ਕਿਤ ਕਉ ਸਾਹਿਬ ਆਵਹਿ ਰੋਹਿ[7] ॥
ਜੇ ਤੂ ਸਾਹਿਬ ਆਵਹਿ ਰੋਹਿ । ਤੂ ਓਨਾ ਕਾ ਤੇਰੇ ਓਹੇ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕੀਤੀ ਜਿ, "ਜੀ, ਸਾਹਿਬ, ਗਰੀਬ ਨਿਵਾਜ, ਮਿਹਰਵਾਨ ! ਤੇਰਾ ਨਾਉ ਮਿਹਰਵਾਨੁ ਹੈ ਜੀ । ਤੂ ਮਿਹਰਵਾਨ ਕਹਾਇਕੈ ਕਿਉ ਰੋਹਿ ਆਂਵਦਾ ਹੈਂ ਜੀ । ਤੂ ਆਪਣੇ ਨਾਉ ਦਾ ਬਿਰਦੁ ਸਮਾਲਿ ਜੀ । ਤੂ ਦੈਆਲੁ ਪੁਰਖੁ ਹੈਂ । ਤੂ ਕਿਉ ਰੋਹਿ ਆਵਹਿੰ ਜੀ ? ਤੂ ਜਿ ਰੋਹਿ ਆਵਹਿੰ, ਸੁ ਕਿਸੁ ਊਪਰਿ ਰੋਹਿ ਆਵਹਿ ? ਜੀਅ ਤਉ ਕਿਸੀ ਹੋਰਸ ਕੇ ਨਾਹੀ । ਤੇਰੇ ਜੀਅ ਹੈਂ । ਤੂ ਜੀਆ ਕਾ ਹੈਂ । ਆਪਣਿਆ ਜੀਆਂ ਪੈਦਾ ਕੀਆਂ ਉਪਰਿ ਕਿਆ ਰੋਹੁ ਹੈ ? ਜੀ, ਕੀੜੀ ਊਪਰਿ ਕਿਆ ਕਟਕੀ ਹੈ ? ਜੇ ਤੂ ਜੀਆ ਮਾਰਹਿ, ਤਉ ਜੀਅ ਤੇਰੇ । ਅਰੁ ਜੇ ਤੂ ਜੀਆ ਕਉ ਬਖਸਹਿੰ ਤਉ ਜੀਅ ਤੇਰੇ । ਜੀ, ਨਾ ਕੋਈ ਹੋਰੁ ਉਨ੍ਹ ਕਾ ਸਾਹਿਬੁ ਹੈ, ਜਿ ਉਨ੍ਹ ਕਾ ਖਸਮਾਨਾ[9] ਕਰੇਗਾ । ਜੀ, ਮਾਰਿ ਕੇ ਭੀ, ਤੈਂ ਹੀ ਖਸਮਾਨਾ ਕਰਨਾ ਹੈ । ਜੀ, ਤੂ ਜੀਆ ਕਾ ਹੈਂ, ਅਰੁ ਜੀਅ ਤੇਰੇ ਹੈਂ" । ਤਬ ਪਰਮੇਸੁਰ ਕਹਿਆ ਜਿ, "ਨਾਨਕ ! ਜੈਸਾ ਕੋਈ ਹੋਤਾ ਹੈ, ਅਰੁ ਤੈਸਾ ਹੀ ਬੋਲਤਾ ਹੈ, ਤਉ ਤਿਸ ਊਪਰਿ ਦੈਆ ਪੜਤੀ ਹੈ । ਨਾਨਕ ਹੋਇ ਹੋਛਾ[10], ਅਰੁ ਬੋਲੇ, ਜਿ ਹਉ ਹੀ ਸਹੀ[11] ਹੋਂ ਤਉ ਏਹ ਬਾਤ ਮੇਰੇ ਬੁਤੇ[12] ਸਹੀ ਨਾਹੀ ਜਾਤੀ, ਬਿਨਾ ਗਰੀਬੀ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਪਾਰਬ੍ਰਹਮ ਪਰਮੇਸੁਰ ਪਾਸਿ ਜਿ :—

ਅਸੀ ਬੋਲ[13] ਵਿਗਾੜ ਵਿਗਾੜਹ ਬੋਲ । ਤੂ ਨਦਰੀ ਅੰਦਰਿ ਤੋਲਹਿ ਤੋਲ ॥
ਜਹ ਕਰਣੀ[14] ਤਹ ਪੂਰੀ ਮਤਿ । ਕਰਣੀ ਬਾਝਹੁ ਘਟੇ ਘਟਿ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸ੍ਰੀ ਪਾਰਬ੍ਰਹਮ ਜੀ ! ਹਮ ਜੀਵ ਜਿ ਹੈਂ, ਸਿ ਬੋਲਿ ਨਾਹੀ ਜਾਨਤੇ ।

---

[1]ਘਾਟਾ, ਨੁਕਸਾਨ । [2]ਮੌਤ । [3]ਗਰਮੀ । [4]ਸਰਦੀ, ਠੰਢ ।
[5]ਗੁੱਸਾ [6]ਪਾਸ, ਕੋਲ [7] ਗੁੱਸੇ ਹੁੰਦਾ ਹੈ । [8]ਵਡਿਆਈ, ਸੋਭਾ ।
[9]ਮਾਲਕੀ, ਅਪਣਾਉਣ ਦਾ ਭਾਵ, ਕਿਰਪਾ । [10]ਮੂਰਖ । [11]ਠੀਕ । [12]ਪਾਸੋਂ, ਕੋਲੋਂ ।
[13]ਬਕਬਾਦੀ, ਅਸੀਂ ਬਕਵਾਸ ਕਰਨ ਵਾਲੇ ਗੱਲਾਂ ਵਿਗਾੜਦੇ ਹਾਂ । [14] ਚੰਗੇ ਅਮਲ ।

ਹਮ ਜੀਵ ਜਿ ਹੈਂ, ਸੁ ਬੋਲ ਵਿਗਾੜ ਹੈਂ। ਬਲ ਬੋਲਿ ਵਿਗਾੜਤੇ ਹੈਂ । ਅਰੁ ਤੈਨੂੰ ਜੀ, ਸਭ ਕਿਛੁ ਨਜਰਿ ਆਵਤਾ ਹੈ। ਜਿਉ ਭਾਰੁ ਹਟਵਾਣੀਆ ਤੋਲਿ ਕਰਿ ਪਰਖਤਾ ਹੈ, ਤਿਉ ਤੂ ਜੀਆ ਨੋ ਨਜਰਿ ਹੀ ਮਹਿ ਤੋਲਤਾ ਹੈਂ, ਜਿ ਏਹੁ ਜੀਉ ਐਸਾ ਹੈ। ਜੇਹੀ ਕੋਈ ਕਰਤੂਤਿ ਕਰਤਾ ਹੈ, ਤੇਹੀ ਤੂ ਸਭ ਕਿਛੁ ਜੀਆ ਕੇ ਸੰਗਿ ਸਾਥਿ ਦੇਖਤਾ ਹੈ। ਅਰੁ ਜਹਾਂ ਕਿਛੁ ਭਲੀ ਕਰਣੀ ਕਰਤਾ ਹੈ, ਤਹਾਂ ਉਸ ਮਹਿ ਤੇਰੀ ਪੂਰੀ ਮਤਿ ਹੈ। ਅਰੁ ਬਿਨਾ ਕਰਣੀ ਥੀਂ, ਜੁ ਹੈ, ਸੁ ਸਭੁ ਘਟਿ ਹੀ ਘਟਿ ਹੈ। ਜੋ ਭਲੀ ਕਰਣੀ ਕਰਤੇ ਹੈਂ, ਤਿਨ੍ ਕਉ ਤੂ ਵਾਧਾ ਦੇਤਾ ਹੈ ਜੀ। ਤੂ ਜਿ ਹੈਂ, ਸੁ ਗਰੀਬ ਨਿਵਾਜੁ ਹੈਂ ਜੀ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਗਰੀਬ ਨਿਵਾਜ ਸਾਥਿ, ਦੂਸਰਾ ਮੇਰਾ ਨਾਉ ਕਹਿਆ ਹੈ ?" ਕਹੇ ਜੀ, "ਗਰਬ ਪਰਹਾਰੀ"। ਕਹੇ ਨਾਨਕ, "ਜਿ ਕੋਈ ਗਰਬੁ ਕਰੇ, ਮੈਂ ਤਿਸ ਕਉ ਪਰਹਾਰੁ ਕਰੀਂ ਕਿ ਨਾ ?" ਕਹੇ "ਜੀ ਸਭਿ ਤੇਰੇ ਹੀ ਜੀਅ ਹੈਂ। ਗਰਬੁ ਭੀ, ਅਰੁ ਨਿਹ[2] ਗਰਬੁ ਭੀ। ਜੀ, ਜਿਵ ਤੂ ਜਾਣਹਿ ਤਿਵ ਕਰਿ"। ਕਹੇ, "ਨਾਨਕ ! ਜੋ ਗਿਆਨੀ ਹੈਂ, ਸੋ ਮੈ ਬਖਸੇ। ਅਰੁ ਜੋ ਅਗਿਆਨੀ ਹੈਂ, ਸੋ ਮੈ ਨਾਂਹੀ ਬਖਸਤਾ। ਪਰੁ ਜੋ ਗਿਆਨੀ ਹੋਹਿੰਗੇ, ਜਿਨ ਕਉ ਨਾਨਕ, ਤੂ ਜਾਨਤਾ ਹੈਂ, ਜਿ ਐਸੇ ਗਿਆਨੀ ਹੈਂ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ :—

ਪ੍ਰਣਵਤਿ[1] ਨਾਨਕ ਗਿਆਨੀ ਕੈਸਾ ਹੋਇ ॥

ਤਬ ਗੁਰੂ ਬਾਬੇ ਨਾਨਕ ਜੀ, ਬੇਨਤੀ ਕਰੀ, ਜਿ ਜੀ :—

ਆਪੁ ਪਛਾਣੈ ਬੂਝੈ ਸੋਇ ॥
ਗੁਰਪਰਸਾਦਿ ਕਰੇ ਬੀਚਾਰੁ। ਸੋ[4] ਗਿਆਨੀ ਦਰਗਹ ਪਰਵਾਣੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਸ੍ਰੀ ਮਹਾਰਾਜ ਕਹਿਆ ਜਿ, "ਏ ਨਾਨਕ ! ਗਿਆਨੀ ਕੈਸਾ ਹੋਇ ?" ਕਹੇ "ਜੀ, ਆਪੁ ਪਛਾਣੈ ਬੂਝੈ ਸੋਇ। ਜੀ ਪਾਰਬ੍ਰਹਮ ਪਰਮੇਸੁਰ ! ਸੋਈ ਗਿਆਨੀ, ਜੋ ਆਪ ਕਉ ਪਛਾਣੈ। ਜਿ ਹਉ ਕਿਛੁ ਨਾਹੀ, ਜਿ ਕਿਛੁ ਹੈ, ਸੁ ਪਰਮੇਸੁਰ ਹੈ। ਨ ਕਿਛੁ ਮੇਰੇ ਵਸਿ ਨੇਕੀ ਹੈ, ਨ ਬਦੀ ਹੈ। ਕਿਛੁ ਕਰੇ, ਸੁ ਰਾਮੁ। ਹਮਾਰਾ ਕੀਆ ਕਿਛੁ ਨਾਹੀ ਹੋਤਾ। ਕਰਨ ਕਰਾਵਨ ਸਮਰਥੁ ਹੈ, ਸੁ ਸ੍ਰੀ ਰਾਮੁ ਹੈ। ਹਉ, ਜਿਹਾ ਸੁ ਬਿਸਟਾ ਅਰੁ ਰਕਤ ਕਾ ਪਿੰਜਰਾ ਹੋਂ। ਮੈ ਤੇ ਕਿਛੁ ਨਾਹੀ ਹੋਇ ਆਵਤਾ। ਜਿ ਕਿਛੁ ਹੈ, ਸੁ ਆਪੇ ਆਪਿ ਕਰਤਾ ਕਰਨ ਹਾਰੁ ਹੈ ਜੀ। ਜੁ ਐਸਾ ਜਾਣੈ, ਸੁ ਗਿਆਨੀ ਕਹੀਐ। ਜੋ ਗਰਬੁ ਨ ਲੇ ਆਵਈ, ਅਰੁ ਮੁਖ ਤੇ ਬਖਿਆਣੁ ਉਸਤਤਿ ਤੇਰੀ ਕਰੇ, ਸੋਈ ਗਿਆਨੀ ਦਰਗਹ ਤੇਰੀ ਮਾਣੁ ਪਾਏ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਜਿਸ ਊਪਰਿ ਹਉ ਦੇਆਲੁ ਹੋਵਊਗਾ, ਤਉ ਭਾਵੈਂ ਪਾਪੀ ਹੋਇ, ਭਾਵੈਂ ਪੁੰਨਿ ਆਤਮਾ ਹੋਇ, ਮੈ ਉਸਿ ਗਿਆਨੀ ਕੇ ਪੀਛੇ ਬਖਸਊਗਾ । ਜਿਸ ਊਪਰਿ ਉਸ ਗਿਆਨੀ ਕੀ ਕਿਰਪਾ, ਕਿਸੀ ਉਪਾਇ ਕਰਿ ਹੂਈ ਹੈ, ਤੇ ਏਹੁ ਮੇਰਾ ਬਚਨੁ ਹੈ, ਮੈ ਏਸੁ ਬਚਨ ਕਾ ਅਧੀਨੁ ਖੜਾ ਹਾਂ। ਤਬ ਗੁਰੂ ਬਾਬਾ ਨਾਨਕੁ, ਲਾਗਾ ਡੰਡਉਤ ਕਰਨੇ ਸ੍ਰੀ ਮਹਾਰਾਜ ਕੇ ਆਗੇ। ਤਬ ਪਰਮੇਸੁਰ ਕਹਿਆ ਜਿ, "ਨਾਨਕ ! ਤੂ ਜੋ ਡੰਡਉਤ ਕਰਤਾ ਹੈ, ਸੁ ਕਿਤੁ ਨਿਵਿਤਿ ਕਰਤਾ ਹੈ ?" ਕਹੇ, "ਜੀ ! ਜੀਆ ਕੇ ਨਿਵਿਤਿ"। ਤਬ ਪਰਮੇਸੁਰ ਕਹਿਆ ਜਿ, "ਜਾਹਿ ਨਾਨਕੁ ! ਜੀਅ ਮੈ ਬਖਸੇ। ਅਰੁ ਜਿ ਜੀਅ ਤੇਰਾ ਨਾਮੁ ਲੇਹਿਗੇ, ਮੈ ਤਿਨ ਕਉ ਬਖਸਊਗਾ। ਤੂ ਪਸਾਉ[6] ਕਰਿ"। ਤਬ ਗੁਰੂ ਬਾਬੇ ਨਾਨਕ ਜੀ ਪਸਾਉ ਕੀਆ। ਸਿਫਤਿ ਅਰੁ ਸਲਾਹ ਪਰਮੇਸੁਰ ਕੀ ਕਾ, ਗੁਰੂ ਬਾਬੇ ਨਾਨਕ ਜੀ ਗਉ ਕਪੜਾ ਪੈਨ੍ਹਾਇਆ ਦਰਗਾਹ ਥੀਂ । ਤਬ ਆਪਣਾ ਪੰਥੁ ਬਖਸਾਇ ਕਰਿ, ਪਰਮੇਸੁਰ ਕੀ ਦਰਗਾਹ ਥੀਂ, ਗੁਰੂ ਬਾਬਾ ਨਾਨਕ ਸੰਸਾਰ ਨਿਸਤਾਰਨ ਕੀ ਨਿਮਿਤਿ ਪ੍ਰਿਥਵੀ ਮਹਿ ਆਇਆ, ਜੰਗਲ ਕੀ ਧਰਤੀ। ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !

---

[1]ਨਾਸ ਕਰਨ ਵਾਲਾ। [2]ਬਿਨਾ। [3]ਬੇਨਤੀ ਕਰਦਾ ਹੈ। [4]ਪੋਥੀ ਵਿਚ 'ਵਖਿਆਣੁ' ਹੈ।
[5]ਵਾਸਤੇ। [6]ਪ੍ਰਸਾਰ, ਫੈਲਾਓ।

॥ ਸਲੋਕੁ ॥

ਗਿਆਨੁ ਧਿਆਨੁ ਸਭ ਕੋ ਕਰੈ, ਸਚ ਮਹਿ ਰਹੈ ਸੁ ਸਾਰੁ ॥

ਨਾਨਕ ਦਾਸ ਸਚ ਮਹਿ ਰਹੈ, ਸੋ ਪਾਵੈ ਮੋਖ ਦੁਆਰੁ ॥ ੧ ॥[1]

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿ ਗੁਰੂ । ਰਾਮ ਸਤਿ । ਸਤਿਨਾਮੁ, ਕਰਤਾ ਪੁਰਖੁ, ਸਤਿਗੁ ਪਰਸਾਦਿ ॥

ਸੋ ਧੰਨੁ ਗੁਰੂ ਬਾਬਾ ਨਾਨਕ ! ਵਾਹਗੁਰੂ ਬਾਬਾ ਨਾਨਕੁ !! ਸਤਿਗੁਰੂ ਬਾਬਾ ਨਾਨਕੁ !!!

॥ ਸਲੋਕੁ ॥

ਸਭ ਦੂ ਕਿਦਹੂ ਬਾਹਰਾ, ਕਰਿ ਖੇਲੁ ਦਿਖਾਇਆ ॥

ਮਿਹਨਤ ਕਰੀ ਕਰਾਰ ਵਿਚਿ, ਖਸਮੈ ਮਨਿ ਭਾਇਆ ॥

ਖਸਮੈ ਭਾਵੈ ਸੋ ਕਰੈ, ਜਿਵ ਜਿਵ ਫੁਰਮਾਇਆ ॥

ਦਾਸ ਨਾਨਕ ਸਦਾ ਸਲਾਮਤੀ ਮਨ ਇਛੇ ਫਲ ਪਾਇਆ ॥ ੧ ॥[2]

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਸਤਿਨਾਮੁ ਸਤਿ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੭੬ ॥ ੧੭੭ ॥



1 ਤੇ 2 ਇਹ ਸਲੋਕ ਪੋਥੀ-ਕਰਤਾ ਦੇ ਰੱਚੇ ਹੋਏ ਹਨ ।

# ਗੋਰਖ ਨਾਲ ਮੇਲ

## ਸਾਖੀ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਨਾਨਕੁ ਜੀ ਕਰਤਾਰ ਪੁਰਿ ਆਇ ਟਿਕਿਆ। ਬੂੜ ਬਣਿਆ ਦੀ ਖੂਹੀ ਉਸਾਰੀ। ਸੂਰਜ ਕੇ ਸਨਮੁਖ ਦਰ[1] ਰਖਿਆ। ਤਬ ਗੁਰੂ ਬਾਬੇ ਓਹੁ ਦਰੁ ਚਣਾਇ[2] ਕਰਿ, ਦਖਣ ਕੀ ਕੁੰਟ[3] ਛੰਨੇ[4] ਕੇ ਵਿਚਿ ਦਰੁ ਰਖਿਆ। ਜਤਨੇ ਨਿਵਿ ਕਰਿ, ਇਕੁ ਆਦਮੀ ਵਿਚਿ ਵੜੇ ਲੰਮੀ ਖੂਹੀ, ਅਤੇ ਉਤਰ ਕੇ ਛੰਨੇ ਕੇ ਅੰਦਰਿ ਵਾਰਿ ਬਾਬੇ ਕੀ ਬੈਸਕ, ਰੋੜਾਂ ਕਾ ਚਉਤੜਾ, ਮੰਜੇ ਜਿਤਨਾ ਕੁ, ਉਸ ਉਤੇ ਕਖਾਂ ਦੀ ਪੂਲੀ ਵਿਛਾਇ ਕਰਿ ਬਾਬਾ ਬੈਠੇ। ਰਬਾਬੀ ਕੀਰਤਨੁ ਕਰੇ, ਸੰਗਤਿ ਪਾਸਿ ਬੈਠੇ। 'ਜਿਚਰੁ ਤੀਕੁ ਗੁਰੂ ਬਾਬਾ ਬੈਠਾ, ਰਬਾਬੀ ਨੂ ਹੁਗਾਰਾ ਭਰੇ, 'ਹੂੰ' ਕਰੇ, ਤਿਚਰੁ ਤੀਕੁ ਰਬਾਬੀ ਗਾਵੈ। ਜਾ ਬਾਬਾ 'ਹੂੰ' ਕਰਣੇ ਤੇ ਰਹੈ, ਤਾਂ ਰਬਾਬੀ ਆਰਤੀ ਸੋਹਿਲਾ ਕਰੇ। ਤਬ ਰਬਾਬੀ ਨੋ ਆਗਿਆ ਹੋਵੈ, ਜੁ ਸਵਹੁ ਪੁਰਖਾ। ਤਬ ਸਿਖ ਇਕਤੁ ਤਰਫ ਹੋਇ ਕਰਿ, ਸਵਿ ਜਾਨਿ੍। ਦੂਰਿ ਦੂਰਿ ਹੋਇ ਕਰਿ ਟਿਕ ਜਾਨਿ੍। ਗੁਰੂ ਬਾਬਾ ਬਿੰਦਕਾਂ[5] ਲੰਮੇ ਆਸਣਿ ਹੋਇ ਕਰਿ, ਫਿਰਿ ਉਠਿ ਦਰੀਆਇ ਜਾਇ। ਹੋਰ ਸਭਿ ਸਵਿ ਜਾਨਿ੍। ਇਕੁ ਗੁਰੂ ਅੰਗਿਦੁ ਨਾਲਿ ਜਾਇ। ਤਬ ਗੁਰੂ ਬਾਬਾ ਜਾਇ ਕਰਿ ਦਰੀਆਉ ਵਿਚਿ ਖੜਾ ਹੋਇ ਰਹੈ। ਦੋਵੈ ਚਾਦਰਾਂ ਬੰਨੇ ਧਰਿ ਕਰਿ, ਅਰੁ ਡੰਡਾ ਚਾਦਰਾਂ ਉਪਰਿ ਧਰਿ, ਦਰੀਆਵ ਵਿਚਿ ਟੁਬਕੀ ਮਾਰਿ ਕਰਿ, ਇਕਾ ਫਿਰਿ ਜਿਥਹੁ ਤਾਈ ਪਾਣੀ ਮੂਹਿ ਆਵੈ, ਤਿਥੁਹੁ ਲਾਇ ਬਾਬਾ ਦਰੀਆਵ ਵਿਚਿ ਖੜਾ ਰਹੈ। ੧। ਡੂਊਢੁ ਪਹਰੁ ਪਿਛਲੀ ਰਾਤਿ ਖੜਾ ਰਹੈ। ਜਦਿ ਸੰਪੂਰਨੁ ਸੂਰਜੁ ਚੜੈ, ਤਬ ਬਾਬਾ ਬਾਹਰਿ ਆਵੈ। ਗੁਰੂ ਅੰਗਦੁ ਹੇਠਲੀ ਵਲਿ ਦੁਰਾਡਾ ਜਾਇ ਕਰਿ, ਇਸਨਾਨੁ ਕਰਿ ਕਰਿ ਦੂਰਿ ਜੇਹੇ ਬੈਠਿ ਰਹੈ। ਜਦਿ ਗੁਰੂ ਬਾਬਾ ਬਾਹਰਿ ਆਵੈ, ਆਇ ਕਰਿ ਅਗਉਛਾ[6] ਸਿਰਿ ਬੰਨ੍ਹੇ, ਕੋਪੀਨ ਸੁਕੀ ਤੇੜਿ ਬੰਨ੍ਹੇ, ਭਿਨੀਆਂ[7] ਨਪੀੜਿਆਂ[8] ਕਰਿ ਡੰਡੇ ਸਾਥਿ ਬੰਨਿ੍ ਕਰਿ, ਹਥ ਪਾਵ ਫੇਰਿ ਧੋਇ ਕਰਿ ਤਾ ਸਵਾ ਕੋਹ ਦੀ ਫੇਰੀ ਹੋਂਦੀ :—

"ਨਾਮੁ ਸੁਹਾਵਾ, ਵਖਤੁ ਸੁਹਾਵਾ, ਮੁਖਿ ਆਖਾ ਮਨਿ ਚਾਉ"।

ਏਹੁ ਜਪੁ ਪੜੀਦਾ। ਸਵਾ ਪਹਰ ਤੀਕੁ ਪੜਿ ਕਰਿ, ਇਕ ਡੰਡਾਉਤ ਸੂਰਜ ਕੀ ਤਰਫ ਕਰੇ। ਪਿਛਲੀ ਚੋਟੀ ਅਡੀਆ ਉਪਰਿ ਆਣਿ ਰਖੇ। ਇਕ ਡੰਡਾਉਤ ਪਛਮ ਕੀ ਤਰਫ ਕਰੇ। ਸਿਰੁ ਅਡੀਆਂ ਉਪਰਿ ਲਿਜਾਇ ਰਖੇ। ਹਿਕ ਕੀ ਕੰਘੀ ਨਿਕਲਿ

---

[1]ਦਰਵਾਜ਼ਾ। [2]ਉਸਾਰੀ ਕਰਨੀ। [3]ਤਰਫ਼, ਪਾਸੇ। [4]ਮਕਾਨ ਦਾ ਉਪਰਲਾ ਤਿਕੋਨੀ ਹਿੱਸਾ।
[5]ਜ਼ਰਾ ਕੁ, ਥੋੜਾ ਜਿਹਾ। [6]ਪਰਨਾ ਤੌਲੀਆ। [7]ਭਿੱਜੀ ਹੋਈ। [8]ਨਿਚੋੜ।

ਆਵੈ । ਇਕ ਡਡਉਤ ਉਤਰ ਕੀ ਤਰਫ ਕਰੇ । ਇਕ ਡੰਡਉਤ ਦਖਣ ਕੀ ਤਰਫ ਕਰੇ । ਚਾਰੇ ਡੰਡਉਤਾਂ ਕਰਿ ਕੈ, ਫੇਰਿ ਇਕ ਚਾਦਰ ਤੇੜਿ ਕਰੇ, ਇਕ ਉਪਰਿ ਕਰੇ । ਜਦਿ ਗੁਰੂ ਬਾਬਾ ਬਸਤਰ ਪਹਿਰ ਲਏ, ਤਬ ਗੁਰੂ ਅੰਗਦੁ ਪੈਰੀ ਪਵੈ । ਤਬ ਗੁਰੂ ਬਾਬਾ ਆਖੈ ਜਿ "ਬਸਿ ਪੁਰਖਾ ! ਤੇਰਾ ਭਲਾ ਹੋਵੈ" । ਤਬ ਬਾਬਾ ਉਥਾਉ ਆਇ, ਅਕੈ[1] ਕਿਸੇ ਬਿਰਖ ਹੇਠਿ, ਅਕੈ ਕਿਸੀ ਰੋੜੀ ਉਪਰਿ, ਗੁਰੂ ਬਾਬਾ ਆਇ ਬੈਠੇ । ਤਬ ਸਿਖਾਂ ਨੋ ਖਬਰਿ ਹੋਵੈ, ਜਿ ਫਲਾਨੀ ਰੋੜੀ ਗੁਰੂ ਬਾਬਾ ਬੈਠਾ ਹੈ । ਸਿਖ ਆਇ ਝੁਬਨਿ ਉਥਾਉ, ਆਇ ਇਕਠੇ ਹੋਵਨਿ । ਪਰੁ ਨੇੜੇ ਜਾਇ ਕੋਈ ਪੈਰੀ ਪੈ ਸਕੈ ਨਾਹੀ । ਦੂਰਹੁ ਪੈਰੀ ਪੈ ਕੈ, ਹਟਿ ਕੈ, ਦੂਰਾਡੇ ਜੇਹੇ ਗੁਰੂ ਬਾਬੇ ਨੋ ਦਿਸਟਿ ਵਿਚਿ ਰਖਿ ਕੈ ਬਹਿ ਜਾਨਿ । ਜਦ ਕੋਈ ਪੈਰੀ ਪਵੈ, ਤਾ ਅਗਿਅਹੁ ਗੁਰੂ ਬਾਬਾ ਏਹੋ ਕਹੈ ਜਿ, "ਬਸਿ ਪੁਰਖਾ ! ਕਰਤਾਰ ਭਲਾ ਕਰੇਗਾ" । ਜਦਿ ਰਸੋਈ ਤਈਯਾਰ ਹੋਵੈ, ਤਦਿ ਰਸੋਈਆ ਜਾਇ ਖੜਾ ਹੋਵੈ । ਜਦਿ ਗੁਰੂ ਬਾਬਾ ਨਜਰਿ ਕਰਿ ਕੈ, ਆਪੇ ਕਹੈ, ਜਿ ਕਿਉ ਪੁਰਖਾ ! ਰਸੋਈ ਤਯੀਆਰ ਹੋਈ ਹੈ ? ਤਬ ਓਹੁ ਰਸੋਈਆ ਪਿਛੋ ਦੇ ਕਹੈ ਜਿ, 'ਹਾਂ ਜੀ, ਹੋਈ ਹੈ ਰਸੋਈ" । ਤਬ ਗੁਰੂ ਬਾਬਾ ਧਰਮਸਾਲਾ ਬਹੈ । ਬਹਿ ਕਰਿ ਆਗਿਆ ਕਰੈ, ਜਿ, "ਪੁਰਖਾ ! ਜਾਹੁ ਜੇਵਿਹੁ[2]" । ਜੇ ਸੀਆਲਾ ਹੋਇ, ਤਾਂ ਖਿਚੜੀ ਰੋਟੀ । ਅਤੇ ਜੇ ਉਨ੍ਹਾਲਾ ਹੋਇ, ਤਾ ਦਾਲਿ ਰੋਟੀਆਂ । ਜਿਤਨਾ ਅਹਾਰੁ[3] ਕਿਸੀ ਦਾ ਹੋਇ ਤਿਤਨਾ ਲੈ ਉਠੈ । ਗੁਰੂ ਬਾਬਾ ਰਸੋਈ ਨ ਬੈਠਦਾ । ਬਾਬੇ ਦਾ ਏਕੋ ਅਹਾਰੁ ਥਾ । ਬਰਸ ਦਿਨਾ ਬਾਬਾ ਲੈਂਦਾ, ਇਕ ਤਲੀ ਰੇਤੁ ਦੀ ਅਕੈ ਇਕ ਕਕੜੀ ਅਕ ਦੀ । ਏਹੁ ਬਾਬੇ ਦਾ ਅਹਾਰੁ ਹੋਂਦਾ[4] । ਅਤੇ ਸਿਖਾ ਨੋ ਦੋਵੈਂ ਵਖਤ ਰੋਟੀ ਹੋਂਦੀ । ਜੇਹੀ ਜਿਨਸੀ ਦਾ ਕੋਈ ਸੰਸਾਰੀ, ਸੇਵਕੁ ਸਿਖੁ ਕੋਈ ਆਵੈ, ਤੇਹਾ ਤੇਹਾ ਪਰਸਾਦੁ ਮਿਲਿਆ । ਸਗਉਤੀ ਭੀੜ ਸੋਇ ਪਵਦੀ । ਤਬ ਲੋਕੁ ਬਹੁਤੁ ਝੁਬਿ[6] ਪੈਆ । ਨਾਨਕੁ, ਨਾਨਕੁ, ਜਲਿ ਥਲਿ ਹੋਇ ਗੈਆ । ਸੰਸਾਰ ਤ੍ਰੂਟਿ[7] ਪੈਆ । ਹਿੰਦੂ, ਮੁਸਲਮਾਨੁ ਸਭ ਕੋਈ ਸੰਤੋਖਿਆ ਜਾਇ । ਵਾਹਿਗੁਰੂ ਬਾਬਾ ਨਾਨਕੁ ! ਵਾਹ ਬਾਬਾ ਨਾਨਕੁ ! ਸਭ ਕੋਈ ਲਾਗਾ ਧਿਆਵਣ । ਜੇ ਗੁਰੂ ਬਾਬਾ ਬਾਹਰਿ ਹੋਇ, ਤਾਂ ਬਾਹਰਿ ਕਈ ਹਜਾਰਾ ਮੁਹਿ ਜੁੜਿ ਜਾਇ । ਜੇ ਘਰਿ ਹੋਇ ਤਾਂ ਘਰ ਜੁੜਿ ਜਾਇ । ਤਬ ਇਕ ਦਿਨਿ ਜਿਉ ਬਾਬਾ ਨਾਨਕੁ ਨਾਵਦਾ ਸਾ, ਤਿਉ ਗੁਰੂ ਅੰਗਿਦੁ ਨਾਵਿ ਕਰਿ ਪਾਸ ਬਹਿ ਰਹਿਆ । ਤਬ ਦਰੀਆਵ ਵਿਚਿ ਬਾਬਾ ਖੜਾ ਸੀ । ਸੀਆਲੁ ਮਾਹੁ ਸੀ । ਅਤੇ ਝਖੜੁ ਅਤੇ ਮੀਹੁ ਜਿ ਆਇਆ ਅਤੇ ਬਹੁਤੁ ਪਾਲਾ ਜਿ ਪੈਆ, ਠਕੈ[8] ਤੇ ਮੀਹ ਜਿ ਮਾਲਿਆ ਗਲਿ ਜੁ ਗਦਰੁ[9] ਸਾ, ਸੁ ਮੀਹ ਨਾਲਿ ਭਿਜਿ ਗੈਆ । ਗੁਰੂ ਅੰਗਦ ਨੋ ਠੰਢਿ ਲਗਿ ਗਈ । ਅਸੁਰਤੁ[10] ਹੋਇ ਗੈਆ; ਡਿਗਿ ਪੈਆ । ਜਦਿ ਬਾਬਾ ਬਾਹਰਿ ਆਇਆ, ਬਸਤਰ ਲਏ, ਸੇਵਾ ਡੰਡਉਤ ਕਰਿ ਪਹੁਚਿਆ, ਤਬ ਗੁਰੂ ਬਾਬਾ ਦਿਖੈ, ਤੇ ਅੰਗਦੁ ਆਇਓ ਨਾਹੀ । ਓਤੇ ਥਾਇ ਪੈਆ ਹੈ । ਤਬ ਗੁਰੂ ਬਾਬਾ ਅੰਗਦ ਪਾਸਿ ਆਇਆ । ਆਇ ਕਰਿ ਚਰਨਾਂ ਸਾਥਿ ਗੁਰੂ ਅੰਗਦ ਜੀ ਕਉ ਟੰਬਿਓਸੁ[11] । ਤਬ ਗੁਰੂ ਬਾਬੇ ਦੇ ਚਰਨ ਸਪਰਸ[12] ਹੋਵਣੇ ਸਾਥਿ, ਗੁਰੂ ਅੰਗਦ ਜੀ ਕਉ ਸੁਰਤਿ ਹੋਇ ਆਈ । ਘੜੁ ਘੜੁ ਹੋਇ ਗੈਆ । ਠੰਢਿ ਲਹਿ ਗਈ । ਗਰਮ ਹੋਇ ਗੈਆ, ਉਠਿ ਬੈਠਾ । ਤਬ ਗੁਰੂ ਬਾਬਾ ਨਾਨਕ ਜੀ ਬੋਲਿਆ ਜਿ, "ਕਿਉ ਪੁਰਖਾ ਅੰਗਦਾ ! ਕਿ ਹੋਆ ਸੀ ਤੈਨੂ ?" ਤਬ ਗੁਰੂ ਅੰਗਦ ਆਖਿਆ ਜਿ, "ਜੀ ਪਾਤਿਸਾਹ ! ਤੂ ਸਭ ਕਿਹੁ ਜਾਣਦਾ ਹੈ" । ਤਬ ਗੁਰੂ ਬਾਬੇ ਆਖਿਆ ਜਿ, "ਪੁਰਖਾ ! ਆਖਿ ਸੁਣਾਇ, ਜਿ ਕਿ ਹੋਆ ਸੀ ਤੁਧ ਨੋ ?" ਅਖੈ ਜੀ ਪਾਤਿਸਾਹ ! "ਮੀਹ ਨਾਲ ਕਵਾਇ[13] ਭਿਜਿ ਗਈ ਸੀ । ਠਕਾ ਕਿ ਛੁਟਾ, ਸੁ ਠੰਢਿ ਮਾਰਿ ਗਈ । ਦੇਹੀ ਅਸੁਰਤਿ ਹੋਇ ਗਈ । ਕਿਛੁ ਨਾਹੀ ਜਿ ਕਿ ਹੋਆ ਜੀ, ਮੈਨੋ ਖਬਰਿ ਕਾ ਨਾਹੀ ਜਿ ਰਹੀ" । ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਹੁਣੁ ਕਿ ਗਲ ਹੈ ?" ਅਖੈ ਜੀ, "ਤੇਰਾ ਸਦਕਾ ਹੁਣੁ ਜਾਣਦਾ ਹਾਂ ਜਿ ਕੋਈ ਸੂਰਜ ਦਾ ਬਲੁ ਆਤਮੇ ਨੋ ਹੋਇਆ ਹੈ ਜੀ । ਤੇਰਾ ਸਦਕਾ ਗਰਮੀ ਹੋਈ ਹੈ ਜੀ" । ਭਲਾ, ਗੁਰੂ ਬਾਬੇ ਆਖਿਆ, "ਸੁਖਾਲਾ ਹੈਂ, ਕਿ ਨਾ ਪੁਰਖਾ ?" ਅਖੈ ਜੀ, "ਖਰਾ ਸੁਖਾਲਾ ਹਾਂ" । ਤਬ ਗੁਰੂ ਬਾਬਾ ਬੋਲਿਆ ਜਿ, "ਪੁਰਖਾ ! ਤੁਸਾਡੇ ਥਾਂ ਇਹਵੇ ਸੇਵਾ ਕਰਦਾ ਹਾਂ । ਤੁਸਾਡੇ ਬੂਤੇ ਏਹ ਸੇਵਾ ਨਾਹੀ ਹੋਇ ਆਵਦੀ ਪੁਰਖਾ । ਹੰਉ ਜਿ ਏਹ ਘਾਲ ਕਰਦਾ

---

[1]ਅਥਵਾ, ਜਾਂ । [2]ਛਕੋ, ਖਾਵੋ । [3]ਖਾਣਾ, ਖੁਰਾਕ ।

[4]ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ, "ਰੇਤ ਅਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ" ।

[5]ਭੀੜ । [6]ਇਕੱਠੇ ਹੋਣਾ । [7]ਉਮਡ ਪੈਣਾ । [8]ਤੇਜ਼ ਤੇ ਠੰਢੀ ਹਵਾ ।

[9]ਚੋਲਾ । [10]ਬੇਸੁਰਤ, ਬੇਹੋਸ਼ । [11]ਛੁਹਣਾ । [12]ਛੋਹਣਾ, ਠੋਕਰ ਲਗਣੀ ।

[13]ਪੁਸ਼ਾਕ ।

ਹਾਂ ਸਿ ਸਿਖਾਂ ਹੀ ਦੇ ਥਾਇ ਕਰਦਾ ਹਾਂ। ਜਿ ਕੋਈ ਇਸੁ ਕਲਿ ਵਿਚਿ ਨਾਨਕ ਪੰਥੀ ਕਹੀਐਗਾ, ਤਿਸ ਕੀ ਪਰਮਗਤਿ ਹੋਇਗੀ''। ਤਬ ਗੁਰੂ ਅੰਗਦੁ ਪੈਰੀ ਪੈਆ। ਤਬ ਗੁਰੂ ਬਾਬੇ ਆਇ ਕਰਿ ਢੇਰੀਆ ਵਾਲੀ ਸੇਵਾ ਕਰੀ। ਵਿਚਿ ਚਾਦਰ ਰਖੀ ਦੀ, ਅਤੇ ਮੁਹੋ ਏਹੋ ਆਖੀਦਾ ਫਿਰੀਦਾ ਜਿ। ਤੇਰਾ ਨਾਉ ਸੁਹਾਵਾ, ਵਖਤੁ ਸੁਹਾਵਾ, ਮੁਖਿ ਆਖਾ ਮਨਿ ਚਾਉ। ਏਹ ਸੇਵਾ ਕਰਿ ਕਰਿ ਗੁਰੂ ਬਾਬਾ ਫੇਰਿ ਧਰਮਸਾਲਾ ਆਵਦਾ। ਸਿਖਾ ਨੋ ਮਹਾ ਪ੍ਰਸਾਦ ਛੁਕਾਈਅਨਿ[1]। ਜਿ ਕੋਈ ਸਿਖੁ ਕਿਛੁ ਲੈ ਆਵੈ, ਸੁ ਲਈਐ ਕਿਸੇ ਦਾ ਕਿਛੁ ਨਾਹੀ। ਜਿ ਕੋਈ ਗੁਰੂ ਬਾਬੇ ਪਾਸਿ ਗਿਆਨੀ, ਧਿਆਨੀ, ਬੈਰਾਗੀ, ਉਦਾਸੀ, ਅਤੀਤੁ[2], ਭਗਵਾਨੁ ਮੁੜੀਆ[3], ਬੈਸਨੋ, ਬ੍ਰਹਮਚਾਰੀ, ਜੋਗੀ, ਦਿਗੰਬਰੁ[4] ਸੰਨਿਆਸੀ, ਤਪਸੀ, ਦੂਧਾ ਧਾਰੀ, ਭਗਤੀਆ, ਰਬਾਬੀ, ਬਿਰਹੀ, ਭੇਖਧਾਰੀ, ਸਿਧੁ, ਸਾਧੂ ਫਕੀਰੁ, ਕਾਮਲੁ[5] ਦਰਵੇਸੁ, ਸਾਬਰੁ[6] ਫਕੀਰੁ, ਗਉਸ[7], ਅਉਲੀਆ[8] ਉਲਮਾਉ[9], ਖੋਜੀ, ਵਾਦੀ[10], ਪੀਰੁ, ਪੈਕੰਬਰੁ, ਹਿੰਦੂ, ਮੁਸਲਮਾਨੁ, ਗ੍ਰਹਸਤੀ, ਉਦਾਸੀ, ਰਾਜਾ, ਰੰਕੁ[11], ਜਤੀ, ਸਤੀ, ਹਠੀ, ਤਪੀ, ਖਤ੍ਰੀ, ਬ੍ਰਹਮਨੁ, ਵੈਸੁ, ਸੂਦ੍ਰ, ਚਾਰੇ ਵਰਨ, ਪੰਡਤ, ਕਵਿਤ, ਕਵੀਸੁਰ, ਗੁਨੀ ਜਨ, ਜਿ ਕੋਈ ਸਮੁ ਸਭੁ ਲਗਾ ਆਵਣ। ਜਿ ਕੋਈ ਕੇਹੀਆ ਮਨਸਾ ਕਰਿ ਆਵੈ, ਸੁਤੇ[12] ਹੀ ਮਨਸਾ ਪੂਰੀ ਹੋਵੈ। ਸੰਸਾਰੁ ਜਿਤੁ ਇਛਾ ਆਵੈ, ਸੁ ਤਿਸੁ ਕੀ ਇਛਾ ਪੂਰਨ ਹੋਇ। ਤਬ ਜਲਿ ਥਲਿ, ਨਾਨਕੁ ਹੀ ਨਾਨਕੁ, ਹੋਇ ਗੈਆ। ਤਬ ਗੁਰੂ ਬਾਬੇ ਨਾਨਕ ਜੀ ਕਾ, ਜਬ ਪਸਾਰਾ ਪਸਰਿਆ, ਤਬ ਮਰਦਾਨਾ ਰਬਾਬੀ, ਅਗੇ ਹੀ ਲਗੋਟੀਆ ਸਾਥੀ ਥਾ, ਸੁ ਸਾਥੇ ਹੀ। ਅਰੁ ਅਉਰ ਮਹਲੀ ਗੁਰੂ ਬਾਬੇ ਨਾਨਕ ਜੀ ਕੇ ਗੁਰੂ ਅੰਗਦੁ ਵਜੀਰੁ। ਸੇਖ ਮਾਲੋ ਮਹਲੀ ਅਤੇ ਸਰਵਣੁ ਗੁੜੀ ਗੁਡੀਆ। ਅਤੇ ਰਸੋਈਆ ਘੁੰਮੀ, ਗੁਰੂ ਬਾਬੇ ਜੀ ਕੀ ਇਸਤ੍ਰੀ, ਅਤੇ ਸ੍ਰੀ ਚੰਦੁ, ਲਖਮੀ ਦਾਸੁ ਏਹ ਦੋਵੈ ਪੁਤ੍ਰ। ਬਿਰਾਉ ਗੁਰੂ ਦੇ, ਸੁ ਸਿਖ, ਏਹ ਪਸਾਰਾ ਗੁਰੂ ਬਾਬੇ ਜੀ ਕਾ ਜਾ ਘਰਿ ਟਿਕਿਆ। ਤਬ ਗੁਰੂ ਬਾਬੇ ਜੀ ਕੀ ਸੋਭਾ ਜਗਤ ਵਿਚਿ ਹੋਇ ਰਹੀ। ਸੰਸਾਰੁ ਲਾਗਾ ਮਿਲਦਾ ਜਾਣਿ। ਤਬ ਬਾਬੇ ਦਾ ਜੀਉ ਉਦਾਸੁ ਹੋਇ ਗੈਆ, ਸੰਸਾਰ ਥੀ। ਤਬ ਗੁਰੂ ਬਾਬੇ ਕਹਿਆ ਜਿ, "ਏਹ ਜਿ ਸੰਸਾਰੀ ਲੋਗ ਹੈਂ, ਸੁ ਬਹੁਤੁ ਜੁੜਿ ਚਲੇ ਹੈਨਿ। ਹੋਇ, ਤਾਂ ਇਨ੍ਹਾ ਨੋ ਛਡਿ ਕਰਿ ਇਕੰਤਿ ਜਾਇ ਬਹੀਐ। ਬਹੁਤੁ ਲੋਕਾਂ ਡੰਡਿ ਪਾਈ ਹੈ। ਅਸਾ ਕਿਆ ਲੈਣਾ ਹੈ, ਸੰਸਾਰ ਤੇ। ਇਕੰਤਿ ਗੋਸੇ[13] ਜਾਇ ਬਹੀਐ ਛਪਿ ਕਰਿ ਸੰਸਾਰ ਬਾਵਹੁ[14], ਪਰਮੇਸੁਰ ਨੋ ਬੈਠੇ ਜਪਹ। ਸੁ ਜਿਤੁ ਵਲਿ ਗੁਰੂ ਬਾਬਾ ਨਾਨਕੁ ਛਪਿ ਨਿਕਲੇ, ਤਿਤੇ ਧਿਰਿ[15] ਕਈ ਹਜਾਰ ਲੋਕ ਇਕਠੇ ਹੋਇ ਜਾਨਿ। ਗੁਰੂ ਬਾਬੇ ਨਾਨਕ ਦਾ ਤ੍ਰਿਹੁ[16] ਲੋਈ ਨਾਉ ਮਹਸੂਰੁ, ਜਿਧਰਿ ਜਾਇ ਤਿਧਰੇ। ਜੇ ਸਤਰਿ[17] ਆਪਨੇ ਛਪਾਏ ਤਾ ਬਾਬਾ ਨਾਨਕੁ ਛਪਿਆ ਛਪਦਾ ਹੈ। ਇਕ ਬਿੰਦਕ ਜਿਥੈ ਜਾਇ ਟਿਕੈ, ਤਿਥੈ ਕਈ ਲੋਅ[18] ਮਿਲਿ ਜਾਨਿ। ਤਬ ਇਕਤੁ ਦਿਨਿ, ਗੁਰੂ ਬਾਬਾ ਨਾਨਕੁ, ਜਾ ਲੋਕ ਸਭਿ ਸਵਿ ਗਏ, ਤਾ ਨਿਕਲ ਗੈਆ। ਜਾਂ ਦੇਖੈ, ਤਾਂ ਸ੍ਰੀ ਗੋਰਖ ਨਾਥੁ ਬੈਠਾ ਹੈ, ਪਰੁ ਇਕੇਲਾ ਹੀ ਹੈ। ਅਉਰੁ ਦੂਸਰਾ ਸੰਗਿ ਕੋਈ ਨਾਹੀ। ਅਰੁ ਗੁਰੂ ਬਾਬੇ ਨਾਨਕ ਜੀ ਕੇ ਸੰਗ ਅੰਗਦੁ ਸਿਖੁ ਹੈ। ਤਾਂ ਗੁਰੂ ਬਾਬੇ ਜੀ ਆਖਿਆ ਜਿ, "ਪੁਰਖਾ! ਤੂ ਜਾਣਦਾ ਹੈਂ, ਜਿ ਏਹੁ ਕਉਣੁ ਬੈਠਾ ਹੈ?' ਅਖੇ ਜੀ, "ਜਾਂ ਤੂ ਜਣਾਇਹਿ, ਤਾਂ ਜਾਪੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਏਹੁ ਗੋਰਖ ਹੀ। ਪਰ ਪੁਰਖਾ! ਤੂ ਬਹੁ ਏਥਾਉ। ਏਹੁ ਗੋਰਖੁ ਅਉਧੂਤੁ ਪੁਰਖੁ ਹੈ। ਏਸੁ ਥੈ ਜਾਣੈ ਦਾ ਤੇਰਾ ਕੰਮੁ ਨਾਹੀ"। ਤਾ ਗੋਰਖ ਗੁਸਾਈ ਬੋਲਿਆ ਜਿ, "ਨਾਨਕਾ! ਇਸੁ ਬਾਲਕੇ ਕਉ ਆਵਣੇ ਦੇਹਿ। ਏਹੁ ਤੇਰਾ ਸਾਥੀ ਹੈ। ਏਸਨੋ ਭੀ ਆਵਣੇ ਦੇਹਿ"। ਤਬ ਗੁਰੂ ਬਾਬੇ ਨਾਨਕ ਆਦੇਸੁ ਕੀਆ। ਜਿ ਆਦੇਸੁ ਹੈ ਸ੍ਰੀ ਗੋਰਖ ਨਾਥ ਜੀ। ਆਦੇਸੁ। ਤਬ ਸ੍ਰੀ ਗੋਰਖ ਨਾਥਿ ਕਹਿਆ ਜਿ, "ਆਦਿ ਨਿਰੰਜਨ ਪੁਰਖ ਕਉ ਆਦੇਸੁ"। ਤਬ ਬਹੁੜਿ ਸ੍ਰੀ ਗੋਰਖਿ ਨਾਥੁ ਬੋਲਿਆ ਜਿ, "ਪੁਰਖਾ ਨਾਨਕਾ! ਧੁੰਮ[19] ਤਾਂ ਵਡੀ ਪਾਈਆ, ਕੋਈ ਸਾਥੀ ਭੀ ਕਰਿ ਸਕਿਓ ਕਿ ਨਾ?" ਤਾ ਗੁਰੂ ਬਾਬਾ ਬੋਲਿਆ ਜਿ, "ਜੀ ਚਉਹਾ

---

[1]ਛਕਾਣਾ। [2]ਵਿਰਕਤ, ਤਿਆਗੀ। [3]ਮੁੰਡਿਤ, ਰੋੜਾ। [4]ਜੈਨੀਆ ਦਾ ਇਕ ਫਿਰਕਾ ਨੰਗਾ ਰਹਿਣ ਵਾਲਾ। [5]ਪੂਰਾ। [6]ਸਬਰ ਕਰਨ ਵਾਲਾ। [7]ਮੁਸਲਮਾਨ ਫਕੀਰਾਂ ਦਾ ਇਕ ਖਾਸ ਦਰਜਾ। [8]ਇਹ ਬਹੁਵਚਨ ਹੈ ਵਲੀ ਦਾ, ਧਰਮ ਦਾ ਆਗੂ। [9]ਆਲਮ ਦਾ ਬਹੁਵਚਨ, ਵਿਦਵਾਨ। [10]ਝਗੜਾਲੂ, ਚਰਚਾ ਕਰਨ ਵਾਲਾ। [11]ਕੰਗਾਲ, ਮੰਗਤਾ। [12]ਸੁਭਾਵਕ, ਆਪਣੇ ਆਪ। [13]ਕੋਨਾ, ਕਿਨਾਰਾ। [14]ਕੋਲੋਂ। [15]ਵੱਲ, ਤਰਫ਼। [16]ਤਿੰਨਾਂ ਲੋਕਾਂ ਵਿਚ, ਸਾਰੇ ਸੰਸਾਰ ਵਿਚ। [17]ਪਰਦੇ ਵਿਚ, ਗੁਪਤ, ਪੋਸ਼ੀਦਾ। [18]ਲੋਕ। [19]ਮਸ਼ਹੂਰੀ, ਪ੍ਰਸਿੱਧਤਾ।

ਜੁਗਾਂ ਦਾ ਤੂ ਗੁਰੂ ਹੈਂ ਜੀ। ਤੈਂ ਕੋਈ ਸਾਥੀ ਨਾ ਕੀਤੇ, ਤਾਂ ਹਉ ਮਲ ਮੂਤ੍ਰ ਧਾਰੀ ਕਿਥੋਂ ਕਰੀਂ ?' ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਨਾਨਕ ! ਮੈ ਸਾਰੇ ਜੁਗਾਂ ਨੋ ਭਾਲਿ ਰਹਿਆ; ਪਰੁ ਸਾਥੀ ਕੋਈ ਨਾ ਲਧੋ"। ਤਬ ਗੁਰੂ ਬਾਬਾ ਬੋਲਿਆ ਜਿ, "ਜੀ, ਸੋ ਸਾਥੀ ਕਿਤੁ ਸੇਵਾ ਜੁਗਤਿ ਹੋਂਦਾ ਹੈ ?" ਤਬ ਸ੍ਰੀ ਗੋਰਖ ਨਾਥ ਸਲੋਕੁ ਪੜਿਆ :—

॥ ਸਲੋਕੁ ॥

ਮਨ ਸਮਾਨਿ ਕੋਈ ਮਿਲੈ ਨ ਸਾਥੀ, ਗੁਰ ਸਮਾਨਿ ਕੋਈ ਚੇਲਾ ॥
ਸਬਦ ਸਮਾਨ ਕੋਈ ਮਿਲੈ ਨ ਸੂਰਾ, ਇਉ ਗੋਰਖ ਨਾਥੁ ਫਿਰੈ ਇਕੇਲਾ ॥ ੧ ॥

ਤਿਸ ਕਾ ਅਰਥੁ :—

ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਏ ਨਾਨਕ ! ਜੈਸਾ ਮਨੁ ਹੈ, ਐਸਾ ਸੰਗੀ ਹੋਇ, ਜਿ ਮਨ ਕੀ ਬੂਝੈ। ਅਰੁ ਉਸਕੇ ਮਨ ਕੀ ਓਹੁ ਬੂਝੈ, ਅਰੁ ਉਸ ਕੇ ਮਨ ਕੀ ਓਹੁ ਬੂਝੈ, ਤੋ ਏਹੁ ਸੰਗੀ ਸਾਥੀ ਬੋਲੀਐ। ਅਰੁ ਜੈਸਾ ਗੁਰੂ ਹੋਇਐ, ਸਾ ਚੇਲਾ ਹੋਇ, ਤਉ ਚੇਲਾ ਬੋਲੀਐ। ਅਰੁ ਜੈਸੀ ਰਹਤ ਜੁਗਤਿ ਸਾਧੂਆਂ ਸਬਦਿ ਮਹਿ ਬਰਨੀ ਹੈ, ਐਸਾ ਸੂਰਤਣੁ[1] ਕਮਾਇ, ਤਿਸ ਕਉ ਸੂਰਾ ਬੋਲੀਐ। ਨਾਨਕ, ਐਸਾ ਜਉ ਹੋਇ, ਤਉ ਸੰਗਿ ਰਾਖੀਐ। ਨਾਤਰ, ਜੇ ਸਿਖੁ ਗੁਰੂ ਕਉ ਨ ਜਾਣੈ, ਤਉ ਓਹੁ ਚੇਲਾ ਸੰਗਿ ਰਾਖਿਆ ਦੋਖੁ ਹੈ। ਓਹੁ ਮਾਰਿਆ ਜਾਤਾ ਹੈ। ਤਿਸ ਥੀ ਏਕਾ[2] ਏਕੀ ਰਹਨਾ ਭਲਾ ਹੈ"। ਤਬ ਗੁਰੂ ਅੰਗਦ ਕੇ ਤਾਈ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਤੂ ਸ੍ਰੀ ਗੋਰਖ ਨਾਥ ਕਉ ਆਦੇਸੁ ਕਰਿ ਕਰਿ ਚਲੁ"। ਤਬ ਗੁਰੂ ਅੰਗਦ ਗੋਰਖ ਨਾਥ ਕਉ ਅਦੇਸ ਕੀਆ। ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਸੁਖੀ ਬਾਲਕਾ ! ਤੇਰਾ ਭਲਾ ਹੋਇਗਾ. ਤੂ ਵਡਾ ਪੁਰਖੁ ਹੋਇੰਗਾ"। ਤਬ ਗੁਰੂ ਅੰਗਦੁ ਆਦੇਸੁ ਨਮਸਕਾਰੁ ਕਰਦੇ, ਅਸੀਰਵਾਦੁ[3] ਲੈਂਦੇ ਚਲਿਆ। ਤਬ ਪ੍ਰੀਛੇ ਗੁਰੂ ਬਾਬੇ ਨਾਨਕ ਜੀ ਗੋਰਖ ਨਾਥ ਪਾਸਿ ਬੇਨਤੀ ਕਰੀ ਜਿ, "ਜੀ, ਜਿਤੁ ਵਲਿ ਨਿਕਲਦਾ ਹਾਂ, ਤਿਤ ਵਲਿ ਲੋਕੁ ਬਹੁਤੁ ਮਿਲਿ ਜਾਂਦਾ ਹੈ। ਪੀਛਾ ਛੋਡਤੇ ਨਾਹੀ, ਤਿਸ ਕਾ ਕਿਆ ਕਰੀਐ ? ਉਨ੍ ਤੇ ਕਿਉ ਕਰਿ ਛੁਟਿਆ ਜਾਇ ?" ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਇਕੁ ਕੋਈ ਉਪਾਉ ਕਰਿ, ਸਭ ਹਟਿ ਜਾਨਿਗੇ"। ਤਬ ਸ੍ਰੀ ਗੋਰਖ ਨਾਥ ਤੇ ਵਿਦਾ ਹੋਇ ਕਰਿ, ਗੁਰੂ ਬਾਬਾ ਘਰਿ ਗੋਆ। ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ :—

॥ ਸਲੋਕੁ ॥

ਹਰਿ ਜੈਸਾ ਸਜਨੁ ਨਹੀ, ਜਹਾ ਦੇਖਾ ਤਹਾ ਸੰਗਿ ॥
ਕੋਟ ਪਾਪ ਕਾ ਨਾਸੁ ਹੋਇ, ਦਾਸ ਨਾਨਕ ਨਾਮ ਕੇ ਰੰਗਿ[4] ॥ ੧ ॥

ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਸਤਿ। ਰਾਮ, ਰਾਮ, ਰਾਮ, ਸਤਿਰਾਮ। ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੨੮ ॥ ੧੨੮ ॥

---

# ਗੁਰੂ ਜੀ ਦੇ ਹੁਕਮ ਦੀ ਪਾਲਣਾ

## ਅਬ ਸਾਖੀ ਗੁਰੂ ਬਾਬੇ ਨਾਨਕ ਜੀਉ ਕੀ ਚਲੀ।

ਤਬ ਸ੍ਰੀ ਗੋਰਖ ਨਾਥ ਕੇ ਕਹੇ, ਗੁਰੂ ਬਾਬੇ ਨਾਨਕ ਜੀ, ਇਕੁ ਉਪਾਉ ਕੀਆ। ਤਬ ਗੁਰੂ ਬਾਬੇ ਨਾਨਕ ਜੀ, ਸਿਖਾਂ ਹਥੀ ਵਹੋਲੇ ਦਿਤੇ। ਆਖਿਓ ਸੁ ਜੁ, "ਪੁਰਖਹੁ ! ਭਇ ਮਾਰਿਹੁ ਗੋਡ ਕਢਹੁ। ਅਤੇ ਰਸੋਈ ਮਨਹਿ ਕੀਤੀ ਸੁ।

---

[1]ਸੂਰਮਤਾ। [2]ਇਕਲਿਆਂ। [3]ਦੁਆਈ', ਅਸੀਸ। [4]ਇਸ ਪੰਨੇ ਦੇ ਦੋਵੇਂ ਸਲੋਕ ਪੋਥੀ ਕਰਤਾ ਦੀ ਰਚਨਾ ਹਨ।

ਕਹਿਓਸੁ ਜਿ, "ਪੁਰਖਹੁ ! ਇਕੁ ਡੰਗੁ ਰੋਟੀ ਖਾਹੁ, ਅਤੇ ਗੁਰੂ ਦੀ ਆਗਿਆ ਸਾਥਿ ਵਰੋਲੇ ਮਾਰਿਹੁ" । ਤਾ ਏਤਨੇ ਹੀ ਵਿਚਿ ਇਕ ਸਿਖ ਗਏ, ਇਕਿ ਕੇਈ ਰਹੇ । ਤਾ ਫੇਰਿ ਗੁਰੂ ਬਾਬੇ ਆਗਿਆ ਕੀਤੀ ਜਿ, "ਪੁਰਖਹੁ ਇਕੁ ਡੰਗੁ ਭਿ ਰੋਟੀ ਨਾਹੀ ਦੇਵਣੀ । ਇਕੁ ਸਿਰਸਾਹੀ[1] ਜਵਾਂ ਦਾ ਅਹਾਰੁ ਦੇਵਣਾ, ਅਤੇ ਗੁਰੂ ਦੀ ਆਗਿਆ ਸਾਥਿ ਭੁਇ ਗੋਡਿਹੁ" । ਜਾ ਰਸੋਈ ਮਨਹਿ ਹੋਈ ਸੁਣੀ, ਤਾਂ ਹੋਰ ਸਿਖ ਭਿ ਨਸਿ ਗਏ । ਇਕਿ ਥੋੜੇ ਜੇਹੇ ਆਇ ਰਹੇ । ਉਨ੍ਹਾ ਗੋਡ ਮਾਰਣੀ ਨ ਛਡੀਆ । ਤਾ ਜਬ ਗੁਰੂ ਬਾਬਾ ਨਾਨਕੁ ਦੇਖੈ, ਤਾ ਅਜੇ ਭੀ ਕਈਕ ਜਣੇ ਗੋਡ ਕਢਦੇ ਹੈਨਿ । ਤਾ ਗੁਰੂ ਬਾਬੇ ਆਖਿਆ ਜਿ, "ਭਾਈ ਏਹਿ ਹੁਣੁ ਮਰਣੁ ਮੰਡਿ ਬੈਠੇ ਹੈਨਿ" । ਤਬ ਗੁਰੂ ਬਾਬੇ ਉਨ੍ਹਾ ਨੋ ਆਖਿਆ ਜਿ, "ਪੁਰਖਹੁ ! ਹੁਣੁ ਤੁਸੀ ਏਸੁ ਭੁਇ ਨੋ, ਰਵਾਇ[2] ਕਰਿ, ਵਾਹਿ ਸਵਾਰਿ ਕਰਿ, ਬੀਜਿ ਕਰਿ, ਤੁਸੀ ਘਰਿ ਆਵਹੁ" । ਓਇ ਸਿਖ ਭੁਇ ਵਾਹਿ, ਸੁਹਾਗਿ ਕਰਿ, ਬੀਜਿ ਕਰਿ, ਵਾੜਿ ਕਢਿ ਗੁਰੂ ਬਾਬੇ ਪਾਸਿ ਆਇ ਪੈਰੀ ਪਏ । ਤਬ ਗੁਰੂ ਬਾਬੇ ਕਹਿਆ ਜਿ, "ਪੁਰਖਹੁ ! ਰਸੋਈ[3] ਕਰਹੁ । ਹੁਕਮੁ ਹੋਆ ਰਸੋਈਐ ਨੋ । ਗੁਰੂ ਬਾਬੇ ਆਖਿਆ ਜਿ, "ਪੁਰਖਾ ! ਫਿਰਿ ਓਹੋ ਜੇਹੀ ਰਸੋਈ, ਛਤੀਹ ਅੰਮ੍ਰਿਤ ਭੋਜਨ ਜੁ ਹੋਂਦੇ ਸਨਿ, ਸੁ ਰਸੋਈ ਤਈਆਰ ਕਰਹੁ । ਜਿ ਮੇਰੇ ਸਿਖ ਪ੍ਰਸਾਦੁ ਪਾਵਹਿ, ਗੁਰੂ ਕੀ ਰਸੋਈ ਮਹਿ" । ਤਬ ਸਿਖਾਂ ਨੂ ਰਸੋਈ ਹੋਈ । ਲਾਗੇ ਅਨੇਕ ਅਨੇਕ ਭੋਜਨ ਭੁੰਚਣ । ਤਬ ਜਦਿ ਸਾਖ[4] ਪਕੀ, ਤਾ ਵਢਣ ਦਾ ਹੁਕਮੁ ਹੋਆ । ਜਿ ਪੁਰਖਹੁ ! ਵਢਿ ਕਰਿ ਖਲਵਾੜੇ[5] ਕਰਹੁ । ਤਬ ਓਨੀ ਸਿਖੀ ਆਗਿਆ ਸਾਥਿ, ਖੇਤ੍ਰੀ ਵਢਿ ਕਰਿ ਖਲਵਾੜੇ ਪਾਏ ਹੈਨਿ । ਤਬ ਗੁਰੂ ਬਾਬੇ ਕਹਿਆ ਜਿ, "ਚਲਹੁ ਖਲਵਾੜੇ ਵੇਖਿ ਆਵਹਿ" । ਤਬ ਓਇ ਸਿਖ ਗੁਰੂ ਬਾਬੇ ਜੀ ਦੇ ਨਾਲਿ ਆਏ । ਤਬ ਗੁਰੂ ਬਾਬਾ ਖਲਵਾੜਿਆਂ ਵਿਚਿ ਆਇ ਖਲਾ ਹੋਇਆ । ਦੇਖਿ ਕਰਿ ਖਲਵਾੜੇ, ਗੁਰੂ ਬਾਬਾ ਖੁਸੀ ਹੋਇਆ । ਕਹਣੇ ਲਗਾ ਜਿ, "ਸਾਬਾਸਿ ਪੁਰਖਹੁ ! ਤੁਸਾਡੀ ਘਾਲ ਥਾਇ ਪਈ । ਭਲੀ ਕਣਕ ਜੰਮੀ ਹੈ, ਅਤੇ ਵਡੇ ਖਲਵਾੜੇ ਪਏ ਹੈਨਿ" । ਪਰੁ ਇਕ ਗਲ ਹੰਉ ਆਖਾਂ, ਜੇ ਤੁਸੀ ਮੇਰਾ ਆਖਿਆ ਕਰਿਹੁ । ਅਖੇ, ਜੀ "ਪਾਤਸਾਹ ! ਜਿਉ ਤੁਧਿ ਭਾਵੈ ਤਿਵੈ ਕਰਿ ਜੀ । ਅਸਾਡੇ ਕਿ ਹਥਿ ਹੈ ਜੀ ?" ਤਬ ਗੁਰੂ ਬਾਬੇ ਆਖਿਆ ਜਿ, "ਪੁਰਖਹੁ ! ਇਸਿ ਲਾਲਚ ਨਾਲਿ ਅਸਾ ਕਿ ਹੈ ? ਏਨ੍ਹਾ ਖਲਵਾੜਿਆਂ ਨੋ ਫੂਕਿ ਅਗਿ ਦੇਹੁ । ਤਾਂ ਇਕਨ੍ਹੀ ਆਖਿਆ ਜਿ, "ਹਾਇ ! ਹਾਇ ਜੀ ! ਦੁਖ ਲੈ ਲੈ ਅਸੀ ਏਹ ਖੇਤ੍ਰੀ ਜਮਾਈ ਹੈ ਜੀ । ਅਸੀ ਹੁਣੁ ਆਪਣੀ ਹਥੀ ਅਗਿ ਕਿਉ ਕਰਿ ਦੇਹਿਆ ?" ਤੇ ਇਕਨ੍ਹੀ ਲੈਂਦਿਆਂ ਹੀ ਕੂਚਾ ਅਗਿ ਦਾ ਫੂਕਿ ਖਲਵਾੜਿਆਂ ਨੋ ਦਿਤੀ । ਉਠੀਦਿਆਂ ਗੁਰੂ ਬਾਬੇ ਦੇ ਨਾਲਿ ਚਲੇ । ਬੋਲਹੁ ਭਾਈ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ ।

॥ ਸਲੋਕੁ ॥

ਸੂਕਰ[6] ਕੂਕਰ[7] ਸਿਆਲ[8] ਪ੍ਰੇਤ[9], ਰਿਛ ਬੰਤਰ[10] ਹੋਇ ਜਾਹਿ ॥
ਗੁਰ ਬਿਨੁ ਦੂਜੇ ਜੋ ਲਗੇ, ਸੇ ਅਨਿਕ ਜੋਨਿ ਮਹਿ ਪਾਹਿ ।
ਇਨ੍ ਜੂਨੀ ਤੇ ਬਾਚੀਅਹਿ, ਜਿ ਗੁਰੂ ਕਉ ਛੋਡਿ ਨ ਜਾਹਿ ॥
ਨਾਨਕ ਦਾਸ ਬੀਚਾਰਿਆ ਸਭਿ ਸੁਖ ਸੇਵਾ ਮਾਹਿ ॥ ੧ ॥

ਵਾਹਗੁਰੂ ਬਾਬਾ ਨਾਨਕੁ । ਧੰਨ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ । ਗੁਰੂ, ਗੁਰੂ, ਗੁਰੂ, ਗੁਰੂ, ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿ ਗੁਰੂ ਪਰਸਾਦਿ ॥ ੧੭੯ ॥ ੧੨ ॥ ੧੭੯ ॥

---

[1] ਇਕ ਤੋਲ, ਜੋ ਲਗ ਪਗ ਦੋ ਤੋਲੇ ਹੁੰਦਾ ਹੈ । [2] ਸੁਹਾਗਾ ਫੇਰਨਾ । [3] ਰੋਟੀ ਖਾਉ । [4] ਖੇਤੀ ।
[5] ਇਕੱਠਾ ਕਰਨਾ, ਪਿੜ ਬੰਨ੍ਹਣਾ । [6] ਸੂਰ । [7] ਕੁੱਤੇ । [8] ਗਿੱਦੜ । [9] ਭੂਤ । [10] ਬਾਂਦਰ ।

# ਗੁਰੂ ਅੰਗਦ ਸਾਹਿਬ ਦੀ ਪ੍ਰੀਖਿਆ

## ਅਬ ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਜਦਿ ਗੁਰੂ ਬਾਬਾ ਨਾਨਕੁ ਦੇਖੈ, ਤਾਂ ਥੋੜੇ ਜੇਹੇ ਸਿਖ ਆਇ ਰਹੇ ਹੈਨਿ, ਹੋਰ ਤਾਂ ਸਭਿ ਗਏ । ਤਾਂ ਫੇਰਿ ਗੁਰੂ ਬਾਬੇ ਨਾਨਕ ਜੀ ਹੋਰੁ ਸਾਂਗੁ[1] ਕੀਆ । ਸੂਅਰੀਆਂ ਆਗੇ ਕੀਤੀਆਂ, ਅਰੁ ਕੁਤਾ ਕੁਤੀਆਂ ਸਾਥਿ ਲੀਏ, ਅਰੁ ਲਕਿ ਛੁਰਾ ਬਧਾ । ਤਾਂ ਇਤਨੇ ਕਰਣੇ ਸਾਥਿ, ਜਿ ਕੋਈ ਥਾ, ਸੁ ਸਭੁ ਭਜਿ ਦੂਰਿ ਹੋਇਆ, ਕੋਈ ਠਹਰਾਇ ਨ ਸਕਿਓ । ਤਾ ਫੇਰਿ ਸਭ ਕੋਈ ਆਖਣ ਲਗਾ, ਜਿ ਨਾਨਕੁ ਭਲਾ ਫਕੀਰੁ ਥਾ । ਪਰ ਧਾਣਕੀ[2] ਰਲਿਆ, ਬੁਰਾ ਹੋਆ । ਕੇਹਾ ਕਾਮਲੁ ਦਰਵੇਸੁ ਥਾ । ਪਰੁ ਕਿ ਹੋਇ ਗੈਆ ? ਧਾਣਕੁ ਹੋਇ ਗੈਆ । ਤਬ ਸਿਖੁ ਬਾਬੇ ਕੇ ਸਾਥਿ ਕੋਈ ਰਹਿਓ ਨਾਹੀ । ਇਕੋ ਹੀ ਅੰਗਿਦੁ ਆਇ ਰਹਿਆ, ਹੋਰਿ ਸਭਿ ਭਜਿ ਗਏ । ਗੁਰੂ ਬਾਬੇ ਦੇ ਜੀ, ਜਿ, ਕਿਵੈ ਅੰਗਿਦੁ ਭੀ ਜਾਇ ਤਾ ਭਲਾ ਹੋਵੈ । ਗੁਰੂ ਬਾਬਾ ਓਦੂ ਤਉਰਹੁ[3] ਉਤਰੈ ਨਾਹੀ । ਤਾਂ ਫੇਰਿ ਇਕੁ ਸਾਂਗੁ ਹੋਰੁ ਅਰੰਭਿਓਨੁ । ਤਾ ਗੁਰੂ ਅੰਗਦ ਬੇਨਤੀ ਕਰੀ ਜਿ, "ਜੀ ਪਾਤਿਸਾਹ ! ਸੰਗੀਤ, ਸਿਖੁ ਤਾ ਜਿ ਕੋਈ ਸੀ, ਸੁ ਤਾਂ ਸਭੁ ਤੁਧਿ ਗਵਾਇਆ, ਤ੍ਰੋੜਿ ਸਟਿਓ ਜੀ । ਹੁਣੁ ਹੋਰੁ ਭੀ ਜਿ ਸਾਂਗੁ ਕੀਚਦਾ ਹੈਂ, ਸੁ ਕਾਇਸ ਦੇ ਤਾਈਂ ? ਹੁਣੁ ਇਕੁ ਜੀਉ ਮੇਰਾ ਹੀ, ਭਾਵੈ ਮਾਰਿ, ਭਾਵੈ ਛਡਿ । ਜੇ ਤਾਂ ਸਾਮ ਸਾਮ ਤੁਧ ਮੈਨੋ ਭੀ ਮਾਰਣ ਉਤੇ ਖੁਸੀ ਹੈਂ, ਤਾ ਜੀ ਮੈਨੋ ਭੀ ਤੂ ਮਾਰਿ ਦੂਰਿ ਕਰਿ ਜੀ । ਮੈ ਤੇਰੇ ਅਗੇ ਹਾਂ ਜੀ । ਏਹੁ ਜੀਉ ਤੇਰੇ ਅਗੇ ਹੈ ਜੀ । ਜੇ ਤੇਰੀ ਸਾਮ ਸਾਮ ਏਵੈ ਰਜਾਇ ਹੈ, ਤਾ ਮਾਰਿ । ਪਾਤਸਾਹ ! ਮੇਰਾ ਕਿ ਚਾਰਾ ਹੈ ਜੀ ? ਹੁਣੁ ਜਿ ਤੈਂ ਹੋਰੁ ਭੀ ਸਾਂਗੁ ਅਰੰਭਿਹੈ, ਸੁ ਮੇਰੇ ਤਾਈਂ ਅਰੰਭਿਆ ਹੈ ਜੀ । ਹੋਰ ਤਾਂ ਕੋਈ ਰਹਦਾ ਨਾਹੀ, ਸੁ ਹੰਉ ਤੇਰੇ ਅਗੇ ਹਾਂ, ਮਾਰੀਆ ਜੀ" । ਤਾਂ ਏਤਨੀ ਬੇਨਤੀ ਕੀਤੀ ਭੀ, ਗੁਰੂ ਬਾਬਾ ਤਉਤਰਿਓ ਨਾਹੀ । ਪਰੁ ਆਖਿਓਸੁ, "ਜੁ ਜੇ ਮੇਰੇ ਆਖੇਂ ਲਗਦਾ ਹੈਂ, ਤਾਂ ਤੇਰਾ ਹੰਉ ਭਲਾ ਆਖਦਾ ਹਾਂ । ਤੂ ਏਥਹੁ ਹਟਿ ਜਾਹਿ, ਏਵੈ ਵਰਤਿਆ ਹੈਂ । ਜਿਉ ਗੁਰੂ ਅਰਜਨ, ਗੁਰੂ ਸਾਹਿਬਾਂ ਜੀ ਨੋ ਆਖਿਆ ਸੀ, ਜਿ ਏਤੁ ਦੇਸਿ ਰਹੀਂ ਨਾਹੀ । ਮੇਰਿਅਹੁ ਪਾਸਹੁ ਦੂਰਿ ਹੋਇ ਜਾਹਿ, ਜੇ ਉਬਰਿਆਂ ਲੋੜਦਾ ਹੈਂ । ਨਾਹੀ ਤਾਂ ਮੈ ਸੈਸਾਰੁ ਡਰਿਅਹੁ ਲਾਇ ਕਰਿ ਮਾਰਿਆ ਹੈ । ਜੇ ਫਿਰਿ ਛਿਠੇ ਕੇ ਏਤੁ ਦੇਸਿ ਰਹਿਓਹੁ, ਤਾਂ ਹਾਰ ਆਵੀਗੀ । ਹੰਉ ਕਿਹੁ ਨ ਜਾਣੂ, ਮੇਰੇ ਪਾਸਿ ਆਵਣਾ ਮੂਲੇ ਨਾਹੀ । ਤੁਧ ਉਤੇ ਮੇਰੀ ਖੁਸੀ ਹੈ, ਤਾਂ ਹੰਉ ਤੈਨੂੰ ਆਖਦਾ ਹਾਂ" । ਤਿਉ ਗੁਰੂ ਬਾਬੇ ਗੁਰੂ ਅੰਗਦ ਨੋ ਆਖਿਆ ਜਿ, "ਹੋਰਵਿਉ ਵਰਤਿਆ ਹੈਂ, ਤੂ ਮੇਰੇ ਪਾਸਿ ਰਹੁ, ਨਾਹੀ ਏਦੂ ਬਾਵਹੁ ਜਾਹਿ" । ਤਾਂ ਗੁਰੂ ਅੰਗਦੁ ਨਮਸਕਾਰੁ ਕਰਦੋ ਨਠਾ । ਗੁਰੂ ਬਾਬੇ ਆਖਿਆ, "ਜੇ ਫੇਰਿ ਪਿਛਹੁ ਡਿਠੇ, ਤਾ ਆਪਣਾ ਕੀਤਾ ਪਾਵਸੀ । ਜਿਉ ਛਿਤਰ ਹਥਿ ਲੈ ਕੇ ਭਜਹਿ, ਤਿਉ ਓਰੇ ਨਾਹੀ ਖਲੋਵਣਾ, ਧੁਰਿ ਜਾਣਾ । ਤਾ ਗੁਰੂ ਅੰਗਿਦੁ ਜਿਉ ਦਉੜਿਆ ਲਾਹਿ ਕੈ ਛਿਤਰ, ਤਿਉ ਹਰਿ ਜੇ ਪਿਛਹੁ ਮੁੜਿ ਡਿਠੋਸੁ ਤਾਂ ਅਭਿਟੁ ਘਰਿ ਗੈਆ । ਜਿਉ ਧਾੜਿ[6] ਦੇ ਮੁਹਿ ਸਾਥਿ ਆਂਵਦਾ ਹੈ । ਅਤੇ ਇਕਿ ਮਾਰੇ ਜਾਦੇ ਹੈਨਿ; ਇਕਿ ਲੁਟੇ ਜਾਦੇ ਹੈਨਿ; ਇਕੁ ਕੋਈ ਉਬਰਿ ਜਾਂਦਾ ਹੈ; ਅਤੈ ਰਹਿਆਂ ਖੁਹਿਆਂ ਦੀ ਖਬਰਿ ਲੈਂਦਾ ਹੈ; ਜਿ ਦੇਖਾਂ ਕਿ ਵਾਪਰਿਆ ?' ਕਉਣੁ ਉਬਰਿਆ ? ਕਉਣੁ ਲੁਟਿਆ ? ਕਉਣੁ ਮਾਰਿਆ ?" ਜੋ ਕਿਥਾਈ ਕੋਈ, ਇਕ ਅਧੁ ਉਬਰਦਾ ਹੈ, ਅਤੈ ਫੇਰਿ ਆਇ ਸਭ ਸ੍ਰੇਸਟ ਥੈਂ ਇਕਠੇ ਹੋਦੇ ਹੈਨਿ । ਅਤੇ ਉਹੁ ਆਖਦਾ ਹੈ, ਜਿ ਭਾਈ ਕਟਕੁ ਧਾੜਿ ਨਾਹੀ ਗਈ, ਅਜੇ ਹੈ । ਤੁਸਾ ਚੇਤਾ ਕਰਣਾ, ਮਤੁ ਫੇਰਿ ਆਇ ਪਾਦੀ ਹੋਇ । ਤੁਸਾ ਸਭਨਾ ਇਕਠਿਆਂ ਹੀ ਰਹਣਾ । ਅਕੈ ਇਕਠਿਆਂ ਮੁਏ, ਅਕੈ ਜੀਵੇ । ਤਿਉ ਗੁਰੂ ਅੰਗਦ ਥੈ ਫੇਰਿ ਆਇ ਇਕਠੇ ਹੋਇ । ਜਿ ਕੋਈ ਮੁਇਆ ਮਾਰਿਆ ਰਹਦਾ ਸੀ, ਸੁ ਆਇ ਆਇ ਲਗੇ ਇਕਠੇ ਹੋਵਣ । ਜਿ ਜੀ, ਏਹੁ ਕਿ ਵਰਤਿਆ ? ਕਿ ਹੋਇਆ ? ਤਾ ਗੁਰੂ ਅੰਗਿਦੁ ਓਨਾ ਸਿਖਾ ਨੋ ਬਹੁਤੁ ਭਾਉ[7] ਕਰੇ । ਜੇਵਾਲੈ[8], ਪੈਰ ਧੋਇ ਬਹਾਲੇ ਮੰਝੇ, ਬਹੁਤੁ ਭਾਉ ਪ੍ਰੀਤਿ ਕਰਿ ਕਰਿ, ਅਤੇ ਉਪਦੇਸੁ ਕਰੇ ।

---

[1]ਸੁਾਂਗ ਧਾਰਿਆ ਜਾਂ ਵੇਸ ਕੀਤਾ । [2]ਭੀਲਾਂ ਵਿਚੋਂ ਨਿਕਲੀ ਇਕ ਨੀਚ ਜ਼ਾਤ, ਜੋ ਆਮ ਤੌਰ ਤੇ ਸ਼ਿਕਾਰੀ ਹੁੰਦੇ ਹਨ । [3]ਚਾਲ ਢਾਲ, ਹਾਲਤ, ਦਸ਼ਾ । [4]ਇਥੇ ਭਾਵ ਬਾਬਾ ਪ੍ਰਿਥੀ ਚੰਦ ਤੋਂ ਹੈ । [5]ਬਚਣਾ । [6]ਲੁਟੇਰਿਆਂ ਦਾ ਧਾਵਾ । [7]ਪ੍ਰੇਮ । [8]ਰੋਟੀ ਖੁਆਈ ।

ਅਖੈ, "ਜਿ ਭਾਈ ਗੁਰੂ ਪੂਰਾ ਪਰਮੇਸੁਰੁ ਹੈ, ਮਾਣੂ[1] ਨਾਹੀ। ਗੁਰੂ ਜੋ ਕਰੇ, ਸੋ ਸਤਿ। ਆਖੈ ਸੋ ਸਤਿ। ਤੁਸਾਂ ਭਰਮਣਾ ਮੂਲੇ ਨਾਹੀ। ਗੁਰੂ ਦੀ ਗਲ, ਜੀ ਕਾਈ ਨਾਹੀ ਧਾਰਣੀ। ਗੁਰੂ ਪੂਰਨੁ ਪੁਰਖੁ ਪਰਮੇਸੁਰੁ ਹੈ। ਅਤੇ ਭਾਈ ਤੁਸਾ ਗੁਰੂ ਅਗੈ ਆਪਣਾ ਸਿਰੁ ਵੇਚਿਆ ਹੈ। ਤੁਸੀ ਵੇਖਿਅਹੁ! ਜੀ ਕਾਈ ਵਸਾਇਦੇ ਹੋਵਹੁ। ਗੁਰੂ ਅਪਾਰ ਪੁਰਖੁ ਹੈ। ਐਥੇ ਜੇ ਗੁਰੂ ਹੁਣੁ ਆਵੈ, ਤਾ ਡਰਣਾ ਮੂਲੇ ਨਾਹੀ। ਏਹ ਸਾਂਗ ਮਹਾ ਪੁਰਖ ਆਦਿ ਅੰਤਿ ਕਰਦੇ ਆਏ ਹੈਨਿ੍"। ਕਿਕੂ ਕਿਕੂ ਕਰਦੇ ਆਏ ਹੈਨਿ੍ ਪਿਛੇ? ਤਬ ਗੁਰੂ ਅੰਗਿਦੁ ਸਾਖੀ ਕਰਿ ਸੁਣਾਵਦਾ ਹੈ, ਸਿਖਾ ਨੂ। ਜਿ ਸ੍ਰੀ ਰਾਮ ਚੰਦੁ, ਅਰੁ ਲਛਮਨੁ, ਅਰੁ ਗੁਸਾਈ ਬਸਿਸਟ ਕੀ। ਜਿ ਸ੍ਰੀ ਰਾਮ ਚੰਦ ਕਹਿਆ ਲਛਮਨ ਨੂ ਜਿ, "ਭਾਈ ਲਛਮਨ! ਸੀਤਾ ਵੀਆਹਣੀ ਹੈ। ਰਾਜੇ ਜਨਕ ਕੇ ਘਰਿ ਢੁਕਣਾ ਹੈ। ਪਰੁ ਵੀਵਾਹੁ ਇਉ ਹੋਂਦਾ ਨਾਹੀ"। ਤਬ ਲਛਮਨੁ ਬੋਲਿਆ, "ਸ੍ਰੀ ਰਾਮ ਚੰਦ ਜੀ! ਸਰਬ ਕਲਾ ਤੇਰੇ ਵਸਿ ਹੈ ਜੀ। ਵੀਵਾਹੁ ਜਿ ਨਾਹੀ ਹੋਦਾ, ਸੁ ਪਰੋਜਨੁ ਕਿ ਹੈ?" ਤਬ ਸ੍ਰੀ ਰਾਮ ਚੰਦ ਕਹਿਆ ਜਿ, "ਭਾਈ ਲਛਮਨ! ਬ੍ਰਹਮਣੁ ਕੋਈ ਨਾਹੀ ਹਥਿ ਆਵਦਾ"। ਤਬ ਲਛਮਨੁ ਹਸਿ ਪੜਿਆ, ਜਿ ਸ੍ਰੀ ਰਾਮ ਚੰਦੁ ਕਿ ਆਖਦਾ ਹੈ। ਤਬ ਲਛਮਨਿ ਕਹਿਆ ਜਿ, "ਜੀ! ਈਹਾਂ ਤਉ ਕਈ ਲਾਖ ਬ੍ਰਹਮਨ ਹੈਂ। ਏਹ ਜਿ ਹੈਂ, ਸੁ ਬੁਲਾਈਅਹਿ। ਜਿਸ ਕੰਉ ਤੇਰੀ ਆਗਿਆ ਹੋਇ, ਸੁ ਬੀਆਹੁ ਕਰਾਵੈ"। ਤਬ ਸ੍ਰੀ ਰਾਮ ਚੰਦ ਕਹਿਆ ਜਿ, "ਭਾਈ ਲਛਮਨ! ਇਨ੍ਹਾ ਬ੍ਰਾਹਮਣਾ ਕੇ ਬੁਤੇ ਮੇਰਾ ਬੀਆਹੁ ਨਾਹੀ ਹੋਤਾ"। ਕਹੈ, "ਕਿਉ ਜੀ?" ਕਹੈ, ਇਉ ਜਿ, "ਏਹ ਬ੍ਰਹਮਣ ਮੇਰੀ ਸੇਵਾ ਸਹਿ ਨ ਸਕਹਿਗੇ। ਜਿਸ ਕੀ ਮੈ ਸੇਵਾ ਕਰਉਗਾ, ਸੁ ਕੁਸਟੀ ਹੋਇ ਜਾਇਗਾ, ਜਿਸ ਕੇ ਚਰਨਾ ਉਪਰਿ ਪਦਾਰਥ ਦੇਉਗਾ। ਪਰ ਗੁਸਾਈ ਬਸਿਸਟੁ ਹੈ, ਓਹ ਮੇਰਾ ਬੀਆਹੁ ਕਰੇਗਾ। ਕਿਉ ਜਿ ਹਮਾਰੀ ਕੁਲਿ ਕਾ ਪਿਰੋਹਤੁ ਹੈ, ਅਰੁ ਮੇਰਾ ਗੁਰੂ ਭੀ ਹੈ। ਅਰੁ ਓਹੁ ਪੂਰਾ ਹੈ; ਮਹਾ ਪੁਰਖੁ ਹੈ। ਓਹੋ ਹੀ ਮੇਰੀ ਸੇਵਾ ਸਹੈ, ਨਤਰ, ਹੋਰੁ ਕੋਈ ਸਹਿ ਨ ਸਕਈ"। ਤਬ ਲਛਮਨਿ ਕਹਿਆ ਜਿ, "ਜੀ! ਬਸਿਸਟ ਗੁਸਾਈ ਜੀ, ਅਬ ਕਹਾਂ ਹੈ?" ਤਬ ਸ੍ਰੀ ਰਾਮ ਚੰਦ ਜੀ ਕਹਿਆ ਜਿ, "ਬਸਿਸਟ ਗੁਸਾਈ ਗਜਣੀ ਹੈ। ਕਹੈ, ਸੁ ਕਿਉ ਕਰਿ ਈਹਾ ਆਵੈ? ਕਹੈ, ਭਾਈ ਲਛਮਨ! ਤੂ ਜਾਹਿ, ਜਾਇ ਕਰਿ ਲੈ ਆਉ। ਪਰੁ ਭਾਈ ਲਛਮਨ! ਦੇਖੀਐ, ਡਰਤੇ ਰਹਣਾ, ਓਹੁ ਮਹਾ ਪੁਰਖੁ ਹੈ। ਜੇ ਕੋਈ ਸਾਂਗੁ ਕਰਿ ਦਿਖਾਵੈ, ਤਾਂ ਭਰਮਣਾ ਨਾਹੀ"। ਤਬ ਲਛਮਨੁ ਸ੍ਰੀ ਰਾਮ ਚੰਦ ਬਿਦਾ ਕੀਆ, ਗੁਸਾਈ ਬਸਿਸਟ ਕੇ ਲੈ ਆਵਣੇ ਕੰਉ। ਤਬ ਲਛਮਨੁ ਆਇ ਗਜਣੀ ਪ੍ਰਾਪਤਿ ਭੈਆ। ਆਇ ਕਰਿ, ਜਾ ਬਸ੍ਰਿਸਟ ਗੁਸਾਈ ਕਉ ਪੂਛੇ, ਤਉ ਗਜਣੀ ਮਹਿ ਨਾਹੀ। ਪੁਛਿ ਰਹਿਆ, ਕੋਈ ਦਸੇ ਨਾਹੀ। ਕੋਈ ਕਹੈ, ਜਿ ਏਥੇ ਨਾਹੀ। ਕੋਈ ਕਹੈ, ਜਿ ਪੂਛ ਦੇਖੁ। ਹਮ ਕਿਆ ਜਾਣਹਿ ਬਸ੍ਰਿਸਟੁ ਕੋਈ ਹੈ। ਓਥੇ ਬਸਿਸਟ ਨੋ ਕੋਈ ਜਾਣੈ ਹੀ ਨਾਹੀ। ਜਿਸਨੋ ਪੂਛੇ, ਸੋਈ ਉਠਿ ਆਗੋ ਤੇ ਨਿੰਦਿਆ ਕਰੈ ਬਸਿਸਟ ਕੀ। ਤਬ ਲਛਮਨ ਕਹਿਆ ਜਿ, "ਹੇ ਮਹਾਰਾਜ! ਹਉ ਆਇਆ ਬਸਿਸਟ, ਬਸਿਸਟ ਕਰਦਾ। ਅਰੁ ਏਹ ਆਗੋ ਤੇ ਲੋਕ ਨਿੰਦਿਆ ਕਰਦੇ ਹੈਨਿ੍। ਕੋਈ ਦਸਦੇ ਹੀ ਨਾਹੀ। ਹੰਉ ਕਿਆ ਕਰਉ? ਫਿਰਿ ਜਾਵਉ, ਹਥਿ ਨਾਹੀ ਆਵਦਾ"। ਤਬ ਲਛਮਨੁ ਫੇਰਿ ਪਿਛਾਹਾ ਚਲਿਆ, ਰਾਹਿ ਪੈਆ। ਫਿਰਿਆ ਆਵਦਾ ਸਾ, ਤਿਉ ਨੀਦੁ ਆਇ ਗਈਸੁ। ਤਬ ਸ੍ਰੀ ਰਾਮ ਚੰਦ ਅਕਾਸ ਬਾਨੀ ਮਹਿ ਕਹਿਓਸੁ ਸਮਝਾਇ ਕਰਿ। ਜਿ, "ਲਛਮਨ! ਤੂ ਫਿਰਿ ਆਉ ਨਾਹੀ। ਗਜਨੀ ਤੇ ਪਰੇ, ਇਕੁ ਪਰਬਤੁ ਹੈ। ਤਿਸ ਤੇ ਪਰੇ, ਏਕ ਨਿਕੀ ਸੀ ਪਰਬਤੀ ਹੈ। ਗੁਸਾਈ ਬਸਿਸਟ ਓਥੈ ਹੈ। ਤੂ ਜਾਹਿ, ਜਾਇ ਕਰਿ ਮਿਲੁ। ਤੂ ਭਰਮੇ ਨਾਹੀ। ਤਬ ਲਛਮਨੁ ਚੇਤੰਨ[2] ਹੋਇ ਕੇ ਚਲਿਆ। ਉਸਹੀ ਪਰਬਤ ਕਉ ਚਲਿਆ। ਤਬ ਓਹੁ ਪਰਬਤੁ ਲੰਘਿ ਕਰਿ ਦੇਖੈ, ਤਾਂ ਆਗੈ ਏਕ ਅਉਰ ਨੀਕੀ ਸੀ ਪਰਬਤੀ ਹੈ। ਉਸ ਹੀ ਠਉੜ[3] ਇਕੁ ਮਹਾ ਚੰਡਾਲ ਰੂਪੀ ਖੜਾ ਹੈ, ਕਾਲਾ ਧੂਤੁ ਸਾ। ਅਰੁ ਲਕਿ ਛਰਾ[4] ਹੈ, ਨਾਲਿ ਕੁਤੇ ਹੈਨਿ੍। ਤਬ ਲਛਮਨਿ ਕਹਿਆ ਜਿ, "ਭਾਈ ਮਾਨੁਖੁ ਕੋਈ ਤਾਂ ਹੈ, ਜਿਥੇ ਸ੍ਰੀ ਰਾਮ ਚੰਦ ਆਗਿਆ ਕਰੀ ਥੀ ਉਥਾਉ ਖੜਾ ਭੀ ਹੈ। ਪਰੁ ਏਹੁ ਤਾ ਬਸਿਸਟੁ ਗੁਸਾਈ ਨਾਹੀਹੋਉ ਭਲਾ"। ਤਬ ਤਹਾਂ ਥੀ ਫਿਰਿ ਚਲਿਆ। ਤਾ ਫੇਰਿ ਨੀਦ ਕਾ ਝੂਟਾ ਆਇ ਗੋਇਓਸੁ। ਤਾਂ ਭੀ ਫੇਰਿ ਅਗਮ ਬਾਣੀ ਸ੍ਰੀ ਰਾਮ ਚੰਦ ਕੀ ਆਈ, "ਜਿ ਲਛਮਣ! ਤੂ ਭਰਮਹਿ ਮਤੁ। ਏਹੋ ਬਸਿਸਟੁ ਗੁਸਾਈ ਹੈ। ਤੂ ਜਾਇ ਚਰਨੀ ਲਾਗੁ"। ਤਬ ਲਛਮਣੁ ਫੇਰਿ ਚੇਤੰਨ ਹੋਇਆ। ਫਿਰਿ ਆਇਆ। ਆਖਿਓਸੁ, ਜਿ ਹੁਣੁ ਜਾਇ ਚਰਨੀ ਲਾਗਉ। ਜਬ ਲਛਮਨ ਚਰਨ ਚਿਤਵੈ, ਤਾਂ ਬਸ੍ਰਿਸਟ ਬੋਲਿਆ ਜਿ, "ਰੇ! ਤੂ

---

[1]ਮਨੁੱਖ। [2]ਹੁਸ਼ਿਆਰ, ਸਾਵਧਾਨ। [3]ਜਗ੍ਹਾ, ਥਾਂ। [4]ਛੁਰੇ ਤੋਂ ਹੀ ਭਾਵ ਹੈ।

ਕਉਣੁ ਹੈਂ ਜਿ ਈਹਾ ਆਵਤਾ ਹੈ ? ਈਹਾਂ ਮਤ ਆਵਹਿ"। ਤਬ ਲਛਮਨ ਕਹਿਆ ਜਿ, "ਭਾਈ ਮੈਨੋ ਆਗਿਆ ਹੈ, ਹੰਉ ਜਾਇ ਨਿਸੰਗ ਚਰਨੀ ਲਾਗਉ"। ਤਬ ਜਿਉ ਚਰਨਾ ਨੋ ਛੂਹਣ[1] ਕਰਦਾ ਸੀ ਲਛਮਨੁ, ਤਿਉ ਫੜਿ ਕਰਿ ਮਥੇ ਵਾਲੀ ਹੂ ਕਢਿ ਸਿਰੇ ਸਿਰਿ ਪੈਇਓਸੁ। ਜਿ, "ਰੇ ਬੋਧੇ[2] ! ਹੰਉ ਚੰਡਾਲੁ ਆਪਣਾ ਖਾਜੁ ਭਾਲਦਾ ਫਿਰਦਾ ਹਾਂ। ਤੈਂ ਮੁਝ ਕਉ ਕਿਧਰਹੁ ਆਇ ਦਿਹਾੜਾ ਕੀਆ ਹੈ ? ਮੇਰਾ ਭਖੁ ਖਾਜੁ ਤੇ ਗਵਾਇਆ"। ਤਬ ਲਛਮਨਿ ਕਹਿਆ ਜਿ, "ਜੀ ! ਹੰਉ ਭੁਲਾ ਹਾਂ। ਤੂ ਮੈਨੋ ਛਡਿ, ਜਿ ਹੰਉ ਜਾਉ"। "ਕਹੇ, ਜਾਇ, ਛਡਿਆ ਹੈ। ਜੇ ਫਿਰਿ ਆਇਆ ਤਾ ਥਾਇ ਮਾਰੀਗਾ"। ਤਬ ਲਛਨਨੁ ਓਥਹੁ ਭੰਨਾ[4]। ਲਛਮਨਿ ਆਖਿਆ ਜਿ, "ਭਾਈ, ਹਉ ਤਾਂ ਮੂਆ ਸਾ। ਪਰ ਮਸਾਂ ਜੇਹੇ ਮਰਿ ਪਿਟਿ ਉਬਰਿਆ ਹਾਂ"। ਨਠਾ ਉਥਹੁ। ਜਿ ਭੰਨਾ ਜਾਂਦਾ ਸੀ, ਤਿਉ ਫੇਰਿ ਸ੍ਰੀ ਰਾਮ ਚੰਦ ਕੀ ਬਾਣੀ ਹੋਈ। ਜਿ ਹੇ ਲਛਮਨ ! ਤੂ ਸਾਵਧਾਨੁ ਹੋਹਿ। ਏਹੁ ਗੁਸਾਈ ਬਸਿਸਟ ਹੈ। ਤੈਨੋ ਭਰਮਾਵਤਾ ਹੈ। ਤੂ ਭਰਮਹਿ ਮਤੁ। ਤੂ ਜਾਹਿ, ਜਾਇ ਕਰਿ ਮਿਲੁ। ਚਰਨੀ ਲਾਗੁ। ਤਬ ਲਛਮਨਿ ਕਹਿਆ ਜਿ, "ਜੀ ! ਹੰਉ ਕਿ ਜਾਈ, ਅਗਿਅਹੁ ਮਾਰਦਾ ਹੈ"। ਅਖੇ, ਮਹਾਂ ਪੁਰਖਾਂ ਦਾ ਮਾਰਣਾ ਕਿਰਪਾ ਹੈ। ਜਿਉ ਮਾਰੈ, ਤਿਉ ਨਿਵਾਜੇ। ਤੂੰ ਨਿਸੰਕ ਜਾਇ ਮਿਲੁ। ਤਬ ਲਛਮਣੁ, ਫੇਰਿ ਚਲਿਆ। ਤਾਂ ਫਿਰਿ, ਜਾਂ ਆਇ ਦੇਖੈ, ਤਾਂ ਅਗੈ ਸੂਅਰੀਆਂ ਹੈਨਿ। ਇਕ ਸੂਅਰੀ ਚਾਇ ਕੁਠੀ[5] ਸੁ। ਤਿਸਨੋ ਬੈਠਾ ਉਖਲਦਾ[6] ਹੈ। ਤਬ ਲਛਮਨ ਕਹਿਆ ਜਿ, "ਰਾਮ ਚੰਦ ਕੀ ਆਗਿਆ ਤਾਂ ਸਤਿ ਹੈ; ਪਰੁ ਭਾਈ ਏਹੁ ਹਾਲੁ ਜੇਹਾ ਤਾ ਮੈਨੋ ਕਿਹੁ ਦਿਸਿ ਨਾਹੀ ਆਵਦਾ। ਅਰੁ ਰਾਮ ਚੰਦ ਕੀ ਆਗਿਆ, ਮੇਟੀ ਭੀ ਨਾਹੀ ਜਾਂਦੀ। ਹੁਣੁ ਭੀ ਜਾਇ ਪਾਈ ਲਗਦਾ ਹਾਂ। ਭਾਵੈ ਮਾਰੇ, ਭਾਵੈ ਛਡੇ"। ਤਬ ਜਦਿ ਗੁਸਾਈ ਬਸਿਸਟ ਦੇਖਿਆ, ਜਿ ਲਛਮਨੁ ਆਵਤਾ ਹੈ, ਤਬ ਕਹਿਆ ਜਿ, "ਰੇ ! ਈਹਾਂ ਮਤ ਆਵਹਿ"। ਅਖੈ, "ਜੀ ! ਭਾਵੈ ਮਰਿ, ਭਾਵੈ ਛਡਿ। ਹੰਉ ਤੈਥੈ ਆਵਾਂਗਾ"। ਕਹੇ, "ਰੇ ! ਈਹਾ ਤੇਰਾ ਕਿਹਾ ਹੈ ? ਜਿ ਤੂ ਈਹਾ ਆਵਤਾ ਹੈ"। ਤਬ ਲਛਮਨਿ ਕਹਿਆ ਜਿ, "ਜੀ, ਹੰਉ ਤੁਝ ਪਹਿ ਆਇਆ ਹੋਂ"। ਕਹੇ, "ਰੇ ! ਤੂ ਮੇਰੇ ਤਾਈ ਕਿਆ ਕਹਤਾ ਹੈ ? ਹੰਉ ਤੈਂ ਕਉਣੁ ਕਰਿ ਬੂਝਿਆ ਹੋਂ ?" ਕਹੇ, "ਜੀ ! ਤੂ ਗੁਸਾਈ ਬਸਿਸਟ ਹੈ"। ਕਹੇ, "ਰੇ ਅਪਰਾਧੀ ! ਹੰਉ ਚੰਡਾਲੁ ਬਸਿਸਟ ਗੁਸਾਈ। ਮੈ ਅਰੁ ਗੁਸਾਈ ਕਿਉ ? ਤੂ ! ਜਿ ਕਹਤਾ ਹੈਂ, ਬਸਿਸਟੁ, ਰੇ ! ਕਿਨ ਹੀ ਤੂ ਠਗਿਆ ਹੈਂ। ਬਸਿਸਟ ਬ੍ਰਹਮਨੁ, ਰਿਖੀਸੁਰੁ, ਦੇਵਤਾ, ਮਹਾ ਪੁਰਖੁ। ਤੂ, ਮੈ ਚੰਡਾਲ ਸਾਥਿ ਬਸਿਸਟ ਕਉ ਕਿਉ ਲਗਾਵਤਾ ਹੈ ? ਰੇ ਅਪਰਾਧੀ ! ਤੂ ਈਹਾ ਨ ਆਉ। ਹੰਉ ਅਪਨੇ ਖਾਜ ਉਪਰਿ ਬੈਠਾ ਹੋਂ"। ਕਹੇ, "ਜੀ, ਭਾਵੈ ਸੁ ਕਰਿ; ਪਰੁ ਤੂ ਨਿਸੰਦੇਹੁ[7] ਬਸਿਸਟੁ ਹੈਂ।" ਜਦਿ ਲਛਮਨੁ ਨਜੀਕਿ ਲਾਗਾ ਆਵਨੇ, ਤਬ ਲਾਗਾ ਲੋਹੂ ਦੇ ਛਟਕਾਰੇ ਦੇਵਣ। ਤਬ ਲਛਮਨ ਕੇ ਕਪੜੇ ਲਾਗੇ ਰਕਤ[8] ਸਾਥਿ ਭਰੀਅਨ। ਤਬ ਲਛਮਨਿ ਕਹਿਆ, "ਜਿ ਭਾਵੈ, ਸੁ ਕਰਿ; ਪਰੁ ਤੁਧਨੋ ਹੰਉ ਨਾਹੀ ਛਡਦਾ" ਜਦਿ ਨਿਸੰਗੁ ਲਛਮਨੁ ਆਇ ਪੈਰੀ ਪੈਆ, ਤਬ ਬਸਿਸਟੁ ਕਹਿਆ ਜਿ, "ਰੇ ! ਤੂ ਕਉਣੁ ਹੈਂ ?" "ਕਹੇ, ਜੀ ! ਹੰਉ ਲਛਮਨੁ"। ਕਹੇ, ਰੇ ਲਛਮਨੁ ! ਕਉਨੁ ?" ਕਹੇ, "ਜੀ ! ਛਤ੍ਰੀ ਸ੍ਰੀ ਰਾਮ ਚੰਦ ਕਾ ਭਾਈ, ਦਸਰਥ ਕਾ ਪੁਤ੍ਰ, ਰਘਵੰਸੀ"। ਕਹੇ. "ਰੇ ! ਜਿ ਕਿਛੁ ਹੰਉ ਖਾਤਾਂ ਹੋ; ਸੁ ਤੂ ਖਾਹਿਗਾ ?" "ਕਹੇ, ਜੀ ! ਖਾਉਗਾ"। ਕਹੇ, 'ਪਿਸੁ[9] ਖਾਹਿ ਸੂਅਰੀਆਂ ਕਾ ਮਾਂਸੁ, ਮੇਰੇ ਸਾਥਿ"। ਕਹੇ, "ਜੀ ਭਲਾ ਹੋਇ। ਤਬ ਲਛਮਨੁ ਸਾਥਿ ਬੈਠਿ ਗੈਆ। ਜਦਿ ਲਛਮਨੁ ਲਾਗਾ ਜੇਵਣੇ[10], ਤਾਂ ਦੇਖੈ ਤੇ, ਮਹਾ ਪਵਿਤ੍ਰ ਰਸੋਈ ਹੈ। ਪਟੇ[11] ਦੀਏ ਹੋਏ ਚਉਕੇ ਉਪਰਿ, ਗੁਸਾਈ ਬਸਿਸਟੁ ਬੈਠਾ ਹੈ, ਮੁਕਟੁ ਧਾਰੇ, ਦੁਆਦਸ[12] ਤਿਲਕ ਲਗਾਏ, ਅਰੁ ਚਕ[13] ਦੀਏ। ਅਰੁ ਮਹਾ ਪ੍ਰਸਾਦਿ, ਕਈ ਅਨੇਕ ਬਿੰਜਨ[14] ਹੈਂ। ਬਸਿਸਟੁ ਗੁਸਾਈ ਚਉਕੇ ਉਪਰਿ ਬੈਠਾ ਹੈ, ਅਰੁ ਸੂਰਣੁ ਬਨਾਂਰਤਾ ਹੈ। ਤਬ ਲਛਮਨੁ ਫੇਰਿ ਚਰਨੀ ਲਗਾਇਆ। ਤਬ ਬਸਿਸਟ ਗੁਸਾਈ ਕਹਿਆ ਜਿ, 'ਧੰਨਿ ਹੋ ਲਛਮਨ ! ਧੰਨਿ !! ਕਹੇ, ਰੇ ! ਤੈਂ ਹੰਉ ਕਿਉ ਕਰਿ ਬੂਝਿਆ ?" ਕਹੇ, "ਜਿ, ਤੇਰੀ ਅਰੁ ਸ੍ਰੀ ਰਾਮ ਚੰਦ ਕੀ ਕਿਰਪਾ ਤੇ ਬੂਝਿਆ"। ਤਬ ਗੁਸਾਈ ਬਸਿਸਟ

---

[1]ਛੂਹਣਾ। [2]ਮੂਰਖ, ਬੁੱਧੂ। [3]ਲੱਭਣਾ। [4]ਭਜਿਆ। [5]ਕੁਹਣਾ। [6]ਖੱਲ ਲਾਹੁਣੀ, ਚਮੜਾ ਉਤਾਰਨਾ। [7]ਨਿਰਸੰਦੇਹ, ਬਿਨਾ ਕਿਸੇ ਸੰਸੇ ਦੇ। [8]ਖ਼ੂਨ, ਲਹੂ। [9]ਟੁਕੜੇ ਕਰਨਾ, ਚੀਰਨਾ। [10]ਖਾਣ। [11]ਲੇਪਣ, ਪੋਚਾਂ। [12]ਬਾਂਰਾਂ। [13]ਚੱਕਰ। [14]ਭੋਜਨ, ਸੁਆਦੀ ਖਾਣੇ।

ਕਹਿਆ ਜਿ, "ਜਾਹਿ ਰੇ ਲਛਮਨ! ਤੁਝ ਊਪਰਿ ਮੇਰੀ ਕ੍ਰਿਪਾ ਹੈ। ਤੂ ਰਾਮ ਚੰਦ ਸਾਥਿ ਸਦਾ ਸਨਮੁਖ[1] ਹੀ ਰਹਹਿਗਾ। ਤੂ ਰਾਮ ਚੰਦ ਤੇ ਭਿੰਨਿ[2] ਨ ਹੋਹਿਗਾ"। ਤਬ ਲਛਮਨੁ ਬਹੁੜਿ ਚਰਨੀ ਲਾਗਾ। ਤਬ ਬਸਿਸਟ ਗੁਸਾਈ ਪੂਛਿਆ ਜਿ, "ਤੂ ਕਿਉ ਆਇਆ ਹੈਂ ?" ਕਹੈ, "ਜੀ! ਰਾਮ ਚੰਦ ਕੀ ਆਗਿਆ ਹੈ, ਤੂ ਚਲੁ। ਸ੍ਰੀ ਰਾਮ ਚੰਦ ਕਾ ਬੀਆਹੁ ਹੈ ਜੀ"। ਤਬ ਗੁਰੂ ਅੰਗਦ ਕਹਿਆ ਜਿ, "ਭਾਈ ਸਿਖਹੁ! ਏਹ ਆਦਿ ਅੰਤਿ ਮਹਾ ਪੁਰਖ ਸਾਗੁ ਕਰਦੇ ਆਏ ਹੈਨਿ੍। ਤੁਸਾ ਜੀ ਵਿਚਿ ਭਰਮੁ ਕੋਈ ਲੈ ਆਵਣਾ ਨਾਹੀ। ਅਤੇ ਜੇ ਹੁਣੁ ਗੁਰੂ ਬਾਬਾ ਆਵੈ, ਤਾਂ ਤੁਸਾਂ ਡਰਣਾ ਨਾਹੀ"। ਅਜੇ ਏਈ ਗਲਾਂ ਬੈਠੇ ਕਰਦੇ ਸੇ, ਅਤੇ ਗੁਰੂ ਬਾਬਾ ਆਇ ਗਇਆ। ਏਹ ਸਭਿ ਉਠਿ ਖੜੇ ਹੋਏ। ਗੁਰੂ ਬਾਬੇ ਕੇ ਤਾਂਬੇ ਕੀ ਕਛੋਟੀ[3], ਸਿਰਿ ਟੋਪੀ ਅਤੇ ਹਥਿ ਕੁਤਕਾ[4], ਖਵੇ[5] ਉਪਰਿ ਧਰੀ ਹੋਈ, ਹੋਰੁ ਬਸਤਰੁ ਕੋਈ ਨਾ। ਤਬ ਜਿਥੈ ਗੁਰੂ ਬਾਬਾ ਨਾਨਕੁ ਆਇ ਖਲਾ ਹੋਇਆ, ਤਿਥੈ ਸਿਖ ਸਭਿ ਜਾਇ ਪੈਰੀ ਪਏ। ਤਬ ਗੁਰੂ ਬਾਬੇ ਕਹਿਆ ਜਿ, "ਐ ਰੇ! ਤੁਮਿ ਕਵਣੁ ਹਹੁ ?" ਕਹੈ, "ਜੀ! ਅਸੀ ਤੇਰੇ ਸਿਖ ਹਹ"। ਜਿਥੈ ਓਨੀ੍ ਆਖਿਆ, ਜਿ ਅਸੀ ਸਿਖ ਹਾਂ, ਤਿਥੈ ਕਢਿ ਕੁਤਕੀ ਪੈਆ। ਇਕ ਇਕ ਕੁਤਕਾ ਸਭਨਾ ਨੋ ਲਾਇ ਗਇਆ। ਇਕਿ ਭਜਿ ਗਏ, ਅਤੇ ਇਕਿ ਖੜੇ ਰਹੇ ਜਣੇ ਬਾਰਹ ਤੇਰਹ। ਤਾਂ ਹੋਰੁ ਕੁਤਕਾ ਦੀਆ ਉਨ੍ਾ ਨੋ ਲਗਾਈਓਨੁ। ਤਾਂ ਓਨੀ੍ ਆਖਿਆ ਜਿ, "ਜੀ ਮਾਰਿ, ਭਾਵੈ ਛਡਿ, ਅਸੀ ਹੁਣੁ ਛਡਿ ਨਾਹੀ ਜਾਂਦੇ"। ਤਬ ਗੁਰੂ ਬਾਬੇ ਕਹਿਆ ਜਿ, "ਐ ਰੇ! ਤੁਮ ਕਵਨੁ ਹਹੁ ?" ਅਖੈ, "ਜੀ, ਅਸੀ ਤੇਰੇ ਸਿਖ ਹਹ। ਸੋ ਓਨੀ੍ ਸਿਖ ਆਖਿਆ"। ਸੋ ਫੇਰਿ ਕੁਤਕੀ ਕਢਿ ਪੈਆ। ਤਾ ਓਨੀ੍ ਆਖਿਆ ਜਿ, "ਜੀ, ਭਾਵੈ ਚੀਣਾ ਚੀਣਾ ਕਰਿ, ਪਰੁ ਅਸੀ ਤੇਰੇ ਸਿਖ ਹਾਂ"। ਤਬ ਗੁਰੂ ਬਾਬੇ ਕਹਿਆ ਜਿ, "ਮੈ ਤੁਮਾਰੇ ਤਾਈ ਕਦਿ ਸਿਖ ਕੀਆ ਹੈ ?" ਅਖੈ, "ਜੀ, ਤੁਧਨੋ ਕਿਆ ਸਾਡੀ ਪਰਵਾਹ ਪਈ ਹੈ, ਸਿਖਾ ਕਰਣ ਦੀ। ਪਰੁ ਅਸੀ ਆਪਣੇ ਮਨਿ ਤੂ ਮੰਨਿ ਲੈਆ ਹੈ। ਜਿ ਤੂ ਅਸਾਡਾ ਗੁਰੂ ਹੈਂ"। ਐ! "ਕਹੈ ਤੁਮ ਮੇਰੇ ਸਿਖ ਹਹੁ"। ਅਖੈ, "ਜੀ! ਅਸੀ ਤੇਰੇ ਸਿਖ ਹਾਂ। ਅਰੇ! "ਕਹੈ ਮੇਰਾ ਕਹਿਆ ਤੁਮ ਮਾਨਹੁਗੇ ?" ਕਹੈ, "ਹਾਂ ਜੀ, ਜੁ ਕਿਛੁ ਤੂ ਕਹੈ, ਸੁ ਮਾਨਹਿਗੇ ਜੀ"। ਕਹੈ, "ਪਿਛੈ ਚਲਹੁ ਮੇਰੇ ਸਾਥਿ, ਜਹਾਂ ਹਉ ਲੇ ਜਾਤਾ ਹੋਉ"। ਅਖੈ, "ਭਲਾ ਹੋਇ, ਚਲੀਐ ਜੀ"। ਤਬ ਆਗੇ ਹੋਇਆ ਗੁਰੂ ਬਾਬਾ। ਜਾਇ ਪੀਛੇ ਲਾਗੇ ਸਭਿ ਓਇ ਸਿਖ ਜਾਹਿ। ਤਬ ਗੁਰੂ ਬਾਬਾ ਆਂਵਦਾ ਆਂਵਦਾ ਵਡੀ ਉਜਾੜਿ ਵਿਚਿ ਲੈ ਆਇਆ। ਜਾ ਦੇਖਨਿ, ਤਾ ਤਿਸਿ ਉਜਾੜਿ ਵਿਚਿ ਇਕ ਝਿੜੀ[6] ਹੈ। ਉਸ ਵਿਚਿ ਚਿਖਾ ਉਸਾਰੀ ਹੈ। ਤਿਸਿ ਚਿਖਾ ਦੇ ਪਾਸਿ ਸਿੜੀ ਉਪਰਿ ਮੜਾ[7] ਪੈਆ ਹੈ। ਸੁਪੇਦੁ ਉਪਰਿ ਖਫਣੁ ਹੈ; ਬੰਦ ਬਧੇ ਹੋਏ ਹੈਨਿ੍। ਸਜਾ ਮੜਾ ਪੈਆ ਹੈ। ਉਸ ਉਪਰਿ ਬਾਬਾ ਨਾਨਕੁ ਜਾਇ ਖੜਾ ਹੋਇ। ਤਬ ਗੁਰੂ ਬਾਬਾ ਨਾਨਕੁ ਬੋਲਿਆ ਜਿ, "ਜੇ ਤਾਂ ਤੁਸੀ ਮੇਰੇ ਸਿਖ ਹਹੁ, ਤਉ ਏਹੁ ਮੜਾ ਤੁਸੀ ਖਾਹੁ, ਮੇਰਾ ਹੁਕਮੁ ਹੈ"। ਸੁ ਜਿਥੈ ਗੁਰੂ ਬਾਬੇ ਏਹ ਮੜਾ ਖਾਹੁ ਕਹਿਆਂ, ਤਿਥੈ ਹੋਰੁ ਦੇ ਪਿਛੈ, ਹੋਰੁ ਹੋਰਸ ਪਿਛੈ ਨਠੇ। ਝਾੜ ਵਿਚਿ ਦੇਂਦਿਆਂ ਨਸਦਿਆਂ ਵਾਉ ਹੋਇ ਗਏ। ਤਾ ਫਿਰਿ ਬਾਬੇ ਕਹਿਆ, "ਐ! ਓਇ ਕਹਾਂ ਗਏ, ਜਿ ਸਿਖੰ ਕਹਾਵਦੇ ਥੇ ?" ਆਖੈ, "ਜੀ, ਗਏ"। ਐ! ਕਹੈ, ਤੂ ਕਿਉ ਖੜਾ ਹੋਇ ਰਹਿਆ ਹੈਂ ? ਤੂ ਭੀ ਜਾਹਿ"। ਅਖੈ, ਜੀ, ਹੋਉ ਨਾਹੀ ਜਾਂਦਾ। ਕਹੈ, "ਰੇ! ਤੂ ਕਿਉ ਨਾਹੀ ਜਾਂਦਾ ?" ਕਹੈ, "ਜੀ! ਹੰਉ ਤੇਰਾ ਸਿਖੁ ਹਾਂ"। ਜਿਥੈ ਗੁਰੂ ਅੰਗਦ ਕਹਿਆ ਜਿ, ਸਿਖੁ ਹਾ, ਤਿਥੈ ਆਖਿਓਸੁ ਜਿ ਐ ਕੁਟਨ ਕਹਤਾ ਹੈ, ਜਿ ਹੰਉ ਤੇਰਾ ਸਿਖੁ। ਤੂ ਇਵ ਕਿਉ ਕਹਿਤਾ ਹੈ ?" ਅਖੈ, "ਜੀ, ਜਿਵ ਹੁਕਮੁ ਹੋਵੈ ਤਿਉ ਕਹਉ"। ਕਹੈ, "ਇਉ ਕਹੁ, ਜਿ ਹੰਉ ਤੇਰਾਂ ਸਿਖ ਨਾਹੀ"। ਅਖੈ, "ਜੀ! ਮਾਰਿ ਭਾਵੈ ਛਡਿ, ਪਰੁ ਮੇਰੇ ਥੁਤੇ ਏਹ ਗਲ ਆਖੀ ਨਾਹੀ ਜਾਂਦੀ"। ਹੈ, 'ਕਹੈ ਤੂ! ਏਹ ਨ ਕਹੈਗਾ ?" ਕਹੈ, "ਜਿ, ਤੁਧਿ ਭਾਵੈ ਤਾਂ ਏਵ ਗਲ ਹੈ"। ਕਹੈ, "ਤੂ ਮੇਰਾ ਸਿਖੁ ਹੈਂ"। ਕਹੈ, "ਜੀ, ਤੇਰਾ ਸਿਖੁ ਹਾਂ"। ਕਹੈ, "ਪਿਛੁ ਖਾਹਿ ਏਹੁ ਮੜਾ"। ਕਹੈ, "ਜੀ, ਖਾਂਦਾ ਹਾਂ"। ਕਹੈ, "ਹਾਂ ਖਾਹਿ"। ਤਬ ਗੁਰੂ ਅੰਗਦੁ ਕਦੇ ਮੜੇ ਕੇ ਸਿਰ ਕੀ ਤਰਫ ਜਾਵੈ, ਕਦੇ ਪੈਰਾ ਵਲਿ ਜਾਇ ਖੜਾ ਹੋਵੈ। ਤਬ ਗੁਰੂ ਬਾਬੇ ਕਹਿਆ ਜਿ, "ਰੇ! ਤੂ ਖਾਇ ਨਾਹੀ ਸਕਦਾ ? ਕਿਆ ਫਿਰਤਾ

---

[1]ਆਗਿਆਕਾਰੀ। [2]ਵਖਰਾ। [3]ਛੋਟੀ ਕੱਛ, ਜਾਂਘੀਆ। [4]ਛੋਟਾ ਅਤੇ ਮੋਟਾ ਸੋਟਾ। [5]ਮੋਢੇ। [6]ਛੋਟੀਆਂ ਛੋਟੀਆਂ ਝਾੜੀਆਂ ਦਾ ਬਨ। [7]ਲੋਥ, ਮੁਰਦਾ।

ਹੈ ?'' ਤਾ ਗੁਰੂ ਅੰਗਦ ਕਹਿਆ ਜਿ, ''ਜੀ, ਹੰਉ ਏਉ ਫਿਰਦਾ ਹਾਂ, ਜੁ ਜੇ ਰਜਾਇ ਹੋਵੈ, ਤਾਂ ਸਿਰ ਦੀ ਤਰਫਹੁ ਖਾਉ''। ਅਰ ਜੇ ਰਜਾਇ ਹੋਵੈ, ਤਾਂ ਪੈਰਾਂ ਕੀਅਹੁ ਤਰਫਹੁ ਖਾਉ''। ਤਬ ਗੁਰੂ ਬਾਬੇ ਕਹਿਆ ਜਿ, ''ਐ ! ਪੈਰਾਂ ਕੀਅਹ ਤਰਫਹੁ ਖਾਹਿ''। ਕਹੈ, ''ਜੀ, ਭਲਾ ਹੋਵੈ''। ਕਹੇ, ਜੀ, ''ਜਿ ਹੁਕਮ ਹੋਵੈ ਤਾ ਕਪੜੇ ਸਮੇਤਿ ਖਾਉ, ਜੇ ਹੁਕਮੁ ਹੋਵੈ ਤਉ ਕਪੜਾ ਉਤਾਰਿ ਕੈ ਖਾਉ''। ਕਹੇ, ''ਕਪੜਾ ਉਤਾਰਿ ਕਰਿ ਖਾਹੁ''। ਤਬ ਗੁਰੂ ਅੰਗਦੁ ਜਦਿ ਕਪੜਾ ਉਤਾਰਿ ਕਰਿ ਵੇਖੈ, ਤਾਂ ਸੀਰੋ[1] ਦੀ ਲੋਥ ਪਈ ਹੈ, ਮੜਾ ਉੜਾ ਕਿਛੁ ਨਾਹੀ। ਤਬ ਗੁਰੂ ਅੰਗਿਦੁ ਉਠਿ ਪੈਰੀ ਪੈਆ, ਜਿ ਜੀ, ਤੂ ਪਰਮੇਸੁਰ ਹੈਂ ਜੀ, ਬਖਸਿ। ਤਬ ਗੁਰੂ ਬਾਬਾ ਕਹ[2] ਕਹ ਹਸਿਆ। ਕਹਿਓਸੁ ਜਿ ''ਧੰਨਿ ਹੋ ਅੰਗਦ ! ਧੰਨਿ ਪੁਰਖਾ ! ਉਤਾਹਾਂ ਨਜਰਿ ਕਰਿ ਕਰਿ ਵੇਖੁ''। ਤਾ ਜਦਿ ਗੁਰੂ ਅੰਗਿਦੁ ਉਤਾਹਾ ਨਜਰਿ ਕਰਿ ਕਰਿ ਵੇਖੈ, ਤਾਂ ਜੇਹਾ ਗੁਰੂ ਬਾਬਾ ਸੀ, ਤੇਹੋ ਜੇਹਾ ਨਜਰਿ ਆਇਓਸੁ। ਨਿਹਾਲ ਹੋਇ ਗੋਆ। ਜਾਂ ਦੇਖੈ, ਤਾਂ ਨ ਕੋਪੀਨ ਹੈ, ਨ ਕੁਤਕਾ ਹੈ। ਜੇਹਾ ਰੂਪੁ ਸਦਾ ਸੁਭਾਉ ਰਹਣ ਦਾ ਸੀ, ਤੇਹੋ ਜੇਹਾ ਰੂਪ ਹੈ। ਭਰਮ ਦਾ ਜੁ ਸਾਂਗੁ ਸੀ, ਸੁ ਕਿਛੁ ਨਾਹੀ। ਤਾਂ ਗੁਰੂ ਅੰਗਦੁ ਫੇਰਿ ਪੈਰੀਂ ਪੈਆ। ਤਬ ਗੁਰੂ ਬਾਬੇ ਆਖਿਆ ਜਿ, ''ਜਾਹਿ ਪੁਰਖਾ ! ਜਿ ਕਿਛੁ ਮੇਥੇ ਵਸਤੁ ਸੀ, ਸੁ ਮੈ ਤੁਧਨੋ ਦਿਤੀ। ਤੂ ਹੁਣ ਗੁਰੂ ਹੋਆ ਹੈਂ। ਅਰੁ ਜਗਤੁ ਤੇਰਾ ਚੇਲਾ ਹੋਇਆ ਹੈ''। ਤਾ ਗੁਰੂ ਅੰਗਦ ਬੇਨਤੀ ਕੀਤੀ ਜਿ, ''ਜੀ ਪਾਤਿਸਾਹਿ ! ਸਭਨਾਂ ਸਿਖਾਂ ਦੀ ਤੂ ਰਖੁ''। ਤਬ ਗੁਰੂ ਬਾਬੇ ਆਖਿਆ ਜਿ, ''ਪੁਰਖਾ ! ਤੇਰੇ ਪਿਛੇ ਸਭ ਸੰਗਤਿ ਬਖਸੀ। ਸਾਰਾ ਜਹਾਨੁ ਬਖਸਿਆ। ਜਾਹਿ, ਹੁਣੁ ਤੂ ਘਰਿ ਜਾਇ ਟਿਕੁ। ਹਉ ਤੇਰੇ ਨਾਲਿ ਹਾਂ। ਅਠੇ ਪਹਰ ਤੇਰੇ ਸੰਗਿ ਹੋਵਾਂਗਾ''। ਤਬ ਗੁਰੂ ਅੰਗਿਦੁ ਪੈਰੀ ਪਵਦੇ ਘਰਿ ਆਇਆ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਜਿਸ ਕੀ ਪ੍ਰੀਤਿ ਏਸੁ ਗੋਸਟ ਗੁਰੂ ਬਾਬੇ ਦੀ ਨਾਲਿ ਲਗੇ, ਓਸਨੋ ਮਾਇਆ ਦਾ ਭਰਮੁ ਨ ਵਿਆਪੀ। ਓਸ ਦੀ ਮੁਕਤਿ ਹੋਵੈ: ਜਨਮੁ ਮਰਨੁ ਕਟੀਐ ਨਿਸੰਦੇਹ :—

॥ ਸਲੋਕ ॥

ਕਰਿ ਕਰਿ ਭੇਖੁ ਭ੍ਰਮਾਇਦਾ, ਸਚਾ ਪਰਵਦਗਾਰੁ ॥
ਘਟ ਘਟ ਅੰਤਰਿ ਵਰਤਿਆ, ਕਿਆ ਜਾਤਿ ਸਨਾਤਿ[3] ਵੀਚਾਰੁ ॥
ਤਿਸਨੋ ਭਰਮੁ ਨ ਵਿਆਪਈ, ਜਿਸੁ ਰਖੈ ਕਰਤਾਰ ॥
ਇਕਸੈ ਪਿਛੇ ਛੁਟਸੀ, ਬਿਖੁ ਭਉਜਲੁ ਤਾਰਨ ਹਾਰੁ ॥
ਦਾਸ ਨਾਨਕ ਕੀ ਬੇਨਤੀ, ਦੇਹਿ ਰਾਮੁ ਨਾਮੁ ਬਿਉਹਾਰੁ ॥ ੧ ॥

ਬੋਲਹੁ ਵਾਹਗੁਰੂ। ਧੰਨ ਗੁਰੂ। ਸਤਿਗੁਰੂ। ਗੁਰੂ, ਗੁਰੂ। ਰਾਮ, ਰਾਮ, ਰਾਮ, ਸਤਿ, ਸਤਿਨਾਮੁ, ਕਰਤਾਪੁਰਖ, ਸਤਿਗੁਰੂ ਪਰਸਾਦਿ ॥ ੧੯੦ ॥ ੧੯੦ ॥ ੧੩ ॥

---

# ਗੋਸ਼ਟ ਪਾਰਬ੍ਰਹਮ ਨਾਲ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਜਦਿ ਗੁਰੂ ਬਾਬੇ ਨਾਨਕ ਜੀ ਸਾਂਗੁ ਕੀਏ, ਪ੍ਰਥਮੇ[4] ਖੱਤ੍ਰੀ ਕਾ, ਦੁਤੀਏ[5] ਸੁਅਰੀਆਂ ਕਾ, ਤ੍ਰਿਤੀਏ[6] ਮੜੇ ਕਾ, ਤਬ ਪਰਮੇਸੁਰ ਕੇ ਦਰਬਾਰਿ ਏਹ ਬਾਤ ਚਲੀ। ਕਹੈ, ''ਨਾਨਕ, ਜਿ ਸਾਂਗੁ ਕੀਆ ਹੈ, ਸੁ ਜਿਤਨਾ ਲੋਕੁ ਥਾ ਸਿ ਸਭੁ

[1]ਪਤਲਾ ਕੜਾਹ। [2]ਖਿੜ ਖ਼ਿੜ ਕਰਕੇ ਹਸਣਾ। [3]ਨੀਚ ਜ਼ਾਤ। [4]ਪਹਿਲਾ। [5]ਦੂਜਾ। [6]ਤੀਜਾ।

ਭਰੰਮ ਗੋਆ ਹੈ। ਜਿ ਕੋਈ ਆਗੇ ਨਾਨਕ ਕੀ ਭਗਤਿ ਜੁਗਤਿ ਦੇਖਿ ਕੈ, ਉਸਤਤਿ ਕਰਤਾ ਥਾ, ਸਿ ਸਭ ਲੋਕ ਨਿੰਦਿਆ ਲਾਗੇ ਕਰਣੇ"। ਤਬ ਸ੍ਰੀ ਪਾਰਬ੍ਰਹਮ ਕਹਿਆ ਸੇਵਕ ਕਉ ਜਿ, "ਤੁਮ ਜਾਹੁ ! ਜਾਇ ਕਰਿ, ਨਾਨਕ ਕਉ ਮੇਰੇ ਪਾਸਿ ਲੇ ਆਵਹੁ"।" ਤਬ ਗੁਰੂ ਬਾਬੇ ਨਾਨਕ ਜੀ ਕਉ ਆਇ ਕਰਿ ਬੁਲਾਇ ਲੈ ਗਏ, ਸ੍ਰੀ ਪਰਮੇਸੁਰ ਜੀ ਕੇ ਪਾਸਿ। ਤਬ ਉਨਹੁ ਸੇਵਕਹੁ ਗੁਰੂ ਬਾਬੇ ਨਾਨਕ ਜੀ ਕਉ ਲੇ ਜਾਇ ਪਰਮੇਸੁਰ ਕੇ ਹਜੂਰਿ ਕੀਆ। ਉਸਹੀ ਸਾਂਗ ਕੇ ਸਾਜ[1] ਸਾਥਿ ਗੁਰੂ ਬਾਬੇ ਜੀ ਕਉ ਲੇ ਗਏ। ਤਬ ਗੁਰੂ ਬਾਬੇ ਨਾਨਕ ਜੀ ਉਸਹੀ ਸਾਂਗ ਸਾਥ ਡੰਡਉਤ ਕਰੀ। ਡੰਡਉਤ ਕਰਿ ਕਰਿ ਨਮਸਕਾਰੁ ਕੀਆ। ਨਮਸਕਾਰੁ ਕਰਿ ਕਰਿ ਖੜਾ ਹੋਇ ਰਹਿਆ। ਕਰਤਾ ਪੁਰਖ ਸਤਿ ਸਤਿ ਜੀ! ਤੂ ਕਰਤਾ ਪੁਰਖ। ਤਬ ਸ੍ਰੀ ਪਾਰਬ੍ਰਹਮੁ ਹਸਿਆ। ਹਸਿ ਕਰਿ ਕਹਿਆ ਜਿ, "ਆਉ ਨਾਨਕ ਬੇਦੀ! ਭਲਾ ਹੈਂ ?"। ਕਹੇ, "ਜੀ, ਮਹਾਰਾਜ ਤੇਰੇ ਦਰਸਨ ਦੇਖਿਐ ਭਲਾ ਹੋਂ ਜੀ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਏਹ ਰੂਪ ਤੈਂ ਕਿਉ ਕੀਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, "ਜਿ ਹੇ ਸ੍ਰੀ ਮਹਾਰਾਜ ਜੀ, ਕਰਤਾ ਪੁਰਖ! ਏਹੁ ਰੂਪੁ ਮੇਰਾ ਤੁਝ ਹੀ ਕੀਆ ਹੈ ਜੀ। ਹੋਰੁ ਐਸਾ ਕਉਣੁ ਹੈ ਜਿ ਕਰਿ ਸਕੈ ਸਕੀ। ਹਦ ਹੈ ਜਿ, ਕੋਈ ਤੈਂ ਬਿਨੁ ਏਹੁ ਰੂਪੁ ਕੋਈ ਹੋਰੁ ਕਰਿ ਸਕੈ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਮੈ ਤੇਰੇ ਤਾਈਂ ਖਤ੍ਰੀ ਕਾ ਜਨਮੁ ਜਾਤਿ ਬਰਨੁ ਰੂਪੁ ਦੀਆ ਹੈ। ਮੈ ਤੇਰੇ ਤਾਈਂ ਏਹੁ ਧਾਣਕ[2] ਕਾ ਰੂਪੁ ਕਦਿ ਦੀਆ ਹੈ ? ਮੈ ਤਉ ਤੇਰੇ ਤਾਈਂ ਭਲਾ ਜਨਮੁ ਉਤਮੁ ਦੀਆ ਹੈ ਜਿ ਇਸ ਕੀ ਭਲੀ ਜੁਗਤਿ ਹੋਵੈ। ਇਸ ਕੀ ਭਲੀ ਭਲੀ ਸੰਸਾਰ ਮਹਿ ਪਤਿ ਸੋਭਾ ਹੋਵੈ। ਅਰੁ ਭਲੀ ਜੁਗਿਤ ਚਉਕੇ ਮਹਿ ਕਾਰਾਂ ਦੇ ਕੇ ਪ੍ਰਸਾਦ ਲੇਵੈ। ਹੋਰੁ ਜਿ ਜਾਤੀ ਹੈਂ ਧਾਨਕ ਕੀਆਂ, ਸੁ ਵਿਗੜ ਰੂਪ ਹੈਂ। ਨਾ ਉਨ ਕਉ ਜਾਤਿ ਹੈ, ਨ ਪਾਤਿ ਹੈ, ਨ ਸੁਚਿ ਹੈ। ਓਇ ਵਿਗੜ ਰੂਪ ਰਹਤੇ ਹੈਨਿ। ਅਰੁ ਓਇ ਮੁਰਦਾਰੁ ਖਾਤੇ ਹੈਂ, ਵਿਗੜੇ ਰੂਪ ਹੈਂ। ਨਾਨਕ ਤੈਂ ਕਿਉ ਏਹੁ ਧਾਨਕ ਕਾ ਰੂਪੁ ਕੀਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਰਤੇ ਪੁਰਖ ਪਹਿ ਕਹਿਆ, ਬੇਨਤੀ ਕਰੀ ਵਡਹੰਸ[3] ਰਾਗ ਮਹਿਜਿ :—

ਏਕੁ ਸੁਆਨੁ[4] ਦੁਇ ਸੁਆਨੀ[5] ਨਾਲਿ ॥
ਭਲਕੇ ਭਉ ਕਹਿ ਸਦਾ ਬਇਆਲਿ[6] ॥
ਕੂੜ ਛੁਰਾ ਮੁਠਾ[7] ਮੁਰਦਾਰੁ ॥
ਧਾਨਕ[8] ਰੂਪਿ ਰਹਾ ਕਰਤ ਰ ॥ ੧ ॥
ਮੈਂ ਪਤਿ[9] ਕੀ ਪੰਦਿ[10] ਨ ਕਰਣੀ ਕੀ ਕਾਰ ॥
ਹਉ ਬਿਗੜੈ ਰੂਪਿ ਰਹਾਂ ਬਿਕਰਾਲ[11]।
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ॥
ਮੈਂ ਏਹਾ ਆਸ ਏਹੋ ਆਧਾਰੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਕਰਤਾ ਪੁਰਖ ਜੀ! ਏਹ ਮੇਰੀ ਬੇਨਤੀ ਹੈ। ਜੀ! ਤੈਂ ਤਾਂ ਮੇਰੇ ਤਾਈਂ ਬਾਹਰਹੁ ਖਤ੍ਰੀ ਕਾ ਜਨਮੁ ਦੀਆ। ਭਲੀ ਜੁਗਤਿ ਚਉਕਾ ਕਾਰਾਂ ਦੀਨੀਆ, ਅਰੁ ਭਲਾ ਬਰਨੁ, ਜਾਤਿ, ਰੂਪ ਦੀਆ। ਜੀ, ਤੈਂ ਤਾਂ ਮੁਝ ਕਉ ਏਹੁ ਬਾਹਰ ਕਾ ਰੂਪੁ ਭਲਾ ਹੀ ਦੀਆ। ਪਰੁ ਜੀ, ਮੇਰੇ ਅੰਦਰਿ ਏਹ ਬਾਤ ਨ

---

[1]ਸਾਮਾਨ, ਪੁਸ਼ਾਕ। [2]ਡਰਾਉਣੇ ਸਾਂਸੀ ਦਾ ਰੂਪ। [3]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਰੀ ਰਾਗ ਵਿਚ ਹੈ। [4]ਕੁੱਤਾ (ਲੋਭ ਰੂਪ)। [5]ਕੁੱਤੀਆਂ (ਆਸਾ ਤ੍ਰਿਸ਼ਨਾ ਰੂਪ)। [6]ਸੰਝ, ਸਵੇਰੇ। [7]ਠੱਗ ਖਾਧਾ ਮੁਰਦਾਰ ਵਤ ਹੈ। [8](ਧਨੁਖਧਾਰੀ) ਸਾਂਸੀ ਆਦਿ ਜੰਗਲੀ ਲੋਕ ਜੋ ਡਰਾਉਣੀ ਸ਼ਕਲ ਵਾਲੇ ਹੁੰਦੇ ਹਨ। ਪੋਥੀ ਵਿਚ ਆਖਰੀ ਚਹੁੰ ਤੁਕਾਂ ਦਾ ਕ੍ਰਮ ਬਦਲਿਆ ਹੋਇਆ ਹੈ। [9]ਇੱਜ਼ਤ। [10]ਨਸੀਹਤ, ਸਿਖਿਆ। [11]ਬਹੁਤ ਭਿਆਨਕ।

ਹੂਈ। ਮੇਰੇ ਅੰਦਰਿ ਜੀ, ਧਾਨਕ ਰੂਪ ਰਹਿਆ। ਸਾਹ ਜੀ ਸਲਾਮਤਿ ! ਤੂ ਸਭ ਕਿਛੁ ਜਾਣਤਾ ਹੈਂ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ! ਸੁ ਅੰਦਰ ਕਾ ਰੂਪੁ ਤੂ ਮੁਝ ਕਉ ਕਹੁ, ਜਿ ਅੰਦਰ ਕਾ ਰੂਪੁ ਤੇਰਾ, ਧਾਨਕ ਕਾ ਕਿਉ ਕਰਿ ਹੈ ?" ਕਹੈ, "ਜੀ, ਤੂ ਸਭ ਕਿਛੁ ਜਾਨਤਾ ਹੈਂ"। ਕਹੈ, "ਨਾਨਕ ! ਮੈ ਤੋ ਜਾਨਤਾ ਹੋਂ, ਪਰੁ ਦੇਖਾ ! ਤੂ ਭੀ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਧਾਨਕ ਕੇ ਪਾਸਿ, ਬਾਹਰਿ ਕੁਤੇ ਅਰੁ ਕੁਤੀਆ ਹੋਤੀਆ ਹੈਂ। ਸਿ ਏਹ ਤੈਂ ਮੇਰੇ ਅੰਦਰਿ ਪਾਈਆਂ ਹੈਨਿ੍। ਜੀ, ਏਹੁ ਜਿ ਲਬੁ ਮੇਰੇ ਅੰਦਰਿ ਹੈ, ਸੁ ਕੁਤਾ ਹੈ ਜੀ। ਅਰੁ ਜੀ, ਏਹ ਜਿ ਭੁਖ ਅਰੁ ਤ੍ਰਿਖਾ ਜਿ ਹੈਨਿ੍, ਸਿ ਏਹ ਦੋਵੈਂ ਮੇਰੇ ਅੰਦਰਿ ਕੁਤੀਆ ਹੈਨਿ੍। ਸੁ ਜੀ, ਏਹੁ ਕੁਤਾ ਅਰੁ ਕੁਤੀਆਂ ਦਿਨੁ ਅਰੁ ਰਾਤਿ ਭਉਕਦੀਆਂ ਹੈਨਿ੍। ਜੀ, ਏਹੁ ਬਾਹਰਲੇ ਕੁਤੇ ਅਰੁ ਕੁਤੀਆ ਟੁਕੜੇ ਨੋ ਭਉਕਦੇ ਹੈਨਿ੍। ਟੁਕੜੇ ਪਏ, ਚੁਪ ਭੀ ਬਿੰਦਕ ਕਰਦੇ ਹੈਨਿ੍। ਅਤੇ ਜੀ, ਏਹੁ ਅੰਦਰਲਾ ਕੁਤਾ ਅਤੇ ਕੁਤੀਆ ਵਡੀਆ ਬਲਾਈਂ ਨੋ ਭਉਕਦੀਆਂ ਹੈਨਿ੍। ਏਹ ਰਜਿ ਕਿਤੜੇ ਹੀ ਨਾਹੀ ਖਲੋਂਦੇ। ਸੁ ਜੀ, ਏਹ ਕੁਤੀਆ ਅਰੁ ਕੁਤੇ ਮੇਰੇ ਨਾਲਿ ਹੈਨਿ੍। ਅਤੇ ਜੀ, ਹੋਰੁ ਧਾਨਕ ਕੇ ਪਾਸਿ ਲਕਿ ਛੁਰਾ ਹੋਂਦਾ ਹੈ। ਸੁ ਜੀ, ਏਹੁ ਜਿ ਮੇਰੇ ਅੰਦਰਿ ਕੂੜੁ ਹੈ, ਸੁ ਏਸੁ ਕੂੜ ਕਰਿ ਕਰਿ ਹੰਉ ਜੀ ਮੁਰਦਾਰੁ ਕਟਦਾ ਹਾਂ। ਸੁ ਜੀ, ਮੁਰਦਾਰ ਏਹੁ ਜਿ ਪਰਾਇਆ ਹਕੁ ਹੈ ਜੀ, ਜੁ ਤੈਂ ਮਨਹਿ ਕੀਆ ਹੈ, ਜਿ ਪਰਾਵੇ ਹਕ ਦੇ ਨੇੜੇ ਨਹੀ ਜਾਣਾ। ਪਰਾਇਆ ਹਕੁ ਮੁਰਦਾਰੁ ਹੈ। ਸੁ ਏਹੁ ਮੁਰਦਾਰੁ ਮੈਨੂ ਮਿਠਾ ਲਗਾ ਹੈ। ਸੁ ਜੀ, ਏਹੁ ਪਰਾਇਆ ਜੁ ਹਕੁ ਹੈ, ਸੁ ਕੂੜ ਦੇ ਛੁਰੇ ਨਾਲਿ ਏਹੁ ਮੁਰਦਾਰੁ ਹੰਉ ਕਟਿ ਕਟਿ ਖਾਂਦਾ ਹਾਂ ਜੀ। ਏਹੁ ਮੇਰਾ ਰੂਪੁ ਧਾਨਕ ਕਾ ਹੈ ਜੀ। ਜਾ ਮੈਂ ਅੰਦਰਹੁ ਧਾਨਕੁ ਹੋਇਆ, ਤਾਂ ਮੈ ਬਾਹਰਹੁ ਭੀ ਧਾਨਕ ਕਾ ਰੂਪੁ ਕੀਆ। ਜੀ, ਇਉ ਮੇਰੇ ਅੰਦਰਹੁ ਬਾਹਰਹੁ ਧਾਨਕ ਕਾ ਰੂਪੁ ਵਿਗੜਿਆ ਰੂਪੁ ਹੈ ਜੀ। ਏਹੁ ਰੂਪੁ ਕਰਿ ਕਰਿ ਹਉ ਵਿਗੜਿਐ, ਰੂਪ ਵਿਕਰਾਲੁ ਫਿਰਦਾ ਹਾਂ ਜੀ"। ਤਬ ਸ੍ਰੀ ਪਾਰਬ੍ਰਹਮ ਹਸਿ ਕਰਿ ਕਹਿਆ ਜਿ, "ਏ ਨਾਨਕ ! ਤੂ ਇਨੁ ਕਉ ਸੁਰਤਿ ਕਰਿ ਕਰਿ ਮਿਟਾਇ ਦੂਰਿ ਕਰਿ। ਸੁਰਤਿ ਤਉ ਹੈ ਕਿ ਨਾ ਤੇਰੇ ਅੰਦਰਿ ?"। ਤਬ ਗੁਰੂ ਬਾਬੇ ਜੀ ਬੇਨਤੀ ਕਰੀ ਜਿ :—

ਫਾਹੀ[1] ਸੁਰਤਿ ਮਲੂਕੀ ਵੇਸੁ[2] ॥
ਹੰਉ ਠਗਵਾੜਾ[3] ਠਗੀ ਦੇਸੁ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥
ਧਾਣਕ ਰੂਪਿ ਰਹਾ ਕਰਤਾਰ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਪਰਮੇਸੁਰ ਜੀ, ਕਰਤਾ ਕਰਨ ਹਾਰ ! ਏਹ ਜਿ ਮੈ ਵਿਚਿ ਸੁਰਤਿ ਹੈ, ਸੁ ਫਾਹੀ ਹੈ। ਜਿਉ ਚੂਹੜੇ ਫਾਹੀ ਲੈ ਕਰਿ, ਮਨੁਖ ਨੋ ਫਾਹਿ ਕਰਿ ਮਾਰਦੇ ਹੈਨਿ੍, ਅਰੁ ਫਾਹੀ ਕਰਿ ਕਰਿ ਬੰਧਿਕ[4] ਜਨਾਵਰ ਨੋ ਫਹਾਇਦੇ ਹੈਨਿ੍ ਜੀ, ਤਿਉ ਸੁਰਤਿ ਕੀ ਫਾਹੀ ਕਰਿ ਕਰਿ, ਮੈ ਜਹਾਨ ਨੋ ਠਗਦਾ ਹਾਂ ਜੀ। ਜਿਉ ਜਿਉ ਸੁਰਤਿ ਕਰਿ ਕਰਿ, ਹੰਉ ਗਲਾਂ ਕਰਦਾ ਹਾਂ, ਅਰੁ ਮਲੂਕੀ ਵੇਸੁ ਕਰਿ ਕਰਿ ਵੇਖਾਲਦਾ ਹਾਂ ਜੀ, ਤਿਉ ਤਿਉ ਮੈ ਉਪਰਿ ਸੰਸਾਰ ਭਿਜਦਾ[5] ਹੈ। ਜੀ, ਤਿਤੁ ਸੁਰਤਿ ਕੀ ਫਾਹੀ ਨਾਲਿ ਉਸ ਬੰਧਿਕ ਦੀ ਨਿਆਈ ਹੰਉ ਲੋਕਾਂ ਨੂ ਫਹਾਇਦਾ ਹਾਂ। ਅਤੇ ਜੀ, ਕਾਮੁ ਅਰੁ ਕ੍ਰੋਧੁ ਏਹ ਜਿਵਇ ਮੇਰੇ ਨਾਲਿ ਹੈਨਿ੍, ਸੇ ਏਹ ਵਡੇ ਚੰਡਾਲ ਹੈਨਿ੍। ਏਨ੍ਾਂ ਸਾਥਿ ਮੇਰਾ ਵਾਸਾ ਹੈ। ਜੀ, ਤਿਤੁ ਕਰਿ ਕਰਿ, ਮੈ ਵਿਗੜੇ ਰੂਪਿ ਧਾਨਕ ਕੇ ਫਿਰਦਾ ਹਾਂ। ਜੀ, ਨ ਮੇਰੀ ਜਾਤਿ ਹੈ, ਨ ਪਤਿ ਹੈ, ਨ ਕਰਣੀ ਕੀ ਕਾਈ ਕਾਰ ਹੈ। ਜੀ, ਜਿਉ ਚੂਹੜੇ ਨੂ ਸੰਸਾਰ ਨਾਲਿ ਪੰਦਿ[6] ਨਾਹੀ ਜੀ, ਤਿਉ ਮੈਨੂ ਏਨ੍ਾ ਬੁਰਿਆਂ ਕਰਮਾ ਕਰਿ ਕਰਿ ਤੇਰੀ ਸਾਧਾਂ ਕੀ ਸੰਗਤਿ, ਤੇਰਿਆਂ ਪਿਆਰਿਆਂ ਸਾਥਿ, ਤੇਰਿਆਂ

---

[1]ਪੋਥੀ ਵਿਚ ਇਹ ਤੁਕਾਂ ਨਹੀਂ ਹਨ :—

"ਮੁਖਿ ਨਿੰਦਾ ਆਖਾ ਦਿਨੁ ਰਾਤਿ। ਪਰ ਘਰੁ ਜੋਹੀ ਨੀਚ ਸਨਾਤਿ" ॥

[2]ਵਿਚੋਂ ਮੇਰਾ ਧਿਆਨ ਲੋਕਾਂ ਨੂੰ ਫਾਹੁਣ ਵਿਚ ਹੈ, ਪਰ ਉਤੋਂ ਵੇਸ ਬੜਾ ਕੋਮਲ ਜਿਹਾ ਬਣਾ ਰਖਿਆ ਹੈ।
[3]ਮੈਂ ਠੱਗ ਹਾਂ, ਤੇ ਦੇਸ ਨੂੰ ਠਗਦਾ ਹਾਂ। [4]ਸ਼ਿਕਾਰੀ। [5]ਪਸੀਜਣਾ, ਰੀਝਣਾ। ਸੰਗਤ, ਸੁਹਬਤ।

ਭਗਤਾਂ ਸਾਥਿ, ਪੰਦਿ ਨਾਹੀ ਜੀ । ਜੀ, ਜਾ ਤੂ, ਮੇਰੇ ਏਹ ਧਾਨਕ ਕੇ ਕਰਮ ਦੂਰਿ ਕਰਹਿ, ਤਾਂ ਮੁਝ ਕਉ ਤੇਰੀ ਸੇਠਾ ਸਾਥਿ ਪੰਦਿ ਹੋਇ ਜੀ । ਮੈ ਜਿ ਹਾਂ, ਸੁ ਜੀ, ਵਿਗੜ ਰੂਪ ਹਾਂ ਜੀ । ਮੇਨੋ ਇਕਾ ਟੇਕ ਤੇਰੇ ਨਾਮ ਥੀ" । ਤਬ ਸ੍ਰੀ ਕਰਤਾ ਪੁਰਖੁ ਦੇਆਲੁ ਭੇਆ । ਖੁਸੀ ਹੋਇ ਕਰਿ ਹਸਿਆ । ਹਸਿ ਕਰਿ ਕਹਿਆ ਜਿ, "ਏ ਨਾਨਕ ! ਸੁ ਤੇ ਨਾਮ ਮੇਰਾ, ਤੂ ਤੇ ਮੁਖ ਕੇ ਵਿਖੇ ਲੇਤਾ ਹੈ, ਕਿਉ ਉਸਹੀ ਕਰਿ ਕਰਿ, ਤੇਰਾ ਭਾਰਾ[1] ਸਭ ਉਤਰੈਗਾ" । ਤਬ ਗੁਰੂ ਨਾਨਕ ਜੀ ਬੇਨਤੀ ਕਰੀ ਜਿ :—

ਮੁਖਿ[2] ਨਿੰਦਾ ਆਖਾ ਦਿਨੁ ਰਾਤਿ ॥
ਪਰ[3] ਘਰੁ ਜੋਹੀ[4] ਨੀਚ ਸਨਾਤਿ ॥
ਖਰਾ[5] ਸਿਆਣਾ ਬਹੁਤਾ ਭਾਰੁ[6] ॥
ਧਾਣਕ ਰੂਪਿ ਰਹਾ ਕਰਤਾਰ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਸ੍ਰੀ ਮਹਾਰਾਜ ! ਹੰਉ ਏਤੁ ਮੁਖਿ ਸਦਾ ਤੇਰੀ ਨਿੰਦਿਆ ਖੁਦੀ ਕਰਤਾ ਹੋਂ ਜੀ, ਜੁ ਤੇਰੇ ਕੀਤੇ ਨੋ ਨਾਉ ਧਰਦਾ ਹਾਂ ਜੀ । ਜਾਂ ਤੁਧਿ ਮੇਰੇ ਬਾਬਿ ਏਵੈ ਹੀ ਪਾਈ, ਤਾਂ ਮੇਰਾ ਕਿ ਚਾਰਾ ਹੈ, ਜੁ ਤੇਰਾ ਨਾਮੁ ਮੁਝ ਕਉ ਕਬਹੂ ਨਾਹੀ ਚਿਤਿ ਆਵਤਾ ਜੀ । ਹੰਉ ਏਸੁ ਮੁਖ ਤੇ ਸਦਾ ਨਿੰਦਿਆ ਹੀ ਕਰਤਾ ਹੋਂ । ਅਰੁ ਪਰ ਘਰ ਜੋਹਤਾ[7] ਹੋਂ ਅਰੁ ਨੀਚਾਂ ਤੇ ਨੀਚਾਂ ਕਾ ਕਾਮੁ ਕਰਤਾ ਹੋਂ । ਜੀ, ਮੈ ਜੈਸਾ ਪਾਪੀ, ਪਤਿਤੁ, ਵਿਗੜ ਰੂਪ, [8]ਬਿਨੁ, ਤੈਂ ਅਉਰ ਕੋਈ ਨਾਹੀ ਰਚਿਆ, ਜੈਸਾ ਪਾਪੀ ਹੰਉ ਹਾਂ ਜੀ । ਮੈ ਜਿ ਹਉਲਾ ਹੋਵਉ, ਸੁ ਕਿਉ ਕਰਿ ਹੋਵਉ ਜੀ ? ਜਾਂ ਦਿਨ ਰਾਤਿ ਕੂੜ ਹੀ ਕੂੜ ਕੇ, ਭਾਰੇ ਬੰਨਿ, ਸਿਰਿ ਭਾਰੁ ਲੇਤਾ ਹੋ ਜੀ । ਮੇਰੀ ਠਉਰ ਕਾਈ ਨਾਹੀ । ਜੀ, ਠਾ ਤੂ ਮੇਰੇ ਅੰਦਰਹੁ ਏਹ ਚੰਡਾਲ ਕਰਮ ਦੂਰਿ ਕਰਹਿ, ਨ ਕਿਛੁ ਮੇਰਾ ਹੋਇ ਜੀ । ਕਰਤਾ ਪੁਰਖ ! ਏਹ ਮੇਰੇ ਕਰਮ ਹੈਂ ਜੀ । ਜਿਉ ਜਾਣਹਿ ਤਿਉ ਕਰਿ ਜੀ" । ਤਬ ਸ੍ਰੀ ਠਾਕੁਰ ਜੀ, ਕਰਤੇ ਪੁਰਖ ਕਹਿਆ ਜਿ, "ਏ ਨਾਨਕ ! ਮੈ ਤਉ ਤੁਝ ਸਾਥਿ ਭਲਾ ਹੀ ਕੀਆ ਹੈ । ਭਲਾ ਉਤਮੁ ਖਤ੍ਰੀ ਕਾ ਜਨਮੁ ਦੀਆ ਹੈ । ਭਲਾ ਕਰਮੁ ਦੀਆ ਹੈ । ਭਲੀ ਸੁਰਤਿ ਦੀਨੀ ਹੈ । ਭਲਾ ਧਨੁ ਦੀਆ, ਭਲਾ ਪਿੰਡੁ ਪ੍ਰਾਨ ਦੀਆ ਹੈ । ਤੂ ਅਜਹੂ ਨਾਹੀ ਜਾਨਤਾਂ, ਜਿ ਮੈ ਤੇਰੇ ਸਾਥਿ ਕਿਆ ਕੀਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ਜੀ ਮਿਹਰਵਾਨ !

ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਨਿਰੰਜਨੁ ਨਿਰੰਕਾਰ, ਕਰਤਾ ਕਰਨ ਹਾਰ ! ਮੈ ਵਿਚਿ ਏਹੋ ਖਤਾ[10] ਪੈਆ ਜਿ, ਜੀ, ਤੈਂ ਮੇਰੇ ਨਾਲਿ ਬਹੁਤੁ ਭਲਾ ਕੀਆ, ਜਿ ਤੈ ਮੰਨੋ ਸਰਬ ਸੁਖ ਦੀਏ ਜੀ । ਪ੍ਰਥਮੇ ਤਉ ਮਾਨੁਖ ਜਨਮੁ ਦੀਆ । ਉਤਮ ਘਰਿ ਅਰੁ ਭਲੀ ਪਤਿ ਪਤਿਸਟਾ[11] ਸੰਸਾਰ ਮਹਿ ਦੀਨੀ । ਅਰੁ ਭਲੇ ਰੂਪ ਰਸ ਤੈ ਦੀਏ । ਰੰਗ ਭੋਗ ਭਲੇ ਭਲੇ ਛਾਦਨ[12] ਭੋਜਨ ਦੀਏ । ਭਲੇ ਭਲੇ ਰਾਜ ਰਸ ਭੋਗ ਤੈ ਦੀਏ । ਅਰੁ ਤੇਰਾ ਕੀਆ ਐਸਾ ਮੈਂ ਜਾਣਿਓ

---

[1]ਭਾਰ, ਬੋਝ (ਪਾਪਾਂ ਦਾ) । [2]ਪਿਛੇ ਛਪੀਆਂ ਗਈਆਂ ਤੁਕਾਂ ਇਥੇ ਆਈਆਂ ਹਨ, ਪਰ ਇਥੇ ਵੀ ਤੁਕਾਂ ਦਾ ਕ੍ਰਮ ਬਦਲਿਆ ਹੋਇਆ ਹੈ । [3]ਪਰਾਇਆ ਘਰ । [4]ਤਾੜਦਾ ਰਹਿੰਦਾ ਹਾਂ (ਚੋਰੀ ਕਰਨ ਲਈ) । [5]ਪੋਥੀ ਵਿਚ ਇਸ ਤੁਕ ਦੀ ਥਾਵੇਂ 'ਬਹੁਤਾ ਕੂੜੁ ਉਠਾਇਆ ਭਾਰੁ' ਲਿਖਿਆ ਹੈ । [6]ਪਾਪਾਂ ਦਾ ਭਾਰ । [7]ਤਾੜਦਾ ਹਾਂ (ਚੋਰੀ ਕਰਨ ਲਈ) । [8]ਸਿਵਾਏ, ਬਿਨਾ । [9]ਸਰੀਰ । [10]ਭੁੱਲ, ਅਪਰਾਧ । [11]ਮਾਨ, ਇੱਜ਼ਤ । [12]ਕਪੜੇ ।

ਨਾਹੀ ਜੀ। ਮੈ ਤੁਧੁ ਨੋ ਵਿਸਾਰਿ ਐਨੀ੍ ਨੀਚੀ ਕਰਮੀ ਲਗਾ ਜੀ। ਮੈ ਤੇਰੀ ਸਾਰ ਨ ਜਾਨੀ ਜੀ, ਜੁ ਤੂ ਐਸਾ ਸਾਹਿਬੁ ਹੈਂ, ਤੂ ਏਹਾ ਦਾਤਾ ਹੈਂ, ਤੂ ਏਹਾ ਦਇਆਲੁ ਹੈਂ ਜੀ। ਤੂ ਮੈ ਨ ਜਾਤੋ ਜੀ। ਮੈ ਤੇਰੇ ਗੁਣ ਨ ਜਾਤਿਆ। ਜੀ, ਮੈ ਵਡਾ ਹਰਾਮਖੋਰੁ ਹਾਂ ਜੀ। ਤੈ ਜੋ ਮੇਰੇ ਸਾਥਿ ਭਲਾ ਕੀਆ, ਸਿ ਮੈ ਤੇਰਾ ਕੀਤਾ ਨ ਜਾਤੋ। ਹਉ ਲੂਣ ਹਰਾਮੀ ਹੋਇਆ ਜੀ। ਓਹ ਜਿ ਤੇਰੇ ਧਾਨਕ ਚੰਡਾਲ ਚੂਹੜੇ ਹੈਨਿ੍ ਜੀ, ਸੇ ਤੇਰੇ ਹਲਾਲਖੋਰ ਹੈਨਿ੍। ਅਰੁ ਜੀ, ਹਉ ਜਿ ਧਾਨਕੁ ਹਾਂ, ਸੋ ਹਰਾਮ ਖੋਰੁ ਹਾਂ। ਜਿ ਓਹ ਜਿ ਹਰਾਮੁ ਖਾਦੇ ਹੈਨਿ੍, ਸੁ ਹਰਾਮਖੋਰ ਨਾਹੀ ਜੀ। ਓਨਾ ਨੋ ਤੇਰਾ ਹੁਕਮੁ ਹੋਇਆ ਹੈ, ਜਿ ਏਹ ਮੁਈ ਵਸਤੁ ਤੁਸੀ ਖਾਹੁ। ਤਿਸੁ ਮੁਏ ਕਉ ਸੰਸਾਰੁ ਮੁਰਦਾਰੁ ਕਹਦਾ ਹੈ, ਜਿ ਏਹ ਹਰਾਮੁ ਹੈ। ਪਰੁ ਉਨ੍ਹ ਜਿ ਤੇਰੇ ਹੁਕਮ ਸਾਥਿ ਓ ਹਰਾਮੁ ਖਾਇਆ, ਸੁ ਓਹਿ ਹਲਾਲਖੋਰ ਹੋਏ। ਅਤੇ ਜੀ, ਹਰਾਮੁ ਓਹੀ ਹੈ, ਜਿ ਤੈ ਮਨਹਿ ਕੀਆ ਹੈ, ਜਿ ਨਾਹੀ ਖਾਣਾ ਅਤੇ ਓਹੁ ਖਾਜੈ। ਅਤੇ ਹਲਾਲੁ ਓਹੀ ਵਸਤੁ ਹੈ, ਜਿ ਤੈਂ ਹੁਕਮੁ ਕੀਆ ਹੈ। ਜੀ, ਜਿਨੀ ਤੇਰੇ ਹੁਕਮਿ ਹਰਾਮੁ ਮੁਰਦਾਰੁ ਖਾਇਆ, ਸੇ ਤੇਰੇ ਹਲਾਲਖੋਰ ਭਏ। ਅਰੁ ਜਿਨ੍ਹ ਗੈਰ ਹੁਕਮੀ ਖਾਇਆ ਸੋਈ ਹਰਾਮਖੋਰ[1]। ਸੁ ਤੇਰੀ ਗੈਰ ਹੁਕਮੀ ਕਿਆ ਹੈ? ਸਰਾਬੁ, ਭੰਗ, ਬੋਜਾ[2], ਬਗਨੀ[3], ਅਫੀਮ, ਚੋਰੀ, ਜਾਰੀ, ਪਹਿਨਾਮੀ[4], ਕੂੜੁ ਬੋਲਣਾ, ਠਗਿ ਖਾਣਾ, ਬਿਸਾਸ ਘਾਤੀ[5] ਕਰਣੀ, ਅਮਾਨ[6] ਧ੍ਰੂਹਣੀ, ਕਿਸੀ ਸਾਥਿ ਜੋਰੁ ਕਰਣਾ, ਦੇਦਾ ਵੰਡਿ ਨ ਖਾਣਾ, ਬੁਰਾ ਚਿਤਵਣਾ, ਏਹ ਤੇਰੀ ਗੈਰ ਹੁਕਮੀ ਹੈ। ਸੁ ਜੀ, ਏਹੀ ਮੁਰਦਾਰੁ ਹੈ। ਜਿ ਏਹ ਖਾਇ, ਸੁ ਹਰਾਮਖੋਰੁ ਕਹੀਐ। ਸੁ ਏਹਾ ਹਰਾਮਖੋਰੁ ਮੈ ਹਾਂ ਜੀ। ਪਰੁ ਜੀ, ਤੇਰਾ ਨਾਮੁ ਹੈ, ਸੁ ਵਡਾ ਹੈ। ਪਤਿਤਾਂ ਪਾਪੀਆਂ ਨੋ ਤਰਾਇੰਦਾ ਹੈ। ਜੀ, ਏਕ ਤੇਰੇ ਨਾਮ ਹੀ ਕੀ ਟੇਕ ਹੈ ਜੀ। ਜੇ ਤੂ ਆਪਣਾ ਨਾਉ ਦੇਹਿ, ਤਾਂ ਹਉ ਨਿਹਾਲੁ ਹੋਵਉ ਜੀ''। ਤਬ ਸ੍ਰੀ ਪਰਮੇਸੁਰੁ ਕਰਤਾ ਪੁਰਖੁ ਬਹੁਤੁ ਖੁਸੀ ਭਇਆ। ਖੁਸੀ ਹੋਇ ਕਰਿ ਕਹਿਆ ਜਿ, "ਏ ਨਾਨਕ! ਮੈ ਤੁਝ ਕਉ ਨਾਮੁ ਦੀਆ। ਤੂ ਮੇਰਾ ਏਹੁ ਨਾਮੁ ਹੀ ਲੇਹਿ, ਸਿਮਰੁ, ਅਰੁ ਨਾਮੁ ਹੀ ਸਿਮਰਾਇ। ਤੇਰੀਆ ਜਿ ਏਹ ਧਾਤੁ ਕੀਆ ਥੀਆਂ ਬੁਰਿਆਈਆਂ ਕੀਆਂ ਤੇ ਸਭਿ ਮੈ ਮਨਹਿ ਕੀਤੀਆ ਹੈਨਿ੍। ਅਰੁ ਜੋ ਭਲਿਆਈਆਂ ਕੇ ਗੁਣ ਥੇ, ਸੇ ਮੈ ਤੇਰੇ ਸਾਥਿ ਦੀਏ ਹੈਨਿ੍। ਤੂ, ਮੈ ਮੁਕਤਾ ਕੀਆ ਹੈਂ। ਜਿ ਕੋਈ ਤੇਰੇ ਪੰਥ ਮਹਿ ਆਵੇਗਾ, ਸੋ ਭੀ ਮੈ ਮੁਕਤਾ ਕੀਆ ਹੈ। ਤੂ ਜਾਹਿ, ਸੰਸਾਰ 'ਮਹਿ ਮੇਰਾ ਨਾਮੁ ਸਿਮਰਾਇ। ਫਿਰਿ ਤੈਂ ਏਹੁ ਰੂਪੁ ਨਾਹੀ ਕਰਣਾ। ਐਸਾ ਰੂਪੁ ਕਰਣਾ, ਜਿਸ ਤੇ ਸੰਸਾਰੁ ਉਸਤਤਿ ਕਰੇ। ਨਾਨਕ! ਜਿ ਕੋਈ ਮੇਰੇ ਭਗਤ ਕੀ ਨਿੰਦਿਆ ਕਰਤਾ ਹੈ, ਤਿਸ ਕਉ ਮੈ ਅਵਸਿ[7] ਨਰਕਿ ਦੇਤਾ ਹੌਂ। ਅਰੁ ਜਿ ਕੋਈ ਮੇਰੇ ਭਗਤ ਕੀ ਉਸਤਤਿ ਕਰਤਾ ਹੈ, ਤਿਸ ਕਉ ਮੈ ਅਵਸਿ ਮੁਕਤਾ ਕਰਤਾ ਹੌਂ। ਨਾਨਕ! ਤੂ, ਅਬ ਇਵ ਹੀ ਕਰੀਅਹੁ, ਜਿ ਤੇਰੀ ਨਿੰਦਿਆ ਕੋਈ ਨ ਕਰੇ''। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ਸ੍ਰੀ ਮਹਾਰਾਜ! ਜਾ ਤੂ ਮੈਨੋ ਓਹਿ ਕਰਮ ਦੇਹਿੰਗਾ, ਤਬ ਨਿੰਦਿਆ ਕੋਈ ਨ ਕਰੇਗਾ''। ਤਬ ਸ੍ਰੀ ਪਰਮੇਸੁਰ ਜੀ ਕਹਿਆ ਜਿ, "ਨਾਨਕ! ਮੈ ਤੁਝ ਕਉ ਓਹੀ ਕਰਮ ਦੀਏ, ਜਿਨ੍ ਸਿਉ ਤੇਰਾ ਭਲਾ ਹੋਇ''। ਤਬ ਗੁਰੂ ਬਾਬਾ ਨਾਨਕੁ ਮਿਹਰੁ, ਦਾਨੁ, ਨਾਮੁ, ਇਨਸਾਨੁ, ਸੀਲੁ, ਸੰਜਮੁ, ਭਗਤਿ, ਕਵਾਇ[8] ਪੈਨ੍ਹਾਇ ਕਰਿ, ਏਹੁ ਖਜਾਨਾ ਦੇ ਕਰਿ, ਸ੍ਰੀ ਪਾਰਬ੍ਰਹਮੁ ਜੀ ਵਿਦਾ ਕੀਆ। ਬੋਲਹੁ ਵਾਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਮਿਹਰ ਕਰੀ ਪ੍ਰਭ ਆਪਣੀ, ਦੀਆ ਭਗਤਿ ਭੰਡਾਰੁ ॥
ਜਿਨ੍ ਹਰਿ ਨਾਮੁ ਜਪਾਇਆ, ਦਾਸ ਨਾਨਕ ਤਿਸੁ ਬਲਿਹਾਰੁ ॥

ਬੋਲਹੁ ਵਾਹਗੁਰੂ। ਗੁਰੂ ਗੁਰੂ ਸਤਿ। ਰਾਮ ਸਤਿ। ਸਤਿ ਰਾਮੁ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੧ ॥ ੧੪ ॥

---

[1] ਬੇਈਮਾਨੀ ਦਾ ਖਟਿਆ ਖਾਣ ਵਾਲਾ। [2] ਇਕ ਕਿਸਮ ਦੀ ਹਲਕੀ ਸ਼ਰਾਬ, ਜੋ ਜੌਆਂ ਦੀ ਸ਼ਰਾਬ ਵਰਗੀ ਹੀ ਹੁੰਦੀ ਹੈ। [3] ਜਵਾਂ ਅਤੇ ਚਾਉਲਾਂ ਦੀ ਸ਼ਰਾਬ। [4] ਛਲ, ਕਪਟ। [5] ਭਰੋਸਾ ਕਰਨ ਵਾਲੇ ਨੂੰ ਧੋਖਾ ਦੇਣ ਵਾਲਾ। [6] ਕਿਸੇ ਦੀ ਅਮਾਨਤ ਵਾਪਸ ਨਾ ਦੇਣੀ। [7] ਜ਼ਰੂਰ। [8] ਪੋਸ਼ਾਕ।

# ਗੋਬਿੰਦ ਲੋਕਾਂ ਨਾਲ ਵੀਚਾਰ

## ਗੋਟਸ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਕਰਤਾਰ ਪੁਰਿ ਬੈਠਾ ਥਾ। ਅਰੁ ਏਕ ਗੋਵਿੰਦ ਲੋਕ ਆਇ ਗਏ। ਤਿਨਹੁ ਆਇ ਕਰਿ ਕਹਿਆ ਜਿ, "ਬਾਬਾ ਨਾਨਕ ਜੀ! ਰਾਮ ਕ੍ਰਿਸਨ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ। ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਗੋਵਿੰਦ ਜੀ ਕੇ ਨਾਉ ਉਪਰਿ ਜੀ। ਗੋਵਿੰਦ ਜੀ ਕੇ ਲੋਕਹੁ ਆਈਐ ਜੀ। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਰਿ, ਡੰਡਉਤ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਭਲੇ ਹਹੁ ਜੀ ਗੋਵਿੰਦ ਲੋਕਹੁ ਜੀ। ਕਲਿਆਣ ਹੈ ਜੀ, ਰਾਮ ਕੇ ਲੋਕਹੁ ਜੀ?" ਤਬ ਉਨਹੁ ਕਹਿਆ, ਜਿ, "ਜੀ, ਤੇਰੇ ਦਰਸਨਿ ਦੇਖਿਐ ਆਜੁ ਕਲਿਆਣ ਹੈ ਜੀ। ਤਬ ਘੜੀ ਇਕ ਸਸਤਾਇ ਕਰਿ, ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਉ ਕਹਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਗੋਵਿੰਦ ਕੇ ਲੋਕਹੁ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ"। ਤਬ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ ਜਿ, "ਜੀ ਏਹ ਜਿ ਨਾਦੁ[1] ਹੈ, ਸੁ ਕਿਆ ਹੈ? ਅਰੁ ਜੀ ਏਹੁ ਜਿ ਵੇਦੁ[2] ਹੈ, ਸੋ ਕਿਆ ਹੈ? ਅਰੁ ਜੀ ਏਹ ਜਿ ਜੀਅ ਹੈ, ਸੁ ਕਿਆ ਹੈ? ਅਰੁ ਜੀ, ਜੀਆ ਜੀਆ ਆਪੋ ਆਪਣਾ ਰੂਪ ਰੰਗੁ ਹੈ, ਆਪੋ ਆਪਣੇ ਭੇਦ ਜੀਆ ਕੇ ਹੈਂ। ਕੋਈ ਕਿਸੇ ਨਾਲਿ ਨਾਹੀ ਰਲਦਾ ਕਿ ਕੋਈ ਮਨੁਖਾ ਨਾਲਿ ਮਨੁਖੁ ਰਲੇ, ਕਿ ਪੰਖੀਆ ਸਾਥਿ ਰਲੇ। ਸੁ ਏਹ ਭੇਦ ਪਰਮੇਸੁਰ ਕਿਆ ਬਣਤ ਬਣਾਈ ਹੈ ਜੀ? ਕੋਈ ਕਿਸੇ ਜੇਹਾ ਨਾਹੀ। ਸਭ ਕੋਈ ਆਪੋ ਆਪਣੀ ਸੂਰਤਿ ਹੈ। ਅਰੁ ਜੀ ਏਹੁ ਜਿ ਰੂਪੁ ਰੰਗੁ ਹੈ, ਸੁ ਕਿਆ ਹੈ ਜੀ? ਅਰੁ ਜੀ, ਏਹ ਜਿ, ਕਈ ਜੀਅ ਕਪੜੀ ਪੈਂਧੀ[3] ਫਿਰਤੇ ਹੈਂ, ਅਰੁ ਕਈ ਜੀਵ ਜਿ ਹੈਂ, ਸਿ ਨਗਨ ਹੀ ਰਹਤੇ ਹੈਂ। ਅਰੁ ਜੀ, ਏਹੁ ਪਉਣੁ ਜਿ ਚਲਤਾ ਹੈ, ਸਿ ਕਿਆ ਹੈ? ਅਰ ਜੀ, ਏਹ ਜਿ ਪਾਣੀ ਹੈ, ਸੁ ਕਿਆ ਹੈ? ਅਰੁ ਜੀ, ਏਹ ਜਿ ਧਰਤੀ ਹੈ, ਸੁ ਕਿਆ ਹੈ? ਅਰੁ ਜੀ, ਏਹ ਜਿ ਖਾਣੀ ਹੈ, ਸੁ ਕਿਆ ਹੈ? ਅਰੁ ਜੀ, ਏਹ ਜਿ ਅਗਨਿ ਹੈ, ਸੁ ਕਿਆ ਹੈ? ਅਰੁ ਜੀ, ਏਹੁ ਜਿ ਸੁਆਦੁ ਮਾਨੁਖ ਕਉ ਲਾਗਤਾ ਹੈ, ਸੁ ਕਿਆ ਹੈ? ਏਹ ਰਸ ਕਸ, ਮਿਠਾ, ਕਉੜਾ, ਖਟੇ ਕਾ ਸੁਆਦੁ ਜਿ ਹੈ, ਸੁ ਕਿਆ ਹੈ? ਅਰੁ ਜੀ, ਏਹ ਜਿ ਸੰਜੋਗੁ[4] ਕਹਤੇ ਹੈਂ, ਸੁ ਕਿਆ ਹੈਂ? ਅਰੁ ਏਹੁ ਜਿ ਕਿਛੁ ਵਿਜੋਗੁ[5] ਕਹਤੇ ਹੈਂ, ਸੋ ਕਿਆ ਹੈਂ? ਅਰੁ ਜੀ, ਏਹੁ ਜਿ ਭੂਖ ਲਾਗਤੀ ਹੈ, ਸੁ ਕਿਆ ਹੈ? ਅਰੁ ਜੀ, ਏਹ ਜਿ ਭੂਖ ਲਾਗੀ ਹੋਈ ਖਾਈਤਾ ਹੈ, ਸੁ ਕਿਆ ਹੈ? ਅਰੁ ਜੀ, ਖਾਇ ਕਰਿ ਖੁਸੀ ਹੋਤਾ ਹੈ, ਸੁ ਕਿਆ ਹੈ? ਅਰੁ ਜੀ, ਪਰਮੇਸੁਰ ਕੀ ਸਿਫਤਿ ਸਾਲਾਹ ਕਿਆ ਹੈ? ਅਰੁ ਜੀ, ਉਝੜ[6] ਕਿਆ ਹੈ? ਅਰੁ ਰਾਹੁ ਕਿਆ ਹੈ? ਅਰੁ ਜੀ, ਪਰਮੇਸੁਰੁ ਜਿ ਕਹਤੇ ਹੈਂ, ਨੇੜੇ ਤੇ ਨੇੜੇ ਹੈ, ਸੁ ਏਹੁ ਕਿਆ ਹੈ? ਅਰੁ ਜੀ, ਇਕਿ ਕਹਤੇਂ, ਹੈਂ ਜਿ ਪਰਮੇਸੁਰੁ ਦੂਰਿ ਤੇ ਦੂਰਿ ਹੈ। ਅਰੁ ਇਕਿ ਕਹਤੇ ਹੈਂ, ਜਿ ਪਰਮੇਸੁਰੁ ਹਾਜਰਾ ਹਜੂਰਿ ਹੈ। ਜੀ, ਏਹ ਬਾਤ ਕ੍ਰਿਪਾ ਕਰਿ ਕਰਿ, ਸਮਝਾਇ ਦੀਜੀਐ ਜੀ। ਬਾਬਾ ਨਾਨਕ ਜੀ! ਏਹ ਬਾਤ ਕਿਉ ਕਰਿ ਹੈ ਜੀ? ਜਿਉ ਹੈ, ਤਿਉ ਕਹੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਬਾਸਿ, ਭਾਈ ਰਾਮ ਜਨਹੁ ਜੀ! ਤੁਮਹੁ ਭਲੀ ਬਾਤ ਪੂਛੀ। ਤਬ ਤਿਸੁ ਪ੍ਰਸਾਦਿ[7] ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਵਿਸਮਾਦੁ[8] ਨਾਦ[9] ਵਿਸਮਾਦੁ ਵੇਦ[10]। ਵਿਸਮਾਦੁ ਜੀਅ ਵਿਸਮਾਦੁ ਭੇਦ ॥

ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥

---

[1]ਸ਼ਬਦ, ਧੁਨਿ। [2]ਗਿਆਨ, ਇਲਮ। [3]ਪਹਿਨੇ ਹੋਏ। [4]ਮੇਲ, ਮਿਲਾਪ। [5]ਵਿਛੋੜਾ। [6]ਜੰਗਲ, ਜਿਸ ਵਿਚੋਂ ਰਸਤੇ ਦਾ ਪਤਾ ਹੀ ਨ ਲੱਗੇ। [7]ਜੋ ਬਚਨ ਕਿਸੇ ਨਿਯਮ ਨੂੰ ਮੁਖ ਰਖ ਕੇ ਕੀਤਾ ਜਾਏ। [8]ਹੈਰਾਨੀ ਦੇਣ ਵਾਲਾ, ਅਸਚਰਜ ਕਰਨ ਵਾਲਾ। [9]ਸ਼ਬਦ, ਬੋਲੀਆਂ। [10]ਧਾਰਮਿਕ ਪੁਸਤਕਾਂ।

ਵਿਸਮਾਦੁ ਪਉਣੁ ਵਿਸਮਾਦੁ ਪਾਣੀ । ਵਿਸਮਾਦੁ[1] ਅਗਨੀ ਖੇਡਹਿ ਵਿਡਾਣੀ[2] ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ[3] । ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ । ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹਾ । ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦ ਦੂਰਿ । ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ[4] ਰਹਿਆ ਵਿਸਮਾਦੁ । ਨਾਨਕ ਬੁਝਣੁ ਪੂਰੈ ਭਾਗਿ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ! ਏਹੁ ਜਿ ਵੇਦੁ ਹੈ, ਸੋ ਭੀ ਸਾਹਿਬੁ ਕੀ ਕੁਦਰਤ ਥੀਂ ਹੈ, ਸੁ ਵਿਸਮਾਦੁ ਪੈਦਾ ਹੋਇਆ ਹੈ। ਕਿਛੁ ਨਾਹੀ ਜਾਣੀਦਾ, ਜਿ ਏਹੁ ਵੇਦ ਸਾਹਿਬ ਕਿਉ ਕਰਿ ਰਚਿਆ ਹੈ, ਪਰੁ ਹੈ ਸਹੀ । ਅਰੁ ਏਹੁ ਜਿ ਰਾਗੁ ਨਾਦੁ ਹੈ, ਸੁ ਏਹੁ ਭੀ ਸਾਹਿਬ ਕੀ ਕੁਦਰਤ ਥੀਂ ਹੈ, ਬਿਸਮਾਦੁ ਪੈਦਾ ਹੂਆ ਹੈ। ਕਿਛੁ ਨਾਹੀ ਜਾਣੀਤਾ, ਜਿ ਏਹੁ ਰਾਗੁ ਰਹਤਾ ਕਹਾ ਹੈ। ਅਰੁ ਏਸੁ ਮਨ ਬੀਚ ਤੇ ਕਿਉ ਕਰਿ ਉਪਜਤਾ ਹੈ। ਅਰੁ ਏਸੁ ਮਨ ਵਿਚਿ ਰਹਤਾ ਕਿਉ ਕਰਿ ਹੈ। ਅਰੁ ਏਹੁ ਹੈ, ਕਦਿ ਕਾ। ਏਹੁ ਭੀ ਇਸ ਕਾ ਵਿਸਮਾਦੁ ਲਖਿਆ[5] ਕਿਛੁ ਨਾਹੀ ਜਾਤਾ। ਅਰੁ ਏਹ ਜਿ ਜੀਅ ਹੈਂ, ਸੇ ਭੀ ਸਾਹਿਬ ਕੀ ਕੁਦਰਤ ਥੀ ਪੈਦਾ ਹੋਏ ਹੈਂ। ਪਰੁ ਕਿਛੁ ਨਾਹੀ ਜਾਣੀਤਾ, ਜਿ ਏਹ ਜੀਅ ਕਿਸ ਤੇ ਪਰਮੇਸੁਰ ਰਚੇ ਹੈਂ । ਕਦਿ ਕੇ ਏਹ ਜੀਅ ਹੋਏ ਹੈਂ, ਏਹ ਭੀ ਕਿਛੁ ਨਾਹੀ ਸੁਧਿ ਪੜਤੀ, ਜਿ ਏਹ ਕਿਆ ਹੈ। ਅਰੁ ਏਹ ਭੀ ਸੁਧਿ ਕਿਛੁ ਨਾਹੀ ਪੜਤੀ, ਜਿ ਏਹ ਜੀਅ ਸਭਿ ਆਪੋ ਆਪਣੀ ਭਾਤਿ ਜਿ ਸਿਰਜੇ[6] ਹੈਨਿ੍, ਸੁ ਨਾ ਮਾਨੁਖੁ ਰਲਤਾ ਹੈ ਮਾਨੁਖ ਸਾਥਿ, ਅਰੁ ਨਾ ਪਸੂ ਸਿਉ ਪਸੂ, ਨਾ ਪੰਖੀ ਸਿਉ ਪੰਖੀ, ਨਾ ਰੰਗ ਸਿਉ ਰੰਗੁ, ਸੁ ਏਹੁ ਭੀ ਵਡਾ ਵਿਸਮਾਦੁ ਹੈ। ਕਿਛੁ ਨਾਹੀ ਜਾਣੀਤਾ, ਜਿ ਸਾਹਿਬ ਏਹ ਕਿਆ ਕੁਦਰਤ ਬਣਾਈ ਹੈ। ਭਾਈ ਰਾਮ ਕੇ ਲੋਕਹੁ ਜੀ। ਅਰੁ ਜੀ ਏਹ ਭੀ ਕਿਛੁ ਨਾਹੀ ਸਮਝੀਤਾ, ਜਿ ਰੂਪੁ ਕਹਾਂ ਤੇ ਉਤਪੰਨਿ ਹੋਤਾ ਹੈ। ਏਸ ਕਉ ਪਰਮੇਸੁਰੁ ਕਹਾਂ ਤੇ ਪੈਦਾ ਕਰਤਾ ਹੈ। ਅਰੁ ਕਿਸ ਭਾਤਿ, ਕਿਸ ਬਾਤ ਤੇ ਰਚਤਾ ਹੈ। ਅਰੁ ਏਹ ਬਾਤ ਭੀ ਸਾਹਿਬ ਕੀ ਵਡੀ ਵਿਸਮਾਦ ਹੈ, ਕਿਛੁ ਨਾਹੀ ਸਮਝੀ ਜਾਤੀ, ਜਿ ਇਕਨ੍ਾ ਜੀਆ ਕਉ ਨੰਗਿਆ ਫੇਰਤਾ ਹੈ, ਅਰੁ ਇਕਨ੍ਾ ਕਉ [7]ਪਾਟੰਬਰ ਪੈਨ੍ਾਵਤਾ ਹੈ, ਸੁ ਏਹ ਭੀ ਵਿਸਮਾਦੁ ਉਸ ਕਾ ਓਹੀ ਜਾਣੈ। ਹੋਰੁ ਕੋਈ ਨਾਹੀ ਜਾਣਿ ਸਕਤਾ, ਜਿ ਹੋਰੁ ਕੋਈ ਜਾਣੈ। ਅਰੁ ਏਹੁ ਜਿ ਪ੍ਰਾਣੀ ਹੈ, ਸੁ ਏਹੁ ਭੀ ਵਿਸਮਾਦੁ ਹੈ, ਕਿਛੁ ਨਾਹੀ ਜਾਣੀਤਾ, ਜਿ ਏਹੁ ਪ੍ਰਾਣੀ ਕਹਾ ਤੇ ਉਪਜਤਾ ਹੈ; ਅਰੁ ਕਹਾਂ ਤੇ ਆਵਤਾ ਹੈ; ਅਰੁ ਕਹਾ ਜਾਇ ਸਮਾਵਤਾ ਹੈ। ਅਰੁ ਏਹੁ ਪ੍ਰਾਣੀ ਜਿ ਹੈ ਸੁ ਕਦਿ ਕਾ ਹੈ। ਭਾਈ ਜੀ ! ਏਹੁ ਉਸਿ ਸਾਹਿਬ ਕਾ ਵਡਾ ਵਿਸਮਾਦੁ ਹੈ, ਕੁਦਰਿਤ ਕਾ। ਅਰੁ ਏਹੁ ਜਿ ਪਵਣੁ ਹੈ, ਸੁ ਏਸ ਕਾ ਵਡਾ ਵਿਸਮਾਦੁ ਹੈ। ਏਹ ਭੀ ਕਿਛੁ ਨਾਹੀ ਸਮਝਿਆ ਜਾਤਾ, ਜਿ ਏਹੁ ਪਉਣੁ ਕਿਆ ਹੈ; ਕਹਾ ਤੇ ਉਤਪੰਨਿ ਹੋਇਆ ਹੈ; ਕਹਾ ਤੇ ਆਵਤਾ ਹੈ; ਅਰੁ ਕਹਾ ਇ ਸਮਾਵਤਾ ਹੈ। ਏਹ ਭੀ ਉਸ ਕੀ ਕੁਦਰਤ ਕਾ ਵਿਸਮਾਦੁ ਹੈ। ਅਰੁ ਜੀ ਏਹ, ਜਿ ਧਰਤੀ ਹੈ, ਸਿ ਏਹੁ ਭੀ ਇਕੁ ਵਡਾ ਵਿਸਮਾਦੁ ਹੈ, ਸਾਹਿਬ ਕੀ ਕੁਦਰਤ ਕਾ। ਜਿ ਧਰਤੀ ਕਿਆ ਹੈ, ਕਿਸੁ ਤੇ ਪਰਮੇਸੁਰ ਜੀ ਰਚੀ ਹੈ। ਇਸ ਕੀ ਆਦਿ[8] ਕਦਿ ਕੀ ਹੈ, ਉਪਜੀ ਕਦਿ, ਅਰੁ ਸਮਾਵੈਗੀ ਕਦਿ, ਏਹ ਬਾਤ ਕੋਈ ਨਾਹੀ ਜਾਣਤਾ। ਏਹ ਭੀ ਵਡਾ ਸਾਹਿਬ ਕਾ ਵਿਸਮਾਦੁ ਹੈ। ਅਰੁ ਏਹ ਜਿ ਏਸੁ ਧਰਤੀ ਉਪਰਿ ਚਾਰਿ ਖਾਣੀ ਪਰਮੇਸੁਰ ਜੀ ਰਚੀਆਂ ਹੈਨਿ੍, ਸੁ ਏਨਾ ਕਾ ਭੀ ਅੰਤੁ ਕੋਈ ਨਾਹੀ ਜਾਣਿਆ ਜਾਤਾ, ਜਿ ਏਹ ਕਦਿ ਹੋਈਆ ਹੈਂ। ਅਰੁ ਕਿਸ ਤੇ ਪਰਮੇਸੁਰ ਰਚੀਆ ਹੈਨਿ੍, ਕਦਿ

---

[1]ਪੋਥੀ ਵਿਚ ਇਹ ਦੋ ਤੁਕਾਂ ਅਗੇ ਪਿਛੇ ਕਰਕੇ ਲਿਖੀਆਂ ਹਨ । [2]ਅਸਚਰਜ, ਅਜੀਬ ਅਜੀਬ । [3]ਖਾਣੀਆਂ ਚਾਰ ਹਨ:—ਅੰਡਜ (ਅੰਡਿਆਂ ਤੋਂ ਪੈਦਾ ਹੋਏ ਜੀਵ), ਜੇਰਜ (ਜੇਰ ਤੋਂ ਪੈਦਾ ਹੋਏ), ਸੇਤਜ (ਪਸੀਨੇ ਤੋਂ), ਉਤਭੁਜ (ਧਰਤੀ ਵਿਚੋਂ ਪੈਦਾ ਹੋਏ ਜੀਵ) । [4]ਅਸਚਰਜ ਖੇਡ । [5]ਜਾਣਿਆ । [6]ਉਤਪੰਨ ਜਾਂ ਪੈਦਾ ਕੀਤੇ । [7]ਰੇਸ਼ਮੀ ਬਸਤਰ । [8]ਅਰੰਭ, ਮੁੱਢ ।

ਜਾਨ੍ਹਿਗੀਆ, ਏਕੁ ਏਹੁ ਭੀ ਸਾਹਿਬ ਕਾ ਵਡਾ ਵਿਸਮਾਦੁ ਹੈ ਜੀ । ਅਰੁ ਜੀ, ਏਹ ਜਿ ਅਗਨਿ ਹੈ, ਸਿ ਕਵਣੀ ਭਾਤਿ ਸਿਉ ਪਰਮੇਸੁਰਿ ਜੀ ਰਚੀ । ਸੁ ਸਭਨਾ ਮਾਹਿ ਵਰਤਦੀ ਹੈ । ਸੁ ਏਹ ਭੀ ਸਾਹਿਬ ਕਾ ਵਡਾ ਵਿਡਾਣੁ ਹੈ, ਅਚਰਜੁ ਹੈ । ਕਿਛੁ ਸੁਧਿ ਨਾਹੀ ਪੜਤੀ, ਜਿ ਏਹ ਅਗਨਿ ਕਿਸ ਤੇ ਪਰਮੇਸੁਰਿ ਰਚੀ ਹੈ, ਅਰੁ ਕਦਿ ਕੀ ਹੁਈ ਹੈ । ਏਹ ਭੀ ਸਾਹਿਬ ਕਾ ਵਡਾ ਵਿਸਮਾਦੁ ਹੈ, ਕੁਦਰਤ ਕਾ ਕਿਛੁ ਨਾਹੀ ਲਖਿਆ ਜਾਤਾ । ਅਰੁ ਜੀ, ਸਾਰੀ ਦੇਹੀ ਕਉ ਰਸ ਕਸ, ਕਪੜੇ, ਖਟੇ, ਮਿਠੇ, ਸਾਲਣੇਆ ਕਾ ਸੁਆਦੁ ਨਾਹੀ ਆਂਵਦਾ । ਅਨਾਜ, ਮੇਵਿਆਂ ਕਾ, ਰਸਾਂ ਕਸਾਂ ਕਾ, ਏਸੁ ਮੁਖ ਜਿਹਬਾ ਕਉ ਸੁਆਦੁ ਆਵਤਾ ਹੈ । ਹੋਰਸ ਸਰੀਰ ਕਉ ਸੁਆਦੁ ਨਾਹੀ ਆਵਤਾ । ਏਹ ਭੀ ਵਡਾ ਅਚਰਜੁ ਪਰਮੇਸੁਰ ਜੀ ਕਾ ਹੈ । ਵਿਸਮਾਦੁ ਕਿਛੁ ਨਾਹੀ ਜਾਣੀਤਾ, ਜਿ ਏ ਪਰਮੇਸੁਰ ਏਹ ਤਾ ਸਕਲ, ਦੇਹੀਆ, ਚੰਮ ਮਾਸ ਕੀਆਂ, ਪਰੁ ਏਹ ਜਿ ਮੁਖ ਜਿਹਵਾ ਕੇ ਵਿਖੈ ਐਸਾ ਸੁਆਦੁ ਆਵੈ, ਸਿ ਏਹੁ ਕਿਆ ਹੈ । ਸੁ ਏਹੁ ਭੀ ਵਡਾ ਵਿਸਮਾਦੁ ਹੈ, ਸਾਹਿਬ ਕੀ ਕੁਦਰਤ ਕਾ । ਅਰੁ ਪਰਮੇਸੁਰ ਜੀ, ਏਹ ਜਿ ਸੰਜੋਗਿ ਰਚਿਆ ਹੈ, ਕਬਹੀ ਮਾਨੁਖ ਮਿਲਿ ਆਵਤੇ ਹੈਂ ਸੰਜੋਗਿ ਪਾਇ ਕਰਿ, ਸੁ ਏਹੁ ਕਦਿਕਾ ਹੈ, ਏਸ ਕਾ ਕਿਛੁ ਰੂਪੁ ਰੰਗੁ, ਵਰਨੁ ਚਿਹਨੁ, ਕਿਆ ਹੈ । ਏਹੁ ਕੈਸਾ ਜੈਸਾ ਹੈ, ਸੁ ਏਹੁ ਭੀ ਸਾਹਿਬ ਕਾ ਵਡਾ ਵਿਸਮਾਦੁ ਹੈਰਾਨੁ ਹੈ, ਕਿਛੁ ਨਾਹੀ ਲਖਿਆ ਜਾਤਾ । ਅਰੁ ਵਿਜੋਗਿ ਕਰਿ ਕਰਿ ਵਿਛੁੜਿ ਜਾਤਾ ਹੈ । ਸੰਜੋਗਿ ਮਿਲੈ, ਵਿਜੋਗਿ ਵਿਛੁੜੈ, ਏ ਸ੍ਰੀ ਪਾਰਬ੍ਰਹਮ ਜੀ, ਏਹੁ ਕਿਆ ਹੈ ? ਤੇਰਾ ਵਿਸਮਾਦੁ ਇਉ ਭੀ ਕੋਈ ਨਾਹੀ ਜਾਣਤਾ, ਜਿ ਏਹੁ ਸੰਜੋਗੁ ਕਦਿ ਕਾ ਹੈ ? ਅਰੁ ਕਿਆ ਹੈ ? ਅਰੁ ਕਿਸੇ ਤੇ ਤੈਂ ਰਚਿਆ ਹੈ ? ਏਹ ਕੈਸੇ ਜੈਸੇ ਹੈਂ, ਏਹ ਭੀ ਤੇਰਾ ਵਡਾ ਵਿਸਮਾਦੁ ਹੈਰਾਨੁ ਹੈ, ਤੇਰੀ ਕੁਦਰਤ ਕਾ । ਅਰੁ ਏਹ ਜਿ ਭੁਖ ਪਰਮੇਸੁਰ ਰਚੀ ਹੈ, ਸਿ ਏਹ ਭੀ ਇਕੁ ਵਡਾ ਵਿਸਮਾਦੁ ਹੈ, ਪਰਮੇਸੁਰ ਜੀ ਕਾ । ਵਡਾ ਹੈਰਾਨੁ ਹੈ, ਜਿ ਏਹ ਭੁਖ ਕਿਆ ਹੈ ? ਜਿ ਖਾਇ, ਦੇਹੀ ਕਉ ਜਾਤੀ ਹੈ । ਸੁ ਏਹ ਕੈਸੇ ਰੰਗਿ ਹੈਂ ? ਕਿਸ ਤੇ ਪਰਮੇਸੁਰਿ ਰਚੀ ਹੈ । ਕੈਸੀ ਜੈਸੀ, ਜਿ ਇਸ ਕਾ ਰੰਗੁ ਕਿਆ ਹੈ ? ਏਹ ਵਿਸਮਾਦੁ ਪਰਮੇਸੁਰ ਜੀ ਕਾ ਕਿਛੁ ਨਾਹੀ ਪਾਇਆ ਜਾਤਾ, ਜਿ ਭੁਖ ਕਉ ਜਿ ਭੋਜਨੁ ਪਹੁਚਤਾ ਹੈ, ਖਾਇ ਕਰਿ ਖੁਸੀ ਹੋਤਾ ਹੈ, ਦੇਹੀ ਪਰਫੁਲਤ ਹੋਤੀ ਹੈ, ਜੀਉ ਖੁਸੀ ਹੋਤਾ ਹੈ, ਸੁ ਏਹ ਭੀ ਵਡਾ ਵਿਸਮਾਦੁ ਹੈ । ਜਿ ਏ ਪਰਮੇਸੁਰ ! ਏਹ ਜਿ ਤੈਂ ਭੁਖ ਕੀਆ ਸਾ, ਤਾਂ ਕਿਉ ਕੀਆ ਥਾ ? ਅਰੁ ਇਬ, ਜਿ ਏਦੂ ਰਜਾਇਆ, ਖਵਲਾਇਆ, ਖੁਸੀ ਕੀਆ, ਸਿ ਏਹੁ ਤੈਂ ਕਿਆ ਕੀਆ ? ਇਬ ਤੇਰੇ ਪਾਸਿ ਹੂਆ ਖਾਣੇ ਕਉ, ਤਬ ਤੇਰੇ ਪਾਸਿ ਕਿਛੁ ਨ ਥਾ । ਜਿ ਤੈ ਇਸ ਕਉ ਇਬ ਰਜਾਇਆ, ਤਬ ਭੁਖਾ ਰਖਿਆ ਥਾ । ਸੁ ਏਹ ਭੀ ਵਡਾ ਵਿਸਮਾਦੁ, ਹੈਰਾਨੁ ਹੈ ਸਾਹਿਬ ਕਾ, ਜਿ ਕਿਆ ਕਰਤਾ, ਕਿਆ ਨਾਹੀ ਕਰਤਾ । ਉਸ ਕੀ ਏਹ ਗਹਨ[1] ਗਤਿ ਕੋਈ ਨਾਹੀ ਜਾਨਤਾ । ਏਹ ਜਿ ਸਿਫਤਿ ਪਰਮੇਸੁਰ ਕੀ ਕਰਨੀ, ਅਰੁ ਪਰਮੇਸੁਰ ਕੀ ਸਾਲਾਹ[2] ਕਰਨੀ, ਸੁ ਏਹ ਭੀ ਵਿਸਮਾਦੁ ਹੈ । ਜਬ ਕਰਨਹਾਰਾ ਤੁਹੀ ਪਰਮੇਸੁਰੁ ! ਅਰੁ ਏਹੁ ਕਿਆ ਹੋਆ ? ਤਬ ਏਸੁ ਕੀ ਸਿਫਤਿ ਅਰੁ ਸਾਲਾਹ ਤੇ ਪਰਮੇਸੁਰ, ਕਿਆ ਮਿਹਰਵਾਨੁ ਹੋਵੈ, ਏਹ ਭੀ ਵਡਾ ਵਿਸਮਾਦੁ ਹੈ । ਅਰੁ ਉਝੜ ਭੀ ਪਰਮੇਸੁਰ ਰਚੀ ਹੈ, ਅਰੁ ਰਾਹੁ ਭੀ ਪਰਮੇਸੁਰ ਕੀਆ । ਰਾਹਿ ਪਵਹਿ, ਤਿਨ ਕਉ ਮਿਹਰਵਾਨੁ ਹੋਵੈ, ਅਰੁ ਉਝੜਿ ਪਵਹਿ, ਤੇ ਮਾਰੇ ਜਾਹਿ । ਏਹੁ ਭੀ ਵਡਾ ਅਚਰਜੁ ਹੈ, ਜਿ ਏਹੁ ਕਿਆ ਹੈ ? ਅਰੁ ਜੀ ਇਕਿ ਕਹਤੇ ਹੈਂ, ਜਿ ਸਾਹਿਬੁ ਨੇੜੇ ਤੇ ਨੇੜੇ ਹੈ, ਕਿਉ ਜਿ ਜੀਆ ਕਾ ਅਰਾਧਿਆ ਸੁਣਦਾ ਹੈ । ਅਰੁ ਅਰਾਧਿਆ ਤਾਂ ਹੀ ਸੁਣਤਾ ਹੈ, ਜਾਂ ਨੇੜੇ ਤੇ ਨੇੜੇ ਹੈ । ਏਹ ਬਾਤ ਸਚੁ ਹੈ, ਜਿ ਕਹਤੇ ਹੈ, ਜਿ ਸਾਹਿਬੁ ਨੇੜੇ ਤੇ ਨੇੜੇ ਹੈ । ਅਰੁ ਏਕਿ ਕਹਤੇ ਹੈਂ, ਜਿ ਸਾਹਿਬੁ ਦੂਰਿ ਤੇ ਦੂਰਿ ਹੈ । ਸੁ ਏਹ ਬਾਤ ਭੀ ਸਚੁ ਹੈ, ਜਿ ਸਾਹਿਬੁ ਦੂਰਿ ਤੇ ਦੂਰਿ ਕਿਉ ਹੈ ? ਜਿ ਢੂਢਿ ਕਰਿ ਜੇ ਦੇਖੈ ਕੋਈ, ਅਰੁ ਦੇਖਿਆ ਚਾਹੈ, ਤਉ ਦੂਰ ਤੇ ਦੂਰਿ ਹੈ, ਨੇੜੇ ਨਾਹੀ । ਢੂਢਿ ਕਰਿ ਤਾਂ ਪਾਇਆ ਜਾਂਦਾ ਨਾਹੀ । ਜੇ ਸੁਰਗ[3] ਕਉ ਢੂਢੇ, ਤਉ ਨਾਹੀ ਦੇਖਿਆ ਜਾਤਾ । ਅਰੁ ਜੇ ਮਧ[4] ਲੋਕ ਕਉ ਢੂਢੇ, ਤਉ ਭੀ ਨਹੀ ਪਾਇਆ ਜਾਤਾ । ਜੇ ਪੈਆਲਿ[5] ਲੋਕ ਕਉ ਢੂਢੇ, ਤਉ ਭੀ ਨਾਹੀ ਪਾਇਆ ਜਾਤਾ । ਭਾਈ ਰਾਮ ਜਨਹੁ ਜੀ ! ਦੂਰਿ ਭੀ ਸਚੁ ਹੈ, ਜਿ ਢੂਢਿਆ ਪਾਇਆ ਨਾਹੀ ਜਾਤਾ । ਅਰੁ ਜੀ ਨੇੜੇ ਭੀ, ਸਚੁ ਹੈ, ਜਿ ਮਨ ਕੀ ਜਾਣਤਾ ਹੈ । ਭਾਈ ਜੀ ! ਏਹੁ ਵਿਡਾਣੁ, ਵਿਸਮਾਦੁ ਅਚਰਜੁ ਹੈ ।

---

[1]ਅਥਾਹ ਗਤਿ । [2]ਉਸਤਤ । [3]ਆਕਾਸ਼ ਲੋਕ । [4]ਮਾਤ ਲੋਕ । [5]ਪਾਤਾਲ ਲੋਕ ।

ਪਰੁ ਜੀ ਏਸੁ ਵਿਸਮਾਦ ਕੀ ਸੋਝੀ[1] ਸੋਈ ਬੂਝੈ[2], ਜਿ ਕੋਈ ਵਡਭਾਗੀ ਰਾਮ ਕਾ ਹੋਇ''। ਭਾਈ ਸਾਧ ਜਨਹੁ ਜੀ ! "ਏਹ ਕਥਾ ਈਵ ਹੈ''। ਤਬ ਉਨਹੁ ਗੋਵਿੰਦ ਲੋਕਹੁ ਨਮਸਕਾਰੁ ਕੀਆ। ਨਮਸਕਾਰੁ ਕਰਿ ਕਰਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਨਾਨਕ ਜੀ ਕੇ ਸਿਖ ਹੂਏ। ਕਹਣੇ ਲਾਗੇ। ਜਿ ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿ ਗੁਰੂ ਬਾਬਾ ਨਾਨਕੁ। ਬੋਲਹੁ ਭਾਈ ਵਾਹਗੁਰੂ। ਧੰਨਿ ਗੁਰੂ। ਸਤਿ ਗੁਰੂ।

॥ ਸਲੋਕੁ ॥

ਕੀਮਤਿ ਕਿਨਹੂ ਨ ਜਾਨੀਆ, ਕਹਾ ਵਸੈ ਕਿਹ ਠਉਰ ॥
ਨਾਨਕ ਦਾਸ ਸਭਿ ਕਹਿ ਗਏ, ਜਿ ਬਾਤ ਅਵਰ ਕੀ ਅਉਰ ॥ ੧ ॥

ਬੋਲਹੁ ਵਾਹਗੁਰੂ। ਧੰਨਿ ਗੁਰੂ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਸਤਿ। ਰਾਮ, ਰਾਮ, ਰਾਮ, ਰਾਮ ਸਤਿ। ਰਾਮ ਸਤਿ। ਸਤਿ ਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੯੨ ॥ ੧੫ ॥

---

# ਗੋਸਟ ਮਾਤਾ ਪਿਤਾ ਨਾਲ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਤਬ ਗੁਰੂ ਬਾਬੇ ਨਾਨਕ ਜੀ ਕਉ, ਮਾਤਾ ਅਰੁ ਪਿਤਾ ਕਹਿਆ ਜਿ, "ਬੇਟਾ ! ਏਹ ਤੂ ਜਿ ਹੋਰਤ ਕਿਤੇ ਸੁਤ੍ਰਿ[3] ਪਰਮੇਸੁਰ ਕਉ ਅਰਾਧਤਾ ਹੈ, ਜਿ ਏਹ ਗਲ ਕਿਛੁ ਨਾਹੀ। ਤੂ ਤਿਉ ਪਰਮੇਸੁਰ ਕਉ ਅਰਾਧਿ, ਜਿਉ ਏਹ ਬੈਸਨਉ ਅਰਾਧਦੇ ਹੈਨਿ੍। ਏਹ ਮਹਾ ਕਠਨ ਜੁਗਤਿ[4] ਰਹਦੇ ਹੈਨਿ੍, ਅਰੁ ਨੇਮ ਬਰਤ ਮਹਾ ਸੰਜਮ ਵਿਚਿ ਰਹਦੇ ਹੈਨਿ੍। ਏਹ ਭਲੇ ਧਰਮ ਦੇ ਮਾਰਗ ਵਿਚਿ ਰਹਦੇ ਹੈਨਿ੍। ਕੁੰਗੂ[5] ਦੀਆ ਅਰੁ ਅਗਰ ਚੰਦਨ ਕੀਆ ਬਾਸਨਾ ਮਹਿ ਰਹਤੇ ਹੈਨਿ੍, ਅਰੁ ਤੀਰਥ ਕਰਤੇ ਹੈਨਿ੍। ਏਹਿ ਆਪੁਨੇ ਘਰ ਕੀ ਭੀ ਕਿਰਤਿ ਕਰਤੇ ਹੈਂ। ਦੇਖਾ ! ਓਇ ਕਿਛੁ ਘਟਿ ਗਏ ਹੈਨਿ ? ਜਿ ਏਤੁ ਮਤਿ ਕਰਿ ਕਰਿ ਅਰਾਧਤੇ ਹੈਨਿ੍। ਬੇਟਾ ! ਤੂ ਏਹ ਮਤਿ ਛਡਿ। ਨਾ ਤੂ ਟਿਕਾ ਕਰਹਿ, ਨ ਧੋਤੀ, ਨ ਚਉਕਾ। ਬੇਟਾ ! ਨਾ ਏਹੁ ਬੈਸਨੋ ਕਾ ਮਾਰਗੁ, ਨ ਸੈਸਾਰੀਆ ਕਾ ਮਾਰਗੁ, ਨਾ ਅਉਧੂਤਾਂ ਕਾ ਮਾਰਗੁ, ਨਾ ਜੋਗੀਆ ਕਾ ਮਾਰਗੁ, ਨਾ ਸੰਨਿਆਸੀਆ ਕਾ ਏਹੁ ਮਾਰਗੁ। ਬੇਟਾ ! ਕਿਛੁ ਓਨਾ ਦੀ ਮਤਿ ਬੁਰੀ ਹੈ ? ਜਿ ਏਉ ਅਰਾਧਤੇ ਹੈਂ। ਏਹ ਜਿ ਤੁਸਾਡੀ ਮਤਿ ਹੈ, ਸੁ ਕਿਆ ਹੈ ? ਜਿ ਤੁਸੀ ਸਮਝਦੇ ਹਹੁ, ਸਾ ਅਸਾਨੋ ਭੀ ਦਿਖਾਇ, ਸਮਝਾਇ ਦੇਹਿ, ਜਿ ਮਤਿ ਤੁਸੀ ਸਮਝੀ ਹੈ''। ਤਬ ਗੁਰੂ ਬਾਬਾ ਨਾਨਕੁ, ਤਿਤੁ ਪ੍ਰਸਥਾਇ ਬਾਨੀ ਬੋਲਿ ਉਠਿਆ :—

॥ ਸਬਦੁ ਸ੍ਰੀ ਰਾਗ ਮਹਿ ॥

ਕੁੰਗੂ[6] ਕੀ ਕਾਇਆ[7] ਰਤਨਾ ਕੀ ਲਲਿਤਾ[8] ਅਗਰਿ ਵਾਸੁ ਤਨਿ ਸਾਸੁ ॥
ਅਠਸਠਿ[9] ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ[10] ॥ ੧ ॥
ਬਾਬਾ ਹੋਰ ਮਤਿ ਹੋਰ ਹੋਰ। ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥ ਰਹਾਉ ॥

---

[1]ਖ਼ਬਰ। ਸਮਝ, ਗਿਆਨ। [2]ਸਮਝੇ, ਜਾਣੇ। [3]ਨਿਯਮ, ਮੰਤਰ। [4]ਰਹਿਣੀ। [5]ਕੇਸਰ।
[6]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੭ ਤੇ ਹੈ। [7]ਸਰੀਰ। [8]ਜੋਤ।
[9]ਅਠਾਹਠ ਤੀਰਥ। [10]ਗੁਣਾਂ ਦਾ ਭਾਂਡਾ, ਗੁਣਾਂ ਦਾ ਖ਼ਜ਼ਾਨਾ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਬਾਬਾ ਜੀ! ਤੂ ਤਾ ਕਹਦਾ ਹੈਂ ਜਿ ਬੈਸਨੁ ਪਰਮੇਸੁਰੁ ਅਰਾਧਤੇ ਹੈਨਿ, ਸੁ ਮਹਾ ਪਵਿਤ੍ਰ ਦੇਹੀ ਸਿਉ ਅਰਾਧਤੇ ਹੈਨਿ। ਸੁ ਬਾਬਾ ਜੀ! ਜੇ ਤਉ ਕੁੰਗੂ ਕੀ ਕਾਇਆ, ਸਾਰੀ ਦੇਹੀ ਕੇਸਰ ਸਿਉ ਭੀਗੀ ਹੋਇ, ਅਰੁ ਜੇ ਰਤਨਾ ਕੀ ਜਿਹਵਾ ਹੋਇ। ਅਰੁ ਅਗਰ ਚੰਦਨ ਕੀ ਜਿ ਵਾਸਨਾ ਹੈ, ਸੁ ਸਾਸ ਸਾਸ ਸਾਥਿ ਬਾਸਨਾ ਏਸੁ ਕਾਇਆ ਤੇ ਨਿਕਲੇ। ਅਰੁ ਰਤਨਾ ਕੀ ਜਿਹਵਾ ਤਿਸ ਸਾਥਿ ਮੁਖ ਤੇ ਬੋਲੇ। ਅਰੁ ਅਗਰ ਚੰਦਨ ਕਾ ਸਾਸੁ ਹੋਇ, ਅਰੁ ਅਠਿ ਸਠਿ ਤੀਰਥ ਕਾ ਮਨਿ ਟਿਕਾ ਹੋਇ। ਅਰੁ ਘਟ ਮਹਿ ਬਹੁਤੁ ਮਤਿ ਸਰਸ[1] ਤੇ ਸਰਸ ਹੋਇ। ਓਸ ਮਨ ਨਾਲਿ ਪਰਮੇਸੁਰ ਕਾ ਨਾਮ ਅਰਾਧੇ। ਅਰੁ ਅੰਤਰਿ ਸਚੁ ਨ ਹੋਇ, ਤਉ ਅਨੇਕ ਜਤਨ ਕਰੇ, ਤਉ ਅੰਤਿ ਸਭ ਕੂੜੁ ਹੋਇ ਜਾਇ। ਤਿਸੁ ਨ ਪਤਿ ਨ ਪਤਿਸਟਾ ਕਿਛੁ ਨ ਰਹਈ। ਦਰਗਹ ਕਾ ਓਹੁ ਚੋਰੁ ਹੋਇ। ਜਾ ਸਚ ਕੀ ਮਤਿ ਸਾਥਿ ਅਰਾਧੇ, ਅੰਤਰਿ ਸਚੁ ਹੋਇ, ਸਚ ਕੀ ਪਰੁਕਿਰਤਿ ਕਮਾਵੈ, ਤਾਂ ਪਰਮੇਸੁਰ ਕਉ ਪਾਵੈ। ਨਾਤਰ ਹੋਰਤ ਮਤਿ ਸਾਥਿ, ਹੋਰੁ ਹੀ ਹੋਰੁ ਹੋਇ ਜਾਇ, ਪਰਮੇਸੁਰ ਕਾ ਨ ਹੋਇ"। ਤਬ ਗੁਰੂ ਬਾਬੇ ਜੀ ਕੇ ਪਿਤਾ ਕਹਿਆ ਜਿ, "ਬਚਾ ਨਾਨਕਾ! ਓਹ ਤਾਂ ਤੈ ਉਥਾਪੇ[2]। ਉਨ੍ ਕੀ ਮਤਿ ਕਿਛੁ ਨ ਹੋਈਆ। ਪਰੁ ਏਹ ਜਿ ਗੁਰੂ ਪੀਰ ਕਹਾਵਦੇ ਹੈਨਿ; ਸੰਸਾਰ ਉਨ ਕਉ ਮਾਨਤਾ ਹੈ, ਪੂਜਾ ਚੜਤੀ ਹੈ, ਕੁਲਿ ਮੁਲਖ ਕੇ ਪੀਰ ਹੈਂ। ਦੇਖਾ! ਉਨਾ ਈਹਾ ਹੀ ਖੁਦਾਇ ਪਾਇਆ, ਜਿਨ੍ ਕੇ ਪੀਛੇ ਕੁਲਿ ਜਹਾਨੁ ਲਗਾ ਫਿਰਤਾ ਹੈ ਕਿ ਉਨ੍ ਕੀ ਭੀ ਮਤਿ ਬੁਰੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਬਾਬਾ ਜੀ :—

ਪੂਜ[3] ਲਗੇ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥
ਨਾਉ ਸਦਾਏ ਆਪਣਾ ਹੋਵੈ ਸਿਧੁ[4] ਸੁਮਾਰੁ[5] ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ! ਏਹ ਜਿ ਸਿਧ ਪੀਰ ਕਹਾਵਦੇ ਹੈਨਿ, ਅਰੁ ਪੂਜਾ ਲੇਤੇ ਹੈਨਿ। ਸਾਰਾ ਜਹਾਨੁ ਆਲਮੁ ਦੁਨੀਆ ਜਿਨ੍ ਕੇ ਪੀਛੇ ਲਾਗਾ ਫਿਰਤਾ ਹੈ; ਅਰੁ ਜਹਾਨ ਮਹਿ ਆਪਣਾ ਨਾਉ ਗੁਰੂ ਪੀਰੁ ਸਦਾਵਤੇ ਹੈਂ; ਅਰੁ ਪੂਜਾ ਲੇਤੇ ਹੈਂ; ਪਰੁ ਪਰਮੇਸੁਰ ਕੀ ਦਰਗਾਹ, ਜਬ ਉਨ੍ ਕੀ ਪਤਿ ਨ ਰਹੈਗੀ, ਬੇਪਤੇ[6] ਹੋਹਿਗੇ। ਤਬ ਉਨ੍ ਕੀ ਪੂਜਾ ਸਭ ਖੁਆਰੁ ਹੋਇ ਜਾਇਗੀ। ਓਇ ਬੇਪਤੇ ਹੋਹਿਗੇ। ਜਬ ਲਗਿ ਸਚੁ ਨ ਆਵੈ, ਤਬ ਲਗਿ ਕਿਆ ਗੁਰੂ ਕਹਾਵਣਾ, ਅਰੁ ਕਿਆ ਪੀਰੁ ਕਹਾਵਣਾ। ਬਿਨਾ ਸਚ ਥੀਂ, ਝੂਠਿ ਬੇਪਤੇ ਹੋਤੇ ਹੈ"। ਤਬ ਗੁਰੂ ਬਾਬੇ ਕੇ ਪਿਤਾ ਕਹਿਆ ਜਿ, "ਬਚਾ ਨਾਨਕਾ! ਜਿ ਵਸਤੁ ਮਿਟਣ ਵਿਚਿ ਨਾਹੀ, ਸਦਾ ਅਸਥਿਰੁ ਜਿਨ੍ ਕੀ ਦਰਗਾਹ ਪਤਿ ਰਹੈਗੀ, ਸੁ ਕਵਨ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਜਿਨ੍ ਕਉ ਸਤਿਗੁਰੁ ਥਾਪਿਆ ਤਿਨ ਮੇਟਿ ਨ ਸਕੈ ਕੋਇ ॥
ਓਨਾ ਅੰਦਰਿ ਨਾਮ ਨਿਧਾਨੁ ਹੈ, ਨਾਮੋ ਪਰਗਟੁ ਹੋਇ ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ[7] ਸਦਾ ਸਚੁ ਸੋਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ਸਲਾਮਤਿ! ਜੋ ਗੁਰੂ ਪੂਰੇ ਥਾਪੇ ਹੈਨਿ, ਅਰੁ ਗੁਰਮੁਖਿ

---

[1]ਉਤਮ। [2]ਮਿਟਾਉਣਾ। [3]ਭਾਵ ਲੋਕ ਪੂਜਦੇ ਹੋਣ। [4]ਕਰਾਮਾਤੀ।
[5]ਗਿਣਿਆ ਜਾਂਦਾ ਹੋਵੇ। [6]ਬਿਇੱਜ਼ਤ, ਨਿਰਾਦਰ। [7]ਲਗਾਤਾਰ।

ਹੈਨਿ, ਉਨਿ੍ ਕਉ ਮਿਟਾਇ ਕੋਈ ਨਾਹੀ ਸਕਦਾ । ਓਹਿ ਦਰਗਹ ਸੁਰਖਰੂ ਹੈਨਿ੍ । ਕਿਤੁ ਗੁਣਿ ਕਰਿ ਕਰਿ ? ਜਿ ਉਨ੍ ਕੇ ਮਨਿ ਭੀ, ਅਰੁ ਮੁਖਿ, ਪਰਮੇਸੁਰ ਕਾ ਨਾਮੁ ਬਸਤਾ ਹੈ । ਨਾਮੋ ਹੀ ਉਨ੍ ਕੇ ਅੰਦਰਿ ਬੀ ਪ੍ਰਗਟਿਆ ਹੈ । ਨਾਮ ਹੀ ਕਰਿ ਕਰਿ ਓਇ ਪ੍ਰਗਟ ਹੈਂ । ਉਨ੍ ਕੇ ਅੰਤਰਿ ਜਿ ਪਰਮੇਸੁਰ ਕਾ ਨਾਮੁ ਹੈ, ਸੁ ਓਇ ਨਾਮੁ ਮੰਨੀਤਾ ਹੈ, ਅਰੁ ਉਹੀ ਨਾਮੁ ਹੀ ਪੂਜੀਤਾ ਹੈ ।ਓਇ ਈਹਾ ਭੀ ਸੁਰਖਰੂ ਹੈਂ । ਸਦਾ ਸਰਬਦਾ ਓਇ ਅਖੰਡ ਹੈਂ । ਉਨ ਕਾ ਨਾਮੁ ਕਬਹੂ ਨਾਹੀ । ਸਦਾ ਸਚ ਸਾਬਿ ਅਸਥਿਰੁ[1] ਹੈਂ" । ਤਬ ਗੁਰੂ ਬਾਬੇ ਨਾਨਕ ਜੀ ਕੇ ਪਿਤਾ ਕਹਿਆ ਜਿ, "ਏ ਨਾਨਕ ਜੀ ! ਇਕਿ ਜਿ ਏਹ ਰਾਜੇ ਰਾਜੁ ਕਰਤੇ ਹੈਨਿ੍ ਸਾਹ, ਧਨਾਢ ਲੋਕ ਹੈਂ ਤੇ ਰਾਜ ਸੁਖ ਭੋਗ ਕਰਤੇ ਹੈਂ । ਇਕਿ ਉਮਰਾਉ ਹੈਂ, ਇਕਿ ਖਾਨ ਹੈਂ; ਇਕਿ ਰਈਅਤਿ ਲੋਕ, ਭੂਮੀਏ ਲੋਕ, ਰਾਜ ਰਸ ਸੁਖ ਕਰਤੇ ਹੈਂ । ਦਿਖਾ ! ਉਨ੍ ਕੀ ਕਵਨ ਗਤਿ ? ਉਨ੍ ਕਾ ਦਰਗਹ ਕਿਆ ਹੋਇਗਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਬਾ ਜੀ ! ਜਾਂ ਖੇਹ ਨਾਲਿ ਖੇਹ ਰਲੀ, ਤਾ ਕੇਹੀ ਕੁ ਸੋਭਾ ਪਾਈ" । ਕਹੇ, "ਜਾ ਖੇਹ ਨਾਲਿ ਖੇਹ ਰਲੀ, ਤਾ ਖੇਹ ਦੀ ਖੇਹਾ ਹੀ ਹੋਈ, ਸੋਭਾ ਕਿਆ ਪਾਵੈ ?" ਕਹੇ, "ਬਾਬਾ ਜੀ ! ਏਹੁ ਖਾਣਾ, ਪੀਣਾ, ਸੋਵਣਾ ਜਿ ਹੈ, ਸੁ ਦੇਹੀ ਦਾ ਸੁਖੁ ਹੈ । ਏਹ ਦੇਹ ਭੀ ਖੇਹ ਤੇ ਪੈਦਾ ਹੋਈ ਹੈ । ਅਰੁ ਏਹ ਜਿ ਰਸ ਭੋਗ, ਖਾਣਾ, ਪੈਨ੍ਣਾ, ਸੁ ਏਹ ਭੀ ਖੇਹ ਹੀਤੇ ਪੈਦਾ ਹੋਏ ਹੈਨਿ੍ । ਜਬ ਖੇਹ ਕਉ ਖੇਹ ਮਿਲੀ, ਤਬ ਇਸ ਕੀ ਸੋਭਾ ਤਉ ਕਿਛੁ ਨ ਹੋਈ ਕਿ ਨਾ ?" ਕਹੇ ਜੀ, "ਕਿਛੁ ਨ ਹੋਈ" । ਕਹੇ, "ਬਾਬਾ ਜੀ ! ਇਸ ਕੀ ਜਿ ਸੋਭਾ ਹੈ, ਸੁ ਨਾਮ ਸਿਮਰਨ ਮਹਿ ਹੈ । ਜੇ ਇਨਿ ਈਹਾ ਨਾਮੁ ਸਿਮਰਿਆ, ਤਉ ਊਹਾ ਭੀ ਸੋਭਾ ਪਾਈ । ਜਬ ਏਨਿ ਈਹਾ ਹੀ ਨਾਮੁ ਵਿਸਾਰਿਆ, ਤਾਂ ਊਹਾ ਦਰਗਹ ਗੋਆ, ਏਸ ਕਾ ਕਿਆ ਹੋਇ ?" ਬਾਬਾ ਜੀ, "ਏਹੁ ਸੋਭਾ ਤਾਹੀ ਪਾਵੈ, ਜਾ ਪਾਰਬ੍ਰਹਮ ਕਾ ਨਾਮੁ ਸਿਮਰੇ । ਬਿਨਾ ਨਾਮੁ ਸਿਮਰਨ ਬੀ, ਏਹ ਸਭੁ ਝੂਠੁ ਹੈ । ਬਿਨਾ ਨਾਮ ਬੀ ਕਿਛੁ ਨਾਹੀ । ਹੋਰ ਸਿਆਣਪਾ ਕਿਛੁ ਨਾਹੀ, ਬਿਨਾ ਨਾਮ ਬੀ" । ਤਬ ਦਾਦੇ ਕਾਲੂ ਨਮਸਕਾਰੁ ਕੀਆ । ਜਿ ਜੀ, "ਧੰਨਿ ਹੈਂ ਤੂ, ਜਿਨਿ ਨਾਮੁ ਪਰਮੇਸੁਰ ਕਾ ਜਾਨਿਆ ਹੈ" । ਬੋਲਹੁ ਭਾਈ ਵਾਹਗੁਰੂ । ਧੰਨਿ ਗੁਰੂ । ਸਤਿਗੁਰੂ ।

॥ ਸਲੋਕੁ ॥

ਵਾਹ ਵਾਹ ਸਿਰਜਨ ਹਾਰੁ ਹੈ, ਨੀਕੋ[2] ਜਾਕੋ ਨਾਉ ॥
ਦਾਸ ਨਾਨਕ ਜਿਨਿ ਜਿਨਿ ਜਾਨਿਆ, ਤਿਨਿ ਤਿਨਿ ਪਾਇਆ ਠਾਉ[3] ॥ ੧ ॥

ਬੋਲਹੁ ਸਾਧਹੁ, ਸੰਤਹੁ ! ਵਾਹਗੁਰੂ ! ਧੰਨ ਗੁਰੂ ! ਸਤਿਗੁਰੂ, ਗੁਰੂ, ਗੁਰੂ, ਗੁਰੂ, ਰਾਮ, ਰਾਮ, ਰਾਮ, ਰਾਮ, ਰਾਮ, ਰਾਮ, ਸਤਿ ਰਾਮੁ, ਸਤਿ । ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੯੩ ॥ ੧੯੩ ॥ ੧੬ ॥



[1]ਅਬਿਨਾਸ਼ੀ, ਕਾਇਮ । [2]ਉਤਮ, ਚੰਗਾ । [3]ਇਹ ਪੋਥੀ ਕਰਤਾ ਦੀ ਕਵਿਤਾ ਹੈ ।

# ਭਾਈ ਮੂਲੇ ਨੂੰ ਮੁਕਤ ਕਰਨਾ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਬੈਰਾਗੀਅਹੁ ਫਕੀਰਹੁ ਕੇ ਰੂਪਿ ਫਿਰੈ। ਏਕੁ ਪੈਰਿ ਕਉਸ[1], ਏਕ ਪੈਰ, ਅਧ ਉਚਾ ਨੀਲਾ ਤਹਮਦੁ[2], ਤੇੜਿ ਭਗਵੀ ਚਾਦਰ ਪਹਿਰੀ। ਸਿਰਿ ਟੋਪੀ ਨੀਲੀ, ਮਾਥੇ ਤਿਲਕੁ ਦੀਆ। ਨਾ ਕੋਈ ਹਿੰਦੂ ਹੀ ਸਹੀ ਕਰੈ, ਨਾ ਕੋਈ ਮੁਸਲਮਾਨੁ ਹੀ ਸਹੀ ਕਰਿ ਸਕੈ। ਹਿੰਦੂਆਂ ਕਉ ਹਿੰਦੂਆਂ ਕਾ ਜਬਾਬੁ ਮਿਲੈ। ਮੁਸਲਮਾਨਾ ਕਉ ਮੁਸਲਮਾਨਾ ਕਾ ਜਬਾਬੁ ਮਿਲੈ। ਸੰਸਾਰ ਕਉ ਲਾਗਾ ਪਰਮੇਸੁਰ ਕਾ ਨਾਮੁ ਦਿੜਾਵਣ। ਜਿ ਕੋਈ ਦਰਸਨਿ ਲਾਗੈ, ਸੋ ਨਿਹਾਲੁ ਹੋਇ। ਸੰਸਾਰ ਵਿਚਿ ਸੁਬੁਧਿ ਬਿਬੇਕ ਮਤਿ, ਪਰਮੇਸੁਰ ਕਾ ਸਿਮਰਨੁ ਪ੍ਰਗਟਾਇਆ। ਕੁਲਿ ਜਹਾਨ ਵਿਚਿ ਧਰਮ ਸਾਲਾ ਕਰੀਆਂ। ਨਾਮੁ, ਦਾਨੁ, ਇਸਨਾਨੁ ਦਿੜਾਇਆ। ਜਿ ਪੁਰਖਾ! ਮੇਰਾ ਜਿ ਕੋਈ ਸਿਖੁ ਹੋਇ, ਸੁ ਤ੍ਰੈਇ ਵਸਤੂ ਦਿੜਤਾ ਕਰਿਹੁ, ਨਾਮੁ, ਦਾਨੁ, ਇਸਨਾਨੁ। ਸੰਸਾਰ ਵਿਚਿ ਨਾਨਕੁ ਹੀ ਨਾਨਕੁ ਜਪੀਐ। ਵਾਹ ਬਾਬਾ ਨਾਨਕੁ! ਵਾਹ ਬਾਬਾ ਨਾਨਕੁ, ਹੋਵੈ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਪੁਰਖਾ ਅੰਗਦਾ! ਇਕੁ ਮੇਰਾ ਮੇਲੀ ਹੈ ਸੰਸਾਰੀ। ਜਦਿ ਹਉ ਸੰਸਾਰ ਦੀ ਕਿਰਤਿ ਕਰਦਾ, ਤਬ ਇਕ ਏਹੁ ਮੂਲਾ ਖਤ੍ਰੀ[3] ਮੇਰਾ ਦੋਸਤੁ ਸਾ ਹੋਇਆ, ਜਿ ਕਿਵੈ ਮਿਲਹ ਤਾਂ। ਮੇਰਾ ਜੀਉ ਹੈ, ਜਿ ਇਕੇਰਾ ਮਿਲਿਐ"। ਤਬ ਗੁਰੂ ਅੰਗਦ ਕਹਿਆ, "ਜਿ ਭਲਾ ਹੋਇ ਜੀ, ਮਿਲੀਐ"। ਤਬ ਗੁਰੂ ਬਾਬਾ ਨਾਨਕੁ ਜੀ, ਫਕੀਰਾਂ ਕੇ ਰੂਪਿ, ਲਗੋਟ ਬੰਦਾਂ ਕੇ ਸਾਥਿ ਥੇ, ਗੁਰੂ ਬਾਬੇ ਜੀ ਕੇ। ਤਬ ਮੂਲੇ ਖਤ੍ਰੀ ਕੀ ਦਹਲੀਜ ਊਪਰਿ ਆਇ ਖੜੇ ਹੂਏ। ਤਬ ਪਹਿਲਾਂ ਹੀ ਬਾਬਾ ਨਜਰਿ ਆਇਆ ਮੂਲੇ ਕੀ ਜੋਰੂ ਕਉ। ਤਬ ਓਨਿ ਗੁਰੂ ਬਾਬੇ ਨਾਨਕ ਜੀ ਕਉ ਸਿਞਾਤਾ। ਸਿਞਾਣਿ, ਅੰਦਰਿ ਵੜਿ ਗਈ। ਅਗੈ ਮੂਲਾ ਬੈਠਾ ਥਾ। ਤਬ ਓਨਿ ਆਖਿਆ, "ਅਖੇ ਸੁਣਿਦਾ ਹੈਂ[4] ਤੂ? ਓਹੁ ਜਿ ਤੇਰਾ ਦੋਸਤੁ ਕਿ ਨੇਹੀ? ਮਾਰਿ ਮੁਹਿ ਲਿਆ ਹੈਸੁ ਬੁਰੇ ਜੇਹੇ ਢਵਿੰ ਆਵਦਾ ਹੈ। ਏਹੁ ਆਗੈ ਬਹੁਤਿਆ ਅਸਵਾਰਾਂ ਨਾਲਿ ਆਂਵਦਾ। ਸੁਖਪਾਲੀ[5] ਚੜਿਆ ਆਵਦਾ। ਏਹੁ ਤੂਟਾ ਖੁਥਾ ਜੇਹਾ ਜੁ ਆਇਆ ਹੈ, ਸੋ ਕਿਛੁ ਤੇ ਥੀ ਮੰਗਣ ਆਇਆ ਹੈ। ਪਰੁ ਤੂ ਅੰਤਰਿ ਵੜਿ ਕਰਿ ਛਪਿ ਰਹੁ ਤਾਂ। ਤਾਂ ਤੇੜੀ ਬਾਬਾ ਦਰਿ ਆਇ ਖੜਾ ਹੋਇਆ। ਮੂਲਾ ਕੋਠੜੀ ਵਿਚਿ ਜਾਇ ਛਪਿਆ। ਤਬ ਗੁਰੂ ਬਾਬੇ ਨਾਨਕ ਜੀ ਮੂਲੇ ਦੀ ਜੋਰੂ[6] ਪੁਛੀ, ਜਿ ਮੂਲਾ ਕਿਥੇ ਹੈ?" ਅਖੇ ਜੀ, "ਘਰਿ ਨਾਹੀ। ਕਿਤੈ ਹੀ ਗਿਰਾਇ ਗੈਆ ਹੈ"। ਤਬ ਗੁਰੂ ਬਾਬੇ ਆਖਿਆ, "ਅਖੇ ਘਰਿ ਨਾਹੀ? ਅਖੇ ਜੀ, "ਘਰਿ ਨਾਹੀ"। ਤਬ ਗੁਰੂ ਬਾਬੇ ਆਖਿਆ ਜਿ, "ਹਾਇ! ਹਾਇ!! ਸਈਆਦਾ[7] ਕਿਰਾੜਾ[8]! ਅਸੀ ਆਏ ਤੇਰੇ ਮਿਲਣੇ ਦੇ ਵਾਸਤੇ, ਅਤੇ ਤੂ ਅਗਿਅਹੁ ਛਪਿ ਪੇਆ। ਤਾਂ ਓਥੈ ਗੁਰੂ ਬਾਬੇ ਜੀ ਸਲੋਕੁ ਕੀਆ :—

॥ ਸਲੋਕੁ ॥

ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
ਮਰਣੁ[9] ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥ ੧ ॥

---

[1]ਖੜਾਉਂ। [2]ਤੇੜ ਲਪੇਟਿਆ ਬਸਤਰ। [3]ਭਾਈ ਕਾਹਨ ਸਿੰਘ ਜੀ ਮੂਲੇ ਬਾਰੇ ਇਸ ਤਰ੍ਹਾਂ ਲਿਖਦੇ ਹਨ:—

"ਸਿਆਲ ਕੋਟ ਦਾ ਵਸਨੀਕ ਕਿਰਾੜ, ਜਿਸ ਨੇ ਮਰਦਾਨੇ ਨੂੰ ਟਕੇ ਦਾ ਸੌਦਾ ਦਿਤਾ ਸੀ ਕਿ 'ਮਰਣਾ ਸੱਚ ਤੇ ਜਿਊਣਾ ਝੂਠ ਹੈ"। ਇਹ ਸਤਿਗੁਰਾਂ ਨਾਲ ਕੁਝ ਸਮਾਂ ਸਫਰ ਵਿਚ ਰਹਿ ਕੇ ਸਤਿਸੰਗ ਕਰਦਾ ਰਿਹਾ। ਇਕ ਵਾਰ ਇਹ ਆਪਣੀ ਇਸਤਰੀ ਦੇ ਆਖੇ ਲਗ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮੁਖ ਮੋੜ ਕੇ ਹਨੇਰੇ ਵਿਚ ਜਾ ਲੁਕਿਆ ਅਰ ਸੱਪ ਦੇ ਡੰਗਣ ਤੋਂ ਮਰ ਗਿਆ"। ਵੇਖੋ 'ਮਹਾ-ਕੋਸ਼' ਪੰਨਾ ੭੪੩।

[4]ਢੰਗ, ਤਰੀਕਾ। [5]ਪਾਲਕੀ। [6]ਇਸਤ੍ਰੀ। [7]ਜ਼ਾਲਮਾ। [8]ਮਾਇਆ ਦਾ ਸੇਵਕ, ਕਾਇਰ, ਬੁਜ਼ਦਿਲ। [9]ਇਹ ਪਤਾ ਨਹੀਂ ਕਿ ਮੌਤ ਕਿਥੇ ਆ ਜਾਵੇਗੀ।

ਏਹੁ ਸਲੋਕੁ ਆਖਦੇ, ਗੁਰੂ ਬਾਬਾ ਨਾਨਕੁ ਚਲਦੇ ਰਹਿਆ। ਜਬ ਗੁਰੂ ਬਾਬਾ ਨਾਨਕੁ ਬਾਹਰਿ ਗੈਆ, ਤਾ ਓਹੁ ਕਿਰਾੜੁ ਬਾਹਰਿ ਨਿਕਲਿ ਆਇਆ। ਤਾਂ ਓਨਿ ਕਿਰਾੜਿ ਆਖਿਆ, "ਅਖੇ ਗੈਆ, ਕਿ ਨਾ ?" "ਅਖੇ ਗੈਆ"। ਅਖੇ, ਹੈ ਵੈ ਸਯਾਣਣੀਏ ! "ਮੇਰੇ ਸਿਰਿ ਚੜੀਅਹਿ। ਹੈਉ ਲਵਾਇਓ"। ਅਖੇ, ਕਿਤੁ ਵਲਿ ਗੈਆ ? ਏਵੈ ਨਿਕਲਿਆ ਹੀ। ਸਾਧਿ ਫਕੀਰ ਸਮੁ ਲਗੋਟ ਬੰਦ। ਤਾਂ ਮੂਲਾ ਓਤੇ ਹੀ ਬਾਇ ਢਠਾ। ਮੰਜੇ ਘਤਿਆ। ਲੋਕ ਸਭਿ ਮਿਲਿ ਆਏ, ਜਿ ਨਾਨਕੁ ਏਥੈ ਆਇਆ ਸੀ। ਏਹੁ ਮਿਲਿਓ ਨਾਹੀ, ਛਪਿ ਪੈਆ। ਹੁਣੁ ਏਹੁ ਮੁਰਦਾ ਹੈ। ਮਹਾ ਪੁਰਖ ਦੇ ਖਿਆਲ ਹੇਠਿ ਆਇਆ। ਤਬ ਮੰਜੇ ਘਤਿ ਕਰਿ ਗੁਰੂ ਬਾਬੇ ਨਾਨਕ ਪਾਸਿ ਲੈ ਗਏ। ਤਾਂ ਲੋਕ ਹਥ ਬੰਨਿ ਖਲੋਤੇ ਬਾਬੇ ਨਾਨਕ ਪਾਸਿ। "ਜਿ, ਜੀ ਏਹੁ ਭੁਲਾ ਹੈ। ਤੁਧਿ ਮਾਰਿਆ ਹੈ। ਤੂ ਏਸ ਨੂ ਬਕਸਿ"। ਤਬ ਗੁਰੂ ਬਾਬੇ ਨਾਨਕ ਆਖਿਆ, "ਜਿ ਹੁਣੁ ਏਹੁ ਜੀਵਣਹੁ ਚੁਕਾ ਹੈ। ਸਕਤੀ[1] ਸਟ ਹੇਠਿ ਆਇਆ ਹੈ। ਪਰੁ ਏਨਿ ਅੰਤਿ ਵੇਲੇ ਮੇਰਾ ਦਰਸਨੁ ਕੀਤਾ ਹੈ। ਏਹੁ ਮੈ ਮੁਕਤਾ ਕੀਤਾ ਹੈ। ਏਸ ਦੀ ਗਤਿ ਹੋਈ। ਲੈ ਜਾਹੁ ਉਚਕਿ ਕੈ ਏਹੁ। ਘਰਿ ਜਾਇ ਚਲੈ। ਤਬ ਉਦੂ ਬਾਵਹੁ ਚੁਕਿ ਕੈ ਲੈ ਗਏ, ਘਰਿ ਜਾਇ ਚਲਿਆ। ਬੋਲਹੁ ਭਾਈ ! ਵਾਹਗੁਰੂ। ਧੰਨ ਗੁਰੂ। ਸਤਿਗੁਰੂ।

॥ ਸਲੋਕੁ ॥

ਅਗਮ ਅਗਾਧਿ ਅਗੋਚਰੋ ਅੰਤੁ ਨਾ ਪਾਇਆ ਜਾਇ ॥
ਦੂਖ ਸੂਖ ਤੇ ਬਾਹਰਾ ਦਾਸ ਨਾਨਕ ਤਿਸੈ ਧਿਆਇ ॥ ੧ ॥

ਵਾਹਗੁਰੂ। ਧੰਨੁਗੁਰੂ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੬੪ ॥ ੧੬੪ ॥ ੧੭ ॥

---

# ਮਾਤਾ ਨਾਲ ਗੋਸਟ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ, ਮੂਲੇ ਦੇ ਘਰ ਥੀ ਰਮਤੇ[2] ਰਮਤੇ ਕਰਤਾਰ ਪੁਰਿ ਗ੍ਰਹ ਕੇ ਵਿਖੇ ਆਇ ਟਿਕਿਆ। ਤਬ ਇਸਤ੍ਰੀ, ਪੁਤ੍ਰਾਂ, ਧੀਆਂ ਨੋ ਗੁਰੂ ਬਾਬਾ ਲਾਗਾ ਦਿਲਾਸਾ ਦੇਵਣੇ। ਜਿਉ ਜਿਉ ਮਾਤਾ ਕਿਛੁ ਮੰਗੈ, ਤਿਉ ਤਿਉ ਮਾਤਾ ਨੋ ਵਸਤੁ ਅਣਾਇ ਮਿਲੈ। ਜਿ ਕਿਛੁ ਇਸਤ੍ਰੀ ਮੰਗੈ, ਵਸਤੁ ਖਾਣ, ਪੀਣ, ਪੈਨਣ, ਖਲਾਵਣੇ ਕੀ, ਦੇਵਣੇ ਦੀ, ਤਾ ਓਸਨੂ ਭੀ ਆਣਿ ਮਿਲੈ। ਬਾਬਾ ਗ੍ਰਿਹਸਤ ਵਿਚਿ ਟਿਕਿਆ। ਲਾਗਾ ਗ੍ਰਿਹਸਤ ਕਿਆ ਆਦਮੀਆ ਨੋ ਮੁਹਿ ਲਾਵਣ। ਤਾਂ ਸਭਨੀ ਜੀਆ ਜੀਉ ਧਰਿਆ। ਪੁਤ੍ਰੀ, ਭਿਰਾਈ, ਭੈਣੀ, ਮਾਤਾ, ਪਿਤਾ, ਸਭਨਾ ਜਾਤਾ, ਜਿਤਨੇ ਸੇ, ਜੁ ਹੁਣੁ ਰਲਿਆ ਹੈ ਅਸਾ ਨਾਲਿ। ਤਾਂ ਸਭਿ ਆਵਨਿ। ਬਹਨਿ, ਬਾਤਾਂ ਭੀ ਕਰਨਿ। ਮੰਗਣਾ ਹੋਇ, ਸੁ ਮੰਗਿ ਭੀ ਲੈਨਿ। ਗੁਰੂ ਬਾਬਾ ਨਾਨਕੁ, ਬਾਰਹੁ ਭੋਲੜਾ[3] ਢਾਲੜਾ ਹੋਇ ਬੈਠਾ, ਜਿ ਕੋਈ ਕਿਹੁ ਆਖੈ, ਸਿ ਮੰਨਿ ਲਏ। ਅਤੇ ਅਜਾਣੁ ਹੋਇ ਕੈ ਪੁਛੈ, ਜਿ ਅਹਿ ਗਲ ਕਿਉ ਕਰਿ ਹੋਂਦੀ ਹੈ ? ਸੁ ਭਾਈ ਹੋਇ ਕੈ ਲਗਾ ਸੈਸਾਰ ਦੀਆ ਪਰਕਿਰਤਿ[4] ਦੀਆਂ ਗਲਾ ਪੁਛਣੈ। ਭਾਵਣਾ[5] ਲੋਕਾ ਨੂ ਲਗੈ, ਗਲਾ ਜਿ ਖੁਸਾਮਦੀ ਦੀਆ ਲੋਕਾ ਨਾਲਿ ਕਰੈ। ਜਿ ਅਹਿ ਗਲ ਏਵ ਕੀਚੈ ਜੀ। ਅਹਿ ਗਲਿ ਏਵ ਕੀਚੈ। ਅਹਿ ਏਵ ਗਲਿ ਹੋਵੈ, ਤਾ ਭਲੀ ਹੋਵੈ ਜੀ। ਲਗੇ ਸੈਸਾਰ ਪ੍ਰਕਿਰਤਿ ਸੁਣਾਵਣ, ਸਮਝਾਵਣ, ਲੋਕ ਗੁਰੂ ਬਾਬੇ ਨਾਨਕ ਜੀ ਕਉ। ਗੁਰੂ ਬਾਬਾ ਜਿਉ ਜਿਉ ਅਜਾਣੁ ਹੋਇ ਕਰਿ ਪੁਛੈ, ਲਿਬਾਸੀ[6] ਗਲਾ

---

[1]ਡਾਢੀ। [2]ਵਿਰਦੇ ਵਿਰਦੇ। [3]ਸਾਦਾ। [4]ਸੁਭਾਉ। [5]ਚੰਗਾ ਲਗੇ, ਪਸੰਦ ਆਵੇ। [6]ਭੇਖੀ।

ਲਗੇ ਕਰਣ। ਜਿ ਅਹਿ ਗਲ ਏਵ ਕੀਚੇ ਜੀ, ਭਲਾ ਹੈ। ਅਹਿ ਐਵ ਨਾਹੀ ਜੀ ਕਰਣੀ। ਸੁ ਗੁਰੂ ਬਾਬਾ ਮਾਤਾ ਦਾ ਆਖਿਆ, ਕਦੇ ਕਾਈ ਗਲ ਸੁਣਦਾ। ਸੁ ਗੁਰੂ ਬਾਬਾ, ਅਠੇ ਹੀ ਪਹਰ ਕੀਰਤਨੁ ਕਰਦਾ, ਸਵਦੋ ਕਦੇ ਨਾਹੀ। ਸੁ ਭੋਲੀ ਮਾਤਾ ਇਕ ਦਿਨਿ ਗੁਰੂ ਬਾਬੇ ਨੋ ਜਾਇ ਕਰਿ ਕਹਦੀ ਹੈ, ਜਿ। "ਬੇਟਾ! ਜੇ ਤੂ ਮੇਰਾ ਪੁਤ੍ਰ ਹੈਂ, ਤਾਂ ਬੇਟਾ ਹਉ ਤੇਰੀ ਮਾਤਾ ਹਾਂ। ਤੂ ਐਤਨਾ ਆਖਿਆ ਮੇਰਾ ਮੰਨਿ, ਜਿ ਇਕੁ ਪਹਰੁ ਤੂ ਸੁਤਾ ਕਰਿ। ਅਤੇ ਬੇਟਾ ਤੇਰੀਆਂ ਅਖੀ ਲਾਲ ਹੋਇ ਰਹੀਆ ਹੈਨਿ, ਓਨੀਦ੍ਰੇ ਦੀਆ ਮਾਰੀਆ। ਬੇਟਾ! ਇਕੁ ਝਟੁ ਪਹਰ ਤੂ ਸਵਹਿ, ਚੁਪ ਕਰਿ ਕਰਿ। ਇਕ ਬਿੰਦਕ[1] ਸਉ, ਮੇਰਾ ਬੇਟਾ। ਅਹਿ ਸਬਦ ਉਬਦ ਪੜੇਊ ਦੇ ਆਖਹਿ ਮੂਲੇ ਨਾਹੀ, ਅਤੇ ਵੇਖੁ ਭੀ ਮੂਲੇ ਨਾਹੀ ਬੇਟਾ। ਤੂ ਬਿੰਦਕ ਟਿਕੁ ਸਉ, ਮੇਰਾ ਬੇਟਾ। ਹੰਉ ਵਾਰੀ ਤੁਧ ਵਿਟਹੁ[2]। ਏਤਨਾ ਮੇਰਾ ਆਖਿਆ ਭਿ ਮੰਨਿ। ਹੰਉ ਤੇਰੀ ਮਾਉ ਹਾਂ। ਤੂ ਇਕੁ ਝਟੁ ਸਬਦ ਆਖਣਹੁ ਰਹੁ, ਜਿ ਤੂ ਬਿੰਦਕ ਸੁਖਾਲਾ ਹੋਵਹਿ, ਮੇਰਾ ਪੁਤ੍ਰ"। ਤਬ ਗੁਰੂ ਬਾਬਾ ਨਾਨਕੁ ਥੋੜਾ ਹੀ ਮੁਸਕਾਇ ਕਰਿ ਬੋਲਿਆ, "ਅਖੇ ਮਾਈ! ਤੂ ਮੈਨੋ ਸੁਖੁ ਦੇਣੇ ਨੋ ਕਿਨਾ ਸਵਾਲਦੀ ਹੈਂ, ਅਤੇ ਆਖਣਹੁ ਚੁਪ ਕਰਾਇਦੀ ਹੈਂ"। ਅਖੈ, "ਆਹੋ ਬੇਟਾ! ਜੇ ਤੂ ਆਖਣਹੁ ਰਹਹਿ, ਤਾ ਸੁਖਾਲਾ ਹੋਵਹਿ"। ਅਖੈ, ਜੇ ਹਉ ਚੁਪ ਕੀਤੀ, ਅਤੇ ਆਖਣਹੁ ਰਹਿਆ, ਜੇ ਹਉ ਮਰਿ ਜਾਗੁ, ਤਾਂ ਤੂ ਸੁਖਾਲੀ ਹੋਵਹਿਗੀ?" ਤਬ ਮਾਤਾ ਆਖਿਆ ਜਿ, "ਬੇਟਾ! ਹਉ ਤੇਰੇ ਸੁਖ ਦੇ ਵਾਸਤੇ ਏਹ ਗਲ ਆਖਦੀ ਹਾਂ। ਬੇਟਾ, ਜਿਤ ਗਲ ਤੂ ਸੁਖਾਲਾ ਹੋਵਹਿ, ਸਾਈ ਗਲ ਕਰਿ। ਬੇਟਾ, ਤੂ ਜੀਵਦਾ ਕਿਤੁ ਗਲ ਹੈਂ? ਅਤੇ ਮਰਦਾ ਕਿਤੁ ਗਲੈ ਹੈਂ?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿਆ :—

ਆਖਾ ਜੀਵਾ ਵਿਸਰੈ ਮਰਿ ਜਾਉ। ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ। ਉਤੁ[3] ਭੂਖੈ ਖਾਇ ਚਲੀਅਹਿ ਦੂਖ॥ ੧॥
ਸੋ ਕਿਉ ਵਿਸਰੈ ਮੇਰੀ ਮਾਇ। ਸਾਚਾ ਸਾਹਿਬੁ ਸਾਚੈ ਨਾਇ॥ ਰਹਾਉ॥

ਤਿਸੁ ਕਾ ਪਰਮਾਰਥੁ :—

ਏ ਮਾਈ! ਮੇਰਾ ਜਿ ਪ੍ਰੇਮ ਲਾਗਾ ਹੈ ਸਾਹਿਬ ਕੇ ਨਾਵ ਸਾਥਿ, ਜੇ ਓਸਿ ਸਾਹਿਬ ਕਾ ਨਾਉ ਆਖਾ, ਤਾਂ ਜੀਵਾ। ਅਰੁ ਤਿਸ ਕਾ ਕਰੋੜਵਾਂ ਭਾਉ[4] ਵਿਸਰੈ ਤਾ ਮਰਿ ਜਾਉ, ਜੀਵਣਾ ਨ ਪਾਵਉ। ਜਿਸੁ ਨਾਮ ਲੀਏ ਬਿਨਾ ਜੀਵਾ ਨਾਹੀ, ਸੁ ਓਹੁ ਨਾਉ ਸਾਚੇ ਸਾਹਿਬ ਦਾ ਹੈ। ਸੁ ਆਖਿ ਸਕੀਦਾ ਨਾਹੀ, ਲੈਣਿ ਅਉਖਾ ਹੈ, ਮਾਇਆ ਲੈਣ ਦੇਦੀ ਨਾਹੀ। ਅਤੇ ਜੇ ਸਚੇ ਨਾਮ ਦੀ ਏਸ ਨੂ ਭੂਖ ਲਾਗੀ, ਤਾ ਓਇ ਜਿਤਨੇ ਦੂਖ ਹੈਨਿ, ਉਤਨਿਆ ਨੂ ਓਇ ਖਾਇ ਜਾਨਿ। ਸੰਸਾਰ ਨੂ ਦੂਖ ਖਾਂਦੇ ਹੈਨਿ। ਜੇ ਪਰਮੇਸੁਰ ਦੇ ਨਾਵ ਦੀ ਭੂਖ ਇਸ ਨੂੰ ਲਗੈ, ਤਾ ਏਨਾ ਦੂਖਾ ਨੂ ਖਾਇ ਜਾਇ। ਏਹਾ ਨਾਉ ਪਰਮੇਸੁਰ ਦਾ ਹੈ, ਜੇ ਕੋਈ ਆਖੈ। ਸੋ ਸਾਹਿਬੁ ਜਿ ਹੈ, ਰੀ ਮਾਈ! ਮੇਰੇ ਤਾਈ ਬਿਸਰਤਾ ਨਾਹੀ, ਜਿਸਕਾ ਨਾਉ ਸਚਾ ਸਾਹਿਬੁ ਹੈ। ਜਿ ਆਪਿ ਸਚਾ ਹੈ, ਜਿਸ ਕਾ ਨਾਉ ਸਚਾ ਹੈ। ਜਿਸ ਕੈ ਨਾਇ ਲੈਆ ਸੁਖਿਆਂ ਹੋਈਐ, ਸੋ ਕਿਉ ਮੁਝ ਕੰਉ ਬਿਸਰਤਾ ਹੈ"। ਤਾ ਫਿਰਿ ਮਾਤਾ ਕਹਿਆ ਜਿ, ਬੇਟਾ! "ਤੂ ਅਠੇ ਪਹਰ ਆਖਦੋ ਹੀ ਰਹਦਾ ਹੈ। ਪਰੁ ਕਿਹੁ ਕੀਮਤਿ ਭੀ ਲੈਯੋ? ਜਿ ਕਿਤਨੀ ਕੁ ਸਾਹਿਬ ਦੀ ਕੀਮਤਿ ਹੈ। ਉਸ ਨੂ ਕੀਮਤਿ ਪਾਈ ਹੈ? ਓਹੁ ਕੇਹਾ ਹੈ? ਕਿਥੈ ਹੈ ਕੇਹਾ ਜੇਹਾ ਹੈ? ਕਿਛੁ ਕੀਮਤਿ ਪਾਈ ਹੀ?" ਤਾ ਫਿਰਿ ਬਾਬਾ ਨਾਨਕੁ ਬੋਲਿਆ ਜਿ, "ਮਾਤਾ!

ਸਾਚੇ ਨਾਮ ਕੀ ਤਿਲੁ ਵਡਿਆਈ। ਆਖਿ ਥਕੇ ਕੀਮਤਿ ਨਹੀ ਪਾਈ॥
ਜੇ ਸਭਿ ਮਿਲਿ ਕੈ ਆਖਣਿ[5] ਪਾਹਿ। ਵਡਾ ਨ ਹੋਵੈ ਘਾਟਿ ਨ ਜਾਇ॥

---

[1]ਜ਼ਰਾ ਕੁ, ਥੋੜਾ ਜਿੰਨਾ। [2]ਤੋਂ। [3]ਪੋਥੀ ਵਿਚ ਇਥੇ 'ਤਿਤੁ' ਹੈ।
[4]ਹਿਸਾ। [5]ਆਖਣ ਲਗਣ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਈ ! ਪਰਮੇਸਰ ਦੇ ਨਾਉ ਦੀ ਵਡਿਆਈ ਇਕੁ ਤਿਲੁ ਭਰਿ ਭੀ ਆਖਿ ਸਕੀਆ ਨਾਹੀ। ਮੈ ਕਿਆ, ਜੇ ਸਾਰੀ ਪ੍ਰਥਮੀ ਖੰਡ ਬ੍ਰਹਮੰਡ ਜਿਤਨੇ ਹੈਨਿ, ਏਤਨੇ ਸਭਿ ਹੀ ਮਿਲਿ ਕਰਿ ਕਹਨਿ, ਤਾ ਕਿਛੁ ਪਰਮੇਸਰ ਦੀ ਵਡਿਆਈ ਕੀ ਸਿਫਤਿ ਕੋਈ ਕਰਿ ਨ ਸਕਈ। ਅਰੁ ਜੇ ਕੋਈ ਪਰਮੇਸਰ ਕੀ ਉਸਤਤਿ ਕਰੈ, ਤਾ ਵਡਾ ਨਾਹੀ ਹੋਦਾ। ਅਤੈ ਜੇ ਨ ਕੋਈ ਕਰੀ ਤਾ ਘਟਿ ਨਾਹੀ ਜਾਦਾ। ਉਸ ਦੇ ਕਿਛੁ ਏਹ ਪਰਵਾਹ ਨਾਹੀ, ਜਿ ਕੋਈ ਮੇਰਾ ਨਾਉ ਲੈਏ ਕੇ ਨ ਲਏ"। ਤਾ ਫੇਰਿ ਮਾਤਾ ਕਹਿਆ ਜਿ, "ਬੇਟਾ ! ਏਤਨਿਆ ਜੀਆ ਨੂ ਭਲਾ ਰਿਜਕੁ ਕਉਣੁ ਦੇਂਦਾ ਹੈ ? ਸੁ ਓਹੁ ਰਿਜਕੁ ਪਹੁਚਾਵਣਹਾਰਾ ਕਉਣੁ ਹੈ ?" ਕਹੈ, "ਮਾਤਾ ਜੀ ! ਪਰਮੇਸੁਰੁ ਪਹੁਚਾਇਦਾ ਹੈ, ਹੋਰੁ ਕਉਣੁ ਪਹੁਚਾਇਦਾ ਹੈ"। ਅਖੇ, "ਬੇਟਾ ! ਜਾ ਓਹੁ ਮਰਦਾ ਹੈ, ਤਾ ਕਉਣੁ ਪਹੁਚਾਇਦਾ ?"
ਤਾ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ !

ਨ ਓਹੁ ਮਰੈ ਨ ਹੋਵੈ ਸੋਗੁ। ਦੇਦਾ ਰਹੈ ਨ ਚੂਕੈ[1] ਭੋਗੁ ॥
ਗੁਣੁ[2] ਏਹੋ[3] ਹੋਰੁ ਨਾਹੀ ਕੋਇ। ਨਾ ਕੋ ਹੋਆ ਨਾ ਕੋ ਹੋਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਚ ਜੀ ਕਹਿਆ ਜਿ, "ਮਾਤਾ ਜੀ ! ਓਹੁ ਕਰਤਾ ਪੁਰਖੁ ਜਿ ਹੈ, ਸੁ ਕਦੇ ਮਰਦਾ ਹੀ ਨਾਹਾ। ਅਰੁ ਉਸੁ ਕੇ ਕਦੇ ਸੋਗੁ ਹੀ ਨਾਹੀ। ਸਦਾ ਹੀ ਹਰਖੁ ਅਨੰਦੁ ਹੈ, ਪਰਮੇਸੁਰ ਕੇ ਦਰਬਾਰਿ। ਅਤੇ ਸਦਾ ਹੀ ਸਦਾ ਦੇਦਾ ਹੀ ਰਹਦਾ ਹੈ ਜੀਆ ਨੋ ਰਿਜਕੁ। ਏਨ੍ਹਾ ਗੁਣਾਂ ਕੇ ਸਮਾਨਿ ਹੋਰੁ ਪਰਮੇਸੁਰ ਦਾ ਗੁਣੁ ਵਡਾ ਕੋਈ ਨਾਹੀ। ਜਿ ਮਰੈ ਕਦੇ ਨਾਹੀ, ਦੇਦਾ ਰਹੈ ਨਾਹੀ। ਦੇਖਾ ਮਾਤਾ ! ਏਹਾ ਸਾਹਿਬੁ ਕਿਉ ਕਰਿ ਵਿਸਾਰਿ ਕਰਿ ਸਵੀਐ ? ਜਿ ਨ ਮਰੈ, ਨ ਦੇਨ੍ਹੁ ਰਹੈ। ਨ ਕੋਈ ਏਵਡੁ ਹੋਰੁ ਗੁਣੁ ਹੋਇਆ ਹੈ, ਤੈ ਨ ਹੋਗੁ"। ਤਾ ਫਿਰਿ ਮਾਤਾ ਕਹਿਆ ਜਿ, "ਬੇਟਾ ! ਭਲਾ ਏਨ੍ਹਾ ਚੂਹੜਿਆਂ, ਮੋਚੀਆਂ, ਡੂਮਾਂ, ਜਿਤਨੀਆ ਕਮਿਜਾਤੀ ਹੈਨਿ੍ ਤਿਨ੍ਹਾ ਨੋ ਭੀ ਦੇਦਾ ਹੈ ?" ਤਬ ਬਾਬਾ ਜੀ ਥੋੜਾ ਕੁ ਮੁਸਕਾਇ ਕਰਿ ਬੋਲਿਆ ਜਿ :—

ਜੇਵਡੁ ਆਪਿ ਤੇਵਡੁ ਤੇਰੀ ਦਾਤਿ। ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥
ਖਸਮੁ ਵਿਸਾਰਹਿ ਤੇ ਕਮਜਾਤਿ। ਨਾਨਕ ਨਾਵੈ ਬਾਝੁ ਸਨਾਤਿ[4] ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਓਹੁ ਪਰਮੇਸੁਰੁ ਸਭਸ ਦਾ ਹੈ। ਏਵਡ ਓਸਦੀ ਦਾਤਿ ਹੈ, ਜਿ ਏਵ ਨਾਹੀ, ਜਿ ਇਕਸ ਹੀ ਕਿਸੀ ਨੋ ਦਾਤਿ ਕਰਦਾ ਹੈ। ਜਾਤਿ ਵੇਖਿ ਕੈ, ਕੇ ਸਨਾਤਿ ਵੇਖਿ ਕਰਿ, ਕੇ ਕੁਲੁ ਵੇਖਿ ਕੇ। ਨਾ, ਏਹ ਗਲ ਹੈ ਨਾਹੀ। ਓਹੁ ਨੀਚ ਗਰੀਬ ਨਿਵਾਜੁ ਹੈ। ਭਾਵੈ ਸੁ, ਤਾ ਚੂਹੜੇ ਹੀ ਨੋ ਪਾਤਿਸਾਹੀ ਦੇਇ। ਝੀਵਰ, ਡੂਮ, ਮੋਚੀ ਨੂ, ਕਮੀਨੇ ਹੀ ਨੂ ਚਾਇ ਕਰਿ ਸਾਹੁ ਪਾਤਿਸਾਹੁ ਕਰੇ। ਊਚ ਨੋ ਨੀਚੁ ਕਰੈ, ਨੀਚ ਨੂ ਊਚ ਕਰੈ। ਓਹੁ ਏਵਡੁ ਸਾਹਿਬੁ ਹੈ। ਓਸੁ ਅਗੈ ਨ ਕੋਈ ਜਾਤਿ, ਨ ਸਨਾਤਿ, ਕੋਈ ਹੈ ਨਾਹੀ। ਓਹੁ ਸਭਨਾ ਦਾ ਇਕੋ ਜੇਹਾ ਹੈ"। "ਮਾਤਾ ਜੀ ! ਕਿਸ ਦੀ ਨਿਆਈ ? ਜਿਓ ਦਿਨੁ ਸਭਸ ਨੂ ਇਕੋ ਜੇਹਾ ਹੈ, ਅਰੁ ਜਿਉ ਰਾਤਿ ਸਭਸ ਨੋ ਇਕੋ ਜੇਹੀ ਹੈ। ਸੋਈ ਸਾਹਿਬੁ ਹੈ, ਜਿਸ ਕੇ ਰਾਤਿ ਅਰੁ ਦਿਨੁ ਕੀਏ ਹੋਏ ਹੈਨਿ੍। ਮਾਤਾ ਜੀ,

---

[1]ਖਾਣਾ ਨਹੀਂ ਮੁਕਦਾ। [2]ਉਸ ਦੀ ਖੂਬੀ (ਸਿਫ਼ਤ) ਏਹੋ ਹੈ ਕਿ ਉਸ ਦੇ ਬਿਨਾ ਹੋਰ ਕੋਈ ਨਹੀਂ।
[3]ਪੋਥੀ ਵਿਚ 'ਏਵਡੁ' ਹੈ। [4]ਕਮਜ਼ਾਤ, ਨੀਚ।

ਪਰੁ ਪਰਮੇਸੁਰ ਦੀ ਨਜਰਿ ਵਿਚਿ ਕਮਜਾਤਿ ਕਉਣਿ ਹੈਨਿ ? ਅਤੇ ਸਨਾਤਿ ਕਉਣੁ ਹੈਨਿ ? ਜਿਨੀ, ਮਾਤਾ ਪਰਮੇਸੁਰੁ ਵਿਸਾਰਿਆ ਹੈ, ਸੋਈ ਕਮਜਾਤਿ ਹੈਨਿ । ਅਤੇ ਜਿਨ੍ਹਾ ਨੂ ਚਿਤਿ ਆਇਆ ਹੈ, ਸੋਈ ਵਡੀ ਉਤਮ ਸਨਾਤਿ ਹੈ। ਮਾਤਾ ਜੀ ! ਹੁਣੁ ਤੁਸੀ ਏਉ ਮਤਿ ਜਾਣਹੁ, ਜਿ ਅਸੀ ਉਤਮ ਜਾਤਿ ਹਾਂ, ਕਿ ਅਸੀ ਭਲੇ ਹਾਂ, ਅਤੇ ਹੋਰਿ ਨਿਕੀਆ ਸਨਾਤੀ ਬੁਰੀਆ ਹੈਨਿ । ਮਾਤਾ ਜੀ ! ਓਈ ਨੀਚ ਹਤਿਆਰੇ ਹੈਂ, ਅਰੁ ਪਾਪੀ ਓਈ ਹੈਂ ਚੰਡਾਲ, ਜਿ ਨਾਮੁ ਪਰਮੇਸੁਰ ਕਾ ਵਿਸਰਿਆ ਹੈ। ਮਾਤਾ ! ਮਤ ਜਾਣਹਿਗੀ ਹੋਰੁ ਕਿਛੁ । ਸਨਾਤਿ ਕਹੀਅਹਿ ਚੂਹੜਾ । ਸੁ ਚੂਹੜਾ ਓਹੋ ਹੀ ਹੈ, ਜਿਸਨੋ ਪਰਮੇਸੁਰੁ ਵਿਸਰਿਆ ਹੈ। ਬਿਨਾ ਪਰਮੇਸੁਰ ਦੇ ਨਾਇ ਸਿਮਰੇ, ਨਾ ਏਥੈ ਭਲਾ ਹੈ, ਨਾ ਆਗੇ ਭਲਾ ਹੈ। ਮਾਤਾ ਜੀ ! ਬੇਨਤੀ ਹੈ ਮੇਰੀ, ਜਿ ਫਿਰਿ ਏਹ ਮੇਰੀ ਰਖਿਆ ਨਾਹੀ ਕਰਣੀ। ਤੁਧ ਮੈਨੂ ਏਹਾ ਮਤਿ ਦੇਣੀ, ਜਿ ਬਚਾ ਤੂ ਪਰਮੇਸੁਰੁ ਅਰਾਧਿ। ਦੇਖੈ, ਮਤ ਸਉਦਹੁ ਦੇਖੀ, ਮਤ ਵਿਸਾਰਦਹੁ ਦੇਖੀ, ਮਤੁ ਇਸਤ੍ਰੀ, ਪੁਤ੍ਰ, ਮਾਇਆ ਦੀਆਂ ਆਸਾਂ ਵਲਿ ਮਨੁ ਲਾਇਦਹੁ । ਤਾ ਤੂ ਮਾਤਾ, ਏਵ ਆਖੁ ਜਿ, "ਬਚਾ ਨਾਨਕਾ ! ਹੰਉ ਭੀ ਮਾਰੂੰਗੀ, ਏਕ ਸਾਹ ਤੀਕੁ ਜੇ ਪਰਮੇਸੁਰੁ ਵਿਸਾਰਿਓ । ਮਾਤਾ ਜੀ ! ਤੂ ਏਵ ਆਖੁ" । ਤਾ ਮਾਤਾ ਆਖਿਆ ਜਿ, ਹੈ ਹੈ, ਬੇਟਾ ! ਏਹੁ ਮੇਰਾ ਮੁਹੁ[1] ਬਲਿ[2] ਜਾਉ, ਜੋ ਤੈਨੂ ਮਾਰਣ ਦਾ ਨਾਉ ਲਈ। ਬੇਟਾ ! ਜਾ ਤੂ ਲਹੁੜਾ[3] ਸਹਿ, ਤ ਮੈ ਕਦੇ ਤੁਧਨੋ ਕਿਹੁ ਆਖਿਆ ਸੀ ? ਜਾ ਤੁਧ ਨੂ ਕਿਹੁ ਪਿਉ ਕੰਮੁ ਆਖਦਾ, ਤਾਂ ਹੰਉ ਓਸਨੂ ਕਲਪਦੀ[4], ਜਿ ਏਸਨੂ ਤੂ ਕਿ ਆਖਦਾ ਹਹਿ ? ਪੈਆ ਭਠਿ ਕੰਮੁ ਜਾਏ, ਸੁ ਕੀਤਾ ਨਾਹੀ ਭਾਵਦਾ, ਤਾ ਤੂ ਏਸਨੂ ਕਿ ਆਖਦਾ ਹਹਿ ? ਪੈਆ ਭਠਿ ਕੰਮੁ, ਜਾ ਏਤਨਿਆਂ ਮਾਣਵਾਂ[5] ਹੋਰਨਾ ਦੇ ਕੀਤੇ ਕੰਮੁ ਨ ਚਲਸੀਓਸੁ ਏਵੈ ਰਹਿਓ । ਬੇਟਾ ! ਹੁਣੁ ਤਾ ਤੂ, ਮੈ ਸਹਕਦੀ ਨੂ ਨਜਰਿ ਆਇਆ ਹੈਂ । ਹੰਉ ਕਿਉ ਕਰਿ ਤੁਧ ਨੂ ਏਹ ਗਲ ਆਖਾ ?" ਤਾ ਫਿਰਿ ਗੁਰੂ ਬਾਬੇ ਨਾਨਕ ਮਾਤਾ ਜੀ ਕੀ ਪੈਰੀ ਪੈ ਕੇ ਆਖਿਓਸੁ, ਜੁ ਪਿਛੁ ਮਾਤਾ ! ਤਾ ਤੂ ਮੈਨੂ ਏਹੋ ਅਸੀਰਵਾਦੁ ਦੇਹਿ ਜਿ, "ਤੁਧ ਨੂ ਪਰਮੇਸੁਰੁ ਨਾ ਵਿਸਰੈ" । ਤਬ ਮਾਤਾ ਅਸੀਰਵਾਦੁ ਦੀਆ। ਤਬ ਮਾਤਾ ਪਾਸ ਤੇ ਅਸੀਰਵਾਦੁ ਲੈ ਕੈ, ਗੁਰੂ ਬਾਬੇ ਮਾਤਾ ਸੰਤੋਖਿ[7] ਛੋਡੀ। ਗੁਰੂ ਬਾਬੇ ਨੂ ਘਰੁ ਦੇ ਆਦਮੀ, ਖਰਾ ਏਉ ਨ ਜਾਣਦਿਆਂ ਜਿ ਕਰਤਾ ਕਰਨਹਾਰੁ ਹੈ, ਪਰੁ ਏਵ ਜਾਣਦੇ ਜਿ ਫਕੀਰੀ ਵਿਚਹੁ ਆਇਆ ਹੈ । ਜੇ ਕਿਵੈ ਟਿਕੈ, ਤਾ ਭਲਾ ਹੋਵੈ। ਪਰੁ ਓਨ੍ਹਾ ਦੀ ਮੁਕਤਿ ਸਤਾਂ ਪੀੜੀਆਂ ਅਗਲੀਆ ਤੀਕੁ ਹੋਗਿ । ਗੁਰੂ ਬਾਬੇ ਨਾਨਕ ਜੀ ਕਾ ਏਹੁ ਬਚਨੁ ਹੈ। ਬੋਲਹੁ ਭਾਈ ਵਾਹੁਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ ਬਾਬਾ ਕਰਨ ਕਾਰਨ ਸਮਰਥੁ, ਜਿਸਕੇ ਨਾਮ ਲੀਏ ਜਨਮ ਜਨਮ ਕੇ ਪਾਪ ਖਿਉ[8] ਹੋਇ ਜਾਹਿ :—

॥ ਸਲੋਕੁ ॥

ਨਾਮ ਲੀਏ ਪਾਪ ਉਤਰਹਿ, ਕੁਲਿ[9] ਕਾ ਹੋਇ ਉਧਾਰੁ ॥
ਰਾਮੁ ਨਾਮੁ ਮੁਖਿ ਸਿਮਰਿਐ, ਦਾਸ ਨਾਨਕ ਏਹੀ ਸਾਰੁ[10] ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ । ਧੰਨੁ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੪ ॥ ੧੯੫ ॥ ੧੯ ॥

---

# ਜਪੁ ਜੀ ਸਾਹਿਬ ਦੀਆਂ ਪਉੜੀਆਂ ਦੇ ਪਰਮਾਰਥ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ (ਪਾਰਬ੍ਰਹਮ ਨਾਲ)

ਤਬ ਏਕ ਦਿਨ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ, ਰਾਵੀ ਕੇ ਕਿਨਾਰੇ ਦਰੀਆਉ ਊਪਰਿ ਜਾਇ ਬੈਠਾ। ਤਬ ਕਈਕ ਦਿਨ ਬੈਠੇ ਹੀ ਗੁਦਰਿ ਗਈ। ਓਹੁ ਰੰਗੁ, ਪਹਿਲਾ ਮਿਲਣ ਹੀ

---

[1]ਮੂੰਹ । [2]ਸੜ ਜਾਇ । [3]ਛੋਟਾ ਬਾਲਕ । [4]ਦੁਖੀ ਕਰਨਾ । [5]ਮਨੁਖਾਂ ਨੂੰ । [6]ਅਸੀਸ ।
[7]ਪ੍ਰਸੰਨ ਕੀਤਾ । [8]ਖਿਮਾ (ਮੁਆਫ਼) ਕਰਨਾ, ਬਖਸ਼ੇ ਜਾਣੇ । [9]ਖ਼ਾਨਦਾਨ । [10]ਤੱਤ, ਉੱਤਮ ਗੱਲ ।

ਕਾ ਹੋਇਆ, ਸੋ ਹੋਆ। ਓਤ ਹੀ ਹਾਲ ਵਿਚਿ ਦਿਨੁ ਰਾਤਿ ਰਹੈ। ਓਹੀ ਮਹਲੁ ਚਾਹੈ। ਓਹੀ ਦਰੀਆਉ ਹੀ ਵਿਚਿ ਬਸਤਾ ਹੈ, ਪਰਮੇਸੁਰ। ਇਸ ਹੀ ਮਹਿ ਖੋਜਤਾ ਹੈ ਫਿਰਿ। ਉਸ ਹੀ ਜੁਗਤਿ, ਉਸ ਹੀ ਭਾਤਿ ਗੋਆ ਚਾਹੈ, ਜਿਤੁ ਤੀਸਰੇ ਦਿਨਿ ਨਿਕਲਿਆ ਸੀ ਦਰੀਆਵ ਤੇ ਅਰੁ ਸਾਹਿਬ ਕਉ ਮਿਲਿਆ ਥਾ। ਸੁ ਓਹੀ ਸਮੇ ਬਹੁੜਿ ਗੋਆ ਚਾਹੈ। ਪਰੁ ਨਾਹੀ ਓਹੁ ਸਮੇ ਆਵੈ ਨਾਹੀ। ਓਹ ਏਕ ਹੀ ਬਾਰ ਹੋਈ, ਸੁ ਹੋਈ। ਤਬ ਗੁਰੂ ਬਾਬਾ ਨਾਨਕੁ, ਨਿਹਚਉ ਕਰਿ ਕੈ ਬੈਠਿ ਰਹਿਆ ਦਰੀਆਉ ਊਪਰਿ। ਉਹੀ ਸਮੇ ਕਉ ਮਿਲਣੇ ਕਾ, ਉਸ ਹੀ ਦਰਸਨ ਕਾ, ਜਿਸ ਕਾ ਦਰਸਨੁ ਦਰੀਆਉ ਕੇ ਵਿਖੇ ਕੀਆ ਥਾ। ਓਹੀ ਧਿਆਨੁ, ਉਸ ਹੀ ਦਰਸਨ ਕਾ ਕਰੈ। ਨਿਹਚਾ ਕੀਆ, ਜਿ ਏ ਪਰਮੇਸਰ ਮੁਝ ਕਉ ਤੂ ਭੀ ਓਹੀ ਦਰਸਨੁ ਦੇਹਿ। ਤਬ ਆਗਿਆ ਪਾਰਬ੍ਰਹਮ ਕੀ ਆਈ ਜਿ, "ਏ ਨਾਨਕ! ਤੂ ਮੁਝ ਕਉ ਸਾਥਿ ਹੀ ਦੇਖੁ। ਤੂ ਮੇਰੇ ਤਾਈ ਸਭਨੀ ਥਾਈ ਦੇਖੁ, ਤਉ ਤੂ ਮੁਝ ਕਉ ਪਾਵਹਿਗਾ"। ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ ਜਿ, "ਜੀ ਜੁ ਜਾਹਗਾ ਤੇ ਦਿਖਾਈ ਥੀ, ਸਾ ਮੈ ਦੇਖੀ। ਹਉ ਉਸਹੀ ਕਉ ਚਾਹਤਾ ਹੋ। ਅਰੁ ਹਉ ਉਸ ਹੀ ਕਾ ਧਿਆਨੁ ਕਰਤਾ ਹੋ। ਜਿ ਪਾਰਬ੍ਰਹਮ! ਅਉਰੁ ਮੈ ਕਿਆ ਜਾਨਉ ਤੇਰਾ ਬਾਸਾ, ਜਿ ਤੂ ਕਹਾ ਕਹਾ ਹੈ?" ਤਬ ਪਾਰਬ੍ਰਹਮ ਕੀ ਆਗਿਆ ਆਈ ਜਿ, "ਨਾਨਕ! ਤੁਝ ਊਪਰਿ ਮੇਰਾ ਕਰਮੁ[1] ਹੈ, ਤੂ ਅਬ ਊਪਰਿ ਆਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਾਰਬ੍ਰਹਮ! ਮੇਰੀ ਸਕਤਿ[2] ਨਾਹੀ ਊਪਰਿ ਆਵਣੇ ਕੀ"। ਤਬ ਪਾਰਬ੍ਰਹਮ ਕੀ ਆਗਿਆ ਆਈ ਜਿ, "ਏ ਨਾਨਕ! ਤੂ ਊਪਰਿ ਕਉ ਦਿਸਟਿ ਕਰਿ"। ਤਬ ਜਦਿ ਗੁਰੂ ਬਾਬਾ ਊਪਰ ਕਉ ਦਿਸਟਿ ਕਰੈ, ਤਬ ਜਿਤਨੇ ਊਪਰਿ ਕੇ ਲੋਗ ਥੇ, ਸੁ ਸਭ ਦਿਸਟਿ ਆਇ ਗੋਆ। ਜਿਤਨੇ ਊਪਰ ਕੇ ਲੋਆਂ ਤਬਕਾਂ ਵਿਚਿ ਜੀਅ ਥੇ ਸ ਸਭ ਨਜਰਿ ਆਇ ਗਏ। ਜਬ ਦੇਖੈ, ਤਾ ਜੀਅ ਜੀਅ ਸਾਥਿ ਕਰਤਾ ਪੁਰਖੁ ਹੈ। ਲੋਆਂ ਸਭਨਾ ਵਿਚਿ ਓਹੋ ਹੀ ਕਰਤਾ ਪੁਰਖੁ ਸਮਾਇ ਰਹਿਆ ਹੈ! ਤਬ ਗੁਰੂ ਬਾਬਾ ਨਾਨਕੁ ਦੇਖਿ ਕਰਿ ਹੈਰਾਨੁ ਹੋਇ ਰਹਿਆ। ਤਬ ਬਾਬੇ ਨਾਨਕ ਕਉ ਆਗਿਆ ਆਈ ਜਿ, "ਨਾਨਕ! ਦੇਖਿਆ?" ਕਹੈ, "ਜੀ ਮਿਹਰਵਾਨ! ਦੇਖਿਆ"। ਕਹੈ, "ਅਬ ਮਧਿ ਕੀ ਤਰਫ ਨਜਰਿ ਕਰਿ"। ਜਬ ਗੁਰੂ ਬਾਬਾ ਨਾਨਕੁ ਮਧਿ ਅਸਥਲ[3] ਕੀ ਓੜ[4] ਨਜਰਿ ਭਰਿ ਦੇਖੈ ਤਾ ਜਿਤਨੇ ਮਧਿ ਅਸਥਲ ਕੇ ਵਿਖੇ ਜੀਅ ਥੇ, ਸੁ ਸਭ ਨਜਰਿ ਆਏ। ਜਾ ਦੇਖੈ, ਤਾਂ ਜੀਅ ਜੀਅ ਕੇ ਸਾਥਿ ਪਰਮੇਸੁਰੁ ਕਰਤਾ ਪੁਰਖੁ ਹੈ। ਤਬ ਦੇਖਿ ਕੈ, ਗੁਰੂ ਬਾਬਾ ਨਾਨਕੁ ਹੈਰਾਨੁ ਹੋਇ ਰਹਿਆ। ਤਾ ਫਿਰਿ ਆਗਿਆ ਹੋਈ ਜਿ, "ਏ ਨਾਨਕ! ਤੂ ਅਬ ਫਿਰਿ ਪਾਤਾਲ ਕੀ ਤਰਫ ਨਜਰਿ ਕਰਿ ਦੇਖੁ"। ਤਬ ਫੇਰਿ ਗੁਰੂ ਬਾਬੇ ਨਾਨਕ ਪਾਤਾਲ ਕੀ ਤਰਫ ਨਜਰਿ ਕੀਤੀ। ਜਾ ਦੇਖੈ ਤਾ ਓੜਕੁ[5] ਸੁਮਾਰੁ ਕੋਈ ਨਾਹੀ। ਦੇਖਿ ਕੈ ਹੈਰਾਨੁ ਹੋਇ ਗੋਆ। ਜਬ ਗੁਰੂ ਬਾਬਾ ਨਾਨਕੁ ਦੇਖੈ, ਤਾਂ ਜਿਤਨੇ ਪਾਤਾਲ ਕੇ ਵਿਖੇ ਜੀਅ ਥੇ, ਏਤਨੇ ਨਜਰਿ ਆਇ ਗਏ। ਤਾ ਓਹੁ ਕਰਤਾ ਪੁਰਖੁ ਜੀਅ ਸਾਥਿ ਰਵਿਆ ਹੈ। ਤਬ ਗੁਰੂ ਬਾਬਾ ਨਾਨਕੁ, ਸਿਫਤਿ ਸਾਹਿ ਕੀ ਲੈ ਉਠਿਆ। ਜਿ ਦੇਖੈ, ਲੋਅ, ਆਕਾਸ, ਪਾਤਾਲ ਵਿਚਿ, ਜੀਆ ਵਿਚਿ, ਜਿਉ ਜਿਉ ਸਾਹਿਬੁ ਵਰਤਦਾ ਹੈ, ਜਿਉ ਜਿਉ ਵਰਤਾਰਾ ਚਲਾਇਦਾ ਹੈ, ਤਿਉ ਤਿਉ ਲਾਗਾ ਸਿਫਤਿ ਸਾਹਿਬ ਕੀ ਵਖਾਣਣੇ, ਜਿ ਕਿਉ[6] ਕਿਉ ਪੈਦਾਇਸ ਕੀਤੀਸੁ। ਕਿਤਨੀ ਕਿ ਪੈਦਾਇਸਿ ਹੈ? ਜਿ ਜੀਅ ਕਿਤਨੇ ਕਿ ਹੈਨਿ? ਵਰਤਾਰਾ ਕੇਹਾ ਵਰਤਾਇਆ ਹੈਸੁ? ਦੇਖਾ! ਕੈਸਾ ਸਾਹਿਬੁ ਹੈ? ਤਬ ਗੁਰੂ ਬਾਬਾ ਨਾਨਕੁ ਕਹਦਾ ਹੈ, ਸਿਫਤਿ ਸਾਹਿਬ ਕੀ। ਕਿਆ ਕਹਦਾ ਹੈ:—

॥ ਪਉੜੀ ॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ[7] ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ[8] ॥
ਸਹਸ ਅਠਾਰਹ ਕਹਨਿ ਕਤੇਬਾ[9] ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ[10] ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੧ ॥

---

[1]ਬਖਸ਼ਿਸ਼। [2]ਤਾਕਤ। [3]ਖੁਸ਼ਕ ਜਗ੍ਹਾ, ਪ੍ਰਿਥਵੀ। [4]ਤਰਫ, ਦਿਸ਼ਾ। [5]ਅੰਤ, ਹੱਦ। [6]ਕਿਵੇਂ ਕਿਵੇਂ। [7]ਉਸ ਵਾਹਿਗੁਰੂ ਦਾ ਅੰਤ ਢੂੰਢ ਢੂੰਢ ਕੇ ਥਕ ਗਏ ਹਾਂ। [8]ਗੱਲ। [9]ਕਤੇਬਾਂ ਚਾਰ ਕਹੀਆਂ ਜਾਂਦੀਆਂ ਹਨ :—ਤੁਰੇਤ, ਜੰਬੂਰ, ਅੰਜੀਲ, ਕੁਰਾਨ। ਪੋਥੀ ਵਿਚ 'ਪੜਹਿ ਕਤੇਬਾ' ਹੈ। [10]ਨਾਸ, ਬਰਬਾਦੀ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ, ਕਹਤਾ ਹੈ ਬੇਨਤੀ, ਕਰਤੇ ਪੁਰਖ ਪਾਸਿ ਬੇਨਤੀ। "ਜਿ ਯਾ ਸਾਹਿਬ ! ਕਈ ਤੇਰੇ ਪਾਤਾਲ ਹੈਂ, ਅਰੁ ਕਈ ਲਖ ਤੇਰੇ ਅਕਾਸ ਹੈਂ। ਤਿਨ੍ਹਾ ਕਾ ਓੜਕੁ ਕੋਈ ਨਾਹੀ, ਜਿ ਕਿਤਨਿਆ ਹੀ ਹੈਂ। ਜੀ, ਵੇਦੁ ਜਿ ਕਹਦੇ ਹੈਨਿ, ਸੁ ਇਕਾ ਏਹਾ ਬਾਤ ਕਹਦੇ ਹੈਨਿ, ਜਿ ਤ੍ਰਇ ਲੋਅ, ਚਉਦਹ ਭਵਨ, ਕਹਦੇ ਹੈਨਿ। ਏਹ ਚਾਰੇ ਵੇਦ, ਚਾਰੇ ਕਤੇਬਾਂ, ਏਹਾ ਤ੍ਰਿਹਾਂ ਲੋਆਂ, ਚਉਦਹ ਭਵਨਾਂ ਕੀ ਬਾਤ ਕਹਦੇ ਹੈਨਿ। ਪਰੁ ਜਿ ਸਹਸ ਅਠਾਰਹ ਆਲਮਾ ਦੇ ਹੈਨਿ, ਸਾਹਿਬ ਦੇ ਪੈਦਾ ਕੀਤੇ, ਜੋ ਏਤੜਿਆਂ ਸਹਸ ਅਠਾਰਹ, ਕਤੇਬਾ, ਪਾਠੁ, ਨਿਤ ਕਰਤੇ ਪੁਰਖ ਦੀ ਉਪਾਈ[1] ਦਾ ਇਕ ਰੋਮ, ਘੋੜੇ ਕੇ ਅਸੁ ਰੋਮ ਇਕ ਧਾਤੁ, ਅਸੁ, ਕਹੀਐ, ਘੋੜਾ। ਰੋਮੁ ਕਹੀਐ ਘੋੜੇ ਦਾ ਲੂਉ[2], ਇਕੁ ਤਾਂ ਇਕਸੁ ਰੋਮ ਕੇ ਕਰੋੜਵੇਂ ਭਾਉ, ਸੁ ਕਹੀਐ ਧਾਤੁ, ਤਾਂ ਇਤਨੀ ਭੀ ਉਸਤਤਿ ਕਰਿ ਨ ਸਕਨੀ। ਯਾ ਸਾਹਿਬ ਜਿ ਕੋਈ ਇਕੁ ਤਨੁ, ਬੰਦਾ ਹੋਇ ਕਰਿ, ਤੇਰੀ ਪੈਦਾਇਸਿ ਦਾ ਲੇਖਾ ਕੀਤਾ ਲੋੜੈ, ਤਾਂ ਉਸਦਾ ਕਿਛੁ ਓੜਕੁ ਪਾਇ ਸਕਦਾ ਹੈ ? ਉਹ ਜਿ ਹੈ, ਸਿ ਅਲੇਖੁ ਹੈ। ਅਲੇਖ ਪੁਰਖ ਦਾ ਲੇਖਾ ਕੋਈ ਕਿ ਕਰੈ ? ਲੇਖੇ ਵਿਚਿ ਮਿਤਿ ਹੈ। ਓਸਦੀ ਮਿਤਿ ਕਾਈ ਨਾਹੀ। ਲੇਖਾ ਜੁ ਲਿਖੀਦਾ ਹੈ, ਤਿਸੁ ਲੇਖੇ ਦਾ ਓੜਕੁ ਆਂਵਦਾ ਹੈ। ਜਿਸ ਦਾ ਓੜਕੁ ਆਇਆ, ਤਿਸ ਦਾ ਬਿਨਾਸੁ ਹੋਆ। ਸੁ ਓਹੁ, ਅਬਿਨਾਸੀ ਹੈ ਪੁਰਖੁ। ਸੁ ਏਸੁ ਲੇਖੇ ਲਿਖਣ ਦਾ ਹੋਰੁ ਸਮਰਥੁ ਕੋਈ ਨਾਹੀ। ਆਪਣੀ ਕੀਮਤਿ, ਓਹੁ ਆਪੇ ਹੀ ਜਾਣੇ, ਜੇਵਡੁ ਵਡਾ ਹੈ। ਹੋਰਸੁ ਦੇ ਕਹਣੇ ਤੀਕੁ ਕਰਤੇ ਦੀ ਸਿਫਤਿ ਨਾਹੀ। ਅਰੁ ਜੇ ਕੋਈ ਸਲਾਹ[3] ਕਰੈ ਤਾ ਕਿਆ ਕਰੇ ? ਅਹਿ ਜਿ ਕਾਈ ਵਸਤੁ ਸਾਹਿਬ ਦੀ ਕੀਤੀ ਹੋਈ ਨਜਰਿ ਆਵਦੀ ਹੈ, ਸੁ ਏਸੁ ਦੀ ਸਲਾਹ ਕੋਈ ਨਾਹੀ ਜਾਣਦਾ, ਤਾ ਜਿ ਕਿਛੁ ਸਾਹਿਬ ਅਦਿਸਿਟੁ[4] ਰਚਿਆ ਹੈ, ਓਸ ਦੀ ਸਾਰ ਕੋਈ ਕਿ ਜਾਣੈ ? ਏਹ ਦਿਸਟਿ ਜੁ ਆਵਦਾ ਹੈ, ਪਾਣੀ, ਦਰੀਆਉ ਅਰੁ ਸਮੁਦ੍ਰ, ਸੁ ਇਨਾ ਦਾ ਕੋਈ ਅੰਤੁ ਨਾਹੀ ਜਾਣਦਾ।"

॥ ਪਉੜੀ ॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ ਸਾਹ ਸੁਲਤਾਨ ਗਿਰਹ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ[5] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਜਿ, "ਪਰਮੇਸੁਰ ਜੀ ! ਮੈ ਤੇਰੀ ਸਲਾਹ ਕਿਆ ਸਾਲਾਹੀ ਜੀ। ਮੈ ਏਨ੍ਹਾ ਦੀ ਭੀ ਸੁਰਤਿ ਕਿਛੁ ਜਾਤੀਆ ਨਾਹੀ, ਏਹ ਜਿ ਨੈਦੀਆ ਅਰੁ ਵਾਹ ਸਮੁਦ੍ਰ ਮਹਿ ਜਿ ਪੜਤੇ ਹੈਂ। ਜੀ, ਤੂ ਜਿ ਹੈਂ, ਸੁ ਸਮੁਦ੍ਰ ਹੈਂ। ਤੂ ਜਿ ਹੈਂ, ਸੁ ਸਾਹੁ ਹੈ। ਤੂ ਜਿ ਹੈਂ, ਸੁ ਸੁਲਤਾਨੁ ਹੈ ਜੀ। ਏਹ ਜਿ ਨਦੀਆ ਅਰੁ ਵਾਹੜੇ ਹੈਨਿ, ਸੁ ਤੇਰੇ ਭਗਤ ਹੈਨਿ, ਤੇਰੀ ਸਿਫਤਿ ਕਰਦੇ ਹੈਨਿ। ਸੁ ਮੈ ਏਨ੍ਹਾ ਦੀ ਸਲਾਹ ਨਾਹੀ ਪਹੁਚਿ ਸਕਦਾ ਜੀ, ਤੇਰੀ ਸਿਫਤਿ ਮੈ ਕਿਆ ਕਰਿ ਸਕਉ ? ਅਰੁ ਜੀ, ਸੰਸਾਰ ਕੇ ਜਿ ਸਾਹ ਹੈਂ, ਜੇ ਏਹ ਕਹਹਿ, ਜਿ ਹਮ ਸਾਹ ਹੈਂ, ਕਿ ਕਹੈ, ਜਿ ਹਉ ਪਾਤਿਸਾਹ ਹਾਂ, ਕਿ ਕਹੈ, ਜਿ ਹਉ ਧਨ ਧਾਤੂ ਹਾਂ, ਕਿ ਕਹੈ, ਜਿ ਹਉ ਸੋਭਾ ਵੰਤੁ ਹਾਂ, ਅਰੁ ਤੂ ਓਸਨੂ ਚਿਤਿ ਨ ਆਵਹੀ, ਤਾ ਓਹੁ ਕੀੜੀ ਵਰਾਵਰਿ[6] ਭੀ ਨ ਹੋਇ। ਜੀ, ਹਉ ਏਨ੍ਹਾ ਤੇਰਿਆ ਕੀਤਿਆ ਦਾ ਅੰਤੁ ਨਾਹੀ ਜਾਣਦਾ ਜੀ, ਤੇਰਾ

---

[1]ਪੈਦਾ ਕੀਤੀ ਰਚਨਾ। [2]ਲੂੰ। [3]ਉਸਤਤ, ਸਿਫ਼ਤ। [4]ਅਣਡਿਠ, ਜੋ ਵਸਤ ਦੇਖਣ ਵਿਚ ਨਾ ਆਵੇ। [5]ਪੋਥੀ ਵਿਚ ਇਨ੍ਹਾਂ ਦੋ ਤੁਕਾਂ ਨੂੰ ਇਸਤਰ੍ਹਾਂ ਲਿਖਿਆ ਹੈ :—

'ਸਮੁੰਦ ਸਾਹ ਸੁਲਤਾਨ ਗਿਰਹੀ ਸੇਤੀ ਮਾਲ ਧਨੁ ਜਗ ਮਹਿ ਸੋਭਾ ਹੋਇ ॥
ਜੇ ਤੂ ਮਨ ਤੇ ਵੀਸਰਹਿ ਤਾ ਕੀੜੀ ਤੁਲਿ ਨ ਹੋਇ ॥'

[6]ਬਰਾਬਰ।

ਅੰਤੁ ਮੈ ਕਿਆ ਜਾਣਾ ਜੀ ? ਏਹ ਤਾ ਪਰਮੇਸੁਰ ਦੀ ਪੈਦਾਇਸਿ ਹੈ। ਤਿਸਦਾ ਕੋਈ ਅੰਤੁ ਨਾਹੀ ਜਾਣਦਾ, ਤਾ ਪਰਮੇਸੁਰ ਦਾ ਅੰਤੁ ਕੋਈ ਕਿਆ ਜਾਣੈ ? ਸਾਹਿਬ ਦੀ ਸਿਫਤਿ ਕਰਨ ਹਾਰੇ ਜਿ ਹੈਨਿ, ਤਿਨਾ ਦਾ ਓੜਕੁ ਕੋਈ ਨਾਹੀ, ਤਾ ਹੋਰੁ ਓਸ ਦਾ ਸੁਮਾਰੁ ਕੋਈ ਕਿਆ ਜਾਣੈ ?"

॥ ਪਉੜੀ ॥

ਅੰਤੁ ਨ ਸਿਫਤੀ ਕਹਣਿ ਨ ਅੰਤੁ। ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤ ਨ ਵੇਖਣਿ ਸੁਣਣਿ ਨ ਅੰਤੁ। ਅੰਤੁ ਨ ਜਾਪੈ ਕਿਆ ਮਨਿ ਮੰਤੁ[1] ॥
ਅੰਤੁ ਨ ਜਾਪੈ ਕੀਤਾ ਆਕਾਰ। ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ। ਤਾਕੇ ਅੰਤੁ ਨਾ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ। ਬਹੁਤਾ ਕਹੀਐ ਬਹੁਤਾ ਹੋਇ ॥ ੩ ॥

ਤਿਸ ਕਾ ਪਰਮਾਰਥੁ :—

ਪਰਮੇਸੁਰ ਕੀ ਸਿਫਤਿ ਕਾ ਭੀ ਅੰਤੁ ਕੋਈ ਨਾਹੀ। ਓਸਦੇ ਕਾਰਣਾ ਕਰਣਾ ਦਾ ਭੀ ਓੜਕੁ ਅੰਤੁ ਕੋਈ ਨਾਹੀ, ਅਰੁ ਓਸਦੀ ਦਾਤਿ ਦਾ ਭੀ ਅੰਤੁ ਕੋਈ ਨਾਹੀ। ਦੇਖਣ, ਸੁਨਣ ਦਾ ਭੀ ਅੰਤੁ ਕੋਈ ਨਾਹੀ। ਮਨ ਮਹਿ ਜਿ ਮੰਤ੍ਰ ਉਪਜਤੇ ਹੈਂ[2], ਸੁ ਮਨਸਾ ਕੇ ਮੰਤ੍ਰਾ ਕਾ ਭੀ ਓੜਕੁ ਕੋਈ ਨਾਹੀ। ਅਰੁ ਪਰਮੇਸੁਰ ਕੇ ਆਕਾਰ ਕਾ ਭੀ, ਓੜਕੁ ਅੰਤੁ ਕੋਈ ਨਹੀ ਜਾਣਦਾ, ਜਿ ਕੇਤਾ ਹੈ। ਅੰਤੁ ਪਾਰਾਵਾਰੁ ਕਿਨੈ ਨਾਹੀ ਜਾਤਾ। ਪਰਮੇਸੁਰ ਕੇ ਖੋਜਣ ਕਾ ਅੰਤੁ, ਢੂਢਣੇ ਨੂ, ਕਈ ਅਸੰਖ ਢੂਢਦੇ ਹੈਨਿ। ਤਿਨਾ ਦਾ ਭੀ ਅੰਤੁ ਕਿਨੈ ਪਾਇ ਸਕਿਆ ਨਾਹੀ। ਏਸੁ ਅੰਤ ਕਉ ਕਈ ਪਏ ਬਿਲਲਾਦੇ ਹੈਨਿ, ਤਿਨ੍ਹਾ ਕਾ ਭੀ ਅੰਤੁ ਨਾਹੀ। ਏਸੁ ਅੰਤ ਪਰਮੇਸੁਰ ਦੇ ਨੂ ਕੋਈ ਨਾਹੀ ਜਾਣਦਾ। ਜਿਤਨਾ ਕੋਈ ਕਹੈ, ਤਿਸ ਤੇ ਬਹੁਤੁ ਹੀ ਬਹੁਤੁ ਹੈ :—



॥ ਪਉੜੀ ॥

ਵਡਾ ਸਾਹਿਬੁ ਊਚਾ ਥਾਉ। ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ। ਨਾਨਕ ਨਦਰੀ ਕਰਮੀ ਦਾਤਿ ॥ ੪ ॥

ਤਿਸੁ ਕਾ ਪਰਮਾਰਥੁ :—

ਓਹੁ ਜਿ ਹੈ, ਸੁ ਵਡਾ ਪਰਮੇਸੁਰ ਹੈ। ਉਸ ਕਾ ਊਚੀ ਠਉੜ[3] ਨਿਵਾਸੁ ਹੈ। ਊਹਾ ਸਿਧ, ਸਾਧਿਕ, ਗਉਸ[4], ਪੀਰ, ਪੁਰਖ, ਕਿਸੀ ਕੀ ਪਹੁਚ ਨਾਹੀ। ਊਚਿਅਹੁ ਜਿ ਊਚਾ ਥਾਉ ਹੈ। ਉਸ ਥੀ ਊਚਾ ਸਾਹਿਬ ਕਾ ਡੇਰਾ ਹੈ। ਉਸ ਡੇਰੇ ਤੇ ਉਚਾ ਉਸਿ ਸਾਹਿਬ ਕਾ ਨਾਉ ਹੈ। ਉਸ ਨਾਮ ਕਉ ਜਿ ਪਹੁਚੈ, ਅਰੁ ਨਾਮੁ ਹੀ ਹੋਇ ਜਾਇ। ਕਿਸੁ ਕੀ ਨਿਆਈ ? ਜਿਉ ਚੰਦਨੁ ਘਸਿ ਕਰਿ ਨਿਕਾਲੀਤਾ ਹੈ, ਅਰੁ ਬੀਚਿ ਕੇਸਰੁ ਬਾਹੀਤਾ ਹੈ। ਸੁ ਕੇਸਰੁ ਅਰੁ ਚੰਦਨੁ ਮਿਲਿ ਜਾਤੇ ਹੈਨਿ। ਓਹ ਜਾਣੀਤਾ ਨਾਹੀ, ਜਿ ਕੇਸਰੁ ਕਉਣ ਸਾ ਹੈ, ਅਰੁ ਚੰਦਨੁ ਕਉਣ ਸਾ ਹੈ। ਦੋਨੋ ਹੀ ਆਪਸ ਬੀਚਿ ਰਲਿ ਮਿਲਿ ਜਾਤੇ ਹੈਨਿ, ਤਿਉ ਤਿਸ ਕਾ ਨਾਮੁ ਕਿਆ ਹੋਇ ਗੈਆ ? ਤਿਲਕੁ। ਤਿਸੁ ਤਿਲਕ ਕੀ ਠਉੜ ਕਉ ਨਮਸਤਕੁ[5]। ਜਬ ਏਹੁ ਨਾਮ ਸੰਗਿ ਮਿਲਿ ਗੈਆ, ਤਬ ਏਹੁ ਨਾਮੁ ਹੀ ਹੋਇ ਗੈਆ। ਤਬ ਏਸ ਕਾ ਨਾਮ ਕਿਆ ਭੈਆ ? ਬ੍ਰਹਮ ਗਿਆਨੀ। ਸੁ ਬ੍ਰਹਮ ਗਿਆਨੀ ਕੀ ਠਉੜ ਕਹਾ ? ਜਹਾ ਨਿਰੰਜਨੁ ਨਿਰੰਕਾਰੁ। ਤਬ ਓਹੁ, ਨਿਰੰਜਨ

---

[1]ਮੰਤਵ, ਮਨੋਰਥ। [2]ਵਿਲਕਦੇ ਹਨ, ਤਰਲੇ ਲੈਂਦੇ ਹਨ। [3]ਠੌਰ, ਜਗ੍ਹਾ, ਥਾਂ। [4]ਮੁਸਲਮਾਨ ਫ਼ਕੀਰਾਂ ਦਾ ਇਕ ਖਾਸ ਦਰਜਾ। [5]ਨਮਸਕਾਰ।

ਨਿਰੰਕਾਰ ਸਾਥਿ ਜਾਇ ਸਮਾਇਆ। ਜਬ ਐਸਾ ਹੋਇ, ਤਬ ਓਸੁ ਊਚੇ ਕਉ ਜਾਣੈ, ਜਿ ਸਾਹਿਬੁ ਮੇਰਾ ਐਸਾ ਹੈ। ਭੀ ਜੇਵਡੁ ਓਹੁ ਸਾਹਿਬੁ ਹੈ, ਤੇਵਡੁ ਆਪੇ ਹੈ। ਪਰੁ ਜੇਹੀ ਨਜਰਿ ਕਰਿ ਕਰਿ ਆਪਣਾ ਕਰਮੁ[1] ਕਰੈ, ਤੇਹੀ ਏਸੁ ਪ੍ਰਾਨੀ ਕਉ ਦਾਤਿ ਪਹੁਚਤੀ ਹੈ। ਕੈਸੀ ਕੈਸੀ ਨਜਰਿ ? ਅਰੁ ਕੈਸੀ ਕੈਸੀ ਦਾਤਿ ? ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ। ਸੁ ਦੇਖਾ, ਕਿਆ ਕਹਤਾ ਹੈ :–

॥ ਪਉੜੀ ॥

ਬਹੁਤਾ ਕਰਮੁ ਲਿਖਿਆ ਨਾ ਜਾਇ। ਵਡਾ ਦਾਤਾ ਤਿਲੁ ਨ ਤਮਾਇ[2] ॥
ਕੇਤੇ ਮੰਗਹਿ ਜੋਧ ਅਪਾਰ। ਕੇਤਿਆ ਗਣਤ ਨਹੀ ਵੀਚਾਰੁ[3] ॥
ਕੇਤੇ ਖਪਿ ਤੁਟਹਿ ਵੇਕਾਰ[4] ॥
ਕੇਤੇ ਲੈ ਲੈ ਮੁਕਰੁ ਪਾਹਿ। ਕੇਤੇ ਮੂਰਖ ਖਾਹੀ ਖਾਹਿ ॥
ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ ॥
ਬੰਦਿ ਖਲਾਸੀ[5] ਭਾਣੈ ਹੋਇ। ਹੋਰੁ ਆਖਿ ਨ ਸਕੈ ਕੋਇ।
ਜੇ ਕੋ ਖਾਇਕੁ[6] ਆਖਣਿ ਪਾਇ। ਓਹੁ ਜਾਣੈ ਜੇਤੀਆ[7] ਮੁਹਿ ਖਾਇ ॥
ਆਪੇ ਜਾਣੈ ਆਪੇ ਦੇਇ। ਆਖਹਿ ਸਿ ਭਿ ਕੇਈ ਕੇਇ ॥
ਜਿਸ ਨੋ ਬਖਸੇ ਸਿਫਤਿ ਸਾਲਾਹ। ਨਾਨਕ ਪਾਤਿਸਾਹੀ ਪਾਤਿਸਾਹੁ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, ਜਿ ਰੇ ਭਾਈ ਜੀ ! ਉਸ ਦੀ ਮਿਹਰ ਕਾ ਓੜਕੁ ਕੋਈ ਨਾਹੀ, ਜਿ ਮਿਹਰਿ ਕਰਿ ਕਰਿ ਕਿਤਨਾ ਹੀ ਦੇਇ। ਅਰੁ ਜਿ ਮਿਹਰਵਾਨੁ ਹੋਇ ਕਰਿ ਦੇਂਦਾ ਹੈ, ਤਾਂ ਓਸਨੂ ਕਿਛੁ ਪਰਵਾਹ ਹੈ ? ਜੁ ਭਾਈ, ਮੈ ਤਾ ਦੇਂਦਾ ਹਾਂ, ਪਰੁ ਪਿਛੋ ਮਤੁ ਮੇਰਾ ਖਜਾਨਾ ਨਿਖੁਟਿ ਜਾਂਦਾ ਹੋਵੈ। ਕਹੈ, ਏਹ ਗਲ ਹੀ ਨਾਹੀ। ਦੇਂਦਾ ਹੈ, ਰਹਦਾ ਨਾਹੀ, ਅਤੈ ਤ੍ਰੋਟਿ[8] ਆਵਦੀ ਹੀ ਨਾਹੀ। ਲਾਹੇ[9] ਤ੍ਰੋਟੇ ਦੀ ਪਰਵਾਹ ਨਾਹੀ, ਜਿ ਬਹੁਤੁ ਦਿਤਾ ਜਿ ਥੋੜਾ ਦਿਤਾ। ਕਿਤਨਿਆ ਜੋਧੇ ਮਗਦੇ ਹੈਨਿ, ਤਿਨ੍ਹਾ ਦਾ ਭੀ ਓੜਕੁ ਨਾਹੀ। ਤਿਨ੍ਹਾ ਦਾ ਗਣਤੀ ਵੀਚਾਰੁ ਕੀਤਾ ਜਾਂਦਾ ਨਾਹੀ। ਅਰੁ ਕਿਤਨਿਆ ਖਪਿ[10] ਖਪਿ ਓਦੂ ਦਰਗਾਹੋ ਖਾਲੀ ਹੀ ਤ੍ਰੁਟਿ ਤ੍ਰੁਟਿ ਗਏ ਏਵੈ ਵੇਕਾਰ[11] ਤਿਨ੍ਹਾ ਦਾ ਭੀ ਓੜਕੁ ਕੋਈ ਨਾਹੀ। ਅਰੁ ਇਕਨਾ ਨੋ ਜਿ ਦਾਤਿ ਹੋਈ ਹੈ, ਅਤੇ ਪਏ ਖਾਦੇ ਹੈਨਿ, ਓਹੁ ਮੁਕਰਿ ਹੀ ਪੈ ਗਏ। ਜਿ ਕਉਣੁ ਪਰਮੇਸੁਰੁ ? ਅਤੇ ਕਉਣੁ ਖੁਦਾਇ ? ਕਉਣੁ ਕੋਈ ਹਾ ? ਸਿ ਅਸੀ ਹੀ ਹਾਂ। ਜਿ ਸਾਹਿਬੀ[12] ਹੈ, ਸੁ ਅਸਾਡੀ ਹੀ ਹੈ। ਓਨ੍ਹਾ ਨੂ ਖਬਰਿ ਕਿਛੁ ਨਾਹੀ, ਜਿ ਅਸੀ ਕਿਨਿ ਪੈਦਾ ਕੀਤੇ ਹਹਿ ਕਿ ਕਿਨੇ ਨਾਹੀ ਕੀਤੇ। ਓਇ ਖਾਂਦੇ, ਭੁੰਚਦੇ, ਪਾਤਿਸਾਹੀਆ ਪਏ ਕਰਦੇ ਹੈਨਿ। ਓਨ੍ਹਾ ਦਾ ਲੇਖਾ ਕੋਈ ਕਰਿ ਨਾਹੀ ਬੀਚਾਰਿਦਾ। ਕਿਤਨਿਆ ਜਿ ਮੂਰਖ ਮੁਘਦ ਅਉਤਰੇ[13] ਹੈਨਿ, ਤਿਨ੍ਹਾ ਰਾਮ ਨਾ ਖੁਦਾਇ, ਨਾ ਪਰਮੇਸੁਰੁ, ਨਾ ਗੁਰੂ, ਨਾ ਪੀਰੁ, ਨਾ ਸੇਵਾ, ਨਾ ਸੰਜਮੁ, ਨਾ ਨਾਵਣੁ, ਨਾ ਪੁੰਨੁ, ਨਾ ਦਾਨੁ, ਮਹਾ ਮੂਰਖ ਪਏ ਖਾਦੇ ਹੈਨਿ। ਕਿਤੇ ਵਖਤਿ[14] ਜਿ ਮਿਹਰ ਵਿਚਿ ਆਇ ਗਏ ਹੈਨਿ, ਸੁ ਪਾਏ ਖਾਦੇ ਹੈਨਿ। ਤਿਨ੍ਹਾ ਦੀ ਗਲ ਕਾਈ ਨਾਹੀ ਬੀਚਾਰਿਦਾ, ਜਿ ਏਹ ਕਵਣ ਹੈਨਿ, ਅਤੇ ਕਿ ਕਰਦੇ ਹੈਨਿ, ਓਹੁ ਏਹਾ ਸਾਹਿਬੁ ਹੈ। ਅਤੈ ਕਿਤਨਿਆ ਹੀ ਨੂ ਜਨਮਹੁ ਲਾਇ ਕਰਿ, ਦੁਖ, ਭੁਖ, ਦਾਲਿਦ੍ਰ[15] ਮਹਿ ਮਾਰ ਹੋਂਦੀ ਹੀ ਰਹਦੀ ਹੈ। ਸਾਬਤੀ ਰੋਟੀ ਕਿਤੇ ਵਖਤਿ, ਦਿਨੁ ਰਾਤਿ ਨਾਹੀ ਪਹੁਚਦੀ। ਦੂਖ ਅਰੁ ਭੂਖ ਹੀ ਵਿਚਿ ਵਿਹਾਇ[16] ਗਈ ਨੇ।

---

[1]ਬਖਸ਼ਿਸ਼। [2]ਤਮਹ, ਲਾਲਚ। [3]ਅੰਦਾਜ਼ਾ। [4]ਵਿਕਾਰੀ ਆਦਮੀ, ਵਿਸ਼ੇ ਭੋਗਣ ਵਾਲੇ। [5]ਬੰਧਨ ਤੋਂ ਛੁਟਕਾਰਾ, ਆਜ਼ਾਦੀ। [6]ਵੱਧ ਕੇ ਗੱਲ ਕਰਨ ਵਾਲਾ, ਗੱਪੀ। [7]ਜੁੱਤੀਆਂ ਭਾਵ ਚੋਟਾਂ। [8]ਘਾਟ। [9]ਵਾਧਾ ਹੋਣਾ। [10]ਨਸ਼ਟ ਕਰਨਾ। [11]ਬਿਅਰਥ। [12]ਮਾਲਕੀ। [13]ਜਨਮ ਲੈਣਾ, ਸਰੀਰ ਧਾਰਨਾ। [14]ਵਕਤ, ਵੇਲਾ। [15]ਦਲਿਦਰ, ਕੰਗਾਲੀ, ਗਰੀਬੀ। [16]ਆਯੂ ਬੀਤ ਗਈ।

ਏਹ ਭਿ ਉਸ ਹੀ ਦੀ ਦਾਤਿ ਹੈ । ਏਵਡੁ ਵੇਪਰਵਾਹੁ ਹੈ, ਓਹੁ ਸਾਹਿਬੁ । ਜਿ ਇਕ ਬੰਦੁ ਵਿਚਿ ਦਿਤੇਨੁ, ਇਕਿ ਖਲਾਸੁ ਕੀਤੇਨੁ । ਬੀਉ ਨਾਹੀ ਕੋਈ ਕਹਣ ਸਾਰਖਾ[1], ਜਿ ਕੋਈ ਜੁਬਾਬੁ ਕਰਿ ਸਕੈ । ਜਿ ਇਨ੍ਹਾ ਨੋ ਤੂ ਕਿਉ ਦੂਖ ਭੂਖ ਵਿਚਿ ਮਾਰਦਾ ਹੈਂ ? ਅਤੇ ਏਨ੍ਹਾ ਨੋ ਖਲਾਸੁ ਕਿਉ ਕਰਿਦਾ ਹੈਂ ? ਅਰੁ ਬਖਸਿ ਦੇਦਾ ਹੈਂ । ਆਪਣੇ ਭਾਣੇ ਬਖਸੇ, ਆਪਣੇ ਭਾਣੇ ਮਾਰੇ । ਜਿਸਨੋ ਸਾਹਿਬ ਦੀ ਬਖਸੀਸ ਹੋਵੈ, ਜੋ ਉਸਦੀ ਕੋਈ ਨਿੰਦਿਆ ਕਰੈ, ਤਾਂ ਓਸਨੋ ਸਜਾਇ ਮਿਲੈ । ਜੇ ਕੋਈ ਸਾਹਿਬ ਦੀ ਗਲ ਕੀਤੀ ਨੂ ਬੁਰਾ ਮਨਾਏ, ਅਤੇ ਏਵ ਆਖੈ ਜਿ, "ਸਾਹਿਬ ਪਰਵਰਦਗਾਰ ! ਏਹੁ ਕਿ ਕੀਤਾ ਹੈ ? ਜਿ ਏਨ੍ਹਾ ਕੂੜਿਆਰਾਂ ਮਾਣਵਾਂ ਨੂ ਏਤਨਾ ਦਿਤਾਸੁ ਅਤੇ ਅਸਾਨੂ ਨਾਹਿਸੁ ਦਿਤਾ, ਤਾਂ ਏਤਨੇ ਆਖਣੇ ਨਾਲਿ ਓਸਨੋ ਏਤਨਾ ਗਜਬੁ ਹੋਇ, ਜੁ ਮਾਰਿ ਗਰਤਿ ਗੋਰ ਕਰੇਸੁ" । ਜਨਮਿ ਜਨਮਿ ਓਹੁ ਦਾਲਿਦ੍ਰੀ ਹੋਇ, ਜਿ ਕੋਈ ਕਿਸੇ ਕੇ ਕਰਮਾ ਕਾ ਬੀਚਾਰੁ ਕਰੈ, ਕਿ ਕਿਆਸੁ[2] ਕਰੇ, ਨ ਏਵ ਕਰੇ । ਜੇ ਬਖਸਿਆ ਕੋਈ ਦਿਸੈਸੁ, ਤਾਂ ਏਵ ਕਹੈ, "ਜੁ ਵਾਹ ਤੇਰੀ ਬਖਸੀਸ । ਅਰੁ ਜੇ ਮਾਰਿਆ ਦਿਸੈਸੁ ਤਾ ਡਰਿ ਖੜਾ ਹੋਇ, ਕਹੈ, ਜਿ ਹਾਇ ! ਹਾਇ !! ਤੂ ਏਹਾ ਸਾਹਿਬੁ ਹੈਂ । ਨ ਜਾਪੀ ਜਿ ਤੂ ਮੇਰੈ ਬਾਬਿ[3] ਕਿਆ ਕਰਹਿੰਗਾ" । ਡਰਿ ਜਾਇ, ਭੈ ਮਾਨੁ ਹੋਇ, ਤਾਂ ਓਸਨੂ ਸਾਹਿਬੁ ਬਹੁੜੁ ਨਿਵਾਜੇ । ਨ ਇਕਨ੍ਹਾ ਨੋ ਬਖਸੀਸ ਹੀ ਕੀਤੀਨੁ । ਇਕਿ ਸਾਹ ਕੀਤੇਨ੍ਹ । ਇਕਨ੍ਹਾ ਨੂ ਏਹੁ ਬਖਸੀਸ ਕੀਤੀ ਹੈਨ੍ਹ । ਇਕਿ ਪਾਤਸਾਹ ਕੀਤੇਸੁ, ਇਕਨਾ ਨੂ ਏਹੁ ਬਖਸੀਸ ਕੀਤਾਂ ਹੈਨੁ । ਇਕਿ ਉਮਰਾਉ[4], ਕਰੋੜੀਏ, ਭੂਮੀਏ[5] ਕੀਤੇਨ੍ਹ । ਓਸ ਦੀ ਬਖਸੀਸ ਦਾ ਓੜਕੁ ਕੋਈ ਨਾਹੀ । ਪਰੁ ਜਿਨ੍ਹਾ ਨੋ ਏਹ ਆਪਣੀ ਸਿਫਤਿ ਸਲਾਹ ਬਖਸੀ ਹੈਸੁ, ਸੇ ਦੀਨ ਅਰੁ ਦੁਨੀਆ ਦੇ ਪਾਤਿਸਾਹ ਓਈ ਕੀਤੇ ਹੈਨ੍ਹ । ਹੋਰ ਰਾਜ ਪਾਟ, ਪਾਤਿਸਾਹੀ, ਮਾਲੁ, ਮੁਲਖੁ, ਸੁ ਸਭ ਝੂਠੁ ਹੈ । ਤਿਨਿ ਸਾਹਿਬ, ਕਿਆ ਕਿਆ ਇਨ੍ਹਾ ਜੀਆ ਨਾਲਿ ਗੁਣ ਕੀਤੇ ਹੈਨਿ, ਤਿਨ੍ਹਾਂ ਕਾ ਕਿਛੁ ਮੁਲੁ ਨਾਹੀ ਕਹਿਆ ਜਾਂਦਾ । ਸਿ ਕਿਆ ਕਿਆ ਗੁਣ ?

॥ ਪਉੜੀ ॥

ਅਮੁਲ[6] ਗੁਣ ਅਮੁਲ ਵਾਪਾਰੁ । ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲੁ ਆਵਹਿ ਅਮੁਲ ਲੈ ਜਾਹਿ । ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ[7] ਅਮੁਲੁ ਦੀਬਾਣੁ[8] । ਅਮੁਲ ਤੁਲੁ[9] ਅਮੁਲੁ ਪਰਵਾਣੁ[10] ॥
ਅਮੁਲੁ ਬਖਸੀਸ ਅਮੁਲੁ ਨੀਸਾਣੁ[11] । ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ । ਆਖਿ ਆਖਿ ਰਹੇ ਲਿਵ ਲਾਇ[12] ॥
ਆਖਹਿ ਵੇਦ ਪਾਠ ਪੁਰਾਣ । ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ । ਆਖਹਿ ਗੋਪੀ ਤੈ ਗੋਵਿੰਦ[13] ॥
ਆਖਹਿ ਈਸਰ ਆਖਹਿ ਸਿਧ । ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ[14] ਆਖਹਿ ਦੇਵ ॥ ਆਖਹਿ ਸੁਰਿ[15] ਨਰ ਮੁਨਿ[16] ਜਨ ਸੇਵ[17] ॥
ਕੇਤੇ ਆਖਹਿ ਆਖਣਿ ਪਾਹਿ । ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰ ਕਰੇਹਿ । ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ । ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁਵਿਗਾੜੁ[18] । ਤਾ ਲਿਖੀਐ ਸਿਰਿ[19] ਗਾਵਾਰਾ ਗਾਵਾਰੁ ॥ ੫ ॥

---

[1]ਜੋਗਾ । [2]ਅਨਮਾਨ, ਖਿਆਲ, ਵਿਚਾਰ । [3]ਬੁਰੀ ਹਾਲਤ । [4]ਅਮੀਰ ਦਾ ਬਹੁਵਚਨ । [5]ਜ਼ਮੀਨ ਵਾਲੇ । [6]ਅਮੋਲਕ । [7]ਕਾਨੂੰਨ । [8]ਕਚਹਿਰੀ । [9]ਤੋਲ । [10]ਪੈਮਾਨਾ, ਮਾਪ । (ਜਿਸ ਨਾਲ ਸਾਡੇ ਕਰਮ ਮਾਪੇ ਜਾਂਦੇ ਹਨ ਕਿ ਉਹ ਰੱਬ ਦੇ ਕਾਨੂੰਨ ਨੂੰ ਕਿੰਨਾ ਕੁ ਪੂਰਾ ਕਰਦੇ ਹਨ) । [11]ਨਿਸ਼ਾਨ, ਪ੍ਰਵਾਨਗੀ ਦਾ । [12]ਚੁੱਪ ਹੋ ਗਏ । [13]ਕ੍ਰਿਸ਼ਨ । [14]ਦੈਂਤ, ਰਾਖਸ਼ । [15]ਮਹਾਤਮਾ ਆਦਮੀ । [16]ਰਿਸ਼ੀ ਲੋਕ । [17]ਸੇਵਣ ਵਾਲੇ । [18]ਬੋਲ ਨੂੰ ਵਿਗਾੜਨ ਵਾਲਾ, ਬਕਵਾਸੀ । [19]ਵੱਡਾ ਗਵਾਰ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕ ਜੀ ਕਹਦਾ ਹੈ ਜਿ, "ਉਨਿ ਕਰਤੇ ਪੁਰਖ ਚਉਰਾਸੀਹ ਲਖ ਜੀਆ ਕੀ ਜੂਨਿ ਉਪਾਈ ਸਾ। ਤਿਸ ਵਿਚਿ ਮਾਨੁਖ ਨੂ ਵਡਿਆਈ ਦਿਤੀਸੁ, ਜਿ ਛਤੀਹ ਅੰਬ੍ਰਿਤ ਏਹੁ ਭੋਗਦਾ ਹੈ, ਅਰੁ ਰਸ ਕਸ ਖਾਂਦਾ ਹੈ। ਹੋਰਸ ਜੂਨਿ ਨੂ ਸੁਆਦ ਰਸ ਆਵਦੇ ਨਾਹੀ। ਏਹੁ ਮਾਨੁਖ ਜਿ ਹੈ, ਸੁ ਸੁਆਦ ਜਾਣਦਾ ਹੈ, ਲੈਂਦਾ ਹੈ। ਸੁ ਏਸ ਦੇ ਸਮਾਨਿ[1] ਹੋਰੁ ਗੁਣੁ ਪਰਮੇਸੁਰ ਦਾ ਕਿ ਬਰਨੀਏ[2] ? ਚਉਰਾਸੀਹ ਲਖ ਜੀਆ ਕੀ ਜੂਨਿ ਜਿ ਹੈ, ਸੁ ਸਭ ਮਨੁਖ ਦੇ ਵਸਿ ਕਰਿ ਦਿਤੀਸੁ। ਤਿਸੁ ਗੁਣ ਪਰਮੇਸੁਰ ਦੇ ਦਾ ਕਿ ਮੁਲ ਹੈ ? ਏਹ ਵਸਤੂ ਅਮੁਲ ਹੈਨਿ। ਏਹ ਜਿ ਸਉਦੇ ਵਾਪਾਰ ਕਰਦਾ ਹੈ, ਲਾਹਾ ਖਟਦਾ ਖਾਂਦਾ ਹੈ, ਸੁ ਏਹੁ ਭੀ ਕਉਣੁ ਗੁਣੁ ਪਰਮੇਸੁਰ ਕਾ ਬਰਨੀਐ ? ਅਰੁ ਮਾਇਆ ਦਾ ਜੁ ਵਾਪਾਰੁ ਕਰਦੇ ਹੈਨਿ, ਸੁ ਏਹੁ ਭੀ ਅਮੁਲ ਗੁਣ ਹੈਨਿ। ਮਾਇਆ ਦੇ ਭੰਡਾਰ, ਜਿਸ ਥੈ ਹੋਤੇ ਹੈਂ, ਸੁ ਏਹ ਭੀ ਅਮੁਲੁ ਹੈਂ। ਅਰੁ ਮਾਨੁਖ ਬੀ, ਜਿ ਮਾਨੁਖ ਨੂ ਪੈਦਾ ਕਰਦਾ ਹੈ, ਸੁ ਏਹੁ ਕਿ ਗੁਣ ਸਾਹਿਬ ਦਾ ਗਣੀਐ ? ਇਕਿ ਆਇ ਕਰਿ ਲਾਹਾ ਲੈ ਜਾਂਦੇ ਹੈਨਿ। ਇਕਿ ਆਵਤੇ ਹੈਨਿ। ਇਕਿ ਭਾਉ[3] ਕਰਿ ਕਰਿ ਸਾਹਿਬ ਕੀ ਭਗਤਿ ਵਿਚਿ ਸਮਾਵਦੇ ਹੈਨਿ। ਤਿਸ ਦਾ ਕਿ ਮੁਲ ਗਣੀਐ ? ਅਮੁਲੁ ਹੈ। ਅਰੁ ਏਹੁ ਜਿ ਧਰਮੁ ਮਾਨੁਖ ਨੂ ਦਿੜਾਇ ਦਿਤਾ ਹੈ, ਸੁ ਜਿਤੁ ਕੀਤੇ ਭਲਾ ਹੋਦਾ ਹੈ, ਤਿਸ ਦਾ ਕਿਆ ਮੁਲੁ ਗਣੀਐ ? ਅਰੁ ਦੀਬਾਣੁ, ਜਿ ਧਰਮ ਨਿਆਉ ਕਰਦਾ ਹੈ, ਸੁ ਏਹ ਭੀ ਅਮੁਲੁ ਹੈ। ਤੋਲ ਜਿ ਹੈ, ਸੁ ਏਹ ਭੀ ਅਮੁਲੁ ਹੈ ਗੁਣੁ। ਅਰੁ ਏਹੁ ਜੀਉ, ਜਿ ਪਰਵਾਣੁ ਪੜਤਾ ਹੈ, ਸੁ ਏਸੁ ਗੁਣ ਕਾ ਕਿਆ ਮੁਲੁ ਹੈ ? ਅਰੁ ਏਸੁ ਬੰਦੇ ਨੂ, ਜਿ ਬਖਸੀਸ ਕੀਤੀ ਹੈਸੁ, ਰਿਜਕੁ, ਜੋਬਨੁ, ਸੁਖ ਭੋਗ, ਇਸ ਨੂ ਜੋ ਭੋਗਾਇਦਾ ਹੈ, ਸੁ ਏਸੁ ਦਾ ਕਿ ਮੁਲੁ ਹੈ ? ਏਹ ਵਸਤੂ ਅਮੁਲੁ ਹੈਨਿ। ਏਹ ਦਰਗਹ ਦੀ ਬਖਸੀਸ ਹੈ, ਏਹ ਭਿ ਅਮੁਲ ਹੈ। ਮਿਹਰ ਕਰਮ ਕਾ, ਜਿ ਇਸ ਕਉ ਨੀਸਾਨੁ ਪੜਤਾ ਹੈ, ਸੁ ਤਿਸ ਕਾ ਭੀ ਮੁਲੁ ਕਿਛੁ ਨਾਹੀ। ਮਿਹਰ ਕਰਮੁ, ਜਿਸ ਉਪਰਿ ਪਰਮੇਸੁਰ ਕਾ ਹੈ, ਜਿ ਕਿਛੁ ਏਸ ਦੇ ਜੀਵਣ ਦਾ ਸੰਜਮ ਬਣਾਇਆ ਹੈ, ਸੁ ਏਹ ਭੀ ਅਮੁਲ ਹੈਨਿ। ਹੁਕਮੁ ਜਿ ਪਰਮੇਸੁਰ ਕਾ ਹੈ, ਸੁ ਏਹ ਭਿ ਅਮੁਲੁ ਹੈ। ਕਈ ਅਮੁਲ ਵਸਤੂ ਹੈਨਿ, ਸੁ ਆਖੀਆ ਨਾਹੀ ਜਾਂਦੀਆ। ਸੁ ਆਖਦੇ ਆਖਦੇ ਵਿਸਮਾਦਿਆ ਹੋਇ ਰਹੇਨਿ। ਜਿ ਅੰਨਹੁ ਪਾਣੀਅਹੁ, ਜੋਬਨੁਹੁ, ਜੁਆਨੀਅਹੁ, ਖਾਣਹੁ, ਪੈਨਣਹੁ ਲੈ ਕੇ, ਇਸਤ੍ਰੀਅਹੁ ਲੈ ਕੇ, ਪੁਤ੍ਰਹੁ ਲੈ ਕੈ, ਮਾਤਾ ਲੈ ਕੇ, ਪਿਤਾ ਤੇ ਲੈ ਕੇ, ਸਭ ਪਉਣ, ਪਾਣੀਅਹੁ, ਧਰਤੀਅਹੁ, ਅਸਮਾਨਹੁ ਲੈ ਕੇ, ਸਭ ਅਮੁਲ ਹੈਨਿ। ਇਨ੍ਹਾ ਦਾ ਕਿ ਮੁਲੁ ਹੈ ? ਅਗਨਿ ਥੀ ਲਾਇ ਕਰਿ, ਸੀਤਲ[4] ਘਾਮ[5] ਬੀ ਲੈ ਕਰਿ, ਸਭ ਅਮੁਲ ਹੈ। ਇਸ ਦਾ ਕਿ ਮੁਲੁ ਹੈ ? ਏਹੁ ਜਿ ਹੈ, ਸੁ ਸਭ ਇਸ ਹੀ ਮਾਨੁਖ ਦਾ ਸੁਖੁ ਬਚਾਇਆ ਹੈ। ਸੁ ਤਿਸਕਾ ਕਿਆ ਸੁਖੁ ਗਣੀਐ ? ਅਰੁ ਤਿਸਦਾ ਕਿਆ ਮੁਲੁ ਗਣੀਐ ? ਮੁਲਿ ਤਾ ਨਾਹੀ ਏ ਵਸਤੂ ਪਾਈਦੀਆਂ। ਏਹ ਅਮੁਲ ਵਸਤੂ, ਇਸਦੇ ਤਾਈ ਪਰਮੇਸੁਰ ਬਣਾਈਆ ਹੈਨਿ, ਜਿ ਮੇਰੇ ਬੰਦੇ ਸੁਖੀ ਹੋਵਨਿ। ਮੀਹੁ ਜਿ ਪਾਇਦਾ ਹੈ, ਜਿਤੁ ਸਾਖ[6] ਜਮਦੀ ਹੈ, ਸੁ ਇਸ ਦਾ ਕਿਆ ਮੁਲੁ ਹੈ ? ਅਤੇ ਏਹ ਵਸਤੂ ਮੁਲਿ ਪਾਈਦੀਆ ਨਾਹੀ ਨਾ। ਏਹ ਵਸਤੂ ਅਮੋਲੀਆ ਹੀ ਹੈਨਿ, ਸੁ ਜੀਆ ਦੇ ਵਾਸਤੇ ਰਚੀਆ ਹੈਨਿ, ਜਿ ਏਹ ਮੇਰੇ ਜੀਅ ਖੁਸੀ ਹੋਵਨਿ। ਤਿਸਨੂ ਵਿਸਾਰਿ ਕਰਿ, ਕਿਛੁ ਹੋਰੁ ਏਤੁ ਮੁਖਿ ਜਪੀਐ, ਸੁ ਬਰਬਾਦਿ ਹੋਨ। ਓਹੀ ਸਾਲਾਹਣਾ ਅਰੁ ਓਹੀ ਆਖਣਾ। ਕਹੇ, "ਕੇਈ ਕਹਦੇ ਹੈਨਿ ਉਸਿ ਸਾਹਿਬ ਕਾ ਨਾਉ। ਐਥੇ ਆਇ ਕਹਦੇ ਭੀ ਹੈਨਿ।" ਕਹੇ, "ਸੇ ਕਵਣ ਕਹਦੇ ਹੈਨਿ ?" ਤਬ ਗੁਰੂ ਬਾਬਾ ਨਾਨਕੁ ਕਹਣ ਵਾਲਿਆਂ ਦਾ ਨਾਉ ਲੈਂਦਾ ਹੈ। ਸੁ ਏਹ ਵੇਦ ਜਿ ਹੈ, ਸੁ ਆਖਦੇ ਹੈਨਿ। ਵੇਦ ਜੁ ਪੜਦੇ ਹੈਨਿ, ਓਇ ਵਖਿਆਣੁ ਕਰਿ ਕਰਿ ਸੁਣਾਵਦੇ ਹੈਨਿ, ਕਹਦੇ ਹੈਨਿ। ਕਈ ਬ੍ਰਹਮੇ ਕਹਦੇ ਹੈਨਿ। ਕਈ ਇੰਦੁ ਕਹਦੇ ਹੈਂ। ਕਈ ਗੋਪੀਆ ਕਹਦੀਆ ਹੈਨਿ ਗੋਵਿੰਦ ਕਾ ਜਸੁ। ਕਈ ਈਸਰ[7], ਮਹਾ ਦੇਵ ਉਸ ਕਾ ਜਸ ਆਖਦੇ ਹੈਨਿ। ਕਈ ਸਿਧ, ਸਾਧਿਕ, ਜੋਗੀ, ਸੰਨਿਆਸੀ, ਬੁਧਵੰਤ ਆਖਦੇ ਹੈਨਿ, ਉਸ ਸਾਹਿਬ ਕਾ ਨਾਉ। ਕਈ ਦੇਵ, ਦਾਨਵ ਆਖਦੇ ਹੈਨਿ ਉਸਿ

---

[1]ਤੁਲ, ਬਰਾਬਰ। [2]ਵਰਨਣ ਕਰੀਏ, ਬਿਆਨ ਕਰੀਏ। [3]ਪ੍ਰੇਮ। [4]ਸਰਦੀ। [5]ਤਪਸ਼, ਗਰਮੀ। [6]ਖੇਤੀ। [7]ਸ਼ਿਵਜੀ।

ਸਾਹਿਬ ਕਾ ਨਾਉ । ਕਈ ਸੁਰਿ ਨਰ, ਮੁਨਿ ਜਨ ਸੇਵਾ ਕਰਦੇ ਹੈਨਿ । ਕੇਤੜਿਆ ਆਖਦੇ ਹੈਨਿ ਅਤੇ ਆਖਨਿਗੇ । ਤਿਨਾ ਦਾ ਅੰਤੁ ਕੋਈ ਜਾਣਦਾ ਨਾਹੀ । ਇਕਿ ਕਹਦੇ ਹੈਨਿ; ਇਕਿ ਕਹਿ ਕਹਿ ਉਠਿ ਉਠਿ ਗਏ । ਜੇ ਏਤਨੇ ਕੁ ਹੋਰ ਭੀ ਆਖਣ ਲਗਨਿ, ਤਾਂ ਪਰਮੇਸੁਰ ਕਾ ਜਸੁ ਆਖਿ ਨ ਸਕਨੀ । ਜੇਵਡੁ ਹੈ, ਤੇਵਡੁ ਆਪੇ ਹੈ । ਆਪਣੀ ਮਿਤੀ ਆਪੇ ਜਾਣੈ । ਪਰੁ ਹੋਰੁ ਜੇ ਕੋਈ ਆਖੈ, ਜਿ ਹਉ ਕਹਿ ਆਖਿ ਜਾਣਦਾ ਹਾਂ, ਤੈ ਜਾਣੈਂ, ਜਿ ਹੈਉ ਕਿਛੁ ਕਹਿ ਜਾਣਦਾ ਹਾਂ ਕਿ ਕਹਦਾ ਹਾਂ, ਸੁ ਗਵਾਰਾਂ ਦੇ ਸਿਰਿ ਗਵਾਰੁ ਲਿਖੀਦਾ ਹੈ ਦਰਗਹ ਵਿਚਿ । ਜਦਿ ਗੁਰੂ ਬਾਬਾ ਨਾਨਕੁ ਨਜਰਿ ਭਰਿ ਦੇਖੈ, ਤਾਂ ਜਿਉ ਦੇਹੀ ਵਿਚਿ ਸਾ ਸੁ ਰਵਿਆ ਹੈ । ਤਿਉ ਸਾਰੀ ਪ੍ਰਿਥਵੀ ਵਿਚਿ ਪਰਮੇਸੁਰੁ ਰਵਿਆ ਹੈ, ਜੀਅ ਜੀਅ ਕੇ ਨਾਲਿ । ਜਲਿ, ਥਲਿ, ਮਹੀਅਲਿ, ਘਟਿ ਘਟਿ ਜਿ ਕੋਈ ਜੀਉ ਹੈ, ਤਿਸਦੇ ਨਾਲਿ ਰਵਿਆ ਹੈ । ਤ੍ਰਿਣਹੁ[1] ਅਰੁ ਮੇਰਹੁ[2] ਲੈ ਕੈ ਕੀਟ[3] ਅਰੁ ਹਸਤੀ[4] ਲੈ ਕੈ ਭਰਪੂਰਿ ਰਹਿਆ ਹੈ । ਜਬ ਗੁਰੂ ਬਾਬੇ ਨਾਨਕ ਜੀ ਏ ਬਾਤ ਜਾਨੀ, ਤਾਂ ਸ੍ਰੀ ਪਾਰਬ੍ਰਹਮ ਕਾ ਅਵਾਜੁ ਆਇਆ, "ਜਿ ਨਾਨਕ ! ਤੈ ਏਹ ਬਾਤ ਜਾਨੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਬੇਨਤੀ ਕਰਿ ਕੈ, "ਜਿ ਜੀ, ਤੇਰੀ ਕਿਰਪਾ ਤੇ ਜਾਨੀ । ਜਬ ਤੈ ਜਨਾਈ, ਤਬ ਜਾਨੀ" । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਹਾਂ, ਬਸਿ ਨਾਨਕ ! ਮੇਰਾ ਜਾਣਣਾ ਏਹੀ ਹੈ । ਤਬ ਗੁਰੂ ਬਾਬੇ ਡੰਡਉਤ ਕਰੀ, ਬਖਸ ਪਾਈ, ਬੂਝਿ ਕਰਿ ਸਮਝਿ ਬੈਠਾ । ਬੋਲਹੁ ਭਾਈ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ ।

॥ ਸਲੋਕੁ ॥

ਪ੍ਰਭ ਕਿਰਪਾ ਤੇ ਦੇਖਿਆ, ਸੋ ਪ੍ਰਭੁ ਸਭਹੂ ਠਾਇ ॥
ਨਾਨਕ ਦਾਸ ਤੇ ਧੰਨਿ ਹੈਂ, ਰਾਚਹਿ ਜਿ ਹਰਿ ਕੇ ਨਾਇ ॥ ੧ ॥

ਵਾਹੁ ਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ !! ਸਤਿਗੁਰੂ ਬਾਬਾ ਨਾਨਕੁ !!! ਸਾਬਾਸਿ ਗੁਰੂ ਬਾਬਾ ਨਾਨਕੁ । ਸਹਜ ਸੁਭਾਵ ਕਾ ਦਾਤਾ । ਗੁਰ ਮੁਕਤਿ ਕਾ ਦਾਤਾ । ਗੁਰ ਗੋਵਿੰਦ ਕਉ ਨਮਸਕਾਰੁ । ਸਕਲ ਸਾਧੂਆਂ ਕਉ ਨਮਸਕਾਰੁ । ਸਿਮਰਨੁ ਸਾਰੁ, ਸਿਮਰਨੁ ਸਾਰੁ । ਸਤਿਗੁਰੂ ਕਰੇ ਉਧਾਰੁ । ਜਾਕਾ ਅੰਤੁ ਨ ਪਾਰਾ ਵਾਰੁ । ਸਤਿ ਕਰਤਾਰ । ਗੁਰੂ, ਗੁਰੂ, ਗੁਰੂ ਗੁਰੂ ਸਤਿ । ਰਾਮ, ਰਾਮ, ਰਾਮ, ਰਾਮ, ਰਾਮ ਸਤਿ । ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੮੬ ॥ ੧੮੬ ॥ ੧੯ ॥

---

# ਗੋਸ਼ਟ ਬਾਲ ਨਾਥ ਨਾਲ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀਉ ਕੀ ।

ਤਬ ਗੁਰੂ ਬਾਬਾ ਨਾਨਕੁ ਜੀ, ਉਤਰ ਦੀ ਧਰਤੀ ਟਿਲੇ ਬਾਲ ਗੋਦਾਈ ਕੇ ਗੈਆ । ਸੁ ਆਗੇ ਸਿਧਾਂ ਸਾਧੂਆਂ ਕਾ ਮੇਲਾ ਥਾ । ਅਗੋਂ ਸਭਿ ਮਿਲਤੇ ਜਾਤੇ ਥੇ । ਇਕੋ ਮੇਲਾ ਹੋਵੇ ਬਾਲ ਗੁਦਾਈ ਦੇ ਟਿਲੇ, ਅਤੇ ਇਕੋ ਮੇਲਾ ਹੋਵੈ ਅਚਲਿ । ਤਬ ਬਾਲ ਨਾਥ ਦੇ ਟਿਲੇ ਮੇਲਾ ਹੋਆ । ਜੋ ਕੋਈ ਜੋਗੀ, ਸੰਨਿਆਸੀ, ਬੈਸਨਉ ਸੀ, ਸੈਸਾਰੀ, ਅਉਧੂਤੀ, ਬੈਰਾਗੀ, ਸੁ ਸਭ ਕੋਈ ਪੀਰ ਬਾਲ ਨਾਥ ਪਾਸ ਚਲਿ ਆਇਆ । ਪਰ ਪੀਰ ਬਾਲ ਨਾਥ ਕਾ ਗੁਲ[5] ਗੁਲਾ ਜੋਰਿ ਉਠਿਆ, ਤਿਨਾ ਦਿਨਾ ਵਿਚਿ । ਤਬ ਗੁਰੂ ਬਾਬੇ ਨਾਨਕ ਜੀ ਆਤਮੇ ਬੀਚਾਰੁ ਕੀਆ, ਜਿ ਜੋ ਵਸਤੁ ਮੈਂ ਖੋਜਤਾ ਥਾ, ਸੋ ਤੋ ਮੈ ਪਾਈ ਹੈ । ਜਿਸ ਕਉ ਸਨਕਾਦਿਕ[6]

---

[1]ਤੀਲਾ । [2]ਪਹਾੜ । [3]ਕੀੜਾ । [4]ਹਾਥੀ । [5]ਸ਼ੋਰ, ਪ੍ਰਸਿੱਧਤਾ ।
[6]ਬ੍ਰਹਮਾ ਦੇ ਚਾਰ ਪੁੱਤਰ ਅਰਥਾਤ, ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ।

ਬ੍ਰਹਮਾਦਿਕ ਖੋਜਤੇ ਥੇ, ਸੋ ਤਉ ਪਾਇਆ, ਪਰੁ ਮੈ ਗੁਰੂ ਕੀਆ ਨਾਹੀ। ਜਉ ਲਉ ਗੁਰੂ ਕੀਆ ਨਾਹੀ, ਤਉ ਲੌ ਮਨੁ ਟਿਕਤਾ ਨਾਹੀ। ਮੈ ਜਿ ਬੈਠਾ ਹਾਂ, ਸੁ ਇਵ ਹੀ ਬੈਠਾ ਹਾਂ। ਮੁਝ ਕਉ ਕਲਿਜੁਗ ਕੀ ਭੀ ਆਗਿਆ ਥੀ, ਜਿ ਤੂ ਪਛਮ ਕੂੰਟ ਜਾਹਿ, ਤੇਰੇ ਤਾਈ ਉਹਾ ਹੀ ਗੁਰੂ ਪਾਈਐਗਾ। ਦੇਖ! ਏਹੁ ਪੀਰ ਬਾਲ ਨਾਥੁ ਹੈ। ਏਸ ਕਉ ਭੀ ਮੈ ਦੇਖਾ। ਜੇ ਈਹਾ ਮਨ ਪਰਚੈ, ਤਾ ਇਸੀ ਕਉ ਗੁਰੂ ਕਰਉ। ਅਰੁ ਜੇ ਮਨੁ ਈਹਾ ਨ ਪਰਚੈਗਾ, ਤਉ ਦੇਖਿ ਕੈ ਉਠਿ ਆਵਾਂਗਾ। ਦੇਖਾਂ, ਪੀਰ ਬਾਲ ਨਾਥੁ ਕੈਸਾ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਉ ਪੀਰ ਬਾਲ ਨਾਥ ਪਾਹਿ ਜਾਉ"। ਤਬ ਗੁਰੂ ਬਾਬਾ ਨਾਨਕੁ ਜੀ, ਕਰਤਾਰ ਪੁਰ ਤੇ ਪੀਰ ਬਾਲ ਨਾਥ ਕੇ ਆਸਣ ਕਉ ਗਏ, ਜਾਇ ਪ੍ਰਾਪਤਿ ਭਏ। ਤਬ ਪੀਰ ਕਉ, ਜਬ ਜਾਇ ਬਾਬਾ ਮਿਲਿਆ, ਤਬ ਪੁਰਖੀਂ ਪੁਰਖ ਸਿਞਾਤੇ। ਤਬ ਪੀਰ ਬਾਲ ਨਾਥ ਕਹਿਆ ਜਿ, "ਏਹੁ ਨਾਨਕੁ ਬੇਦੀ ਆਇਆ, ਪਰੁ ਏਹੁ ਜਿ ਆਇਆ ਹੈ, ਸਿ ਕਿਉ ਆਇਆ ਹੈ? ਏਸ ਕਉ ਤਉ ਚਾਹੀਤਾ ਕਿਛੁ ਨਾਹੀ। ਤਬ ਬਾਲ ਨਾਥ ਹੋਰ ਸੰਸਾਰ ਕੀ ਸੈਨਾ ਸਭ ਛੋਡੀ। ਗੁਰੂ ਬਾਬੇ ਨਾਨਕ ਜੀ ਕਉ ਮਿਲਿ ਕਰਿ ਬਹੁਤੁ ਆਦਰੁ ਕੀਆ, ਅਰੁ ਇਕੰਤਿ ਲੈ ਬੈਠਾ। ਅਰੁ ਪੁਛਿਆ ਜਿ, "ਨਾਨਕ ਜੀ! ਕਿਉ ਕਰਿ ਆਵਣਾ ਭਇਆ ਹੈ? ਕਿਉ ਕਰਿ ਆਏ ਹੋ ਜੀ?" ਤਬ ਗੁਰੂ ਬਾਬੇ ਜੀ ਨਮਸਕਾਰੁ ਕੀਆ। ਬਹੁੜਿ ਅਦੇਸੁ ਕਰਿ ਕਰਿ ਬੈਠਿ ਗਏ, ਬਾਲ ਨਾਥੁ ਅਰੁ ਗੁਰੂ ਬਾਬਾ ਨਾਨਕੁ। ਬਾਲ ਨਾਥੁ ਜਾਣੈ ਜਿ ਪੂਰਾ ਪੁਰਖੁ ਹੈ, ਪਣੁ ਏਹੁ ਈਹਾ ਆਇਆ ਹੈ, ਸਿ ਕਿਉ ਆਇਆ ਹੈ? ਏਸ ਕਉ ਗੋਰਖੁ, ਗੁਸਾਂਈ ਭਰਥਰੀ, ਚਰਪਟੁ, ਈਸਰ ਨਾਥ ਜਿਤਨੇ ਬਡੇ ਪੁਰਖੁ ਹਮਾਰੇ ਹੈਂ, ਸੋ ਸਭਿ ਲੋਚਿ ਰਹੇ ਹੈਂ। ਏਹੁ ਸਿਖੁ[1] ਕਿਸੀ ਕਾ ਨਾਹੀ ਹੋਤਾ। ਦੇਖਾ, ਏਹੁ ਜਿ ਈਹਾ ਆਇਆ ਹੈ, ਸਿ ਕਿਉ ਆਇਆ ਹੈ? ਤਬ ਬਾਲ ਨਾਥ ਕਹਿਆ ਜਿ, "ਭਾਗ ਹਮਾਰੇ। ਜਿ ਏਹ ਅਸਥਲੁ ਪਵਿਤ੍ਰੁ ਹੋਵਣਾ, ਜਿ ਸਾਧਹੁ ਦਿਸਟਿ ਧਾਰੀ। ਪਰੁ ਜੀ, ਜਿਤਿ ਮਨਸਾ ਤੁਮਿ ਆਏ ਹਹੁ, ਸੁ ਕਹੀਐ ਜੀ"। ਤਬ ਗੁਰੂ ਬਾਬਾ ਨਾਨਕੁ ਜੀ ਰਾਮਕਲੀ ਰਾਗ ਮਹਿ ਬਾਨੀ ਬੋਲ ਉਠਾ। ਜਿਤਿ ਮਨਸਾ ਆਇਆ ਥਾ, ਸਾ ਬੇਨਤੀ ਕਰਤਾ ਹੈ, ਪੀਰ ਬਾਲ ਨਾਥ ਪਹਿ, ਗੁਰੂ ਬਾਬਾ ਨਾਨਕੁ ਜੀ :—

॥ ਪਉੜੀ ॥

ਹਮ ਡੋਲਤ ਬੇੜੀ ਪਾਪ ਭਰੀ ਹੈ, ਪਵਣੁ ਲਗੈ ਮਤੁ ਜਾਈ ॥
ਸਨਮੁਖੁ[2] ਸਿਧ ਭੇਟਣ ਕਉ ਆਏ, ਨਿਹਚਉ ਦੇਹਿ ਵਡਿਆਈ ॥ ੧ ॥
ਗੁਰ ਤਾਰਿ ਤਾਰਣਹਾਰਿਆ ॥
ਦੇਹਿ ਭਗਤਿ ਪੂਰਨ ਅਵਿਨਾਸੀ, ਹਉ ਤੁਝ ਕਉ ਬਲਿਹਾਰਿਆ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ, ਪੀਰ ਬਾਲ ਨਾਥ ਪਹਿ ਬੇਨਤੀ ਕਰਤਾ ਹੈ। ਜਿ ਪੀਰ ਜੀ, ਹਮ ਜਿ ਹਹ, ਸਿ ਪਾਪਾ ਕੀ ਬੇੜੀ ਭਰੀ ਹੋਈ, ਦਰੀਆਉ ਵਿਚਿ ਪਈ ਡੋਲਤੀ। ਸੋ ਮਤ, ਕੋਈ ਕਲੀ ਕਾਲ ਕਾ ਝੋਲਾ ਲਗਿ ਕਰਿ ਬੂਡਿ ਜਾਤੀ ਹੋਇ। ਤਬ ਹਮਾਰੀ ਕਵਨ ਗਤਿ[3]? ਬੇੜੀ ਏਹ ਦੇਹੀ ਹੈ, ਅਰੁ ਭੌਜਲ ਏਹੁ ਸੰਸਾਰੁ ਹੈ। ਅਰੁ ਪਉਣੁ ਜਿ ਝੋਲਾ ਹੈ, ਸੁ ਸੰਸਾਰ ਕਉ ਪਾਪੁ ਹੈ। ਸੁ ਜੀ, ਮਤ ਪਾਪ ਕਾ ਝੋਲਾ, ਕੋਈ ਏਸੁ ਕਲੀ ਕਾਲ ਕਾ, ਇਸਿ ਬੇੜੀ ਕਉ ਡੋਬਿ ਦੂਰਿ ਕਰਤਾ ਹੋਇ, ਤਬ ਏਸੁ ਜੀਆ ਕਾ ਕਵਨੁ ਹਾਲੁ? ਪਣੁ ਜੀ, ਹਮ ਸਨਮੁਖ ਸਿਧ ਪਹਿ ਆਏ ਹਹਿ। ਤੂ ਜਗਤ੍ਰ ਕਾ ਗੁਰੂ ਪੀਰੁ ਹਹਿ। ਜਿਉ ਜਾਣਹਿ ਤਿਉ ਤੁਮ ਹਮ ਕਉ ਤਾਰਿ ਲੇਹੁ। ਹਉ ਬਲਿਹਾਰ ਜਾਉ ਜੀ। ਜਿਉ ਜਾਣਹਿ ਤਿਉ, ਹਮਾਰੀ ਬੇੜੀ ਪਾਰਿ ਪਾਇ। ਮੁਝ ਕਉ ਤਾਰਿ ਲੇਹਿ ਜੀ। ਮੇਰੀ ਖੇਪ[4] ਨਿਬਹੈ ਜੀ। ਜਿਉ ਜਾਣਹਿ ਤਿਉ ਤਾਰਿ। ਤਬ ਪੀਰ ਬਾਲ ਨਾਥ ਕਹਿਆ ਜਿ, "ਭਲਾ ਨਾਨਕੁ ਬੇਦੀ ਹੈਂ, ਤੂ ਤਰਿਆ ਹੀ ਹੈਂ। ਹੁਣੁ ਏਕ ਬਾਰ,

---

[1]ਚੇਲਾ। [2]ਹੇ ਪ੍ਰਤੱਖ ਸਿਧੀ ਵਾਲੇ ਵਾਹਿਗੁਰੂ। [3]ਦਸ਼ਾ, ਹਾਲਤ। [4]ਵਣਜ, ਵਾਪਾਰ, (ਮਨੁੱਖਾ ਜਨਮ ਦਾ ਆਦਰਸ਼)।

ਏਹ ਬਾਬੂ ਲੋਕ ਤਮਾਸਾ ਦੇਖਣੇ ਆਏ ਹੈਂ। ਕੋਈ ਕੋਈ ਜੋਗੀ ਜਤੀ ਭੀ ਆਏ ਹੈਂ। ਮੇਲਾ ਹੋਆ ਹੈ। ਏਕ ਬਾਰ ਸਭਨਾ ਕਾ ਸੰਤੋਖੁ ਕੀਆ ਚਾਹੀਐ। ਸੰਤੋਖੀ ਦਰਸਨ ਕੇ ਭੂਖੇ ਹੈਂ। ਅਰੁ ਸੈਸਾਰੀ ਪੇਟ ਭਰ ਭੁਗਤਿ[1] ਕੇ ਭੂਖੇ ਹੈਂ। ਕਿਸੀ ਕਉ ਰੋਟੀ ਪਾਈ, ਕਿਸੀ ਕੰਉ ਚੋਟੀ ਨਿਆਈ। ਸਿਧਾ ਕਾ ਮੇਲਾ ਹੈ। ਇਕੰਤਿ ਬਾਤਾਂ ਕਰਹਿਗੇ। ਆਗਿਆ ਹੋਇ ਜਿ, ਟਹਲ ਕਰਉ''। ਤਬ ਗੁਰ ਬਾਬੇ ਜੀ ਕਹਿਆ ਜਿ, ''ਭਲਾ ਜੀ, ਹੋਈਐ''। ਤਬ ਬਾਲ ਨਾਥ ਏਕੁ ਚੇਲਾ ਗੁਰੂ ਬਾਬੇ ਨਾਨਕ ਕੇ ਸਾਥਿ ਦੀਆ, ਜਿ ਤੂ ਨਾਨਕ ਕੇ ਸਾਥਿ ਰਹੁ। ਜਿ ਕਿਛੁ ਨਾਨਕੁ ਬੋਲੇ ਕਹੈ, ਸੁ ਮੁਝ ਕਉ ਤੈ ਆਇ ਕਹਣਾ। ਅਰੁ ਮਾਗੈ, ਸੁ ਦੇਣਾ, ਅਰੁ ਕਹੈ, ਸੁ ਕਰਣਾ। ਅਰੁ ਭੰਡਾਰਾ ਦਿਖਾਵਣਾ, ਗੁਪਤੁ ਦਰੀਆਉ ਦਿਖਾਵਣਾ। ਤਬ ਲਾਗੇ ਲੋਕਾ ਕਉ ਭੰਡਾਰਾ ਚਲਾਵਣੇ। ਤਬ ਗੁਰੂ ਬਾਬਾ ਨਾਨਕ, ਜਬ ਧਿਆਨੁ ਕਰਿ ਵੇਖੇ, ਤਾਂ ਨਾ ਹੀ ਈਹਾ ਗੁਰੂ ਕਰਣੇ ਕਾ ਸੰਜੋਗੁ[2] ਨਾਹੀ। ਗੁਰੂ ਕੀ ਦੀਖਿਆ[3] ਲੇਣੇ ਕਾ ਸੰਜੋਗੁ ਨਾਹੀ ਈਹਾ ਜੁੜਦਾ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਭਾਈ! ਜਿਸੁ ਸਉਦੇ ਕਉ ਹਉ ਆਇਆ ਥਾ, ਸੁ ਸਉਦਾ ਤਉ ਈਹਾ ਨਾਹੀ। ਅਬ ਹਉ ਈਹਾ ਰਹਉ, ਸੁ ਕਾਹੇ ਕਉ ਰਹਉ?'' ਤਬ ਗੁਰੂ ਬਾਬਾ ਨਾਨਕੁ ਜੀ, ਉਦਾਸੁ ਹੋਇ ਚਲਿਆ। ਤਬ ਓਹੁ ਜਿ ਟਹਲੀਆ ਥਾ, ਪੀਰ ਬਾਲ ਨਾਥ ਕਾ, ਤਿਨਿ ਕਹਿਆ ਜਿ, ''ਜੀ, ਤੂ ਮਤ ਉਦਾਸੁ ਹੋਵਹਿ ਜੀ। ਤੂ ਏਕ ਬਾਰ ਪੀਰ ਕਉ ਮਿਲਿ। ਆਦੇਸੁ, ਆਦੇਸੁ ਕਰਿ ਚਲੀਐ''। ਤਬ ਗੁਰੂ ਬਾਬੇ ਕਹਿਆ ਜਿ, ''ਭਲਾ ਹੋਇ। ਤੂ ਜਾਇ ਕਹੁ, ਜਿ ਆਦੇਸੁ ਕਰਤਾ ਹੈ, ਨਾਨਕੁ''। ਤਬ ਉਨਿ ਟਹਲੀਏ ਕਹਿਆ ਜਿ, ''ਪੀਰ ਜੀ! ਨਾਨਕੁ, ਆਦੇਸੁ ਆਦੇਸੁ ਕਰਤਾ ਹੈ, ਟਿਕਤਾ ਨਾਹੀ''। ਤਬ ਪੀਰ ਬਾਲ ਨਾਥ ਕਹਿਆ ਜਿ, ''ਆਵਤਾ ਹੌਂ। ਤਬ ਲਗੁ ਤੂ ਭੰਡਾਰਾ, ਅਰੁ ਗੁਹਜ[4] ਦਰੀਆਉ ਨਾਥ ਕਾ ਦਿਖਾਉ''। ਤਬ ਉਨਿ ਚੇਲੇ ਗੁਰੂ ਬਾਬੇ ਜੀ ਕਉ ਆਇ ਕਹਿਆ ਜਿ, ''ਜੀ, ਪੀਰੁ ਕਹਦਾ ਹੈ, ਜਿ ਹਉ ਆਵਤਾ ਹੌਂ। ਤੂ ਏਕ ਬਾਰ ਭੰਡਾਰਾ, ਅਰੁ ਗੁਹਜ ਦਰੀਆਉ ਪੀਰ ਕਾ ਦੇਖੁ''। ਤਬ ਗੁਰੂ ਬਾਬੇ ਕਹਿਆ ਜਿ, ''ਭਲਾ ਹੋਇ, ਚਲੁ ਦੇਖੇ''। ਤਬ ਉਹ ਚੇਲਾ, ਗੁਰੂ ਬਾਬੇ ਜੀ ਕੇ ਸਾਥਿ ਹੋਇ ਕੇ, ਗੁਹਜ ਦਰੀਆਉ ਮਹਿ ਆਇ ਖਲਾ ਹੋਇਆ। ਕਹੇ, ''ਜੀ, ਏਹੁ ਪੀਰ ਕਾ ਦਰੀਆਉ ਹੈ, ਦੇਖੀਐ ਜੀ''। ਤਬ ਗੁਰੂ ਬਾਬਾ ਜੀ, ਜਬ ਦੇਖੇ, ਤਉ ਰਤਨਾਂ, ਮੋਤੀਆਂ, ਜਵੇਹਰ ਕਾ ਦਰੀਆਉ ਭਰਿਆ ਵਗਦਾ ਹੈ। ਤਬ ਗੁਰੂ ਬਾਬੇ ਨਾਨਕ ਜੀ ਵੇਖਿ ਕੈ ਕਹਿਆ, ''ਜਿ ਬੂ, ਬੂ ਬੁਰੀ ਰਕਤੁ[5] ਚਲਤੀ ਹੈ। ਏ ਗੁਸਾਈ! ਇਸੁ ਗੰਦਗੀ ਮਹਿ ਹਮਾਰੇ ਤਾਈ ਤੂ ਕਿਉ ਲੈ ਆਇਆ?'' ਤਬ ਉਨਿ ਜਾਇ ਪੀਰ ਪਾਸਿ ਕਹਿਆ ਜਿ, ''ਜੀ, ਗੁਹਜ ਦਰੀਆਉ ਦੇਖਿ ਕੈ ਕਹਿਆ, ਨਾਨਕ, ਜਿ ਹਾਇ! ਹਾਇ!! ਬੁਰੀ ਰਕਤੁ ਵਹਦੀ ਹੈ। ਏ ਗੁਸਾਈ! ਤੂ ਹਮਾਰੇ ਤਾਈ ਏਸੁ ਗੰਦੀ ਬੂਇ ਮਹਿ ਕਿਉ ਲੇ ਆਇਆ?'' ਤਬ ਪੀਤ ਬਾਲ ਨਾਥ ਕਹਿਆ ਜਿ, ''ਜਾਇ ਕਰਿ ਭੰਡਾਰਾ ਦਿਖਾਵਹੁ''। ਤਬ ਉਨਹੁ ਬਾਬੇ ਜੀ ਕਉ ਭੰਡਾਰਾ ਆਦਿ ਦਿਖਾਇਆ। ਚਾਰਿ ਸੈ ਹਥ ਕੀ ਏਕ ਏਕ ਬਾਹ[6], ਸੁ ਕੋਠੜੀ ਅਰੁ ਚਾਰੇ ਸੇ ਉਚੇਸੁ। ਤਿਸੁ ਕੋਠੜੀ ਮਹਿ ਭੰਡਾਰਾ ਥਾ। ਸਭ ਮਾਲ ਸਾਥਿ ਭਰਿਆ। ਜਿਉ ਜਿਉ ਪੂਜਾ ਆਵਦੀ ਜਾਇ, ਤਿਉ ਤਿਉ ਵਿਚਿ ਪਾਵਦੀ ਜਾਇ। ਕਿਆ ਕਿਆ ਵਸਤੁ? ਤਿਨਕੀ ਗਣਤੀ ਕਿਛੁ ਨਾਹੀ। ਏਤਨੀਆਂ ਵਸਤੂ ਭੰਡਾਰੇ ਮਹਿ ਪੜੀਆ ਹੈਨਿ। ਕਈ ਪਾਇਗਹਾ[7] ਘੋੜਿਆ ਦੀਆਂ। ਕਈ ਊਠ, ਕਈ ਹਾਥੀ, ਕਈ ਗਊਆ, ਕਈ ਵਾਹਣੀਆ[8] ਬੈਲ, ਕਈ ਪਟ[9] ਕਰਮ, ਕਈ ਸੰਜੋਅ[10], ਬਖਤਰ[11] ਜਿਰਹਾ, ਕਈ ਪਾਖਰਾ[12], ਸਿਲਹ[13] ਖਾਨੇ, ਤਿਨ ਕੀ ਕਿਛੁ ਗਣਤੀ ਨਾਹੀ। ਤਬ ਗੁਰੂ ਬਾਬੇ ਨਾਨਕ ਜੀ ਦੇਖਿ ਕਰਿ, ਸਿਰੁ ਫੇਰਿਆ। ਤਬ ਪੀਰ ਕਹਿ ਭੇਜਿਆ, ''ਜਿ ਨਾਨਕ ਕਉ ਲੇ ਆਵਹੁ''। ਤਬ ਗੁਰੂ ਬਾਬਾ ਪੀਰ ਪਹਿ ਆਇਆ। ਤਬ ਪੀਰ ਕਹਿਆ ਜਿ, ''ਨਾਨਕ! ਕਿਆ ਦੇਖਿਆ?'' ਕਹੈ, ''ਜੀ, ਕਿਆ ਦੇਖਣਾ ਹੈ? ਪੀਰਾ ਅਰੁ ਪਾਤਿਸਾਹਾ ਕਾ''। ਤਬ ਪੀਰਿ ਕਹਿਆ ਜਿ, ''ਨਾਨਕ, ਤਰਕ[14] ਵਗਾਈ: ਪਰੁ ਮੈ ਨਾਨਕ ਕਉ ਸਮਝਾਵਉ। ਤਬ ਪੀਰ[15] ਬਾਲ ਨਾਥ ਕਹਿਆ ਜਿ:—

---

[1]ਭੋਜਨ। [2]ਸਮਾਂ, ਵੇਲਾ। [3]ਸਿਖਿਆ, ਗੁਰ ਮੰਤਰ। [4]ਗੁਪਤ, ਪੋਸ਼ੀਦਾ। [5]ਲਹੂ, ਖ਼ੂਨ। [6]ਬਾਹੀ, ਪਾਸਾ, ਤਰਫ਼। [7]ਸਰਾਵਾਂ, ਤਬੇਲੇ। [8]ਜੋੜੀਆਂ, ਸਵਾਰੀਆਂ। [9]ਪੜਦੇ, ਕਨਾਤਾਂ। [10]ਹਥਿਆਰ, [11]ਲੋਹੇ ਦੀ ਪੁਸ਼ਾਕ। [12]ਹਾਥੀ ਘੋੜੇ ਦਾ ਜ਼ੰਜੀਰਦਾਰ ਲੋਹੇ ਦਾ ਝੁੱਲ। [13]ਹਥਿਆਰ ਰਖਣ ਦਾ ਘਰ। [14]ਹੁਜਤ ਕਰਨਾ, ਚੋਭਵੀਂ ਨੁਕਤਾ ਚੀਨੀ। [15]ਹੇਠ ਦਿਤੀ ਗੁਰਬਾਣੀ ਦੀਆਂ ਤੁਕਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ।

ਸਿਧੁ ਸਾਧਕਾਂ ਅਰੁ ਜੋਗੀ ਜੰਗਮ, ਏਕੁ ਸਿਧੁ ਜਿਨੀ ਧਿਆਇਆ ॥
ਪਰਸਤ[1] ਪੈਰ, ਸਿਝਤ[2] ਤੇ ਸੁਆਮੀ, ਅਖਰੁ[3] ਜਿਨ ਕਉ ਆਇਆ[4] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਪੀਰ ਬਾਲ ਨਾਥ ਕਹਿਆ, "ਜਿ ਸਿਧ ਕਹਾਵਦੇ ਹੈਂ ਨਾਨਕ, ਅਰੁ ਸਾਧ ਕਹਾਵਦੇ ਹੈਂ, ਜੋਗੀ ਕਹਾਵਦੇ ਹੈਂ, ਏਹੁ ਸਭੁ ਝੂਠੁ ਹੀ। ਸੇਈ ਸਿਧ ਨੀ ਜਿਨੀ, ਏਕੁ ਪਰਮੇਸੁਰੁ ਧਿਆਇਆ ਹੈ। ਅਉਰੁ ਕਉਣੁ ਸਿਧੁ ਅਤੇ ਕਉਣੁ ਸਾਧੁ ? ਜਿਨਹੁ ਪਰਮੇਸੁਰੁ ਧਿਆਇਆ। ਸੇਈ ਸਿਧ ਅਤੇ ਸੇਈ ਸਿਆਣੇ ਭਲੇ, ਸੇਈ ਧੰਨਿ ਜਿਨਹੁ ਪਰਮੇਸੁਰੁ ਧਿਆਇਆ। ਅਰੁ ਜੋ ਕੋਈ ਸੈਸਾਰੀ ਜੀਉ, ਉਨ੍ਹਕੀ ਪੈਰੀ ਪੜਤਾ ਹੈ, ਓਹੁ ਭੀ ਸੀਝਤਾ ਹੈ। ਕਿਉ, ਜਿਉ ਆਗਿ ਲਾਗੀ ਵਿਚਹੁ, ਜਿ ਕਿਛੁ ਨਿਕਾਲੀਐ, ਸੋ ਕਾਮਿ ਆਵੈ। ਕਿਉ ? ਕਹੈ, 'ਹਾਂ ਜੀ। ਸੋਈ ਕਾਮਿ ਆਵੈ, ਜਿ ਘਰਿ ਆਗਿ ਲਾਗੀ ਨਿਕਾਲੀਐ"। ਤਬ ਪੀਰ ਬਾਲ ਨਾਥ ਕਹਿਆ ਜਿ, "ਸੁਣਿ ਹੋ ਸੁਆਮੀ ! ਏਹੁ ਜਿਤਨਾ ਸੈਸਾਰੁ ਹੈ, ਇਤਨੇ ਵਿਚਿ ਮਾਇਆ ਕੀ ਅਗਨਿ ਪਸਰੀ ਹੈ। ਜਿ ਕੋਈ ਪਰਮੇਸੁਰ ਕਉ ਅਰਾਧਣ ਵਾਲਿਆ ਨਾਲਿ ਆਇ ਮਿਲੇਗਾ, ਆਣਿ ਕਿਛੁ ਬੀਜੇਗਾ, ਸੋ ਅਗਨਿ ਥੀ ਬੰਚੀਐਗਾ। ਅਰੁ ਜਿਤਨਾ ਕੋਈ ਲੈ ਜਾਇ ਮਾਇਆ ਵਿਚਿ, ਮਾਇਆ ਰਲਾਏਗਾ, ਸੁ ਏਤਨਾ ਅਗਨਿ ਵਿਚਿ ਪਾਇਕੈ ਜਲਾਵੇਗਾ। ਉਸ ਕੇ ਕੰਮਿ ਕਿਛੁ ਨ ਆਵੇਗਾ। ਏਸੁ ਮਾਨੁਖ ਕਉ ਸੋਈ ਕਿਛੁ ਕੰਮਿ ਆਵੇਗਾ, ਜਿ ਮਾਇਆ ਕੀ ਅਗਨਿ ਤੇ ਨਿਕਾਲੇਗਾ ਅਰੁ ਪਰਮੇਸੁਰ ਕੇ ਲੋਗਾਂ ਕੀ ਸਰਨਿ ਆਣਿ ਬਾਹੇਗਾ। ਪੁਰਖਾ ! ਤੂ ਜਿ ਹੈਂ, ਸੁ ਪਰਮੇਸੁਰ ਕਾ ਸੇਵਕੁ ਹੈਂ। ਤੂ ਜਿ ਲੋਕਾ ਅਗਿ ਵਿਚਹੁ ਕਢਦਿਆਂ ਨੂ ਲੈ ਢੀਹਾਂ ਫੇਰਿ ਅਗਿ ਵਿਚਿ ਘਤਾਇੰਦਾ ਹੈਂ, ਸਿ ਭਲਾ ਕਰਦਾ ਹੈਂ ? ਸਤੀ[5] ਲੈ ਆਵਨਿ, ਸੰਤੋਖੀ ਖਾਨਿ। ਪੁਰਖਾ ! ਖੋਰ ਦਲਾਲੀ ਤੂ ਭੀ ਬੈਠਾ ਕਰਿ। ਤੇਰੇ ਧਰਮਿ ਕਿਛੁ ਜਹਾਨ ਦਾ ਭਲਾ ਹੋਵੈ ਅਤੇ ਏਤੁ ਗਲੇ ਪਰਮੇਸੁਰੁ ਭੀ ਖੁਸੀ ਹੋਵੈ। ਪਰਮੇਸੁਰ ਦੇ ਭਲੇ ਮੰਨੇ, ਖੁਸੀ ਹੋਏ, ਤੇਰਾ ਭੀ ਭਲਾ ਹੋਇ ਅਤੇ ਸੈਸਾਰ ਦਾ ਭੀ ਭਲਾ ਹੋਇ। ਫਿਰਿ ਫਿਰਿ ਕਿਉ ਤੂ ਸੈਸਾਰ ਨੂ ਅਗਿ ਵਿਚਿ ਬਾਹਦਾ ਹੈਂ ? ਏਤੁ ਗਲੇ ਤੇਰਾ ਭਲਾ ਹੈ ?" "ਅਖੇ ਜੀ, ਪਿਛ ਆਖੁ, ਮੈ ਕਿ ਕਰੀ ?" "ਅਖੇ, ਤੂ ਹੁਣੁ ਏਹੋ ਹੀ ਕਰਿ, ਜਿ ਧਰਮ ਸਾਲਾ ਬੰਧੁ। ਖੇਤ੍ਰੀ ਕਰਿ, ਗ੍ਰਿਹਸਤ ਵਿਚਿ ਰਹੁ। ਲੋਕ ਜਿ ਆਵਦੇ ਹੈਨਿ, ਸਿ ਆਵਨੁ। ਲੋਕਾ ਨੂ ਕਿਉ ਤ੍ਰਾਹਿਦਾ ਹੈਂ ? ਗੁਰੂ ਕਰਿ ਕਰਿ, ਜਿ ਸਗਲ ਲੋਕ ਆਵਨਿਗੇ ਪਰਮੇਸੁਰ ਦਾ ਨਾਉ ਸੁਣਨਿਗੇ, ਤੇ ਥੀ ਕਿਛੁ ਸੁਮਤਿ ਲੈਨਿਗੇ, ਸੁਮਾਰਗ[6] ਕੀ ਤਬਾ ਸੁਣਨਿਗੇ। ਤੂ ਏਨ੍ਹਾ ਲੋਕਾ ਨੂ ਕਿਉ ਮਨਹਿ ਕਰਦਾ ਹੈਂ ? ਕਿਛੁ ਸੈਸਾਰ ਦਾ ਭਲਾ ਹੋਗੁ, ਤੇਰੀ ਧਰਮ ਸਾਲ ਬਾਧੀ ਤੇ। ਇਕਿ ਲਕੜੀਆਂ ਲੈ ਆਵਨਿਗੇ ਸੇ ਨਿਹਾਲ ਹੋਵਹਿਗੇ। ਇਕਿ ਰਸੋਈ ਦਾ ਕੰਮੁ ਕਰਨਿਗੇ, ਸੇ ਨਿਹਾਲੁ ਹੋਵਿਹਗੇ। ਸਤੀ ਲੈ ਆਵਨਿਗੇ; ਸੰਤੋਖੀ ਬਹਿ ਖਾਵਨਿਗੇ; ਸੇ ਸਭ ਨਿਹਾਲੁ ਹੋਵਿਨਗੇ। ਜਿ ਲੈ ਆਵਨਿਗੇ, ਸੁ ਉਨਾ ਦਾ ਭੀ ਭਲਾ। ਜੋ ਖਾਇ ਜਾਨਿਗੇ, ਸੁ ਤਿਨ੍ਹਾ ਦਾ ਭੀ ਭਲਾ। ਪੁਰਖਾ ! ਤੈ ਪਰਮੇਸੁਰੁ ਧਿਆਇਆ ਹੈ। ਜੋ ਕੋਈ ਸੇਵਾ ਟਹਲ ਕਰੇਗਾ, ਸੋ ਨਿਸਤਰੇਗਾ, ਨਿਹਾਲੁ ਹੋਵੇਗਾ। ਤੂ ਕਿਉ ਪੁਰਖਾ ! ਧਰਮ ਅਗੈ ਬੰਨਾ ਪਾਇਦਾ ਹੈਂ ? ਤੂ ਸੈਸਾਰ ਦਾ ਉਧਾਰ ਕਿਉ ਨਾਹੀ ਹੋਵਣ ਦੇਂਦਾ ? ਏਤੁ ਗਲੇ ਤੇਰਾ ਭਲਾ ਹੈ ਕੇ ਸੈਸਾਰ ਦਾ ਭਲਾ ਹੈ ? ਕੇ ਏਤੁ ਗਲੇ ਸੈਸਾਰੁ ਪਰਮੇਸੁਰੁ ਖੁਸੀ ਹੋਂਦਾ ਹੈ ? ਤਬ ਪੀਰ ਬਾਲ ਨਾਥ ਕਹਿਆ; ਸਭ ਬਾਤਾ ਸਮਝਾਇ ਕਰਿ।" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਉ ਪੁਛਿਆ ਜਿ, "ਕਹੁ ਪੁਰਖਾ ! ਤੈ ਜੁ ਪਰਮੇਸੁਰੁ ਪਾਇਆ, ਸੁ ਕਿਤੁ ਸੰਜਮਿ ? ਕਿਤੁ ਜਪਿ ? ਕਿਤੁ ਤਪਿ ? ਕਿਉ ਕਰਿ ਪਾਇਆ ਹੈ ? ਤੂ ਮੁਕਤਾ ਕਿਤੁ ਵਸਤੁ ਕਰਿ ਕਰਿ ਹੋਆ ਹੈਂ।" ਤਬ ਗੁਰੂ ਬਾਬਾ ਨਾਨਕੁ ਉਪਦੇਸੀ ਬਾਨੀ। ਸਚ ਕੀ ਕਥਾ ਸਮਝਾਇ ਦੇਤਾ ਹੈਂ, ਪ੍ਰਗਟ ਕਹਿ ਦੇਤਾ ਹੈ।—

---

[1]ਛੋਹਣਾ। [2]ਸਫਲਤਾ (ਮਨੁਖਾ ਜਨਮ ਦੀ) ਪ੍ਰਾਪਤ ਕਰਨੀ। [3]ਗੁਰ ਉਪਦੇਸ਼। [4]ਇਹ ਤੁਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹਨ। ਵੇਖੋ ੧੪੩੦ ਪੰਨੇ ਵਾਲੀ ਬੀੜ ਦਾ ਪੰਨਾ ੯੭੮। [5]ਦਾਨੀ, ਉਦਾਰ ਆਤਮਾ। [6]ਭਲਾ ਪਾਸਾ।

ਜਪ ਤਪ ਸੰਜਮ[1] ਕਰਮ ਨਾ ਜਾਨਾ ਨਾਮੁ ਜਪੀ ਪ੍ਰਭ ਤੇਰਾ ॥
ਗੁਰੁ ਪਰਮੇਸੁਰੁ ਨਾਨਕ ਭੇਟਿਓ[2] ਸਾਚੈ ਸਬਦਿ ਨਿਬੇਰਾ[3] ॥ ੩ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ ! ਨਾ ਹੰਉ ਜਪੁ ਜਾਨਤਾ ਹੌਂ; ਨਾ ਤਪੁ ਜਾਨਤਾ ਹੌਂ; ਅਰੁ ਨਾ ਮੈ ਕੋਈ ਸੰਜਮੁ ਜਾਨਤਾ ਹੌਂ। ਜੀ, ਮੈ ਏਕੋ ਹੀ ਨਾਮੁ ਪਰਮੇਸੁਰ ਕਾ ਜਾਨਤਾ ਹੌਂ। ਉਸ ਹੀ ਕਾ ਨਾਮੁ ਜਪਤਾ ਹੌਂ। ਗੁਰੂ ਹੈ ਪਰਮੇਸੁਰੁ, ਸੋ ਮੈ ਭੇਟਿਆ ਹੈ। ਪੀਰ ਜੀ ! ਬਿਨਾ ਸਚ ਕੇ ਸਬਦਿ ਏਸ ਕੀ ਮੁਕਤਿ ਨਾਹੀ। ਜਉ ਸਚ ਸਬਦ ਸਿਉ ਮਿਲੈ, ਤਉ ਇਸ ਕੀ ਮੁਕਤਿ ਹੋਇ।" ਤਬ ਪੀਰ ਬਾਲ ਨਾਥ ਕਹਿਆ ਜਿ, "ਨਾਨਕ ! ਸਚ ਕਾ ਸਬਦ ਤੈਂ ਪਾਇਆ ਹੈ, ਅਰੁ ਪਰਮੇਸੁਰੁ ਤੈਂ ਭੇਟਿਆ ਹੈ, ਤਉ ਤੂ ਪਰਮੇਸੁਰ ਕੀ ਉਸਤਤਿ ਭਗਤਿ ਮਹਿ ਖੇਡ ਕਿਉ ਮੇਲਤਾ ਹੈ ? ਜਾਹਿ, ਜਾਇ ਕੈ, ਸੈਸਾਰ ਕਉ ਨਾਮੁ ਜਪਾਇ, ਸਿਮਰਾਇ। ਭਰਮਾਉ ਨਾਹੀ। ਤੂ ਸੋਈ ਕਿਛੁ ਕਰਿ, ਜੁ ਜਿਤੁ ਪਰਮੇਸੁਰੁ ਖੁਸੀ ਹੋਇ। ਤੂ ਸੈਸਾਰ ਕਾ ਭਲਾ ਕਰਿ। ਧਰਮ ਸਾਲਾ ਬਾਂਧੁ। ਤੇ ਉਪਰਿ ਏਤੁ ਗਲ ਕੀਤੀ ਪਰਮੇਸੁਰੁ ਖੁਸੀ ਹੋਇਗਾ ਸੁ। ਏਹ ਬਾਤ ਅਗੇ ਹੀ ਪਰਮੇਸੁਰ ਕੀ ਆਗਿਆ ਥੀ। ਏਹ ਬਾਤ ਗੁਰੂ ਬਾਬਾ ਨਾਨਕੁ ਜੀ ਸਮਝਿ ਗੈਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ ! ਮੈ ਅਜਹੂ ਗੁਰੂ ਕੋਈ ਨਾਹੀ ਕੀਆ।" ਕਹੈ, "ਤੇਰਾ ਅਰੁ ਸ੍ਰੀ ਨਾਥ ਕਾ, ਹੋਰੁ ਗੁਰੂ ਕੋਈ ਨਾਹੀ। ਜਿਸ ਮਹਿ ਤੁਮਹੀ ਪ੍ਰਗਟਹੁਗੇ ਸੋਈ ਤੁਮਾਰਾ ਗੁਰੂ। ਸੁਆਮੀ ਤੁਮਾਰਾ ਗੁਰੂ। ਅਵਰੁ ਕਉਣੁ ਹੋਇ ? ਤਬ ਗੁਰੂ ਬਾਬਾ ਨਾਨਕ ਜੀ, ਜਗਤੁ ਨਿਸਤਾਰਨ[4] ਕੀ ਨਿਮਿਤਿ[5] ਆਇ ਕੈ ਕਰਤਾਰ ਪੁਰਿ ਨਿਵਾਸੁ ਕੀਆ। ਧਰਮ ਸਾਲਾ ਬਾਧੀ, ਪੀਰ ਬਾਲ ਨਾਥ ਕੇ ਬਚਨਿ ਕਰਿ ਕਰਿ। ਫੇਰਿ ਸਾਂਗੁ ਕਰਣੇ ਤੇ ਰਹਿਆ। ਸੈਸਾਰ ਅਰੁ ਮਾਇਆ ਕਉ ਆਦਰੁ ਦੀਆ। ਤਿਸ ਥੀਂ ਜਾਇ ਏਹ ਧਰਮ ਕੀ ਕਥਾ ਚਲੀ। ਉਗਵਣ[6] ਅਰੁ ਆਥਵਣ[7] ਤੇ ਲੈ ਕਰਿ ਸੈਸਾਰੁ ਮਿਲਿਆ। ਗੁਰੂ ਬਾਬੇ ਨਾਨਕ ਜੀ ਕਾ ਸਿਖੁ ਹੂਆ ਸੈਸਾਰੁ। ਚਾਰਿ ਕੁੰਟ ਮਹਿ, ਹਰਿ ਨਗਰਿ, ਹਰਿ ਗਾਉ ਮਹਿ, ਧਰਮਸਾਲਾ ਗੁਰੂ ਬਾਬੇ ਨਾਨਕ ਜੀ ਕੀਆਂ ਬਾਂਧੀਆਂ। ਇਕ ਰੰਗਿ ਪਰਮੇਸੁਰ ਕਉ ਸੈਸਾਰੁ ਲਾਗਾ ਅਰਾਧਣੇ। ਗੁਰੂ ਬਾਬੇ ਨਾਨਕ ਕੇ ਪ੍ਰਸਾਦਿ, ਨਾਮੁ, ਦਾਨੁ, ਇਸਨਾਨੁ ਲਾਗਾ ਸੈਸਾਰੁ ਕਮਾਵਣੇ। ਗੁਰੂ ਬਾਬੇ ਨਾਨਕ ਜੀ ਕਉ ਇਸਿ ਬਾਤ ਕਾ ਬਹੁਤੁ ਪੁੰਨੁ ਹੂਆ। ਗੁਰੂ ਬਾਬਾ ਨਾਨਕੁ ਸੈਸਾਰ ਸਾਗਰ ਕਾ ਬੋਹਿਥਾ[8] ਅਰੁ ਸੈਸਾਰੁ ਪੂਰੁ। ਸੁ ਸੈਸਾਰੁ ਸਾਰਾ, ਗੁਰੂ ਬਾਬੇ ਨਾਨਕ ਜੀ ਪਾਰਿ ਬਾਹਿਆ। ਜਿ ਕੋਈ ਨਾਨਕ ਪੰਥੀ ਹੋਇਗਾ, ਸੁ ਪਾਰਿ ਪੜੇਗਾ। ਜਿ ਕੋਈ ਗੁਰੂ ਬਾਬੇ ਕੇ ਸਬਦਿ ਲਾਗੈਗਾ, ਸੋ ਮੁਕਤਾ ਹੋਇ। ਗੁਰੂ ਬਾਬੇ ਨਾਨਕ ਐਸੀ ਕਿਰਪਾ ਕਰੀ ਜਿ ਸਾਰੇ ਜਗਤੁ ਕਉ ਨਾਮੁ ਦਿੜਾਇਆ[9]। ਧੰਨੁ ਗੁਰੂ ਬਾਬਾ ਨਾਨਕੁ, ਜਿਨਿ ਜਗਤੁ ਨਿਸਤਾਰਿਆ। ਸੋ ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕ।

॥ ਸਲੋਕੁ ॥

ਗੁਰੂ ਗੁਰੂ ਅਨਦਿਨੁ ਜਪੈ, ਗੁਰ ਸੰਗਿ ਲਾਵੈ ਪ੍ਰੀਤਿ ॥
ਤਤਕਾਲਹਿ[10] ਹਰਿ ਸਿਉ ਮਿਲੈ, ਦਾਸ ਨਾਨਕੁ ਭਰਮ ਨ ਭੀਤ[11] ॥ ੧ ॥

ਬੋਲਹੁ ਭਾਈ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰ ਗੋਬਿੰਦ ਕਉ ਨਮਸਕਾਰੁ। ਸਕਲ ਸਾਧੂਆ ਕਉ ਨਮਸਕਾਰੁ। ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ। ੧੯੭ ॥ ੧੯੭ ॥ ੨੦ ॥

---

[1]ਇੰਦਰਿਆਂ ਨੂੰ ਰੋਕਣ ਦੇ ਸਾਧਨ। [2]ਮਿਲਿਆ। [3]ਮੁਕ ਜਾਣਾ (ਜਨਮ ਮਰਨ ਦਾ)। [4]ਉਧਾਰਨ, ਤਾਰਨ। [5]ਵਾਸਤੇ। [6]ਪੂਰਬ ਕੀ ਦਿਸ਼ਾ, ਜਿਸ ਪਾਸਿਓਂ ਸੂਰਜ ਚੜ੍ਹਦਾ ਹੈ। [7]ਪਛੱਮ ਦੀ ਦਿਸ਼ਾ, ਜਿਸ ਪਾਸੇ ਸੂਰਜ ਡੁਬਦਾ ਹੈ, (ਭਾਵ ਸਾਰਾ ਸੰਸਾਰ)। [8]ਜਹਾਜ਼। [9]ਪੱਕਾ ਕਰਾਉਣਾ, ਨਿਸਚੇ ਕਰਾਉਣਾ। [10]ਉਸੇ ਵੇਲੇ, ਤੁਰਨ। [11]ਡੈ, ਡਰ, ਕੰਧ। ਇਹ ਸਲੋਕ ਪੋਥੀ ਕਰਤਾ ਦਾ ਹੈ।

# ਗੋਸ਼ਟ ਪੀਰ ਅਬਦੁਲ ਗੀਲਾਨੀ ਨਾਲ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕ ਜੀ, ਪੀਰ ਬਾਲ ਗੋਦਾਈ ਦੇ ਟਿਲੇ ਤੇ ਰਮੇ, ਕਰਤਾਰ ਪੁਰਿ ਆਇਆ। ਤਬ ਕਰਤਾਰ ਪੁਰ ਤੇ ਲਹੌਰਿ, ਰਾਵੀ ਨਦੀ ਕੇ ਕਿਨਾਰੇ ਉਪਰਿ ਜਾਇ ਬੈਠਾ। ਤਬ ਗੁਰੂ ਬਾਬਾ ਨਾਨਕੁ ਜੀ ਦੇਖੈ, ਤਾ ਇਕਿ ਜੰਮਦੇ ਹੈਨਿ, ਇਕਿ ਮਰਦੇ ਹੈਨਿ। ਇਕਿ ਆਵਦੇ ਹੈਨਿ, ਇਕਿ ਜਾਂਦੇ ਹੈਨਿ, ਨਿਹਚਲੁ[1] ਕੋਈ ਨਾਹੀ। ਗੁਰੂ ਬਾਬੇ ਨਾਨਕ ਜੀ ਕਾ ਮਨੁ ਵਿਸਮਾਦਿ[2] ਵਿਚਿ ਪੈ ਗਇਆ। ਤਬ ਵਡਾ ਪੀਰੁ ਅਬਦੁਲ ਗੇਲਾਨੀ ਮਿਲਿ ਗਇਓਸੁ। ਦਸਤ ਪੰਜਾ ਲੈ ਮਿਲੇ ਦਰਆਵ ਦੇ ਉਪਰਿ। ਤਬ ਪੀਰ ਵਡੇ ਕਹਿਆ ਜਿ, "ਨਾਨਕਾ! ਕਿਛੁ ਤੇਰੇ ਜੀ ਵਿਚਿ ਹੈ, ਸੁ ਕਹੁ।" ਅਖੈ, "ਮੇਰੇ ਜੀ ਵਿਚਿ ਏਹਾ ਹੈ, ਜਿ ਏਹੁ ਜਹਾਨੁ ਸਭੁ ਝੂਠੁ ਹੈ, ਜਿ ਜੰਮਣੁ ਅਰੁ ਮਰਣੁ। ਸੁ ਜਹਾਨੁ ਸਭੁ ਝੂਠੁ ਹੈ, ਕਿਛੁ ਨਾਹੀ। ਏਹ ਵੇਖਿ ਕਰਿ ਜੀਉ ਖਰਾ ਹੈਰਾਨਗੀ ਵਿਚਿ ਪੇਇ ਗਇਆ ਹੈ।" ਤਬ ਪੀਰ ਵਡੇ ਅਬਦੁਲ ਗੇਲਾਨੀ ਕਹਿਆ ਜਿ, "ਏ ਨਾਨਕ! ਤੂ ਸਚੇ ਨਾਲਿ ਸਚਾ ਹੋਹਿ। ਸੰਸਾਰ ਨਾਲਿ ਤੇਰਾ ਕਿਆ ਹੈ? ਜਾ ਤੂ ਸਚੇ ਨਾਲਿ ਸਚਾ ਹੋਵਹਿਗਾ, ਤਾ ਤੈਨੂ ਸਚੁ ਹੀ ਸਭੁ ਨਜਰਿ ਆਵਸੀ। ਕਿਉ, ਜਿ ਏਸ ਕੂੜੇ ਹੀ ਜਹਾਨ ਵਿਚਿ, ਤੈ ਜੇਹੇ ਸਾਦਕ[3] ਪੈਦਾ ਹੋਏ ਹੈਨਿ। ਸੁ ਏਹੁ ਜਹਾਨੁ ਭੀ ਭਲਾ ਹੈ। ਤਬ ਇਤਨੇ, ਪੀਰ ਵਡੇ ਅਬਦੁਲ ਗੇਲਾਨੀ ਦੇ ਆਖਣੇ ਨਾਲਿ, ਗੁਰੂ ਬਾਬਾ ਨਾਨਕੁ ਜੀ ਗਦ ਗਦ ਹੋਇ ਗੈਆ। ਪੀਰ ਦਿਆ ਪੈਰਾ ਉਪਰਿ ਸਿਰੁ ਧਰਿ ਕਰਿ, ਲਾਗਾ ਬੈਰਾਗੁ ਕਰਨੇ। ਸਮਝਿ ਗੈਆ। ਤਬ ਪੀਰ ਵਡੇ, ਸਿਰੁ ਬਾਬੇ ਦਾ ਫੜਿ ਕਰਿ ਉਪਰਾਹ ਕੀਤਾ। ਤਹਮਦ[4] ਨਾਲਿ ਬਾਬੇ ਕੀਆ ਹੰਝੂ ਲਾਗਾ ਪੂਛਣੇ। ਤਬ ਗੁਰੂ ਬਾਬਾ ਨਾਨਕ ਜੀ ਬੋਲਿ ਉਠਿਆ, ਸ੍ਰੀ ਰਾਗ ਮਹਿ :—

ਨਾਨਕ[5] ਸਾਚੇ ਕਉ ਸਚੁ ਜਾਣੁ।
ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਏ ਨਾਨਕ! ਤੂ ਸਚੇ ਹੀ ਸਾਹਿਬ ਕਉ ਸਚੁ ਜਾਣੁ ਅਰੁ ਸਚੇ ਹੀ ਨੋ ਸਾਲਾਹਿ ਉਸ ਹੀ ਦੀ ਤੂ ਸਿਫਤਿ ਕਰਿ, ਜਿਸਦੀ ਸੇਵਾ ਕੀਤੀ, ਤੇਰੀ ਦਰਗਹ ਵਿਚਿ ਪੂਰੀ ਪਵੈ, ਪਤਿ ਰਹੈ, ਮਾਣੁ ਮਹਤੁ ਪਾਵਹਿ ਅਰੁ ਸਰਬ ਸੁਖ ਪਾਵਹਿ। ਸੰਸਾਰੁ ਦਾ ਸੁਖੁ, ਵੇਖਿ ਕੈ ਪਰਮੇਸੁਰ ਨੋ ਵਿਸਾਰਿ ਨਾਹੀ। ਭੀ ਏਹੁ ਸੰਸਾਰੁ ਕੇਹਾ ਹੈ?

ਅਮਲੁ[6] ਗਲੋਲਾ[7] ਕੂੜ ਕਾ ਦਿਤਾ ਦੇਵਣਹਾਰਿ।
ਮਤੀ[8] ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ।
ਸਚੁ ਮਿਲਿਆ ਤਿਨ ਸੋਫੀਆ[9] ਰਾਖਣ ਕਉ ਦਰਵਾਰੁ ॥ ੧ ॥

ਤਿਸੁ ਕਾ ਪਰਮਾਰਥੁ :—

ਅਮਲ ਗਲੋਲਾ ਕੂੜ ਕਾ ਜਿ ਹੈ, ਸੁ ਕਿਆ ਹੈ? ਅਮਲੁ ਜਿ ਹੈਂ, ਭੰਗ, ਪੋਸਤੁ, ਧਤੂਰਾ, ਹਫੀਮ, ਸਰਾ[10]।

---

[1]ਅਚੱਲ, ਸਦਾ ਕਾਇਮ ਰਹਿਣ ਵਾਲਾ। [2]ਆਤਮਿਕ ਅਨੰਦ ਨੂੰ ਪ੍ਰਾਪਤ ਹੋ ਕੇ ਅੰਤਹਕਰਣ ਦੀ ਸਹਜ ਅਨੰਦ ਦੀ ਦਸ਼ਾ। [3]ਸਿਦਕ ਰਖੱਣ ਵਾਲਾ, ਸ਼ਰਧਾਵਾਨ। [4]ਤੇੜ ਲਪੇਟਿਆ ਬਸਤ੍ਰ। [5]ਦੇਖੋ ਪੰਨਾ ੧੫ ਸ੍ਰੀ ਗੁਰੂ ਗ੍ਰੰਥ ਸ਼ਾਹਿਬ। [6]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ੧੫। [7]ਮਾਵਾ। [8]ਮਸਤਿਆਂ ਹੋਇਆਂ ਨੇ। [9]ਗਿਆਨੀ ਪੁਰਸ਼ ਭਾਵ ਪ੍ਰਹੇਜ਼ਗਾਰਾਂ ਨੂੰ। [10]ਸ਼ਰਾਬ ਦਾ ਸੰਖੇਪ।

ਏਹ ਅਮਲ ਹੈਨਿ ਸੰਸਾਰ ਕੇ। ਤਿਨਾ ਅਮਲੀਆ ਨੋ ਏਹੁ ਅਮਲੁ ਹਡਿ[1] ਹੈ। ਸੁ ਏਸੁ ਅਮਲ ਬਿਨਾ ਰਹਿ ਨਾਹੀ ਸਕਤੇ। ਤਿਉ ਏਹੁ ਜਿ ਪ੍ਰਾਨੀ ਹੈ ਪਰਮੇਸੁਰ ਕਾ ਕੀਆ, ਤਿਸ ਦੇ ਤਾਈ, ਕੂੜ ਕਾ ਗਲੋਲਾ, ਅਮਲ ਕਾ ਪਰਮੇਸੁਰ ਦੀਆ ਹੈ। ਸੁ ਮਤਿ ਭਰਮਿ ਗਈ ਹੈ। ਅਰੁ ਮਰਨੁ ਵਿਸਰਿ ਗੈਆ ਹੈ। ਚਾਰਿ ਦਿਨ ਕੇ ਸੁਖ ਤਾਈਂ, ਮਰਣੁ ਭੁਲਿ ਗੈਆ ਹੈ। ਪਰਮੇਸੁਰੁ ਵਿਸਰਿ ਗੈਆ ਅਰੁ ਕੂੜ ਹੀ ਨਾਲਿ ਰਚਿਆ। ਸਚੁ ਪਰਮੇਸੁਰੁ ਕਾ ਨਾਉ ਨ ਬੂਝਿਆ। ਸਚੁ ਓਨਾਂ ਥੀ ਖੁਸਿ ਲੀਤਾ। ਸੁ ਸਚੁ ਕਿਨਾ ਕੇ ਤਾਈ ਮਿਲਿਆ ? ਸੁ ਸਚੁ ਸੋਫੀਆ ਕੇ ਤਾਈ ਮਿਲਿਆ। ਸੋ ਸੋਫੀ ਕਉਨੁ ਕਹੀਤੇ ਹੈ ? ਜਿਨਾ ਝੂਠੁ ਨਾਹੀ ਬੋਲਿਆ। ਸੋਫੀ ਏਹ ਨਾਹੀ, ਜਿਨਾ ਸਰਾ, ਭੰਗ, ਹਫੀਮ, ਮਾਸੁ ਨਾਹੀ ਖਾਦੇ, ਉਨ ਕਉ ਸੋਫੀ ਕਹੀਤਾ ਹੈ। ਸੁ ਏਹ ਸੋਫੀ ਨਾਹੀ। ਸੋਫੀ ਕਉਨੁ ਹੈਂ ? ਜਿਨਹੁ ਕਾਮੁ, ਕਰੋਧੁ, ਲੋਭੁ, ਮੋਹੁ, ਨਾਹੀ ਕੀਆ ਅਰੁ ਝੂਠੁ ਨਾਹੀ ਬੋਲਿਆ ਤਿਨਾ ਕਾ ਨਾਮੁ ਸੋਫੀ ਹੈ। ਸਚੁ ਉਨ ਕੇ ਤਾਈ ਮਿਲਿਆ। ਉਨੂ ਕਉ ਜਿ ਸਚੁ ਮਿਲਿਆ ਅਰੁ ਓਇ ਐਸੇ ਕੀਏ, ਸੁ ਦਰਬਾਰਿ ਰਖਣੇ ਕੇ ਤਾਈਂ। ਓਇ ਆਪਣੇ ਦਰਬਾਰਿ ਰਖਣ ਕੇ ਤਾਈ, ਪਰਮੇਸੁਰ ਰਖੇ ਐਸੇ ਕਰਿ ਕਰਿ। ਓਇ ਦਰਬਾਰ ਹੀ ਰਖੇ। ਤਬ ਪੀਰ ਵਡੇ ਅਬਦੁਲ ਗੈਲਾਨੀ ਕਹਿਆ ਜਿ, ਏ ਨਾਨਕ ਸਚੁ ਹੈ ਜਿ ਹੈ ਸੁ ਸਰਾ ਹੈ" ਤਬ ਬਾਬੇ ਨਾਨਕ ਜੀ ਕਹਿਆ ਜਿ "ਪੀਰ ਜੀ ਸਲਾਮਤਿ ! ਸਚੁ ਸਰਾ ਹੈ, ਪਰੁ ਗੁੜ ਬਗੈਰਿ ਹੈ"। ਤਬ ਪੀਰ ਕਹਿਆ ਜਿ, "ਨਾਨਕ ! ਗੁੜ ਬਗੈਰਿ ਤਾ ਸਰਾ ਉਠਦਾ ਨਾਹੀ। ਗੁੜੁ ਨ ਹੋਵੀ, ਤਾਂ ਹੋਇ ਕਿਆ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਚੁ[2] ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥
ਤਾ ਮਨੁ ਖੀਵਾ ਜਾਣੀਐ[3] ਜਾ ਮਹਲੀ[4] ਪਾਏ ਥਾਉ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰੁ ਜੀ ! ਏਹੁ ਜਿ ਜਹਾਨ ਕਾ ਸਰਾ ਹੈ, ਤਿਸ ਵਿਚਿ ਗੁੜੁ ਪਉਦਾ ਹੈ, ਤਾਂ ਉਠਦਾ ਹੈ। ਅਰੁ ਸਚ ਕਾ ਜਿ ਸਰਾ ਹੈ, ਤਿਸ ਵਿਚਿ ਸਾਹਿਬ ਕਾ ਨਾਉ ਪੜਿਆ ਹੈ। ਓਹੁ ਜਿ ਸੰਸਾਰੀ ਸਰਾ ਹੈ, ਉਸ ਪੀਤੇ ਕਾ ਕਿਆ ਫਲ ਹੈ ? ਜਿਤਨੇ ਉਸ ਕਉ ਪੀਵਹਿ, ਉਤੜੇ ਹੀ ਨਰਕਿ ਜਾਹਿ। ਅਰੁ ਏਸੁ ਸਚ ਕੇ ਸਰੇ ਕਾ ਗੁਣੁ ਕਿਆ ਹੈ ? ਜਿ ਜਿਤਨੇ ਪਰਮੇਸੁਰ ਕਾ ਨਾਉ ਗੁਣ ਵਖਾਣਹਿ, ਸੁਣਹਿ, ਇਤਨੇ ਹੀ ਮੁਕਤਿ ਜਾਹਿ। ਉਸ ਸਰੇ ਕਉ ਪੀ ਕਰਿ ਨਰਕ ਮਹਿ ਜਾਇ ਸਮਾਵਤੇ ਹੈਂ ਅਰੁ ਸਚ ਸਬਦੁ ਕਾ ਸਰਾ, ਨਾਮੁ ਸਿਮਰਨ ਕਾ, ਏਹੁ ਜਿਨਾ ਪੀਆ, ਸੇ ਦਰਗਹ ਪਰਮੇਸੁਰ ਦੀ ਮਹਿ ਜਾਇ ਬਸੇ। ਏਸੁ ਸਰੇ ਕਾ ਗੁਣੁ ਏਹੋ ਹੈ, ਜਿ ਸਰਾ ਪੀ ਕਰਿ ਸੁਖ ਕਰਤੇ ਹੈਂ ਅਰੁ ਖੁਸੀਆ ਕਰਤੇ ਹੈਂ। ਖੀਵੇ ਹੋਤੇ ਹੈਂ, ਆਪਨੇ ਮਹਲ ਮਾਹਿ ਸੁਖ ਨਾਲਿ ਸੋਵਤੇ ਹੈਂ। ਅਰੁ ਜੋ, ਇਸਿ ਸਚ ਕੇ ਸਰੇ ਸਾਥਿ ਮਸਤਾਨੁ ਖੀਵਾ ਮਨੁ ਹੋਵੇ, ਤਬ ਉਸਕਾ ਕਵਨੁ ਗੁਨੁ ? ਉਸ ਕਾ ਗੁਨੁ ਏਹੀ, ਜੁ ਜੰਮਣ ਮਰਨ ਤੇ ਅਜੂਨੀ ਹੋਇ। ਪਰਮੇਸੁਰ ਕੀ ਦਰਗਹ ਮਹਿ ਜਾਹਗਾ ਪਾਵੈ। ਦਰਗਹ ਪਰਮੇਸੁਰ ਕੀ ਮਹਿ ਸੁਰਖ਼ਰੂ ਹੋਇ, ਆਦਰ ਪਾਵੈ। ਸਭ ਕੋਈ ਧੰਨਿ ਧੰਨਿ ਕਹੈ। ਏਸੁ ਸਚ ਕੇ ਸਰੇ ਕਾ ਏਹੀ ਗੁਣੁ ਹੈ, ਜਿ ਕਿਸੀ ਕੰਉ ਪ੍ਰਾਪਤਿ ਹੋਵੈ"। ਤਬ ਪੀਰ ਵਡੇ ਅਬਦੁਲ ਗੈਲਾਨੀ ਕਹਿਆ ਜਿ, "ਏ ਨਾਨਕ ! ਸਾ ਵਸਤੁ ਕਿਆ ਹੈ ? ਜਿਤ ਕੀਤੇ ਸਾਹਿਬ ਖੁਸੀ ਹੋਇ, ਸਾ ਸੇਵਾ ਕਵਨੁ ਹੈ ? ਸਾ ਵਸਤੁ ਸੇਵਾ ਕੀ ਕਵਨ ਹੈ ? ਜਿਤੁ ਦੁਖੁ ਨ ਦੇਈ, ਸੁਖੁ ਹੀ ਆਵੈ। ਸਾ ਵਸਤੁ ਕਵਨੁ ਹੈ ? ਜਿਤੁ ਏ ਸਦਾ ਮੁਖੁ ਉਜਲਾ ਹੋਇ, ਦਰਗਾਹ ਮਹਿ। ਅਰੁ ਸਾ ਦਾਤਿ ਵਡੀ ਕਵਨ ਹੈ ? ਜੋ ਸਾਹਿਬ ਪਾਸ ਥੀ ਮੰਗਿ ਲੀਜੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਹੱਡਾਂ ਵਿਚ ਰਚਿਆ ਹੈ। [2]ਸੱਚ ਇਕ ਕਿਸਮ ਦੀ ਸ਼ਰਾਬ ਹੈ, ਜਿਸ ਵਿਚ ਗੁੜ ਨਹੀਂ ਪੈਂਦਾ, ਸਗੋਂ ਗੁੜ ਦੀ ਥਾਂ ਸੱਚੇ ਨਾਮ ਦਾ ਰਸ ਹੁੰਦਾ ਹੈ। [3]ਮਸਤ। [4]ਵਾਹਿਗੁਰੂ ਦੇ ਹਜ਼ੂਰ।

ਨਾਉ[1] ਨੀਰੁ ਚੰਗਿਆਈਆ ਸਤੁ ਪਰਮਲੁ[2] ਤਨਿ ਵਾਸੁ ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥
ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ ! ਪਰਮੇਸੁਰ ਕਾ ਜਿ ਨਾਮੁ ਹੈ, ਸੁ ਨੀਰੁ ਹੈ। ਸਚੁ ਬੋਲਣਾ ਜਿ ਹੈ, ਸੁ ਏਹੁ ਪਰਮਲੁ ਚੰਦਨੁ ਹੈ। ਤਿਸ ਕੀ ਵਾਸਨਾ ਜਿ ਹੈ, ਸੋ ਸਚ ਕੀ ਹੈ। ਤ੍ਰਿਹੁ ਲੋਆ ਮਹਿ ਪ੍ਰਸਿਧਿ ਹੈ ਜੀ। ਜਿਸਨੋ ਏਹੁ ਪਰਮਲੁ ਲਾਗਾ, ਸੋ ਪ੍ਰਸਿਧਿ ਹੋਆ ਜੀ। ਅਮੁਕਾ ਜਿ ਭਗਤੁ ਹੈ, ਸੁ ਭਲਾ ਸਤਿਵਾਦੀ ਹੈ। ਦਾਤਾ ਭੋਗਤਾ ਭਗਤੁ ਹੈ। ਓਹੁ ਤਉ ਆਪ ਕਉ ਨਾਹੀ ਜਨਾਵਤਾ। ਅਰੁ ਜਾਨਤਾ, ਜਿ ਹੰਉ ਕਿਛੁ ਹੋਂ, ਪਰੁ ਉਸ ਕੀ ਕਰਤੂਤਿ ਕੀ, ਬਾਸਨਾ ਕੀ ਸੋਭਾ ਕੀ, ਸੰਸਾਰ ਮਹਿ ਪ੍ਰਗਟਿ ਭਈ। ਸੰਸਾਰੁ ਲਾਗਾ ਉਸਤਤਿ ਕਰਨੈ। ਸੋ ਉਸਿ ਸੋਭਾ ਕਰਿ ਕਰਿ, ਉਸਿ ਦਰਗਹ ਮਹਿ ਮੁਖ ਉਜਲਾ ਹੋਤਾ ਹੈ। ਜਿਸ ਕਾ ਮੁਖ ਦਰਗਹ ਮਹਿ ਉਜਲਾ ਹੋਇਆ, ਤਉ ਉਸ ਦਾਤਿ ਕੇ ਸਮਾਨਿ, ਹੋਰ ਦਾਤਿ ਕਾਈ ਨਾਹੀ। ਜਿ ਸਾਹਿਬੁ ਸੁਖ ਦਾਤਾ ਹੈ, ਸੋਈ ਦੁਖ ਭੀ ਦੇਤਾ ਹੈ। ਜਿ ਸੁਖ ਦੁਖ ਕਾ ਦਾਤਾ ਹੈ, ਤਿਸ ਹੀ ਕੀ ਸੇਵਾ ਕਰੀਐ, ਜਿ ਸੇਵਾ ਕਉ ਦੁਖੁ ਨਾਹੀ ਲਾਗਤਾ। ਉਸ ਹੀ ਦਾਤੇ, ਸਾਹਿਬ ਕੀ ਸੇਵਾ ਕਰੀਐ, ਤਉ ਸੁਖ ਹੀ ਪ੍ਰਾਪਤਿ ਹੋਇ। ਅਰੁ ਜੇ ਨ ਕਰੀਐ, ਤਉ ਜਿਤਨਾ ਜੀਵਨਾ ਹੈ, ਪੈਨਣਾ, ਖਾਣਾ, ਜੀਵਣਾ, ਰਹਣਾ, ਸੁ ਸਭੁ ਬਰਬਾਦਿ ਹੈ।

ਸੋ ਕਿਉ ਮਨਹੁ ਵਿਸਾਰੀਐ ਜਾਕੇ ਜੀਅ ਪਰਾਣ।
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪਹਿਨਣੁ ਖਾਣੁ ॥
ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਹੇ ਭਾਈ ਲੋਗਹੁ ! ਜਿਨਿ ਪਰਮੇਸੁਰੁ ਜੀਉ ਦੀਆ; ਪ੍ਰਾਨ ਦੀਏ ਹੈਂ; ਰਿਜਕੁ ਦਿਤਾ ਹੈ; ਸੁਖੁ ਦਿਤਾ ਹੈ: ਅਰੁ ਸਾਸ ਗਿਰਾਸ ਕਾ ਦਾਤਾ ਹੈ, ਸੋ ਕਿਉ ਤੁਮ ਬਿਸਾਰਤੇ ਹੋ ? ਜਿ ਐਸਾ ਓਹੁ ਦਾਤਾ ਹੈ। ਜਿਤਨਾ ਉਸ ਦੇ ਸਿਮਰਨ ਬਿਨਾ ਜੀਵੀਐ ਤੇ ਪੈਝੈ ਖਾਜੈ, ਸੁ ਏਤਨਾ ਏਨ੍ਹਾ ਜੀਆ ਉਪਰਿ ਸਭੁ ਹਰਾਮੁ ਹੈ। ਹੋਰੁ ਬਾਤ ਸਭ ਝੂਠੁ ਹੈ। ਸਾਈ ਵਸਤੁ ਸਹੀ ਹੈ, ਜੋ ਉਸਿ ਸਾਹਿਬ ਕਉ ਭਾਵਤੀ ਹੈ। ਜੋ ਕੋਈ ਉਸਿ ਸਾਹਿਬ ਕੀ ਸਿਫਤਿ ਕਰੈ, ਸੋ ਉਸ ਕਉ ਭਾਵਤਾ ਹੈ। ਸਾਹਿਬ ਕਉ ਸੋਈ ਭਾਵੈ, ਜਿ ਸਿਫਤੀ ਹੋਇ"। ਤਬ ਪੀਰ ਵਡਾ ਅਬਦੁਲ ਗੈਲਾਨੀ, ਖਰਾ ਖੁਸੀ ਹੋਇਆ, ਖੁਦਾਇ ਦੀਆ ਗਲਾ ਸੁਣਿ ਕਰਿ। ਅਰੁ ਗੁਰੂ ਬਾਬਾ ਖੁਸੀ ਹੋਆ ਪੀਰ ਦੇ ਮਿਲਣੇ ਨਾਲਿ। ਜਿ ਸਿਫਤਿ ਸਾਹਿਬ ਦੀ ਕੀਤੀ, ਸੁ ਬਾਬਾ ਜੀ ਬਹੁਤੁ ਖੁਸਹਾਲੁ ਭੈਆ। ਤਬ ਪੀਰ ਵਡੇ ਕਹਿਆ ਜਿ, ਅਲਾਹ ! ਅਲਾਹ !!" ਗੁਰੂ ਬਾਬੇ ਨਾਨਕ ਕਹਿਆ, "ਹਰ ਦਮ ਅਲਾਹ, ਮਉਜੂਦੁ ਅਲਾਹ"। ਤਬ ਪੀਰ ਕਹਿਆ ਜਿ, "ਭਲਾ ਨਾਨਕ, ਭਲਾ"। ਤਬ ਗੁਰੂ ਬਾਬਾ ਨਾਨਕੁ ਅਰੁ ਪੀਰੁ ਵਡਾ ਅਬਦੁਲ ਗੈਲਾਨੀ ਵਿਦਾ ਹੋਏ। ਪੀਰੁ ਵਡਾ ਅਬਦੁਲ ਗੈਲਾਨੀ ਕਉਣੁ। ਸੋ ਪੀਰੁ ਵਡਾ ਅਬਦੁਲ ਗੈਲਾਨੀ ਓਹੁ, ਜਿਸ ਕਉ ਕਹੀਤਾ ਹੈ ਜਿ।

"ਪੀਰੁ ਵਡਾ ਅਬਦੁਲ ਗੈਲਾਨੀ ॥
ਭੁਖਿਆ ਕਉ ਅੰਨੁ, ਤ੍ਰਿਹਾਇਆ ਕਉ ਪਾਨੀ" ॥ ੧ ॥

ਤਬ ਫੇਰਿ ਕਹਿਆ ਜਿ :—

ਬਾਬੇ ਨਾਨਕ ਮਹਿ ਅਵਾਦਾਨੀ ॥ ੨ ॥

---

[1]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯। [2]ਕਈ ਖੁਸ਼ਬੂਦਾਰ ਪਦਾਰਥਾਂ ਨੂੰ ਕੁਟਕੇ ਬਣਾਈ ਹੋਈ ਸੁਗੰਧ।

ਮੀਏ ਦਾਊਦ ਸੇਰਗੜ ਵਾਲੇ ਕਾ ਪੀਰੁ, ਉਸ ਸਾਥਿ ਗੁਰੂ ਬਾਬੇ ਨਾਨਕ ਜੀ ਗੋਸਟ ਕੀਤੀ। ਬੋਲਹੁ ਵਾਹੁਗੁਰੂ। ਧੰਨੁ ਗੁਰੂ। ਸਤਿਗੁਰੂ। ਸਾਬਾਸਿ ਗੁਰੂ। ਵਾਹਗੁਰੂ ਬਾਬਾ ਨਾਨਕੁ ਜੀ। ਗੁਰੂ ਪਾਤਿਸਾਹ ਤੂ। ਹਾਜਰਾ ਹਜੂਰਿ ਹੈਂ ਜੀ। ਤੇਰਾ ਹੀ ਕੀਤਾ ਹੋਂਦਾ ਹੈ। ਤੂ ਸਭਸੁ ਜਹਾਨ ਦਾ ਭਲਾ ਕਰਿ। ਹੇ ਨਾਨਕ ਪੀਰ ਪਾਤਿਸਾਹ ! ਸਚੇ ਵੇਪਰਵਾਹ। ਭਲਿਆਈਆ ਦਾ ਦਸੇ ਰਾਹੁ। ਵਡਾ ਪੀਰੁ ਅਥਾਹੁ। ਜਪੈ ਸੁ ਪਾਏ ਲਾਹੁ। ਸੋ ਧੰਨੁ ਗੁਰੂ ਬਾਬਾ ਪਾਤਿਸਾਹੁ। ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ।

॥ ਸਲੋਕੁ ॥

ਜੀਉ ਪਿੰਡੁ ਜਿਨਿ ਸਾਜਿਆ, ਮਨਹੁ ਨ ਤਿਸਿ ਬਿਸਰਾਇ ॥
ਤਿਸ ਬਿਨੁ ਸਭੋ ਬਾਦਿ[1] ਹੈ, ਜੇਤਾ ਪੈਨੈ ਖਾਇ ॥
ਹੋਰੁ ਸਭ ਸਿਆਣਪਾ ਕਚੀਆ, ਤੇਰੀ ਸਤਿ ਰਜਾਇ ॥
ਦਾਸ ਨਾਨਕ ਗੁਰਮੁਖਿ ਮੰਨਿ ਲੈ ਅੰਮ੍ਰਿਤੁ ਸਬਦੁ ਕਮਾਇ ॥

ਬੋਲਹੁ ਭਾਈ ਵਾਹਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੁਸਤਿ। ਰਾਮ, ਰਾਮ, ਰਾਮ, ਰਾਮਸਤਿ। ਸਤਿ ਨਾਮੁ, ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੯ ॥ ੧੯੯ ॥ ੨੧ ॥

## ਗੋਸਟ ਪਟੀ ਦੇ ਕਿਸਾਨਾਂ ਨਾਲ

### ਗੋਟਸ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ ਲਹੌਰ ਤੇ ਰਮੇ[2]। ਤਬ ਪਟੀ ਮਾਝੇ ਕੀ ਧਰਤੀ ਬੀਚਿ ਚਲੇ ਆਵਤੇ ਥੇ ਅਰੁ ਸਾਵਣੁ ਮਾਹੁ ਥਾ। ਕਿਰਸਾਣ ਲੋਕ ਆਪਣੇ ਖੇਤ੍ਰਾ ਵਿਚਿ ਹਲ ਵਾਹਿਦੇ ਥੇ। ਅਰੁ ਗੁਰੂ ਬਾਬੇ ਕਾ ਏਹੁ ਸੁਭਾਉ ਹੋਤਾ, ਜੁ ਉਦਿਆਨ ਹੀ ਕੇ ਵਿਖੇ ਬਹੁਤੁ ਫਿਰਤਾ। ਤਬ ਜਿਉ ਉਦਿਆਨ ਮਹਿ ਗੁਰੂ ਚਲਿਆ ਜਾਂਤਾ ਥਾ, ਤਿਉ ਇਕਿ ਹਲਾਂ ਵਾਲੇ ਹਲ ਵਾਹਿਦੇ ਥੇ। ਸੁ ਗੁਰੂ ਬਾਬਾ ਉਨਕੇ ਨਜੀਕਿ ਪਾਸੁ ਦੇ ਆਇ ਨਿਕਲਿਆ। ਤਬ ਉਨ੍ਹਾ ਹਲਾਂ ਵਾਲਿਆਂ ਕਉ ਦੇਖਿ ਕਰਿ, ਗੁਰੂ ਬਾਬਾ ਟੁਕੁ[3] ਏਕੁ ਖਲੋਇ ਗੈਆ। ਓਨਾ ਹਲਾ ਵਾਹਿਦਿਆਂ ਕੀ ਤਰਫ ਲਾਗਾ ਦੇਖਣੇ। ਤਬ ਉਨ੍ਹ ਮਹਿ ਜੋ ਇਕੁ ਸਿਰਦਾਰੁ ਥਾ, ਓਨ੍ਹਾ ਹਲਾਂ ਕਉ ਖੜਾ ਹਲ ਹਾਲੀਆਂ ਤੇ ਵਹਾਇਦਾ ਥਾ, ਓਹੁ ਆਇ ਬਾਬੇ ਜੀ ਕੇ ਪਾਸਿ ਖੜਾ ਹੋਆ। ਤਬ ਉਨ੍ਹਿ ਕਹਿਆ ਜਿ, "ਗੁਸਾਈ ਤਪਾ ਜੀ ! ਰਾਮ, ਰਾਮ।" ਤਬ ਗੁਰੂ ਬਾਬੇ ਕਹਿਆ ਜਿ, "ਸਤਿ ਰਾਜਾ ਰਾਮੁ।" ਤਬ ਉਨਿ ਕਹਿਆ ਜਿ, "ਗੁਸਾਈ ਜੀ ! ਤੁਧਿ ਤਾ ਛਡਿ ਕਿ ਨਾ ਦਿਤੀ ਹੈ ? ਏਹ ਗਲ ਵਾਹਣ, ਬੀਜਣ ਦੀ, ਖਟਣ ਘਾਲਣ ਦੀ, ਨਿਚਿੰਦੁ[4] ਕਿ ਨਾ ਹੋਇ ਖੜਾ ਹੋਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ! ਤੁਸੀ ਜਿਅਹਿ ਖੇਤ੍ਰੀ ਕਰਦੇ ਹਹੁ, ਸੁ ਕਿਤੁ ਨਿਮਤਿ ਕਰਦੇ ਹਹੁ"। ਤਬ ਓਨਿ ਰਾਹਕਿ ਲੋਕਿ, ਗਰਬੁ ਕਰਿ ਕਰਿ ਧਨ ਮਾਇਆ ਦਾ ਕਹਿਆ ਜਿ, "ਰੇ ਤਪਾ ! ਹਮ ਏਤੁ ਨਿਮਤਿ ਕਰਦੇ ਹਹ, ਜਿ ਅਨਾਜੁ ਪੈਦਾ ਹੋਵੈ। ਬੇਟੀ, ਬੇਟਾ, ਮਾਤਾ, ਪਿਤਾ, ਭੇਣ, ਭਾਈਆਂ ਕੁ ਸਾਕੁ ਜਿ ਕੋਈ ਹੈ, ਸੁ ਸੁਖਾਲਾ ਖਾਇ, ਪਿਐ, ਅਸਾਇਸਿ[5] ਪਕੜੀਐ। ਤੁਧਿ ਜੇਹੇ ਜਿ ਤਪੇ ਅਤੀਤ[6] ਆਵਨਿ, ਸੇ ਭਿ ਖਾਨਿ। ਕਿਛੁ ਜੀਅ ਕੀ ਗਤਿ ਹੋਵੈ। ਹੋਰੁ ਗਲਾਂ ਸਭਿ ਝੂਠੁ ਹੈਨਿ੍। ਬਿਨਾ ਰਾਹਕੀ[7], ਬਿਨਾ ਘਾਲ ਕੀਤੀ, ਹੋਰੁ ਘਾਲ ਭਲੀ

---

[1]ਬੇਅਰਥ, ਫ਼ਜ਼ੂਲ। [2]ਠਹਿਰ ਦੇ ਹੋਏ, ਚਲੇ। [3]ਜ਼ਰਾ ਕੁ, ਥੋਹੜਾ ਚਿਰ। [4]ਨਿਸਚਿੰਤ, ਬੇਫ਼ਿਕਰ। [5]ਆਰਾਮ, ਸੁਖ। [6]ਵਿਰਕੱਤ, ਤਿਆਗੀ। [7]ਕਿਰਸਾਣੀ, ਵਾਹੀ, ਖੇਤੀ ਦਾ ਕੰਮ ਕਰਨਾ।

ਨਾਹੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ! ਏਤੁ ਕੰਮ ਕੀਤੇ ਜੀਅ ਦਾ ਭਲਾ ਨਾਹੀ ਹੋਂਦਾ। ਓਹ ਰਾਹਕੀ ਹੋਰੁ ਹੈ, ਜਿਤੁ ਜੀਅ ਦਾ ਭਲਾ ਹੋਂਦਾ ਹੈ''। ਤਬ ਓਨਿ ਕਿਰਸਾਣਿ ਆਖਿਆ ਜਿ, ''ਜੀ, ਓਹ ਰਾਹਕੀ ਟਹਲ ਕਵਨ ਹੈ? ਜਿਤੁ ਏਸੁ ਕਾ ਭਲਾ ਹੋਂਦਾ ਹੈ''। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਇਹੁ ਤਨੁ ਧਰਤੀ[1] ਬੀਜੁ ਕਰਮਾ ਕਰੋ ਸਲਿਲ[2] ਆਪਾਉ[3] ਸਾਰਿੰਗਪਾਣੀ[4] ॥
ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ[5] ਨਿਰਬਾਣੀ[6] ॥ ੧ ॥
ਕਾਹੇ ਗਰਬਸਿ[7] ਮੂੜੇ ਮਾਇਆ ॥
ਪਿਤਾ ਸੁਤੋ ਸਗਲ ਕਲਤ੍ਰ[8] ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ[9] ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਲੋਗ! ਏਹੁ ਜਿਤਨੁ ਹੈ, ਸੁ ਧਰਤੀ ਹੈ। ਅਰੁ ਬੀਜੁ, ਜੋ ਇਸਿ ਧਰਤੀ ਮਹਿ ਮਿਲੈ, ਸੋ ਕਰਮਾਂ ਕਾ ਮਿਲੈ। ਓਹੁ ਜਿ ਧਰਤੀ ਹੈ, ਸੁ ਅਨਾਜ ਕੀ ਧਰਤੀ ਹੈ। ਜੈਸਾ ਅੰਨੁ ਬੋਈਐ, ਤੈਸਾ ਪਾਈਐ। ਅਰੁ ਏਹ ਦੇਹੀ ਜਿ ਧਰਤੀ ਹੈ, ਸੁ ਕਰਮਾਂ ਕੀ ਹੈ। ਜੈਸੇ ਕਰਮ ਇਸੁ ਮਹਿ ਬੋਈਅਹਿ, ਤੈਸੇ ਫਲਹਿ। ਅਰੁ ਪਰਮੇਸੁਰ ਕੇ ਨਾਮ ਕਾ ਇਨੑ ਕਉ ਪਾਣੀ ਮਿਲੇ ਜਿ ਏਹ ਦੇਹੀ ਹੋਇ। ਕਰਮ ਜਿ ਸੁਕਰਮ[10] ਹਹਿ, ਸੁ ਜੰਮਹਿ। ਅਰੁ ਏਹੁ ਮਨੁ ਜਿ ਹੈ, ਸੁ ਕਿਰਸਾਨੁ ਹੈ। ਸੁ ਹਿਰਦੇ ਕੇ ਵਿਖੇ ਸਾਖ[11] ਜਮਾਵੈ, ਤਬ ਏਸੁ ਕਾ ਭਲਾ ਹੋਵੈ। ਤਬ ਨਿਰਬਾਣ ਪਦੁ ਪਾਵੈ।'' ਕਹੇ, ''ਰੇ ਮੂੜੇ! ਏਹ ਜਿ ਮਾਇਆ ਕਉ ਦੇਖਿ ਕਰਿ ਤੁਮ ਗਰਬਤੇ ਹਹੁ, ਸੁ ਏਹ ਬਾਤ ਕਿਛੁ ਨਾਹੀ। ਮਾਤਾ, ਪਿਤਾ, ਭਾਈ, ਭਤੀਜੇ, ਬੇਟਾ, ਬੇਟੀ, ਏਹ ਤੁਮਾਰੇ ਕਿਤੀ ਕਾਮਿ ਨਾਹੀ। ਅੰਤਿ ਏਹ ਤੁਮਾਰੇ ਸਹਾਈ ਨਾਹੀ।'' ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਰੇ ਮੂੜੇ! ਏਹੁ ਜੁ ਰਖੇ[12] ਬਾਹੀਤੇ ਹੈਂ ਅਰੁ ਖੇਤ੍ਰੀ ਕਉ ਜਿ ਬਾੜਿ ਕੀਜੀਤੀ ਹੈ, ਸੁ ਏਸੁ ਦੇਹੀ ਧਰਤੀ ਕੀ ਖੇਤ੍ਰੀ ਕੈਸੀ ਬਾੜਿ ਚਾਹੀਏ?

ਬਿਖੈ[13] ਬਿਕਾਰ ਦੁਸਟ ਕਿਰਖਾ[14] ਕਰੇ ਇਨੑ ਤਜਿ ਆਤਮੈ ਹੋਇ ਧਿਆਈ ॥
ਜਤੁ ਤਪੁ ਸੰਜਮੁ[15] ਹੋਹਿ ਜਬ ਰਾਖੇ ਕਮਲੁ ਬਿਗਸੈ[16] ਮਧੁ[17] ਆਸ੍ਰਮਾਈ[18] ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ! ਏਹ ਜਿ ਬਿਖੈ ਕੇ ਬਿਕਾਰ ਹੈਂ ਦੁਸਟ, ਸੇ ਏਸ ਕਉ ਉਜਾੜਤੇ ਹੈਂ, ਏਸ ਖੇਤ੍ਰੀ ਕੰਉ। ਸੁ ਏਨੑ ਕਉ ਤੂ ਤਜਿ[19] ਅਰੁ ਆਤਮੇ ਕੇ ਵਿਖੈ ਪਰਮੇਸੁਰ ਕਉ ਅਰਾਧੇ। ਅਰੁ ਜਪੁ, ਤਪੁ, ਸੰਜਮੁ, ਏਹ ਖੇਤ੍ਰੀ ਕੇ ਰਖੇ ਕਰੇ, ਤਬ ਏਹ ਖੇਤ੍ਰੀ ਜੰਮੈ ਉਬਰੇ ਖਾਜੇ ਨਾਹੀ। ਤਬ ਕਮਲੁ ਬਿਗਸੇ। ਜਬ ਕਮਲ ਬਿਗਸੇ, ਤਬ ਭਵਰ ਕਮਲ ਮਹਿ ਆਇ ਬਸੈ। ਕਮਲੁ ਕਹੀਐ ਮਨੁ, ਅਰੁ ਭਵਰੁ ਕਹੀਐ, ਪਰਮੇਸੁਰੁ। ਜਉਮ ਨੁ ਬਿਗਾਸ ਕਰੇ, ਤਬ ਪਰਮੇਸੁਰੁ ਇਸਿ ਮਨ ਮਹਿ ਆਇ ਬਾਸਾ ਕਰੈ, ਕਮਲ ਅਰੁ ਭਵਰ ਕੀ ਨਿਆਈ। ਤਬ ਫੇਰਿ ਬਾਬੇ ਨਾਨਕ ਜੀ ਕਹਿਆ ਜਿ :—

ਬੀਸ[20] ਸਪਤਾਹਰੋ[21] ਬਾਸਰੋ[22] ਸੰਗ੍ਰਹੈ[23] ਤੀਨਿ ਖੋੜਾ[24] ਨਿਤ ਕਾਲੁ ਸਾਰੈ[25] ॥
ਦਸ[26] ਅਠਾਰ[27] ਮੈ ਅਪਰੰਪਰੋ[28] ਚੀਨੈ[29] ਕਹੈ ਨਾਨਕੁ ਇਵ ਏਕੁ ਤਾਰੈ ॥ ੩ ॥ ੭ ॥

---

[1]ਦੇਖੋ ਪੰਨਾ ੨੩ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। [2]ਪਾਣੀ। [3]ਸਿੰਜਣਾ। [4]ਧਰਤੀ ਹੈ ਜਿਸ ਦੇ ਹਥ ਵਿਚ, ਵਾਹਿਗੁਰੂ। [5]ਪਦਵੀ, ਦਰਜਾ। [6]ਮੁਕਤੀ। [7]ਹੰਕਾਰ ਕਰਨਾ। [8]ਇਸਤ੍ਰੀ। [9]ਸਹਾਈ। [10]ਚੰਗੇ ਕਰਮ, ਉਤਮ ਕਰਨੀ। [11]ਖੇਤੀ। [12]ਰਾਖੇ। [13]ਵਿਸ਼ੇ ਵਿਕਾਰ। [14]ਗੁਡਾਈ ਕਰਨੀ, ਪੁਟ ਕੇ ਬਾਹਰ ਸੁੱਟੇ। [15]ਮਨ ਨੂੰ ਵਿਕਾਰਾਂ ਵਲੋਂ ਰੋਕਣਾ। [16]ਖਿੜਦਾ ਹੈ। [17]ਸ਼ਹਿਦ, ਰਸ। [18]ਚੋਂਦਾ ਹੈ। [19]ਛਡ। [20]ਵੀਹ (੫ ਸੂਖਮ ਤੇ ੫ ਸਥੂਲ ਤੱਤ+੫ ਗਿਆਨ ਇੰਦਰੇ ਤੇ ੫ ਕਰਮ ਇੰਦਰੇ)। [21]ਸੱਤ (ਪੰਜ ਪ੍ਰਾਣ+ਮਨ+ਬੁਧੀ)। [22]ਨਿਵਾਸ ਅਸਥਾਨ, ਅਰਥਾਤ ਦੇਹ। [23]ਇਕੱਠਾ ਕਰੇ। [24]ਤਿੰਨ ਮੋਰੀਆਂ ਜਾਂ ਅਵਸਥਾਂ (ਬਾਲ, ਜਵਾਨੀ ਤੇ ਬੁਢੇਪਾ)। [25]ਯਾਦ ਰਖੇ। [26]ਦਸਾਂ ਦਿਸ਼ਾਂ। [27]ਅਠਾਰਾਂ ਭਾਰ ਵਾਲੀ ਬਨਸਪਤੀ। [28]ਵਾਹਿਗੁਰੂ। [29]ਜਾਣੇ।

ਤਿਸੁ ਕਾ ਪੰਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਹੋ, ਰੇ ਭਾਈ ! ਬੀਸ ਅਰੁ ਸਤ ਤਿਨ੍ ਕੇ ਸਤਾਈਸ ਨਿਖਤ੍ਰ ਹੂਏ। ਸੁ ਦਿਨ ਰਾਤਿ ਮਹਿ ਕਾਲੁ ਸੰਘਾਰਦਾ[1] ਹੈ। ਤੀਨਿ ਖੇੜ ਜਿ ਭਏ, ਸਿ ਤ੍ਰੂਏ ਕਾਲ ਭਏ। ਕਵਨ ਕਵਨ ਹੋਏ ? ਇਕੁ ਪ੍ਰਾਤਕਾਲ, ਇਕੁ ਮਧਿਆਹਨ, ਇਕੁ ਸੰਧਿਆ ਕਾਲ। ਸੁ ਏਸੁ ਮਾਨੁਖ ਕਉ ਕਾਲੁ ਮਾਰਤਾ ਹੀ ਰਹਤਾ ਹੈ।" ਕਹੇ, "ਜੀ, ਕਾਲ ਤੇ ਕਿਵ ਹੀ ਉਬਰੇ ਭੀ ?" ਕਹੇ, "ਆਇ ਉਬਰੇ, ਜੇ ਦਸ ਅਰੁ ਅਠ ਅਠਾਰਹ ਪੁਰਾਨ ਰਮਤਾ ਰਹੈ। ਅਰੁ ਅਪਰੰਪਰੁ, ਜੁ ਪਰਮੇਸੁਰੁ, ਤਿਸ ਕਉ ਚੀਨੈ। ਰਾਮ ਨਾਮ ਜੋ ਉਸ ਕਾ ਹੈ; ਸੁ ਬਿਖਿਆਨੁ ਕਰੈ; ਉਸਤਤਿ ਕਰਤਾ ਰਹੈ; ਤਬ ਏਸ ਕਉ ਏਕੁ ਪਰਮੇਸੁਰੁ ਮਿਲੈ; ਤਬ ਏਹੁ ਨਿਸਤਰੈ। ਇਸ ਕੇ ਤਰਨ ਕਾ ਏਹੋ ਹੀ ਉਪਾਉ ਹੈ। ਹੋਰ ਉਪਾਵ ਜਿ ਹੈਂ, ਸੁ ਸਭ ਮਾਇਆ ਕੀ ਫਾਸੀ ਹੈ, ਨਰਕਿ ਲੇ ਜਾਤੇ ਹੈਂ। ਅਰੁ ਜੇ ਐਸੀ ਕਿਰਸਾਨੀ ਕਰੈ, ਸੋ ਮੁਕਤਾਇਓਂ[2]।" ਤਬ ਓਇ ਜਿ ਜੀਅ ਥੇ ਕਿਰਸਾਨ ਲੋਕ, ਸੇ ਸਭਿ ਚਰਨੀ ਲਾਗੇ। ਬੋਲਹੁ ਭਾਈ ਵਾਹਗੁਰੂ। ਧੰਨ ਗੁਰੂ। ਸਤਿਗੁਰੂ ਬਾਬਾ ਨਾਨਕੁ।

॥ ਸਲੋਕੁ ॥

ਕਰਨ ਕਾਰਨ ਸਮਰਥ ਪ੍ਰਭੁ, ਸਭ ਕਿਛੁ ਜਾਕੇ ਹਾਥਿ ॥
ਨਾਨਕੁ ਦਾਸ ਨਿਹਾਲਿਆ[3], ਸੋ ਪ੍ਰਭ ਸਭਨਾ ਸਾਥਿ ॥ ੧ ॥

ਬੋਲਹੁ ਭਾਈ ਰੇ ਵਾਹੁਗੁਰੂ। ਬਾਬਾ ਨਾਨਕੁ ਸਤਿਗੁਰੂ। ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੯੯ ॥ ੨੨ ॥

# ਗੋਸ਼ਟ ਇਕ ਕਵੀਸ਼ਰ ਨਾਲ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਪਟੀ ਕੀ ਧਰਤੀ ਕਾ ਤਮਾਸਾ ਦੇਖਿ ਕਰਿ, ਬਾਬਾ ਕਰਤਾਰ ਪੁਰਿ ਆਇਆ। ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ, ਬੈਠਾ ਥਾ ਆਪਨੀ ਧਰਮਸਾਲਾ ਕੇ ਵਿਖੇ। ਅਰੁ ਇਕ ਕਵੀਸੁਰ ਆਇ ਗਏ, ਜਿ ਬਹੁਤ ਕਵਿਾਂ ਜਾਨਤੇ ਥੇ। ਅਰੁ ਬਹੁਤ ਸੁਘੜ ਚਤੁਰਾਈ ਜਾਨਤੇ ਥੇ। ਤਿਨਹੁ ਕਹਿਆ ਜਿ, "ਏ ਪਰਮੇਸੁਰ ! ਹਮ ਰਾਮ ਕ੍ਰਿਸਨ ਸਿਮਰਹਿ ਅਰੁ ਕਵਿ ਭੀ ਕਰਹਿ। ਪਰੁ ਹਮਾਰਾ ਕੋਈ ਨਾਉ ਲੇਤਾ ਨਾਹੀ ਅਰੁ ਨਾ ਹਮਾਰੀ ਕੋਈ ਕੋਵਿ ਹੀ ਸਿਖੈ। ਨਾ ਕੋਈ ਹਮਾਰੇ ਤਾਈ ਮੰਨੇ ਅਰੁ ਨ ਕੋਈ ਹਮ ਕਉ ਜਾਣੈ। ਹਮ ਕਵਿ ਭੀ ਐਸੀ ਕਰਤੇ ਹਹ, ਜਿਸ ਕਾ ਅਰਥੁ ਪਰਮਾਰਥੁ ਕੋਈ ਬਿਰਲਾ ਸਮਝਤਾ ਹੈ। ਅਰੁ ਇਸ ਕੇ ਸੀਧੇ ਪਦੇ ਅਰੁ ਸੀਧੇ ਹੀ ਸਲੋਕੁ, ਸੁ ਤਿਨ੍ ਕਉ ਸਭ ਕੋਈ ਗਾਵੈਂ ਭੀ ਅਰੁ ਸੀਖੈ ਭੀ। ਸੁਣੈ, ਸਮਝੈ, ਰੀਝੈ ਅਰੁ ਸੁਣਿ ਕਰਿ ਸਭ ਕੋਈ ਨਮਸਕਾਰੁ ਕਰੈ। ਕਿ ਏਹੁ ਤਮਾਸਾ ਹੈ ਪਰਮੇਸੁਰ ਕਾ ?

---

[1]ਨਾਸ਼ ਕਰਨਾ। [2]ਮੁਕਤ ਹੋਇ। [3]ਵੇਖਿਆ। [4]ਕਵੀ, ਜੋ ਕਵਿਤਾ ਰਚਨਾ ਕਰੇ ਜਾਂ ਵਖਿਆਨ ਕਰੇ।

ਇਹੁ ਸਭਿ ਮਿਲਿ ਕਰਿ ਚਲਹੁ, ਤੇ ਨਾਨਕ ਕਉ ਏਕ ਬਾਰ ਜਾਇ ਮਿਲ ਆਵਹਿ ॥ ਤਬ ਜਿਉ ਬਾਬਾ ਨਾਨਕੁ ਬੈਠਾ ਥਾ, ਤਿਉ ਇਕਤ੍ਰ ਹੋਇ ਕਰਿ ਕਿਤਨੇ ਕਿ ਬੈਸਨੋ ਆਇ ਨਿਕਸੇ। ਆਇ ਨਮਸਕਾਰੁ ਕੀਆ। ਰਾਮ ਕ੍ਰਿਸਨ ਕਰਿ ਕੈ ਬੈਸਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਲਿਹਾਰ ਜਾਉ, ਆਈਐ ਜੀ, ਬੈਸੀਐ ਜੀ"। ਤਬ ਓਨਹੁ ਰਾਮ ਰਾਮ ਕਰਿ ਕੇ ਗੁਰੂ ਬਾਬੇ ਕਉ ਪ੍ਰਸਨੁ ਕੀਆ ਜਿ, "ਨਾਨਕ ਜੀ! ਆਜੁ ਤੂ ਇਸੁ ਸੰਸਾਰ ਬੀਚਿ ਅਰੁ ਏਸੁ ਸਮੇ ਬੀਚਿ ਭਲਾ ਹੈਂ। ਤੁਝ ਉਪਰਿ ਪਰਮੇਸੁਰ ਕੀ ਕਿਰਪਾ ਹੈ ਜੀ। ਦੇਖਾ ਜੀ, ਜਿ ਕੋਈ ਪਰਮੇਸੁਰ ਕੀ ਉਸਤਤਿ ਕਰੈ, ਸੁ ਭਲਾ ਕਿ ਬੁਰਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਜੀ, ਜਿ ਕੋਈ ਪਰਮੇਸੁਰ ਕੀ ਉਸਤਤਿ ਕਰੇ, ਸੋਈ ਭਲਾ ਹੈ"। ਤਬ ਉਨਹੁ ਕਹਿਆ ਜਿ, "ਜੀ ਬਲਿਹਾਰ ਜਾਉ। ਸਾ ਉਸਤਤਿ ਕਹੀਐ ਪਰਮੇਸੁਰ ਕੀ ਨਿਮਿਤਿ। ਪਰਮੇਸੁਰ ਕੀ ਦਰਗਹ ਜਿ ਕਵਿ ਪਰਵਾਨੁ ਪੜੈ, ਸੁ ਕਿਸੁ ਭਾਤਿ ਕੀ ਪੜੈ? ਕਵਿ ਜਿ ਕਹੀਐ, ਪਰਮੇਸੁਰ ਜੀ ਕੀ ਉਸਤਤਿ ਜਿ ਹੋਇ ਅਰੁ ਜਿਤੁ ਪਰਮੇਸੁਰੁ ਖੁਸੀ ਹੋਇ, ਸੁ ਕਵਿ ਕਉਨੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ! ਅਬ ਤੋ ਜਰੂਰ ਹੋਈ, ਜਬ ਇਨ੍ਹ ਕਹਿਆ ਜਿ ਪਰਮੇਸੁਰ ਕੇ ਅਰਥਿ, ਤਾਂ ਅਬ ਕਹਿਆ ਚਾਹੀਐ"। ਤਬ ਗੁਰੂ ਬਾਬਾ ਨਾਨਕ ਜੀ ਗਉੜੀ ਰਾਗ ਮਹਿ ਸਚ ਕੀ ਬਾਨੀ ਬੋਲਿ ਉਠਿਆ।

ਭਉ[1] ਮੁਚੁ[2] ਭਾਰਾ ਵਡਾ ਤੋਲੁ। ਮਨਮਤਿ ਹਉਲੀ ਬੋਲੇ ਬੋਲ ॥
ਸਿਰਿ ਧਰਿ ਚਲੀਐ ਸਹੀਐ ਭਾਰੁ। ਨਦਰੀ ਕਰਮੀ[3] ਗੁਰ ਬੀਚਾਰੁ ॥ ੧ ॥
ਭੈ ਬਿਨੁ ਕੋਈ ਨ ਲੰਘਸਿ ਪਾਰਿ। ਭੈ ਭਉ ਰਖਿਆ ਭਾਇ ਸਵਾਰਿ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਭਾਈ ਰਾਮ ਕੇ ਲੋਗਹੁ! ਅੰਦਰਿ ਜੇ ਭਉ ਹੋਇ, ਅਰੁ ਭਾਂਡਾ ਭੀ ਐਸਾ ਹੀ ਹੋਇ ਪੂਰੇ ਤੋਲ ਕਾ, ਘਟਿ ਨ ਹੋਇ, ਪੂਰਾ ਹੀ ਭਾਂਡਾ ਹੋਇ ਅਰੁ ਪੂਰੀ ਹੀ ਮਤਿ ਵਿਚਿ ਹੋਇ, ਤਉ ਪੂਰਾ ਕਹੀਐ। ਪੂਰੇ ਗੁਰ ਤੇ ਪੂਰੀ ਮਤਿ ਬੋਲੈ। ਜਾਂ ਗੁਰਮਤਿ ਬੋਲੈ ਤਾਂ ਪੂਰਾ ਹੋਇ। ਜਬ ਮਨ ਮਤਿ ਬੋਲੈ, ਤਾਂ ਹਉਲਾ ਹੋਇ। ਮਨ ਕੀ ਮਤਿ ਕਾ ਜਿ ਬੋਲਣਾ ਹੈ, ਸੁ ਹਉਲਾ ਹੈ। ਮਨ ਕੀ ਮਤਿ ਬੋਲੈ, ਅਰੁ ਓਹਾ ਕਮਾਵੈ ਮਨ ਕੀ ਮਤਿ, ਤਾਂ ਓਹ ਬਾਤ ਸਿਰਿ ਭਾਰੁ ਹੋਇ। ਓਹ ਬਾਤ ਜੋ ਮਨ ਕੀ, ਮਨ ਕੀ ਮਤਿ ਸਿਰਿ ਧਰੀ, ਸੁ ਉਹੁ ਭਾਰੁ ਹੋਇਆ। ਜੇ ਪਰਮੇਸੁਰ ਕੀ ਇਸ ਕਉ ਨਜਰਿ ਹੋਇ, ਤਬ ਗੁਰੂ ਕਾ ਬੀਚਾਰੁ ਲੇਇ। ਉਸਿ ਗੁਰਮਤਿ ਮਹਿ ਚਲੈ। ਗੁਰ ਹੀ ਕੀ ਮਤਿ ਮਹਿ ਬੀਚਾਰੁ ਕਰੈ, ਤਬ ਇਸ ਕਾ ਕਹਿਆ ਦਰਿ ਥਾਇ ਪਵੈ। ਅਰੁ ਪਰਮੇਸੁਰ ਕੇ ਭੈ ਮਹਿ ਰਹੈ, ਤਉ ਪਾਰਿ ਪੜੈ। ਜੇ ਭੈ ਮਹਿ ਭਾਉ ਨਾ ਕਰੈ, ਤਾਂ ਉਰਵਾਰਿ ਹੀ ਰਹੈ, ਪਾਰਿ ਨ ਪੜੈ। ਪਰਮੇਸੁਰ ਕਾ ਭਉ ਹੋਇ, ਅਰੁ ਅੰਦਰਿ ਭਾਉ ਹੋਇ, ਜਿ ਹਰਿ ਕਿਸੀ ਕਉ ਆਦਰੁ ਦੇਇ, ਚੋਰ ਸਾਧ ਕਉ। ਬੁਰਾ ਕਿਸੀ ਕਾ ਨਾ ਮਨਾਏ। ਤਬ ਭੈ ਅਰੁ ਭਾਇ ਕਰਿ ਏਹੁ ਸਵਰੈ। ਏਸ ਕਾ ਕਹਿਆ ਥਾਇ ਪੜੈ, ਪਰਮੇਸੁਰੁ ਮੰਨੈ"। ਤਬ ਉਨਹੁ ਕਵਿ ਜਨਹੁ ਕਹਿਆ ਜਿ, "ਜੀ, ਭਾਉ ਜਿ ਕਰੈ, ਸੁ ਕਿਸੁ ਬਸਤੁ ਕਾ ਕਰੈ? ਇਕਿ ਵਸਤੂ ਇਸ ਕੀਆ ਅਨਚਾਰ[4] ਹੈਂ। ਅਰੁ ਇਕਿ ਵਸਤੂ ਚਾਰ[5] ਹੈ। ਭਉ ਉਸਿ ਅਨਚਾਰ ਵਸਤੁ ਕਾ ਕਰੈ ਕਿ ਚਾਰ ਕਾ ਭੀ ਕਰੈ?" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਭੈ ਤਨਿ ਅਗਨਿ ਭਖੈ[6] ਭੈ ਨਾਲਿ। ਭੈ ਭਉ ਘੜੀਐ ਸਬਦਿ ਸਵਾਰਿ ॥
ਭੈ ਬਿਨੁ ਘਾੜਤ ਕਚੁ[7] ਨਿਕਚ। ਅੰਧਾ ਸਚਾ[8] ਅੰਧੀ ਸਟ[9] ॥ ੨ ॥

---

[1]ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੧। [2]ਬਹੁਤਾ। [3]ਬਖਸ਼ਿਸ਼ ਨਾਲ। [4]ਬਦਚਲਨੀ, ਦੁਰਾਚਾਰ। [5]ਆਚਾਰ, ਸ਼ੁਭ ਚਲਨ। [6]ਅੱਗ ਦਾ ਵਧੇਰੇ ਬਲਣਾ। [7]ਬਿਲਕੁਲ ਕੱਚੀ। [8]ਸਾਂਚਾ, ਜਿਸ ਵਿਚ ਕੋਈ ਚੀਜ਼ ਢਾਲੀ ਜਾਂਦੀ ਹੈ। [9]ਚੋਟ।

ਤਿਸੁ ਕਾ ਪਰਮਾਰਥੁ :— .

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਭਾਈ ਰਾਮ ਕੇ ਪਿਆਰਿਹੋ ! ਅੰਦਰਿ ਜੋ ਅਗਨਿ ਹੈ, ਸੁ ਏਹ ਭਖਤੀ ਹੈ, ਭੈ ਕਰਿ ਕਰਿ। ਏਹੁ ਭੈ ਹੀ ਵਿਚਿ ਸਵਾਰਿ ਰਖੈ, ਬਾਹਰਿ ਨਿਕਲਣੇ ਨ ਦੇਇ। ਪਰਮੇਸੁਰ ਕੇ ਭੈ ਕਰਿ ਕਰਿ, ਅੰਤਰਿ ਆਤਮੇ ਭਉ ਹੀ ਰਖਣਾ, ਸਦਾ ਸਰਬਦਾ। ਜਦਿ ਭੈ ਮਹਿ ਰਹੈ, ਤਬ ਉਸਕਾ ਸਬਦੁ ਸਵਰੈ। ਅਰੁ ਅੰਦਰਿ ਜੋ ਭਉ ਨਾਹੀ, ਅਰੁ ਸਬਦ ਕਾ ਘਾਟੁ ਪੜਤਾ ਹੈ, ਸੁ ਕਚੁ ਹੈ। ਉਸ ਕਾ ਹਥੌੜਾ ਭੀ ਕਚਾ ਹੈ ਅਰੁ ਸਚਾ ਭੀ ਕਚਾ ਹੈ। ਸਚੁ ਤਉ ਹੋਇ, ਜੇ ਭੈ ਮਹਿ ਰਹੈ। ਭੈ ਬਿਨਾ ਸਬਦੁ ਸਵਰਤਾ ਨਾਹੀ। ਬਿਨਾ ਭੈ, ਨਿਰਭਉ ਕਥਨੀ, ਪੂਰਾ ਰਾਮੁ ਰੀਝਤਾ[1] ਨਾਹੀ"। ਤਬ ਓਹੁ ਬੈਸਨਉ ਕਹਿਆ ਜਿ, "ਜੀ, ਏਹੁ ਜਿ ਅਛਰੁ ਆਵਤਾ ਹੈ, ਸੁ ਕਹਾ ਤੇ ਆਵਤਾ ਹੈ, ਸੁ ਤਿਸੁ ਅਛਰ ਕਾ ਕਿਛੁ ਵਿਸੇਖੁ[2] ਹੈ ?" ਤਬ ਗੁਰੂ ਬਾਬਾ ਨਾਨਕ ਬਾਨੀ ਬੋਲਿ ਉਠਿਆ ਜਿ :—

ਬੁਧੀ ਬਾਜੀ[3] ਉਪਜੈ ਚਾਉ। ਸਹਸ ਸਿਆਣਪ ਪਵੈ ਨ ਤਾਉ ॥
ਨਾਨਕ ਮਨਮੁਖਿ ਬੋਲਣੁ ਵਾਉ[4]। ਅੰਧਾ[5] ਅਖਰੁ[6] ਵਾਉ ਦੁਆਉ ॥ ੩ ॥

ਤਿਸ ਕਾ ਅਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਰੇ ਭਾਈ ਰਾਮ ਕੇ ਲੋਗਹੁ ! ਏਹੁ ਜਿ ਅਖਰੁ ਆਵਤਾ ਹੈ, ਸੁ ਏਹੁ ਬੁਧਿ ਕੀ ਬਾਜੀ ਹੈ। ਮਨ ਮਹਿ ਚਾਉ ਉਪਜਤਾ ਹੈ। ਉਸ ਬੁਧਿ ਕਰਿ ਕਰਿ, ਤਿਸ ਤੇ ਜਾਇ ਅਖਰੁ ਆਵਤਾ ਹੈ। ਜੇ ਕਰਿ ਸਹਸ ਸਿਆਣਪਾ ਕਰਿ ਕਰਿ, ਬੁਧਿ ਕਰਿ ਕਰਿ ਅਖਰੁ ਜੋੜਿਆ, ਤਾ ਬਿਨਾ ਭੈ ਤੇ ਤਾਉ ਨਾਹੀ ਪੜਤਾ। ਅਰੁ ਤਾਉ ਬਿਨਾ ਘਾਟੁ ਸਵਰਤਾ ਨਾਹੀ। ਕਚਾ ਪੜਤਾ ਹੈ, ਕਿਸੀ ਕਾਮਿ ਨਾਹੀ ਆਵਤਾ। ਨਾ ਓਸ ਤੇ ਅਉਰ ਕੋਈ ਘਾਟੁ ਹੋਆ, ਨ ਸੂਈ, ਨ ਫਾਲੁ, ਕਿਛੁ ਨਾ ਹੂਆ। ਬਿਨਾ ਭੈ ਥੀ ਕੈਸਾ ਹੂਆ ? ਜਿਤਨਾ ਮਨ ਕੀ ਮਤਿ ਕਰਿ ਕਰਿ ਬੋਲਤਾ ਹੈ, ਸੁ ਇਤਨਾ ਸਭੁ ਵਾਉ[7] ਹੈ। ਜੈਸਾ ਝਖੜੁ ਵਗਿਆ, ਤੈਸਾ ਓਹੁ ਬੋਲਿਆ। ਆਸਾ ਕਾ ਅਖਰੁ ਅੰਧਾ ਹੈ, ਸੁ ਵਾਉ ਦੁਆਉ ਹੈ। ਭੈ ਬਿਨਾ ਬਾਨੀ ਬੋਲਨਾ ਇਉ ਹੈ, ਜਿ ਬਿਨਾ ਭੈ ਪਰਮੇਸੁਰ ਕੇ ਬਾਨੀ ਬੋਲਤਾ ਹੈ"। ਤਬ ਉਨਹੁ ਬੈਸਨਹੁ ਕਹਿਆ ਜਿ, "ਜੀ, ਭਉ ਜਿ ਕਰੀਐ, ਸੁ ਕਿਸੁ ਕਾ ਕਰੀਐ ? ਕਹੀਐ, ਜੀ ! ਗੁਰੂ ਜੀ ਡਰਣੇ ਕਾ ਕਿ ਜਿ ਫਲੁ ਹੈ, ਸੁ ਕਿਆ ਹੈ ਜੀ ? ਰਾਮ ਕੇ ਤਾਈ ਕਹੀਐ ਜੀ"। ਤਬ ਗੁਰੂ ਬਾਬਾ ਨਾਨਕੁ ਜੀ ਗਉੜੀ ਰਾਗ ਮਹਿ ਬਾਨੀ ਬੋਲਿ ਉਠਿਆ :—

ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ। ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥
ਤੁਧੁ ਬਿਨੁ ਦੂਜੀ ਨਾਹਿ ਜਾਇ[8]। ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥
ਡਰੀਐ ਜੇ ਡਰੁ ਹੋਵੈ ਹੋਰੁ। ਡਰਿ ਡਰਿ ਡਰਣਾ ਮਨ ਕਾ ਸੋਰੁ[9] ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਦਿ ਪਹਲੇ ਪਰਮੇਸੁਰ ਤੇ ਡਰੇ, ਤਾਂ ਏਸ ਕਾ ਦੇਹੀ ਘਰੁ ਸਵਰੈ। ਪੂਰਾ ਭਾਡਾ ਹੋਇ, ਤਿਸ ਕਾ ਘਰੁ ਸਵਰੈ। ਜਦਿ ਏਸੁ ਕੇ ਘਰ ਜੀਅ ਮਹਿ ਡਰੁ ਵਸੈ, ਤਾਂ ਇਸ ਕਾ ਜਮ ਕਾ ਡਰੁ ਜਾਇ। ਜਿਤਨਾ ਕੋਈ ਡਰੁ ਹੈ, ਸੁ ਸਭੁ ਜਾਇ, ਪਰਮੇਸੁਰ ਕੇ ਡਰਿ ਕਰਿ ਕਰਿ। ਤਬ ਏਹੁ ਨਿਰਭਏ ਹੋਇ।" ਤਬ ਉਨਹੁ ਬੈਸਨੋ

---

[1]ਪਰਸੰਨ ਹੋਣਾ। [2]ਅਧਕਤਾ, ਭੇਦ। [3]ਸੰਸਾਰਕ ਖੇਡ। [4]ਫ਼ਜ਼ੂਲ। [5]ਬਿਅਰਥ। [6]ਉਪਦੇਸ਼। [7]ਬਿਅਰਥ, ਫ਼ਜ਼ੂਲ। [8]ਜਗ੍ਹਾ, ਥਾਂ। [9]ਸ਼ੋਰ, ਭਾਵ ਮਨ ਦੇ ਟਿਕਾਣੇ ਤੇ ਨਾ ਹੋਵਣ ਦੀ ਨਿਸ਼ਾਨੀ ਹੈ।

ਕਹਿਆ ਜਿ, "ਉਹ ਡਰੁ ਕਵਨੁ ਹੈ, ਜਿਤੁ ਕਰਿ ਕਰਿ ਏਹੁ ਜੀਉ ਡਰੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸਿ ਮਨ ਕਉ ਡਰੁ ਏਹੀ ਹੈ, ਜਿ ਬਿਨਾ ਪਰਮੇਸੁਰ ਤੇ ਇਸ ਕਾ ਕੀਆ ਕਿਛੁ ਨਾਹੀ ਹੋਤਾ। ਜਿ ਕਿਛੁ ਕਰੇ, ਸੁ ਕਰਤਾ ਪੁਰਖੁ ਕਰੈ। ਇਸ ਕੇ ਬਸਿ ਕਿਛੁ ਨਾਹੀ। ਜਿ ਕਿਛੁ ਕਰੇ, ਆਪਿ ਕਰੇ। ਇਸਿ ਮਨ ਕਉ ਡਰੁ ਹੈ, ਜਿ ਕਿ ਜਾਣਿਐ ਕਿਆ ਕਰੈ ? ਕਰਨਹਾਰੁ ਭਾਣੇ ਕਾ ਸਾਹਿਬੁ ਹੈ। ਅਰੁ ਉਹ ਡਰੁ ਬੁਰਾ, ਜਿ ਬਿਨਾ ਪਰਮੇਸੁਰ ਹੋਰੁ ਕੋਈ ਕਰਣਹਾਰੁ ਹੋਇ, ਜਿ ਹੋਰੁਸ ਕਾ ਕੀਆ ਕਿਛੁ ਹੋਇ। ਡਰਣਾ ਜਿ ਹੈ, ਸਿ ਕਿਸ ਥੀਂ ਹੈ ? ਜਿ ਕਿਛੁ ਡਰਣਾ, ਸੁ ਆਪਣੇ ਮਨ ਕੀ ਕੁਮਤਿ ਤੇ ਡਰਣਾ। ਜਿ ਕਿਛੁ ਕੁਬੁਧਿ ਮਨੁ ਕਮਾਵੈ ਤਿਸ ਥੀਂ ਡਰਣਾ। ਮਨ ਕਉ, ਜਦਿ ਉਸਿ ਕਰਨਹਾਰ ਕਾ ਡਰੁ ਦੀਜੀਐ, ਜੋ ਤੇਰੇ ਕਮਾਏ ਕਉ, ਸਿਰ ਊਪਰਿ ਡੰਡੁ ਦੇਣਹਾਰੁ ਹੈ। ਰੇ ਮਨ। ਤੂ ਮਨ ਕੀ ਕੁਬੁਧਿ ਨ ਕਮਾਉ। ਤਬ ਏਹੁ ਮਨੁ ਉਤੁ ਡਰਿ ਰਹੈ। ਤਉ ਇਸੁ ਮਨ ਕੀ ਕੁਬੁਧਿ ਤੇ ਡਰਣਾ, ਜੁ ਕੁਬੁਧਿ ਮਨੁ ਕਮਾਵੈਗਾ, ਅਰੁ ਇਸਿ ਕਬੁਧਿ ਕੇ ਕਮਾਏ ਕਮਾਏ ਕਉ ਮਨੁ ਪਕੜੀਏਗਾ। ਸੁ ਕੁਬੁਧਿ ਥੀਂ, ਮਨ ਥੀਂ, ਡਰਣਾ। ਅਰੁ ਪਰਮੇਸੁਰ ਕੀ ਸਜਾਇ ਤੇ ਡਰਣਾ।" ਤਬ ਉਨਹੁ ਬੈਸਨੋ ਕਹਿਆ ਜਿ, "ਸੁਣੀਐ ਜੀ, ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ। ਤੂ ਪੂਰਾ ਸਮਰਥੁ ਪੁਰਖੁ ਹੈਂ। ਆਜੁ ਹਮਾਰੇ ਭਾਗ ਹੈਂ, ਜਿ ਤੇਰਾ ਦਰਸਨੁ ਹਮ ਕਉ ਭਇਆ, ਅਰੁ ਅਗਮ ਅਗਾਧਿ ਕੀ ਬਾਤ ਪਾਈ। ਪਰੁ ਜੀ, ਏਕ ਅਉਰੁ ਭੀ ਬੇਨਤੀ ਹੈ। ਸਾਧ, ਵੇਦ ਕਹਤੇ ਹੈਂ ਜਿ ਏਹੁ ਜੀਉ ਪਰਮੇਸੁਰ ਕੀ ਅੰਸੁ ਹੈ। ਅਰੁ ਤੁਮਹੁ ਕਹਿਆ ਜਿ, ਇਸ ਕਉ ਇਤਨਾ ਦੁਖੁ ਹੈ। ਸੁ ਜੀ, ਜਦਿ ਏਹ ਪਰਮੇਸੁਰ ਕੀ ਅੰਸੁ, ਤਉ ਕਿਆ ? ਅਰੁ ਜਦਿ ਏਹੁ ਮਰ ਬੂਡੈ, ਤਰੈ ਤਉ ਕਿਆ ਜੀ ? ਇਸੁ ਬਾਤ ਕਾ ਹਮਾਰੇ ਮਨਿ ਬਹੁਤ ਸਹਸਾ ਹੈ ਜੀ। ਪਰਮੇਸੁਰ ਕੀ ਨਿਮਿਤਿ ਏਹੁ ਸਹਸਾ ਹਮਾਰਾ ਦੂਰਿ ਕਰੀਐ ਜੀ। ਜਦਿ ਤੇਰੇ ਦਰਸਨ ਲਾਗੇ ਭੀ ਸਹਸਾ ਰਹੈਗਾ, ਤਉ ਭੀ ਉਤਾਰੈਗਾ ਕਵਨੁ ਜੀ ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ ਜਿ :—

ਨਾ ਜੀਉ ਮਰੈ ਨ ਡੂਬੈ ਤਰੈ। ਜਿਨਿ ਕਿਛੁ ਕੀਆ ਸੋ ਕਿਛੁ ਕਰੈ।
ਹੁਕਮੇ ਆਵੈ ਹੁਕਮੇ ਜਾਇ। ਆਗੈ ਪਾਛੈ ਹੁਕਮਿ ਸਮਾਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ਜੀ ! ਨ ਏਹੁ ਜੀਉ ਮਰਤਾ ਹੈ: ਨ ਤਰਤਾ ਹੈ; ਨ ਡੂਬਤਾ। ਜਿ ਕਿਛੁ ਏਹੁ ਖੇਲੁ ਕੀਆ ਹੈ, ਸੁ ਉਸ ਹੀ ਕਾ ਏਹੁ ਖੇਲੁ ਹੈ। ਅਹਿ ਜਿ ਹੈ, ਸੁ ਉਸ ਹੀ ਕਾ ਰੂਪੁ ਹੈ। ਪਰੁ ਬੰਦਾ ਤਉ ਹੀ, ਜਾਂ ਇਸ ਕੇ ਹਾਥਿ ਕਿਛੁ ਨਾਹੀ ਸੁ ਕੀਆ। ਏਹੁ ਹੁਕਮੀ ਹੋਇਆ। ਏਹੁ ਸਾਹਿਬ ਕੇ ਹੁਕਮਿ ਆਵੈ, ਅਰੁ ਹੁਕਮ ਹੀ ਜਾਇ, ਹੁਕਮਿ ਹੀ ਸਮਾਇ। ਜਿ ਕਿਛੁ ਏਹੁ ਕਰੇ, ਸੁ ਹੁਕਮ ਹੀ ਕਰੇ। ਏਹੁ ਜਿ ਹੁਕਮਿ ਚਲਿਆ, ਸੁ ਇਸ ਕੇ ਹਾਥਿ ਚਲਣੁ, ਰਹਣੁ, ਉਪਜਾਵਣ, ਸਮਾਵਣੁ ਕਿਛੁ ਨਾ ਹੋਇ। ਦੁਖੁ, ਸੁਖੁ, ਹਾਣਿ[1], ਮਿਰਤੁ[2]। ਜਾ ਏਹੁ ਬੰਦਾ ਹੋਇਆ। ਏਹੁ ਮਰਤਾ ਨਾਹੀ ਜੀਉ। ਅਰੁ ਡੂਬਤਾ ਭੀ ਨਾਹੀ, ਤਰਤਾ ਭੀ ਨਾਹੀ। ਸਿ ਇਸ ਤੇ ਜਾਣੀਐ, ਜਿ ਏਹੁ ਸਾਹਿਬ ਹੀ ਕਾ ਅਮਰੁ[3] ਹੈ ਜਿ ਮਰਤਾ ਨਾਹੀ।" ਤਬ ਉਨਹੁ ਬੈਸਨੋ ਕਹਿਆ ਜਿ, "ਜਬ ਏਹੁ ਪਰਮੇਸੁਰ ਕੀ ਅੰਸੁ, ਅਮਰੁ ਸਾਹਿਬ ਕਾ ਹੈ ਤਬ ਏਸ ਕਉ ਮੂਰਖੁ ਜਿ ਨਾਮੁ ਪੜਿਆ ਸੁ ਕਿਉ ? ਜਿ ਭੂਲੇ ਰੇ, ਚੂਕੇ ਰੇ, ਤੂ ਮੂਰਖੁ ਰੇ, ਏਹ ਬਾਤ ਅਮਰ ਕਉ ਕਿਉ ਹੋਵੈ ?" ਤਬ ਗੁਰੂ ਬਾਬੇ ਨਾਨਕ ਜੀ ਹਸਿ ਕਰਿ ਕਹਿਆ ਜਿ, "ਸਾਬਾਸਿ ! ਭਲ ਕਹੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਹੁ ਜੀ ਏਹ ਬਾਤ ਇਉ ਹੈ :—

ਹੰਸੁ[4] ਹੇਤੁ[5] ਆਸਾ ਅਸਮਾਨੁ[6]। ਤਿਸੁ ਵਿਚਿ ਭੂਖ ਬਹੁਤ ਨੈ[7] ਸਾਨੁ ॥
ਭਉ ਖਾਣਾ ਪੀਣਾ ਆਧਾਰੁ। ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥

---

[1]ਘਾਟਾ, ਨੁਕਸਾਨ। [2]ਮੌਤ। [3]ਹੁਕਮ। [4]ਨਿਰਦੈਤਾ। [5]ਮੋਹ। [6]ਹੰਕਾਰ। [7]ਨਦੀ ਸਮਾਨ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਪੁਰਖਾ ! ਏਹੁ ਜਿ ਮਨੁ ਅੰਦਰਿ ਹੈ, ਸੁ ਹੰਸੁ ਹੈ। ਏਸ ਨੂ ਹੇਤੁ ਪਰਮੇਸੁਰ ਲਾਇ ਪਾਇਆ ਹੈ, ਜਿਤੁ ਏਹੁ ਬੰਦਾ ਹੋਇਆ। ਹੇਤੁ ਕਿਸੁ ਨਾਲਿ ਲਗੋ ? ਸੁ ਆਸਾ ਨਾਲਿ। ਆਸਾ ਕੇਹੀ ਸੀ ? ਕਿ ਦੂਰਿ, ਕਿ ਸੀ ? ਆਸਾ ਐਸੀ ਹੈ, ਜੈਸਾ ਅਸਮਾਨੁ ਹੈ। ਸੁ ਕਿਤਨਾ ਕੁ ਦੂਰਿ ਹੈ ? ਕਹੈ, ਜਿਉ ਮਾਨੁਖ ਥੀ ਅਸਮਾਨੁ ਹੈ, ਤਿਉ ਇਸਿ ਮਨ ਥੀ ਆਸਾ ਹੈ। ਸੁ ਏਸੁ ਨਾਲਿ, ਏਸੁ ਮਨ ਕਾ ਹੈ ਹੇਤੁ ਲਾਗਾ। ਜਿ ਕਿਵੈ ਮੇਰੇ ਵਸਿ ਆਵੈ, ਤਉ ਏਹ ਆਸਾ ਨਾਹੀ, ਮਨਿ ਕੇ ਵਸਿ ਆਵਤੀ। ਤਿਉ ਫੇਰਿ ਫੇਰਿ ਏਹੁ ਮਨੁ ਚਾਹਤਾ ਹੈ ਜਿ, ਕਿਵੈ ਮਤੁ ਏਹ ਆਸਾ ਮੇਰੇ ਵਸਿ ਆਵੈ, ਤਾਂ ਹੰਉ ਜੀਵਾਂ। ਸੁ ਕਿਵੈ ਨਾਹੀ ਵਸਿ ਆਵਤੀ ? ਜਿਉ ਏਹੁ ਅਕਾਸੁ, ਦਿਸਟਿ ਕੇ ਵਸਿ ਨਾਹੀ ਆਵਤਾ, ਤਿਉ ਏਹ ਆਸਾ ਨਾਹੀ ਮਨ ਕੇ ਵਸਿ ਆਵਤੀ। ਏਹੁ ਜਿ ਆਸਾ ਅਸਮਾਨ ਕਉ ਚਾਹਤਾ ਹੈ, ਸੁ ਕਿਤ ਵਾਸਤੇ ? ਕਹੈ ਜੀ, ਏਸੁ ਮਹਿ ਏਹ ਭੂਖ ਜਿ ਪਸਰੀ ਹੈ, ਸੁ ਇਤਨੀ ਪਸਰੀ ਹੈ, ਜੈਸੇ ਸਮੁਦ੍ਰ ਨੈਸਾਨੁ ਹੋਇ, ਸੁ ਅਸਮਾਨ ਥੀ। ਅਰੁ ਭੂਖ ਨੈਸਾਨ ਥੀ। ਉਬਰੈ, ਕਿਉ ਕਰਿ ? ਕਹੋ ਜੀ" :—

ਭਉ ਖਾਣਾ ਪੀਣਾ ਆਧਾਰ॥

ਭਉ ਪਰਮੇਸਰ ਕਾ ਕਰੇ, ਜਿ ਹਾਇ, ਹਾਇ, ਆਸਾ ਕੀਏ ਕਿਆ ਹੋਤਾ ਹੈ ? ਇਸ ਕੇ ਹਾਥਿ ਕਿਛੁ ਨਾਹੀ। ਦੇਣਹਾਰੁ ਕੋਈ ਹੋਰੁ ਹੈ। ਖਾਣਾ, ਪੀਣਾ, ਇਸ ਕਾ ਇਹੀ ਭਉ ਹੈ। ਤਬ ਇਸ ਕਉ ਆਸਾ ਵਿਆਪਿ ਨ ਸਕਈ, ਤਉ ਤਤੁ ਵਸਤੁ ਕਉ ਮਿਲੈ, ਤਉ ਆਸਾ ਤੇ ਉਬਰੇ, ਜਉ ਐਸੇ ਭੈ ਮਹਿ ਰਹੈ। ਅਰੁ ਐਸੀ ਮਨ ਮਹਿ ਲੈ ਆਵੈ, ਜਿ ਹੰਉ ਇਉ ਦਉੜਾਂ, ਇਉ ਮਾਰਾਂ, ਇਉ ਕਰੀਂ, ਇਉ, ਜਾਉਂ ਇਉ ਕਮਾਵਉਂ। ਦੇਖੁ, ਜਿ ਕਰਤਾ ਹਾ ਏਹ ਬਾਤ ਇਉ ਕਰਉਗਾ। ਜਦਿ ਨਿਰਭਉ ਹੋਇ ਆਪ ਉਪਰਿ ਬਾਤ ਲੈ ਆਵੈ, ਪਰਮੇਸੁਰ ਕਾ ਭਉ ਨ ਕਰੈ, ਪਰਮੇਸੁਰੁ ਵਿਸਰਿ ਜਾਇ, ਤਉ ਬਣਿ ਨ ਆਵੈ। ਬਿਨਾ ਭੈ ਧਾਧੇ ਤੇ, ਜਨਮੈ ਭੀ ਅਰੁ ਮਰੈ ਭੀ। ਅਰੁ ਖਰਾਬੁ ਭੀ ਹੋਇ ਅਰੁ ਦਰਗਹ ਮਹਿ ਨਾਮੁ ਮੂਰਖੁ ਪੜੈ, ਗਵਾਰੁ ਪੜੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਰੇ ਬਾਬਾ ਰਾਮ ਜਨਹੁ ਜੀ ! ਸੁਨਤੇ ਹੋ ? ਇਸੁ ਬਾਤ ਕਾ ਬੀਚਾਰੁ ਇਉ ਹੈ ਜੀ :—

॥ ਪਉੜੀ ॥

ਜਿਸ ਕਾ ਕੋਇ ਕੋਈ ਕੋਇ ਕੋਇ। ਸਭੁ ਕੋ ਤੇਰਾ ਤੂੰ ਸਭਨਾ ਸੋਇ॥
ਜਾ ਕੇ ਜੀਅ ਜੰਤ ਧਨੁ ਮਾਲੁ। ਨਾਨਕ ਆਖਣੁ ਬਿਖਮੁ[1] ਬੀਚਾਰੁ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬਾਬਾ ਜੀ ! ਜਿ ਕੋਈ ਜੀਉ ਜੰਤੁ ਹੈ, ਸੁ ਉਨਿ ਪਰਮੇਸੁਰ ਪੈਦਾ ਕੀਆ ਹੈ। ਤਿਨ੍ਹਾ ਸਭਨਾ ਜੀਆ ਕਾ ਸੁਆਮੀ ਓਹੀ ਕਰਤਾ ਪੁਰਖੁ, ਕਰਨਹਾਰੁ ਹੈ। ਸਭਨਾ ਜੀਆ ਕਾ ਦੇਵਣਹਾਰੁ, ਖਸਮੁ, ਖਸਮਾਨਾ ਕਰਨਹਾਰੁ, ਓਹੀ ਹੈ। ਉਸ ਹੀ ਕੇ ਜੀਅ ਜੰਤੁ ਹੈਂ। ਉਸ ਹੀ ਕਾ ਧਨੁ ਹੈ। ਉਸ ਹੀ ਕਾ ਮਾਲੁ ਹੈ। ਉਸ ਹੀ ਕਾ ਸੁਖੁ ਹੈ। ਪਰੁ ਰੇ ਬੀਰ ! ਏਹ ਬਾਤ ਜਿ ਕਾਈ, ਜਿ ਕੋਈ ਜੀਉ ਉਸ ਕਾ ਸਰੀਕੁ ਹੈ ਕਿ ਕਿਸੀ ਕਾ ਕੀਆ ਹੋਤਾ ਹੈ, ਭਗਤ ਕਾ, ਕਿਸੀ ਸਿਧ ਕਾ, ਕਿਸੀ ਪੀਰ ਕਾ, ਇਸੀ ਬਾਤ ਮਹਿ ਖਤਾ ਹੈ। ਏਹ ਬਾਤ ਕਹਣੀ ਮੁਹਾਲ ਹੈ। ਭੈ ਕਰਿ ਕਰਿ ਡਰਣਾ, ਮਤੁ ਗਰਤ ਗੋਰ ਕਰਿ ਮਾਰਤਾ ਹੋਇ। ਐਸਾ ਜੋਰਾਵਰੁ ਸਾਹਿਬ ਹੈ। ਜਿਸੁ ਨੇੜੇ ਤਿਸੁ ਦੂਰਿ। ਜਿ ਭੈ ਡਰ ਮਹਿ ਰਹੈ, ਸੁ ਉਸ ਥੀਂ ਰਹੈ, ਉਬਰੈ[2]। ਅਰੁ ਜੇ ਏਕ ਪਲ ਕੇ ਕਰੋੜਵੇਂ ਭਾਉ ਕਉ ਮਨਿ ਲੈ ਆਵੈ, ਜਿ ਹੰਉ ਕਿਛੁ ਹਾਂ, ਤੌ ਤਿਸ ਕਉ ਮਾਰਿ ਗਰਤ ਗੋਰ ਕਰਤਾ ਹੈ। ਤਿਸੁ ਸਾਹਿਬ ਕੇ ਭੈ ਮਹਿ

---

[1]ਔਖਾ, ਭਾਵ ਵਰਣਨ ਕਰਨਾ ਮੁਸ਼ਕਲ ਹੈ। [2]ਤਰ ਗਏ, ਸੰਸਾਰ ਭਉਜਲ ਤੋਂ ਪਾਰ ਹੋ ਗਏ।

ਰਹਣਾ । ਭੈ ਤੇ ਮੁਕਤਿ ਹੋਤੀ ਹੈ ।" ਤਬ ਜਿਤਨੇ ਓਇ ਬੈਸਨਉ ਥੇ, ਸੁ ਸਭਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਹੋਏ । ਲਾਗੇ ਜਪਣੇ, ਜਿ ਵਾਹਗੁਰੂ ਬਾਬਾ ਨਾਨਕੁ । ਉਨ੍ ਕੇ ਮਨਿ ਸਾਂਤਿ ਆਈ । ਬੋਲਹੁ ਵਾਹਗੁਰੂ :—

॥ ਸਲੋਕੁ ॥

ਭੈ ਮਹਿ ਭਗਤਿ ਪਿਰਾਪਤਿ ਹੋਈ । ਤਬ ਓਹ ਬ੍ਰਹਮ[1] ਗਿਆਨੀ ਸੋਈ ॥
ਪੂਰਨ ਭਏ ਤਤੁ[2] ਸਰੂਪ ਕਉ ਪਹੁਚੇ ਜਾਇ ॥
ਨਾਨਕ ਦਾਸ ਫਿਰਿ ਚੋਟ ਨ ਖਾਇ ॥ ੧ ॥

ਬੋਲਹੁ ਭਾਈ ਵਾਹੁਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ । ਸਤਿਰਾਮੁ, ਸਤਿਰਾਮ, ਸਤਿਰਾਮ । ਸਤਿ ਸਤਿਨਾਮ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ।

ਹਜ ਅਰੁ ਕਾਬਾ, ਮਕਾ ਮਦੀਨਾ, ਆਪਿ ਬਸਿ ਕੀਨਾ ॥
ਹਰਿ ਦੁਆਰੁ ਗੰਗਾ ਚਰਨਾ ਕੇ ਸੰਗੇ ॥
ਸੇ ਤੀਰਥ ਨਾਨਕ ਦਾਸ ਲੀਨੇ ਮੰਗੇ ।
ਨਾਮ ਕੇ ਬੇੜੋ[3] ਖੋਜਤੇ[4] ਕੇਤੇ । ਪਾਵੈ ਜੇ ਆਦਿ ਪੂਰੇ ਗੁਰ ਕੇ ਪਰਸਾਦਿ[5] ॥ ੨ ॥
ਗੁਰੂ, ਗੁਰੂ, ਗੁਰੂ, ਗੁਰੂ ਸਤਿ ॥ ੧੯੦ ॥ ੧੯੦ ॥ ੨੩ ॥

---

# ਗੋਸ਼ਟ ਮਾਤਾ ਨਾਲ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਏਕ ਦਿਨਿ ਨਗਰ ਕਰਤਾਰ ਪੁਰਿ ਆਪਨੇ ਗ੍ਰਿਹ ਕੇ ਵਿਖੇ, ਗੁਰੂ ਬਾਬਾ ਨਾਨਕੁ ਜੀ ਬੈਠਾ ਥਾ । ਅਰੁ ਮਾਤਾ ਲਾਗੀ ਕਹਨੇ ਜਿ, "ਏ ਬਚਾ ! ਏਹ ਤੇਰੀ ਇਸਤ੍ਰੀ ਹੈ । ਤੂ ਇਸ ਦਾ ਪੁਰਖੁ ਹੈਂ । ਏਸ ਦੀ ਤੂ ਸਾਰ[6] ਕਰਿ ਜਾ । ਹਉ ਤੇਰੀ ਮਾਤਾ ਹਾਂ ਅਰੁ ਤੂ ਮੇਰਾ ਪੁਤ੍ਰੁ ਸੰਤਤਿ[7] ਹੋਇਆ ਹੈਂ । ਮਾਤਾ ਪਿਤਾ ਬਿਨਾ ਪੁਤ੍ਰੁ ! ਸੰਤਤਿ ਨਾਹੀ ਹੋਂਦੀ । ਜੇ ਤੁਧਿ ਭਾਵੈ ਤਾ ਮਾਤਾ ਦਾ ਕਹਿਆ ਮੰਨਿ । ਪੁਤ੍ਰੁ, ਤੂ ਆਪਣੀ ਇਸਤ੍ਰੀ ਸਾਂਭਿ" । ਤਬ ਗੁਰੂ ਬਾਬੇ ਨਾਨਕ ਜੀ ਮਾਤਾ ਨੋ ਕਹਿਆ ਜਿ, "ਮਾਤਾ ਜੀ ! ਨਾ ਤੂ ਮੇਰੀ ਮਾਤਾ ਅਰੁ ਨਾ ਕੋਈ ਕਿਸੀ ਕਾ ਪਿਤਾ, ਅਰੁ ਨਾ ਕੋਈ ਕਿਸੀ ਕਾ ਪੁਤ੍ਰੁ ਹੈ । ਨਾ ਕੋਈ ਕਿਸੀ ਕਾ ਖਸਮੁ, ਨਾ ਕਾਈ ਕਿਸੀ ਕੀ ਇਸਤ੍ਰੀ" । ਤਬ ਮਾਤਾ ਕਹਿਆ ਜਿ, "ਪੁਤ੍ਰ ! ਸੇ ਮਾਤਾ ਪਿਤਾ ਕਉਣ ਹੈਨਿ ? ਜਿ ਇਸਦੇ ਹੈਨਿ੍ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਪਿਤਾ ਕੰਮਿ ਨਾਹੀ ਆਵਤੇ" । ਤਬ ਮਾਤਾ ਕਹਿਆ ਜਿ, "ਬੇਟਾ ! ਓਇ ਮਾਤਾ ਪਿਤਾ ਕਉਣੁ ਹੈਨਿ੍ ? ਜਿ ਕੰਮਿ ਆਵਤੇ ਹੈਂ" । ਤਬ ਗੁਰੂ ਬਾਬਾ ਸਬਦੁ ਬੋਲਿਆ ਜਿ :—

ਮਾਤਾ[8] ਮਤਿ ਪਿਤਾ ਸੰਤੋਖੁ । ਸਤੁ[9] ਭਾਈ ਕਰਿ ਏਹੁ [10]ਵਿਸੇਖੁ ॥ ੧ ॥
ਕਹਣਾ ਹੈ ਕਿਛੁ ਕਹਣੁ ਨ ਜਾਇ । ਤਉ ਕੁਦਰਤਿ ਕੀਮਤਿ ਨਹੀ ਪਾਇ ॥ ਰਹਾਉ ॥

---

[1]ਬ੍ਰਹਮ (ਵਾਹਿਗੁਰੂ) ਦੇ ਜਾਣਨ ਵਾਲਾ । [2]ਪ੍ਰਮਾਤਮਾ । [3]ਗਿਆਤਾ, ਜਾਣਨਵਾਲਾ । [4]ਢੂੰਡਦੇ ਹਨ । [5]ਇਹ ਕਵਿਤਾ ਪੋਥੀ ਕਰਤਾ ਦੀ ਹੈ । [6]ਸੰਭਾਲ ਕਰਨੀ । [7]ਸੰਤਾਨ, ਔਲਾਦ । [8]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੧ । [9]ਸੱਚ । [10]ਖਾਸ । (ਪਰ ਪੋਥੀ ਵਿਚ ਇਸ ਤੁਕ ਵਿਚ ਆਏ 'ਸਤੁ' ਸ਼ਬਦ ਦੇ ਅਰਥ ਸੰਤ ਕਰਕੇ ਕੀਤੇ ਹਨ) ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਮਾਤਾ ਏਸੁ ਕੀ ਮਤਿ ਚਾਹੀਐ। ਅਰੁ ਪਿਤਾ ਏਸੁ ਕਉ ਸੰਤੋਖੁ ਚਾਹੀਐ ਅਰੁ ਭਾਈ ਏਸੁ ਕਉ ਸਤੁ ਚਾਹੀਐ। ਜਿਉ ਮਾਤਾ ਪੁਤ੍ਰ ਕਉ ਸਹਾਉ[1] ਕਰਤੀ ਹੈ, ਜਬ ਲਗਿ ਏਸ ਕਉ ਮਤਿ ਸੁਮਤਿ ਨਾਹੀ ਆਵਤੀ, ਤਬ ਲਗਿ ਏਸੁ ਕਉ ਸਹਾਉ ਨਾਹੀ ਹੋਤਾ। ਏਸੁ ਮਾਤਾ ਕਾ ਸਹਾਉ, ਮਤਿ ਘਰ ਹੀ ਮਹਿ ਕੰਮਿ ਆਵਤੀ ਹੈ। ਅਰੁ ਜਬ ਏਸ ਕਉ ਸੁਮਤਿ ਆਵਤੀ ਹੈ, ਤਬ ਓਹ ਸੁਮਤਿ ਏਸ ਕਉ ਜਹਾਂ ਕਹਾਂ ਸਹਾਉ ਕਰਤੀ ਹੈ। ਏਹ ਭੀ ਸਹਾਉ ਕਰਤੀ ਹੈ ਅਰੁ ਓਹ ਭੀ ਸਹਾਉ ਕਰਤੀ ਹੈ। ਅਰੁ ਪਿਤਾ ਜਿ ਹੈ, ਸੁ ਸੰਤੋਖੁ ਹੈ। ਜਉ ਲਉ ਸੰਤੋਖੁ ਪਿਤਾ ਏਸ ਕਉ ਨ ਆਵੈ, ਤਬ ਲਗਿ ਏਹੁ ਪਿਤਾ ਇਸ ਕਉ ਬਫਾ[2] ਨਾਹੀ ਕਰਤਾ। ਜਬ ਸੰਤੋਖੁ ਪਿਤਾ ਏਸ ਕਉ ਸਹਾਉ ਕਰੈ, ਤਉ ਈਹਾ ਭੀ ਭਲਾ, ਅਰੁ ਊਹਾ ਭੀ ਭਲਾ। ਤਬ ਲਗਿ ਏਸ ਕਉ ਸੁਖੁ ਨਾਹੀ, ਜਬ ਲਗਿ ਏਸ ਕਉ ਸੰਤੋਖੁ ਨਾਹੀ ਆਵਤਾ। ਜਬ ਸੰਤੋਖੁ ਪਿਤਾ ਹੋਇ, ਤਿਸ ਤੇ ਸਤੁ ਭਾਈ ਹੋਇ। ਬਿਨਾ ਸੰਤੋਖੁ ਤੇ ਸਤੁ ਪੈਦਾ ਨਾਹੀ ਹੋਤਾ। ਜਬ ਸਤੁ ਹੋਇ, ਤਬ ਏਸ ਕਉ ਵਡਾ ਸਹਾਈ ਹੋਇ। ਈਹਾਂ ਕੇ ਭਾਈ ਈਹਾਂ ਹੀ ਸਹਾਉ ਕਰਤੇ ਹੈਂ। ਅਰੁ ਸਤੁ ਜਿ ਭਾਈ ਹੈ, ਸੁ ਈਹਾ ਭੀ ਸਹਾਉ ਕਰਤਾ ਹੈ ਅਰੁ ਊਹਾ ਭੀ ਸਹਾਉ ਕਰਤਾ ਹੈ। ਬਿਨਾ ਸਤੁ ਅਬਗਤ[3] ਕਉ ਨਾਹੀ ਪਾਵਤਾ। ਪਰਮੇਸੁਰ ਕਾ ਜਸੁ, ਤਉ ਕਰਣਾ ਹੈ ਸਹੀ। ਜਸੁ ਕੀਏ ਬਿਨ ਇਸ ਕੀ ਮੁਕਤਿ ਨਾਹੀ, ਪਰੁ ਜਸੁ ਕੀਆ ਨਾਹੀ ਜਾਤਾ"। ਕਹੈ ਜੀ, "ਕਿਉ ਨਾਹੀ ਜਸੁ ਕੀਆ ਜਾਤਾ ?" ਕਹੇ, "ਜਸੁ ਇਉ ਨਾਹੀ ਕੀਆ ਜਾਤਾ ਜਿ ਉਸ ਦੀ ਕੁਦਰਤ ਕੀ ਕਿਛੁ ਕੀਮ ਨਾਹੀ ਪਾਈ ਜਾਤੀ, ਜਿ ਕਿਆ ਕਰੈਗਾ ਅਰੁ ਕਿਆ ਹੋਇਗਾ। ਜਿ ਵਸਤੁ ਜਾਣੀਐ ਨਾਹੀ, ਸੁ ਤਿਸੁ ਕੀ ਉਸਤਤਿ ਕਿਆ ਬਰਨੀ ਜਾਇ। ਸੁ ਇਉ ਕਰਿ ਕਰਿ ਕਿਛੁ ਕਹੀ ਨਾਹੀ ਜਾਤੀ, ਜਿ ਕਿਆ ਹੈ, ਕਿਆ ਨਾਹੀ"। ਤਬ ਮਾਤਾ ਨੇ ਕਿਹਾ ਜਿ, "ਬਚਾ ! ਹੁਣਿ ਏਹ ਤੇਰੀ ਇਸਤ੍ਰੀ ਹੈ। ਤੈਂ ਨਾਲਿ ਜਿ ਏਹ ਸਰਸੀ[4] ਖਾਇ ਪੀਐ, ਤਾ ਏਸੁ ਦਾ ਮਨੁ ਖੁਸੀ ਹੋਇ। ਬਚਾ ! ਅਸੀ ਤਾ ਸਸੁ ਸਹੁਰਾ ਹਹ। ਪਰੁ ਅਸਾਡੇ ਹਥਿ ਕਿਆ ਹੈ ? ਅਸਾਂ ਤੇ ਕਿ ਹੋਂਦਾ ਹੈ ? ਅਸੀ ਭੀ ਬਹਤੇਰਾ ਲੋਚਦੇ[5] ਹਹ, ਪਰੁ ਬੇਟਾ ! ਜਾਂ ਤੁਹਿ ਨ ਭਾਵੀ[6], ਤਾਂ ਅਸੀ ਤੁਧਨੋ ਕਿ ਆਖਾ ? ਜਾ ਤੁਧਿ ਨ ਭਾਵੀ ਗਲ, ਤਾ ਕੇਹਾ ਮਾਣ ਹੋਵੇ ? ਅਸੀ ਓਸਦੇ ਕਿਤੁ ਕੰਮਿ ਹਹ ? ਨਾ ਸਸੁ ਤੇ ਨਾ ਸਹੁਰਾ ਓਸ ਦੇ ਕੰਮਿ ਹੈਂ। ਇਨ੍ਹਾ ਵਿਚਹੁ ਕਿਹੁ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ! ਏਹ ਸਸੁ ਤੈ ਸਹੁਰੇ ਏਸ ਦੇ ਕੰਮਿ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਉ ਮਾਤਾ ਕਹਿਆ ਜਿ, "ਬੱਚਾ ! ਜਾਂ ਹਉ, ਤੂ, ਸਸੁ ਸਹੁਰਾ, ਜਾਂ ਕੰਮਿ ਨਾ ਆਵਸਨੀ, ਤਾਂ ਏਸ ਕਉ ਹੋਰੁ ਕਉਣੁ ਕੰਮਿ ਆਵਗੁ ?" ਤਾ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਏਹਿ ਸਸੁ ਤੈ ਸਹੁਰਾ ਕੰਮਿ ਆਵਨਿਗੇ।

ਸਰਮ[7] ਸੁਰਤਿ ਦੁਇ ਸਸੁਰ[8] ਭਏ ॥
ਕਰਣੀ[9] ਕਾਮਣਿ[10] ਕਰਿ ਮਨ ਲਏ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਏਹ ਜਿ ਸੈਸਾਰੀ ਸਸੁ ਅਰੁ ਸਸੁਰਾ[11] ਹੈ, ਸੁ ਏਸੁ ਦੇ ਕੰਮਿ ਨਾਹੀ ਆਵਦੇ। ਜਦਿ ਏਸ ਦੇ ਅੰਦਿਰ ਸਰਮੁ ਨਹੀਂ ਆਂਵਦਾ, ਤਿਚੁਰ ਇਸ ਕੁ ਸੁਖੁ ਨਾਹੀ ਹੋਤਾ। ਸਰਮ ਕਾ ਸਸੁਰਾ ਚਾਹੀਐ ਅਰੁ ਸੁਰਤਿ ਕੀ ਸਸੁ ਚਾਹੀਏ। ਜਬ ਲਗਿ ਸੁਰਤਿ ਇਸ ਕਉ ਨ ਹੋਇ ਤਬ ਲਗ ਸੁਖੁ ਨਾਹੀ ਪਾਵਤਾ। ਏਸੁ ਕਾ ਸੁਰਤਿ ਬਗੈਰਿ ਹੋਰੁ ਬਫਾ ਕਿਛੁ ਨਾਹੀ ਕਰਤਾ। ਅਰੁ ਇਸਤ੍ਰੀ ਕਉ ਕਾਮਣਾ[12] ਕਾ ਜੋਰੁ ਹੋਤਾ ਹੈ। ਸੁ ਕਰਣੀ ਕਰਤੂਤਿ ਭਲੀ ਕਰੈ। ਕਰਣੀ ਕਰਿ ਮਨੁ ਲੇਇ। ਆਗਿਆਕਾਰੀ ਹੋਇ, ਏਹੀ ਕਾਮਣ ਇਸ ਕੇ ਕਾਮਿ ਆਵਤੇ ਹੈਂ। ਅਉਰੁ

---

[1]ਸਹਾਇਤਾ। [2]ਮਿਤ੍ਰਤਾ ਨਿਬਾਹੁਣੀ ਫਾਰਸੀ 'ਵਫਾ' ਤੋਂ। [3]ਜੋ ਨਾਸ਼ ਨ ਹੋਵੈ ਭਾਵ ਵਾਹਿਗੁਰੂ। [4]ਪਰਸੰਨ ਹੋ ਕੇ। [5]ਚਾਹੁੰਦੇ ਹਾਂ। [6]ਚੰਗਾ ਲਗਣਾ। [7]ਉਦਮ, ਮਿਹਨਤ। [8]ਸੱਸ ਸਹੁਰਾ। [9]ਚੰਗੇ ਕੰਮ, ਕਮਾਈ, ਕਰਤੂਤ। [10]ਇਸਤ੍ਰੀ। [11]ਸਹੁਰਾ। [12]ਇੱਛਿਆ, ਵਾਸ਼ਨਾ।

ਜਿ ਕਾਮਣ ਇਸਤ੍ਰੀ ਕੀਆ ਚਾਹਤੀ ਹੈ, ਸੁ ਏਸੁ ਕਉ ਏਹ ਗੁਣੁ ਨਾਹੀ, ਅਉਗੁਣ ਹੈਂ। ਏਸੁ ਕੇ ਕਾਮਿ ਨਾਹੀ ਆਵਤੇ। ਓਹ ਕਾਮਣ ਖਸਮ ਕਉ,ਗੁਣੁ ਕਉ ਬਾਹਤੀ,ਉਲਟਿ ਕੈ ਅਉਗਣ ਹੋਤਾ ਹੈ। ਉਸ ਥੀਂ ਭੀ ਜਾਤਾ ਹੈ ਅਰੁ ਉਸ ਕਉ ਦੁਖੁ ਪਹੁਚਤਾ ਹੈ। ਅਰੁ ਜੇ ਕੋਈ ਸਿਆਣਾ ਉਸ ਕਉ ਨੀਕਾ[1] ਕਰਤਾ ਹੈ, ਤਉ ਉਸ ਕਉ ਸਰਮਿੰਦੀ ਕਰਤਾ ਹੈ। ਉਸਿ ਖਸਮ ਕਾ ਜੀਉ, ਉਸਿ ਇਸਤ੍ਰੀ ਥੀਂ ਬਿਰਕਤਿ[2] ਹੋਇ ਜਾਤਾ ਹੈ। ਪਰੁ ਜੇ ਗੁਣ ਕਰਿ ਕਰਿ ਖਸਮੁ ਕਉ ਵਸਿ ਕਰੈ, ਤਉ ਇਸਤ੍ਰੀਆ ਮਹਿ ਭਰਤਾਰ[3] ਭਗਤੀ ਹੋਇ। ਤਿਸ ਕਉ ਈਹਾਂ ਸੁਖੁ, ਆਗੇ ਮੁਕਤਿ। ਈਹਾਂ ਸੁਖੀ, ਮੁਖੁ ਉਜਲਾ, ਆਗੇ ਮੁਕਤਿ। ਪਰਮ ਸੁਖੁ ਪਾਵੈ, ਪਰਮੇਸੁਰ ਕੇ ਧਾਮਿ ਜਾਇ ਪਹੁਚੈ, ਜੇ ਗੁਣ ਕਰੇ''। ਹੇ ਮਾਤਾ ਜੀ! ਏਸ ਕਉ ਏਹ ਕਰਨੀ ਕਰਤੂਤਿ ਕੇ ਕਾਮਣ ਚਾਹੀਅਹਿ''। ਤਬ ਗੁਰੂ ਬਾਬੇ ਨਾਨਕ ਜੀ ਕਉ ਮਾਤਾ ਕਹਿਆ ਜਿ, ''ਬੇਟਾ! ਏਕੁ ਦਿਨੁ ਓਹੁ ਥਾ, ਜਦਿ ਹਰਖਮਾਨ[4] ਹੋਇ ਕਰਿ, ਅਸੀ ਅਤੇ ਓਨ੍ਹੀ ਵਹੁਟੀ ਪੇਵਕੀ[5] ਰਲਿ ਕਰਿ ਸਾਗ ਰਖਿਆ ਸੀ। ਸਭਨਾਂ ਪੇਵਕਿਆਂ, ਸਾਹੁਰਿਆ ਦੇ ਜੀ ਮਹਿ ਆਨੰਦੁ ਹੋਆ ਸੀ, ਜਿ ਭਲਾ ਹੋਆ। ਅਸੀ ਆਖਿਆ ਜਿ, ਅਸਾਡਾ ਪੁਤ੍ਰ ਵੀਵਾਹੀਐਗਾ। ਓਨ੍ਹੀ ਕਹਿਆ ਜਿ ਅਸੀ ਧੀ ਵੀਵਾਹਗੇ। ਅਸੀ ਆਖਿਆ, ਜਿ ਅਸਾਨੋ ਭਲੀ ਨੁਹ[6] ਪਲੈ ਪਵੈਗੀ। ਓਨ੍ਹੀ ਕਹਿਆ, ਜਿ ਅਸਾਨੋ ਜਵਾਈ ਭਲਾ ਪਲੈ ਪਵੈਗਾ। ਅਤੇ ਇਸਤਰੀ ਪੁਰਖ ਆਖਿਆ ਸੀ, ਜਿ ਅਸੀ ਸੰਤਤਿ ਦੀ ਉਮੇਦ ਵੇਖਹਿਗੇ। ਬੇਟਾ! ਹੁਣੁ ਤੂ ਹੋਇਆ ਅਤੀਤੁ[7], ਸੁ ਸਭਨਾ ਦੇ ਮਨਿ ਵਿਜੋਗੁ[8] ਪੈਆ। ਅਸੀ ਆਖਦੇ ਸੇ, ਜਿ ਪੁਤ੍ਰ ਘਾਲੇ ਖਟੇਗਾ। ਅਸਾਨੂ ਭੀ ਖਵਾਲੇਗਾ, ਜੋਰੇ[9] ਨੂ ਭੀ ਸਾਂਭੇਗਾ, ਵੇਲਿ[10] ਭੀ ਵਧੇਗੀ। ਬੇਟਾ! ਤੇਰਿਆ ਸਾਹੁਰਿਆਂ ਨੂ ਭੀ ਵਿਜੋਗੁ ਪੈਆ, ਜਿ ਅਸਾਨੋ ਜਵਾਈ ਖੋਟਾ ਪੈਆ, ਜਿ ਧੀਅ ਅਸਾਡੀ ਬੈਠੀਆ ਹੀ ਰਹੀ। ਓਹੁ ਓਠਿ ਜੋਗੀ ਸਨਿਆਸੀ ਹੋਇਆ। ਏਹ ਵਸਤੁ ਜੋਗੁ[11] ਨ ਹੋਈ। ਬੇਟਾ! ਵਿਜੋਗ ਵਿਜੋਗ ਹੋਏ। ਇਸਤ੍ਰੀ ਦੇ ਜੀਅ ਵਿਚਿ, ਜਿ ਸੈਸਾਰ ਵਿਚਿ ਇਸਤ੍ਰੀਆਂ, ਆਪਣੀਆਂ ਖਸਮਾਂ ਨਾਲਿ ਖਾਦੀਆਂ, ਪੀਦੀਆਂ, ਅਨੰਦੁ ਕਰਦੀਆਂ ਹੈਨਿ, ਏਹੁ ਮੈਨੂ ਕਿ ਵਿਜੋਗੁ, ਮੇਰੇ ਸਿਰਿ ਪਰਮੇਸੁਰ ਕੀਤਾ, ਜਿ ਮੈਨੂ ਏਹੁ ਪਾਪੁ ਲਗਾ। ਬਚਾ! ਏਤਨੀ ਥਾਈ ਦੁਖੁ ਪਹੁਚਿਆ। ਮੇਰਾ ਨਾਨਕੁ, ਜੇ ਤੂ ਭਲਾ ਕਰਹਿ, ਤਾਂ ਆਪਣਾ ਘਰੁ ਸਾਂਭਿ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਾਹਾ[12] ਸੰਜੋਗੁ[13] ਵੀਆਹੁ [14]ਵਿਜੋਗੁ ॥
ਸਚੁ ਸੰਤਤਿ[15] ਕਹੁ ਨਾਨਕ ਜੋਗੁ ॥ ੩ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਮਾਤਾ ਜੀ! ਸੰਜੋਗੁ ਅਰੁ ਵਿਜੋਗੁ, ਏਹ ਏਸਨੋ ਦੋਵੈ ਮੇਲਿ ਮਿਲੇ ਹੈਨਿ, ਏਹੁ ਸਾਹਾ ਨਾਹੀ। ਮਾਤਾ! ਜਿ ਮਾਤਾ ਪਿਤਾ, ਸਸੁ ਸਹੁਰਾ, ਬ੍ਰਹਮਣ, ਮਿਲਿ ਕਰਿ ਰਖਦੇ ਹੈਨਿ, ਸੰਜੋਗੁ ਅਰੁ ਵਿਜੋਗ ਦਾ ਸਾਹਾ, ਏਸੁ ਮਨੁੱਖ ਜੀਅ ਕਾ ਧੁਰ ਤੇ ਲਿਖਿਆ ਹੈ, ਸੋ ਹੋਇ ਮੁਕਦਾ ਹੈ। ਸੋ ਕੇਹਾ ਸਾਹਾ, ਇਸੁ ਜੀਅ ਦਾ ਲਿਖਿਆ? ਐਸਾ ਸੰਜੁਗੁ, ਜਿ ਜੀਉ ਪੈਦਾ ਹੋਇਆ। ਕਰਣੀ ਕਰਤੂਤਿ ਕਰਣੇ ਭੇਜਿਆ, ਇਸੁ ਮਿਰਤੁ ਮੰਡਲ[16] ਮਹਿ ਮਿਲਿਆ। ਐਸਾ ਹੀ ਕਰਿ ਕਰਿ, ਏਹੁ ਜੀਉ ਐਥੇ ਆਇਆ ਅਰੁ ਵਿਵਾਹੁ ਜਿ ਇਸੀ ਮਾਨੁਖ ਜੀਵ ਕਾ ਹੋਇਆ, ਸੁ ਵਿਜੋਗੁ ਹੋਇਆ। ਵਿਜੋਗ ਕਰਿ ਕਰਿ ਏਹੁ ਜੀਉ ਮਿਰਤੁ ਵਸਿ ਹੋਇਆ। ਵਿਵਾਹੁ ਜੋ ਹੋਇਆ, ਸੁ ਵਿਜੋਗੁ ਕੈਸਾ ਹੋਇਆ? ਪਰੁ ਜਨਮੈ ਅਰੁ ਮਰਣੇ ਕਰਿ ਕਰਿ, ਜਿ ਕਿਛੁ ਏਨਿ ਜੀਅ ਸਚੁ ਬੋਲਿਆ, ਕਮਾਇਆ, ਸੁ ਇਸ ਕੀ ਸੰਤਤਿ ਹੋਈ। ਏਹ ਸੰਤਤਿ ਪਿਛੈ, ਕਰਮ ਧਰਮ ਕਰਤੀ ਹੈ। ਅਰੁ ਕਹਤੀ ਹੈ, ਜਿ ਏਹ ਏਸ ਜਹਾਨ ਮਹਿ ਹਮਾਰੀ ਸੋਭਾ ਹੋਇ ਅਰੁ ਆਗੇ ਕਰਮ

---

[1]ਚੰਗਾ। [2]ਉਪਰਾਮ, ਭਾਵ ਵਿਰਕਤ। [3]ਪਤੀ। [4]ਪਰਸੰਨ, ਖੁਸ਼। [5]ਪੇਕੇ। [6]ਨੂੰਹ। [7]ਤਿਆਗੀ। [8]ਵਿਛੋੜਾ ਭਾਵ ਅਫ਼ਸੋਸ। [9]ਇਸਤ੍ਰੀ, ਪਤਨੀ। [10]ਖਾਨਦਾਨ, ਬੰਸ, ਕੁਲ। [11]ਠੀਕ, ਮੁਨਾਸਬ। [12]ਹਿੰਦੂ ਮਤ ਅਨੁਸਾਰ ਗ੍ਰਹ ਆਦਿਕ ਦੀ ਗਿਣਤੀ ਕਰਕੇ ਵਿਆਹ ਲਈ ਨੀਯਤ ਕੀਤਾ ਚੰਗਾ ਦਿਨ। [13]ਮਿਲਾਪ। [14]ਵਿਛੋੜਾ, ਉਪਰਾਮਤਾ। [15]ਸੰਤਾਨ। [16]ਮਰਨ ਵਾਲੇ ਲੋਕਾਂ ਦਾ ਦੇਸ਼, ਪ੍ਰਿਥਵੀ।

ਧਰਮ ਹਮਾਰੇ ਏਹ ਮਾਤਾ ਪਿਤਾ ਕੰਉ ਛੁਡਾਵਹਿਗੇ। ਐਸੀ ਮਨਸਾ ਕਰਿ ਕਰਿ, ਸੰਸਾਰਿ ਕੀ ਸੰਤਤਿ, ਕਰਮ ਧਰਮ, ਕਰਤੂਤਿ ਕਰਤੇ ਹੈਂ। ਸੁ ਏਸੁ ਕਰਤੂਤਿ ਕਰਿ ਕਰਿ, ਧਨੁ ਅਰੁ ਮਾਇਆ ਕੀ ਸੋ[1], ਆਗੇ ਕਿਸੀ ਕਉ ਪਹੁਚਤੀ ਹੈ ਨਾਹੀ। ਈਹਾ ਸੋਭਾ ਰਹਤੀ ਹੈ ਨਾਹੀ। ਈਹਾ ਸੋਭਾ ਕਿਉ ਨਾਹੀ ਰਹਤੀ? ਅਰੁ ਆਗੇ ਕਿਉ ਨਾਹੀ ਪਹੁਚਤੀ? ਕਹੇ ਜੀ, ਏਹ ਜਿ ਕੋਈ ਈਹਾ ਭਲੀ ਕਰਤੂਤਿ ਕਰਤਾ ਹੈ, ਅਰੁ ਉਸਤੇ ਭਲੀ ਅਉਰੁ ਕੋਈ ਕਰਤੂਤਿ ਕਰਤਾ ਹੈ, ਤਉ ਪਹਿਲੀ ਉਸਕੀ ਕਰਤੂਤਿ ਛਪਿ ਜਾਤੀ ਹੈ। ਉਸਹੀ ਕਾ ਨਾਮੁ ਹੋਤਾ ਹੈ। ਅਮੁਕੇ ਪਹਿਲੇ ਕਿਛੁ ਥਾ ਕੀਆ, ਇਨਿ ਭਲੀ ਕਰਤੂਤਿ ਕੀਤੀ। ਤਬ ਉਤੁ ਪਰਕਾਰਿ ਕਰਿ ਕਰਿ, ਈਹਾ ਕੀ ਭੀ ਕਰਤੂਤਿ ਮਿਟ ਗਈ। ਜਿਉ ਜਿਉ ਕਿਨਹੀ ਬਹੁਤੁ ਕਰਤੂਤਿ ਕਰੀ, ਤਿਉ ਤਿਉ ਪਿਛਲੀ ਕਰਤੂਤਿ ਮਿਟਿ ਗਈ। ਅਰੁ ਆਗੇ ਕਿਉ ਨ ਥਾਇ ਪੜੀ, ਜਿ ਇਨਿ ਕਰਤੂਤਿ ਕਰਿ ਕਰਿ ਈਉ ਕਹਿਆ, ਜਿ ਮੈ ਐਸੀ ਕਰਤੂਤਿ ਕਰੀ, ਮੈ ਐਸਾ ਦਾਨੁ ਦੀਆ। ਇਸੁ ਅਭਿਮਾਨ ਕਰਿ ਕਰਿ, ਨ ਉਨਾ ਪਿਤਰੀ[2] ਹੀ ਕਉ ਪਹੁਚਿਆ, ਅਰੁ ਨਾ ਇਸ ਹੀ ਕਉ ਪੁੰਨ ਹੋਆ। ਗਰਬ[3] ਕਰਿ ਕਰਿ ਸਭ ਕਰਨੀ ਖੋਈ। ਪਰੁ ਜੇ ਸਚ ਕੀ ਸੰਤਤਿ ਇਸੁ ਜੀਵ ਮਾਨੁਖ ਕੀ ਪੀਛੇ ਰਹਤੀ, ਤਉ ਈਹਾ ਭੀ ਸਚ ਤੇ ਊਪਰਿ, ਕਾਈ ਕਰਨੀ ਕਰਤੂਤਿ ਨਾਹੀ। ਈਹਾ ਸੰਸਾਰ ਮਹਿ ਭੀ ਸੋਭਾ ਹੋਇ, ਅਰੁ ਆਗੇ ਦਰਗਾਹ ਮਹਿ ਭੀ ਸਮਾਵਤਾ ਹੈ। ਜੈਸਾ ਪਰਮੇਸੁਰੁ, ਤੈਸਾ ਓਹੁ ਪਰਮੇਸੁਰ ਸਾਥਿ ਜਾਇ ਸਮਾਵੈ। ਆਗੇ ਮੁਕਤਿ, ਈਹਾ ਸੋਭਾ ਵੰਤੁ। ਜੇ ਸਚ ਕੀ ਸੰਤਤਿ ਹੋਇ, ਤਿਸੁ ਸਚ ਕੀ ਸੰਤਤਿ ਕਾ ਏਹੁ ਗੁਣੁ ਹੋਇ।" ਮਾਤਾ ਜੀ! "ਏਹ ਸੰਤਤਿ ਇਸ ਕਉ ਜੋਗੁ ਹੈ। ਅਉਰ ਸੰਤਤਿ ਇਸ ਕਉ ਜੋਗੁ ਨਾਹੀ। ਤਬ ਗੁਰੂ ਬਾਬੇ ਨਾਨਕ ਜੀ ਕੋ ਕਹਿਆ ਮਾਤਾ, "ਜਿ ਪੁਤ੍ਰ ਤੂ ਜਿ ਹਾਂ, ਸੁ ਪਰਮੇਸਰ ਕਾ ਸਰੂਪੁ ਹੈਂ। ਕਿਛੁ ਅਸਾਨੋ ਤੂ ਅਸੀਰਬਾਦੁ ਦੇਹਿ।" ਕਹੇ, "ਮਾਤਾ! ਏਹੋ ਅਸੀਰਵਾਦੁ, ਜਿ ਇਥੇ ਕਾਈ ਪਰਵਾਹ ਨ ਹੋਇਗੀ, ਅਰੁ ਆਗੇ ਤੁਮ ਸਾਰੇ ਜੀਅ ਪਰਵਾਰ ਕੇ ਮੁਕਤੇ ਹੋਹੁਗੇ।" ਤਬ ਮਾਤਾ ਨਮਸਕਾਰੁ ਕੀਆ। ਸਾਰੇ ਪਰਵਾਰ ਨਮਸਕਾਰੁ ਕੀਆ। ਕਹਿਆ, ਜਿ ਧੰਨਿ ਹੈਂ ਹਮਾਰੇ ਭਾਗ, ਜਿਨ ਕੀ ਕੁਲਿ ਮਹਿ ਬਾਬਾ ਨਾਨਕੁ ਪ੍ਰਗਟਿਆ। ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰੂ। ਵਾਹ ਬਾਬਾ ਨਾਨਕੁ! ਜਗਤ ਉਧਾਰਨਾ। ਦੁਤਰ ਤਾਰਨਾ। ਸਰਨਿ ਪੜੇ ਕੀ ਲਾਜ ਨਿਵਾਰਨਾ ਸੰਤ ਜਨਾਂ ਕਉ ਪਾਰਿ ਉਤਾਰਨਾ।



॥ ਸਲੋਕੁ ॥

ਮਾਤ ਪਿਤਾ ਸੁਤ ਬੰਧਪਾ,[4] ਗੁਰ ਬਿਨੁ ਕੋ ਨ ਸਹਾਇ ॥
ਜੋਗੁ ਭੋਗੁ ਉਦਾਸੁ ਗ੍ਰਿਹਸਤੁ, ਸਭੋ ਹੁਕਮੁ ਰਜਾਇ ॥
ਨਾਨਕ ਦਾਸ ਬੀਚਾਰਿਆ ਘਟਿ ਘਟਿ ਰਹਿਆ ਸਮਾਇ ॥ ੧ ॥

ਬੋਲਹੁ ਵਾਹਗੁਰੂ। ਗੁਰੂ, ਗੁਰੂ, ਗੁਰੂ, ਗੁਰੂ ਸਤਿ। ਰਾਮ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ। ੧੯੧। ੨੪।

# ਮੁਕਤੀ ਦਾ ਮਾਰਗ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਇਕ ਬੈਰਾਗੀ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ, ਅਰੁ ਸਿਖ ਸੰਗਤਿ ਸਭਿ ਆਸ ਪਾਸਿ ਬੈਠੇ ਥੇ। ਇਕਿ ਆਵਤੇ ਹੈਂ, ਇਕਿ ਜਾਤੇ ਹੈਂ। ਜਿਉ ਜਿਉ ਆਵਤੇ ਜਾਤੇ ਹੈਂ, ਤਿਉ ਤਿਉ ਬੈਠਤੇ ਜਾਤੇ ਹੈਂ। ਚੁਪ ਹੈ, ਕੋਈ ਊਚਾ

---

[1] ਸੋਇ ਦਾ ਸੰਖੇਪ, ਸੋਭਾ ਵਡਿਆਈ। [2] ਮੋਏ ਹੋਏ ਬਾਪ ਦਾਦਾ ਆਦਿ ਬਜ਼ੁਰਗ। [3] ਹੰਕਾਰ। [4] ਸੰਬੰਧੀ।

ਸਾਧੂ ਨਾਹੀ ਲੈ ਸਕਤਾ, ਨਿਰੰਕਾਰੁ ਲਾਗਾ ਹੈ। ਗੁਰੂ ਬਾਬਾ ਨਾਨਕੁ ਜੀ ਬੈਠਾ ਹੈ, ਅਰੁ ਇਕੁ ਬੈਰਾਗੀ[1] ਆਇ ਨਮਸਕਾਰੁ ਕੀਆ। ਹਥ ਜੋੜਿ ਕੇ ਅਰੁ ਮੁਖ ਤੇ ਰਾਮ ਰਾਮ ਕਹੀ। ਤਬ ਗੁਰੂ ਬਾਬੇ ਨਾਨਕ ਜੀ ਨਮਸਕਾਰੁ ਕੀਆ, ਜਿ ਆਈਐ ਜੀ, ਸਤਿ ਰਾਮ। ਆਈਐ, ਬਲਿਹਾਰੀ ਜਾਉ, ਆਈਐ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਗੁਸਾਈ ਜੀ ?" ਕਹੇ ਜੀ, "ਆਜੁ ਭਲੇ ਹੈਂ, ਤੇਰੇ ਦਰਸਨ ਦੇਖੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਗੁਸਾਈ ਜੀ ! ਕਿਛੁ ਆਗਿਆ ਹੈ ਆਤਮੇ ਰਾਮ ਕੀ, ਸੋ ਕਹੀਐ ਜੀ।" ਤਬ ਉਨਿ ਬੈਰਾਗੀ ਕਹਿਆ ਜਿ, "ਬਲਿਹਾਰ ਜਾਉ। ਕਿਛੁ ਪੁਛਣੇ ਕੀ ਮਨਸਾ ਥੀ; ਪਰੁ ਦਰਸਨ ਹੀ ਪਰਸਨ ਸਿਉ ਮਨਸਾ ਪੂਰਨ ਭਈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਬੈਰਾਗੀ ਜੀ ! ਕਿਛ ਜੀ ਹੈ, ਸੁ ਕਹੀਐ।" ਤਬ ਉਨਿ ਬੈਰਾਗੀ ਕਹਿਆ ਜਿ, "ਜੀ, ਏਹੀ ਜੀ ਹੈ, ਜਿ ਇਸਿ ਜੀਅ ਕੀ ਮੁਕਤਿ ਕਿਉ ਕਰਿ ਹੋਇ ਜੀ ? ਇਸਿ ਜੀਅ ਕਉ ਮੁਕਤਿ ਕਰਹੁ। ਇਸਿ ਜੀਅ ਕਉ ਮੁਕਤਿ ਕਾ ਰਾਹੁ ਬਤਾਵਹੁ। ਤੁਮਹੁ ਏਹੁ ਮਾਰਗੁ ਪਾਇਆ ਹੈ, ਅਰੁ ਮੁਕਤਿ ਕਰਨਹਾਰੇ ਤੁਮ ਹੀ ਹਹੁ। ਅਰੁ ਏਹੁ ਰਾਹੁ ਤੁਮਾਰਾ ਹੀ ਕੀਆ ਹੈ ਜੀ। ਹਮ ਤੁਮਾਰੇ ਜੀਵ ਹਹਿ। ਏਹਾ ਰਾਹੁ ਇਸ ਜੀਅ ਕਉ ਬਤਾਈਐ ਜੀ, ਜਿਤੁ ਏਹੁ ਜੀਉ ਮੁਕਤਿ ਹੋਇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੈਰਾਗੀ ਜੀ ! ਇਸ ਮਹਿ ਨਰਕਿ ਜਾਣੈ ਕੇ ਸੰਜਮ ਬਹੁਤੁ ਹਹਿ। ਅਰੁ ਮੁਕਤਿ ਕਾ ਸੰਜਮੁ ਏਕੋ ਹੈ, ਅਉਰੁ ਕੋਈ ਨਾਹੀ।" ਤਦ ਉਨਿ ਬੈਰਾਗੀ ਕਹਿਆ ਜਿ, "ਬਲਿਹਾਰ ਜਾਉ। ਓਹੁ ਸੰਜਮੁ ਬਤਾਈਐ ਮੁਕਤਿ ਕਾ ਭੀ, ਅਰੁ ਜਿਤੁ ਏਹੁ ਨਰਕਿ ਜਾਤਾ ਹੈ, ਸੋ ਭੀ ਬਤਾਈਐ ਜੀ। ਦੋਨੋ ਹੀ ਰਾਹ ਬਤਾਇ ਕੇ, ਜਿਤੁ ਏਸੁ ਜੀਅ ਕਾ ਭਲਾ ਹੋਇ, ਤਿਤੁ ਰਾਹਿ ਪਾਇ ਛੋਡੀਐ ਜੀ, ਦੇਆ ਕਰਿ ਕੇ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ। ਗਉੜੀ ਰਾਗ ਮਹਿ। ਅਲਮਸਤ[2] ਹੋਇ ਗੈਆ। ਬੈਰਾਗੀ ਕਉ ਦੋਨੋ ਰਾਹ ਬਤਾਇ ਦੇਤਾ ਹੈ, ਨਰਕ, ਸੁਰਗ ਕੇ :—

॥ ਸਬਦੁ ॥

ਕਾਮੁ[3] ਕ੍ਰੋਧੁ ਮਾਇਆ ਮਹਿ ਚੀਤੁ। ਝੂਠ ਵਿਕਾਰ ਜਾਗੈ ਹਿਤ ਚੀਤੁ[4] ॥
ਪੂੰਜੀ ਪਾਪ ਲੋਭ ਕੀ ਕੀਤ। ਤਰੁ ਤਾਰੀ ਮਨਿ ਨਾਮੁ ਸੁਚੀਤਿ[5] ॥ ੧ ॥
ਵਾਹੁ ਵਾਹੁ ਸਾਚੇ ਮੈ ਤੇਰੀ ਟੇਕ। ਹਉ ਪਾਪੀ ਤੂੰ ਨਿਰਮਲੁ ਏਕੁ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਬੈਰਾਗੀ ! ਏਹੁ ਜਿ ਜੀਉ ਹੈ, ਸੁ ਕਾਮ ਅਰੁ ਕ੍ਰੋਧ ਅਰੁ ਮਾਇਆ ਕਾ ਅੰਧਾ ਹੈ। ਇਨਾ ਹੀ ਸਾਥਿ ਰਚਿ ਰਹਿਆ ਹੈ। ਇਨ੍ਹਾ ਹੀ ਮਹਿ ਇਸ ਕਾ ਪ੍ਰੇਮ ਹੈ। ਝੂਠ ਅਰੁ ਬਿਕਰਮਾ ਸਿਉ, ਇਸ ਕਾ ਹਿਤੁ, ਚੀਤੁ, ਪ੍ਰੀਤਿ ਹੈ। ਇਨਾ ਹੀ ਸਾਥਿ ਮਿਲਿ ਕਰਿ, ਇਨਿ ਜੀਅ ਖਟਿਆ ਕਿਆ ? ਪਾਪ ਅਰੁ ਲੋਭ ਕੀ ਪੂਜੀ ਇਨਿ ਜੀਆਂ ਇਕਠੀ ਕਰੀ। ਬਡਾ ਖਜਾਨਾ ਸਿੰਚਿਆ[6] ਪਾਪ ਕਾ। ਸੁ ਇਸਿ ਕਰਿ ਕਰਿ, ਏਹੁ ਮਾਨੁਖੁ ਨਰਕ ਮਹਿ ਬੂਡਾ ਹੈ। ਅਰੁ ਤਰਨ ਕੀ ਗਤਿ[7] ਇਸ ਕੀ ਕਵਨ ਹੈ ? ਜਿਤੁ ਏਹੁ ਜੀਉ ਤਰੈ। ਜਉ ਏਕ ਨਿਮਖ ਰਾਮ ਸੰਗਿ ਚਿਤੁ ਲਾਏ, ਏਕ ਨਿਮਖ ਰਾਮ ਕਉ ਸਿਮਰੇ, ਤਉ ਜਨਮ ਜਨਮ ਕੇ ਪਾਪ ਜਾਇ। ਨਾਮਸਿ ਮਰਨ ਕਰਿ ਕਰਿ, ਏਹੁ ਜੀਉ ਤਰੈ। ਨਾਤਰ ਏਸ ਕਉ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰੁ, ਝੂਠ, ਪਾਪੁ ਖਾਇ ਗੈਆ ਹੈ। ਇਨਹੁ ਏਹੁ ਜੀਉ ਡੋਬਿਆ ਹੈ। ਨਾਮ ਸਿਮਰਨ ਕਰਿ ਕਰਿ, ਇਹੁ ਤਰੈ, ਤਉ ਤਰੈ। ਨਾਤਰ ਏਹੁ ਬਹਿਆ[8] ਜਾਤਾ ਹੈ, ਏਸੁ ਮਾਇਆ ਸਾਗਰ ਮਹਿ। ਪਰੁ ਏਹੁ ਜੀਉ ਉਬਰੈ, ਸੋ ਸਚ ਕੀ ਟੇਕ ਉਬਰੈ। ਵਾਹ, ਵਾਹ, ਧੰਨੁ, ਧੰਨੁ ਹੈ ਓਹ ਸਚਾ, ਜਿਸਕੀ ਟੇਕ ਇਸਿ ਬਿਖਿਆ[9] ਸਾਗਰ ਕਉ ਤਰਿ ਜਾਇ। ਕਿਉ ਜਿ ਏਹੁ ਜੀਉ ਜਿ ਹੈ, ਪਾਪੀ ਹੋਇਆ ਹੈ, ਪਾਪ ਕਮਾਏ ਤੇ।

---

[1]ਜਿਸ ਦਾ ਦੁਨਿਆਵੀ ਪਦਾਰਥਾਂ ਵਿਚ ਪ੍ਰੇਮ ਨਾ ਹੋਵੇ। [2]ਪ੍ਰੇਮ ਦੇ ਨਸ਼ੇ ਵਿਚ ਬੇਸੁੱਧ। [3]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੩। [4]ਮੋਹ। [5]ਸਚੇਤ, ਪਵਿਤ੍ਰ। [6]ਇਕੱਤ੍ਰ (ਇਕੱਠਾ) ਕਰਨਾ। [7]ਹਾਲਤ, ਦਸ਼ਾ। [8]ਰੁੜ੍ਹਦਾ ਜਾਂਦਾ ਹੈ। [9]ਵਿਸ਼ੇ ਵਿਕਾਰ।

ਅਰੁ ਓਸ ਕਾ ਨਾਮੁ ਜਿ ਹੈ, ਸੁ ਨਿਰਮਲੁ ਹੈ। ਉਸ ਕਉ ਮੈਲੁ ਨਾਹੀ ਬਿਆਪਿ ਸਕਦੀ। ਸੁ ਉਹ ਮੈਲੁ ਕਉ ਕਟਤਾ ਹੈ। ਨਾਮੁ ਨਿਰਮਲੁ ਤਉ, ਜਉ ਮੈਲੁ ਕਉ ਕਾਟਿ ਦੂਰਿ ਕਰੇ। ਸੁ ਮੈ, ਜਹਾਂ ਸੁ ਪਾਪੀ ਹਾਂ, ਮੈਲੁ ਭਰਿਆ ਹਾਂ, ਅਰੁ ਸਚੇ ਸਾਹਿਬ ਕਾ ਨਾਮੁ ਜਿ ਹੈ, ਸੁ ਨਿਰਮਲੁ[1] ਹੈ। ਉਨੀ ਨਿਰਮਲ ਨਾਮ ਕੀ ਟੇਕ ਮੈ ਭੀ ਲੀਨੀ ਹੈ। ਗੁਸਾਈ ਜੀ! ਜਿ ਕੋਈ ਇਸਿ ਨਿਰਮਲ ਨਾਮ ਕੀ ਟੇਕ ਪਕੜੇਗਾ, ਬਾਬਾ ਤਿਸ ਕੀ ਮੈਲੁ ਕਟਿ ਕਰਿ, ਨਿਰਮਲੁ ਕਰੇਗਾ। ਇਸ ਪਾਪੀ ਦੇਹ ਥੀ ਮੁਕਤਾ ਹੋਇਗਾ।" ਤਬ ਉਨਿ ਬੈਰਾਗੀ ਕਹਿਆ ਜਿ, "ਬਲਿਹਾਰ ਜਾਉ। ਏਹ ਜਿ ਜੀਅ ਪਾਪ ਕਰਤੇ ਹੈਂ ਏਸੁ ਦੇਹ ਮਹਿ, ਸੁ ਮੁਖਤਾ[2] ਪਾਪੀ ਕਵਨ ਹੈਨਿ? ਜਿ ਪਾਪ ਕਰਾਵਤੇ ਹੈਂ। ਅਰੁ ਓਹਿ ਕਵਨ ਹੈਂ? ਜਿਨੀ ਮਾਰੀ[3] ਨਾਮ ਕਉ ਪਾਏ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਬੈਰਾਗੀ ਜੀ, ਤੈਂ ਭਲੀ ਪੂਛੀ।

ਅਗਨਿ ਪਾਣੀ ਬੋਲੈ ਭੜਵਾਉ[4]। ਜਿਹਵਾ ਇੰਦ੍ਰੀ ਏਕੁ ਸੁਆਉ[5] ॥
ਦ੍ਰਿਸਟਿ[6] ਵਿਕਾਰੀ[7] ਨਾਹੀ ਭਉ ਭਾਉ। ਆਪੁ[8] ਮਾਰੇ ਤਾ ਪਾਏ ਨਾਉ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੈਰਾਗੀ ਜੀ! ਅਗਨਿ ਅਰੁ ਪਾਣੀ ਕਾ ਕਾਇਆ ਕੇ ਅੰਤਰਿ ਜੋਰਿ ਹੈ, ਸੁ ਓਸਿ ਜੋਰਿ ਕਰਿ ਕਰਿ, ਬਲਕਾਰੁ ਬੋਲਤਾ ਹੈ। ਸੁ ਏਕੁ ਏਹੁ ਥੰਮਣਾ[9]। ਅਰੁ ਜਿਹਵਾ ਕੇ ਸੁਆਦਿ ਕਰਿ ਕਰਿ, ਏਹੁ ਲੋਭ ਪਾਪ ਕਰਤਾ ਹੈ। ਸੁ ਜਿਤਨੇ ਲੋਭ ਕੇ ਪਾਪ ਕਰਤਾ ਹੈ, ਸੁ ਜਿਹਬਾ ਕੇ ਸੁਆਦ ਕੇ ਲੀਏ ਕਰਤਾ ਹੈ। ਏਹੁ ਮਨੁ ਅਰੁ ਇੰਦ੍ਰੀ ਕੇ ਸੁਆਦਿ ਕਰਿ ਕਰਿ ਏਹੁ ਕਾਮ ਕੇ ਪਾਪ ਕਰਤਾ ਹੈ। ਕਾਮ ਕੀ ਦ੍ਰਿਸਟਿ ਕਰ ਕਰਿ, ਏਹੁ ਨਿਰਭਉ ਹੋਇ ਜਾਤਾ ਹੈ। ਪਰਮੇਸੁਰ ਕਾ ਭਾਉ ਇਸ ਕਉ ਭੂਲਿ ਜਾਤਾ ਹੈ, ਏਸੁ ਮਨ ਕਉ। ਜਬ ਇਸਿ ਮਨ ਕਉ ਮਾਰੇ, ਮਾਰਿ ਕਰਿ ਸਾਧੇ, ਤਉ ਨਾਮੁ ਪਾਵੈ। ਸੁ ਕਿਉ ਕਰਿ ਮਨ ਕਉ ਮਾਰੇ? ਜੋ ਕਿਸੀ ਬਾਤ ਕਉ ਦਉੜੇ, ਤਉ ਜਾਣੇ ਨ ਦੇਇ। ਜਾ ਮਨ ਕਉ ਐਸਾ ਮਾਰੇ, ਮਾਰਿ ਕਰਿ ਸਾਧੇ, ਤਉ ਪਰਮੇਸੁਰ ਕਾ ਨਾਮੁ ਪਾਵੈ।" ਤਬ ਉਨਿ ਬੈਰਾਗੀ ਕਹਿਆ ਜਿ, "ਬਾਬਾ ਜੀ! ਏਹੁ ਜਿ ਮਨੁ ਹੈ, ਸੁ ਜੋਰਿ ਹੈ। ਏਹੁ ਜਿ ਮਰੈ ਅਰੁ ਮਾਰੀਐ, ਸੁ ਕਿਤੁ ਕਰਿ ਮਾਰੀਐ? ਕਿਤੁ ਜੋਰਿ ਕਰਿ ਕਰਿ ਮਾਰੀਐ? ਅਰੁ ਜਦਿ ਏਹੁ ਮਰੈ, ਤਬ ਏਸੁ ਮੁਏ ਕਾ ਗੁਣੁ ਕਿਆ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਮਨੁ ਜਿ ਮਾਰੀਐ, ਸੁ ਇਉ ਮਾਰੀਐ :—

ਸਬਦਿ ਮਰੈ ਫਿਰਿ ਮਰਣੁ ਨ ਹੋਇ। ਬਿਨੁ ਮੂਏ ਕਿਉ ਪੂਰਾ ਹੋਇ ॥
ਪਰਪੰਚਿ[10] ਵਿਆਪਿ ਰਹਿਆ ਮਨੁ ਦੋਇ[11]। ਥਿਰੁ ਨਾਰਾਇਣੁ ਕਰੇ ਸੁ ਹੋਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੈਰਾਗੀ ਜੀ! ਏਹੁ ਮਨੁ ਮਰੈ, ਸੁ ਗੁਰ ਕੇ ਸਬਦਿ ਕਰਿ ਕਰਿ ਮਰੈ। ਨਾਤਰ ਏਵ ਨਾਹੀ ਮਰਤਾ। ਜਬ ਏਹੁ ਮਨੁ ਦਉੜੇ, ਤਬ ਹੀ ਏਸ ਕਉ ਗੁਰ ਕਾ ਸ਼ਬਦੁ ਆਗੇ ਆਣਿ ਖੜਾ ਕਰੈ। ਤਬ ਏਸ ਕਉ ਸਬਦੁ ਕਹੈ, ਜਿ ਨਾ, ਏਹ ਬਾਤ ਗੁਰੂ ਮਨਹਿ ਕਰੀ ਹੈ। ਰੇ ਮਨ! ਤੂ ਏਹ ਬਾਤ ਨਾ ਕਰਿ। ਜਦਿ ਏਹ ਬਾਤ ਮਨ ਮਹਿ ਲੇ ਆਵੈ, ਜਿ ਨਾ, ਰੇ ਮਨ! ਏਹ ਬਾਤ ਗੁਰੂ ਮਨਹਿ ਕਰੀ ਹੈ, ਤੈਂ ਨਾਹੀ ਕਰਣੀ। ਇਸੀ ਬਾਤ ਊਪਰਿ, ਇਸੁ ਮਨ ਸਾਥਿ ਸਦਾ ਸਰਬਦਾ ਜੂਝੈ[12]। ਜੂਝਿ ਕਰਿ ਮਨ ਕਉ ਜਿਣੈ, ਮਨ ਕਉ ਮਾਰੇ। ਤਬ ਕੈਸਾ ਹੋਇ? ਜਿ ਫਿਰਿ ਏਹੁ ਮਰੈ। ਨਾਹੀ ਅਕਾਲ ਮੂਰਤਿ ਹੋਇ। ਹੋਇ ਅਕਾਲ ਮੂਰਤਿ ਕਹੀਐ, ਪਰਮੇਸੁਰੁ। ਸੁ ਓਹੁ ਅਕਾਲ

---

[1]ਬਿਨਾ ਮੈਲ ਤੋਂ, ਪਵਿਤ੍ਰ। [2]ਵੱਡਾ, ਮੁਖੀਆ। [3]ਨਾਸ਼ ਕਰ ਕੇ। [4]ਸੁਆਸ, ਭਾਵ ਜੀਵ ਅੱਗ ਪਾਣੀ ਦੇ ਬਲ ਕਰਕੇ ਚੰਗਾ ਮੰਦਾ ਬੋਲਦਾ ਹੈ। [5]ਸੁਆਦ। [6]ਨਜ਼ਰ। [7]ਵਿਕਾਰਾਂ ਵਾਲੀ, ਮਾੜੀ। [8]ਆਪਾ ਭਾਵ, ਹੰਕਾਰ। [9]ਰੋਕਣਾ। [10]ਮਾਇਆ ਦੇ ਛਲ ਵਿਚ। [11]ਦਵੈਤ ਭਾਵ। [12]ਜੁੱਧ ਕਰਨਾ, ਲੜ ਮਰਨਾ।

ਸੁਰਤਿ ਸੰਗਿ ਸਮਾਵੈ। ਬਹੁਰਿ[1] ਏਸ ਕਉ ਕਾਲੁ[2] ਨਾ ਹੋਇ, ਜੁ ਇਉ ਕਰਿ ਕਰਿ, ਮਨ ਕਉ ਮਾਰੈ। ਜਬ ਲਗਿ ਮਨ ਕਉ ਨ ਮਾਰੈ, ਤਬ ਲਗਿ ਪੂਰਾ ਨ ਹੋਇ। ਏਹੁ ਜਿ ਜੀਉ ਹੈ, ਸੁ ਪਰਪੰਚਿ ਕਰਿ ਕਰਿ ਵਿਆਪਿਆ ਹੈ। ਇਸ ਕਉ ਦੂਜਾ ਭਾਉ ਵਿਆਪਿ ਲੈ ਗੇਆ ਹੈ। ਦੂਜੇ ਭਾਇ ਕਰਿ ਕਰਿ, ਵਿਆਪਿਆ ਹੈ। ਜੇ ਏਸ ਕਉ ਆਪਿ ਨਾਰਾਇਣੁ ਹੀ ਥਿਰੁ[3] ਕਰੇ, ਤਬ ਹੀ ਥਿਰੁ ਹੋਇ। ਜਾ ਆਪਿ ਏਸ ਕਾ ਅੰਗੀਕਾਰੁ[4] ਕਰੇ, ਤਾਂ ਹੀ ਏਸੁ ਕਾ ਕਾਰਜੁ ਸਿਧਿ ਹੋਇ। ਨਾਤਰ ਏਸ ਕਉ, ਪੰਚ ਦੂਤ ਖਾਇ ਗਏ। ਮਨੁ ਦੂਜੇ ਭਾਇ ਵਿਆਪਿਆ ਹੈ। ਜਦਿ ਆਪਿ ਹੀ ਛੁਡਾਵੈ, ਤਬ ਹੀ ਛੂਟੈ। ਨਾਤਰ ਏਸ ਕੀ ਠਵਰ ਕਾਈ ਨਾਹੀ। ਜਬ ਆਪਿ ਰਾਖੈ, ਤਬ ਹੀ ਰਹੈ।'' ਤਬ ਉਨਿ ਬੈਰਾਗੀ ਕਹਿਆ ਜਿ, ''ਬਾਬਾ ਜੀ ! ਤੂ ਜਿ ਹੈਂ, ਸੁ ਬੋਹਿਥਾ[5] ਹੈਂ, ਸੰਸਾਰ ਸਾਗਰ ਕਾ। ਜੀ, ਤੂ ਇਉ ਕਰਿ, ਜੁ ਪਾਪੀਆ ਪੁੰਨਿ ਆਤਮਿਆਂ[6] ਨੋ ਲਘਾਇ ਪਾਰਿ ਘਤੁ ਜੀ। ਬੋਹਿਥੇ ਚੜੈ, ਤੈਸਾ ਪਾਪੀ, ਤੈਸਾ ਪੁੰਨਿ ਆਤਮਾ। ਜਦਿ ਬੋਹਿਥੈ ਚੜਿਆ, ਤਬ ਕਿਆ ਪੂਛਨਾ ਹੈ ਜੀ ? ਲਘਾਇ ਪਾਰਿ ਬਾਹੀਐ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਬੈਰਾਗੀ ਜੀ ! ਤੈਂ ਤੇ ਭਲੀ ਕਹੀ; ਪਰੁ ਗੁਰੂ ਕਹਿਆ ਹੈ ਜਿ, ਬੋਹਥੈ ਤਬ ਚੜੀਐ, ਜਬ ਵਾਰਾ ਆਵੈ। ਜੇ ਆਗੇ ਬੋਹਿਥਾ ਭਾਰਾ ਹੋਇ, ਤਉ ਚੜਿਆ ਨਾਹੀ ਜਾਤਾ।'' ਤਬ ਗੁਰੂ ਬਾਬੇ ਨਾਨਕ ਬਾਨੀ ਬੋਲੀ :—

ਬੋਹਿਥਿ ਚੜਉ ਜਾ ਆਵੈ ਵਾਰ। ਠਾਕੇ ਬੋਹਥਿ ਦਰਗਹ ਮਾਰ ॥
ਸਚੁ ਸਾਲਾਹੀ ਧੰਨੁ ਗੁਰ ਦੁਆਰੁ। ਨਾਨਕ ਦਰੁ ਘਰਿ ਏਕੰਕਾਰੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਬੈਰਾਗੀ ਜੀ ! ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ, ਤ੍ਰਿਸਨਾ, ਖੁਧਿਆ[7] ਆਲਸੁ, ਨਿਦ੍ਰਾ, ਸਹਸਾ, ਆਸਾ ਮਨਸਾ, ਇਸ ਕਾ ਆਗਾ ਰੋਕਿ ਰਹੇ ਹੈਂ। ਇਸ ਕਉ ਬੋਹਿਥੈ ਚੜਨੇ ਨਾਹੀ ਦੇਤੇ। ਏਹੁ ਜੀਉ ਬੋਹਿਥੇ ਤਉ ਚੜੈ, ਜਉ ਇਸ ਥੀ ਓਇ ਦੂਤ, ਆਗੇ ਥੀ ਦੂਰਿ ਹੋਇ ਜਾਹਿ। ਏਹੁ ਜੀ ਉਨਾ ਥੀ ਜੋਰਿ ਨਾਹੀ, ਜਿ ਉਨਾ ਕਉ ਮਾਰਿ ਕਰਿ ਜਾਇ ਚੜੈ। ਆਗੇ ਓਇ ਜੋਰਿ[8] ਹੈਂ। ਜਦਿ ਏਹੁ ਜਾਤਾ ਹੈ ਬੋਹਿਥੇ ਕੇ ਨਜੀਕਿ, ਤਬ ਓਇ ਮਾਰਿ ਪਿਛਾਹਾ ਕਉ ਡਾਰਿ ਦੇਤੇ ਹੈਂ। ਏਹੁ ਬੋਹਿਥੇ ਉਪਰਿ ਚੜਨਾ ਨਾਹੀ ਪਾਵਤਾ। ਧਾਤੁ[9] ਤੇ ਵਾਰਾ[10] ਨਾਹੀ ਪਾਵਦਾ ਜਿ ਉਪਰਿ ਜਾਇ ਚੜੈ। ਬੋਹਿਥਾ ਤਉ ਠਾਕਿਆ ਹੈ, ਜਉ ਇਸ ਕਉ ਦਰ ਕੀ ਮਾਰ ਹੂਈ ਹੈ, ਨਾਤਰ ਏਹੁ ਚੜੈ। ਪਰੁ ਭੀ ਸਚੇ ਕਉ ਸਲਾਹੇ। ਧੰਨੁ ਧੰਨੁ ਗੁਰੂ ਕਹੈ, ਅਰੁ ਗੁਰੂ ਕੇ ਦੁਆਰੇ ਪੜਿਆ ਰਹੈ, ਸਰਨਿ ਗੁਰੂ ਕੀ ਗਹੈ[11]। ਤਉ ਭੀ ਗੁਰੂ ਏਸ ਕਉ ਬੋਹਿਥੈ ਬਾਹੈ, ਜਦਿ ਏਹੁ ਸਰਨਿ ਗੁਰੂ ਕੀ ਪੜੇ। ਗੁਰੂ ਕੀ ਸਰਨਿ ਬਿਨਾ, ਏਹੁ ਜੀਉ ਮੁਕਤਾ ਨਾਹੀ ਹੋਤਾ। ਗੁਰੂ ਕੀ ਸਰਨਿ ਪੜੇ, ਤਉ ਦਰ ਘਰ ਏਸ ਕਉ ਏਕੰਕਾਰੁ ਹੋਇ। ਤਾਂ ਜਾਇ ਏਹੁ ਪਾਰਿ ਪਰੈ। ਬੈਰਾਗੀ ਜੀ ! ਏਸੁ ਜੀਅ ਕਉ ਕੈ ਤੇ ਸੁਕ੍ਰਤ[12] ਕਰਮ ਕਰਤਾ ਰਹਿ, ਕੈ[13] ਸਤਿਗੁਰੂ ਕੀ ਸਰਨਿ ਤਾਰੇ। ਇਨ੍ਹਾ ਦੁਹ ਬਾਤਾ ਬਿਨਾ, ਏਹੁ ਪਾਰਿ ਨਾਹੀ ਪੜਤਾ।'' ਤਬ ਉਨਿ ਬੈਰਾਗੀ ਕਹਿਆ ਜਿ, ''ਗੁਰਦੇਵ ਜੀ ! ਏਕੁ ਅਉਰੁ ਪ੍ਰਸਨ ਹੈ ਜੀ। ਜੇ ਤੇਰੀ ਆਗਿਆ ਹੋਇ, ਤਉ ਕਹਉ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆਂ ਜਿ, ''ਬੈਰਾਗੀ ਜੀ ! ਤੁਮ ਕਉ ਖੁਸ਼ੀ ਹੈ। ਜਿਤਨਾ ਤੂ ਪੂਛਹਿ, ਸੁ ਪੂਛ''। ਤਬ ਬੈਰਾਗੀ ਕਹਿਆ ਜਿ, ''ਗੁਰਦੇਵ ਜੀ !

ਜਾਤੋ[14] ਜਾਇ[15] ਕਹਾ ਤੇ ਆਵੈ[16]। ਕਹ ਉਪਜੈ[17] ਕਹ ਜਾਇ ਸਮਾਵੈ ॥
ਕਿਉ ਬਾਧਿਓ ਕਿਉ ਮੁਕਤੀ ਪਾਵੈ। ਕਿਉ ਅਬਿਨਾਸੀ[18] ਸਹਜਿ ਸਮਾਵੈ ॥

---

[1]ਫਿਰ। [2]ਮੌਤ। [3]ਮਨ ਦਾ ਟਿਕਣਾ। [4]ਸਹਾਇਤਾ ਕਰੇ। [5]ਜਹਾਜ਼।
[6]ਭਲੇ ਮਨੁਖ। [7]ਭੁੱਖ। [8]ਜ਼ੋਰਾਵਰ, ਡਾਢੇ। [9]ਮਾਇਆ, ਭਾਵ ਪੰਜ ਵਿਸ਼ੇ। [10]ਛੁਟਕਾਰਾ।
[11]ਪਕੜੇ। [12]ਭਲੇ ਕੰਮ। [13]ਜਾਂ। [14]ਦੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੨।
[15]ਮਰਦਾ। [16]ਜੰਮਦਾ ਹੈ। [17]ਪੈਦਾ ਹੁੰਦਾ ਹੈ। [18]ਨਾਸ਼ ਰਹਿਤ, ਪ੍ਰਮਾਤਮਾ।

ਤਿਸ ਕਾ ਪਰਮਾਰਥੁ :—

ਤਬ ਉਨਿ ਬੈਰਾਗੀ ਗੁਰੂ ਬਾਬੇ ਨਾਨਕ ਜੀ ਕਉ ਬੇਨਤੀ ਕਰੀ ਜਿ, "ਬਾਬਾ ਜੀ! ਏਹੁ ਜਿ ਮਨੁ ਹੈ, ਸੁ ਕਹਾ ਤੇ ਉਪਜਤਾ ਹੈ ? ਅਰੁ ਕਹਾ ਜਾਤਾ ਹੈ ? ਅਰੁ ਕਹਾ ਤੇ ਆਵਤਾ ਹੈ ? ਅਰੁ ਕਹਾ ਜਾਇ ਸਮਾਵਤਾ ਹੈ ? ਅਰੁ ਜੀ, ਕਿਉ ਕਰਿ ਏਹੁ ਬਾਧੀਤਾ ਹੈ ? ਅਰੁ ਮੁਕਤਿ ਕਿਉ ਕਰਿ ਹੋਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਹਜੇ[1] ਆਵੈ ਸਹਜੇ ਜਾਇ । ਮਨ ਤੇ ਉਪਜੈ ਮਨ ਮਾਹਿ ਸਮਾਇ ॥
ਗੁਰਮੁਖਿ[2] ਮੁਕਤੋ ਬੰਧੁ ਨ ਪਾਇ । ਸਬਦੁ ਬੀਚਾਰਿ ਛੂਟੈ ਹਰਿ ਨਾਇ ॥ ੨ ॥
ਨਾਮੁ[3] ਰਿਦੇ ਅੰਮ੍ਰਿਤ ਮੁਖਿ ਨਾਮੁ । ਨਰਹਰ[4] ਨਾਮੁ ਨਰਹਰ ਨਿਹਕਾਮੁ[5] ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੈਰਾਗੀ ਜੀ ! ਏਹੁ ਜੀਉ ਸਹਜੇ ਹੀ ਉਤਪਤਿ ਹੋਤਾ ਹੈ; ਸਹਜ ਤੇ ਏਹੁ ਜੀਉ ਆਇਆ ਹੈ; ਸਹਜੇ ਹੀ ਜਾਤਾ ਹੈ । ਅਰੁ ਮਨ ਤੇ ਉਪਜਤਾ ਹੈ; ਮਨ ਹੀ ਮਾਹਿ ਸਮਾਤਾ ਹੈ । ਜਬ ਗੁਰਮੁਖਿ ਹੋਤਾ ਹੈ, ਤਬ ਏਸ ਕਉ ਬੰਧੁ ਨਾਹੀ ਪੜਤਾ । ਸੁ ਕਿਉ ਨਾਹੀ ਪੜਤਾ ? ਜਿ ਗੁਰੂ ਏਸ ਕਉ ਸਚ ਕਾ ਸਬਦੁ ਦੇਤਾ ਹੈ । ਸਚ ਕਾ ਸਬਦੁ ਵੀਚਾਰ, ਪਰਮੇਸੁਰ ਕਾ ਨਾਮੁ ਜਪਿ, ਗੁਰੂ ਕੇ ਸਬਦਿ ਕਰਿ ਕਰਿ, ਹਰਿ ਜੀ ਕਾ ਜਿ ਨਾਮੁ ਸਿਮਰਤਾ ਹੈ, ਤਿਸੁ ਕਰਿ ਕਰਿ ਛੁਟਿ ਜਾਤਾ ਹੈ । ਜਮ ਕਾਲ ਕੇ ਬਸਿ ਨਾਹੀ ਪੜਤਾ । ਬੈਰਾਗੀ ਜੀ ! ਏਹ ਏਕ ਪਰਮੇਸੁਰ ਕੀ ਖੇਡ ਹੈ । ਸੁ ਏਹ ਇਵ ਹੀ ਰਚੀ ਹੈ, ਸੁ ਏਹ ਖੇਡ । ਜਿ ਨ ਮਰੈ, ਨ ਉਪਜੈ, ਸੁ ਮੁਕਤਾ ਹੋਇ । ਨਾਮੁ ਰਿਦੇ ਕੇ ਵਿਖੇ ਭੀ ਵਸਾਵਣਾ, ਅਰ ਮੁਖ ਤੇ ਭੀ ਅੰਮ੍ਰਿਤ ਨਾਮੁ ਲੇਵਣਾ । ਨਰਹਰ ਨਾਮੁ ਜਿ ਹੈ, ਸੁ ਨਰਹਰ ਨਾਮੁ ਪਰਮੇਸੁਰ ਜੀ ਕਾ ਹੈ । ਨਰਹਰਿ ਨਿਹਕਾਮੁ, ਨਰਹਰਿ ਨਾਮੁ ਜਪਣਾ । ਜਪਿ ਕੈ ਨਿਹਕਾਮੁ ਹੋਇ ਰਹੈ, ਜਿ ਮੈ ਕਿਛੁ ਨਾਹੀ, ਤਾ ਉਹ ਖਲਾਸੁ[6] ਹੋਵੈ ।" ਤਬ ਉਨਿ ਬੈਰਾਗੀ ਕਹਿਆ ਜਿ, "ਜੀ, ਏਹੁ ਜਿ ਸਹਜ ਤੇ ਆਇਆ, ਸਹਜਿ ਗਆ, ਅਰੁ ਗੁਰ ਕੇ ਸਬਦਿ ਕਰਿ ਕਰਿ, ਹਰਿ ਸਿਮਰਿ ਕਰਿ ਖਲਾਸੁ ਹੂਆ, ਤਬ ਏਹੁ ਨਿਹਕਰਮੁ ਹੂਆ । ਜਿ ਜੀਉ ਆਸਾ ਮਨਸਾ ਚਿਤਵਤਾ ਹੈ. ਜਿ ਇਉ ਕੀਜੀਐ, ਇਉ ਕਰੀਐ, ਅਰੁ ਧਾਵਤਾ[7] ਹੀ ਰਹਤਾ ਹੈ, ਪਰਮੇਸੁਰ ਕਉ ਨਾਹੀ ਬੂਝਤਾ । ਓਹੁ ਜੀਉ ਕੈਸਾ ? ਏਹ ਜੀ ਤੋ ਏਵ ਹੋਏ, ਪਰੁ ਏਨ੍ਹਾ ਜੀਅ ਕੀ ਕਿਆ ਬਾਤ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨ ਹੋ ਬੈਰਾਗੀ !"

ਤਰਵਰ[8] ਪੰਖੀ ਬਹੁ ਨਿਸਿ[9] ਬਾਸੁ । ਸੁਖ ਦੁਖੀਆ ਮਨਿ ਮੋਹ ਵਿਣਾਸੁ[10] ॥
ਸਾਝ[11] ਬਿਹਾਗ[12] ਤਕਹਿ ਆਗਾਸੁ । ਦਹ ਦਿਸਿ[13] ਧਾਵਹਿ[14] ਕਰਮਿ ਲਿਖਿਆਸੁ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਬੈਰਾਗੀ ! ਤਰਵਰਿ ਜਿ ਪੰਖੀ ਬਸਤੇ ਹੈਂ, ਆਇ ਨਿਵਾਸੁ ਪਕੜਤੇ ਹੈਂ, ਤਿਉ ਏਹੁ ਪ੍ਰਾਣੀ ਪੰਖੀ ਕੀ ਨਿਆਈ, ਜੀਉ ਪ੍ਰਾਣਾ ਮਹਿ ਆਇ ਪੈਠਾ ਹੈ, ਅਰੁ ਸੁਖੀ ਬੈਠਾ ਹੈ । ਪਰੁ

---

[1]ਕੁਦਰਤੀ ਪ੍ਰਬੰਧ ਅਨੁਸਾਰ । [2]ਗੁਰੂ ਦੀ ਸਿਖਿਆ ਦੁਆਰਾ । [3]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਹ ਦੋ ਤੁਕਾਂ ਪਹਿਲਾਂ ਆਉਣੀਆਂ ਚਾਹੀਦੀਆਂ ਸਨ ਜੋ ਕਿ ਪੋਥੀ ਵਿਚ ਪਿਛੇ ਲਿਖੀਆਂ ਗਈਆਂ ਹਨ । [4]ਨਰ ਸਿੰਘ ਭਾਵ ਵਾਹਿਗੁਰੂ । [5]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹੈ । [6]ਮੁਕਤੀ ਪ੍ਰਾਪਤ ਕਰੇ । [7]ਦੌੜਦਾ, ਭਟਕਦਾ । [8]ਰੁਖ, ਬਿਰਖ, (ਸੰਸਾਰ ਰੂਪੀ) । [9]ਰਾਤ । [10]ਨਾਸ ਹੁੰਦੇ ਹਨ । [11]ਰਾਤ । [12]ਸਵੇਰ । [13]ਦਸਾਂ ਦਿਸ਼ਾਂ ਵਲ, ਭਾਵ ਸਭ ਪਾਸਿਆਂ ਵਲ । [14]ਭਜਦੇ ।

ਇਸੁ ਪੰਖੀ ਕਉ ਦੁਖੁ ਜਿ ਹੈ, ਕਿਆ ਹੈ ? ਇਸ ਕਉ ਦੁਖੁ ਜਿ ਹੈ, ਸਿ ਏਹੀ ਹੈ, ਮੋਹੁ । ਜੇ ਮੋਹੁ ਨ ਹੋਈ, ਤਾਂ ਏਹੁ ਉਡਿ ਜਾਇ, ਪੰਖੀ ਕੀ ਨਿਆਈ, ਰਹੈ ਨਾਹੀ । ਪਰੁ ਮੋਹ ਕੀ ਫਾਸ ਕਰਿ ਕਰਿ ਫਾਸਤਾ ਹੈ । ਸੁ ਏਤੁ ਮੋਹ ਕਰਿ ਕਰਿ, ਏਸੁ ਜੀਅ ਕਉ ਵਿਣਾਸੁ ਹੈ ਜੀ । ਜਿ ਏਹੁ ਮੇਰਾ ਬੇਟਾ ਹੈ, ਏਹ ਮੇਰੀ ਬੇਟੀ ਹੈ, ਏਹ ਇਸਤ੍ਰੀ ਹੈ, ਏਹ ਮੇਰੀ ਮਾਇਆ ਹੈ । ਇਤੁ ਮੋਹ ਕਰਿ ਕਰਿ, ਏਹੁ ਵਿਣਾਸੁ ਹੋਤਾ ਹੈ ।" ਤਬ ਉਨਿ ਬੈਰਾਗੀ ਕਹਿਆ ਜਿ, "ਗੁਰਦੇਵ ਜੀ ! ਏਹੁ ਜਿ ਈਹਾਂ ਆਇਆ, ਸੁ ਕਿਤੁ ਨਿਮਤਿ[1] ਆਇਆ ? ਇਤਨੇ ਤਰਵਰ ਮਾਹਿ, ਏਹੁ ਪੰਖੀ, ਸੁ ਨ ਕਿਛੁ ਇਸ ਕਉ ਜਾਤੇ ਲਾਗੇ, ਨ ਆਵਤੇ ਲਾਗੇ । ਸੁ ਏਹੁ ਜੀਉ, ਇਤਨੇ ਬਾਸਤੇ ਕਿਉ ਜਿ ਆਇਆ ? ਸੁ ਕਿਤੁ ਸੰਜੋਗਿ ਪਰਮੇਸੁਰਿ ਈਹਾਂ ਭੇਜਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਨਾਮ ਸੰਜੋਗੀ ਗੋਇਲਿ[2] ਥਾਟੁ[3] । ਕਾਮ ਕ੍ਰੋਧ ਫੂਟੈ ਬਿਖੁ ਮਾਟੁ[4] ॥
ਬਿਨੁ ਵਖਰ[5] ਸੂਨੋ[6] ਘਰੁ ਹਾਟੁ । ਗੁਰ ਮਿਲਿ ਖੋਲੇ ਬਜਰ[7] ਕਪਾਟ[8] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਬੈਰਾਗੀ ! ਨਾਮ ਸਿਮਰਨ ਕੇ ਸੰਜੋਗਿ, ਪਰਮੇਸੁਰਿ ਈਹਾ ਏਹੁ ਮਾਨੁਖੁ ਦੇਹ ਕਰਿ ਕਰਿ ਭੇਜਿਆ ਹੈ । ਅਰੁ ਗੋਇਲ ਕਾ ਥਾਟੁ ਇਸ ਕਾ ਬਨਾਇਆ ਥਾ । ਅਰੁ ਇਸ ਕਾ ਦੇਹੁ ਜਿ ਥਾ, ਸੁ ਕਾਮ ਕ੍ਰੋਧ ਕੀ ਬਿਖ ਸਾਥਿ ਫੂਟਿ ਗਇਆ । ਜਿਉ ਕੋਈ ਹਟੁ ਘਤਤਾ[9] ਹੈ, ਅਰੁ ਤਿਸੁ ਹਟ ਮਹਿ ਵਖਰੁ ਨਾਹੀ ਹੋਤਾ, ਤਬ ਓਹੁ ਸੁੰਞਾ ਲਾਗਤਾ ਹੈ । ਧਨ ਬਿਨਾ ਘਰੁ ਸੁੰਞਾ ਲਾਗਤਾ ਹੈ । ਤਿਉ ਪਰਮੇਸੁਰ ਕੇ ਨਾਮ ਬਿਨਾ, ਮਾਨੁਖੁ ਸੁੰਞਾ ਲਾਗਤਾ ਹੈ । ਪਰੁ ਜੇ ਇਸ ਕਉ ਗੁਰੂ ਮਿਲੈ, ਤਉ ਇਸ ਕੇ ਜਿ ਅੰਤਰਿ ਆਤਮੇ ਬਜਰ ਕਪਾਟ ਹੈਂ, ਸੁ ਖੁਲਿ ਜਾਹਿ, ਏਹੁ ਮੁਕਤਾ ਹੋਇ । ਨਾਤਰ ਏਹੁ ਬਿਨਸਿ ਜਾਇਗਾ" । ਤਬ ਉਨਿ ਬੈਰਾਗੀ ਕਹਿਆ ਜਿ, "ਜੀ, ਕੋਈ ਐਸਾ ਭੀ ਉਪਾਉ ਹੈ, ਜਿਤੁ ਓਹ ਏਹੁ ਬਿਨਸੈ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੈਰਾਗੀ ! ਓਹੁ ਉਪਾਉ ਹੈ, ਜਿਤੁ ਏਹੁ ਨ ਬਿਨਸਈ" । ਤਬ ਉਨਿ ਬੈਰਾਗੀ ਕਹਿਆ ਜਿ, "ਜੀ ਕ੍ਰਿਪਾ ਕਰਿ ਕਰਿ ਸੁਨਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਾਧੂ[10] ਮਿਲੈ ਪੂਰਬ ਸੰਜੋਗ । ਸਚਿ ਰਹਸੇ[11] ਪੂਰੇ ਹਰਿ ਲੋਗ ॥
ਮਨੁ ਤਨੁ ਦੇ[12] ਲੈ ਸਹਿਜ ਸੁਭਾਇ । ਨਾਨਕ ਤਿਨ੍ ਕੈ ਲਾਗਉ ਪਾਇ ॥ ੫ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਬੈਰਾਗੀ ! ਜੇ ਏਸੁ ਜੀਆ ਕੇ ਭਾਗ ਹੋਇ, ਤਉ ਏਸੁ ਕਉ ਸਾਧੂ ਮਿਲੈ, ਅਰੁ ਮਿਲੈ । ਅਰੁ ਸਚ ਕੇ ਘਰਿ ਰਹੇ । ਤਬ ਏਹੁ ਪਰਮੇਸੁਰ ਕਾ ਪੂਰਾ ਭਗਤੁ ਹੋਇ । ਅਰੁ ਅਪੁਨਾ ਤਨੁ, ਮਨੁ, ਧਨੁ, ਸਹਿਜ ਸੁਭਾਇ ਕਰਿ ਕਰਿ, ਖੁਸੀ ਹੋਇ ਕਰਿ, ਹਰਖਵੰਤੁ ਹੋਇ ਕਰਿ, ਪਰਮੇਸੁਰ ਕੇ ਨਿਮਿਤ ਦੇਇ । ਤਬ ਏਹੁ ਬਿਨਸੈ ਨਾਹੀ । ਬੈਰਾਗੀ ਜੀ ! ਜਿ ਕੋਈ ਐਸਾ ਹੋਇ, ਮੈ ਤਿਸ ਕੀ ਚਰਨੀ ਲਾਗਉ । ਉਸ ਕਾ ਨਾਮੁ ਪੂਰਾ ਭਗਤੁ ਹੋਇ । ਓਹੁ ਅਕਾਲੁ ਹੋਇ । ਉਸ ਕਉ ਕਾਲਿ ਨਿਕਟਿ[13] ਨ ਆਇ ਸਕੈ । ਤਬ ਉਨਿ ਬੈਰਾਗੀ ਗੁਰੂ ਬਾਬੇ ਜੀ ਕਉ ਨਮਸਕਾਰੁ ਕੀਆ । ਗੁਰੂ ਬਾਬੇ ਜੀ ਕਾ ਸਿਖੁ ਹੂਆ । ਉਸ ਕੀ ਸਭ ਸੈਨਾ[14] ਨਾਨਕ ਪੰਥੀ ਕਹਾਵਤੇ ਹੈਂ । ਸੰਨਿਆਸ ਰੂਪ ਰਹਤੇ ਹੈਂ । ਸਮੁਦ੍ਰ ਕੇ ਤੀਰਿ[15] ਰਹਤੇ ਹੈਂ । ਦਖਣ ਕੀ ਕੂੰਟ[16] ਹੈ । ਕਈ ਲਖ ਹੈਂ ਓਇ । ਬਾਬੇ

---

[1]ਵਾਸਤੇ । [2]ਗਊਆਂ ਦੀ ਚਰਾਂਦ । [3]ਬਣਾਵਟ, ਰਚਨਾ ! [4]ਮੱਟ, ਘੜਾ । [5]ਸੌਦਾ । [6]ਸੱਖਣੇ ਹਨ । [7]ਕਰੜੇ । [8]ਤਖ਼ਤੇ, (ਦਰਵਾਜ਼ੇ) ਅਗਿਆਨਤਾ ਦੇ । [9]ਹੱਟੀ ਪਾਂਦਾ ਹੈ । [10]ਗੁਰੂ । [11]ਖਿੜੇ ਹੋਏ । [12]ਦੇ ਕੇ, ਹਵਾਲੇ ਕਰ ਕੇ (ਆਪਣਾ ਮਨ ਤਨ ਹਵਾਲੇ ਕਰਕੇ) । [13]ਨੇੜੇ । [14]ਮੇਲੀ, ਸ਼ਰਧਾਲੂ । [15]ਕਿਨਾਰੇ । [16]ਤਰਫ਼ .

ਜੀ ਕੇ ਸਿਖ ਹੈਂ। ਉਹਾਂ ਉਸ ਹੀ ਬੈਰਾਗੀ ਕੀ ਸੈਨਾ ਸਭ ਨਾਨਕ ਪੰਥੀ ਹੈ। ਸੇ ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ, ਜਿਸ ਕੇ ਸਬਦਿ ਕਰਿ ਕਰਿ ਮਨ ਕਾ ਉਧਾਰੁ[1] ਹੋਇ :—

ਹਉਮੈ[2] ਦੁਬਿਧਾ ਖੋਇ। ਦੂਖ ਨ ਲਾਗੇ ਕੋਇ॥
ਜਪੈ ਨਿਰੰਜਨੁ ਸੋਇ। ਸੋ ਧੰਨੁ ਗੁਰੂ ਬਾਬਾ ਨਾਨਕੁ॥

॥ ਸਲੋਕੁ ॥

ਸਾਧ ਮਿਲਹਿ ਵਡਭਾਗ ਤੇ, ਸਚੁ ਵਸੈ ਮਨਿ ਆਇ॥
ਤਨੁ ਧਨੁ ਜਾਨੈ ਤਿਸ ਦਾ, ਭਾਜਿ ਪਰੇ ਸਰਨਾਇ॥
ਆਵੈ ਜਾਇ ਨ ਬਿਨਸਈ, ਸਹਿਜ ਰਹੈ ਰੰਗ[3] ਲਾਇ॥
ਦਾਸ ਨਾਨਕ ਦੂਖੁ ਨ ਲਾਗਈ, ਸੁਖੇ ਸੁਖਿ ਵਿਹਾਇ[4] [5] ॥ ੧ ॥

ਬੋਲਹੁ ਭਾਈ ਵਾਹੁਗੁਰੂ। ਧੰਨੁ ਗੁਰੂ। ਸਤਿ ਗੁਰੂ। ਗੁਰ ਗੋਵਿੰਦ ਕਉ ਨਮਸਕਾਰੁ। ਸਕਲ ਸਾਧੂਆਂ ਕਉ ਨਮਸਕਾਰੁ। ਰਾਮ, ਰਾਮ, ਰਾਮ, ਰਾਮ, ਰਾਮ ਸਤਿ। ਸਤਿ ਰਾਮ। ਸਤਿ ਰਾਮ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ। ੧੯੨। । ੨੫। ੧੯੨।

---

# ਨਾਮ ਸਿਮਰਨ ਦੀ ਮਹਿਮਾ

## ਗੋਸ਼ਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਸਿਖਾਂ ਨਾਲ)

ਤਬ ਏਕ ਦਿਨਿ ਗੁਰੂ ਬਾਬੇ ਨਾਨਕ ਜੀ ਪਾਸਿ ਮਿਲਿ ਕਰਿ ਸਿਖ ਆਏ, ਜਿ ਜੀ, ਹਮ ਕਿਆ ਕਮਾਵਹਿ ਅਰੁ ਕਿਆ ਜਪਹਿ ? ਅਰੁ ਕਿਆ ਧਿਆਨੁ ਕਰਹਿ ? ਕਿਆ ਗਿਆਨੁ ਕਰਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਪਰਮੇਸੁਰ ਕਾ ਨਾਮੁ ਜਪਹੁ। ਗੁਰ ਕਾ ਧਿਆਨੁ ਕਰਹੁ। ਸਚ ਕਾ ਗਿਆਨੁ ਕਰਹੁ"। ਤਬ ਸਿਖਹੁ ਕਹਿਆ ਜਿ, "ਜੀ, ਨਾਮੁ ਜੁ ਲੀਜੀਐ, ਸੁ ਕਿਤੁ ਵਖਤਿ ਲੀਜੀਐ ? ਅਰੁ ਕਿਸੁ ਵਖਤਿ ਇਸਨਾਨੁ ਕੀਜੀਐ ? ਅਰੁ ਕਿਉ ਕਰਿ ਪਰਮੇਸੁਰੁ ਦਿਸਟਿ ਆਵੈ ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ :—

॥ ਰਾਗ ਮਾਰੂ ਵਿਚਿ ॥

ਪਿਛਹੁ[6] ਰਾਤੀ ਸਦੜਾ ਨਾਮੁ ਖਸਮ ਕਾ ਲੇ। ਖੇਮੈ[7] ਛਤ੍ਰ ਸਰਾਇਚੇ[8] ਦਿਸਨਿ ਰਥ ਪੀੜੇ॥
ਜਿਨ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ[9] ਮਿਲੇ। ੧। ਬਾਬਾ ਮੈ ਕਰਮਹੀਣ[10] ਕੂੜਿਆਰ॥
ਨਾਮੁ ਨਾ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥ ਰਹਾਉ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਿਖ ਕਉ ਕਹਿਆ ਜਿ, "ਪੁਰਖਹੁ ! ਜਦਿ ਪਿਛਲੀ ਸਵਾ ਡਿਉਢੁ ਪਹਰੁ ਰਾਤਿ

---

[1]ਮੁਕਤੀ, ਛੁਟਕਾਰਾ। [2]ਇਹ ਗੁਰਬਾਣੀ ਨਹੀਂ ਹੈ। [3]ਪ੍ਰੇਮ ਕਰਨਾ। [4]ਬਤੀਤ ਹੋਣਾ।
[5]ਇਹ ਪੋਥੀ ਕਰਤਾ ਦੀ ਰਚਨਾ ਹੈ। [6]ਦੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੯੯। [7]ਖੇਮੇ, ਤੰਬੂ।
[8]ਕਨਾਤਾਂ। [9]ਸੱਦ ਕੇ, ਬੁਲਾ ਕੇ। [10]ਭਾਗਹੀਨ, ਅਭਾਗਣ।

ਜਾ ਰਹੇ, ਤਦਿ ਉਠਿ ਕਰਿ ਇਸਨਾਨੁ ਕਰਣਾ ਅਰੁ ਪਰਮੇਸੁਰ ਕਾ ਨਾਮੁ ਸਿਮਰਹੁ । ਉਸ ਵਖਤਿ ਜੋ ਪਰਮੇਸੁਰ ਕਾ ਨਾਮੁ ਸਿਮਰਤੇ ਹੈਂ, ਉਨ੍ ਕਉ ਪਰਮੇਸੁਰ ਕਾ ਧਾਮੁ[1] ਨਜਰਿ ਆਵਤਾ ਹੈ । ਸੁ ਓਹ ਪਰਮੇਸੁਰ ਜੀ ਕਾ ਧਾਮੁ ਕੈਸਾ ਹੈ ? ਖੇਮੇ ਅਰੁ ਛਤ੍ਰ, ਸਰਾਇਚੇ ਤਾਣੇ ਹੋਇ ਹੈਨਿ, ਦਰਗਹ ਪਰਮੇਸੁਰ ਕੀ । ਅਰੁ ਅਨੇਕ ਭਾਤਿ ਕੇ ਛਤ੍ਰ ਝੂਲਤੇ ਹੈਂ । ਅਰੁ ਅਨੇਕ ਭਾਤਿ ਕੇ ਰਥ ਪੀੜੇ ਪੜੇ, ਤਹਾ ਝੂਲਤੇ ਹੈਂ ।" ਕਹੇ, "ਜੀ, ਓਹਿ ਹਮ ਕਉ ਤਉ ਨਜਰਿ ਨਾਹੀ ਆਵਤੇ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਮਨ ਬਚ ਕਰਮ ਕਰਿ ਕਰਿ, ਜਿ ਪਰਮੇਸੁਰ ਕਾ ਨਾਮੁ ਲੇਤੇ ਹੈਂ, ਤਿਨ੍ ਕਉ ਆਪੇ ਹੀ ਸਦਿ ਕਰਿ ਮੇਲਿ ਲੇਤਾ ਹੈ ਪਰਮੇਸਰੁ ਜੀ । ਈਵ ਨਾਹੀ ਜਿ ਨ ਮੇਲੇ । ਨਾ ਆਵਸਿ[2] ਕਰਿ ਕਰਿ ਮੇਲਤਾ ਹੈ । ਅਰੁ ਹਮ ਜਿ ਹੈਂ, ਸੁ ਕਰਮਹੀਨ ਕੂੜਿਆਰ ਹੈਂ । ਪਰਮੇਸੁਰ ਕਾ ਨਾਮੁ ਪਾਇਆ ਨਾਹੀ । ਅੰਧਾ ਮਨੁ ਹੈ, ਸੁ ਲੋਭ ਕੇ ਭਰਮਿ ਪੜਿ ਗਇਆ ਹੈ । ਐਸਾ ਮੇਰਾ ਮਨੁ ਲੋਭੀ ਹੈ, ਲੋਭ ਹੀ ਲਗਿ ਗੈਆ ਹੈ । ਜਬ ਲੋਭਿ ਲਾਗੇ, ਤਬ ਪਰਮੇਸੁਰ ਕਉ ਕਿਉ ਕਰਿ ਦੇਖੈ ? ਨਾ, ਜਬ ਏਹੁ ਲੋਭੁ ਇਸੁ ਕਉ ਛੋਡੇ, ਤਬ ਪਰਮੇਸੁਰੁ ਇਸ ਕਉ ਆਇ ਮਿਲੈ । ਆ ਕੈ ਬੁਲਾਇ ਕਰਿ ਦਰਸਨੁ ਦੇਇ । ਪਰੁ ਏਨਿ ਲੋੜਿ ਕਰਿ ਕਰਿ, ਪਰਮੇਸੁਰੁ ਪਾਇਓ ਨਾਹੀ ।" ਤਬ ਉਨਹੁ ਸਿਖਹੁ ਫੇਰਿ ਗੁਰੂ ਬਾਬੇ ਨਾਨਕ ਜੀ ਪਾਸਿ ਬੇਨਤੀ ਕਰੀ ਜਿ, "ਜੀ, ਏਹੁ ਜਿ ਪਰਮੇਸੁਰ ਕਉ ਨਾਹੀ ਸਿਮਰਤਾ ਅਰੁ ਆਪਣੇ ਸੁਆਇ ਰਹਿਆ ਹੈ, ਸੁ ਏਸ ਕੀ ਕਵਨ ਗਤਿ ਹੋਇਗੀ ?" ਤਬ ਬਾਬੇ ਨਾਨਕ ਜੀ ਕਹਿਆ :—

ਸਾਦਾ[3] ਕੀਤੇ ਦੁਖ ਪਰਫੜੇ[4] ਪੂਰਬਿ[5] ਲਿਖੇ ਮਾਇ ॥
ਸੁਖ ਥੋੜੇ ਦੁਖ ਅਗਲੇ[6] ਦੂਖੇ ਦੂਖਿ ਵਿਹਾਇ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਤਨੇ ਏਹੁ ਸਾਦ ਕਰਤਾ ਹੈ ਪਰਮੇਸੁਰਿ ਬਿਸਾਰਿ ਕਰਿ, ਸੁ ਏਤਨੇ ਹੀ ਏਹ ਦੂਖ ਹੈਂ ਬਧਤੇ[7] । ਸੁ ਪੂਰਬਿ ਜਨਮਿ, ਕਰਤੇ ਪੁਰਖਿ ਪਹਿਲੇ ਹੀ ਏਹ ਬਾਤ ਲਿਖਿ ਛੋਡੀ ਹੈ, ਜਿ ਮੁਝ ਕਉ ਬਿਸਾਰਿ ਕਰਿ, ਜਿ ਸੁਆਦ ਰਸ ਭੁੰਚਹਿਗੇ, ਸੁ ਦੁਖ ਪਾਵਹਿਗੇ । ਸੁ ਕੈਸੇ ਦੁਖ ਪਰਫੜਹਿਗੇ ? ਜਿ ਏਕ ਨਿਮਖ ਸੁਖ ਕੇ ਕਈ ਕੋਟ ਪਾਪ ਹੋਹਿਗੇ, ਸੁ ਉਨ ਕਉ ਕਈ ਜਨਮ ਦੁਖਾਂ ਹੀ ਮਹਿ ਵਿਹਾਇ ਜਾਹਿਗੇ । ਜਿ ਕੋਈ ਪਰਮੇਸੁਰ ਕਉ ਵਿਸਾਰਿ ਕਰਿ ਰਸ ਭੋਗ ਕਰਤਾ ਹੈ, ਤਿਸੁ ਕਾ ਐਸਾ ਦੁਖੁ ਵਧਤਾ ਹੈ । ਪੁਰਖਹੁ ! ਜਿ ਕੋਈ ਹਮਾਰਾ ਸੰਗੀ ਹੋਇਆ ਚਾਹੈ, ਸੁ ਪਰਮੇਸੁਰ ਕੀ ਭਗਤਿ ਕਰਉ । ਪਰਮੇਸੁਰ ਕਾ ਨਾਮੁ ਹਿਰਦੇ ਮਹਿ ਲੇ ਆਵੈ, ਚਲਤੇ, ਬੈਠੇ, ਸੋਵਤੇ, ਜਾਗਤੇ, ਪਰਮੇਸੁਰ ਕੇ ਨਾਮ ਹੀ ਮਹਿ ਰਹਹੁ । ਤਉ ਜਿਤਨੇ ਕਾਰਜ ਹੈਂ, ਇਤਨੇ ਹੀ ਸਿਧਿ[8] ਹੋਵਹਿ ਅਰੁ ਆਗੇ ਮੁਕਤਾ ਹੋਇ । ਈਹਾਂ ਊਹਾਂ ਕੇ ਦੂਖ ਨਾਸੁ ਹੋਹਿ ।" ਤਬ ਉਨਹੁ ਸਿਖਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਹਮਾਰੇ ਹਾਥਿ ਕਿਛੁ ਨਾਹੀ । ਜੇ ਤੂ ਅਪਨੇ ਚਰਨਾ ਸਾਥਿ ਮਿਲਾਵਹਿ, ਤਾਂ ਹਮ ਮਿਲਹ, ਤਾਂ ਤੂ ਚਿਤਿ ਆਵਹਿ ਅਰੁ ਜੇ ਤੂ ਵਿਛੋੜਹਿ, ਤਾਂ ਵਿਛੁੜਿਹ । ਹਮਾਰੇ ਹਥਿ ਕਿਆ ਹੈ ? ਹਮਾਰਾ ਬੀਚੁ ਕਿਛੁ ਨਾਹੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ :–

ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥
ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ[9] ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ ! ਏਹੁ ਜਿ ਖੇਲੁ ਹੈ, ਸੋ ਭੀ ਧੁਰ ਹੀ ਕਾ ਹੈ ।

---

[1]ਘਰ । [2]ਜ਼ਰੂਰ । [3]ਸੁਆਦ । [4]ਪ੍ਰਫੁਲਤ ਹੋਏ ਭਾਵ ਵਧੇ । [5]ਪਹਿਲੇ ਲਿਖੇ ਹੋਏ । [6]ਬਹੁਤੇ । [7]ਵਧਦੇ ਹਨ । [8]ਰਾਸ ਹੋਣੇ, ਸਫਲਤਾ ਪ੍ਰਾਪਤ ਹੋਣੀ । [9]ਜਗਤ ਰਚਨਾ ।

ਕਰਤੇ ਪੁਰਖਿ ਆਗੇ ਹੀ ਲੇਖੁ ਲਿਖਿਆ ਹੈ। ਜਿ ਪਹਿਲੇ ਹੀ ਵਿਛੁੜੇ ਹੈਨਿ, ਸੁ ਤਿਨਾ ਕਿਆ ਵਿਛੁੜਨਾ ਹੈ। ਓਇ ਮਿਲਤੇ ਕਿਵ ਹੀ ਨਾਹੀ। ਓਇ ਵਿਛੁੜੇ ਹੀ ਹੈਂ। ਅਰੁ ਜਿਨ੍ ਕਾ ਪਹਿਲੇ ਹੀ ਲੇਖੁ ਮਿਲਣੇ ਕਾ ਪੜਿਆ ਹੈ, ਸਿ ਓਇ ਮਿਲੇ ਹੀ ਹੈਂ, ਵਿਛੁੜਤੇ ਨਾਹੀ। ਏਹੁ ਵਿਛੁੜਨੁ ਮਿਲਣੁ ਉਸ ਹੀ ਕਰਤੇ ਕਾ ਖੇਲੁ ਹੈ''। ਤਬ ਉਨਹੁ ਸਿਖਹੁ ਫੇਰਿ ਬੇਨਤੀ ਕਰੀ ਜਿ, "ਬਾਬਾ ਜੀ! ਏਹੁ ਜਿ ਵਿਛੁੜਿਆ, ਸੁ ਕਿਤੁ ਕਰਿ ਕਰਿ ਵਿਛੁੜਿਆ? ਅਰੁ ਤਿਸੁ ਵਿਛੁੜੇ ਕਾ ਰਾਹੁ ਕਿਆ ਹੈ? ਅਰੁ ਮਿਲਤਾ ਜਿ ਹੈ, ਸੁ ਕਿਉ ਕਰਿ ਮਿਲਤਾ ਹੈ? ਤਿਸੁ ਮਿਲਣੇ ਕਾ ਆਗੂ ਕਿਆ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਸੰਜੋਗੀ[1] ਮੇਲਾਵੜਾ ਇਨਿ ਤਨਿ ਕੀਤੇ ਭੋਗ ॥
ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰੇ! ਸੰਜੋਗਿ ਪਾਇ ਕਰਿ ਏਸ ਦਾ ਲੇਖੁ ਲਿਖਿਆ। ਏਹੁ ਜੀਉ ਲਾਗਾ ਭੋਗ ਭੋਗਣ। ਅਰੁ ਵਿਜੋਗਿ ਪਾਇ ਕਰਿ, ਏਹੁ ਜੀਉ ਉਠਿਆ ਚਲਿਆ। ਇਥਹੁ ਵਿਛੁੜਿਆ, ਲੇਖਿ ਆਇਆ, ਲੇਖਿ ਗਇਆ। ਜਾ ਕਦੇ ਫੇਰਿ ਓਹੁ ਸੰਜੋਗੁ ਆਇ ਲਾਗੈ, ਤਾਂ ਏਹੁ ਜਨਮੁ ਮਾਨੁਖ ਦਾ ਫੇਰਿ ਪਾਏ। ਨਾ ਏਹੁ ਰਸ ਭੋਗ ਕਰੈ ਆਇ ਕਰਿ। ਇਤੁ ਸੰਸਾਰੁ ਬੀਚਿ ਕੀਆ, ਸੁ ਪਾਇਆ। ਨ ਕੀਆ, ਸੁ ਨ ਪਾਇਆ। ਬਹੁਤਿ ਫੇਰਿ ਉਪਰਿ ਬਾਤ ਪੜੀ। ਜੇਤਾ ਪਰਮੇਸੁਰ ਸਿਮਰਨ ਕਾ ਲੇਖੁ ਹੋਤਾ, ਤਉ ਸਿਮਰਤਾ, ਮੁਕਤਾ ਹੋਤਾ। ਜੇ ਪਰਮੇਸੁਰ ਸਿਮਰਨ ਕਾ ਲੇਖੁ ਨ ਥਾ, ਤਉ ਨ ਸਿਮਰਿਆ ਜਾਇ। ਜੂਨੀ ਮਹਿ ਪੜਿਆ। ਕਦਿ ਓਹੁ ਫੇਰੁ ਮਿਟੈ, ਚਉਰਾਸੀਹ ਲਖ ਜੋਆ ਕੀ ਜੂਨਿ ਕਾ। ਅਰੁ ਕਦਿ ਓਹੁ ਸੰਜੋਗੁ ਆਇ ਲਾਗੈ ਅਰੁ ਕਦਿ ਫਿਰਿ ਈਹਾ ਮਾਨੁਖ ਜਨਮਿ ਆਵੈ। ਬੋਲਹੁ ਵਾਹਗੁਰੂ। ਸਤਿਗੁਰੂ। ਸਾਬਾਸਿ ਗੁਰੂ! ਗੁਰੂ ਕਰਣ ਕਾਰਣ ਸਮਰਥੁ। ਧਨੁ ਗੁਰੂ ਬਾਬਾ ਨਾਨਕੁ, ਜਿਸ ਕੇ ਪਰਸਾਦਿ ਹਰਿ ਨਾਮੁ ਜਪਿਆ ਜੀ।

ਸਲੋਕੁ ॥

ਪਿਛੋ ਰਾਤੀ ਸਿਮਰੀਐ, ਸਚੁ ਨਾਮੁ ਕਰਤਾਰੁ ॥
ਦਾਸ ਨਾਨਕ ਜਨਮੁ ਸਕਾਰਥਾ[2], ਪਾਏ ਮੋਖੁ ਦੁਆਰੁ[3] ॥

ਬੋਲਹੁ ਵਾਹਗੁਰੂ ਬਾਬਾ ਨਾਨਕੁ। ਧੰਨ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਰਾਮੁ ਸਤਿ, ਸਤਿ ਰਾਮੁ, ਰਾਮੁ ਸਤਿ, ਸਤਿ ਰਾਮੁ, ਸਤਿ ਰਾਮੁ, ਸਤਿ ਰਾਮੁ, ਸਤਿ ਰਾਮੁ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੩ ॥ ੨੬ ॥

# ਪਰਵਰਦਗਾਰ ਨੂੰ ਪਰਾਰਥਨਾ

## ਗੋਸ਼ਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਪਾਰਬ੍ਰਹਮ-ਪਰਵਰਦਗਾਰ ਨਾਲ)

ਤਬ ਏਕ ਦਿਨਿ ਨਗਰਿ ਕਰਤਾਰੁ ਪੁਰ ਗੁਰੂ ਬਾਬਾ ਨਾਨਕੁ ਜੀ ਥਾ। ਅਰੁ ਸ੍ਰੀ ਪਾਰਬ੍ਰਹਮ ਪਰਵਰਦਗਾਰ ਜੀ ਆਪਣੀ

[1]ਸੰਜੋਗਾਂ ਕਰਕੇ ਮਨੁੱਖਾ ਜਨਮ ਵਿਚ ਹਰੀ ਨਾਲ ਮੇਲ ਹੋਇਆ। [2]ਸਫਲ। [3]ਇਹ ਪੋਥੀ ਕਰਤਾ ਦੀ ਰਚਨਾ ਹੈ।

ਦਰਗਾਹ ਬੁਲਾਇਆ। ਸੇਵਕ ਜੁ ਥੇ ਨਿਕਟਿਵਰਤੀ[1], ਤਿਨ੍ ਕਉ ਆਗਿਆ ਕਰੀ ਜਿ, "ਨਾਨਕ ਕਉ ਮੇਰੇ ਪਾਸਿ ਲੇ ਆਵਹੁ।" ਤਬ ਓਇ ਖਿਜਮਤਗਾਰ ਜੁ ਹਕ[2] ਤਾਲਹ ਕੇ ਥੇ, ਸੁ ਹੁਕਮ ਹਕ ਤਾਲਹ ਦੇ ਨਾਲਿ, ਗੁਰੂ ਬਾਬੇ ਨਾਨਕ ਜੀ ਕਉ ਬੁਲਾਇ ਲੇ ਗਏ। ਤਿਨ੍ਹੁ ਲੇ ਜਾਇ, ਹਜ਼ੂਰਿ ਸਾਹਿਬ ਪਰਵਰਦਗਾਰ ਕੇ, ਖੜਾ ਕੀਆ। ਤਬ ਗੁਰੂ ਬਾਬੇ ਨਾਨਕ ਜੀ ਸਿਜਦਾ ਕੁਰਨਸ੍[3] ਤਸਲੀਮ[4] ਕਰਿ ਕੈ, ਹਥ ਜੋੜਿ ਕੈ, ਖੜਾ ਹੋਇ ਕੈ, ਸਿਫਤਿ ਸਾਹਿਬ ਕੀ ਕੀਨੀ। ਜਿ ਅਭਗੁ[5] ਦੀਬਾਨੁ[6], ਨਿਹਚਲੁ ਅਸਥਾਨੁ, ਹੁਕਮੁ ਪਰਵਾਨੁ, ਸਚੁ ਦੀਬਾਨੁ ਜੀ। ਏਕੁ ਤੂ ਹੈਂ, ਹੋਰ ਸਭੁ ਫਾਨੀ[7] ਮੁਕਾਮੁ।" ਤਬ ਸਾਹਿਬ ਪਰਵਰਦਗਾਰ ਕਹਿਆ ਜਿ, "ਏ ਨਾਨਕ! ਜਹਾਨੁ ਤਾਂ ਮੈਨੂੰ ਦੋਇ ਕਰ ਜਾਣਦਾ ਹੈ, ਤੈਂ ਮੈਨੂੰ ਕਿਉ ਕਰਿ, ਏਕੁ ਕਰਿ ਜਾਣਿਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ਗਜਲ ਪੜੀ, ਸਿਫਤਿ ਸਾਹਿਬ ਕੀ :—

ਹਮ[8] ਜੇਰ[9] ਜਿਮੀ ਦੁਨੀਆ ਪੀਰਾ ਮਸਾਇਕਾ ਰਇਆ ॥
ਮੇ ਰਵਦਿ[10] ਬਾਦਿਸਾਹਾ ਅਫਜੂ[11] ਖੁਦਾਇ ॥
ਅਸਤਿ ਏਕੋ[12] ਦਿਗਰਿ[13] ਕੁਈ। ਏਕ ਤੁਈ ਏਕ ਤੁਈ[14] ॥ ੧ ॥
ਨ ਦੇਵ ਦਾਨਵਾ[15] ਨਰਾ। ਨ ਸਿਧ ਸਾਧਿਕਾ ਧਰਾ[16] ॥
ਅਸਤਿ ਏਕ ਦਿਗਰਿ ਕੁਈ। ਏਕੁ ਤੁਈ ਏਕੁ ਤੁਈ ॥ ੨ ॥
ਨ ਦਾਦੇ ਦਿਹੰਦ[17] ਆਦਮੀ। ਨ ਸਪਤ[18] ਜੇਰ ਜਿਮੀ ॥
ਅਸਤਿ ਏਕ ਦਿਗਰਿ ਕੁਈ। ਏਕੁ ਤੁਈ ਏਕੁ ਤੁਈ ॥ ੩ ॥
ਨ ਸੂਰ[19] ਸਸਿ[20] ਮੰਡਲੋ। ਨ ਸਪਤ ਦੀਪ[21] ਨਹ ਜਲੋ ॥
ਅੰਨ ਪਉਣ ਥਿਰੁ ਨ ਕੁਈ। ਏਕੁ ਤੁਈ ਏਕੁ ਤੁਈ ॥ ੪ ॥
ਨ ਰਿਜਕੁ ਦਸਤ[22] ਆ ਕਸੇ[23]। ਹਮਾ[24] ਰਾ[25] ਏਕੁ ਆਸ ਵਸੇ[26] ॥
ਅਸਤਿ ਏਕ ਦਿਗਰਿ ਕੁਈ। ਏਕੁ ਤੁਈ ਏਕੁ ਤੁਈ ॥ ੫ ॥
ਪਰੰਦਏ[27] ਨ ਗਿਰਾਹ[28] ਜਰ[29]। ਦਰਖਤ ਆਬ[30] ਆਸ ਕਰ ॥
ਦਿਹੰਦ ਸੁਈ। ਏਕੁ ਤੁਈ ਏਕੁ ਤੁਈ ॥ ੬ ॥
ਨਾਨਕ ਲਿਲਾਰਿ[31] ਲਿਖਿਆ ਸੋਇ। ਮੇਟਿ ਨ ਸਾਕੈ ਕੋਇ ॥
ਕਲਾ ਧਰੈ ਹਿਰ[32] ਸੁਈ। ਏਕੁ ਤੁਈ ਏਕੁ ਤੁਈ ॥

ਤਿਸੁ ਕਾ ਬਿਆਨ ਮਾਇਨੇ[33] :—

ਤਬ ਗੁਰੂ ਬਾਬੇ ਨਾਨਕ ਜੀ ਸਾਹਿਬੁ ਪਰਵਰਦਗਾਰ ਪਾਸਿ ਬੇਨਤੀ ਕਰੀ ਜਿ, "ਜੀ, ਪਾਕੀ[34] ਨਾਈ ਪਾਕ, ਬੇ ਐਬ ਜੀ! ਜਿਤਨੀ ਪੈਦਾਇਸਿ ਹੈ, ਸੁ ਸਭ ਜਿਮੀ ਕੇ ਤਲੇ ਆਵੈਗੀ ਜੀ। ਤੈਂ ਬਿਨੁ ਸਭ ਆਲਮ ਜਹਾਨੁ ਖਲਕ ਜਿਮੀ ਮਹਿ

---

[1]ਪਾਸ ਰਹਿਣ ਵਾਲਾ, ਨਜ਼ਦੀਕੀ। [2]ਪ੍ਰਮਾਤਮਾ। [3]ਨਮਸਕਾਰ, ਜੋ ਜ਼ਮੀਨ ਉਪਰ ਮਸਤਕ ਰਖ ਕੇ ਕੀਤੀ ਜਾਵੇ। [4]ਸਲਾਮ ਕਰ ਕੇ। [5]ਅਖੰਡ, ਨਾਸ ਰਹਿਤ। [6]ਦਰਬਾਰ, ਸਭਾ, ਕਚਹਿਰੀ। [7]ਨਾਸ ਹੋਣ ਵਾਲਾ। [8]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੈ। ਵੇਖੋ ੧੪੩੦ ਪੰਨੇ ਵਾਲੀ ਬੀੜ ਦਾ ਸਫ਼ਾ ੧੪੩। [9]ਥਲੇ। [10]ਚਲੇ ਜਾਣ ਵਾਲੀ ਭਾਵ ਨਾਸਵੰਤ। [11]ਬਾਕੀ ਰਹਿਣ ਵਾਲਾ, ਅੱਟਲ। [12]ਇਕ ਰੱਬ ਹੀ ਹੈ। [13]ਹੋਰ ਦੂਜਾ। [14]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਤੁਕ ਪਿਛੋ ਆਉਂਦੀ ਹੈ। [15]ਦੈਂਤ। [16]ਧਰਤੀ ਤੇ। [17]ਇਨਸਾਫ਼ ਕਰਨ ਵਾਲਾ। [18]ਸੱਤ। [19]ਸੂਰਜ। [20]ਚੰਦਰਮਾ। [21]ਦੇਸ [22]ਹੱਥ। [23]ਆਦਮੀ, ਮਨੁੱਖ। [24]ਸਾਰੇ। [25]ਨੂੰ, ਤਾਈਂ। [26]ਬੱਸ, ਕਾਫ਼ੀ। [27]ਪਰਿੰਦੇ, ਪੰਛੀ। [28]ਪੱਲੇ, ਗੰਢ ਵਿਚ। [29]ਮਾਲ। [30]ਪਾਣੀ। [31]ਮੱਥੇ ਤੇ। [32]ਖੋਹੰਦਾ ਹੈ, ਲੈਂਦਾ ਹੈ। [33]ਅਰਥ। [34]ਪਵਿੱਤ੍ਰ।

ਜੋਰਿ ਹੋਇਗੀ ਜੀ । ਨ ਕੋਈ ਪੀਰ ਹੀ ਰਹੈਗਾ, ਨ ਕੋਈ ਪੈਕੰਬਰ ਹੀ ਰਹੈਗਾ । ਅਰੁ ਨ ਕੋਈ ਸੇਖ ਮਸਾਇਕੁ ਹੀ ਰਹੈਗਾ । ਨ ਕੋਈ ਖਾਨੁ ਮਲੂਕੁ[1] ਰਹੈਗਾ, ਨ ਕੋਈ ਸਾਹੁ ਪਤਿਸਾਹੁ ਹੀ ਰਹੈਗਾ । ਯਾ ਸਾਹਿਬ ਪਰਵਦਗਾਰ, ਪਾਕੀ ਨਾਈ ਪਾਕ, ਬੇ ਐਬ ਖੁਦਾਇਵੰਦ ! ਏਕੁ ਤੂਹੀ ਰਹੈਗਾ । ਹੋਰੁ ਕੋਈ ਨ ਰਹੈਗਾ ਜੀ । ਏਕੁ ਤੂਹੀ ਤੂ ਰਹੈਗਾ, ਹੋਰੁ ਸਭ ਜਾਇਗੀ ਜੀ । ਗਰੀਬ ਨਿਵਾਜ ! ਦੂਸਰਾ ਕਵਣੁ ਹੋਇ ਜੀ ? ਜਾ ਏਕੋ ਤੂਹੇ ਤੂ ਹੈ ਜੀ, ਹੋਰੁ ਕੋਈ ਨਾਹੀ । ਜੀ ਨ ਕੋਈ ਦੇਉ ਹੈ; ਨ ਕੋਈ ਦਾਨਵ ਹੈ । ਨ ਕੋਈ ਸਾਹੁ ਪਾਤਿਸਾਹੁ ਆਦਮੀ ਹੀ ਹੈ ਜੀ । ਏਸੁ ਜਿਮੀ ਊਪਰਿ ਨ ਕੋਈ ਸਿਧ ਰਹੈਗਾ; ਨ ਕੋਈ ਸਾਧਿਕੁ ਰਹੈਗਾ ਜੀ, ਤੈ ਬਿਨਾ । ਜੀ, ਤੂਹੇਂ ਸਿਧੁ, ਤੂਹੇਂ ਸਾਧਿਕੁ । ਤੂਹੇਂ ਦੇਉ, ਤੂਹੇਂ ਦਾਨਉ । ਤੂਹੇਂ ਸਾਹੁ, ਤੂਹੇਂ ਪਾਤਿਸਾਹ । ਤੂਹੇਂ ਨਾਰੁ, ਤੂਹੇਂ ਨਾਰਾਇਣ । ਤੂਹੇਂ ਨਰਾਂ ਕੇ ਸਿਰਿ ਨਰੁ । ਜਿ ਕਿਛੁ ਹੈਂ, ਸੁ ਤੂਹੇਂ ਹੈਂ । ਤੈ ਬਿਨਾਂ ਹੋਰੁ ਕੋਈ ਨਾਹੀ, ਜਿਸ ਦੀ ਕੋਈ ਆਸ ਕਰੇ । ਤੇਰੀ ਹੀ ਆਸ, ਤੇਰੀ ਟੇਕ ਯਾ ਸਾਹਿਬ ਮਿਹਰਵਾਨ ਜੀ ! ਜਿ ਹੈਂ, ਸੁ ਏਕੁ ਤੂਹੀ ਹੈਂ, ਦੂਸਰਾ ਕੋਈ ਨਾਹੀ । ਨਾ ਹੀ ਕੋਈ ਆਦਮੀ ਦੇਣਹਾਰੁ, ਜਿ ਤੈਂ ਬਿਨਾ ਹੋਰੁ ਕੋਈ ਦੇਣਹਾਰੁ ਹੈ । ਨਾ ਹੀ ਕੋਈ ਸਤਾਂ ਤਬਕਾਂ ਵਿਚਿ, ਕੋਈ ਤੈਂ ਬਿਨਾ । ਜਹਾਂ ਕਹਾਂ ਏਕੁ ਤੂਹੀ ਹੈਂ । ਏਕੁ ਹੀ ਏਕੁ, ਦੂਸਰਾ ਕੋਈ ਹੀ ਨਾਹੀ । ਜੀ, ਸਤੀਂ ਪਾਤਾਲੀ ਭੀ, ਅਰੁ ਸਤੀਂ ਅਸਮਾਨੀ ਭੀ ਤੂੰਆ । ਚਉਦਹ ਤਬਕਾਂ[2] ਵਿਚਿ ਭੀ ਤੂ ਹੈਂ, ਤੂ ਹੈਂ, ਹੋਰੁ ਕੋਈ ਨਾਹੀ । ਅਰੁ ਸਪਤ ਦੀਪ ਮਹਿ ਭੀ ਤੂਹੇਂ ਹੈਂ । ਨ ਸੂਰਜ ਮੰਡਲ ਮਹਿ ਕੋਈ ਹੈ, ਅਰੁ ਨ ਕੋਈ ਸਸਿ ਚੰਦ੍ਰਮੇ ਕੇ ਮੰਡਲ ਮਹਿ ਕੋਈ ਹੈ, ਹੋਰੁ ਦੂਜਾ । ਜਹਾਂ ਕਹਾਂ, ਸਪਤ ਦੀਪ, ਪਾਤਾਲ, ਜਲ ਮਹਿ, ਭੀ ਤੂਹੇਂ ਹੈਂ । ਨ ਪਾਉਣ ਮੰਡਲ ਮਹਿ ਕੋਈ ਹੈ ਦੂਜਾ । ਜੀ, ਤੈਂ ਬਿਨਾ ਹੋਰੁ ਥਿਰੁ ਕੋਈ ਨਾਹੀ । ਜੀ, ਸਭਨਾ ਕਾ ਨਾਸੁ ਹੋਇਗਾ । ਏਕੁ ਤੂਹੇਂ ਹੀ ਅਸਥਿਰੁ[3] ਹੈਂ । ਯਾ ਸਾਹਿਬ ! ਨ ਪਉਣੁ, ਨਾ ਪਾਣੀ, ਨ ਅੰਨ, ਕਿਛੁ ਥਿਰੁ ਨ ਰਹੈਗਾ । ਸਭਨਾਂ ਕਾ ਨਾਸੁ ਹੈ । ਅਸਥਿਰੁ ਏਕੁ ਤੂਹੀ ਹੈਂ । ਮੇਰੇ ਸਾਹਿਬ ਮਿਹਰਵਾਨ ! ਤੈਂ ਬਿਨਾ ਹੋਰੁ ਦੂਸਰਾ ਕੋਈ ਨਾਹੀ । ਜਹਾਂ ਕਹਾਂ ਤੂਹੇਂ, ਤੂਹੇਂ ਹੈਂ । ਯਾ ਸਾਹਿਬ ! ਤੈਂ ਨਾਹੀ ਜੀਆ ਦਾ ਰਿਜਕੁ, ਹੋਰਸ ਕਿਸੇ ਦੇ ਹਥਿ ਦਿਤਾ ਜੀ । ਜੀਆਂ ਨੂੰ ਰਿਜਕੁ ਦੇਣਹਾਰਾ ਤੂ ਹੀ ਹੈਂ, ਹੋਰੁ ਕੋਈ ਨਾਹੀ ਜੀ । ਏਤਨੀ ਸਕਤਿ ਤੁਧਨੋ ਹੈ, ਜੀਆਂ ਦੇ ਅਹਾਰ[4] ਪਹੁਚਾਵਣ ਦੀ । ਹੋਰੁ ਤੈ ਏਹਾ ਨਾਹੀ ਰਹਿਆ, ਜਿ ਤੈਂ ਬਿਨਾ ਹੋਰੁ ਕੋਈ ਰਿਜਕੁ ਦੇਵਣਵਾਲਾ ਹੋਵੈ ਜੀ । ਸਭਨਾਂ ਰੋਜ ਮਰਰਾ[5] ਦੇਵਣਹਾਰਾ ਤੂਹੇਂ ਹੈਂ, ਤੇਰੇ ਹੀ ਹਥਿ ਹੈ । ਜਿਉ ਤੁਧਿ ਭਾਵਦਾ ਹੈ, ਤਿਉ ਤੂ ਪਹੁਚਾਇਦਾ ਹੈਂ । ਹੋਰੁ ਕੋਈ ਨਾਹੀ ਤੈਂ ਬਿਨਾ । ਯਾ ਸਾਹਿਬ ! ਮਾਨੁਖ ਤਾਂ ਗੁਮਾਨ ਕਰਦੇ ਹੈਨਿ, ਜਿ ਅਸੀ ਕਿਛੁ ਖਟਿ ਘਾਲਿ, ਪਲੇ ਖਜਾਨਾ, ਜਰੁ, ਰਖਦੇ ਹੈਂ ਖਾਣੇ ਕਉ, ਪਰੁ ਏ ਮੇਰੇ ਸਾਹਿਬ ਪਰਵਰਦਗਾਰ[6] ! ਏਹ ਜਿ ਪੰਖੀ ਨਿ ਜੀ, ਉਨਾ ਤਾਂ ਨ ਪਲੇ ਜਰੁ, ਅਤੈ ਨਾ ਖਜਾਨਾ, ਨਾ ਕਿਛੁ ਖਟਨਿ, ਨ ਘਾਲਨਿ, ਉਨ੍ਹਾ ਨੋ ਕਾਈ ਸਕਤਿ[7] ਤੈਂ ਦਿਤੀ ਹੈ, ਸੁ ਤੂਹੇਂ ਜਾਣਹਿ । ਤਿਨਾ ਨੂ ਤੂ ਹਾਜਰਾ ਹਜੂਰਿ ਰਿਜਕੁ ਪਹੁਚਾਇਦਾ ਹੈਂ, ਏਹਾ ਸਾਹਿਬੁ ਹੈਂ, ਤੂ ਮੇਰਾ । ਯਾ ਸਾਹਿਬ ! ਏ ਪੰਖੀ ਤਾਂ ਕਹਦੇ ਹੈਨਿ, ਜਿ ਅਸੀ ਉਡਿ ਜਾਇ, ਚੁਗਦੇ ਹਹ, ਪਰੁ ਏ ਮੇਰੇ ਸਾਹਿਬ ! ਏਹ ਜਿ ਅਠਾਰਹ ਭਾਰ ਵਣਾਸਪਤੀ, ਵਣ ਤ੍ਰਿਣ, ਤ੍ਰਿਭਵਣ ਵਿਚਿ ਏਹ ਜਿ ਦਰਖਤ ਹੈਨਿ, ਉਤਭੁਜ ਖਾਣਿ, ਤਿਨ੍ਹਾ ਰਿਜਕੁ ਪਾਣੀ ਹੈ, ਤਿਨ੍ਹਾ ਨੂ ਭੀ ਤੂ ਪਹੁਚਾਇੰਦਾ ਹੈਂ । ਥਹਿ ਬੇਠਿਆਂ ਨੂ ਪਾਣੀ ਦਰੀਆਵ ਪਹੁਚਾਇਦੇ ਹੈਨਿ ਜੀ । ਏਹਾ ਦਾਤਾ ਹੈਂ ਤੂ, ਮੇਰੇ ਸਾਹਿਬ ਪਰਵਰਦਗਾਰ । ਹਉ ਕੁਰਬਾਨੁ ਕੀਤਾ ਤੇਰੀ ਕੁਦਰਤ ਕਉ ਜੀ । ਤੂ ਏਹਾ ਸਾਹਿਬੁ ਹੈਂ, ਜੁ ਚਹੁ ਖਾਣੀ ਨੋ ਅਹਾਰੁ ਪਹੁਚਾਇਦਾ ਹੈਂ, ਆਪਿ ਇਕੋ ਲੇਖਿ ਕੇ । ਤੂ ਹੈਂ ਤੂ ਹੈਂ ਯਾ ਸਾਹਿਬ ! ਤੂ ਮੇਰਾ ਏਹਾ ਸਾਹਿਬੁ ਹੈਂ ਜੀ, ਜਿ ਤੂ ਜੀਅ ਜੀਅ ਦੇ ਥਾਇ ਸਿਰਿ ਸਿਰਿ ਲੇਖੁ ਪਾਇਆ ਹੈ ਜੀ । ਨਾਹੀ ਏਹਾ ਕੋਈ ਹੋਰੁ ਜਿ ਮਿਟਾਇ ਸਕੈ । ਜੇ ਭਲਾ ਲਿਖਹਿ, ਤਾਂ ਕੋਈ ਬੁਰਾ ਕਰਿ ਸਕੇ ਨਾਹੀ । ਜੇ ਬੁਰਾ ਲਿਖਹਿ, ਤਾਂ ਕੋਈ ਭਲਾ ਕਰਿ ਸਕੈ ਨਾਹੀ ਜੀ । ਤੈਂ ਬਿਨਾ ਹੋਰੁ ਕੋਈ ਨਾਹੀ ਲਿਖਣਹਾਰਾ, ਅਰੁ ਮੇਟਣਹਾਰਾ ਜੀ । ਜੇਹਾ ਜੇਹਾ ਤੈਂ ਜੀਆਂ ਦੇ ਥਾਇ ਲੇਖੁ ਪਾਇਆ ਹੈ, ਤੇਹਾ ਜੇਹਾ ਤੇਰਾ ਲੇਖੁ ਤੇਰੀ ਕੁਦਰਤ ਨਾਲਿ ਚਲਿਆ ਜਾਂਦਾ ਹੈ । ਜੀ, ਕਰਣ ਕਾਰਣ ਸਮਰਥ ਜੀ ! ਤੂਹੈਂ ਹੈਂ, ਹੋਰੁ ਕੋਈ ਨਾਹੀ ਜੀ । ਤੈਂ ਬਿਨਾ ਦੂਜਾ ਕੋਈ ਨਾਹੀ, ਜਿ ਕਿਛੁ ਹੈਂ, ਸੁ ਸਭੁ ਤੂਹੇਂ ਹੈਂ ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਧੰਨਿ ਹੈ ਨਾਨਕੁ !

---

[1]ਮਲਿਕ ਦਾ ਬਹੁਵਚਨ, ਬਾਦਸ਼ਾਹ ਲੋਕ, ਰਾਜੇ । [2]ਲੋਕ, ਦੇਸ । [3]ਕਾਇਮ ਰਹਿਣ ਵਾਲਾ, ਅਟੱਲ ।
[4]ਖੁਰਾਕ, ਰੋਜ਼ੀ । [5]ਹਰ ਰੋਜ਼ । [6]ਜੀਆਂ ਨੂੰ ਪਾਲਣ ਵਾਲੇ ! [7]ਤਾਕਤ ।

ਸਾਬਾਸਿ ਹੈ ਤੇਰੇ ਤਾਈਂ ! ਤੂ ਮੇਰਾ ਵਡਾ ਭਗਤੁ ਹੈਂ। ਤੁਧੁ ਪਰਿ ਮੇਰੀ ਬਹੁਤੁ ਮਿਹਰ ਹੈ। ਤੈਂ ਮੁਝ ਕਉ ਭਲਾ ਸਹੀ ਕੀਆ ਹੈ, ਜਿ ਏਕੁ ਸਾਹਿਬੁ ਹੈ, ਦੂਸਰਾ ਕੋਈ ਨਾਹੀ।" ਤਬ ਜਗੁ ਨਿਸਤਾਰਨ ਕੀ ਨਿਮਿਤਿ, ਗੁਰੂ ਬਾਬਾ ਨਾਨਕੁ ਜੀ ਕਉ ਸਿਫਤਿ ਸਾਲਾਹ, ਨਾਮੁ ਭਗਤਿ ਕਾ ਖਜਾਨਾ ਦੇ ਕਰਿ ਸ੍ਰੀ ਪਰਵਰਦਗਾਰ ਵਿਦਾ ਕੀਆ। ਵਿਦਾ ਹੋਇ ਕਰਿ ਫੇਰਿ ਕਰਤਾਰ ਪੁਰ ਆਇਆ। ਬੋਲਹੁ ਭਾਈ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ॥

॥ ਬੈਂਤੁ ॥

ਯਕੇ[1] ਖੁਦਾਇ ਕੁਲੀ[2] ਹਮਰਾਹ, ਦਿਗਰਿ ਚੂਨ੍ਹਾਂ ਬਬੀਨਾ[3] ॥
ਗੋਇਅਮ[4] ਕਸੇ ਆਦਮ ਹਰਿ ਜਾਇ, ਰਬਿ ਲ ਆਲਮੀਨਾ[5] ॥ ੧ ॥

ਬੋਲਹੁ ਭਾਈ ਵਾਹਗੁਰੂ। ਬਾਬਾ ਨਾਨਕ। ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ। ਜਿਸਕੇ ਨਾਮ ਸਿਮਰੇ ਮਹਾ ਭਵਜਲ ਸੰਸਾਰ ਤੇ ਪਾਰਿ ਜਾਈਐ। ਨਿਰਭੈ ਪਦਵੀ ਪ੍ਰਾਪਤਿ ਹੋਇ। ਸੋ ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੪ ॥ ੨੭ ॥ ੧੯੪ ॥

# ਮਾਇਆ ਦਾ ਪਸਾਰਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਨਗਰਿ ਕਰਤਾਰ ਪੁਰਿ ਧਰਮ ਸਾਲਾ ਕੇ ਬੀਚਿ ਬੈਠਾ ਥਾ ਅਰੁ ਸਿਖ ਸੰਗਤੀ ਸਭ ਪਾਸਿ ਬੈਠੇ ਥੇ। ਤਬ ਸਿਖਹੁ ਗੁਰੂ ਬਾਬੇ ਜੀ ਪਾਸਿ ਬੇਨਤੀ ਕਰੀ ਜਿ, "ਬਲਿਹਾਰ ਜਾਂ ਬਾਬਾ ਜੀ ਸਲਾਮਤਿ ! ਏਹੁ ਜੀਉ ਜਿ ਪਹਿਲਾ ਉਤਪੰਨਿ ਹੂਆ, ਸੁ ਕਹਾ ਤੇ ਹੂਆ ਜੀ ? ਏਹਾ ਬਾਤ ਹਮ ਕਉ ਕ੍ਰਿਪਾ ਕਰਿ ਕਰਿ ਸਮਝਾਈਐ ਜੀ। ਏਹੁ ਜਿ ਮਾਨੁਖੁ ਪੈਦਾ ਹੋਤਾ ਹੈ, ਸੁ ਕਿਉਂਕਰਿ ਪੈਦਾ ਹੋਤਾ ਹੈ ? ਅਰੁ ਜੀ ਏਹੁ ਜੀਉ, ਕਹਾ ਤੇ ਆਵਤਾ ਹੈ ?,ਇਸ ਕਉ ਲੇਖੁ ਜਿ ਲਿਖਤਾ ਹੈ, ਸੁ ਕਵਨੁ ਲਿਖਤਾ ਹੈ ਜੀ ?" ਤਬ ਗੁਰੂ ਬਾਬਾ ਨਾਨਕੁ ਜੀ, ਬਾਨੀ ਬੋਲਿ ਉਠਿਆ ਮਾਰੂ ਰਾਗ ਮਹਿ :—

॥ ਸਬਦੁ ॥

ਮਿਲਿ[6] ਮਾਤ ਪਿਤਾ ਪਿੰਡੁ[7] ਕਮਾਇਆ[8]। ਤਿਨਿ ਕਰਤੈ ਲੇਖੁ ਲਿਖਾਇਆ ॥
ਲਿਖੁ ਦਾਤਿ ਜੋਤਿ ਵਡਿਆਈ। ਮਿਲਿ ਮਾਇਆ ਸੁਰਤਿ ਗਵਾਈ ॥ ੧ ॥
ਮੂਰਖ ਮਨ ਕਾਹੇ ਕਰਸਹਿ ਮਾਣਾ। ਉਠਿ ਚਲਣਾ ਖਸਮੈ ਭਾਣਾ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ ! ਮਾਤਾ ਕੀ ਰਕਤੁ ਅਰ ਪਿਤਾ ਕੀ ਬਿੰਦੁ ਇਨ ਕਉ ਮਿਲਿ ਕਰਿ ਜਾਇ ਪਿੰਡ ਹੂਆ। ਮਾਤਾ ਪਿਤਾ ਮਿਲਿ ਕਰਿ ਪਿੰਡੁ ਕਮਾਇਆ। ਤਬ ਕਰਤੈ ਪੁਰਖਿ ਇਸਿ ਜੀਅ ਕਉ ਲੇਖੁ ਲਿਖਿਆ। ਕਿਆ ਕਿਆ ਲੇਖੁ ਲਿਖਿਆ ? ਦਾਤਿ ਲਿਖੀ, ਜਿ ਇਤਨਾ ਸੁਖੁ ਪਾਏਗਾ। ਜੋਤਿ ਲਿਖੀ, ਜਿ ਇਤਨਾ ਇਸ ਕਾ ਪ੍ਰਤਾਪੁ ਤੇਜੁ ਹੋਇਗਾ। ਅਰੁ ਵਡਿਆਈ ਲਿਖੀ, ਜਿ ਉਮਰਾਉ[9] ਕਿ ਖਾਨੁ ਕਿ ਸਾਹੁ ਕਿ ਪਾਤਿਸਾਹੁ ਕਿ ਕਰੋੜੀਆ ਕਿ ਭੂਮੀਆ ਕਿ ਰਾਹਕੁ[10] ਕੇ ਬਾਪਾਰੀ ਕਿ ਕਮੀਨੁ[11]

[1]ਇਕ। ਇਹ ਬੈਂਤ ਪੋਥੀ ਕਰਤਾ ਦੀ ਰਚਨਾ ਹੈ। [2]ਸਾਰਿਆਂ ਦਾ। [3]ਵੇਖਦਾ ਹੈ। [4]ਮੈਂ ਕਹਿੰਦਾ ਹਾਂ। [5]ਸਾਰੀ ਦੁਨੀਆ ਦਾ। [6]ਦੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੮੯। [7]ਸਰੀਰ। [8]ਪ੍ਰਾਪਤ ਕੀਤਾ। [9]ਜਮ੍ਹਾ ਅਮੀਰ ਦੀ ਭਾਵ ਵਜ਼ੀਰ, ਅਦਾਲਤੀ ਆਦਿ। [10]ਕਿਰਸਾਣ। [11]ਘਟੀਆ, ਨੀਚ।

ਕਿ ਮੰਗਤਾ ਹੋਇਗਾ ਕੇ ਜੋਗੀ, ਕੇ ਸੰਨਿਆਸੀ ਕੇ ਬ੍ਰਹਮ ਚਾਰੀ ਅਤੀਤੁ ਭਗਵਾਨੁ ਹੋਇਗਾ। ਕਿ ਤੁਰਕੁ[1] ਹੋਇਗਾ ਕਿ ਹਿੰਦੂ ਹੋਇਗਾ ਕਿ ਚੰਡਾਲੁ[2] ਹੋਇਗਾ ਕੇ ਖਤ੍ਰੀ ਕੇ ਬ੍ਰਹਮਨੁ ਕੇ ਜਟੁ ਕੇ ਰੰਘਰੂ[3], ਕਿਛੁ ਏਹ ਜਾਤਿ। ਜੇਹੀ ਜਾਤਿ ਵਿਚਿ ਆਂਦਾ, ਉਹਾ ਸਮਿਗ੍ਰੀ ਉਸ ਕੇ ਸੰਗਿ ਕਉ ਲਿਖੀ, ਕਰਮਿ ਲਿਖਿ ਪਾਈ। ਹਾਨਿ, ਮਿਰਤੁ, ਦੁਖੁ, ਸੁਖੁ ਲਿਖਿਆ। ਮਾਤਾ ਕੇ ਗਰਭ ਹੀ ਕੇ ਵਿਖੇ, ਕਰਤੇ ਪੁਰਖਿ ਉਸ ਜੀਵ ਕੇ ਸਿਰਿ ਮਥੇ ਲੇਖੁ ਲਿਖਿਆ। ਜਉ ਲਉ ਜੀਉ ਮਾਤਾ ਕੇ ਗਰਭ ਕੇ ਵਿਖੇ ਥਾ, ਤਉ ਲਉ ਸਭ ਸੁਰਤਿ ਥੀ। ਸਭ ਕਿਛੁ ਜਾਨਤਾ ਥਾ, ਜਿ ਐਸਾ ਕਰਤਾ ਪੁਰਖੁ ਹੈ। ਐਸਾ ਠਾਕਰੁ ਕਾ ਧਾਮੁ ਹੈ। ਅਹਿ ਸੁਰਗੁ ਹੈ; ਅਹਿ ਨਰਕੁ ਹੈ; ਅਹਿ ਬੁਰਾ ਹੈ; ਅਹਿ ਭਲਾ ਹੈ। ਏਹੁ ਜੀਉ ਜਉ ਲਉ ਗਰਭ ਕੇ ਵਿਖੇ ਥਾ, ਤਉ ਲਉ ਸਭ ਜਾਣਤਾ ਥਾ। ਜਬ ਬਾਹਿਰ ਨਿਕਲਿਆ ਅਰੁ ਮਾਇਆ ਵਾਉ ਲਾਗੀ, ਤਬ ਓਹੁ ਸਭ ਸੁਰਤਿ ਭੂਲਿ ਗਈ। ਮਾਇਆ ਕਰਿ ਕਰਿ, ਸੁਰਤਿ ਸਭ ਹਿਰਤੁ[4] ਹੋਇ ਗਈ। ਤਬ ਇਸ ਹੀ ਮਾਇਆ ਕੀ ਸੁਰਤਿ ਆਈ।

ਸਜੁ[5] ਕਾਇਆ ਪਟ ਹਢਾਏ। ਫੁਰਮਾਇਸਿ[6] ਬਹੁਤੁ ਚਲਾਏ॥
ਕਰਿ ਸੇਜ ਸੁਖਾਲੀ[7] ਸੋਵੈ। ਹਥੀ[8] ਪਉਦੀ ਕਾਹੇ ਰੋਵੈ॥ ੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨ ਰੇ ਭਾਈ! ਏਹੁ ਜਿ ਪ੍ਰਾਨੀ ਪਟ ਕਰਮ ਬਸਤ੍ਰ ਹਢਾਵਤਾ ਹੈ ਅਰੁ ਫੁਰਮਾਇਸਿ ਕਰਿ ਕਰਿ ਕਾਮ ਚਲਾਵਤਾ ਹੈ। ਅਰੁ ਭਲੀਆ ਭਲੀਆ ਸਿਹਜਾ ਉਪਰਿ ਮਹਾ ਸੁਖੀ ਹੋਇ ਕਰਿ, ਆਨੰਦ ਮਾਨ ਹੋਇ ਕਰਿ, ਪੜਿ ਸੋਵਤਾ ਹੈ, ਪਰਮੇਸੁਰ ਕਾ ਨਾਮੁ ਕਬਹੂ ਨਾਹੀ ਲੇਤਾ। ਇਬ ਜੁ ਤੂ ਇਨਾ ਸੁਆਦਾਂ ਸਿਉ ਰਚਿਆ ਹੈਂ ਅਰੁ ਪਰਮੇਸੁਰ ਕਉ ਬਿਸਾਰਤਾ ਹੈਂ, ਜਬ ਤੁਮ ਕਉ ਕਾਲ ਕਾ ਹਾਥੁ ਪੜੈਗਾ, ਤਬ ਤੂ ਕਿਆ ਕਹਿ ਕਰਿ ਰੋਵਹਿਗਾ? ਕਿਆ ਜੁਬਾਬੁ ਕਰਹਿਗਾ? ਤੂ ਜਿ ਅਬ ਸੁਆਦ ਕਰਤਾ ਹੈਂ ਅਰੁ ਸਿਮਰਤਾ ਨਾਹੀ। ਤਬ ਰੇ ਮੂਰਖ! ਤੈਂ ਤੋ ਮਰਣਾ ਹੈ। ਤੂ ਜੋ ਧਨ ਅਰੁ ਜੋਬਨ ਕਾ ਮਾਣਾ ਕਰਤਾ ਹੈਂ, ਸੁ ਏਹੁ ਧਨੁ ਅਰੁ ਜੋਬਨ ਜਿ ਹੈ, ਸੁ ਤੇ ਛੋਡਿ ਜਾਣਾ ਹੈ। ਤੈਂ ਤੋ ਈਹਾਂ ਤੇ ਜਾਇ ਮੁਕਣਾ ਹੈ, ਹੁਕਮੁ ਸਾਹਿਬ ਕਾ ਹੈ, ਈਹਾ ਤੋ ਤੈਂ ਕਹਣਾ ਹੈ ਨਾਹੀ"। ਤਬ ਸਿਖਹੁ ਬੇਨਤੀ ਕਰੀ ਜਿ, "ਜੀ ਏਹੁ ਕਿਆ ਕਰੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :–

ਤਜਿ[9] ਸਾਦ ਸਹਜ[10] ਸੁਖੁ ਹੋਈ। ਘਰ ਛਡਣੇ ਰਹੈ ਨ ਕੋਈ॥
ਕਿਛੁ ਖਾਜੇ ਕਿਛੁ ਧਰਿ ਜਾਈਐ। ਜੇ ਬਾਹੁੜਿ ਦੁਨੀਆ ਆਈਐ॥ ੩॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਪਰਮੇਸੁਰ ਕੇ ਲੋਗਹੁ! ਏਹ ਜਿ ਬਿਖਿਆ ਕੇ ਜੀਵ ਹੈਂ, ਸੋ ਬਿਖਿਆ ਕੇ ਸੁਆਦਾਂ ਸਿਉ ਰਚਿ ਰਹਿਆ ਹੈ। ਸੁ ਏਹ ਸੁਆਦ ਸਹਜ ਸਭ ਤਜਹੁ[11] ਅਰੁ ਪਰਮੇਸੁਰ ਕਉ ਭਜਹੁ, ਜਿ ਤੁਮ ਕਉ ਸੁਖੁ ਪ੍ਰਾਪਤਿ ਹੋਇ, ਦੁਖ ਕਾ ਨਾਸੁ ਹੋਇ। ਅਰੁ ਤੁਮ ਨ ਤਜਹੁ ਭੀ, ਜੇ ਤੁਮ ਕਉ ਈਹਾ ਰਹਣਾ ਹੋਇ। ਨਾ ਏਹੁ ਦੇਹੁ, ਛੋਡਣਾ ਹੈ ਈਹਾਂ, ਰਹਣਾ ਤੋ ਕਿਸ ਹੀ ਕਉ ਨਾਹੀ। ਜੇ ਤਉ ਫੇਰਿ ਇਸੁ ਸੈਸਾਰ ਮਹਿ ਆਵਣਾ ਹੋਇ, ਤਉ ਸੰਜਹੁ[12] ਭੀ ਅਰੁ ਖਾਹੁ ਭੀ, ਜੇ ਬਹੁੜਿ ਈਹਾ ਆਵਣਾ

---

[1]ਮੁਸਲਮਾਨ। [2]ਚੂੜ੍ਹਾ, ਨੀਚ ਜ਼ਾਤ ਦਾ। [3]ਇਸਲਾਮ ਮਤ ਧਾਰਨ ਵਾਲਾ ਰਾਜਪੂਤ। [4]ਖੁਸ ਗਈ। [5]ਇੱਥੇ ਸ਼ਬਦ ਦੀਆਂ ਕੁਝ ਉਤਲੀਆਂ ਤੁਕਾਂ ਛਡੀਆਂ ਹੋਈਆਂ ਹਨ। [6]ਹੁਕਮ। [7]ਆਰਾਮ ਵਾਲੀ। [8]ਜਮਾਂ ਦੇ ਹਥ ਪੈਂਦੇ ਹਨ। [9]ਇਹ ਤੁਕਾ ਅਗੇ ਪਿਛੇ ਕਰ ਕੇ ਲਿਖੀਆਂ ਗਈਆਂ ਹਨ। [10]ਅਸਲ ਸੁਖ ਸਹਿਜ ਅਵਸਥਾ ਵਾਲਾ। [11]ਛਡੋ। [12]ਇੱਕਠਾ ਕਰਨਾ।

ਹੋਇ''। ਤਬ ਉਨਹੁ ਸਿਖਹੁ ਬੇਨਤੀ ਕਰੀ ਗੁਰੂ ਬਾਬੇ ਜੀ ਪਾਸਿ ਜਿ, "ਜੀ, ਇਸ ਕਾ ਉਧਾਰੁ ਜਿ ਹੋਇ ਸੁ ਕਿਉ ਕਰਿ ਹੋਇ ? ਏਹੁ ਜਿ ਪਾਰਿ ਪੜੈ, ਸੁ ਕਿਉ ਕਰਿ ਪੜੈ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਘਰ ਘੁਮੰਣਵਾਣੀ[1] ਭਾਈ। ਪਾਪੁ ਪਥਰੁ ਤਰਣੁ ਨ ਜਾਈ ॥
ਭਉ ਬੇੜਾ ਜੀਉ ਚੜਾਊ। ਕਹੁ ਨਾਨਕ ਦੇਵੈ ਕਾਹੂ[2] ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਪਰਮੇਸੁਰ ਕੇ ਪਿਆਰਿਹੋ ! ਇਸ ਜੀਵ ਕੇ ਤਰਣੇ ਕਾ ਹਾਲੁ ਕੋਈ ਨਾਹੀ। ਮਨੁ ਜਿ ਹੈ, ਸੁ ਪਾਪਾਂ ਕਰਿ ਕਰਿ ਪਥਰੁ ਹੂਆ ਹੈ। ਅਰੁ ਘਰੁ ਜਿ ਹੈ, ਸੁ ਘੁੰਮਣਵਾਣੀ ਹੂਈ, ਅਰੁ ਮਾਇਆ ਸੈਸਾਰੁ ਹੂਆ। ਸੁ ਏਹੁ ਜੀਉ ਤਰੈ, ਸੁ ਕਿਉ ਕਰਿ ਤਰੈ ? ਜੇ ਤਉ ਭਉ ਕਾ ਅਰੁ ਭਾਉ[3] ਕਾ ਬੇੜਾ ਹੋਇ ਅਰੁ ਅਹਿ ਜੀਉ ਉਸੁ ਭੈ ਕੇ ਬੇੜੇ ਊਪਰਿ ਚੜੈ, ਤਉ ਪਾਰਿ ਪੜੈ। ਪਰੁ ਜਿਸ ਕਉ ਪਰਮੇਸੁਰੁ ਆਪਣਾ ਭਉ ਦੇਇ, ਤਉ ਭਉ ਕਰਿ ਕਰਿ ਪਾਰਿ ਪੜੈ। ਜਿਸ ਕਉ ਆਪਿ ਕਰਤਾ ਪੁਰਖੁ ਆਪਣਾ ਭਉ ਦੇਇ, ਸੁ ਪਾਰਿ ਪੜੈ। ਜਿਸੈ ਦੇਇ, ਤਿਸੈ ਆਪਿ ਪਰਮੇਸੁਰੁ। ਆਪਣਾ ਲੀਆ ਕਿਛੁ ਨਾਹੀ ਮਿਲਤਾ।'' ਤਬ ਸਭ ਸਿਖ ਸੰਗਤ ਗੁਰੂ ਬਾਬੇ ਜੀ ਕੀ ਚਰਨੀ ਲਾਗੀ। ਤਬ ਪੈਰੀ ਪੈ ਕਰਿ ਕਹਿਆ ਜਿ, "ਵਾਹੁ ! ਵਾਹੁ !! ਗੁਰੂ ਬਾਬਾ ਨਾਨਕੁ ਵਾਹੁ ! ਵਾਹੁ !! ਕਲੀ ਕਾਲ ਜਿਨਿ ਦਿਖਾਇਆ ਰਾਹੁ। ਸੋ ਗੁਰੂ ਬਾਬਾ ਪਾਤਸਾਹੁ। ਗੁਰੂ ਵਾਹੁ, ਗੁਰੂ ਵਾਹੁ ਗੁਰੂ ਵਾਹੁ। ਜਿਸ ਕੇ ਜਪਿਐ ਹੋਵੈ ਲਾਹੁ[4]। ਸੋ ਗੁਰੂ ਵਾਹੁ ॥

॥ ਸਲੋਕੁ ॥

ਰਕਤ ਬਿੰਦੁ ਕਰਿ ਸਾਜਿਆ, ਪ੍ਰਾਨ ਪੁਰਖ ਕਾ ਦੇਹੁ ॥
ਦਾਸ ਨਾਨਕ ਆਏ ਸਫਲੁ ਤੇ, ਨਾਮੁ ਖਸਮ ਕਾ ਲੇਹੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ ਸਤਿ। ਰਾਮ ਸਤਿ ਸਤਿ। ਰਾਮ, ਰਾਮ, ਸਤਿ ਰਾਮ, ਰਾਮ, ਰਾਮ ਸਤਿ। ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੪ ॥ ੨੯ ॥ ੧੯੪ ॥

---

# ਪਿਤਾ ਕਾਲੂ ਨਾਲ ਵੀਚਾਰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਨਗਰਿ ਕਰਤਾਰ ਪੁਰਿ ਧਰਮ ਸਾਲਾ ਬੀਚਿ ਬੈਠਾ ਥਾ ਅਰੁ ਦਾਦਾ ਕਾਲੂ ਆਇ ਖੜਾ ਹੋਇਆ, ਅਰੁ ਕਹਣੇ ਲਗਾ ਜਿ, "ਜੀ, ਤੂ ਜਿ ਇਨਾ ਉਝਾੜੂ[5] ਕਰਦਾ ਹੈਂ, ਜਿ ਕਿਛੁ ਆਂਵਦਾ ਹੈ, ਸੁ ਵੰਡਿ ਲੋਕਾ ਨੂ ਦੇਂਦਾ ਹੈਂ। ਅਤੇ ਨਾ ਕਿਛੁ ਤੂ ਸਉਦਾ ਕਰਦਾ ਹੈਂ, ਨਾ ਕਿਛੁ ਬਾਪਾਰੁ ਬਿਉਹਾਰੁ ਰੋਜਗਾਰੁ ਕਰਦਾ ਹੈਂ। ਜੀ,ਅਹਿ ਤੇਰੇ ਪੁਤ੍ਰ ਹੈਨਿ, ਪੋਤ੍ਰੇ ਹੈਨਿ, ਤੁਧੁ ਦੂਆ ਸਿ ਤੇਰੇ ਭਰਾਵ ਹੈਨਿ, ਅਸੀ ਭਿ ਤੇਰੇ ਮਾਪਿ[6] ਹਹ, ਤੇਰੀਆਂ

---

[1]ਘਰ ਦੀ ਘੁੰਮਣ ਘੇਰ ਹੈ, ਗ੍ਰਿਹਸਤ ਦੇ ਸਮੁੰਦਰ ਦਾ ਭੰਵਰ ਹੈ। [2]ਕਿਸੇ ਵਿਰਲੇ ਨੂੰ। [3]ਪ੍ਰੇਮ। [4]ਨਫ਼ਾ। [5]ਉਜਾੜਨਾ ਭਾਵ ਬਰਬਾਦ ਕਰਨਾ। [6]ਮਾਪੇ।

ਭੇਣਾਂ ਹੈਨਿ। ਅਹਿ ਤੇਰੇ ਹੀ ਆਸਰੇ ਸਭਿ ਆਇ ਬੈਠੇ ਹੈਨਿ, ਇਤਨਾ ਆਲਮੁ[1]। ਕਿਛੁ ਕੀਚੈ, ਜਿ ਸਭਨਾ ਦਾ ਰੋਜਗਾਰੁ ਚਲਿਆ ਜਾਵੈ। ਨਿਕੰਮਾ ਬੈਠਾ ਕੋਈ ਹਹੈ ਨਾਹੀ। ਤਬ ਗੁਰੂ ਬਾਬਾ ਨਾਨਕੁ ਜੀ, ਕਹ[2] ਕਹ ਹਸਿਆ, ਜਿ ਬਾਬਾ ਜੀ ਤੂ ਕਿ ਆਖਦਾ ਹੈਂ? ਏਨਾ ਜੀ ਬੈਠਿਆਂ ਨੋ। ਖਾਂਦੇ ਤਾਂ ਹੈਨਿ ਕਿ ਨਾ, ਬੈਠੇ ਹੀ। ਏਹ ਸਭੇ ਜੀਅ, ਏਹ ਵਿਚਾਰੇ ਕਿ ਸਉਦਾ ਕਰਨਿ? ਜੇਹਾ ਕਿਛੁ ਪਰਮੇਸੁਰੁ ਭੇਜਦਾ ਹੈ, ਸੁ ਬੈਠੇ ਖਾਂਦੇ ਹੈਨਿ।'' ਤਬ ਫੇਰਿ ਦਾਦੇ ਕਾਲੂ ਕਹਿਆ ਜਿ, ''ਖਾਂਦੇ ਤਾਂ ਹੈਨਿ ਜੀ; ਪਰੁ ਅਜੁ ਤੇਰਾ ਕੀਤਾ ਸਭ ਕਿਛੁ ਹੋਂਦਾ ਹੈ। ਅਤੇ ਏਹ ਜਿ ਮਾਇਆ ਹੈ, ਸਿ ਬਿਨਾ ਸਉਦੇ ਬਾਪਾਰ ਥੀਂ ਹੋਂਦੀ ਨਾਹੀ। ਏਹ ਕਹਾਵਤ ਵਡੇ ਆਖਿ ਗਏ ਹੈਨਿ ਕਿ ਨਾ? ਜਿ ਬਾਪਾਰੇ ਬਸਤੇ ਲਖਮੀ। ਜੀ, ਅਜੁ ਤੇਰੇ ਆਖੇ ਸਭੇ ਗਲਾਂ ਹੋਦੀਆਂ ਹੈਨਿ। ਅਤੇ ਤੇਰੇ ਆਖੇ ਭਿ ਸਭੇ ਲਗਦੇ ਹੈਨਿ, ਖਾਨ[3] ਖਵਾਨੀਨ[4]। ਜੇ ਕਿਸੇ ਕਿਸੇ ਨੂ, ਸਉਦੇ ਬਿਉਹਾਰਿ ਲਾਇ ਦੇਹਿ, ਤਾਂ ਸਾਮ ਚਾਰਿ ਪਜੀਹੇ ਜੁੜਿ ਆਵਨਿ। ਤਾਂ ਪਿਛੇ ਤੇਰੇ ਪੁਤ੍ਰ ਪੋਤ੍ਰੇ ਹੈਨਿ, ਤਾਂ ਏਨਾ ਦੇ ਕੰਮਿ ਆਵਨਿ। ਅਸਥਿਰੁ ਤਾਂ ਕੋਈ ਨਾਹੀ ਕਿ ਨਾ, ਏਤੁ ਸੈਸਾਰ ਵਿਚਿ। ਜੇ ਤਾਂ ਪਰਮੇਸੁਰੁ ਤੈਂ ਥੀ ਕਰਾਏ, ਤਾਂ ਤੂ ਏਹ ਗਲ ਮੇਰੀ ਆਖੀ ਮੰਨਿ। ਏਤੁ ਗਲੈ ਕਿਛੁ ਐਬੁ ਨਾਹੀ। ਤੂ ਸੋਈ ਕੋਈ ਸੰਜਮੁ[5] ਬਣਾਇ, ਜਿ ਅਘਾਂ[6] ਭਿ ਤੇਰੇ ਕੰਮ ਆਵੈ। ਤਾ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ :—

॥ ਧਨਾਸਰੀ ਰਾਗ ਮਹਿ ॥

ਅੰਧੇ[7] ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥ ਰਹਾਉ ॥
ਹਮ[8] ਆਦਮੀ ਹਾ ਇਕ ਦਮੀ ਮੁਹਲਤਿ[9] ਮੁਹਤੁ[10] ਨ ਜਾਣਾ ॥
ਨਾਨਕੁ ਬਿਨਵੈ[11] ਤਿਸੈ ਸਰੇਵਹੁ[12] ਜਾ ਕੇ ਜੀਅ ਪਰਾਣਾ ॥ ੧ ॥

ਤਿਸੁ ਕਾ ਪਰਮਾਰਥੁ :—

ਜਿ ਏ ਭੋਲਿਆ! ਅਸੀ ਜਿ ਆਦਮੀ ਹਾਂ, ਸਿ ਅਧੇ ਸਾਸ ਕੇ ਕਦਮ ਉਪਰਿ ਖੜੇ ਹਾਂ। ਜਾਂ ਅੰਦਰਿ ਸਾਸੁ ਆਇ ਵੜਦਾ ਹੈ ਅਤੇ ਫੇਰਿ ਬਾਹਿਰ ਨਿਕਲਦਾ ਹੈ ਤਾਂ ਸੁਖੁ। ਅਤੇ ਜਾ ਬਾਹਰਿ ਨਿਕਲਿ ਜਾਂਦਾ ਹੈ, ਅਤੇ ਅੰਦਰਿ ਫੇਰਿ ਨ ਵੜੀ, ਤਾਂ ਮਰਿ ਜਾਇ ਪ੍ਰਾਨ। ਪੁਰਖੁ ਚਲਦੇ ਹੀ ਰਹੈ। ਜੇ ਸਾਸੁ ਨਾ ਆਵੀ, ਤਾਂ ਏਸ ਦਾ ਕਦਮੁ ਰਹਿ ਜਾਇ, ਡਿਗਿ ਪਵੈ। ਇਕਸੁ ਅਧੇ ਸਾਹ ਦੇ ਕਦਮ ਉਪਰਿ ਏਸ ਦਾ ਕਦਮੁ ਹੈ। ਸੋ ਸਾਹੁ ਰਹਿਆ, ਸੋ ਕਦਮੁ ਰਹਿਆ। ਖਿੜਿਆ, ਤਾਂ ਇਤਨੀ ਏਸ ਨੂ ਸੋਝੀ ਨਾਹੀ, ਜਿ ਕਿਸ ਵਖਤਿ ਏਸ ਦਾ ਏਹੁ ਕਦਮੁ ਖਿੜੇਗਾ। ਕਿਸ ਵਖਤਿ ਏਸ ਦੇਹੀ ਵਿਚਿ ਦਮੁ ਨ ਆਵਸੀਉ। ਉਹ ਮੁਹਲਤ, ਓਹੁ ਮੁਹਤ, ਏਸ ਆਦਮੀ ਨੂ ਮਾਲੂਮੁ ਹੋਵੈ, ਸੁ ਏਸ ਨੂ ਮਾਲੂਮੁ ਨਾਹੀ, ਜਿ ਇਸ ਵਖਤਿ ਏਸ ਨੂ ਏਹੁ ਦਮੁ ਨ ਆਸੀਓ। ਏ ਬਾਬਾ ਜੀ! ਤੂ ਜਿ ਆਖਦਾ ਹੈਂ, ਜਿ ਖਟਿ ਘਲਿ ਰਖਹੁ, ਜਿਤੁ ਸਾਡੇ ਕਿਛੁ ਕੰਮਿ ਆਵੈ, ਕੇ ਪੁਤ੍ਰ ਪੋਤ੍ਰੇ ਦੇ ਕੰਮਿ ਆਵੈ। ਏਸ ਨੋ ਆਪਣੇ ਦਮ ਦਾ ਭਰੋਸਾ ਨਾਹੀ, ਕਿਸੁ ਵਖਤਿ ਨਿਕਲਿ ਜਾਗੁ। ਮੇਨੂ ਬਾਬਾ ਜੀ! ਪੁਤ੍ਰਾਂ ਪੋਤ੍ਰਿਆਂ ਨਾਲਿ ਕਿਛੁ ਲੈਣਾ ਦੇਣਾ ਨਾਹੀ, ਜਿਸਿ ਪਰਮੇਸੁਰ ਦੇ ਏਹ ਧਾਰੇ[13] ਹੋਏ ਹੈਨਿ, ਤਿਸੈ ਨੂ ਪਏ ਸਿਮਰਹੁ। ਉਸ ਦੇ ਨਾਉ ਨੋ ਜਪਨਿ। ਏ ਭੋਲਿਆ ਪੁਰਖਾ! ਤੂ ਆਪਣਾ ਜੀਵਣਾ ਤਾਂ ਸਭਾਲਿ। ਦੇਖੁ ਖਾਂ! ਕਿਤਨੇ ਕਿ ਦਿਹ ਹੈਸੁ।'' ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਾਸੁ ਮਾਸੁ[14] ਸਭੁ ਜੀਉ ਤੁਮਾਰਾ ਤੂ ਮੈ ਖਰਾ[15] ਪਿਆਰਾ ॥
ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ[16] ॥ ੨ ॥

---

[1]ਜਹਾਨ। [2]ਖਿੜ ਖਿੜ ਹਸਿਆ। [3]ਰਈਸ, ਅਮੀਰ। [4]ਖ਼ਾਨ ਦਾ ਬਹੁਵਚਨ। [5]ਵਿਉਂਤ। [6]ਅਗਲੇ ਸਮੇਂ ਵਿਚ। [7]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੦। ਇਹ ਤੁਕ ਇਸਦੇ ਹੇਠ ਲਿਖੀਆਂ ਦੋਹਾਂ ਤੁਕਾਂ ਤੋਂ ਥੱਲੇ ਆਉਣੀ ਚਾਹੀਦੀ ਸੀ। [8]ਅਸੀਂ ਇਕ ਦਮੀ ਹਾਂ, ਭਾਵ ਦਮ ਭਰ ਜੀਉਣ ਵਾਲੇ ਹਾਂ। [9]ਮਿਆਦ। [10]ਘੜੀ। [11]ਬੇਨਤੀ ਹੈ। [12]ਸਿਮਰੋ। [13]ਪੈਦਾ ਕੀਤੇ ਹੋਏ ਹਨ। [14]ਸਰੀਰ। [15]ਬਹੁਤ। [16]ਪਾਲਣਹਾਰ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਬਾ ਜੀ ! ਮੇਰਾ ਜਿ ਸਾਸੁ ਅਰੁ ਮਾਸੁ ਹੈ, ਸੁ ਸਭੁ ਪਰਮੇਸੁਰ ਕਾ ਹੈ। ਬਿਨਾ ਪਰਮੇਸੁਰ ਮੈਨੋ ਹੋਰੁ ਪਿਆਰਾ ਕੋਈ ਨਾਹੀ। ਨਾ ਸਉਦਾ, ਨਾ ਬੇਪਾਰੁ, ਨਾ ਪੁਤ੍ਰ, ਨ ਧੀਅ, ਨ ਭੈਣ, ਨਾ ਬਿਰਾਦ, ਨਾ ਪਿਉ, ਨ ਮਾਉ, ਨ ਬੇਟਾ, ਨ ਬੇਟੀ, ਨ ਰੁਜਗਾਰੁ, ਨ ਮਾਇਆ, ਨ ਸਾਕੁ, ਨ ਸੈਨੁ, ਬਿਨਾ ਪਰਮੇਸੁਰ ਬੀ ਮੈ ਹੋਰੁ ਕੋਈ ਪਿਆਰਾ ਨਾਹੀ। ਬਾਬਾ ਜੀ ! ਸੋਈ ਮੇਰਾ ਸੈਣੁ, ਸੋਈ ਮੇਰਾ ਸਜਣੁ, ਜਿ ਪਰਮੇਸੁਰ ਕਾ ਨਾਮੁ ਸਿਮਰੇ। ਸੁ ਸਭਨਾਂ ਸਜਣਾਂ ਸੈਣਾਂ[1] ਨੂ ਗੁਰੂ ਬਾਬਾ ਨਾਨਕੁ ਕਹਦਾ ਹੈ, ਜਿ ਪਰਮੇਸੁਰ ਕਾ ਨਾਮੁ ਲੇਹੁ ਤੁਸੀ। ਅਤੇ ਤੁਸਾ ਨੋ ਰਿਜਕੁ ਦੇਣ ਵਾਲਾ ਓਹੋ ਹੈ। ਓਸ ਬਿਨਾ ਹੋਰੁ ਦੂਜਾ ਕੋਈ ਨਾਹੀ, ਜਿ ਹੋਰੁ ਕੋਈ ਰਿਜਕੁ ਦੇਵੈ।" ਤਬ ਫੇਰਿ ਦਾਦੇ ਕਾਲੂ ਆਖਿਆ ਜਿ, "ਜੀ, ਪਰਮੇਸੁਰ ਦਾ ਨਾਉ ਤਾਂ ਸਤਿ ਹੈ; ਲੈਣਾ ਭਲਾ ਹੀ ਹੈ; ਪਰੁ ਆਖੁ, ਜਿ, ਕੋਈ ਟਹਲ ਕੀਤੀ ਬਿਨਾ ਰਹਦਾ ਹੈ ਜੀ ? ਜਾਂ ਭੀ ਕਿਛੁ ਏਹੁ ਟਹਲ ਕਰੈ, ਤਾ ਹੀ ਕਿਛੁ ਪਾਵੈ। "ਸਾਈਂ ਕੀਆ ਨ ਭੇਜਈ, ਆਣ ਕੀਆ ਨਹੀ ਦੇਂਇ"। ਜੀ, ਦੀਨੁ ਭੀ, ਦੀਨ ਦੀ ਟਹਲ ਕੀਤੀ ਪਾਈਦਾ ਹੈ। ਅਤੇ ਜੀ, ਦੁਨੀਆ ਦੀ ਟਹਲ ਕੀਤੀ, ਦੁਨੀਆ ਭੀ ਪਰਮੇਸੁਰੁ ਦੇਂਦਾ ਹੈ। ਬਿਨਾ ਟਹਲ ਬੀਂ, ਕਾਈ ਵਸਤੁ ਨਾਹੀ ਪਲੈ ਪਵਦੀ। ਜਾਂ ਟਹਲ ਕਰੇ, ਤਾਂ ਹੀ ਪਾਏ। ਥੋੜੀ ਟਹਲ ਕਰੇ, ਥੋੜਾ ਪਾਏ। ਬਹੁਤੀ ਕਰੇ, ਬਹੁਤੁ ਪਾਏ। ਜੇਹੀ ਮਸਕਤਿ[2] ਕਰੇ, ਤੇਹੀ ਮਜੂਰੀ ਮਿਲੈ। ਦੀਨੁ[3] ਭੀ ਟਹਲ ਕੀਤੀ ਪਾਏ, ਦੁਨੀਆ ਭੀ ਟਹਲ ਕੀਤੀ ਪਾਏ"। ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ :—

ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ[4] ਗਹਣਾ ॥
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ[5] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਲਖ ਟਹਲਾਂ ਏਹੁ ਮਾਨਖੁ ਕਰੇ, ਜਾਂ ਉਸੁ ਸਾਹਿਬ ਦਿਤਾ ਨ ਭਾਵੀ, ਤਾਂ ਉਸੁ ਸਾਹਿਬ ਨਾਲਿ ਸਰੋਤਰੀ ਨਾਹੀ ਕੀਤੀ ਜਾਂਦੀ। ਕਿਛੁ ਉਸ ਦਾ ਗਹਣਾ ਬਿ ਕਢਿ ਲੇਆ ਨਾਹੀ ਜਾਂਦਾ, ਜਿ ਓਸ ਨਾਲਿ ਕਿਛੁ ਦਾਵਾ[6] ਕਰਿ ਕਰਿ ਕਿਛੁ ਗਹਣਾ ਖਸੀਐ। ਜਿ ਜੀ, ਮੈ ਤੇਰੀ ਟਹਲ ਕੀਤੀ ਹੈ, ਏਹੁ ਗਹਣਾ ਮੇਰੇ ਹਥਿ ਹੈਸੁ। ਗਹਣਾ ਹਉ ਤਾਂ ਹੀ ਦੇਈਂਗਾ, ਜਾਂ ਮੇਰੀ ਮਸਕਤਿ ਮੈਨੂ ਤੂ ਦੇਹਿਗਾ। ਏਹ ਬਾਤ ਕਿਛੁ ਨਾਹੀ। ਉਸ ਸਾਹਿਬ ਨਾਲਿ ਸਰੋਤਰੀ ਕੀਤੀ ਕਾਈ ਨਾਹੀ ਜਾਂਦੀ। ਪਾਈਦੀ ਵਸਤੁ ਸਾਈ ਹੈ, ਜਿ ਏਸ ਕੇ ਕਰਮਿ ਪੁਰਬਲੇ ਲਿਖੁ ਛੁਟੀ ਹੈ। ਓਹਾ ਲਿਖੀ ਵਸਤੁ ਏਸ ਨੋ ਮਿਲਦੀ ਹੈ। ਲਿਖੇ ਥੀ ਵਧਿ ਏਸੁ ਮਨੁਖ ਨੋ, ਇਕੁ ਤਿਲੁ ਭਰਿ ਭੀ ਨਾਹੀ ਮਿਲਦਾ। ਭਾਵੇ ਕਈ ਲਖ ਉਪਾਉ, ਏਹੁ ਜੀਉ ਕਰਉ। ਸੋਈ ਮਿਲੈਗਾ, ਜਿ ਏਸ ਦੇ ਪੁਰਬਿ ਜਨਮਿ ਲਿਖਿ ਛੁਟਾ ਹੈ। ਨਾ ਓਸ ਥੀਂ ਤਿਲੁ ਵਧੇ, ਨ ਘਟੇ" ! ਤਬ ਫੇਰਿ ਗੁਰੂ ਬਾਬੇ ਜੀ ਨੋ ਦਾਦੇ ਕਾਲੂ ਆਖਿਆ ਜਿ, "ਜੀ, ਜਾਂ ਏਸ ਨੂ ਲਿਖਿਆ ਹੀ ਪਲੈ ਪਵਦਾ ਹੈ, ਤਾਂ ਏਸੁ ਮਾਇਆ ਦੇ ਤਾਈਂ, ਜੀਉ ਏਤਨੇ ਉਪਾਉ ਕਿਉ ਕਰਦਾ ਹੈ ? ਪਰਮੇਸੁਰ ਹੀ ਨੋ ਕਿਉ ਨਾਹੀ ਸਿਮਰਦਾ ?" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਨਾਮੁ ਖਸਮ ਕਾ ਚਿਤਿ[7] ਨ ਕੀਆ ਕਪਟੀ[8] ਕਪਟੁ ਕਮਾਣਾ ॥
ਜਮ ਦੁਆਰਿ[9] ਜਾ[10] ਪਕੜਿ ਚਲਾਇਆ ਤਾਂ ਚਲਦਾ ਪਛੁਤਾਣਾ ॥ ੪ ॥

---

[1]ਰਿਸ਼ਤੇਦਾਰਾਂ, ਸੰਬੰਧੀਆਂ। [2]ਮਿਹਨਤ, ਘਾਲ। [3]ਧਰਮ, ਪ੍ਰਲੋਕ। [4]ਕੋਈ ਜ਼ੇਵਰ ਗਿਰਵੀ ਰਖ ਕੇ ਚੀਜ਼ ਲੈ ਲੈਣੀ। [5]ਮਿਲਣਾ, ਪ੍ਰਾਪਤ ਕਰਨਾ। [6]ਕਿਸੇ ਵਸਤ ਤੇ ਆਪਣਾ ਅਧਿਕਾਰ ਕਾਇਮ ਕਰਨਾ। [7]ਯਾਦ ਨ ਕੀਤਾ। [8]ਪਖੰਡੀ। [9]ਮੌਤ ਦੇ ਦਰਵਾਜ਼ੇ ਵੱਲ। [10]ਜਦੋਂ ਫੜ ਕੇ ਧਕਿਆ ਗਿਆ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਏਹੁ ਜਿ ਮਾਨੁਖੁ ਪਰਮੇਸੁਰ ਨੂ ਯਾਦਿ ਨਾਹੀ ਕਰਦਾ, ਅਰੁ ਕਪਟ ਹੀ ਕਰਦਾ ਹੈ; ਅਰੁ ਕਪਟੁ ਹੀ ਕਮਾਵਤਾ ਹੈ; ਸੁ ਕੈਸਾ ਕਪਟੁ ? ਜਿ ਹਿਤੁ ਚਿਤੁ ਕਰਿ ਕਪਟੁ ਕਮਾਵਦਾ ਹੈ। ਪਰੁ ਹਿਤੁ ਚਿਤੁ ਕਰਿ ਕਰਿ, ਕਦ ਹੀ ਪਰਮੇਸੁਰ ਕਾ ਨਾਮੁ ਨਾਹੀ ਯਾਦਿ ਕਰਦਾ। ਹੁਣੁ ਤਾਂ ਏਹੁ ਨਾਹੀ ਯਾਦਿ ਕਰਦਾ, ਪਰੁ ਜਬ ਜਮੁ ਏਸ ਕਉ ਪਕੜਿ ਬਾਂਧਿ ਕਰਿ ਆਪਣੇ ਬਸਿ ਕਰੈਗਾ, ਅਰੁ ਨਰਕਿ ਮਹਿ ਦੇਇਗਾ, ਤਬ ਚਲਤੀ ਬਾਰ ਏਹੁ ਪਛੁਤਾਵੇਗਾ। ਕਹੈਗਾ ਜਿ, "ਜਾਹਿ ਜਾਂਦੀ, ਏਹੁ ਅਮੋਲਕੁ ਨਾਮੁ ਪਰਮੇਸੁਰ ਕਾ ਮੈ ਕਿਉ ਨਾ ਲੀਆ ? ਤਬ ਬਹੁਤੁ ਪਛਤਾਵੈਗਾ। ਹੁਣੁ ਅਸਾਡਾ ਆਖਿਆ ਏਨ੍ਹਾ ਮਾਨੁਖਾ ਨੋ ਕਉੜਾ ਲਗਦਾ ਹੈ ਅਤੇ ਹੁਣੁ ਅਸੀ ਕੂਆਇਦੇ ਹਹ, ਜਿ ਏ ਪ੍ਰਾਨੀਅਹੁ ! ਸਿਮਰਿ ਲੇਹੁ ਨਾਮੁ ਸ੍ਰੀ ਮਹਾਰਾਜ ਜੀ ਕਾ। ਹੁਣ ਏਹ ਅਸਾਡੇ ਆਖੇ ਸਿਮਰਦੇ ਨਾਹੀ। ਅਰੁ ਜਦਿ ਏਹੁ ਮਾਨੁਖੁ ਫੜੀਐਗਾ, ਤਬ ਆਖਗੁ, ਜਿ ਜੀ, ਮੈ ਕਿਛੁ ਨ ਸੀਓ ਜਾਣਦਾ। ਮੈਨੂ ਕਿਸੇ ਕਿਛੁ ਨਾਹੀ ਕਹਿ ਸਮਝਾਇਆ। ਤਬ ਤਹਾਂ ਅਸਾਨੂ ਪੁਛੀਐਗਾ, ਜਿ ਤੁਮਹੁ ਕਿਉ ਨ ਕਹਿਆ ? ਤਬ ਤਹਾਂ ਹਮ ਕਹੈਗੇ, ਜਿ ਜੀ ਅਸੀ ਬਹੁਤੁ ਜੋਰਿ ਕਰਿ ਕਹਿਆ; ਪਰੁ ਅਸਾਡੇ ਆਖਿਐ ਏਹੁ ਮੰਨੇ ਨਾਹੀ। ਤਬ ਏਹੁ ਬਾਧਿ ਜਮ ਕੰਕਰ[1] ਕਉ ਮਿਲੈਗਾ, ਸਿਰੇ ਸਿਰਿ ਮਾਰੀਐਗਾ। ਜਬ ਜਮ ਦੁਆਰ ਕਉ ਜਮੁ ਬਾਧਿ ਚਲਾਵੇਗਾ, ਤਬ ਦੇਖਿ ਦੇਖਿ ਨਰਕ ਕੀ ਸਾਸਨਾ[2] ਏਹੁ ਪ੍ਰਾਨੀ ਪਛੁਤਾਵੈਗਾ। ਕਹੈਗਾ ਜਿ, "ਹਾਇ ! ਹਾਇ !! ਮੈ ਪਰਮੇਸੁਰੁ ਕਿਉ ਨ ਸਿਮਰਓ। ਅਬ ਬਾਬਾ ਅਸਾਡੇ ਕਹਿਐ ਨਾਹੀ ਲਗਦਾ; ਪਰੁ ਤਬ ਹੀ ਜਾਣੈਗਾ, ਜਬ ਆਗੇ ਗਏ ਪਕੜੀਐਗਾ"। ਤਬ ਦਾਦੇ ਕਾਲੂ ਕਹਿਆ ਜਿ, "ਜੀ ! ਜੇ ਆਗੇ ਏਸ ਨੂ ਏਹ ਹਵਾਲ ਹੋਵਨਿਗੇ, ਤਬ ਏਹੁ ਹੁਣੁ ਕਿਤੁ ਜੁਗਤਿ[3] ਕਰਿ ਕਰਿ, ਪਰਮੇਸੁਰ ਕਉ ਸਿਮਰੇ ? ਅਰੁ ਕਿਤੁ ਜੁਗਤਿ ਕਰਿ, ਇਸੁ ਜਹਾਨ ਵਿਚਿ ਰਹੈ ?" ਤਬ ਗੁਰੂ ਬਾਬਾ ਨਾਨਕੁ ਬਾਨੀ ਬੋਲਿ ਉਠਿਆ ਜਿ :–

ਜਬ ਲਗਿ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ[4] ਰਹੇ ਹਮ ਰਹਣੁ ਨ ਪਾਇਆ ਜੀਵਤਿਆ[5] ਮਰਿ ਰਹੀਐ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਦਾਦੇ ਕਾਲੂ ਕਉ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਇਸ ਜੁਗਤਿ ਕਰਿ ਕਰਿ, ਇਸੁ ਜਹਾਨ ਵਿਚਿ ਰਹੀਐ। ਜਿਚਰੁ ਏਹੁ ਏਸੁ ਦੇਹ ਵਿਚਿ ਪ੍ਰਾਨ ਪੁਰਖੁ ਰਹੈ, ਤਿਚਰੁ ਏਹੁ ਕਿਛੁ ਪਰਮੇਸੁਰ ਕੇ ਗੁਣ ਸੁਣਦਾ ਭੀ ਰਹੈ, ਅਰੁ ਕਹਦਾ ਭੀ ਰਹੈ। ਸਾਰੇ ਜਗ ਵਿਚਿ ਬਾਬਾ ਜੀ, ਮੈਂ ਢੂਢਿ ਡਿਠਾ ਹੈ, ਜਿ ਰਹਣਾ ਕਿਸੀ ਹੀ ਕਉ ਨਾਹੀ। ਸਭਨਾ ਹੀ ਕਉ ਮਰਨਾ ਹੈ ਜੀ। ਏਹੁ ਜਿ ਜੀਵਣੁ ਕਉ ਲੋਚਦਾ ਹੈ ਅਤੇ ਏਸੁ ਜੀਵ ਮਰਿ ਮੁਕਣਾ ਹੈ, ਤਾਂ ਏਹੁ ਜੀਉ ਜਿ ਡਕਦਾ[6] ਹੈ, ਅਤੇ ਫੂਕਦਾ ਹੈ, ਸੁ ਏਹੁ ਏਸ ਨੂ ਭਲਾ ਨਾਹੀ। ਏਸ ਦਾ ਭਲਾ ਤਾਂ ਹੀ ਹੋਵੈ, ਜਾਂ ਏਹੁ ਜੀਵਤਾ ਹੀ ਮਰਿ ਰਹੈ, ਦੁਖਾਏ ਕਿਸੀ ਕਉ ਨਾਹੀ। ਅਰੁ ਪਰਮੇਸੁਰ ਕਾ ਨਾਉ ਸੁਣਦਾ ਵਖਾਣਦਾ[7] ਰਹੈ"। ਤਬ ਦਾਦੇ ਕਾਲੂ ਕਹਿਆ ਜਿ, "ਜੀ, ਨਾ ਅਸਾ ਥੀਂ ਸਿਮਰਨੁ ਹੋਂਦਾ ਹੈ ਅਤੇ ਨਾ ਅਸਾ ਥੀਂ ਕਾਈ ਸੇਵਾ ਹੀ ਹੋਂਦੀ ਹੈ। ਨਾ ਕਿਛੁ ਪੁੰਨੁ ਦਾਨੁ ਹੋਂਦਾ ਹੈ, ਅਤੇ ਨਾ ਅਸਾ ਥੀਂ ਜੀਵਦਿਆ ਹੀ ਮਰਿ ਰਹਿਆ ਜਾਂਦਾ ਹੈ। ਦੇਖਾਂ ਜੀ, ਅਸਾਡੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਤੁਸਾਡੀ ਗਤਿ ਹੋਈ। ਕਹੈ, "ਜੀ, ਕਿਉ ਕਰਿ ਅਸਾਡੀ ਗਤਿ ਹੋਈ ?" ਕਹੈ, "ਤੁਸਾਡੇ ਬਾਇ ਹਉ ਹੀ ਮਿਹਨਤ ਕਰੈਗਾ। ਤੁਸਾਡੀ ਗਤਿ ਜਿ ਹੋਇਗੀ, ਸੁ ਇਵ ਹੀ ਮੇਰੇ ਵਚਨਿ ਕਰਿ ਕਰਿ ਹੋਇਗੀ"। ਤਬ ਦਾਦਾ ਕਾਲੂ ਪਰਮੇਸੁਰ ਦੀ ਪੈਰੀ ਪੈਆ ਅਰੁ ਸਾਰੀ ਸੰਗਤਿ ਚਰਨੀ

---

[1]ਯਮਗਣ, ਜਮਦੂਤ। [2]ਦੰਡ, ਸਜ਼ਾ। [3]ਢੰਗ, ਤਰੀਕਾ। [4]ਖੋਜ (ਕੋਸ਼ਿਸ਼) ਕੀਤੀ।
[5]ਜੀਵਤ ਭਾਵ ਤੋਂ ਮਰ ਕੇ ਏਸ ਦੁਨੀਆ ਵਿਚ ਰਹੀਏ, ਭਾਵ ਹਰ ਦਮ ਮੌਤ ਨੂੰ ਯਾਦ ਰਖ ਕੇ ਕੰਮ ਕਰੀਏ।
[6]ਬੜ੍ਹਕਣਾ, ਗਰਜਣਾ–ਭਾਵ ਹੰਕਾਰ ਕਰਨਾ। [7]ਕਥਨ ਕਰਨਾ।

ਲਾਗੀ, ਜਿ ਧੰਨੁ ਗੁਰੂ ਬਾਬਾ ਨਾਨਕੁ। ਵਾਹਿਗੁਰੂ ਬਾਬਾ ਨਾਨਕੁ। ਸਤਿ ਗੁਰੂ ਬਾਬਾ ਨਾਨਕੁ, ਜਿਸ ਦੀ ਕਮਾਈ ਕਰਿ ਕਰਿ ਮਹਾਂ ਪਤਿਤ[1] ਜੀਵ ਮੁਕਤੇ ਹੋਹਿ, ਸੋ ਸਤਿ ਬਾਬਾ ਨਾਨਕੁ।

॥ ਸਲੋਕੁ ॥

ਦਮ ਦਮ ਨਾਲਿ ਸਮਾਲਿ ਤੂ, ਸਾਸ ਕਾ ਨਾਹਿ ਬਿਸਾਸੁ[2] ॥
ਦਾਸ ਨਾਨਕ ਦਾਤਾ ਦੇਣਹਾਰ, ਦੁਇ ਦਿਨ ਗੋਇਲਿ ਵਾਸੁ[3] ॥ ੧ ॥

ਬੋਲਹੁ ਭਾਈ ਵਾਹਗੁਰੂ। ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿ ਗੁਰੂ। ਰਾਮ ਸਤਿ। ਸਤਿ ਰਾਮ, ਰਾਮ, ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੬ ॥ ੧੯੬ ॥ ੨੯ ॥

---

# ਮੁਕਤੀ ਦਾ ਰਸਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਇਕ ਬੈਸਨੋ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ, ਨਗਰਿ ਕਰਤਾਰ ਪੁਰਿ, ਸਿਖ ਸੰਗਤਿ ਬੀਚਿ, ਆਪਨੇ ਆਸ੍ਰਮ ਕੇ ਵਿਖੇ ਬੈਠਾ ਥਾ। ਅਰੁ ਏਕ ਬੈਸਨੋ ਪਰਮੇਸੁਰ ਕੇ ਨਾਮ ਕੇ ਖੋਜੀ, ਨਾਮ ਸਿਮਰਨ, ਭਗਤਿ ਕੇ ਕਾਂਖੀ[4], ਤਿਨਹੁ ਆਇ ਗੁਰੂ ਬਾਬੇ ਨਾਨਕ ਜੀ ਕਉ ਰਾਮ ਰਾਮ ਕਰੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ ਜੀ। ਆਈਐ ਜੀ! ਬਲਿਹਾਰ ਜਾਉ, ਬੈਸੀਏ ਜੀ, ਹਉ ਬਲਿਹਾਰੀ ਜਾਉ ਤੁਮਾਰੇ ਆਵਣੇ ਕਉ ਜੀ। ਆਜੁ ਹਮ ਕਿਰਤਾਰਥ[5] ਹੂਏ"। ਤਬ ਗੁਰੂ ਬਾਬੇ ਨਾਨਕ ਜੀ, ਉਨ੍ ਕਉ ਬਹੁਤੁ ਆਦਰੁ ਕੀਆ ਅਰੁ ਭਾਉ ਕਰਿ ਕਰਿ ਆਪਨੇ ਨਿਕਟਿ ਬੈਠਾਏ। ਤਬ ਓਇ ਏਹੀ ਮਨਸਾ ਕਰਿ ਕਰਿ ਆਏ ਥੇ ਜਿ, ਏਹੁ ਜਿ ਨਾਨਕੁ, ਨਾਨਕੁ, ਕਹੀਤਾ ਹੈ, ਸੁ ਕਹਤੇ ਹੈਂ, ਜਿ ਨਾਨਕ ਕਉ ਅਗਮ[6] ਕੀ ਖਬਰਿ ਹੈ। ਦੇਖਾਂ, ਪ੍ਰਿਥਵੀ ਕੇ ਵਿਖੇ, ਸਭੁ ਨਾਨਕੁ ਹੀ ਨਾਨਕੁ ਹੋਇ ਗੈਆ ਹੈ। ਸੁ ਚਲਹੁ ਦੇਖਾਂ, ਹਮ ਭੀ ਉਸ ਕਾ ਜਾਇ ਦਰਸਨੁ ਕਰਹ। ਅਰੁ ਕਿਛੁ ਪੂਛਨਾ ਹੋਵੈ, ਸੁ ਪੂਛਿ ਭੀ ਦੇਖਾਂ, ਕੈਸਾ ਹੈ। ਜੇ ਤਾਂ ਇਵ ਹੀ ਨਾਉ ਪੜਿਆ ਹੈ, ਨਾਨਕੁ, ਨਾਨਕੁ, ਸੰਸਾਰੁ ਲੇ ਉਠਿਆ ਹੈ, ਤੋ ਦੇਖਿ ਕਰਿ ਉਠਿ ਆਵਹਿਗੇ। ਅਰੁ ਜੇ ਕਿਛੁ ਅਗਮ ਅਗਾਧਿ ਘਰਿ ਹੈ, ਤਾਂ ਕਾਈ ਖਬਰਿ ਨਾਨਕ ਤੇ ਪੂਛਹਿਗੇ। ਏਹੀ ਮਨਸਾ ਕਰਿ ਕਰਿ ਸਭ ਆਏ ਥੇ। ਤਬ ਜਦਿ ਗੁਰੂ ਬਾਬੇ ਜੀ ਪਾਸਿ ਆਇ ਬੈਠੇ, ਤਬ ਘੜੀ ਏਕ ਸਸਤਾਇ[7] ਕਰਿ, ਗੁਰੂ ਬਾਬੇ ਜੀ ਪਾਸਿ ਉਨਹੁ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ! ਤੇਰੇ ਦਰਸਨ ਕਉ ਉਪਜੰਪਿ[8] ਕੈ, ਹਮ ਦੇਖਣ ਕੀ ਨਿਮਿਤਿ ਹਮ ਆਏ ਹੈਂ। ਅਰੁ ਕਿਛੁ ਬੇਨਤੀ ਭੀ ਕਰਤੇ ਹੈਂ। ਜੇ ਤੇਰੀ ਆਗਿਆ ਹੋਇ ਤਉ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਮਹਾ ਅਨੰਦਮਾਨ ਹੋਇ ਕੇ ਕਹਿਆ ਜਿ, "ਪੁਰਖਾ! ਜਿ ਕਿਛੁ ਤੁਮ ਕਉ ਪੂਛਨਾ ਹੈ, ਸੁ ਤੁਮ ਨਿਸੰਕ ਹੋਇ ਕੇ ਪੂਛਹੁ"। ਤਬ ਉਨਹੁ ਕਹਿਆ ਜਿ, "ਜੀ, ਅਉਰੁ ਤੋ ਪੂਛਨੇ ਕੀ ਕਾਈ ਇਛਾ ਨਾਹੀ, ਸਭ ਬਾਤ ਤੇਰੀ ਕਿਰਪਾ ਤੇ ਪੂਰਨ ਹੈ, ਅਉਰੁ ਕਿਛੁ ਨਾਹੀ ਚਾਹੀਤਾ। ਅਬ ਏਹੀ ਇਛਾ ਹੈ, ਜਿ ਕਿਰਪਾ ਕਰਿ ਕਰਿ, ਕਿਛੁ ਸ੍ਰੀ ਠਾਕੁਰ ਜੀ ਕੀ ਕਥਾ ਸੁਨਾਈਐ ਜੀ। ਹਮ

---

[1] ਧਰਮ ਕਰਮ ਤੋਂ ਡਿਗਿਆ, ਪਾਪੀ। [2] ਵਿਸਾਹ, ਭਰੋਸਾ। [3] ਵਸੇਬਾ। [4] ਚਾਹੁਣਵਾਲਾ, ਇੱਛਾਵਾਨ। [5] ਮਨੋਰਥ ਵਿਚ ਸਫਲਤਾ ਪ੍ਰਾਪਤ ਹੋਣੀ, ਪਰਸੰਨ ਹੋਣਾ। [6] ਜਿਸ ਵਿਚ ਬੁਧੀ ਦੀ ਪਹੁੰਚ ਨ ਹੋਵੇ, ਭਾਵ ਪ੍ਰਮਾਤਮਾ। [7] ਠਹਿਰਨਾ ਭਾਵ ਥੋੜੇ ਸਮੇਂ ਲਈ ਦਮ ਲੈਣ ਲਈ ਠਹਿਰਨਾ। [8] ਜੋਗ, ਉਚਿੱਤ।

ਏਹੀ ਖਬਰਿ ਪੂਛਨੇ ਆਏ ਹੈਂ ਜਿ, "ਜੀ, ਗੋਵਿੰਦ ਜੀ, ਕਿਉ ਕਰਿ ਪਾਈਐ ? ਅਰੁ ਉਸ ਕੇ ਮਹਲਿ ਕਿਉ ਕਰਿ ਜਾਈਐ ? ਜੀ ਜਿਉ ਤੂ ਪਹੁਚਿਆ ਹੈਂ, ਤਿਉ ਕਿਰਪਾ ਕਰਿ ਕਰਿ ਹਮ ਕਉ ਭੀ ਦਿਖਾਉ । ਉਸ ਹੀ ਪੈਂਡੇ ਹਮਾਰੇ ਤਾਈ ਭੀ ਪਾਇ ।" ਤਬ ਗੁਰੂ ਬਾਬੇ ਨਾਨਕ ਜੀ ਅੰਤਰ[1] ਕਰ ਜਾਨਿਆ; ਜਿ ਏਹ ਬੈਸਨੋ, ਜਿ ਸਭ ਮਿਲਿ ਕਰਿ, ਜੁ ਆਏ ਹੈਂ, ਸੁ ਨਾਮ ਕੇ ਖੋਜਣਹਾਰੇ ਆਏ ਹੈਂ । ਤਬ ਗੁਰੂ ਬਾਬੇ ਨਾਨਕ ਉਨ੍ ਕੇ ਅੰਤਰ ਕਰਨ ਕਾ ਸਚੁ ਦੇਖਿ ਕਰਿ, ਤਬ ਫੇਰਿ ਗੁਰੂ ਬਾਬੇ ਨਾਨਕ, ਉਨ ਕਉ ਜੀਅ ਤੇ ਲੈ ਕਰਿ ਆਦਰੁ ਕੀਆ । ਅਰੁ ਆਤਮੇ ਪ੍ਰਸੰਨੁ ਹੂਆ । ਅਰੁ ਕਹਿਆ, ਮਨ ਕੇ ਬਿਖੇ ਭੀ, ਅਰੁ ਮੁਖ ਤੇ ਭੀ, ਜਿ ਧੰਨਿ ਹਮਾਰੇ ਭਾਗ, ਜਿ ਆਜੁ ਹਮਾਰੇ ਗ੍ਰਿਹਿ ਸ੍ਰੀ ਰਾਮ ਨਾਮ ਕੇ ਵਾਪਾਰੀ ਆਏ । ਗੁਰੂ ਬਾਬਾ ਨਾਨਕ ਜੀ, ਉਨ੍ ਕਉ ਭਾਉ ਕਰਿ ਰਜੇਂ ਨਾਹੀ । ਖਰਾ ਬਹੁਤੁ ਖੁਸ਼ੀ ਹੋਇਆ । ਉਨ੍ ਕਉ ਬਾਰ ਬਾਰ ਗੁਰੂ ਬਾਬਾ ਕਹੈ ਜਿ, "ਜੀ, ਆਜੁ ਹਮ ਕਿਰਤਾਰਥੁ ਹੂਏ, ਜਿ ਤੁਮ ਹਮ ਕਉ ਦਰਸਨੁ ਦੀਆ । ਜੀ, ਧੰਨਿ ਹਮਾਰੇ ਭਾਗ ਹਮ ਆਜੁ ਨਿਹਾਲੁ ਹੂਏ" । ਤਬ ਓਇ ਜਿ ਬੈਸਨੋ ਥੇ, ਸੁ ਗੁਰੂ ਬਾਬੇ ਕਾ ਭਾਉ ਪ੍ਰੀਤਿ ਦੇਖਿ ਕਰਿ, ਖਰੇ ਖੁਸੀ ਹੋਏ । ਤਬ ਓਨ੍ਹ ਕਹਿਆ ਜਿ, "ਜੀ, ਆਜੁ ਹਮ ਨਿਹਾਲੁ ਹੂਏ । ਜਿਸ ਕਉ ਹਮ ਖੋਜਤੇ[2] ਥੇ, ਸੁ ਪਾਇਆ" । ਤਬ ਉਨ੍ਹ ਬੇਨਤੀ ਕਰੀ ਜਿ, "ਬਾਬਾ ਜੀ, ਹਮ ਪਾਪੀਅਹੁ ਕਉ, ਤੂ ਆਜੁ ਪਵਿਤ੍ਰ ਕਰਨਹਾਰਾ ਮਿਲਿਆ ਹੈਂ । ਜਿਉ ਜਾਨਹਿ ਤਿਉ ਹਮ ਪਤਿਤਹੁ ਕਉ ਪਵਿਤ੍ਰ ਕਰਿ ਲੇਹੁ ।" ਤਬ ਫੇਰਿ ਉਨ੍ਹ ਕਹਿਆ ਜਿ, "ਜੀ, ਜੇ ਇਬ ਆਗਿਆ ਹੋਇ, ਕਿਛੁ ਕਿਰਪਾ ਕਰਿ ਕੈ ਸ੍ਰੀ ਮਹਾਰਾਜ ਕੀ ਕਥਾ ਕੀ, ਚਰਚਾ ਕੀ, ਕਿਛੁ ਬਾਤ ਚਲਾਈਐ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ । ਬੈਸਨਉ ਜੀ, ਜਿ ਕਿਛੁ ਤੁਮ ਕਿਰਪਾ ਕਰਿ ਕਰਿ ਪੂਛਹੁ, ਸੁ ਹਮ ਬੇਨਤੀ ਕਰਹਿ" । ਤਬ ਉਨ੍ਹ ਬੈਸਨੋ ਕਹਿਆ ਜਿ, "ਬਾਬਾ ਨਾਨਕ ਜੀ ! ਠਾਕੁਰ ਅਰੁ ਸੇਵਕ ਮਹਿ ਭੇਦੁ[3] ਕਿਛੁ ਨਾਹੀ ਜੀ । ਤੂ ਸੇਵਕੁ ਅਰੁ ਸ੍ਰੀ ਮਹਾਰਾਜੁ ਸਾਹਿਬੁ ਠਾਕੁਰੁ । ਜੀ, ਤੂ ਸ੍ਰੀ ਠਾਕੁਰ ਜੀ ਕਾ ਮਹਲੀ[4] ਹੈਂ । ਜੀ, ਕਿਰਪਾ ਕਰਕੇ, ਅਬ ਹਮ ਕਉ ਤੂ ਸੋਈ ਉਪਦੇਸੁ ਦੇਹਿ, ਜਿਤੁ ਹਮ ਭੀ ਠਾਕੁਰ ਜੀ ਕਾ ਨਿਜੁਧਾਮੁ[5] ਪਾਵਹਿ, ਤੇਰੇ ਪ੍ਰਸਾਦਿ ਜੀ । ਅਬ ਇਵ ਹੀ ਕਿਰਪਾ ਕਰੀਐ ਜੀ । ਏਹੀ ਹਮਾਰੀ ਬੇਨਤੀ ਹੈ ।" ਤਬ ਏਤਨੇ ਉਨਕੇ ਕਹਨੇ ਸਾਥਿ ਗੁਰੂ ਬਾਬਾ ਨਾਨਕੁ ਜੀ, ਖਰਾ ਖੁਸੀ ਹੋਇ ਗਇਆ । ਤਬ ਖੁਸੀ ਹੋਇ ਕਰਿ, ਆਸਾ ਰਾਗ ਮਹਿ ਬਾਨੀ ਬੋਲਿ ਉਠਿਆ । ਵਾਹੁਗੁਰੂ ਬਾਬਾ ਨਾਨਕੁ । ਤਬ ਗੁਰੂ ਬਾਬਾ ਨਾਨਕ ਜੀ, ਪਰਮੇਸੁਰ ਕੇ ਪਾਵਨੇ ਕਾ ਮਾਰਗੁ[6] ਉਨ ਬੈਸਨੋ ਕਉ ਬਤਾਇ ਦੇਤਾ ਹੈ ਜਿ :—

ਗ੍ਰਿਹੁ[7] ਬਨੁ ਸਮਸਰਿ[8] ਸਹਜਿ ਸੁਭਾਇ । ਦੁਰਮਤਿ[9] ਗਤੁ[10] ਭਈ ਕੀਰਤਿ[11] ਠਾਇ ॥
ਸਚ ਪਉੜੀ[12] ਸਾਚਉ ਮੁਖਿ ਨਾਉ । ਸਤਿਗੁਰੁ ਸੇਵਿ ਪਾਏ ਨਿਜ[13] ਥਾਉ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਬੈਸਨਉ ਜੀ ! ਏਤੁ ਮਾਰਗਿ ਕਰਿ ਕਰਿ ਪਰਮੇਸੁਰ ਕਉ ਪਾਵੈ— ਜੇ ਤੈਸਾ ਗ੍ਰਿਹੁ ਜਾਨੇ, ਤੈਸਾ ਬਨੁ ਜਾਨੈ । ਆਤਮੇ ਸਦਾ ਸਰਬਦਾ ਸਹਜ ਹੀ ਮਹਿ ਰਹੈ । ਅਰੁ ਜਿਤਨੀ ਦੁਰਮਤਿ ਹੈ, ਇਤਨੀ ਸਭ ਗਤੁ ਹੋਇ ਜਾਇ । ਅਰੁ ਮਨੇ ਕੇ ਵਿਖੇ ਪਰਮੇਸੁਰ ਕੀ ਕੀਰਤਿ ਠਹਰਾਵੈ । ਬੈਸਨਉ ਜੀ ! ਪਰਮੇਸੁਰ ਕੇ ਮਿਲਣੇ ਕੀ ਪਹਿਲੀ ਪਉੜੀ ਸਚੁ ਹੈ । ਸਚ ਹੀ ਕੇ ਘਰਿ ਰਹੈ । ਅਰੁ ਸਚੁ ਨਾਮੁ ਮੁਖ ਤੇ ਕਹੈ । ਅਰੁ

---

[1]ਚਿੱਤ, ਅੰਤਰ ਆਤਮੇ । [2]ਭਾਲਣਾ, ਲਭਣਾ । [3]ਫ਼ਰਕ । [4]ਮਹਲ ਵਿਚ ਰਹਿਣ ਵਾਲਾ ਭਾਵ ਨਿਕਟਵਰਤੀ ਜਾਂ ਹਜ਼ੂਰੀ ਵਿਚ ਰਹਿਣ ਵਾਲਾ । [5]ਪ੍ਰਮਾਤਮਾ ਦੀ ਹਜ਼ੂਰੀ (ਆਪਣਾ ਅਸਲੀ ਘਰ) । [6]ਰਸਤਾ । [7]ਦੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੧ । [8]ਇਕੋ ਜਹੇ । [9]ਖੋਟੀ ਮਤ, ਜੋ ਮਨਮੁਖਤਾ ਦੇ ਕਰਮ ਕਰਾਉਂਦੀ ਹੈ । [10]ਚਲੀ ਗਈ । [11]ਹਰੀ ਜਸ । [12]ਰਸਤਾ । [13]ਆਪਣਾ ਅਸਲੀ ਘਰ ।

ਸਤਿਗੁਰੂ ਕੀ ਸੇਵਾ ਕਰੈ, ਤਬ ਨਿਜੁ ਘਰੁ ਪਰਮੇਸੁਰ ਕਾ ਪਾਵੈ।"

ਮਨੁ ਚੂਰੇ ਖਟੁ[1] ਦਰਸਨ ਜਾਣੁ। ਸਰਬ ਜੋਤਿ ਪੂਰਨ ਭਗਵਾਨੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ! ਜੇ ਤਾਂ ਅਪਨਾ ਮਨੁ ਬੀਚਾਰੇ, ਚੂਰਨੁ ਕਰੈ, ਮਿਹਨਤ ਕਰਿ ਕਰਿ ਤਉ ਛਿਏ ਦਰਸਨ ਇਨਿ ਜਾਨੇ, ਜਿ ਜੀਉ ਹੈ, ਸੁ ਸਭਸ ਮਹਿ ਪਰਮੇਸੁਰੁ ਸਮਾਇ ਰਹਿਆ ਹੈ। ਇਵ ਕਰਿ ਕਰਿ ਬੂਝੈ, ਤਬ ਪਰਮੇਸੁਰ ਜੀ ਕਉ ਪਾਵੈ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਅਧਿਕ[2] ਤਿਆਸ ਭੇਖ ਬਹੁ ਕਰੈ। ਦੁਖੁ ਬਿਖਿਆ ਸੁਖੁ ਤਨਿ ਪਰਹਰੈ[3] ॥
ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ[4]। ਦੁਬਿਧਾ ਛੋਡਿ ਨਾਮਿ ਨਿਸਤਰੈ[5] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ ਜੀ, ਭਾਈ ਰਾਮ ਜੀ ਕੇ ਪਿਆਰਿਹੋ! ਜੇ ਅਨੇਕ ਉਪਾਉ ਏਹੁ ਪ੍ਰਾਨੀ ਕਰੈ, ਅਨੇਕ ਭੇਖ ਕਰੈ, ਅਰੁ ਬਹੁਤੁ ਹੀ ਰਹਤ ਰਹੈ, ਕਹੈ, ਜਿ ਪਰਮੇਸੁਰੁ ਮੇਰੇ ਸਿਰਿ ਕਿਆ ਕਰੈਗਾ। ਅਰੁ ਮਾਇਆ ਕਉ ਭੀ ਛਾਡਿ ਨਿਕਲੈ, ਅਰੁ ਦੇਹੀ ਕਉ ਭੀ ਸੁਖੁ ਕੋਈ ਨਾ ਦੇਈ; ਅਰੁ ਕਾਮ ਕ੍ਰੋਧ ਤੇ ਰਹਤੁ ਹੋਇ; ਅਰੁ ਦੁਬਿਧਾ ਸਗਲੀ ਛੋਡੇ, ਤਾਂ ਭੀ ਮੁਕਤਿ ਨ ਹੋਇ। ਮੁਕਤਿ ਤਬ ਹੀ ਹੋਇ, ਜਬ ਨਾਮੁ ਸਿਮਰੈ। ਪਰਮੇਸੁਰ ਕੇ ਨਾਮ ਉਚਾਰ ਬਿਨਾ, ਮੁਕਤਿ ਨਾਹੀ। ਹੋਰ ਏਤੇ ਅਨੇਕ ਉਪਾਵ ਕਰੈ, ਤਉ ਭੀ ਨਾਮ ਬਿਨਾ ਮੁਕਤਿ ਨਾਹੀ"। ਤਬ ਉਨਹੁ ਕਹਿਆ ਜਿ, ਬਾਬਾ ਜੀ ਸਲਾਮਤਿ! ਪਰਮੇਸੁਰ ਕੇ ਨਾਮ ਕੀ ਜਿ ਕੋਈ ਸਿਫਤਿ ਕਰਤਾ ਹੈ, ਸੁ ਪਰਮੇਸੁਰੁ ਤਿਸ ਕਉ ਕੈਸਾ ਭਾਉ ਧਰਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਭਾਈ ਰਾਮ ਜਨਹੁ ਜੀ! ਬਹੁਤਾ ਭਾਉ ਧਰਤਾ ਹੈ। ਕਹੈ ਜੀ, ਸੁ ਹਮ ਕਉ ਕਿਰਪਾ ਕਰਿ ਕਰਿ ਸੁਨਾਈਐ, ਜਿ ਕੈਸਾ ਭਾਉ ਧਰਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਸਿਫਤਿ ਸਲਾਹਣੁ ਸਹਜ ਅਨੰਦੁ। ਸਖਾ ਸੈਨੁ ਪ੍ਰੇਮੁ ਗੋਬਿੰਦੁ ॥
ਆਪੇ ਕਰੇ ਆਪੇ ਬਖਸਿੰਦੁ। ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ! ਜਿ ਕੋਈ ਪਰਮੇਸੁਰ ਕੀ ਸਿਫਤਿ ਕਰਤਾ ਹੈ, ਤਬ ਪਰਮੇਸੁਰੁ ਬਡੇ ਸਹਜ ਆਨੰਦ ਮਹਿ ਆਵਤਾ ਹੈ। ਅਰੁ ਜਿ ਕੋਈ ਪ੍ਰੇਮ ਸਾਥਿ ਪਰਮੇਸੁਰ ਕਾ ਜਸ ਗਾਵਤਾ ਹੈ, ਸੋਈ ਪਰਮੇਸੁਰ ਕਾ ਸਖਾ, ਸੋਈ ਪਰਮੇਸੁਰ ਕਾ ਸੈਨੁ, ਅਰੁ ਸੋਈ ਪਰਮੇਸੁਰ ਕਾ ਪਿਆਰਾ। ਅਰੁ ਆਪਿ ਉਸ ਪਾਸਿ ਤੇ ਉਸਤਤਿ ਕਰਾਵਤਾ ਹੈ, ਅਰੁ ਆਪੇ ਹੀ ਉਸ ਕਉ ਬਕਸਤਾ ਹੈ। ਨਾ ਕੋਈ ਹੋਰੁ ਸਿਫਤਿ ਕਰਾਵਣਹਾਰੁ ਹੀ ਹੈ, ਅਰੁ ਨ ਕੋਈ ਅਉਰੁ ਬਕਸਣਹਾਰੁ ਹੈ। ਅਰੁ ਜਿ ਕੋਈ ਹਰਿ ਜੀ ਕੀ ਸਿਫਤਿ ਕਰਤਾ ਹੈ, ਤਿਸ ਕਉ ਸ੍ਰੀ ਠਾਕੁਰ ਜੀ, ਅਪਨਾ ਤਨੁ, ਜੀਉ ਆਗੈ ਰਾਖਤਾ ਹੈ। ਐਸਾ ਸ੍ਰੀ ਠਾਕੁਰੁ ਜੀ ਹੈ। ਭਗਤਿ ਵਛਲੁ[6] ਜੁ ਕਹੀਅਤੁ ਹੈ, ਸੁ ਇਸ ਹੀ ਗੁਣਿ ਕਰਿ ਕਹੀਅਤੁ ਹੈ। ਜਿ ਕੋਈ ਉਸ ਕਾ ਨਾਮੁ ਲੇਤਾ ਹੈ, ਤਿਸ ਕੇ ਵਸਿ ਹੋਤਾ ਹੈ। ਤਬ ਉਨਹੁ ਭਗਤਹੁ

---

[1]ਛੇ ਸਾਸਤਰ:—ਸਾਂਖ, ਨਿਆਇ, ਵਿਸ਼ੇਸ਼ਿਕ, ਮੀਮਾਨਸਾ, ਯੋਗ ਅਤੇ ਵੇਦਾਂਤ। [2]ਬਹੁਤੀ ਤ੍ਰਿਸ਼ਨਾ। [3]ਤਿਆਗ ਦੇਣਾ, ਛੱਡ ਦੇਣਾ। [4]ਚੁਰਾਂਦੇ ਹਨ। [5]ਤਰ ਜਾਣਾ। [6]ਭਗਤਾਂ ਦਾ ਪਿਆਰਾ।

ਸਾਧ ਜਨਹੁ ਕਹਿਆ ਜਿ, "ਜੀ, ਜਿ ਕੋਈ ਹੋਰ ਕਰਮ ਕਰਤਾ ਹੈ, ਕਿਤੀ ਵਰਨਿ, ਕਿਤੀ ਭੇਖਿ ਕਿਛੁ ਕੋਈ ਕਰਤਾ ਹੈ, ਸੁ ਕਿਛੁ ਸਕੀ ਭੀ ਥਾਇ ਪੜਤੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਝੂਠ[1] ਵਿਕਾਰ ਮਹਾ ਦੁਖੁ ਦੇਹ। ਭੇਖ ਵਰਨ ਦੀਸਹਿ ਸਭਿ ਖੇਹ ॥
ਜੋ ਉਪਜੈ ਸੋ ਆਵੈ ਜਾਇ। ਨਾਨਕ ਅਸਥਿਰੁ[2] ਨਾਮੁ ਰਜਾਇ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ ਰਾਮ ਕੇ ਲੋਗਹੁ ! ਝੂਠੇ ਕਰਮ ਜਿਤਨੇ ਏਹੁ ਜੀਉ ਕਰਤਾ ਹੈ, ਸਿ ਸਭ ਇਸ ਕੀ ਦੇਹੀ ਕਉ ਦੁਖ ਹੈ। ਜਿਤਨੇ ਭੇਖ, ਜਿਤਨੇ ਵਰਨ, ਸ੍ਰੀ ਰਾਮ ਨਾਮ ਬਿਨਾਂ ਹੈਂ, ਇਤਨੇ ਸਭਿ ਖੇਹ ਹੈਂ। ਜਿਤਨਾ ਕਿਛੁ ਉਪਜਤਾ ਹੈ, ਸੁ ਸਭੁ ਆਵਤਾ ਜਾਤਾ ਹੈ। ਸੋਈ ਅਸਥਿਰੁ ਹੈ, ਜਿ ਨਾਮੁ ਸਿਮਰਤਾ ਹੈ, ਅਰੁ ਪਰਮੇਸੁਰ ਕੇ ਹੁਕਮ ਰਜਾਇ ਮਹਿ ਚਲਤਾ ਹੈ। ਤਬ ਓਇ ਬੈਸਨਉ ਸਮਸਤ ਗੁਰੂ ਬਾਬੇ ਨਾਨਕ ਜੀ ਕੇ ਸਿਖ ਹੁਏ। ਨਾਮੁ ਮੰਤ੍ਰ ਲੀਆ, ਬਾਣੀ, ਮੰਤ੍ਰ, ਜਪੁ ਸੀਖਿਆ। ਸਭੇ ਹੀ ਨਾਨਕ ਪੰਥੀ ਭਏ। ਬੋਲਹੁ ਵਾਹੁਗੁਰੂ। ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਸਚਾ ਪਤਿਸਾਹੁ ਕਲਿਜੁਗ ਕੇ ਉਧਾਰਨ ਕਉ ਬੋਹਿਥਾ[3] ਰੂਪੁ। ਸੋ ਧੰਨੁ ਬਾਬਾ ਨਾਨਕੁ, ਜਿਸਦੇ ਨਾਇ ਲਗੇ, ਭੈਜਲੁ ਸੈਸਾਰੁ ਤਰੀਐ ॥

॥ ਸਲੋਕ ॥

ਆਵਹਿ ਜਾਹਿ ਭਵਾਈਅਹਿ, ਝੂਠੇ ਕਰਮ ਕਮਾਇ ॥
ਅਨੇਕ ਭੇਖ ਸੰਜਮ ਕਰਹਿ, ਰਹਣੁ ਨਹੀ ਇਹ ਠਾਇ ॥
ਜੋ ਦੀਸੈ ਸੋ ਬਿਨਸਸੀ[4], ਹੁਕਮੀ ਆਵਹਿ ਜਾਇ ॥
ਦਾਸ ਨਾਨਕ ਅਸਥਿਰੁ ਏਕੁ ਹੈ, ਛੂਟਹਿ ਗੁਰਮੁਖਿ ਧਿਆਇ ॥ ੧ ॥

ਬੋਲਹੁ ਵਾਹੁਗੁਰੂ। ਧੰਨੁ ਗੁਰੂ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਰਾਮੁ ਸਤਿ। ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੭ ॥ ੩੦ ॥ ੧੯੭ ॥

# ਮੂਰਤੀ ਪੂਜਾ ਦਾ ਖੰਡਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੋਬਿੰਦ ਲੋਕਾਂ ਨਾਲ)

ਤਬ ਏਕ ਦਿਨ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ, ਧਰਮ ਸਾਲਾ ਕੇ ਬੀਚਿ ਬੈਠਾ ਥਾ। ਸਿਖ ਸੰਗਤੀ ਸਭ ਪਾਸਿ ਬੈਠੇ ਥੇ। ਰਬਾਬੀ ਕੀਰਤਨੁ ਕਰਤਾ ਥਾ। ਸ੍ਰੀ ਠਾਕੁਰ ਜੀ ਕੀ ਚਰਚਾ ਬਖਿਆਨੁ ਹੋਤਾ ਹੈ। ਅਰੁ ਗੁਰੂ ਬਾਬਾ ਨਾਨਕ ਜੀ ਮਹਾ ਅਨੰਦ ਰੂਪ ਬੈਠਾ ਥਾ। ਅਰੁ ਏਕ ਗੋਬਿੰਦ ਜੀ ਕੇ ਲੋਕ ਆਇ ਪ੍ਰਾਪਤਿ ਹੂਏ। ਤਬ ਉਨਹੁ ਆਵਤੇ ਹੀ ਕਹਿਆ ਜਿ, "ਰਾਮ, ਰਾਮ, ਬਾਬਾ ਨਾਨਕ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ

---

[1]ਪੋਥੀ ਵਿਚ ਇਹ ਤੁਕ ਇਉਂ ਲਿਖੀ ਹੈ :—"ਝੂਠੇ ਕਰਮ ਕਰੇ ਦੁਖੁ ਦੇਹਾ ॥
[2]ਕਾਇਮ ਰਹਿਣ ਵਾਲਾ। [3]ਜਹਾਜ। [4]ਨਾਸ ਹੋ ਜਾਵੇਗਾ।

ਜਿ, "ਸਤਿ ਰਾਜਾ ਰਾਮੁ ਭਾਈ ਰਾਮ ਜਨਹੁ ਜੀ। ਸਤਿ ਰਾਮੁ। ਆਈਐ ਜੀ, ਬੈਸੀਐ ਜੀ, ਬਲਿਹਾਰ ਜਾਉ, ਆਈਐ ਜੀ। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਰਿ ਡੰਡਉਤ ਕਰਿ ਕੈ ਬੈਠਿ ਗਏ। ਤਬ ਉਨਹੁ ਗੋਵਿੰਦ ਲੋਕਹੁ ਘਤੀ ਏਕ ਸਸਤਾਇ ਕੈ ਕਹਿਆ ਜਿ, "ਬਾਬਾ ਨਾਨਕ ਜੀ! ਬਲਿਹਾਰ ਜਾਉ ਜੀ। ਏਕ ਬੇਨਤੀ ਹੈ ਜੀ। ਦੇਖਾਂ, ਅਬ ਬਸੰਤੁ ਚੜਿਆ ਹੈ। ਬਾਬਾ ਨਾਨਕ ਜੀ, ਦੇਖਾਂ ਜਾਂ, ਸੈਸਾਰੁ ਕੋਈ ਕੈਸੀ ਹੀ ਸੇਵਾ ਕਰਤਾ ਹੈ। ਸੁ ਬਾਬਾ ਜੀ, ਹਮਹੁ ਕਹਿਆ ਜਿ, "ਹਮ ਕਿਛੁ ਨਾਹੀ ਜਾਨਤੇ। ਹਮ ਗੁਰੂ ਬਾਬੇ ਨਾਨਕ ਜੀ ਕਉ ਜਾਇ ਪੂਛਹਿ। ਜਿ ਕਿਛੁ ਗੁਰੂ ਬਾਬਾ ਨਾਨਕੁ ਜੀ ਉਪਦੇਸੁ ਹਮਾਰੇ ਭੀ ਕਹੈ, ਸਾਈ ਸੇਵਾ ਹਮ ਭੀ ਕਰਹਿ ਜੀ। ਹਮ ਕਿਛੁ ਜਾਨਤੇ ਨਾਹੀ। ਤਬ ਗੁਰੂ ਬਾਬੇ ਨਾਨਕ ਜੀ, ਉਨ ਕੀ ਬੇਨਤੀ ਸੁਨਿ ਕਰਿ ਹਸਿਆ। ਹਸਿ ਕਰਿ ਖੁਸ਼ੀ ਭੈਆ। ਖੁਸ਼ੀ ਹੋਇ ਕਰਿ ਬਸੰਤ ਰਾਗ ਮਹਿ ਬਾਨੀ ਬੋਲੀ ਜਿ :—

> ਰੁਤਿ[1] ਆਈਲੇ ਸਰਸ[2] ਬਸੰਤ ਮਾਹਿ। ਰੰਗਿ ਰਾਤੇ ਰਵਹਿ[3] ਸਿ ਤੇਰੈ ਚਾਇ ॥
> ਕਿਸੁ[4] ਪੂਜ ਚੜਾਵਉ ਲਗਉ ਪਾਇ। ਤੇਰਾ ਦਾਸਨਿ ਦਾਸਾ ਕਹਉ ਰਾਇ ॥ ੧ ॥
> ਜਗ ਜੀਵਨ ਜੁਗਤਿ ਨ ਮਿਲੈ ਕਾਇ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਹੁ ਰਾਮ ਜਨਹੁ ਜੀ! ਜਬ ਇਸਿ ਬਸੰਤ ਕੀ ਰੁਤਿ ਆਈ ਖਰੀ, ਸੋਭਾਮਾਨ ਖਰੀ, ਬਹੁ ਸਰਸ, ਤਬ ਹੋਰਸੁ ਕਿਸੁ ਕੀ ਪੂਜਾ ਕਰੀਐ? ਅਰੁ ਹੋਰਸ ਕਿਸੁ ਕੀ ਸੇਵਾ ਕਰੀਐ? ਅਰੁ ਹੋਰਸੁ ਕਿਸੁ ਕੇ ਪਾਇ ਲਾਗੀਐ? ਭਾਈ ਜੀ। ਉਸ ਹੀ ਸ੍ਰੀ ਠਾਕੁਰ ਜੀ ਕੇ ਰੰਗਿ[5] ਕਰਿ ਕਰਿ, ਅਰੁ ਉਸ ਹੀ ਠਾਕੁਰ ਜੀ ਕੇ ਗੁਣ ਗਾਵੀਅਹਿ। ਉਸ ਹੀ ਕੇ ਚਾਇ, ਉਸ ਹੀ ਕਾ ਨਾਮੁ ਜਪੀਐ। ਅਉਰੁ ਦੂਸਰਾ ਐਸਾ ਕਵਨੁ ਹੈ? ਜਿਸ ਕੀ ਪੂਜਾ ਕਰੀਐ। ਸ੍ਰੀ ਠਾਕੁਰ ਜੀ ਕੇ ਗੁਣ, ਰੰਗ ਸਾਥਿ ਗਾਵੀਅਹਿ। ਅਰੁ ਜਿ ਕੋਈ ਉਸ ਕੇ ਸੰਤ ਹੈਂ, ਉਨ੍ ਕੇ ਚੇਰਿਆ[6] ਹੋਇ ਰਹੀਐ। ਜਿਉ ਜਿਉ ਓਇ ਟਹਲ ਕਹਹ, ਤਿਉ ਤਿਉ ਉਨ੍ ਕੇ ਆਗੇ ਦਾਸਿਆ ਹੋਇ ਕੈ ਕਮਾਈਐ। ਭਾਈ ਜੀ! ਏਹੁ ਜੁਗਤਿ ਪਰਮੇਸੁਰ ਕੇ ਪਾਵਣੇ ਕੀ ਹੈ। ਹੋਰ ਕਾਈ ਸੇਵਾ, ਪੂਜਾ ਨਾਹੀ। ਅਰੁ ਹੋਰਤ ਕਿਤੀ ਜੁਗਤਿ[7] ਪਰਮੇਸੁਰ ਕਉ ਨਾਹੀ ਮਿਲੀਤਾ, ਬਿਨਾ ਨਾਮ ਸਿਮਰਨ ਥੀਂ। ਅਰੁ ਬਿਨਾ ਗੋਵਿੰਦ ਭਗਤਿ ਕੀ ਸੇਵਾ ਥੀਂ, ਹੋਰਤੁ ਜੁਗਤਿ ਕਿਤੈ ਮਿਲਤਾ ਨਾਹੀ, ਜਿਸ ਕਾ ਨਾਮੁ ਜਗਜੀਵਨੁ[8] ਹੈ"। ਤਬ ਉਨਉ ਗੋਬਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ, ਬਲਿਹਾਰੀ ਜਾਉ। ਦੇਖਾਂ ਜੀ, ਕੋਈ ਕਹਤੇ ਹੈਂ, ਜਿ ਸਾਲਗਿਰਾਮ[9] ਠਾਕੁਰ ਕੀ ਸੇਵਾ ਕਰੀਐ। ਅਰੁ ਕੋਈ ਕਹਤੇ ਹੈਂ, ਜਿ ਦਾਮੋਦਰ[10] ਕੀ ਸੇਵਾ ਕਰੀਐ। ਕੋਈ ਕਹਤੇ ਹੈਂ, ਜਿ ਨਰਸਿੰਘ[11] ਠਾਕੁਰ ਕੀ ਸੇਵਾ ਕਰੀਐ। ਕੋਈ ਕਹਤੇ ਹੈ, ਜਿ ਤੀਰਥੀਂ ਜਾਈਐ, ਠਾਕੁਰ ਜੀ ਕੇ ਦੇਵਾਲੇ[12] ਜਾਈਐ। ਕੋਈ ਕਹਤੇ ਹੈਂ, ਜਿ ਦੇਵਾਂ[13] ਕੇ ਦੇਵਾਲੇ ਜਾਈਐ। ਅਰੁ ਕੋਈ ਕਹਤੇ ਹੈਂ, ਜਿ ਮਨ ਮਹਿ ਠਾਕੁਰੁ ਹੈ, ਬਾਹਰਿ ਕਹੀਂ ਕਿਛ ਨਾਹੀ। ਬਾਬਾ ਜੀ। ਸੇਵਾ ਕਰੀਐ, ਸੁ ਕਿਸੁ ਮੂਰਤਿ ਕੀ ਕਰੀਐ? ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

> ਤੇਰੀ ਮੂਰਤਿ[14] ਏਕਾ ਬਹੁਤੁ ਰੂਪ। ਕਿਸੁ ਪੂਜ ਚੜਾਵਉ ਦੇਉ ਧੂਪ ॥
> ਤੇਰਾ ਅੰਤੁ ਨ ਪਾਇਆ ਕਹਾ[15] ਪਾਇ। ਤੇਰਾ ਦਾਸਨਿ ਦਾਸਾ ਕਹਉ ਰਾਇ ॥ ੨ ॥

---

[1]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੬੮। [2]ਰਸਦਾਇਕ। [3]ਜਪਦੇ ਹਨ।
[4]ਹਰੀ ਨੂੰ ਛਡ ਕੇ ਮੈਂ ਹੋਰ ਕਿਸ ਦੀ ਪੂਜਾ ਕਰਾਂ? [5]ਪ੍ਰੇਮ। [6]ਸੇਵਕ, ਦਾਸ। [7]ਤਰੀਕਾ, ਢੰਗ।
[8]ਪ੍ਰਮਾਤਮਾ, ਜੋ ਸੰਸਾਰ ਨੂੰ ਚੇਤਨ ਸੱਤਾ ਦੇਣ ਵਾਲਾ ਹੈ। [9]ਸਾਲਗ੍ਰਾਮ ਨਗਰ ਕੋਲੋਂ ਗੰਡਕੀ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚੱਕਰ ਦਾ ਚਿੰਨ੍ਹ ਹੁੰਦਾ ਹੈ। ਹਿੰਦੂ ਇਸ ਨੂੰ ਵਿਸ਼ਨੂ ਦੀ ਮੂਰਤੀ ਮੰਨਦੇ ਹਨ।
[10]ਕਰਤਾਰ, ਜਿਸ ਦੇ ਪੇਟ ਵਿਚ ਸਾਰਾ ਬ੍ਰਹਮੰਡ ਹੈ। [11]ਧਾਰਮਿਕ ਗ੍ਰੰਥਾਂ ਅਨੁਸਾਰ ਇਸ ਨੂੰ ਵਿਸ਼ਨੂ ਦਾ ਚੌਥਾ ਅਵਤਾਰ ਲਿਖਿਆ ਹੈ—ਜਿਸ ਦਾ ਅੱਧਾ ਸਰੀਰ ਆਦਮੀ ਦਾ ਅਤੇ ਅੱਧਾ ਸ਼ੇਰ ਦਾ ਲਿਖਿਆ ਹੈ। [12]ਦੇਵਮੰਦਰ।
[13]ਦੇਵਤੇ। [14]ਹਸਤੀ। [15]ਕਿਸ ਪਾਸੋਂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨ ਜੀ ! ਓਹੁ ਸ੍ਰੀ ਠਾਕੁਰ ਜੀ ਹੈ। ਸੋ ਬਹੁਤੁ ਮੂਰਤੀ ਨਾਹੀ ਉਸ ਕੀ। ਏਕਾ ਹੀ ਮੂਰਤਿ ਹੈ, ਅਰੁ ਉਸ ਕੇ ਰੂਪ ਬਹੁਤੁ ਹੈਂ। ਰੂਪੀਂ ਖੇਲਤਾ ਹੈ, ਮੂਰਤਿ ਉਸ ਕੀ ਓਹੀ ਏਕਾ ਹੀ ਹੈ। ਕਿਸ ਕੀ ਪੂਜਾ ਕਰੀਐ ? ਕਿਸ ਕਉ ਧੂਪੁ ਦੀਜੀਐ ? ਉਸ ਕੀ ਪੂਜਾ ਕਉਣੁ ਜਾਣੈ ਜਿ ਕਿਆ ਉਸ ਕੀ ਪੂਜਾ ਹੈ ਜੀ ? ਪਰੁ ਜਿ ਉਸ ਕੇ ਸੰਤ ਕੀ ਟਹਲ ਹੋਇ, ਸੁ ਕਰੀਐ, ਦਾਸੁ ਹੋਇ ਕਰਿ। ਉਸ ਕਿਆਂ ਦਾਸਾਂ ਕੀ ਸੇਵਾ ਕਰੀਐ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ ! ਬਲਿਹਾਰ ਜਾਉ ਜੀ। ਇਕਿ ਅਠਿਸਠਿ ਤੀਰਥੀਂ ਜਾਤੇ ਹੈਂ, ਦੇਹੀ ਕਾ ਉਧਾਰੁ ਕਰਨੇ ਕੀ ਨਿਮਿਤਿ ਜੀ। ਹਮ ਥੀਂ ਕਿਛੁ ਨਾਹੀ ਹੋਇ ਆਵਤਾ ਜੀ। ਹਮ ਤੇਰੇ ਪਾਸਿ ਆਏ। ਜਿ ਕਿਛੁ ਤੂ ਹਮ ਕਉ ਆਗਿਆ ਕਰਿਹਿ, ਸੁ ਹਮ ਕਰਹਿ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਤੇਰੇ[1] ਸਠਿ[2] ਸੰਬਤ ਸਭ ਤੀਰਥਾ। ਤੇਰਾ ਸਚੁ ਨਾਮੁ ਪਰਮੇਸਰਾ ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ। ਅਣਜਾਣਤ ਨਾਮੁ ਵਖਾਣੀਐ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ਰਾਮ ਜਨ ਜੀ ! ਅਠਿਸਠਿ ਜੁ ਤੀਰਥ ਹੈਂ, ਸੁ ਭਾਵੈ ਕੋਈ ਤੀਰਥੀ ਜਾਉ। ਅਰੁ ਸ੍ਰਿਮ੍ਰਤ ਪੁਰਾਣ ਹੈਂ, ਭਾਵੈ ਕੋਈ ਇਨ ਕਉ ਪੜਉ, ਸੁਣਉ; ਪਰੁ ਉਸ ਪਰਮੇਸੁਰ ਕੀ ਗਤਿ ਕੋਈ ਨਾਹੀ ਜਾਣਤਾ, ਜਿ ਪਰਮੇਸੁਰੁ ਕਿਆ ਹੈ ? ਕਹਤਾ ਕਿਆ ਹੈ ? ਪਿਛੈ ਕਿਆ ਹੋਇਆ ਹੈ ? ਅਰੁ ਆਗੇ ਕਿਆ ਹੋਇਗਾ ? ਉਹੁ ਪਰਮੇਸੁਰੁ ਕਿਨ ਹੀ ਜਾਨਿਆ ਨਾਹੀ। ਪਰਮੇਸੁਰੁ ਕਿਆ ਹੈ, ਸੇ ਰੂਪਿ ਹੈ। ਅਰੁ ਕਿਤੁ ਸੇਵਾ, ਕਿਤੁ ਘਾਲ, ਖੁਸੀ ਹੋਤਾ ਹੈ ? ਉਸ ਕੀ ਗਤਿ ਮਿਤਿ ਕੋਈ ਨਾਹੀ ਜਾਨਤਾ। ਜਿ ਕੋਈ ਉਸ ਕਾ ਨਾਮੁ ਲੇਤਾ ਹੈ, ਕਥਤਾ ਹੈ, ਸਿ ਅਣਜਾਣ ਹੀ ਲੇਤਾ ਹੈ। ਨਾਤਰ ਉਸ ਕੀ ਕੀਮਤਿ ਕਿ ਨਾਹੀ ਜਾਣੀ। ਜਿ ਏਹੁ ਕਿਛੁ ਕੀਤਾ ਹੈ, ਪਰਮੇਸੁਰੁ ਸੁਨੀਤਾ ਹੈ ਪਰਮੇਸੁਰੁ। ਸੁ ਏਹ ਕਿਆ ਹੈ ? ਜਿਨਾ ਸਿਮਰਿਆ ਹੈ, ਤਿਨ੍ਾ ਬਿਨਾ ਜਾਨੇ ਹੀ ਤੇ ਸਿਮਰਿਆ ਹੈ। ਭਾਵੈ ਉਸ ਬਾਤਿ ਊਪਰਿ ਕਿਛੁ ਕਿਰਪਾ ਕਰੇ, ਭਾਵੈ ਨ ਕਰੇ। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ ! ਬਲਿਹਾਰੀ ਜਾਉ ਜੀ। ਇਕਿ ਉਸ ਕਾ ਨਾਮੁ ਰਾਮੁ ਕਹਤੇ ਹੈਂ। ਇਕਿ ਕ੍ਰਿਸਨ, ਮਾਧੋ, ਮੁਰਾਰਿ, ਜਗਜੀਵਨੁ, ਸਿਆਮ ਸੁੰਦਰੁ, ਮੁਰਲੀਧਰ, ਮੁਰਲੀ ਮਨੋਹਰੁ, ਕਾਨ੍, ਗੋਪਾਲੁ, ਗੋਵਿੰਦ, ਸਿਆਵਰੇ, ਮੋਹਨ ਮਾਧੋ, ਅਉਰ ਸਹੰਸ੍ਰ ਏਕ ਨਾਮ ਮਨਿ ਕਰਿ ਕਰਿ ਅਰਾਧਤੇ ਹੈਂ। ਅਰੁ ਕੋਈ ਅਲਹੁ ਕਹਤਾ ਹੈ, ਕੋਈ ਖੁਦਾਇ ਕਹਤਾ ਹੈ। ਕੋਈ ਬੇਨਮੂਨ[3], ਬੇਚਗੂਨ[4] ਕਹਤਾ ਹੈ। ਕੋਈ ਲਾ ਸਰੀਕੁ ਕਹਤਾ ਹੈ। ਕੋਈ ਬੇ ਸੁਮਾਰ ਕਹਤਾ ਹੈ। ਕੋਈ ਨੇਰੇ ਤੇ ਨੇਰਾ ਕਹਤਾ ਹੈ। ਕੋਈ ਦੂਰਿ ਤੇ ਦੂਰਿ ਕਹਤਾ ਹੈ। ਕਈ ਨਾਮ ਕਰਿ ਕਰਿ ਸੰਸਾਰੁ ਅਰਾਧਤਾ ਹੈ। ਬਾਬਾ ਨਾਨਕ ਜੀ ! ਜਿ ਕੋਈ ਏਸ ਕਾ ਨਾਮੁ ਸਹੀ ਹੈ, ਸੋਈ ਤੁਮ ਹਮ ਕਉ ਬਤਾਵਹੁ ਜੀ। ਦੇਖਾਂ ਸਹੀ ਨਾਮ ਤੇ ਲੋਕ ਕਹਤੇ ਹੈਂ ਜੀ। ਤੁਮਹੁ ਪੈਛਾਨਿਆ ਹੈ ਜੀ। ਜਿ ਕੋਈ ਸਹੀ ਨਾਮ ਪਰਮੇਸੁਰ ਕਾ ਹੈ, ਹਮ ਕਉ ਬਤਾਈਐ ਜੀ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਨਾਨਕੁ ਵੇਚਾਰਾ ਕਿਆ ਕਹੈ। ਸਭੁ ਲੋਕੁ ਸਲਾਹੇ ਏਕਸੈ[5] ॥
ਸਿਰੁ[6] ਨਾਨਕ ਲੋਕਾ ਪਾਵ ਹੈ। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ ੪੧ ॥

---

[1]ਇਥੇ ਪੋਥੀ ਵਿਚ ਤੁਕ ਇਉਂ ਲਿਖੀ ਹੈ :—"ਅਠਸਠਿ ਤੀਰਥ ਸਿੰਮ੍ਰਤਾ" ॥
[2]ਸਠ ਸਾਲ। ਬ੍ਰਹਮਾ ਵਿਸ਼ਨੂ ਤੇ ਸ਼ਿਵ ਦਾ ਵੀਹ ਵੀਹ ਸਾਲ ਪ੍ਰਭਾਵ ਪੈਂਦਾ ਹੈ। ਤੇਰਾ ਸਚਾ ਨਾਮ ਹੀ ਤੀਰਥ ਹੈ।
[3]ਭਾਵ ਜਿਸ ਦਾ ਕੋਈ ਨਮੂਨਾ ਨ ਹੋਵੇ। [4]ਇਹ ਫ਼ਾਰਸੀ ਦੇ ਸ਼ਬਦ ਬੇ ਚੂੰ ਤੋਂ ਵਿਗੜਿਆ ਜਾਪਦਾ ਹੈ, ਜਿਸ ਦੇ ਅਰਥ ਹਨ, ਅਦੁਤੀ, ਲਾ ਸ਼ਰੀਕ। [5]ਇਕੋ ਨੂੰ। [6]ਉਨ੍ਹਾਂ ਗੁਰਮੁਖਾਂ ਦੇ ਚਰਨਾਂ ਤੇ ਨਾਨਕ ਦਾ ਸਿਰ ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਹਉ ਕਉਣੁ ਚੀਟੀ[1] ਹਾਂ, ਜਿ ਉਸ ਸਾਹਿਬ ਕੇ ਨਾਮ ਕੀ ਮਿਤਿ ਜਾਣਾ, ਜਿ ਸਾਹਿਬ ਕਾ ਨਾਮੁ ਏਹੁ ਸਹੀ ਹੈ, ਅਰੁ ਏਹੁ ਸਹੀ ਨਾਹੀ । ਭਾਈ ਜੀ ! ਜਿਤਨਾ ਸੰਸਾਰੁ ਹੈ, ਤਿਤਨਾ ਉਸ ਹੀ ਕਾ ਨਾਮੁ ਲੇਤਾ ਹੈ । ਅਰੁ ਜਿਤਨਾ ਕੋਈ, ਕਿਤ ਹੀ ਕਿਤ ਹੀ ਭੇਖਿ ਕਰਿ ਕਰਿ ਸਾਹਿਬ ਕਾ ਨਾਮੁ ਲੇਤੇ ਹੈਂ, ਸੁ ਭਾਈ ਜੀ, ਹਉ ਕੁਰਬਾਨੁ ਜਾਉ, ਉਨ ਉਪਰਹੁ । ਉਨ੍ ਕੇ ਪਾਉ, ਅਰੁ ਮੇਰਾ ਸਿਰੁ, ਜੇ ਉਨ੍ ਕੇ ਪਾਉ ਮੇਰੇ ਸਿਰ ਉਪਰਿ ਲਾਗਹਿ, ਤਉ ਮੈ ਨਿਹਾਲੁ ਹੋਵਉ । ਅਰੁ ਜੀ, ਕਿਤੀ ਨਾਖਿ ਕੋਈ ਅਰਾਧਤਾ ਹੈ, ਸੁ ਹਉ ਉਨ੍ਹਾ ਅਰਾਧਨ ਵਾਲਿਆਂ ਕੇ ਪਾਵਨ[2] ਕੇ ਤਲੇ ਆਪਨਾ ਸਿਰੁ ਦੇਉ । ਅਰੁ ਜਿਤਨੇ ਮੇਰੇ ਸਾਹਿਬ ਕੇ ਨਾਵ ਹੈਂ, ਸੁ ਹਉ ਕੁਰਬਾਨੁ । ਕੁਰਬਾਨੁ ਜਾਉ, ਉਸੁ ਸਾਹਿਬ ਕੇ ਨਾਮ ਊਪਰ ਤੇ, ਹਉ ਸਦਾ ਬਲਿਹਾਰੇ ਜਾਉ" । ਤਬ ਓਇ ਗੋਬਿੰਦ ਲੋਕ ਉਠਿ ਚਰਨੀ ਲਾਗੇ । ਕਹਣੇ ਲਾਗੇ ਜਿ, "ਬਾਬਾ ਨਾਨਕ ਜੀ ! ਤੈਂ ਹੀ ਪਰਮੇਸੁਰੁ ਸਤਿ ਜਾਣਿਆ ਹੈ । ਅਰੁ ਤੈਂ ਹੀ ਬਖਾਣਿਆ ਹੈ, ਅਰੁ ਤੈਂ ਹੀ ਮਾਨਿਆ ਹੈ । ਜੀ, ਹੋਰੁ ਕੋਈ, ਉਸ ਕੀ ਗਹਨ ਗਤਿ ਨਾਹੀ ਜਾਨਤਾ ਜੀ । ਅਬ ਹਮ ਤੇਰੀ ਸਰਨਿ ਪਰੇ ਹੈਂ ਜੀ । ਤੂ ਹਮ ਕਉ ਨਿਸਤਾਰਿ ਲੇਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਤੁਮ ਪਰਮੇਸੁਰ ਕਉ ਅਰਾਧਹੁ; ਪਰਮੇਸੁਰੁ ਤੁਮਾਰਾ ਭਲਾ ਕਰੇਗਾ" । ਤਬ ਓਇ ਗੋਬਿੰਦ ਲੋਕ, ਗੁਰੂ ਬਾਬੇ ਨਾਨਕ ਜੀ ਕੇ. ਸਿਖ ਭਏ । ਨਾਨਕ ਪੰਥੀ ਹੂਏ । ਗੁਰੂ, ਗੁਰੂ, ਲਾਗੇ ਜਪਣੇ । ਕਹਣੇ ਲਾਗੇ ਜਿ, "ਧੰਨੁ ਗੁਰੂ ਬਾਬਾ ਨਾਨਕੁ ! ਵਾਹਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ਜੀ :—

॥ ਸਲੋਕੁ ॥

ਨਾਮ ਅਨੇਕ ਅਨੰਤ[3] ਹੈਂ, ਅੰਤੁ ਨ ਪਾਰਾ ਵਾਰੁ ॥
ਜਿਨਿ ਜਿਨਿ ਨਾਮੁ ਅਰਾਧਿਆ, ਦਾਸ ਨਾਨਕ ਤਿਨਿ ਬਲਿਹਾਰੁ ॥ ੧ ॥

ਬੋਲਹੁ ਭਾਈ ਵਾਹਗੁਰੂ । ਧੰਨ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ । ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੦ ॥ ੩੧ ॥ ੧੯੦ ॥

---

# ਕੂਕਰ ਨੂੰ ਦਾਨ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਅੰਗਦ ਦੇਵ ਜੀ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ, ਏਕ ਦਿਨਿ ਨਗਰਿ ਕਰਤਾਰ ਪੁਰਿ ਬੈਠਾ ਥਾ । ਅਰੁ ਅੰਗਦ ਸਿਖ, ਗੁਰੂ ਬਾਬੇ ਨਾਨਕ ਜੀ ਪਾਸਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਜਿ ਕੋਈ ਜਾਤਿ ਕਾ ਨੀਚੁ ਹੋਵੇ, ਅਕੈ[4] ਊਚ ਹੋਵੈ, ਅਰੁ ਓਹੁ ਪਰਮੇਸੁਰ ਕੀ ਸਰਨਿ ਪੜੈ; ਅਰੁ ਪਰਮੇਸੁਰ ਕੀ ਸਰਨਿ ਪੜਿਆ, ਉਸ ਕਉ ਦੁਖੁ ਵਿਆਪੈ, ਸੁ ਏਹੁ ਕਵਨੁ ਬੀਚਾਰੁ ? ਜਿ ਜਾਂ ਏਹੁ ਪਰਮੇਸੁਰ ਕੀ ਸਰਨਿ ਪੜਿਆ, ਅਰੁ ਤਬ ਭੀ ਇਸ ਕਉ ਦੁਖ ਆਇ ਵਿਆਪੇ" । ਤਬ ਗੁਰੂ ਬਾਬਾ ਜੀ ਹਸਿ ਪੜਿਆ । ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ਅੰਗਦਾ ! ਤੂ ਏਹ ਬਾਤ ਨਾਹੀ ਜਾਣਦਾ ? ਜਿ ਏਹ ਬਾਤ ਕਿਉ ਹੈ ?" ਕਹੈ, "ਜੀ, ਮੈ ਕਿਆ ਜਾਣਾ ਜੀ, ਬਿਨਾ ਤੇਰੇ ਜਣਾਏ" । ਤਬ ਗੁਰੂ ਬਾਬਾ ਨਾਨਕੁ ਜੀ, ਆਸਾ ਰਾਗ ਮਹਿ ਬਾਨੀ ਬੋਲਿ ਉਠਿਆ, ਜਿ ਪੁਰਖਾ ! ਏਹ ਬਾਤ ਏਵ ਹੈ :—

---

[1]ਕੀੜੀ । [2]ਪੈਰ । [3]ਬਿਨਾ ਅੰਤ, ਬੇਅੰਤ । [4]ਅਥਵਾ, ਜਾਂ ।

ਜੇ ਦਰਿ ਮਾਂਗਤੁ[1] ਕੂਕ ਕਰੇ ਮਹਲੀ ਖਸਮੁ ਸੁਣੇ ॥
ਭਾਵੈ ਧੀਰਕ[2] ਭਾਵੈ ਧਕੇ ਏਕ ਵਡਾਈ ਦੇਇ ॥ ੧ ॥
ਜਾਣਹੁ[3] ਜੋਤਿ ਨ ਪੂਛਹੁ ਜਾਤੀ, ਆਗੈ[4] ਜਾਤਿ ਨ ਹੇ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅਗਦਾ ! ਜਾਂ ਮੰਗਤਾ ਜਾਇ ਸਾਹਿਬ ਦੇ ਦਰਿ ਦੁਆਇ ਕਰਤਾ ਹੈ, ਅਤੇ ਸਾਹਿਬੁ ਬੈਠਾ ਸੁਣਦਾ ਹੈ, ਅਤੇ ਅੰਦਰਹੁ ਕਹਾਇ ਭੇਜਦਾ ਹੈ ਜਿ, ਅਰੇ, ਏਹੁ ਜਿ ਕੋਈ ਦੁਆਇ ਦੇਤਾ ਹੈ, ਸੁ ਇਸ ਕੇ ਤਾਈਂ ਮਨਹਿ ਕਰਹੁ । ਤਬ ਏਤਨੇ ਸਾਹਿਬ ਕੇ ਕਹਣੇ ਸਾਥਿ, ਓਹਿ ਜਿ ਆਗੈ ਛੁਟੀਏ[5] ਹੋਤੇ ਹੈਂ, ਸੁ ਉਸ ਕਉ ਜਾਇ ਮਨਹਿ ਕਰਤੇ ਹੈਂ । ਕਹਤੇ ਹੈਂ, ਜਿ ਚੁਪ ਰੇ ! ਚੁਪ ਰੇ !! ਚੁਪ ਕਰੁ । ਤਬ ਓਹੁ ਪੇਟ ਕਾ ਲੀਆ ਬਹੁੜਿ ਦੁਆਇ ਦੇਣੇ ਲਗਤਾ ਹੈ । ਤਬ ਉਸ ਕਉ ਓਇ ਛੁਟੀਏ, ਧਕਿ ਆਇ ਬਾਹਰਿ ਨਿਕਾਲਤੇ ਹੈਂ, ਬਾਹਰਿ ਕਢਿ ਛੋਡਤੇ ਹੈਂ । ਤਬ ਓਹੁ ਮੰਗਤਾ, ਧਕਿ ਆਇਆ ਹੋਇਆ, ਹਟਿ ਨਿਕਲਤਾ ਹੈ । ਤਬ ਭੀ ਉਨਿ ਮੰਗਤੇ ਕਹਿਆ ਜਿ, "ਭਾਈ, ਮੇਰੇ ਤਾਈ ਭਾਵੈ ਸੁ ਹੋਇ, ਪਰੁ ਇਸ ਕਉ ਹੰਉ ਨਾਹੀ ਛੋਡਤਾ । ਓਹੁ ਫੇਰਿ ਆ ਦੁਆਇ ਕਰਤਾ । ਤਬ ਓਹੁ ਸਾਹਿਬੁ, ਉਸ ਕਉ ਦੁਆਇ ਕਰਤੇ ਕਉ ਸੁਨਤਾ ਹੈ । ਤਬ ਸਾਹਿਬੁ ਜਾਨਿ ਬੂਝਿ ਕਰਿ ਚੁਪ ਕਰਿ ਰਹਤਾ ਹੈ । ਅਰੁ ਉਨਹੁ ਨਫਰਹੁ ਕਉ ਪੂਛਤਾ ਹੈ ਜਿ, "ਰੇ ! ਏਹੁ ਓਹੀ ਹੈ, ਜਿ ਕਲਿ ਦੁਆਇ ਕਰਤਾ ਥਾ ?" ਕਹੇ ਜੀ, "ਓਹੀ ਹੈ ।" ਤਬ ਸਾਹਿਬੁ ਚੁਪ ਕਰਿ ਰਹਿਆ । ਤਬ ਉਨਹੁ ਨਫਰਹੁ ਕਹਿਆ ਜਿ, "ਜੀ, ਉਸ ਕਉ ਮਨਹਿ ਕਰਹਿ ।" ਕਹੇ, "ਕਿਉ ਮਨਹਿ ਕਰਤੇ ਹੋ ? ਕਹਨੇ ਦੇਹੁ, ਜੁ ਕਿਛੁ ਕਹਤਾ ਹੈ ।" ਤਬ ਉਨਿ ਮੰਗਤੇ ਭੀ ਆਇ ਦੁਆਇ ਕਰੀ । ਅਰੁ ਮਨ ਮਹਿ ਆ, ਜਿ ਰੇ ਭਾਈ, ਜਬ ਕੋਈ ਆਇ ਮਨਹਿ ਕਰੈਗਾ, ਤਬ ਜਾਨੀਐ । ਪਰੁ ਹੰਉ ਤੋ ਇਬ ਹੀ ਚੁਪ ਨਾਹੀ ਕਰਤਾ । ਜਬ ਕੋਈ ਆਇ ਪਕੜੈਗਾ, ਤਬ ਹੀ ਜਾਨੀਐਗਾ । ਇਬ ਤਉ ਹੰਉ ਦੁਆਇ ਕਰਤਾ ਹੋਂ । ਤਬ ਤਿਸਿ ਦਿਨਿ ਮੰਗਤੇ ਡਰਤੇ ਡਰਤੇ ਦੁਆਇ ਕਰੀ । ਪਰ ਮਨਹਿ ਕਿਸੀ ਨ ਕੀਆ । ਜਿਤਨੀ ਕਿ ਉਸ ਕਉ ਪਹੁਚ ਥੀ, ਇਤਨੀ ਕੁ ਦੁਆਇ ਕਰੀ ਜਬ ਦੁਆਇ ਕਰਿ ਨਿਬੜਿਆ[7] ਅਰੁ ਮਨਹਿ ਕਿਸੀ ਨ ਕੀਆ । ਤਬ ਤਿਸਿ ਦਿਨਿ ਸਰਸਾ[8] ਗੋਆ, ਜਿ ਭਾਈ ਅਜੁ ਤਾਂ ਮੇਰੇ ਤਾਈ ਮਨਹਿ ਕਿਸੀ ਨਾ ਕੀਆ । ਦੇਖਾਂ, ਸੁਬਹ ਕਿਆ ਹੋਇਤਿ, ਕਿ ਕਿਛੁ ਤਾਂ ਮੁਜਰਾ[9] ਹੋਇਗਾ । ਤਬ ਅਗਲੇ ਦਿਨਿ ਭੀ ਓਨਿ ਆਇ ਦੁਆਇ ਕਰੀ । ਤਬ ਉਨਿ ਜਾਨਿਆ, ਜਿ ਭਾਈ ਅਬ ਤੋ ਮੇਰੇ ਤਾਈ ਮਨਹਿ ਕੋਈ ਨਾਹੀ ਕਰਤਾ । ਜਿ ਕਿਛੁ ਮੇਰੇ ਮਨਿ ਹੈ, ਸੁ ਮੈ ਮੁਜਰਾ[10] ਕਰਿ ਪਹੁਚੋਂ । ਆਗੇ ਬਾਹਰਿ ਦੁਆਇ ਕਰਤਾ ਥਾ, ਬਹੁੜਿ ਦਰਵਾਜੇ ਕੇ ਅੰਦਰਿ ਵਾਰਿ ਜਾਇ ਖੜਾ ਹੂਆ । ਉਹਾ ਭੀ ਮਨਹਿ ਕਿਸੀ ਨ ਕੀਆ । ਸਭਨਹੁ ਜਾਨਿਆ, ਜਿ ਏਹੁ ਹਰ ਰੋਜੁ ਦੁਆਇ ਕਰਤਾ ਹੈ । ਏਸ ਕਉ ਕਿਛੁ ਨ ਕਹਹੁ । ਤਬ ਉਨਿ ਕਹਿਆ ਜਿ, "ਭਾਈ, ਇਬ ਤੋ ਸਾਹਿਬੁ ਨਜੀਕਿ ਸੁਨਤਾ ਹੈ । ਹੰਉ ਮੁਜਰਾ ਨਿਸੰਗਿ ਕਰਉ" । ਅਰੁ ਸਾਹਿਬ ਭੀ ਕਹਿਆ ਜਿ, "ਏਹੁ ਨਿਤ ਆਇ ਕੂਕ[11] ਕਰਤਾ ਹੈ, ਦੇਖਾਂ, ਏਹੁ ਕਿਆ ਕਹਤਾ ਹੈ ?" ਸਾਹਿਬ ਕੰਨੁ ਦੇ ਸੁਨਿਆ, ਜਿ ਕਿਛੁ ਉਨਿ ਸਿਫਤਿ ਕਰੀ, ਸੁ ਸਾਹਿਬ ਸੁਨੀ । ਜਬ ਸਾਹਿਬੁ ਸੁਬਹੀ ਦੀਬਾਨੁ[12] ਲਾਇ ਬੈਠਾ, ਤਬ ਉਸ ਕਉ ਨਿਕਟਿ ਬੁਲਾਇ ਕਰਿ, ਅਰੁ ਉਸ ਕਾ ਸਭੁ ਗਨੁ[13] ਥਾ, ਸੋ ਸੁਨਿਆ । ਜੇ ਤਉ ਬਹੁਤੁ ਖੁਸੀ ਆਇਆ, ਜੈਸੀ ਸਿਫਤਿ ਸਾਹਿਬ ਕੀ ਥੀ ਅਰੁ ਤੈਸੀ ਹੀ ਕਹੀ, ਤਾਂ ਸਿਰੋਪਾਉ[14], ਘੋੜਾ, ਖਰਚੀ ਦਿਲਾਈ, ਖੁਸਹਾਲੁ ਕੀਆ । ਜਿ ਕਿਛੁ ਮੰਗਤੇ ਕੀ ਇਛਾ ਥੀ, ਸੁ ਦੀਆ । ਦੇ ਬਿਦਾ ਕੀਆ । ਅਰੁ ਜੇ ਉਸ ਕੀ ਸਿਫਤਿ ਖੁਸਿ ਨਾ ਆਈ, ਤਾਂ ਖਾਲੀ ਭੀ ਨ ਛੋਡਿਆ । ਸਾਹਿਬ ਕਉ ਸਰਮਾ ਹੈ, ਜਿ ਮੁਝ ਕਉ ਤਕਿ ਕਰਿ ਆਇਆ ਹੈ, ਇਸ ਕਰਿ ਕਰਿ

---

[1]ਮੰਗਤਾ । [2]ਧੀਰਜ, ਭਰੋਸਾ । [3]ਸਭ ਵਿਚ ਹਰੀ ਦੀ ਜੋਤ ਵੇਖੋ । [4]ਪ੍ਰਲੋਕ ਵਿਚ ।
[5]ਦਰਬਾਨ ਲੋਕ । [6]ਸੇਵਕ, ਨੌਕਰ । [7]ਸਮਾਪਤ ਹੋਣਾ; ਖ਼ਤਮ ਹੋਣਾ । [8]ਪਰਸੰਨ ਹੋਣਾ ।
[9]ਮੁਜਰਾਈ, ਨੌਕਰ ਵਲੋਂ ਮਾਲਕ ਦਾ ਸਤਿਕਾਰ । [10]ਸਲਾਮ, ਪ੍ਰਣਾਮ । [11]ਪੁਕਾਰ ।
[12]ਕਚਹਿਰੀ, ਦਰਬਾਰ । [13]ਭਾਵ ਸਿਫ਼ਤ, ਉਸਤਤ । [14]ਖ਼ਿਲਤ, ਸਿਰ ਤੋਂ ਪੈਰ ਤੀਕ ਪਹਿਰਣ ਦੀ ਪੁਸ਼ਾਕ ।

ਨਿਰਾਸੁ ਕਿਉ ਜਾਇ, ਜਿ ਏਹੁ ਆਸ ਕਰਿ ਕਰਿ ਆਇਆ ਹੈ। ਉਸ ਕਉ ਭੀ ਨਿਵਾਜਸ[1] ਕਰੀ। ਨਿਵਾਜਸ ਕਰਿ ਕਰਿ ਕਿਛੁ ਏਕੁ ਦਿਲਾਇ ਦੀਆ, ਸਿਰੋਪਾਉ, ਕਪੜਾ ਬਾਹਿਆ, ਖੁਸਹਾਲੁ ਕਰਿ ਕਰਿ ਬਿਦਾ ਕੀਆ। ਪੁਰਖਾ ਅੰਗਦਾ! ਜਿੰ ਕੋਈ ਭਗਤ ਪਰਮੇਸੁਰ ਕੀ ਭਗਤਿ ਕਰਤਾ ਹੈ, ਸੁ ਉਸੁ ਮੰਗਤੇ ਕੀ ਨਿਆਈ। ਅਰੁ ਓਇ ਜਿ ਛਟੀਏ ਹੈਂ, ਸੁ ਦੁਖ ਹੈਂ। ਜਿਉ ਪਹਿਲੇ ਉਸ ਕਉ ਖੜੋਵਣੇ ਨਾਹੀ ਦੇਤੇ, ਮੰਗਤੇ ਕਉ, ਸਾਹਿਬ ਕੇ ਹੁਕਮਿ, ਓਇ ਛਟੀਏ। ਤਿਉ ਭਗਤਾਂ ਕਉ, ਸਹੀ ਮਿਸਲਿ[2], ਸਾਹਿਬ ਕੇ ਹੁਕਮ ਕਰਿ ਕਰਿ, ਉਨ ਭਗਤਾ ਕਉ ਦੁਖ ਲਗਣ ਨਾਹੀ ਦੇਤੇ। ਪਰੁ ਪੁਰਖਾ! ਜੁ ਭਗਤੁ ਦ੍ਰਿੜੁ[3] ਕਰਿ ਰਹੈ, ਸ੍ਰੀ ਠਾਕੁਰ ਜੀ ਕੇ ਦਰਬਾਰਿ, ਤਬ ਉਸਿ ਮੰਗਤੇ ਕੀ ਨਿਆਈ, ਆਪੇ ਠਾਕੁਰੁ ਦੈਆਲੁ, ਦੈਆ ਕਰਿ ਕਰਿ, ਧਕਿ ਧੁਕਿ ਕਰਿ ਭੀ ਬਡਾਈ ਦੇਇ। ਭਾਵੇ ਕੋਈ ਨੀਚੁ ਪਰਮੇਸੁਰ ਕੀ ਸੇਵਾ ਕਰੈ, ਭਾਵੇ ਉਚੁ ਸੇਵਾ ਕਰੈ, ਪਰਮੇਸੁਰ ਕੇ ਦਰਿ ਸੇਵਾ ਮਾਨੀਤੀ ਹੈ। ਜਾਤਿ ਨਾਹੀ ਮਾਨੀਤੀ, ਸਿਫਤਿ ਮਾਨੀਤੀ ਹੈ। ਜਿ ਕੋਈ ਸਿਫਤਿ ਪਰਮੇਸੁਰ ਕੀ ਕਰੈ, ਸੋਈ ਸਾਹਿਬ ਕਉ ਭਾਵੈ। ਸੋਈ ਸੇਵਕੁ, ਜਿ ਸਾਹਿਬ ਕਉ ਭਾਵੈ।" ਤਬ ਗੁਰੂ ਅੰਗਦ ਕਹਿਆ ਜਿ, "ਜੀ, ਕਿਛੁ ਮਾਨੁਖ ਦਾ ਭਿ ਕੀਤਾ ਹੋਂਦਾ ਹੈ?" ਕਹੈ, "ਕਿਛੁ ਨਾ। ਕਹੈ, ਬਹੁੜਿ ਮਨੁਖ ਬਾਵਹੁ ਜਿ ਮਾਨੁਖੁ ਡਰੈ, ਸਿ ਕਿਉ ਡਰੈ, ਪਰਮੇਸੁਰਹੁ ਕਿਉ ਨ ਡਰੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਆਪਿ ਕਰਾਏ ਆਪਿ ਕਰੇਇ। ਆਪਿ ਉਲਾਮੇ ਚਿਤਿ[4] ਧਰੇਇ ॥
ਜਾ ਤੂੰ ਕਰਣਹਾਰੁ ਕਰਤਾਰੁ। ਕਿਆ ਮੁਹਤਾਜੀ ਕਿਆ ਸੰਸਾਰੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਜਿ ਕਿਛੁ ਕਰਤਾ ਹੈ, ਸੁ ਆਪੇ ਹੀ ਕਰਤਾ ਹੈ। ਅਰੁ ਜਿ ਕਿਛੁ ਕਰਾਵਤਾ ਹੈ, ਸੁ ਭੀ ਆਪੇ ਹੀ ਕਰਾਵਤਾ ਹੈ। ਬਹੁੜਿ ਆਪੇ ਹੀ ਉਲ੍ਹਾਮੇ ਧਰਤਾ ਹੈ, ਚਿਤ ਬੀਚਿ। ਜਿ ਰੇ ਪ੍ਰਾਨੀ! ਏਹੁ ਪਾਪੁ ਤੈ ਕਿਉ ਕੀਆ ਹੈ? ਆਪੇ ਕਰਾਵਤਾ ਹੈ, ਅਰੁ ਕਰਾਇ ਕਰਿ ਆਪੇ ਹੀ ਗੁਸੇ ਹੋਤਾ ਹੈ। ਕਿਸੀ ਕਉ ਰਦੁ[5] ਕਰਤਾ ਹੈ, ਕਿਸੀ ਕਉ ਬਖਸਤਾ ਹੈ। ਜਾਂ ਆਪੇ ਬਖਸਣ, ਮਾਰਣਹਾਰਾ, ਸੰਸਾਰ ਕੀ ਕਿਆ ਮੁਹਤਾਜੀ?'

ਆਪਿ ਉਪਾਏ ਆਪੇ ਦੇਇ। ਆਪੇ ਦੁਰਮਤਿ ਮਨਹਿ[6] ਕਰੇਇ ॥
ਗੁਰ ਪਰਸਾਦਿ[7] ਵਸੈ ਮਨਿ ਆਇ। ਦੁਖੁ ਅਨੇਰਾ ਵਿਚਹੁ ਜਾਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ! "ਜੀਉ ਜਿ ਉਪਾਇਆ ਹੈ, ਸੁ ਪਰਮੇਸੁਰ ਉਪਾਇਆ ਹੈ। ਸੁ ਤਿਸ ਨੂ ਆਪੇ ਹੀ ਰਿਜਕੁ ਦੇਤਾ ਹੈ। ਅਰੁ ਜਿਸ ਕਉ ਮਿਹਰ ਕਰਤਾ ਹੈ, ਮਿਹਰਵਾਨੁ ਹੋਤਾ ਹੈ, ਉਸ ਕੀ ਦੁਰਮਤਿ ਮਨਹਿ ਕਰਤਾ ਹੈ। ਤਬ ਗੁਰੂ ਪ੍ਰਸਾਦਿ ਕਰਿ ਕਰਿ, ਆਪਿ ਉਸ ਕੇ ਮਨਿ ਆਇ ਬਸਤਾ ਹੈ। ਤਬ ਜਿਤਨਾ ਦੁਖੁ ਅਧੇਰਾ ਹੈ, ਉਸ ਕੇ ਬੀਚਿ ਥੀ ਨਿਕਲਿ ਜਾਤਾ ਹੈ। ਇਕਨਾ ਕਉ ਜੇ ਭਾਵਸੁ, ਤਾਂ ਸਵਾਰਿ ਲੇ"। ਤਬ ਗੁਰੂ ਅੰਗਦਿ ਕਹਿਆ ਜਿ, "ਜੀ, ਕਿਵ ਹੀ ਇਸੁ ਜੀਵ ਕਉ ਸਚੁ ਭੀ ਆਵੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਸਾਚੁ ਪਿਆਰਾ ਆਪਿ ਕਰੇਇ। ਅਵਰੀ[8] ਕਉ ਸਾਚੁ ਨ ਦੇਇ ॥
ਜੇ ਕਿਸੈ ਦੇਇ ਵਖਾਣੈ[9] ਨਾਨਕੁ। ਆਗੈ ਪੂਛ ਨ ਲੇਇ[10] ॥ ੪ ॥ ੧ ॥

---

[1]ਕਿਰਪਾ, ਦਇਆ। [2]ਸਮਾਨ, ਵਾਗੂੰ। [3]ਨਿਸਚਾ, ਭਰੋਸਾ। [4]ਸੁਣਦਾ ਹੈ। [5]ਅਪ੍ਰਵਾਨ ਕਰਨਾ, ਖੰਡਨ ਕਰਨਾ। [6]ਵਰਜਦਾ ਹੈ, ਹਟਾਂਦਾ ਹੈ। [7]ਗੁਰੂ ਦੀ ਕਿਰਪਾ ਨਾਲ। [8]ਹੋਰਨਾਂ ਕਈਆਂ ਨੂੰ। [9]ਕਹਿੰਦਾ ਹੈ। [10]ਪੋਥੀ ਵਿਚ "ਵਖਾਣੈ ਸੋਇ" ਤੇ "ਪੂਛ ਨ ਹੋਇ" ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਸਚੁ ਜਿ ਹੈ, ਸਿ ਆਪਿ ਪਰਮੇਸੁਰੁ ਹੈ। ਆਪੇ ਸਚੁ ਕਮਾਵਦਾ ਹੈ। ਹੋਰਸ ਨੂੰ ਸਚੁ ਨਾਹੀ ਦੇਂਦਾ। ਅਰੁ ਜੇ ਕਿਸੇ ਕਉ ਕੋਟਾਂ[1] ਮੰਧੇ[2] ਸਚੁ ਦੇਇ, ਤਾਂ ਫਿਰਿ ਨਾ ਈਹਾਂ, ਨ ਆਗੇ ਉਸ ਕੀ ਪੁਛ ਨਾਹੀ ਲੇਤਾ। ਓਹੁ ਸਚੁ ਹੀ ਹੋਆ, ਸਚ ਸਿਉ ਸਮਾਇਆ"। ਤਬ ਗੁਰੂ ਅੰਗਦੁ ਚਰਨੀ ਲਾਗਾ। ਕਹਿਆ ਜਿ, "ਜੀ, ਸੋ ਸਚੁ ਭੀ ਤੂ, ਅਤੇ ਸਚੁ ਦੇਣਹਾਰੁ ਭਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਤੂ ਮੇਰਾ ਸੇਵਕੁ ਹੈਂ। ਤੁਧ ਉਤੇ ਮੇਰੀ ਖੁਸੀ ਹੈ। ਮੈ ਤੇਰੇ ਤਾਈਂ ਸਚੁ ਦੀਆ ਹੈ। ਜਿਸ ਕਉ ਤੂ ਸਚੁ ਦੇਹਿਗਾ, ਤਿਸ ਕਉ ਭੀ ਪ੍ਰਾਪਤਿ ਹੋਇਗਾ। ਜਗਤੁ ਮੈ ਤੇਰੇ ਹਵਾਲੇ ਕੀਆ ਹੈ। ਬਖਸੁ ਬਖਸਾਇ, ਜਪਿ ਜਪਾਇ"। ਤਬ ਗੁਰੂ ਅੰਗਦੁ ਪੈਰੀ ਪੈਆ। ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਦੀਨੁ ਦੁਆਰੈ ਆਇਆ, ਬਿਨਉ ਕਰੇ ਦਿਨੁ ਰਾਤਿ ॥
ਪ੍ਰਭ ਨਹੀ ਸੁਨਦੀ ਬੇਨਤੀ, ਛਿਨੁ ਛਿਨੁ ਪਰੈ ਭਰਾਂਤਿ[3] ॥
ਦੁਆਰੁ ਨ ਛੋਡੈ, ਆਨ ਨਾਹਿ, ਨਹੀ ਆਵੈ ਮਨਿ ਸਾਂਤਿ ॥
ਸੁਨਿ ਸੁਨਿ, ਅਨ ਸੁਨਿਆ ਕਰੈ, ਦਾਸ ਨਾਨਕ ਏਹਾ ਦਾਤਿ ॥ ੧ ॥

ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਕਰਣ ਕਾਰਣ ਸਮਰਥੁ ਬਾਬਾ ਨਾਨਕੁ। ਵਾਹਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿ ਗੁਰੂ। ਰਾਮ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੮ ॥ ਭ੨ ॥



# ਕਰਮ ਕਾਂਡ ਦਾ ਖੰਡਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਪਰਮੇਸਰ ਲੋਕਾਂ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਨਗਰਿ ਕਰਤਾਰ ਪੁਰਿ ਆਪਨੇ ਆਸ੍ਰਮ ਕੇ ਵਿਖੇ ਬੈਠਾ ਥਾ। ਅਰੁ ਏਕਿ ਪਰਮੇਸੁਰ ਜੀ ਕੇ ਲੋਕ ਮਿਲਿ ਕਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਏ। ਉਨਹੁ ਆਇ ਕਰਿ, ਗੁਰੂ ਬਾਬੇ ਜੀ ਕਉ ਕਹਿਆ ਜਿ, "ਰਾਮ, ਰਾਮ ਹੈ, ਬਾਬਾ ਨਾਨਕ ਜੀ"। ਕਹੈ, "ਜੀ, ਰਾਮ ਰਾਮ ਜੀ। ਸਤਿ ਰਾਜਾਰਾਮੁ[4]। ਆਈਐ ਜੀ, ਬੈਸੀਐ। ਬਲਿਹਾਰ ਜਾਉ, ਤੁਮਾਰੇ ਆਵਣੇ ਕਉ ਜੀ"। ਤਬ ਓਇ ਪਰਮੇਸੁਰ ਕੇ ਲੋਗ ਬੈਠਿ ਗਏ। ਤਬ ਛਿਨ ਏਕ ਬੈਠਿ ਕਰਿ ਕਹਿਆ ਜਿ, "ਜੀ, ਏਕ ਬੇਨਤੀ ਹੈ ਜੀ। ਜੇ ਤੇਰੀ ਆਗਿਆ ਹੋਇ ਤਉ ਕਹੈਂ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਧ ਜਨਹੁ ਜੀ! ਜਿ ਕਿਛੁ ਕਹਨਾ ਹੋਇ, ਸੁ ਕਿਰਪਾ ਕਰਿ ਕੇ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ਸਲਮਤਿ! ਕੋਈ ਤਪੁ ਕਰਤਾ ਹੈ; ਕੋਈ ਜਪੁ ਕਰਤਾ ਹੈ; ਕੋਈ ਜਤੁ ਕਮਾਵਤਾ ਹੈ; ਕੋਈ ਸੰਤੋਖੁ ਕਮਾਵਤਾ ਹੈ; ਕੋਈ ਬਰਤ ਨੇਮ ਕਰਤਾ ਹੈ; ਕੋਈ ਹਠ ਨਿਗ੍ਰਹ[5] ਕਰਤਾ ਹੈ; ਕੋਈ ਧਰਮਸਾਲਾ ਚਲਾਵਤਾ ਹੈ; ਕੋਈ ਨਿਰਤਿ[6] ਸੁਰਤਿ ਕਰਤਾ ਹੈ; ਕੋਈ ਤੀਰਥੀਂ ਭਰਮਤਾ ਹੈ; ਕੋਈ ਪਉਣ ਅਭਿਆਸ ਕਰਤਾ ਹੈ;

---

[1]ਕਰੋੜਾਂ। [2]ਵਿਚੋਂ। [3]ਭਰਮ, ਭੁਲੇਖਾ, ਝੂਠੀ ਸਮਝ। [4]ਪ੍ਰਮਾਤਮਾ।
[5]ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕ ਰਖਣਾ। [6]ਨਾਚ।

ਕੋਈ ਸੰਨਿਆਸ ਰੂਪ ਕਰਤਾ ਹੈ; ਕੋਈ ਜੈਨ ਮਾਰਗਿ ਰਹਤਾ ਹੈ; ਕੋਈ ਨਗਨ ਰੂਪੁ ਰਹਤਾ ਹੈ; ਕੋਈ ਦੂਧਾ ਧਾਰੀ ਹੋਤਾ ਹੈ; ਕੋਈ ਦਿਗੰਬਰ[1] ਰੂਪ ਰਹਤਾ ਹੈ; ਕੋਈ ਸਿਧ ਕਹਾਵਤਾ, ਕੋਈ ਸੇਖੁ ਕਹਾਵਤਾ ਹੈ; ਕੋਈ ਗਿਆਨੀ ਕਹਾਵਤਾ ਹੈ। ਦੇਖਾਂ ਜੀ, ਓਹੁ ਜਿ ਸਾਹਿਬੁ ਹੈ, ਸੁ ਖੁਸੀ ਕਿਸੁ ਬਾਤ ਮਹਿ ਹੋਤਾ ਹੈ ਜੀ ? ਸੁ ਓਹ ਬਾਤ ਕਵਨ ਹੈ, ਜਿਸ ਮਹਿ ਸਾਹਿਬ ਖੁਸ਼ੀ ਹੋਇ ਜੀ ਕਾਈ ਏਹ ਬਾਤ ਭੀ ਹੈ ?'' ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ, ਆਸਾ ਰਾਗ ਮਹਿ ਜਿ :–

ਤਉ[2] ਪਰਵਾਹ ਕੇਹੀ ਕਿਆ ਕੀਜੈ । ਜਨਮਿ ਜਨਮਿ ਕਿਛੁ ਲੀਜੀ[3] ਲੀਜੈ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਭਾਈ ਰਾਮ ਜਨਹੁ, ਰਾਮ ਜੀ ਕੇ ਪਿਆਰਿ ਹੋ ! ਉਸੁ ਸਾਹਿਬ ਕਉ ਕਿਸੀ ਬਾਤ ਕੀ ਪਰਵਾਹ ਨਾਹੀ, ਜਿ ਬਾਤ ਉਸ ਪਹਿ ਨ ਹੋਇ। ਅਰੁ ਓਹ ਉਸ ਕੇ ਏਹ ਬਾਤ ਨਾਹੀ, ਜਿ ਉਸ ਤੇ ਏਹੁ ਕੰਮੁ ਨਾਹੀ ਹੋਇ ਆਵਤਾ, ਅਰੁ ਏਹੁ ਕੰਮੁ ਕਰਿ ਆਵੈ। ਅਰੁ ਓਹੁ ਉਸ ਕੇ ਆਗੈ ਭੇਟ ਆਨਿ ਰਾਖੀਏ, ਅਰੁ ਓਹੁ ਖੁਸੀ ਹੋਇ ਨਾ। ਉਸ ਕੇ ਘਰਿ ਸਭ ਕਿਛੁ ਹੈ। ਕਿਛੁ ਏਹ ਬਾਤ ਨਾਹੀ, ਜਿ ਓਸ ਤੇ ਕੰਮੁ ਅਟਕਿ ਰਹਿਆ ਹੈ। ਅਰੁ ਏਨਿ ਏਹੁ ਕੰਮੁ ਕੀਆ ਅਰੁ ਸਾਹਿਬੁ ਕਿਸੀ ਉਪਰਿ ਖੁਸੀ ਹੁਆ, ਕਿਛੁ ਏਹ ਬਾਤ ਨਾਹੀ। ਅਰੁ ਏਹ ਬਾਤ ਭੀ ਨਾਹੀ, ਜਿ ਕਿਛੁ ਦੂਰਿ ਨੇੜੇ ਸਾਹਿਬੁ ਪਹੁਚਿ ਸਕਦਾ। ਅਰੁ ਏਹ ਬੰਦੇ ਕੀ ਪਹੁਚ ਹੈ, ਜਿ ਦੂਰ ਨੇੜੇ ਤੇ ਫਿਰਿ ਆਵਤਾ ਹੈ ਨਾ। ਸਾਹਿਬੁ ਦੂਰਿ ਭੀ ਹੈ, ਅਰੁ ਨੇੜੇ ਭੀ ਹੈ। ਜਿ ਕਿਛੁ ਕੰਮੁ ਹੈ, ਸੁ ਸਾਹਿਬੁ ਹੀ ਕਰਤਾ ਹੈ। ਬੰਦੇ ਕੀ ਪਰਵਾਹ ਸਾਹਿਬ ਕਉ ਕਿਆ ਹੈ ? ਜਿਸ ਕਰਿ ਕਰਿ ਸਾਹਿਬ ਕਉ ਰੀਝਾਵੈ[4]। ਏਸ ਕਉ ਸਾਸੁ ਗਿਰਾਸੁ ਸਾਹਿਬ ਹੀ ਦੀਆ ਹੈ। ਏਹੁ ਕਿਆ, ਜਿ ਸਾਹਿਬ ਕਉ ਗੁਣ ਕਰਿ ਕਰਿ ਰੀਝਾਵੈ। ਉਸ ਕਉ ਪਰਵਾਹ ਕਾਈ ਨਾਹੀ। ਜਨਮਿ ਜਨਮਿ ਕਰਿ ਕਰਿ, ਕਿਛੁ ਏਹੋ ਹੀ ਸਾਹਿਬ ਤੇ ਲੇਤਾ ਹੈ। ਕਿਛੁ ਏਹੁ ਨਾਹੀ ਸਾਹਿਬ ਕਉ ਦੇਤਾ। ਸਾਹਿਬ ਕਉ ਏਸ ਕੇ ਦੇਣੇ ਅਰੁ ਲੇਣੇ ਕੀ ਪਰਵਾਹ ਕਿਛ ਨਾਹੀ। ਤਬ ਫੇਰ ਗੁਰੂ ਬਾਬੇ ਨਾਨਕ ਜੀ ਬਾਨੀ ਉਚਰੀ ਜਿ :—

ਮੈ[5] ਗੁਣ ਗਲਾ ਕੇ ਸਿਰਿ ਭਾਰ[6] । ਗਲੀ ਗਲਾ ਸਿਰਜਣਹਾਰ ॥
ਖਾਣਾ ਪੀਣਾ ਹਸਣਾ ਬਾਦਿ[7] । ਜਬ ਲਗੁ ਰਿਦੈ ਨ ਆਵਹਿ ਯਾਦ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਕੇ ਜਨਹੁ ਜੀ ! ਜੇ ਕੋਈ ਕਹੈ, ਜਿ ਮੈ ਗਿਆਨੀ ਹਾਂ, ਤਉ ਉਸ ਕੇ ਸਿਰਿ ਭਾਰੁ ਹੁਆ। ਗਲਾਂ ਕਾ ਗਰਬੁ ਜਿ ਹੈ, ਸੁ ਕਿਛੁ ਨਾਹੀ। ਗਲੀ' ਗਲਾਂ ਹੀ ਪਲੈ ਪੜਤੀਆ ਹੈਂ', ਕਿਛੁ ਫਲੁ ਨਾਹੀ ਲਾਗਤਾਂ, ਬਿਨਾ ਕਮਾਏ ਤੇ। ਅਰੁ ਜਿ ਕੋਈ ਕਰਮ ਕਮਾਵਤਾ ਹੈ, ਤਉ ਆਪਣੇ ਹੀ ਤਾਈਂ ਨ ਕਿਛੁ ਸਾਹਿਬ ਕੇ ਕੰਮਿ ਕੋਈ ਕਮਾਵਣਾ ਆਵਤਾ ਹੈ। ਨਾ, ਇਸ ਕਉ ਜਿ ਗਰਬੁ ਹੈ, ਕੂੜ ਕਾ, ਗਲਾਂ ਕਾ, ਸੁ ਉਸ ਤੇ ਨ ਫਲੁ ਨ ਫੁਲੁ ਬਿਨਾ ਸਾਹਿਬ ਕੇ ਨਾਵ ਬੀ, ਜਿਤਨਾ ਖਾਤਾ ਪੀਤਾ ਹੈ, ਸਹਜ ਸੁਖ ਕਰਤਾ ਹੈ, ਹਸਤਾ ਖੇਲਤਾ ਹੈ, ਇਤਨਾ ਇਸ ਕਾ ਸਭੁ ਬਾਦਿ, ਜਬ ਲਗਿ ਏਹੁ ਸਾਹਿਬ ਕਉ ਯਾਦਿ ਨਾਹੀ ਰਾਖਤਾ। ਜਉ ਸਾਹਿਬ ਕਉ ਯਾਦਿ ਰਾਖੈ ਰਿਦੇ ਮਹਿ, ਤਉ ਇਸ ਕਾ ਖਾਧਾ, ਪੀਤਾ, ਪੈਧਾ, ਸੋਇਆ, ਜਾਗਿਆ,

---

[1]ਜੈਨੀਆਂ ਦਾ ਇਕ ਫ਼ਿਰਕਾ। [2]ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੧। [3]ਲਾਭ ਹੀ ਲਾਭ ਲੈਣ ਦਾ ਯਤਨ ਕਰੀਏ। [4]ਪਰਸੰਨ ਕਰਨਾ। [5]ਗੁਰਬਾਣੀ ਅਨੁਸਾਰ ਇਹ ਤੁਕਾਂ ਸ਼ਬਦ ਦੇ ਅਰੰਭ ਦੀਆਂ ਹਨ, ਇਸ ਲਈ ਪਿਛੇ ਦਿੱਤੀਆਂ ਤੁਕਾਂ ਨਾਲੋਂ ਇਹ ਤੁਕਾਂ ਪਹਿਲਾਂ ਆਉਣੀਆਂ ਚਾਹੀਦੀਆਂ ਸਨ। [6]ਪੰਡਾਂ। [7]ਫ਼ਜ਼ੂਲ।

ਸਭੁ ਭਲਾ ਹੈ।'' ਤਬ ਉਨਹੁ ਸਾਧ ਜਨਹੁ ਕਹਿਆ ਜਿ, ''ਬਾਬਾ ਜੀ ! ਏਹ ਕਿਛੁ ਕਮਾਵਤਾ ਨਾਹੀ, ਤਾਂ ਭੀ ਏਸ ਕੀ ਅਰਦਾਸ ਹੀ ਭਲੀ ਹੈ, ਸਾਹਿਬ ਪਾਸਿ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨ ਕੀ ਮਤਿ ਮਤਾ[1] ਗਲੁ ਮਤਾ[2]। ਜੋ ਕਿਛੁ ਬੋਲੀਐ ਸਭੁ ਖਤੋ[3] ਖਤਾ ॥
ਕਿਆ ਮੁਹੁ ਲੈ ਕੀਚੈ ਅਰਦਾਸ। ਪਾਪੁ ਪੁੰਨੁ ਦੁਇ ਸਾਖੀ ਪਾਸਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਰਾਮ ਕੇ ਜਨਹੁ ਜੀ ! ਜਿਤਨੀ ਏਹੁ ਮਨ ਕੀ ਮਤਿ ਕਰਦਾ ਹੈ, ਤਿਤਨੇ ਮਤਾ ਗਲ ਮਤੇ ਹੈਨਿ, ਖਤਾਂ ਉਪਰਿ। ਅਤੇ ਜਿਤਨਾ ਕਿਛੁ, ਮਨ ਕੀ ਮਤਿ ਕਰਿ ਕਰਿ ਬੋਲਤਾ ਹੈ, ਇਹ ਸਭਿ ਖਤ ਲਿਖੀਤੇ ਹੈਨਿ। ਅਰੁ ਜਿਤਨੇ ਮਨ ਕੀ ਮਤਿ ਕਰਿ ਕਰਿ, ਪੁੰਨੁ ਅਰੁ ਪਾਪੁ ਕਰਤਾ ਕਮਾਵਤਾ ਹੈ, ਸਿ ਉਨ੍ਹਾਂ ਖਤਾਂ, ਮਤਾਂ, ਗਲਾਂ, ਉਪਰਿ ਉਗਾਹੀ ਹੋਏ। ਜਾਂ ਏਨਿ ਆਪਣੀ ਹਥੀ ਖਤੁ ਲਿਖਿਆ, ਅਤੇ ਆਪਣੀ ਹੀ ਅਖਰੀ ਮਤਾ ਪਾਇਆ; ਅਤੇ ਆਪੇ ਉਪਰਿ ਖਤ ਦੇ ਉਗਾਹੀ ਆਪੁ ਵਾਇ ਦਿਤੀਆਂ, ਤਾਂ ਓਸ ਖਤ ਨਾਲਿ ਕਿਉ ਜੋਰੁ ਕਰੈ। ਭਾਈ ਰਾਮ ਕੇ ਸੰਤਹੁ ! ਲਿਖਤ ਆਗੇ ਭਾਖਤੁ[4] ਕਿਛੁ ਨਾਹੀ ਚਲਦਾ। ਜਿਉ ਉਸ ਖਤ ਕਾ ਕਿਛੁ ਉਜਰੁ ਨਾਹੀ ਚਲਦਾ, ਤਿਉ ਮਨ ਕੀ ਮਤਿ ਕਰਿ ਕਰਿ ਜਿ ਕਿਛੁ ਚਿਤਵਿਆ, ਬੋਲਿਆ, ਕਮਾਇਆ, ਮਨਸਾ[5], ਬਾਚਾ[6], ਕਰਮਨਾ[7], ਕਰਿ ਕਰਿ ਕੀਆ, ਸੁ ਬੁਰਾ ਭਲਾ ਭੋਗਣਾ। ਜਬ ਲਗਿ ਏਹ ਗੁਰੂ ਕਉ ਮਿਲਿ ਕਰਿ, ਗੁਰਮੁਖਿ ਨਾਹੀ ਕਮਾਵਤਾ, ਤਬ ਲਗਿ ਦੁਖ ਸੁਖ ਭੋਗ ਭੋਗੇਗਾ ਜੀ।'' ਤਬ ਫੇਰਿ ਉਨਹੁ ਸਾਧਹੁ ਕਹਿਆ ਜਿ, ''ਜੀ, ਕਿਛੁ ਏਸ ਕੇ ਭੀ ਹਥਿ ਹੈ, ਜਿ ਏਹੁ ਪਾਪੁ ਪੁੰਨੁ ਕਮਾਵੈ ?'' ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਨਾ ਜੀ।''

ਜੈਸਾ ਤੂੰ ਕਰਹਿ ਤੈਸਾ ਕੋ ਹੋਇ। ਤੁਝ ਬਿਨੁ ਦੂਜਾ ਨਾਹੀ ਕੋਇ ॥
ਜੇਹੀ[8] ਤੂੰ ਮਤਿ ਦੇਹਿ ਤੇਹੀ ਕੋ ਪਾਵੈ। ਤੁਧੁ ਆਪੇ ਭਾਵੈ ਤਿਵੈ ਚਲਾਵੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਜੀ ਪਰਮੇਸਰੁ ਕੇ ਪਿਆਰਿਅਹੁ ! ਜੈਸਾ ਕੋਈ ਪਰਮੇਸੁਰ ਕੀਆ ਹੈ, ਤੇਹੋ ਹੀ ਜੇਹਾ ਕੋਈ ਹੈ ਜੀ। ਕਰਨ ਕਾਰਨ ਸਮਰਥੁ ਆਪੇ ਹੈ। ਜੇਹੀ ਮਤਿ ਪਰਮੇਸੁਰ ਕਿਸੀ ਨੂ ਦਿਤੀ ਹੈ, ਸੁ ਤੇਹੀ ਮਨੁਖ ਵਿਚਿ ਹੈ। ਜਿਉ ਜਿਉ ਪ੍ਰਭ ਭਾਂਵਦਾ ਹੈ, ਤਿਵੇਂ ਤਿਵੇਂ ਚਲਾਂਵਦਾ ਹੈ ਜੀ। ਇਸ ਕੇ ਹਥਿ ਕਿਛੁ ਨਾਹੀ।'' ਤਬ ਉਨਹੁ ਸਾਧਹੁ ਕਹਿਆ ਜਿ, ''ਜੀ, ਕਿਛੁ ਇਸ ਕੀ ਗਲ ਭਿ ਹੈ, ਜਿਤੁ ਪਰਮੇਸੁਰੁ ਖੁਸੀ ਹੋਵੈ, ਇਸ ਕੇ ਉਪਰਿ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਕਹੈ, ਜੀ, ਏਕ ਬਾਤ ਹੈ।'' ਕਹੈ, ''ਜੀ, ਸੁ ਬਾਤ ਦੇਆ ਕਰਿ ਕਰਿ ਹਮ ਕਉ ਕਹੀਐ, ਜਿਸ ਕਰਿ ਕਰਿ ਇਨ੍ਹਾ ਜੀਆਂ ਕਾ ਭਲਾ ਹੋਇ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਰਾਗ ਰਤਨ ਪਰੀਆ[9] ਪਰਵਾਰ[10]। ਤਿਸੁ ਵਿਚਿ ਉਪਜੈ ਅੰਮ੍ਰਿਤੁ[11] ਸਾਰ ॥
ਨਾਨਕ ਕਰਤੇ ਕਾ ਇਹੁ ਧਨੁ ਮਾਲੁ। ਜੇ ਕੋ ਬੂਝੈ ਏਹੁ ਬੀਚਾਰੁ ॥ ੪ ॥ ੧ ॥

---

[1]ਹਾਥੀ। [2]ਮਸਤ। [3]ਭੁਲ, ਗ਼ਲਤ ਹੀ ਗ਼ਲਤ। ਪਰ ਪੋਥੀ ਵਿਚ ਇਸ ਦੇ ਅਰਥ ਲਿਖਤ ਰਖਣਾ ਜਾਂ ਲਿਖਣਾ ਹੈ। [4]ਬੋਲਣਾ। [5]ਮਨ ਕਰਕੇ। [6]ਬਚਨ ਕਰਕੇ। [7]ਕਰਮ (ਕੰਮ) ਕਰਕੇ। [8]ਪੋਥੀ ਵਿਚ ਇਨ੍ਹਾਂ ਤੁਕਾਂ ਨੂੰ ਇਸ ਤਰ੍ਹਾਂ ਲਿਖਿਆ ਹੈ:—
''ਜੈਸੀ ਦੇ ਮਤਿ ਤੈਸੀ ਕੋ ਪਾਵੈ। ਜਿਸ ਤਿਸ ਭਾਵੈ ਤਿਵੈ ਚਲਾਵੈ ॥''
[9]ਰਾਗਣੀਆਂ। [10]ਰਾਗਾਂ ਦੇ ਪੁੱਤਰ ਆਦਿਕ। [11]ਪੋਥੀ ਵਿਚ 'ਅੰਬ੍ਰਿਤ' ਹੈ।

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਸੰਤ ਜਨਹੁ, ਸਾਧਹੁ, ਰਾਮ ਕੇ ਪਿਆਰਿਅਹੁ ਜੀ ! ਏਹੁ ਜਿ ਰਾਗੁ ਹੈ, ਸਿ ਰਤਨ ਹੈ, ਪਰਮੇਸੁਰ ਕੇ ਘਰ ਕੇ । ਅਰੁ ਏਹ ਜਿ ਰਾਗਹੁ ਕੀਆ ਪਰੀਆਂ ਹੈਂ, ਸਿ ਏਹ ਪਰਵਾਰ ਹੈ ਪਰਮੇਸੁਰ ਕੇ । ਜਿਉ ਕੋਈ ਸੰਸਾਰੀ, ਲੋਕ, ਰਤਨਹੁ, ਜਵਾਹਰਹੁ, ਮੋਤੀਅਹੁ ਦੇਖਿਅਹੁ ਖੁਸੀ ਹੋਤਾ ਹੈ, ਤਿਉ ਪਰਮੇਸੁਰੁ ਜਿ ਹੈ, ਸੁ ਇਨਹੁ ਰਾਗਹੁ ਅਰੁ ਪਰੀਅਹੁ ਮਹਿ ਜਿ ਕੋਈ ਗੁਣ ਪਰਮੇਸੁਰ ਕੇ ਗਾਵਤਾ ਹੈ, ਤਿਸ ਊਪਰਿ ਪਰਮੇਸੁਰੁ ਖੁਸੀ ਹੋਤਾ ਹੈ । ਪਰਮੇਸੁਰ ਕਾ ਧਨੁ, ਜੇ ਮਾਲੁ, ਤਉ ਏਹੀ ਵਸਤੁ ਹੈ । ਜੋ ਸੰਸਾਰੀ ਅਪਨੇ ਭੰਡਾਰ ਕਉ ਅਰ ਭਾਈ, ਭਤੀਜੇ, ਪੁਤ੍ਰ, ਕਲਤ੍ਰ[1], ਕਉ ਦੇਖਿ ਕਰਿ, ਪ੍ਰਸੰਨ ਖੁਸੀ ਹੋਤਾ ਹੈ, ਤਿਉ ਪਰਮੇਸੁਰੁ ਭੀ, ਜੋ ਕੋਈ ਰਾਗ ਪਰੀਅਹੁ ਮਹਿ, ਪ੍ਰੇਮ ਭਗਤਿ, ਕੀਰਤਨੁ, ਸ੍ਰੀ ਠਾਕੁਰ ਜੀ ਕਾ ਕਰਤਾ ਹੈ, ਤਉ ਸ੍ਰੀ ਠਾਕੁਰ ਜੀ ਭੀ ਬਹੁਤੁ ਹਰਖਵੰਤੁ[2] ਹੋਤਾ ਹੈ । ਜਿ ਕੋਈ ਹਮਾਰਾ ਉਪਦੇਸੁ ਲੇਇ, ਸੁ ਪਰਮੇਸੁਰ ਕਾ ਨਾਮੁ ਜਪੈ । ਰਾਗ ਰੰਗਿ ਕਰਿ ਕਰਿ ਗੁਣ ਗਾਵੈ, ਸੋਈ ਪਰਮੇਸੁਰ ਜੀ ਕਉ ਭਾਵੈ । ਅਰੁ ਜੇ ਕੋਈ ਰਾਗੁ ਨ ਹੋਵੀ ਜਾਣਤਾ, ਤਾਂ ਜੈਸਾ ਰੰਗੁ ਜੀ ਮਹਿ ਆਵੈ, ਤੈਸਾ ਹੀ ਲੇ ਉਠੇ । ਲਜਾ ਨ ਕਰੇ, ਜਿ ਮੈ ਰਾਗੁ ਨਾਹੀ ਜਾਨਤਾ । ਕੰਬੀਰ ਗੁਸਾਈ ਭੀ ਕਹਿਆ ਹੈ ਜਿ :—

ਕਹੁ ਕਬੀਰ ਮੈ ਸੋ ਜਨੁ ਭਾਵੈ । ਜਿ ਲਜਾ ਛੋਡਿ ਰਾਮ ਗੁਨ ਗਾਵੈ ॥

ਜਿਉ ਕਿਉ ਕਰਿ ਕਰਿ, ਰਾਮ ਕੇ ਗੁਨ ਗਾਵੈ ਬਿਲਮ[3] ਮਤਾ ਕਰੈ । ਇਸਿ ਬਾਤ ਮਹਿ ਪਰਮੇਸੁਰੁ ਖੁਸੀ ਹੈ । ਹੇ ਸਾਧਹੁ ! ਏਹੀ ਬਾਤ ਪਰਮੇਸੁਰ ਕਉ ਖੁਸਿ ਆਵਤੀ ਹੈ ।" ਤਬ ਸਕਲ[4] ਸਾਧਹੁ ਗੁਰੂ ਬਾਬੇ ਨਾਨਕ ਜੀ ਕਉ ਨਮਸਕਾਰੁ ਕੀਆ । ਸਭਨਹੁ ਕਹਿਆ ਜਿ, "ਵਾਹ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ਜੀ ! ਤੂੰ ਪੂਰਾ ਹੈਂ ।" ਤਬ ਉਨ ਸਾਧਹੁ ਬਹੁੜਿ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਅਸਾਂ ਸਭਨਾ ਦੀ ਰਹੀ, ਜੋ ਤੇਰੀ ਪਰਮੇਸੁਰ ਨਾਲਿ ਰਹੀ ਜੀ । ਅਸਾ ਨੋ ਤੇਰੀ ਉਮੇਦ ਹੈ, ਤੇਰੇ ਚਰਨ ਪਕੜੇ ਹੈਨਿ । ਤੂ ਅਸਾਨੂ ਡੋਬਿ, ਭਾਵੈ ਤਾਰਿ ।" ਤਬ ਗੁਰੂ ਬਾਬੇ ਨਾਨਕੁ ਜੀ, ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਗਾਵਹੁ[5] ਗਾਵਹੁ ਕਾਮਣੀ[6] ਬਿਬੇਕ[7] ਬੀਚਾਰੁ ॥
ਹਮਾਰੈ ਘਰਿ ਆਇਆ ਜਗ ਜੀਵਨੁ ਭਤਾਰੁ[8] ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸਾਧ ਜਨਹੁ ! ਤੁਮ, ਬਿਬੇਕੁ ਜਿ ਹੈ, ਗਿਆਨੁ ਪਰਮੇਸੁਰ ਜੀ ਕਾ, ਤਿਸੁ ਪਰਮੇਸੁਰ ਕਾ ਬੀਚਾਰੁ, ਉਸਤਤਿ ਕਰਿ ਕਰਿ ਗਾਵਉ । ਲਾਲਨੁ[9] ਜਿ ਹੈ, ਸਕਲ ਕਾ ਕਰਤਾ, ਸੋ ਮੈ ਪਾਇਆ ਹੈ । ਤੁਮ ਕਉ, ਮੈ ਸਭਨਹੁ ਕਉ, ਸਚ ਖੰਡਿ ਮਹਲਿ ਲੈ ਜਾਵਉਗਾ । ਤੁਮ ਪਰਮੇਸੁਰ ਕਾ ਜਸ ਗਾਵਹੁ । ਲਾਲਨੁ ਮੈ ਪਾਇਆ ਹੈ ।" ਤਬ ਉਨਹੁ ਸਾਧਹੁ ਬੇਨਤੀ ਕਰੀ ਜਿ, "ਬਾਬਾ ਜੀ ! ਸਾਹਿਬੁ, ਜਿ ਤੈਂ ਪਾਇਆ, ਸਿ ਕਿਸਿ ਭਾਤਿ ਪਾਇਆ ਹੈ ? ਇਕੁ ਪਾਵਣਾ, ਦੇਖਣਾ ਹੈ । ਇਕੁ ਪਾਵਣਾ, ਸੁਣਨਾ ਹੈ । ਅਰੁ ਇਕੁ ਪਾਵਣਾ, ਏਹੁ, ਜਿ ਮਹਲਿ ਬੁਲਾਇ ਲੀਆ, ਫੇਰਿ ਵਿਦਾ ਕੀਆ । ਅਰੁ ਏਕੁ ਮਹਲੁ ਇਸਤ੍ਰੀ ਪੁਰਖ ਕਾ ਹੈ ਜੀ । ਏਤਨਿਆਂ ਮਹਲਾਂ ਬੀਚ ਥੀਂ ਤੈ ਕਵਨੁ ਮਹਲੁ ਪਾਇਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਇਸਤ੍ਰੀ । [2]ਪਰਸੰਨ, ਖੁਸ਼ । [3]ਦੇਰ । [4]ਸਾਰੇ । [5]ਪੋਥੀ ਵਿਚ ਇਹੁ ਤੁਕ ਇਸਤਰ੍ਹਾਂ ਲਿਖੀ ਹੈ :—ਤੁਮ ਗਾਵਹੁ ਸਾਧ ਜਨਹੁ ਬਿਬੇਕ ਬੀਚਾਰੁ ।
[6]ਇਸਤ੍ਰੀ । [7]ਤਤ ਗਿਆਨ ਵਾਲੀ ਵਿਚਾਰ । [8]ਪਤੀ । [9]ਪਿਆਰਾ ਪ੍ਰੀਤਮ ।

ਕਰਿ[1] ਕਿਰਪਾ ਅਪਨੈ ਘਰਿ ਆਇਆ । ਤਾ ਮਿਲਿ ਸਖੀਆ ਕਾਜੁ[2] ਰਚਾਇਆ ॥
ਖੇਲੁ[3] ਦੇਖਿ ਮਨਿ ਅਨਦੁ ਭਇਆ । ਸਹੁ ਵੀਆਹਣ ਆਇਆ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਭਾਈ ਸਾਧ ਜਨਹੁ ਜੀ ! ਸ੍ਰੀ ਠਾਕੁਰ ਜੀ ਕਿਰਪਾ ਕਰੀ ਹੈ, ਮੇਰੇ ਘਰਿ ਆਇਆ ਹੈ । ਪਰਮੇਸੁਰ ਜੀ ਵਸੇ ਹੈਂ[4] । ਤਿਸੁ ਵਸੇ ਕੀ ਏਹ ਨੀਸਾਨੀ ਹੈ, ਜਿ ਜਾਂ ਮਨੁ ਅਨੰਦ ਘਰਿ ਆਵੈ, ਤਾਂ ਜਾਨੀਐ, ਜਿ ਆਪਿ ਆਇ ਵਸਿਆ ਹੈ ਨਿਰੰਜਨੁ । ਮੇਰਾ ਮਨੁ ਜਿ ਹੈ, ਸਿ ਆਨੰਦ ਕੇ ਘਰਿ ਆਇਆ ਹੈ । ਸਹਜੇ ਹੀ ਅਪਨੀ ਚੇਰੀ ਕਉ ਬੀਆਹਨਿ ਆਇਆ ਹੈ । ਤੁਮ ਪਰਮੇਸੁਰ ਕੇ ਗੁਨ, ਸੋਹਿਲੇ ਗਾਵਹੁ । ਪਰਮੇਸੁਰ ਕਾ ਮਹਲੁ[4] ਹਮਹੁ ਇਸੁ ਭਾਤਿ ਪਾਇਆ ਹੈ ।" ਤਬ ਉਨਹੁ ਸਾਧਹੁ ਕਹਿਆ ਜੀ, "ਜੀ, ਬਿਨਾ ਮਾਤਾ ਪਿਤਾ ਬੀ, ਬੀਆਹੁ ਨਾਹੀ ਹੋਤਾ ਜੀ । ਤੁਮਾਰਾ ਜਿ ਬੀਆਹੁ ਕੀਆ, ਸੁ ਕਿਨਿ ਕੀਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗੁਰੂ[5] ਦੁਆਰੈ ਹਮਰਾ ਵੀਆਹੁ ਜਿ ਹੋਆ, ਜਾ ਸਹੁ ਮਿਲਿਆ ਤਾਂ ਜਾਨਿਆ ॥
ਤਿਹੁ ਲੋਕਾਂ[6] ਮਹਿ ਸਬਦੁ[7] ਰਵਿਆ ਹੈ, ਆਪੁ ਗਇਆ ਮਨੁ ਮਾਨਿਆ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਸਾਧਹੁ ! ਮਾਤਾ ਪਿਤਾ ਜਿ ਹੈ, ਸੁ ਗੁਰੂ ਹਮਾਰਾ ਹੈ । ਗੁਰੂ ਕੇ ਦੁਆਰੇ ਬੀਆਹੁ ਹਮਾਰਾ ਹੂਆ ਹੈ । ਸਹਜੇ ਹੀ ਖਸਮੁ, ਹਮਾਰਾ ਸਹੁ, ਸਹਜੇ ਹੀ ਜਿ ਪਾਇਆ, ਸੁ ਗੁਰੂ ਤੇ ਪਾਇਆ । ਗੁਰੂ ਬਿਨਾ ਜਿ ਖੋਜਣਾ ਹੈ, ਸਿ ਥਹਿ ਨਾਹੀ ਪੜਤਾ । ਜਦਿ ਇਨਿ ਸਤਿ ਪੁਰਖੁ ਜਾਨਿਆ, ਤਬ ਸਤਿਗੁਰੂ ਭੈਆ । ਤਬ ਇਸ ਕਾ ਸਬਦੁ ਤ੍ਰਿਹੁ ਲੋਕਾਂ ਮਹਿ ਪ੍ਰਗਟਿ ਪ੍ਰਸਿਧ ਭੈਆ । ਤ੍ਰਿਹੁ ਲੋਆ ਮਹਿ ਉਸ ਕਾ ਸਬਦ ਰਵਿਆ । ਜਦਿ ਹਉਮੈ ਗਈ, ਤਬ ਸਹੀ ਹੋਇ ਕੇ ਪਰਮੇਸੁਰ ਕਉ ਮਿਲਿਆ, ਪਰਮੇਸੁਰ ਕਾ ਮਹਲੀ ਹੋਇਆ, ਮਨੁ ਮਾਨਿਆ ।" ਤਬ ਉਨਹੁ ਸਾਧਹੁ ਕਹਿਆ ਜਿ, "ਬਾਬਾ ਜੀ ! ਏਹੁ ਜਿ ਕਾਰਜੁ ਹੋਇ ਸਵਰੈ, ਸੁ ਕਿਸ ਤੇ ਸਵਰੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਆਪਣਾ ਕਾਰਜੁ ਆਪਿ ਸਵਾਰੇ ਹੋਰਨਿ[8] ਕਾਰਜੁ ਨ ਹੋਈ ॥
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ[9] ਬੂਝੈ ਕੋਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ, ਰਾਮ ਕੇ ਪਿਆਰਿਹੋ ਜੀ ! ਏਹੁ ਜਿ ਕਾਰਜੁ ਹੈ, ਸੁ ਆਪਿ ਪਰਮੇਸੁਰੁ ਸਵਾਰਤਾ ਹੈ, ਅਵਰੁ ਕੋਈ ਨਾਹੀ ਸਵਾਰਨਹਾਰਾ । ਬਿਨਾ ਪਰਮੇਸੁਰ ਬੀਂ, ਕਾਰਜ ਸਵਾਰੇ ਕਾ ਗੁਣੁ ਕਿਵ ਕਰਿ ਜਾਣੀਐ ? ਜਹਾਂ, ਸਤੁ, ਸੰਤੋਖੁ, ਦੈਆ, ਧਰਮੁ ਹੋਇ, ਤਹਾਂ ਜਾਣੀਐ, ਜਿ ਇਸ ਕਾ ਕਾਰਜੁ ਸਵਰਿਆ ਹੈ । ਏਨਿ ਪਰਮੇਸੁਰ ਪਾਇਆ ਹੈ । ਏਸੁ ਕਾ ਕਾਰਜੁ ਹੂਆ ਹੈ । ਸੁ ਇਸਿ ਬਸਤੁ ਕਉ, ਕੋਈ ਗੁਰਮੁਖਿ ਹੀ ਬੂਝਤਾ ਹੈ ।" ਤਬ ਉਨਹੁ ਸਾਧਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਬੇਨਤੀ ਹੈ ਜੀ, ਸਭਨਾ ਕਉ ਦੈਆ, ਧਰਮੁ ਨਾਹੀ ਹੋਇ ਆਵਤਾ ? ਸਤ, ਸੰਤੋਖ । ਪਰੁ ਕਿਵੈਂ ਜਗਤੁ ਕਾ ਨਿਸਤਾਰਾ ਕਰੀਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਤੁਕਾਂ ਸ਼ਬਦ ਦੇ ਅਰੰਭ ਦੀਆਂ ਹੋਣ ਕਰ ਕੇ ਉਪ੍ਰੋਕਤ ਤੁਕਾਂ ਨਾਲੋਂ ਪਹਿਲਾਂ ਆਉਂਦੀਆਂ ਹਨ । [2]ਵਿਆਹ । [3]ਇਹ ਤੁਕ ਪੋਥੀ ਵਿਚ ਇਸਤਰ੍ਹਾਂ ਲਿਖੀ ਹੈ :—
"ਅਨਦੁ ਭੈਆ ਮਨਿ ਖੇਲੁ ਦੀਖਾਇਆ ,"
[4]ਨਿਰਵਾਣ ਪਦ, ਇਸਥਿਤੀ । [5]ਗੁਰੂ ਵਿਚੋਲੇ ਦੁਆਰਾ । [6]ਸਭ ਥਾਈਂ । [7]ਬ੍ਰਹਮ, ਕਰਤਾਰ । [8]ਹੋਰਨਾਂ ਦੁਆਰਾ । [9]ਜੋ ਗੁਰੂ ਦੀ ਮੰਨ ਕੇ ਟੁਰਦਾ ਹੈ ।

ਭਨਤਿ[1] ਨਾਨਕੁ ਸਭਨਾ ਕਾ ਪਿਰੁ ਏਕੋ ਸੋਈ ॥
ਜਿਸਨੋ ਨਦਰਿ[2] ਕਰੇ ਸਾ ਸੋਹਾਗਣਿ ਹੋਇ ॥ ੪ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਸਾਧਹੁ ! ਜਿਤਨੀ ਪੈਦਾਇਸਿ ਹੈ, ਸੁ ਪਰਮੇਸੁਰੁ ਸਭਨਾ ਕਾ ਹੈ। ਸਭ ਸ੍ਰਿਸਟਿ ਉਸ ਹੀ ਕੀ ਹੈ; ਪਰੁ ਜਿਸ ਕਉ ਕਿਰਪਾਲੁ ਹੋਇ, ਤਿਸ ਹੀ ਕਉ ਸੁਹਾਗਿਣ ਕਰੇ। ਏਹ ਨਿਵਾਜਸ ਉਸ ਕੇ ਹਾਥਿ ਹੈ; ਪਰੁ ਜਿਸ ਕਉ ਨਿਵਾਜਤਾ ਹੈ, ਤਿਸ ਕਉ ਏਹ ਕਰਮ ਦੇਤਾ ਹੈ। ਇਨਹੁ ਕਰਮਹੁ ਕਰਿ ਕਰਿ, ਏਹ ਸੁਹਾਗਣਿ ਹੋਤੀ ਹੈ।" ਤਬ ਉਨਹੁ ਸਾਧਹੁ ਬੇਨਤੀ ਕਰੀ ਜਿ, "ਬਾਬਾ ਜੀ ! ਸੁ ਕ੍ਰਿਪਾ ਨਾਥੁ ਤੂੰਹੇਂ ਹੈਂ। ਹਮਾਰੇ ਤਾਈਂ ਕਿਰਪਾ ਕਰਿ ਕਰਿ, ਏਹੁ ਦੇਆ, ਧਰਮੁ, ਸਤ, ਸੰਤੋਖੁ, ਸੀਲੁ ਦਿੜਾਇ। ਨਾਮੁ, ਦਾਨੁ, ਇਸਨਾਨੁ ਦਿੜਾਇ, ਜਿ ਤੇਰੀ ਕਿਰਪਾ ਤੇ ਹਮ ਕਉ ਭੀ ਸੁਹਾਗੁ ਆਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪਰਮੇਸੁਰ ਤੁਸਾਂ ਨੂ ਸੁਹਾਗੁ ਕੀਆ, ਜਿ ਧਨੁ ਗੁਰੂ ਦੀਆ। ਸਕਲ ਸਾਧੂਆ ਨਮਸਕਾਰੁ ਕੀਆ। ਜਿ ਧੰਨੁ ਗੁਰੂ ਬਾਬਾ ਨਾਨਕੁ, ਜਿਸ ਕੇ ਪ੍ਰਸਾਦਿ ਨਾਉ ਚਿਤਿ ਆਵੈ। ਸੁ ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯੯ ॥ ੩੩ ॥ ੧੯੯ ॥

---

# ਸ੍ਰੀ ਠਾਕਰ ਜੀ—ਪਾਰਬ੍ਰਹਮ ਨੂੰ ਪ੍ਰਾਰਥਨਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਗੁਰੂ ਬਾਬੇ ਜੀ ਕਉ, ਸ੍ਰੀ ਠਾਕੁਰ ਜੀ, ਅਪਨੇ ਧਾਮਿ ਬੁਲਾਇਆ। ਪਰਮੇਸੁਰ ਕੀ ਆਗਿਆ ਪਾਇ ਕਰਿ, ਸੇਵਕ, ਠਾਕੁਰ ਜੀ ਕੇ ਆਇ ਕੇ ਬੁਲਾਇ ਲੈ ਗਏ। ਤਬ ਗੁਰੂ ਬਾਬੇ ਨਾਨਕ ਜੀ ਕਉ ਲੈ ਜਾਇ ਹਜੂਰਿ ਕੀਆ। ਕਹਿਆ ਜਿ, "ਜੀ, ਨਾਨਕੁ ਭਗਤੁ ਤੇਰਾ ਆਇਆ ਹੈ ਜੀ। ਤੇਰੀ ਆਗਿਆ ਸਾਥਿ ਲੈ ਆਏ ਹੈਂ।" ਤਬ ਸਚੇ ਸਾਹਿਬ ਮਿਹਰਵਾਨ, ਬਾਬੇ ਨਾਨਕ ਕੀ ਤਰਫ ਨਜਰਿ ਕਰੀ। ਤਬ ਗੁਰੂ ਬਾਬੇ ਨਾਨਕ ਜੀ, ਲੰਬੇ ਹੋਇ ਕਰਿ ਡੰਡਉਤ ਕਰੀ। ਤਬ ਜਿਉ ਡੰਡਉਤ ਕਰਤਾ ਥਾ, ਤਿਉ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ! ਸੀਧੇ ਆਸਨਿ ਖੜਾ ਹੋਇ।" ਤਬ ਗੁਰੂ ਬਾਬਾ ਨਾਨਕੁ, ਸੀਧੇ ਆਸਨਿ, ਜਤੀਮੁ ਹੋਇ ਕਰਿ ਖੜਾ ਹੋਇ ਰਹਿਆ। ਤਬ ਗੁਰੂ ਬਾਬੇ ਨਾਨਕ ਜੀ ਕਉ, ਸ੍ਰੀ ਪਾਰਬ੍ਰਹਮ ਕਹਿਆ ਜਿ, "ਹੋ ਨਾਨਕ ! ਭਲਾ ਹੈਂ ?" ਕਹੈ, "ਜੀ, ਤੇਰੇ ਦਰਸਨਿ ਦੇਖਿਐ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ! ਤੈਂ ਮੁਝ ਕਉ ਬੂਝਿਆ ਹੈ। ਤੁਝ ਅਰੁ ਮੁਝ ਮਹਿ ਭੇਦੁ ਕਿਛੁ ਨਾਹੀ। ਤੁਝ ਊਪਰਿ ਮੇਰੀ ਦੇਆ ਹੈ। ਤਬ ਗੁਰੂ ਬਾਬਾ ਨਾਨਕੁ ਜੀ, ਸੋਰਠਿ ਰਾਗ ਮਹਿ ਬਾਨੀ ਬੋਲਿ ਉਠਿਆ। ਸਾਹਿਬ ਆਗੇ ਬੇਨਤੀ ਕਰਤਾ ਹੈ, ਜਿ ਨਾ ਜੀ :—

ਹਉ[3] ਪਾਪੀ ਪਤਿਤੁ[4] ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥ ੧ ॥

---

[1]ਕਹਿੰਦਾ ਹੈ। [2]ਕਿਰਪਾ ਦ੍ਰਿਸ਼ਟੀ। [3]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੫੯੬।
[4]ਡਿਗਿਆ ਹੋਇਆ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਦੀਨਤਾ ਸਾਥਿ ਬੇਨਤੀ ਕਰੀ ਜਿ, "ਏ ਸ੍ਰੀ ਠਾਕੁਰ ਜੀ ! ਤੇਰੇ ਸਮਾਨਿ ਤੂਹੈਂ ਹੋਹਿ ਜੀ। ਹੋਰੁ ਕੋਈ ਕਿਆ ਤੁਮ ਕਉ ਬੂਝੇ ਜੀ। ਤੇਰੀ ਮਿਤਿ ਤੂਹੈਂ ਜਾਣਹਿ। ਜੀ, ਹਉ ਪਾਪੀ ਹੋਂ ਜੀ। ਹਉ ਪਤਿਤੁ ਹਾਂ ਜੀ। ਹਉ ਪਾਪੀਅਹੁ ਤੇ ਭੀ ਮਹਾ ਪਾਪੀ ਹਾਂ ਜੀ। ਹਉ ਪਾਖੰਡੀਅਹੁ ਤੇ ਮਹਾਂ ਪਾਖੰਡੀ ਹਾਂ, ਅਰੁ ਜੀ ਤੂ ਨਿਰਮਲੁ ਨਿਪੰਗੁ ਹੈਂ। ਨਿਰੰਕਾਰੁ ਨਿਰਬਾਣੁ ਹੈਂ ਜੀ। ਤੇਰੀ ਮਿਤਿ ਅਵਰੁ ਕਵਣੁ ਜਾਣੇ ? ਪਰੁ ਜੀ, ਜਾਂ ਤੇਰੀ ਨਜਰਿ ਹੋਈ, ਤਾਂ ਤੇਰੇ ਨਾਮ ਕਾ ਅੰਮ੍ਰਿਤੁ ਰਸੁ ਚਾਖਿਆ ਹੈ ਜੀ, ਜਾਂ ਤੈਂ ਕਿਰਪਾ ਕਰਿ ਕਰਿ ਦੀਆ ਹੈ। ਤਿਸੁ ਤੇ ਤੇਰੇ ਨਾਮ ਕੇ ਪ੍ਰੇਮ ਕੇ ਰਸ ਸਾਥਿ, ਮੇਰਾ ਮਨੁ ਰਾਤਾ ਹੈ; ਪਰ ਜਾਂ ਤੇਰੀ ਸਰਨਿ ਪੜੇ। ਏ ਸ੍ਰੀ ਠਾਕੁਰ ਜੀ ! ਤੂ ਮੁਝ ਕਉ ਆਪਣੀ ਕਿਰਪਾ ਕਰਿ ਕੇ ਰਾਖਿ ਲੇਹਿ। ਜੀ ਮੈ ਤੇਰੀ ਸਰਨਿ ਪੜਿਆ ਹਾਂ ਜੀ। ਮੇਰੇ ਬਸਿ ਕਿਛੁ ਨਾਹੀ ਜੀ, ਸਭ ਕਿਛੁ ਤੇਰੇ ਬਸਿ ਹੈ ਜੀ। ਜੇ ਤੂ ਮਿਹਰ ਕਰਹਿ, ਤਬ ਤੇਰਾ ਨਾਮੁ ਸਿਮਰਨੁ ਹੋਇ ਆਵੈ।"

ਕਰਤਾ ਤੂ ਮੈ ਮਾਣੁ ਨਿਮਾਣੇ ॥
ਮਾਣੁ ਮਹਤੁ[1] ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਠਾਕੁਰ ਜੀ ! ਤੈਂ ਬਿਨਾ ਹੋਰੁ ਮੇਰਾ ਕੋਈ ਨਾਹੀ। ਜਿ ਕਿਛੁ ਕਰਹਿ, ਸੁ ਤੂ ਹੈਂ ਕਰਹਿ। ਮੈ ਨਿਮਾਣੇ ਕਾ ਮਾਣੁ ਤੂਹੈਂ ਹੈਂ ਜੀ। ਮੇਰਾ ਮਾਣੁ ਮਹਤੁ ਤੁਹੀ ਹੈਂ, ਤੇਰਾ ਨਾਮੁ ਹੈ ਜੀ। ਮੇਰਾ ਤੈਂ ਬਿਨਾ ਹੋਰੁ ਕੋਈ ਨਹੀ। ਸ੍ਰੀ ਠਾਕੁਰ ਜੀ, ਤੇਰੀ ਮਿਹਰ ਸਾਥਿ, ਜਾਂ ਤੈਂ ਮਿਹਰ ਕਰੀ, ਤਾ ਸਚ ਕੇ ਸਬਦ ਸਾਥਿ ਸਮਾਣੇ ਜੀ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਨਾਨਕ ! ਜਾਂ ਤੂ ਮੈ ਪੂਰਾ ਕੀਆ, ਤਾਂ ਤੁਝ ਕਉ ਕਿਸ ਕੀ ਪਰਵਾਹ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ਸ੍ਰੀ ਠਾਕੁਰ ਜੀ ਕੇ ਪਾਸਿ :—

ਤੂ ਪੂਰਾ ਹਮ ਊਰੇ[2] ਹੋਛੇ[3] ਤੂ ਗਉਰਾ[4] ਹਮ ਹਉਰੇ ॥
ਤੁਝ ਹੀ ਮਨ ਰਾਤੇ ਅਹਿਨਿਸਿ[5] ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਮਹਾਰਾਜ ਜੀ ! ਪੂਰਾ ਜਿ ਹੈ, ਸੁ ਤੁਹੀ ਹੈਂ ਜੀ। ਹਮ ਜਿ ਹੈਂ, ਸੁ ਊਰੇ ਹੈਂ ਅਰੁ ਹੋਛੇ ਹੈਂ। ਅਰੁ ਜੀ ਗਉਰਾ ਜਿ ਹੈਂ, ਸੁ ਤੂਹੈਂ ਹਹਿ ਜੀ। ਹਮ ਜਿ ਹੈਂ, ਸੁ ਖਰੇ ਹਉਰੇ ਹੈਂ ਪਰੁ ਜੀ ਰਾਤਿ ਦਿਨ, ਪ੍ਰਭਾਤਿ, ਸੰਧਿਆ, ਮਧਿਆਨ ਤੀਨੋ ਕਾਲ ਸਦਾ ਸਰਬਦਾ ਮੇਰਾ ਮਨੁ ਤੁਝ ਹੀ ਸਿਉ ਰਾਤਾ ਹੈ ਜੀ। ਬਿਨਾ ਤੈਂ ਥੀਂ, ਹੋਰੁ ਮਨ ਕੇ ਵਿਖੇ ਕਿਛੁ ਨਾਹੀ ਆਵਤਾ। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਸ੍ਰੀ ਠਾਕੁਰ ਕੇ ਆਗੇ ਬੇਨਤੀ ਕਰਤਾ ਹੈ ਜਿ :—

ਤੁਮ ਸਾਚੇ ਹਮ ਤੁਮ ਹੀ ਰਾਚੇ, ਸਬਦਿ ਭੇਦਿ ਫੁਨਿ ਸਾਚੇ ॥
ਅਹਿਨਿਸਿ ਨਾਮਿ ਰਤੇ ਸੇ ਸੂਚੇ, ਮਰਿ ਜਨਮੇ[6] ਸੇ ਕਾਚੇ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਹੇ ਪਾਰਬ੍ਰਹਮ ਜੀ ! ਤੂ ਜਿ ਹੈਂ, ਸੁ ਸਾਚਾ ਹੈਂ। ਅਰੁ ਤੁਮ

---

[1]ਵਡਿਆਈ। [2]ਊਣੇ। [3]ਥੋੜੇ ਜਿਗਰੇ ਵਾਲਾ। [4]ਭਾਰਾ, ਗੰਭੀਰ।
[5]ਦਿਨ ਰਾਤ। [6]ਆਵਾਗੌਣ ਵਿਚ ਭਟਕਣਾ।

ਹੀ ਸਾਥਿ ਮੇਰਾ ਮਨੁ ਰਾਚਿਆ ਹੈ। ਪਰੁ ਜੀ ਤੁਮ ਸਿਉ ਜਿ ਰਾਚੇ, ਸੁ ਕਿਤੁ ਬਿਧਿ ਰਾਚੇ ? ਸਬਦਿ ਕੈ ਭੇਦਿ ਕਰਿ ਕਰਿ, ਤੁਮ ਸੰਗਿ ਰਾਚੇ, ਜਿ ਦਿਨ ਰਾਤਿ ਤੇਰੇ ਨਾਮੁ ਸੰਗਿ ਰਚਿ ਰਹੇ ਹੈਂ ਜੀ, ਸੋਈ ਸੂਚੇ ਹੋਏ। ਸਿ ਸੂਚੇ ਕਉਣ ? ਜਿਨ ਕਾ ਪਿੰਡੁ ਪਰਪਕ[1] ਭਇਆ ਹੈ। ਸੁ ਪਕਾ ਪਿੰਡੁ ਕਿਸ ਕਾ ? ਜਿ ਫਿਰਿ ਮਰਿ ਕਰਿ ਜਨਮਤਾ ਨਾਹੀ। ਤਿਸ ਹੀ ਕਾ ਪਿੰਡੁ ਸਾਚਾ ਹੈ, ਅਰੁ ਪਕਾ ਹੈ। ਅਰੁ ਜਿ ਮਰਿ ਕਰਿ ਜਨਮਤੇ ਹੈਂ, ਸਿ ਕਾਚੈ ਪਿੰਡ ਹੈਂ। ਜਿਨਹੁ ਪਰਮੇਸੁਰੁ ਨਾਹੀ ਸਿਮਰਿਆ, ਸੋਈ ਕਾਚੇ ਪਿੰਡ ਹੈਂ, ਜਿ ਜਨਮਤੇ ਮਰਤੇ ਹੈ।" ਤਬ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਤੈਂ ਮੁਝ ਕਉ ਕਿਉ ਕਰਿ ਜਾਨਿਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ!"

ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ।
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ! ਮੁਝ ਕਉ ਤੁਝ ਬਿਨਾ ਕੋਈ ਅਵਰੁ ਦੂਸਰਾ ਦੀਸਤਾ ਨਾਹੀ, ਜਿਸ ਕਉ ਮੈ ਸਿਮਰਉ। ਸੁ ਅਵਰੁ ਕੋਈ ਤੇਰਾ ਸਰੀਕੁ ਨਾਹੀ, ਜਿਸ ਕੀ ਮੈ ਜਾਇ ਸੇਵਾ ਲਾਗਉ ਜੀ। ਸ੍ਰੀ ਪਾਰਬ੍ਰਹਮ! ਤੂ ਅਗੋਚਰੁ ਅਦਿਸਟ ਹੈਂ: ਅੰਤਰਜਾਮੀ, ਪ੍ਰਬੀਨ[2], ਪਰੇ ਤੇ ਪਰੇ ਹੈਂ। ਤੇਰੀ ਮਿਤਿ ਕਵਣੁ ਜਾਣੈ ਜੀ ? ਪਰੁ ਜੀ, ਮੈਂ ਜਿਹਾ ਸੁ ਤੇਰਿਆਂ ਦਾਸਾਂ ਕਾ ਦਾਸੁ ਹਾਂ ਜੀ। ਮੈਂ, ਤੂ ਗੁਰੂ ਕੀ ਮਤਿ ਕਰਿ ਕਰਿ ਜਾਨਿਆ ਹੈ ਜੀ। ਨਾਤਰ ਤੂ ਆਦਿਸਟੁ ਪੁਰਖੁ। ਐਸਾ ਕਵਣੁ ਹੈ ? ਜਿ ਤੇਰੀ ਮਿਤਿ ਜਾਣੈ, ਬਿਨਾ ਗੁਰੂ ਤੇ। ਜੀ, ਗੁਰੂ ਕੇ ਪ੍ਰਸਾਦਿ ਤੂ ਜਾਨਿਆ।" ਤਬ ਸ੍ਰੀ ਠਾਕੁਰ ਜੀ, ਬਾਬੇ ਨਾਨਕ ਉਪਰਿ ਵਰੇਬੁਹਿ ਭਇਆ। ਕਹਿਆ ਜਿ, "ਧੰਨਿ ਹੋ ਨਾਨਕ! ਤੂ ਧੰਨਿ ਹੈਂ, ਜਿਨਿ ਗੁਰੂ ਕਉ ਬੁਝਿਆ ਹੈ। ਹੋ, ਨਾਨਕ ਗੁਰੂ ਜਿ ਹੈ, ਸੁ ਮੇਰਾ ਰੂਪੁ ਹੈ। ਜੇ ਕੋਈ ਗੁਰੂ ਕਉ ਬੂਝੈ, ਸੁ ਮੁਝ ਕਉ ਬੂਝੈ। ਏ ਨਾਨਕ! ਤੂ ਧੰਨਿ ਹੈਂ। ਸਾਬਾਸਿ ਹੈ! ਤੇਰੇ ਤਾਈਂ। ਮੇਰਾ ਤੁਧਿ ਉਪਰਿ ਕਰਮੁ ਹੈ, ਜਿ ਕੋਈ ਤੇਰਾ ਨਾਮੁ ਲੇਇਗਾ, ਸੁ ਮੈ ਤਿਸ ਕਉ ਬਖਸਉਗਾ।" ਤਬ ਗੁਰੂ ਬਾਬੇ ਨਾਨਕ ਜੀ ਡੰਡਉਤ ਕਰੀ। ਬੋਲਹੁ ਭਾਈ ਵਾਹਗੁਰੂ। ਧੰਨਿ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਸਤਿਗੁਰੂ।

॥ ਸਲੋਕ ॥

ਏਕੁ ਨਿਰੰਜਨੁ ਨਿਰੰਕਾਰੁ, ਦੂਸਰੁ ਨਾਹੀ ਕੋਇ ॥
ਦੂਸਰ ਕਾਹੇ ਸਿਮਰੀਐ, ਜਿਸ ਤੇ ਕਾਰਜ ਸਿਧਿ[3] ਨ ਹੋਇ ॥
ਦਾਸ ਨਾਨਕ ਗੁਰਮੁਖਿ ਜਾਣੀਐ, ਏਕੋ ਸਾਹਿਬੁ ਸੋਇ ॥ ੧ ॥

ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੦ ॥ ੨੦੦ ॥ ੩੪ ॥



# ਪੰਡਤਾਂ ਨਾਲ ਧਾਰਮਿਕ ਚਰਚਾ—ਵੇਦਾਂ ਤੇ ਅਵਤਾਰਾਂ ਬਾਰੇ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ, ਦਰਗਾਹ ਤੇ ਫੇਰਿ ਕਰਤਾਰ ਪੁਰਿ ਆਇਆ। ਤਬ ਏਕ ਦਿਨਿ ਜਿਤਨੇ ਪੰਡਿਤ ਥੇ, ਸੁ ਸਭਿ ਮਿਲਿ ਕਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਏ। ਉਨਹੁ ਕਹਿਆ ਜਿ, "ਏਹੁ ਨਾਨਕੁ ਵੇਦੀ ਜੁ ਹੈ, ਜਿ

[1]ਚੰਗੀ ਤਰ੍ਹਾਂ ਪੱਕਾ ਹੋਇਆ। [2]ਪੂਰਾ ਜਾਣਨ ਵਾਲਾ, ਪੂਰਾ ਗਿਆਨੀ। [3]ਕਾਰਜ ਰਾਸ ਹੋਣਾ।

ਤਿਨਿ ਆਪਣਾ ਪੰਥੁ ਚਲਾਇਆ ਹੈ। ਵੇਦਾਂ ਸਾਸਤ੍ਰਾਂ ਕਉ ਨਾਹੀ ਮਾਨਤਾ, ਅਰੁ ਅਵਤਾਰ ਜੋ ਸ੍ਰੀ ਠਾਕੁਰ ਜੀ ਕੇ ਕੀਏ ਹੈਂ, ਸੁ ਤਿਨ੍ ਕਉ ਨਾਹੀ ਮਾਨਤਾ।" ਤਬ ਪੰਡਿਤਹੁ ਕਹਿਆ ਜਿ, "ਏਹ ਜਿ ਅਵਤਾਰ ਠਾਕਰ ਜੀ ਕੇ ਕੀਏ ਹੈਂ, ਦੇਖਾਂ, ਤਿਨ੍ ਕਉ ਜੁ ਨਾਹੀ ਮਾਨਤਾ, ਸੁ ਕਿਉ ਨਾਹੀ ਮਾਨਤਾ ? ਏਹ ਅਵਤਾਰ ਜਿ ਹੈਂ, ਸੁ ਪਰਮੇਸੁਰ ਕੇ ਕੀਏ ਹੈਂ, ਕਿ ਨਾ ਕਿਸੀ ਅਵਰ ਕੇ ਕੀਏ ਹੈਂ। ਦੇਖਾ, ਏਹ ਬਾਤ ਹਮ ਪੂਛਹਿ ਨਾਨਕ ਕਉ। ਦਿਖਾ, ਇਸ ਬਾਤ ਕਾ ਕਿਆ ਉਤਰੁ ਦੇਇਗਾ ਹਮਾਰੇ ਤਾਈਂ।" ਤਬ ਪੰਡਿਤਹੁ ਕਹਿਆ ਜਿ, "ਨਾਨਕੁ ਨਾਨਕੁ ਸਾਰੀ ਸ੍ਰਿਸਟਿ ਮਹਿ ਪਸਰਿ ਗੈਆ ਹੈ। ਅਰੁ ਨਾਨਕੁ ਵੇਦਾਂ ਕਉ, ਨ ਸਾਸਤ੍ਰਾ ਕਉ, ਮਾਨਤਾ ਨਾਹੀ। ਸੁ ਕਿਉ ਨਾਹੀ ਮਾਨਤਾ ?" ਤਬ ਸਾਰੇ ਪੰਡਿਤ ਮਿਲਿ ਕਰਿ, ਗੁਰੂ ਬਾਬੇ ਨਾਨਕ ਜੀ ਕਉ ਪੂਛਨੇ ਆਏ। ਤਬ ਆਏ ਕਰਿ ਗੁਰੂ ਬਾਬੇ ਨਾਨਕ ਜੀ ਕਉ ਮਿਲੇ। ਪੰਡਿਤਹੁ ਆਇ ਗੁਰੂ ਬਾਬੇ ਨਾਨਕ ਜੀ ਕਉ ਰਾਮ ਕ੍ਰਿਸਨ ਕਰੀ, ਅਰ ਅਸੀਰਵਾਦੁ[1] ਦੀਆ। ਤਬ ਗੁਰੂ ਬਾਬੇ ਨਾਨਕ ਜੀ ਉਨ੍ ਪੰਡਿਤਾਂ ਕਉ ਨਮਸਕਾਰੁ ਕੀਆ, ਅਰੁ ਬਹੁਤੁ ਆਦਰੁ ਦੇਕੈ ਬਠਾਏ। ਬੈਠਾਇ ਕਰਿ ਬਾਬੇ ਜੀ ਕਹਿਆ ਜਿ, "ਹਾਂ, ਸੁਆਮੀ ਜੀ ! ਕਿਛੁ ਪਾਕ ਪ੍ਰਸਾਦੁ ਕਰਹੁ।" ਤਬ ਪੰਡਿਤਹੁ ਕਹਿਆ ਜਿ, "ਜੀ, ਹਮਹ ਕੋਟ ਪ੍ਰਸਾਦ ਪਾਏ, ਜਿ ਤੇਰਾ ਦਰਸਨੁ ਪਾਇਆ। ਜੀ, ਏਕੁ ਹਮਾਰਾ ਪ੍ਰਸਨੁ ਹੈ। ਜੋ ਤੇਰੀ ਆਗਿਆ ਹੋਇ, ਤਉ ਕਰਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਸੁਆਮੀ ਜੀ ! ਜਿ ਕਿਛੁ ਤੁਮ ਕਹਹੁਗੇ, ਸਿ ਸਭ ਗੋਵਿੰਦੁ ਪੂਰੀ ਕਰੇਗਾ। ਅਬ ਤੌ ਰਸੋਈ ਕਰੀਐ, ਪ੍ਰਸਾਦੁ ਪਾਈਐ ਜੀ। ਤਬ ਗੁਰੂ ਬਾਬੇ ਨਾਨਕ ਜੀ, ਮਹਾ ਪਵਿਤ੍ਰਤਾਈ ਸਿਉ ਕਰਿ ਕਰਿ, ਰਸੋਈ ਕਰਾਈ। ਭਲੀ ਜੁਗਤਿ ਚਉਕਾ ਲਿਪਾਇ ਕਰਿ, ਬ੍ਰਹਮਣਾਂ ਕਉ ਇਸਨਾਨੁ ਕਰਾਇ, ਜਿ ਕਿਛੁ ਮਹਾ ਉਤਮ ਸਮਿਗ੍ਰੀ[2], ਮਹਾ ਅੰਮ੍ਰਿਤ, ਅਨੇਕ ਪਰਕਾਰ ਕੇ ਛਤੀਹ ਅੰਮ੍ਰਿਤ ਭੋਜਨ, ਕਿਛੁ ਵੇਦਾਂ, ਸਾਸਤ੍ਰਾਂ ਕੇ ਵਿਖੇ ਬਰਨੇ[3] ਹੈਂ, ਸੇ ਸਭਿ ਰਸੋਈ ਬੀਚਿ ਹੂਏ। ਚਉਕੇ ਉਪਰਿ ਪਟੇ ਮੇਲੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਆਮੀ ਜੀ। ਪਾਕੁ ਸਿਧਿ ਭੈਆ ਹੈ। ਉਠੀਐ ਭੋਜਨੁ ਕਰੀ ਜੀ।" ਤਬ ਉਨਹੁ ਪੰਡਿਤਹੁ ਕਪੜੇ ਉਤਾਰਿ, ਧੋਤੀਆਂ ਪਹਿਰਿ, ਦਨੀਆਵ ਤੇ ਇਸਨਾਨੁ ਕਰਿ ਕਰਿ, ਸੇਵਾ ਪੂਜਾ ਕਰਿ, ਗਾਇਤ੍ਰੀ[4], ਤਰਪਨੁ, ਸੰਧਿਆ, ਸਿਮਰਨੁ, ਨੇਮੁ, ਕਰਿ, ਦੁਆਦਸ[5] ਤਿਲਕ ਧਾਰਿ, ਚਰਨ ਪਖਾਲਿ[6], ਆਇ ਚਉਕੇ ਉਪਰਿ ਬੈਠੇ। ਖੀਰਿ, ਖਾਂਡ, ਪਾਕ ਪਕਵਾਨ, ਛਤੀਹ ਅੰਮ੍ਰਿਤ, ਅਨੇਕ ਬਿੰਨ[7] ਇਛਾ ਕੇ ਭੋਜਨੁ ਜੇਵੇ[8]। ਜੇਵਿ ਕਰਿ, ਮਹਾ ਪ੍ਰਸਾਦਿ ਸਾਥਿ ਆਘਾਏ[9]। ਤਬ ਦਖਨਾ[10], ਮੁਖ ਸੁਧ ਸਰਬ ਫਲ ਲੇ ਕਰਿ ਕਪੜੇ ਪਹਿਰਿ ਕਰਿ ਗੁਰੂ ਬਾਬੇ ਨਾਨਕ ਜੀ ਕੇ ਪਾਸਿ ਆਇ ਬੈਠੇ। ਖੁਸੀ ਹੂਏ। ਲੋਭਿਆਰੀ ਜਾਤਿ ਥੇ। ਮਹਾ ਪ੍ਰਸਾਦਿ ਜਿ ਅਘਾਏ, ਅਰੁ ਦਖਨਾ ਭਲੀ ਪਾਈ, ਦੈਆ ਕੇ ਘਰਿ ਆਇ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਸੁਆਮੀ ਜੀ, ਜਿ ਕਿਛ ਤੁਮਹੁ ਬਾਤ ਪੂਛਨੀ ਹੈ, ਸੁ ਪੂਛਿ ਲੇਵਹੁ।" ਤਬ ਪੰਡਿਤਹੁ ਕਹਿਆ ਜਿ, "ਨਾਨਕ ਜੀ ! ਹਮਹੁ ਸੁਨਿਆ ਥਾ, ਜਿ ਬਾਬਾ ਨਾਨਕੁ ਅਵਤਾਰਾਂ ਕਉ ਨਾਹੀ ਮਾਨਤਾ, ਅਰੁ ਵੇਦਾਂ ਕਉ ਭੀ ਨਾਹੀ ਮਾਨਤਾ। ਸੁ ਜੀ, ਏਹ ਬਾਤੁ ਕਿਉ ਕਰਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਜੀ ! ਵੇਦੁ ਜਿ ਹੂਆ ਹੈ, ਸਿ ਠਾਕੁਰੁ ਜੀ ਕੀ ਉਸਤਤਿ ਕਰਿ ਕੈ ਹੂਆ ਹੈ ਕਿ ਨਾ, ਕਿਛੁ ਅਵਰ ਬਾਤ ਕਰਿ ਕਰਿ ਹੂਆ ਹੈ।" ਕਹੇ, "ਨਾ ਜੀ। ਸ੍ਰੀ ਠਾਕੁਰ ਜੀ ਕੀ ਉਪਮਾ ਕਰਿ ਕਰਿ ਹੂਆ ਹੈ ਜੀ, ਵੇਦੁ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਕਿਛੁ ਉਪਮਾ ਸ੍ਰੀ ਠਾਕੁਰ ਜੀ ਕੀ ਵੇਦ ਵਿਖੇ ਕਹੀ ਹੈ, ਸੁ ਹਮ ਕਉ ਸੁਣਾਈਐ ਜੀ।" ਤਬ ਉਨਹੁ ਪੰਡਿਤਹੁ ਰਾਮ ਅਵਤਾਰ ਕੀ ਉਪਮਾ ਲੇ ਉਠੇ, ਜਿ ਈਵ ਸ੍ਰੀ ਰਾਮ ਚੰਦ ਪਾਨੀ ਕੇ ਊਪਰਿ ਪਾਹਨ[11] ਤਰਾਏ। ਸਾਗਰ ਸਮਦੁ ਉਪਰਿ ਪੁਲੁ ਬਾਧਿਆ, ਅਰੁ ਰਾਵਨੁ ਮਾਰਿਆ। ਇਸਿ ਉਪਮਾ ਕਰਿ ਕਰਿ, ਸ੍ਰੀ ਰਾਮ ਚੰਦ ਜੀ ਵਡਾ ਹੈ ਜੀ। ਐਸੀ ਵਡਿਆਈ ਸ੍ਰੀ ਰਾਮ ਚੰਦ ਜੀ ਕੀ ਵੇਦਹੁ ਕੇ ਵਿਖੇ ਕਹੀ ਹੈ ਜੀ।" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਜੀ ! ਵੇਦੁ ਜਿ ਕਹਤਾ ਹੈ, ਸੁ ਸਤਿ ਕਹਤਾ ਹੈ। ਪਰੁ ਏਹ ਬਾਤ ਥੋਰੀ ਹੈ। ਸ੍ਰੀ ਰਾਮ ਚੰਦ ਜੀ ਕੀ ਉਪਮਾ ਅਮਿਤਿ[12]

---

[1]ਅਸੀਸ। [2]ਸਾਮਾਨ, ਵਸਤ। [3]ਵਰਣਨ (ਬਿਆਨ) ਕੀਤੇ ਹੋਏ। [4]ਹਿੰਦੂਆ ਦਾ ਮਹਾਂ ਮੰਤਰ ਹੈ। [5]ਬਾਰਾਂ। [6]ਧੋ ਕੇ। [7]ਪ੍ਰਤੀਤ ਹੁੰਦਾ ਹੈ ਕਿ ਇਥੇ ਇਹ ਸ਼ਬਦ 'ਬਿੰਜਨ' ਦੀ ਥਾਂਵੇਂ ਲਿਖਿਆ ਗਿਆ ਹੈ, ਜਿਸ ਦਾ ਅਰਥ ਹੈ ਭੋਜਨ, ਸੁਆਦੀ ਖਾਣੇ। [8]ਖਾਧੇ। [9]ਰੱਜੇ। [10]ਪ੍ਰੋਹਤ ਆਦਿ ਨੂੰ ਅਰਪਨ ਕੀਤੀ ਭੇਟਾ, ਦਾਨ। [11]ਪੱਥਰ। [12]ਜੋ ਮਿਣੀ ਨਾ ਜਾ ਸਕੇ, ਬੇਹੱਦ।

ਹੈ।" ਤਬ ਪੰਡਤਹੁ ਕਹਿਆ ਜਿ, "ਬਾਬਾ ਜੀ ! ਏਸੁ ਤੇ ਜਿ ਅਵਰੁ ਵਧਿ, ਸੁ ਤੁਮ ਸੁਨਾਵਹੁ ਜੀ। ਤਬ ਗੁਰੂ ਬਾਬੇ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਪਉਣੁ[1] ਉਪਾਇ ਧਰੀ[2] ਸਭ ਧਰਤੀ ਜਲ ਅਗਨੀ ਕਾ ਬੰਧੁ[3] ਕੀਆ ॥
ਅੰਧੁਲੈ[4] ਦਹਿਸਿਰਿ[5] ਮੂੰਡ[6] ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥
ਕਿਆ ਉਪਮਾ ਤੇਰੀ ਆਖੀ ਜਾਇ। ਤੂੰ ਸਰਬੇ ਪੂਰਿ[7] ਰਹਿਆ ਲਿਵਲਾਇ[8] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਹੁ ਹੇ ਸੁਆਮੀ ! "ਜਿ ਜਿਨਿ ਪਉਨੁ ਪੈਦਾ ਕੀਆ ਹੈ ਅਰੁ ਤਲੇ ਪਾਨੀ ਹੈ, ਊਪਰਿ ਧਰਤੀ ਹੈ ਰਾਖੀ। ਓਹੁ ਤਉ ਪਥਰ ਕਾ ਬੰਧੁ ਸਬੁੰਦ[9] ਊਪਰਿ ਬਾਹਿਆ ਹੈ, ਅਰੁ ਏਹ ਜਿ ਮਿਟੀ ਹੈ, ਧਰਤੀ, ਸੁ ਪਾਨੀ ਊਪਰਿ ਰਾਖੀ ਹੈ। ਸੁ ਏਹ ਥੋਰੀ ਬਾਤ ਹੈ ? ਅਰੁ ਏਹ ਬਾਤ ਬਹੁਤੁ ਹੈ। ਤਿਸ ਹੀ ਕਾਸਟ[10] ਮਹਿ ਅਗਨਿ ਹੈ ਅਰੁ ਤਿਸ ਹੀ ਕਾਸਟ ਮਹਿ ਪਾਨੀ ਹੈ। ਜਿਨਿ ਪਾਨੀ ਅੰਰੁ ਅਗਨਿ ਏਕਠੇ ਰਾਖੇ ਹੈਨਿ, ਸਿ ਏਹ ਥੋਰੀ ਹੈ ? ਇਸ ਥੀ ਅਉਰੁ ਵਡੀ ਬਾਤ ਕਵਨ ਹੈ ? ਜੋ ਇਕੁ ਭੂਲਾ ਰਾਵਣੁ ਮਾਰਿਆ ਅਰੁ ਸੇਤੁ[11] ਬੰਧਿਆ, ਤੌ ਰਾਵਣ ਮਾਰੇ ਅਰੁ ਸੇਤ ਬੰਧੇ ਕਿਛੁ ਬਡਾ ਨਾਹੀ ਹੈ। ਨਾ ਕਿਛੁ ਇਨਾ ਬਾਤਾ ਸੋਂ ਬਡਾ ਹੈ ਰਾਮੁ।" "ਪਰੁ ਹੇ ਸੁਆਮੀ ! ਭੀ ਕਿਆ ਉਪਮਾ ਤੇਰੀ ਆਖੀ ਜਾਇ। ਭੀ ਓਹੁ ਮੁਖੁ ਨਾਹੀ, ਜਿਤੁ ਕਰਿ ਕਰਿ ਸ੍ਰੀ ਰਾਮ ਚੰਦ ਕੀ ਉਸਤਤਿ ਕਰੀਐ। ਉਸ ਕੀ ਜਿ ਉਪਮਾ ਹੈ, ਸੁਆਮੀ, ਸੁ ਕਹਣ ਸਾਰਖੀ ਨਾਹੀ। ਉਸ ਕੀ ਮਹਮਾ ਅਗਾਧਿ[12] ਹੈ। ਤਬ ਜਾਇ ਕਰਿ ਪੰਡਿਤਹੁ ਕਾ ਮਨੁ ਠਾਰੁ[13] ਹੋਇਆ।" ਕਹਨੇ ਲਾਗੇ ਜਿ, "ਰੇ ! ਲੋਗ ਜਿ ਕਹਤੇ ਥੇ, ਜਿ ਬਾਬਾ ਨਾਨਕੁ ਰਾਮ ਕ੍ਰਿਸ਼ਨ ਅਵਤਾਰਾਂ ਕੋ ਨਾਹੀ ਮਾਨਤਾ, ਸੁ ਏਹ ਉਪਮਾ ਤਾਂ ਵੇਦੀ[14] ਭੀ ਨਾਹੀ ਬਰਨਿ ਸਕੀ, ਜਿ ਨਾਨਕ ਜੀ ਕਹਤਾ ਹੈ। ਧੰਨੁ ਹੈ ਬਾਬਾ ਨਾਨਕ, ਤੂ ਧੰਨ। ਧੰਨੁ ਤੇਰਾ ਗੁਰੂ, ਅਰੁ ਤੂ ਧੰਨੁ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੁ, "ਜੀ, ਜੋ ਵੇਦ ਭਾਗਵਤ[15] ਸੁਨਾਈ ਹੈ, ਪਰਮੇਸੁਰ ਕੀ ਮਹਮਾ, ਸੁ ਕਹੀਐ ਜੀ।" ਤਬ ਪੰਡਿਤਹੁ ਭਾਗਵਤ ਕੀ ਉਪਮਾ ਜਿ ਕਿਛੁ ਕਹੀ ਹੈ, ਸੁ ਲਾਗੇ ਕਹਨੇ। ਤਬ ਪੰਡਿਤਹੁ ਕਹਿਆ ਜਿ, "ਜੀ, ਸ੍ਰੀ ਠਾਕੁਰੁ ਜੀ, ਏਕੁ ਐਸਾ ਰੂਪੁ ਧਰਿ ਕਰਿ ਸੋਲਹ ਸਹੰਸ੍ਰ ਰਾਜ ਕੰਨਿਆ ਸਾਥਿ ਏਕ ਹੀ ਰਾਤਿ ਕੇ ਵਿਖੇ ਬੀਆਹੁ ਕੀਆ। ਅਰੁ ਉਨ ਸਾਥਿ ਅਨੇਕ ਅਨੇਕ ਰੰਗ ਰੂਪ ਕਰਿ ਕਰਿ ਖੇਲੇ। ਜਉ ਦਿਨ ਕਉ ਦੇਖੀਐ, ਤਉ ਏਕੁ ਕਾਨ੍ਹੁ। ਜਉ ਰਾਤਿ ਕਾ ਸਮਾ ਹੋਇ, ਤਉ ਕਈ ਰੂਪ ਦਿਸਟਿ ਆਵਹਿ। ਅਰੁ ਜਿਸਿ ਗ੍ਰਿਹ ਕੇ ਵਿਖੇ ਦੇਖੀਐ, ਤਹਾ ਹੀ ਕੇਲ[16] ਕਲੋਲ ਕਰਤਾ ਦੇਖੀਐ। ਅਰੁ ਕਾਲੀ ਨਾਗੁ ਜਿ ਜਾਇ ਕਰਿ ਪੈਆਲ ਤੇ ਨਥਿਆ, ਸੁ ਐਸਾ ਠਾਕੁਰ ਹੈ, ਜਿਸ ਏਹ ਰੂਪ ਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਜੀ ! ਏਹ ਉਪਮਾ ਭੀ ਤੁਛੁ ਹੈ ਕਿਉ ਜਿ :—

ਜੀਅ ਉਪਾਇ[17] ਜੁਗਤਿ[18] ਹਥਿ ਕੀਨੀ ਕਾਲੀ[19] ਨਥਿ ਕਿਆ ਵਡਾ ਭੇਆ ॥
ਕਿਸੁ ਤੂੰ ਪੁਰਖੁ ਜੋਰੂ[20] ਕਉਣ ਕਹੀਐ ਸਰਬ ਨਿਰੰਤਰਿ[21] ਰਵਿ ਰਹਿਆ ॥ ੨ ॥

---

[1]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੦। [2]ਕਾਇਮ ਕੀਤੀ। [3]ਮੇਲ। [4]ਇਸ ਤੁਕ ਦੀ ਥਾਵੇਂ ਪੋਥੀ ਵਿਚ ਤੁਕ ਇਉਂ ਲਿਖੀ ਹੈ :—

"ਭੂਲੇ ਰਾਵਣਿ ਸੀਸੁ ਕਟਾਇਆ ਸੇਤੁ ਬੰਧਿ ਕਿਆ ਵਡਾ ਭੇਆ।"

[5]ਰਾਵਣ ਨੇ। [6]ਸਿਰ [7]ਭਰਪੂਰ ਹੈਂ। [8]ਸਭ ਦਾ ਧਿਆਨ ਰਖਦਾ ਹੈਂ। [9]ਭਾਵ ਸਮੁੰਦਰ। [10]ਲਕੜੀ। [11]ਪੁਲ। [12]ਬੇਅੰਤ। [13]ਠੰਢਾ। [14]ਵੇਦਾਂ ਨੇ। [15]ਇਥੇ ਭਾਵ ਭਾਗਵਤ ਪੁਰਾਨ ਤੋਂ ਹੈ ਜਿਸ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਲੀਲਾ ਹੈ। [16]ਖੇਲ। [17]ਪੈਦਾ ਕਰਕੇ। [18]ਜੀਆਂ ਦੀ ਰਹਿਣੀ ਬਹਿਣੀ। [19]ਕਾਲੀ ਨਾਗ। [20]ਇਸਤ੍ਰੀ। [21]ਇਕੋ ਜਿਹਾ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਜੀ ਸੁਆਮੀ ਪੰਡਿਤਹੁ ! ਜਾਂ ਸਭਿ ਜੀਅ ਜਿਸ ਕੇ ਬਸਿ ਹੈਂ, ਭਾਵੈ ਮਾਰੈ, ਭਾਵੈ ਛੋਡੈ। ਉਸ ਹੀ ਕੇ ਕੀਏ ਜੀਅ, ਉਹੁ ਕਾਲੀ ਭੀ ਏਕੁ ਜੀਉ ਉਸ ਹੀ ਕਾ ਕੀਆ ਹੋਇਆ ਹੈ ਕਿ ਨਾ। ਜੇ ਓਹੁ ਮਾਰਿਆ, ਤਉ ਕਿਆ ਹੋਇਆ ? ਅਰੁ ਜੇ ਬਾਂਧਿਆ ਤਉ ਕਿਆ ਹੋਇਆ ? ਜਾਂ ਸਾਰੇ ਜੀਅ ਉਸ ਹੀ ਠਾਕੁਰ ਕੇ ਕੀਏ ਹੋਏ ਹੈਂ, ਤਬ ਉਸ ਏਕ ਜੀਵ ਕਾਲੀ ਕੀ ਕਿਆ ਚਲੀ ਹੈ ? ਜਾਂ ਜਿਤਨੇ ਚਉਰਾਸੀਹ ਲਖ ਜੀਆਂ ਕੀ ਜੂਨਿ ਹੈ, ਤਉ ਓਹੁ ਜੀਉ ਕਵਨੁ ਹੈ ? ਜਿਸ ਸਾਥ ਨਾਹੀ ਰਵਿ ਰਹਿਆ। ਤਬ ਇਸਤਰੀ ਕਵਨੁ ਅਰੁ ਪੁਰਖੁ ਕਵਨੁ ? ਜਬ ਸਭਨਹੁ ਸਾਥਿ ਰਵਿਆ ਹੈ। ਜੀਅ ਜੀਅ ਸਾਥਿ ਜਬ ਰਵਿ ਰਹਿਆ ਹੈ, ਤਾਂ ਤਬ ਸੋਲਹ ਸਹੰਸਰ ਰਾਜ ਕੰਨਿਆ ਕੀ ਕਿਆ ਚਲੀ ਹੈ ? ਇਸਤਰੀਅਹੁ ਸਾਥਿ ਭੀ ਠਾਕੁਰੁ, ਅਰੁ ਪੁਰਖਹੁ ਸਾਥਿ ਭੀ ਠਾਕੁਰੁ। ਤਬ ਫਿਰਿ ਪੰਡਿਤਹੁ ਨਮਸਕਾਰੁ ਕੀਆ, ਜਿ ਸਤਿ ਜੀ ਸਤਿ। ਹੇ ਬਾਬਾ ਨਾਨਕ ਧੰਨਿ।'' ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਸੁਆਮੀ ਜੀ ! ਜਿ ਕਿਛੁ ਵੇਦ ਕਹਤਾ ਹੈ।'' ਤਬ ਫੇਰਿ ਪੰਡਿਤਹੁ ਕਹਿਆ ਜਿ, ''ਬਾਬਾ ਜੀ ! ਸੁਨੀਐ। ਕੰਸੁ ਜਿ ਥਾ, ਸੁ ਐਸਾ ਮਹਾ ਬਲੀ ਰਾਜਾ ਥਾ ਐਸਾ, ਜਿਸ ਕੇ ਜੋਰ ਕੇ ਸਮਾਨਿ ਹੋਰੁ ਕੋਈ ਸਮਰਥੁ[1] ਨ ਥਾ। ਐਸਾ ਕੋਈ ਤੀਨਿ ਲੋਕ ਮਹਿ ਨ ਥਾ। ਉਨਿ ਸਗਲੇ ਰਾਜੇ ਜੀਤੇ ਥੇ। ਜਰਾਸੰਧਿ ਰਾਜੇ ਕਉ ਜੀਤਿ ਕਰਿ, ਉਸ ਕੀ ਬੇਟੀ ਲੀਨੀ ਥੀ, ਸੁ ਐਸਾ ਰਾਜਾ ਥਾ। ਤਿਸ ਕਾ ਸ੍ਰੀ ਠਾਕੁਰ ਜੀ ਪ੍ਰਹਾਰੁ[2] ਕੀਆ ਅਰੁ ਮਥਰਾ ਫੇਰਿ ਉਲਟਿ ਮਾਰੀ। ਸੋ ਐਸਾ ਸ੍ਰੀ ਠਾਕੁਰੁ ਹੈ। ਵੇਦੁ ਕਹਤਾ ਹੈ, ਜਿਨਿ ਕੰਸ ਸਾ ਰਖਿਆ ਕਉ ਪ੍ਰਹਾਰੁ ਕੀਆ, ਸੋ ਬਡਾ ਠਾਕੁਰੁ ਹੈ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਆਮੀ ਜੀ ! ਏਹੁ ਉਪਮਾ ਭੀ ਤੁਛੁ ਹੈ। ਕਿਉ ਜਿ :—

ਨਾਲਿ[3] ਕੁਟੰਬੁ ਸਾਥਿ ਵਰਦਾਤਾ[4] ਬ੍ਰਹਮਾ[5] ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾ ਕਾ ਕੰਸੁ[6] ਛੇਦਿ ਕਿਆ ਵਡਾ ਭਇਆ ॥ ੩ ॥



ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੋ ਸੁਆਮੀ ਪੰਡਿਤਹੁ ਜੀ ! ਜਦਿ ਬ੍ਰਹਮਾ ਮਹਾਦੇਉ ਠਾਕੁਰ ਕੇ ਦਰਬਾਰਿ ਗਏ ਹੈਂ, ਜਾਇ ਖੜੇ ਹੋਏ, ਤਾਂ ਅੰਦਰਿ ਸ੍ਰੀ ਠਾਕੁਰ ਜੀ ਕਉ ਕਹਾਇ ਭੇਜਿਆ ਜਿ ਜੀ, ਸ੍ਰੀ ਬ੍ਰਹਮਾ, ਮਹਾਦੇਉ ਦੁਆਰੇ ਠਾਢੇ[7] ਹੈਨਿ, ਦਰਸਨੁ ਚਾਹਦੇ ਹੈਨਿ, ਕਿਉ ਆਗਿਆ ਹੈ ?'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਤੂ ਬ੍ਰਹਮਾ ! ਕੇਹੜਿਆਂ ਬ੍ਰਹਮਿਆਂ ਵਿਚਹੁ ਹੈਂ ? ਅਰੁ ਮਹਾਦੇਵ ਤੂ ! ਕੇਹੜਿਆ ਮਹਾ ਦੇਵਾਂ ਵਿਚਹੁ ਹੈਂ ?'' ਤਬ ਉਨਹੁ ਕਹਿਆ ਜਿ, ''ਜੀ, ਹੋਰੁ ਭੀ ਕੋਈ ਬ੍ਰਹਮਾ, ਮਹਾਦੇਉ ਹੈ ?'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਰੇ ਦਰਵਾਨ ! ਇਨ੍ ਕਉ, ਓਹੁ ਜਿ ਹਵੇਲੀ ਹੈ, ਸੁ ਦਿਖਾਇ ਲੇ ਆਉ। ਤਬ ਉਹੁ ਦੁਆਰਪਾਲਕੁ ਆਇ। ਉਨ੍ ਕਉ ਓਹ ਠਉਰ ਦਿਖਾਈ। ਜਿ ਰੇ ! ਅਵਰ ਤੋ ਹਵੇਲੀਆ ਬਹੁਤੀਆਂ ਹੈਂ, ਪਰੁ ਏਕ ਏਹ ਤੋ ਤੁਮ ਦੇਖਹੁ। ਤਬ ਸ੍ਰੀ ਠਾਕੁਰ ਜੀ ਕੀ ਆਗਿਆ ਸਾਥਿ, ਜਬ ਅੰਦਰਿ ਹਵੇਲੀ ਕੇ ਵੜਿ ਕਰਿ ਦੇਖਹਿ, ਤਉ ਕਈ ਬ੍ਰਹਮੇ ਬੈਠੇ ਸ੍ਰਿਸਟਿ ਰਚਤੇ ਹੈਂ। ਤਿਨ੍ ਕੀ ਮਿਤਿ ਮਰਜਾਦਾ ਕਿਛੁ ਬਰਨੀ ਨਾਹੀ ਜਾਤੀ। ਤਬ ਜਦਿ ਮਹਾਦੇਉ ਦੇਖੈ, ਤਉ ਕਈ ਮਹਾਦੇਉ ਲਾਇਐ ਧਿਆਨਿ ਬੈਠੇ ਹੈਂ। ਤਿਨ੍ ਕੀ ਮਿਤਿ ਮਿਰਜਾਦਾ ਕਿਛੁ ਗਣੀ ਨਾਹੀ ਜਾਂਦੀ। ਤਬ ਦੇਖਿ ਕਰਿ ਬ੍ਰਹਮਾ ਅਰੁ ਮਹਾਦੇਉ

---

[1]ਸ਼ਕਤੀਵਾਨ। [2]ਨਾਸ਼ ਕਰਨਾ। [3]ਕੰਵਲ ਦੀ ਨਲਕੀ। [4]ਵਰ ਦੇਣ ਵਾਲਾ, ਵਿਸ਼ਨੂ। [5]ਇਹ ਪੁਰਾਣਿਕ ਕਥਾ ਹੈ ਕਿ ਬ੍ਰਹਮਾ ਕਮਲ ਦੀ ਨਾਭੀ ਵਿਚੋਂ ਪੈਦਾ ਹੋਇਆ ਤੇ ਸ੍ਰਿਸ਼ਟੀ ਦਾ ਮੁੱਢ ਭਾਲਣ ਲਈ ਨਲਕੀ ਵਿਚ ਹੀ ਚਲਿਆ ਗਿਆ, ਪਰ ਅੰਤ ਨ ਪਾ ਸਕਿਆ। [6]ਰਾਜਾ ਕੰਸ ਸ੍ਰੀ ਕ੍ਰਿਸ਼ਨ ਜੀ ਦਾ ਮਾਮਾ ਸੀ ਤੇ ਬੜਾ ਜ਼ਾਲਮ ਸੀ, ਇਸ ਲਈ ਕ੍ਰਿਸ਼ਨ ਜੀ ਨੇ ਉਸ ਨੂੰ ਮਾਰ ਦਿਤਾ ਸੀ। [7]ਖੜੇ ਹਨ।

ਬਿਸਮਾਦਿ[1] ਹੋਇ ਗਏ। ਜਿ ਹੇ ਸ੍ਰੀ ਠਾਕੁਰ ਜੀ ! ਹਮ ਕਹਤੇ ਥੇ, ਜੋ ਸ੍ਰਿਸਟਿ ਕੇ ਕਰਤੇ ਹਮ ਹੀ ਹੈਂ। ਈਹਾਂ ਕਈ ਬ੍ਰਹਮੇ, ਕਈ ਮਹਾਂਦੇਵ, ਬੈਠੇ ਸ੍ਰਿਸਟਿ ਰਚਤੇ ਹੈਂ। ਤਿਨ ਕੀ ਕਾਈ ਗਣਤੀ ਨਾਹੀ। ਧੰਨਿ ਹੈਂ। ਤੂ ਜਿ ਹੈਂ, ਸੁ ਵਡਾ ਅਪਾਰੁ ਹੈਂ। ਬੇ ਸੁਮਾਰੁ ਹੈਂ। ਬਲਿਹਾਰੀ ਜਾਉ, ਹਉ ਤੇਰੀ ਰਚਨਾ ਕਉ। ਤਬ ਸਿਰੁ ਧੁਨਤੇ[2] ਧੁਨਤੇ ਫੇਰਿ ਦਰਬਾਰਿ ਠਾਕੁਰ ਜੀ ਕੇ ਆਏ। ਤਬ ਉਸੁ ਦੁਆਰਪਾਲਕ[3] ਕਉ ਕਹਿਆ ਜਿ, "ਜੀ, ਆਗਿਆ ਹੋਇ, ਜਿ ਏਕ ਬਾਰ ਹਮ ਦਰਸਨੁ ਦੇਖਹਿ।" ਤਬ ਸ੍ਰੀ ਠਾਕੁਰ ਜੀ ਪਾਸਿ, ਉਨਿ ਦਰਵਾਨਿ ਜਾਇ ਕਹਿਆ ਜਿ, "ਜੀ, ਬ੍ਰਹਮਾ, ਮਹਾਦੇਉ ਏਕ ਬਾਰ ਦਰਸਨੁ ਚਾਹਤੇ ਹੈਂ।" ਕਹੇ, "ਰੇ ! ਉਨ੍ ਕਉ ਈਹਾਂ ਦਰਸਨੁ ਕਹਾਂ ਹੈ ? ਤਲੈ ਕਉ ਡਾਰਿ ਦੇਹੁ।" ਤਬ ਉਨਿ ਦਰਵਾਨਿ ਊਹਾਂ ਤੇ ਡਾਰਿ ਦੀਏ। ਸਿ ਫਿਰਿ ਈਹਾ ਹੀ ਆਇ ਪੜੇ। ਤਬ ਗੁਰੂ ਨਾਨਕੁ ਜੀ ਕਹਤਾ ਹੈ ਜਿ, "ਹੇ ਸੁਆਮੀ ਪੰਡਿਤਹੁ ਜੀ ! ਪੇਡਿ[4] ਬ੍ਰਹਮੇ ਅਰੁ ਮਹਾਦੇਵ ਅੰਤੁ ਪਾਇ ਨ ਸਕਿਆ। ਜਿਨ੍ ਕੇ ਵਰ ਲੇ ਕਰਿ ਰਾਜੇ ਹੋਤੇ ਹੈਂ, ਕੰਸ ਜੈਸੇ, ਅਰੁ ਅਉਰੁ ਵਡੇ ਵਡੇ ਰਾਜੇ ਇਨ ਹੀ ਕੇ ਵਰ ਤੇ ਹੋਤੇ ਹੈਂ। ਸੁ ਜੇ ਕੰਸੁ ਮਾਰਿਆ, ਤੇ ਕਿਛੁ ਠਾਕੁਰੁ ਵਡਾ ਹੋਇ ਗੋਆ ?" ਤਬ ਪੰਡਿਤਹੁ ਕਹਿਆ ਜਿ, "ਜੀ, ਸੇ ਤੇ ਤੁਮ ਹੀ। ਸੋ ਠਾਕੁਰੁ ਤੁਹੀ ਹੈ ਜੀ। ਹਮਾਰੇ ਕਹਣੇ ਸੁਨਣੇ ਕੀ ਬਾਤ ਕਾਈ ਨਾਹੀ। ਬਲਿਹਾਰ ਜਾਉ। ਬਾਬਾ ਜੀ ! ਤੂ ਉਹੀ ਠਾਕੁਰੁ ਹੈਂ।" ਤਬ ਫੇਰਿ ਗੁਰੂ ਬਾਬੇ ਜੀ ਕਹਿਆ ਜਿ, "ਨਾ ਪੰਡਿਤਾ ਜੀ ! ਜਿ ਕਿਛੁ ਹੈ, ਸੁ ਆਪੇ ਹੈ। ਜੇ ਕੋਈ ਏਹੁ ਗੁਮਾਨੁ ਕਰੇ, ਜਿ ਹਉ ਕਿਛੁ ਹਾਂ, ਅਰੁ ਐਸੀ ਮਨ ਮਹਿ ਲੇ ਆਵੈ, ਅਰੁ ਕਹੈ, ਜਿ ਮੈਂ ਕਿਛੁ ਪਰਮੇਸੁਰ ਕੀ ਸਾਖੀ ਪਾਈ ਹੈ, ਕਿ ਜਾਤੀ ਹੈ, ਤਾਂ ਓਸ ਕਉ ਪ੍ਰਹਾਰਿ ਦੂਰਿ ਕਰੈ। ਅਭਿਮਾਨੁ ਕਿਸੀ ਕਾ ਰਹਣ ਨਾਹੀ ਦੇਤਾ। ਕਿਸੁ ਕੀ ਨਿਆਈ ? ਜਿਉ :—

ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥
ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤਾਹੁ ਜੀ ! ਜਦਿ ਸੰਖਾਸੁਰੁ ਬ੍ਰਹਮੇ ਕੇ ਵੇਦ ਚੁਰਾਇ ਲੈ ਗੋਆ ਹੈ, ਤਬ ਬ੍ਰਹਮੇ ਬੇਨਤੀ ਕਰੀ ਜਿ, ਏ ਸ੍ਰੀ ਪਾਰਬ੍ਰਹਮ ਜੀ ! ਅਕੇ ਮੇਰਾ ਕਾਲੁ ਕਰਹੁ, ਅਕੇ ਤਾਂ ਮੁਝ ਕਉ ਵੇਦ ਦਿਵਾਇ ਦੇਹੁ।" ਤਬ ਜਦਿ ਸ੍ਰੀ ਠਾਕੁਰੁ ਜੀ ਧਿਆਨੁ ਧਰਿ ਕਰਿ ਦੇਖੈ, ਤਉ ਅਵਰ ਠਉਰ ਕਹੀ ਨਾਹੀ ਛਪਾਏ। ਜਹਾ ਸਪਤ ਸਮੁਦ੍ਰ ਜਾਇ ਇਕਤ੍ਰ ਹੋਤੇ ਹੈਂ, ਤਹਾਂ ਜਾਇ ਛਪਿਆ ਹੈ। ਸਮੁਦ੍ਰ ਕੀ ਜਾਇ ਸਰਨਿ ਪੜਿਆ ਹੈ। ਸਮੁਦ੍ਰ ਲੇ ਜਾਇ ਅਪਨੇ ਮੰਧਿ[5] ਰਾਖਿਆ ਹੈ। ਚਾਰੇ ਵੇਦ ਲੇ ਕਰਿ ਉਹਾ ਜਾਇ ਛਪਿਆ ਹੈ। ਸ੍ਰੀ ਠਾਕੁਰ ਜੀ ਧਿਆਨ ਮਹਿ ਦੇਖਿਆ। ਤਬ ਬ੍ਰਹਮੇ ਕਉ ਕਹਿਆ ਜਿ, "ਏਕ ਠਉਰ ਮੈ ਪਾਇਆ ਹੈ। ਜਾਇ ਕਰਿ, ਉਸ ਕਉ ਪਕਰਿ ਕਰਿ ਲੇ ਆਵਉ।" ਤਬ ਸ੍ਰੀ ਠਾਕੁਰ ਜੀ ਉਹਾਂ ਆਇਆ, ਜਹਾਂ ਸਮੁਦ੍ਰ ਕੇ ਮਧਿ ਸੰਖਾਸੁਰੁ ਰਹਤਾ ਹੈ। ਤਬ ਸ੍ਰੀ ਠਾਕੁਰ ਜੀ ਮੀਨ[6] ਰੂਪ ਹੋਇ ਕਰਿ ਉਹਾਂ ਗੋਆ। ਜਬ ਸ੍ਰੀ ਠਾਕੁਰੁ ਜੀ ਦੇਖੈ, ਤਉ ਚਾਰੇ ਵੇਦ ਹੰਸ ਕੇ ਰੂਪ ਹੈਂ। ਸੰਖਾਸੁਰੁ ਭੀ ਹੰਸ ਕੇ ਰੂਪਿ ਹੈ। ਤਬ ਸ੍ਰੀ ਠਾਕੁਰ ਜੀ ਭੀ ਹੰਸ ਕਾ ਰੂਪੁ ਕੀਆ। ਕਰਿ ਕਰਿ ਉਨ੍ਹ ਬੀਚਿ ਜਾਇ ਖੜਾ ਹੋਇਆ। ਤਬ ਠਾਕੁਰ ਜੀ ਪੁਛਿਆ ਜਿ, "ਰੇ ! ਤੁਮ ਕਵਨ ਹਹੁ ?" ਤਬ ਸੰਖਾਸੁਰ ਕਹਿਆ ਜਿ, "ਹਮ ਹੰਸ ਹਹਿ।" ਕਹੇ, "ਜੀ, ਤੂ ਕਵਨੁ ਹੈਂ ?" ਕਹੇ, "ਮੈ ਪਰਮ ਹੰਸੁ ਹੋਂ।" ਤਬ ਸੰਖਾਸੁਰ ਜਾਨਿਆ, ਜਿ ਏਹੁ ਸ੍ਰੀ ਠਾਕੁਰੁ ਜੀ ਹੈ। ਤਬ ਸੰਖਾਸੁਰੁ ਜਾਇ ਪੈਰੀ ਪਇਆ, ਜਿ ਹਉ ਬਲਿਹਾਰੀ ਜਾਉ ਤੁਝ ਆਏ ਕਉ ਜੀ। "ਆਈਐ ਜੀ, ਕਿਉ ਆਵਣਾ ਹੋਇਆ ਹੈ ?" ਕਹੇ, "ਰੇ ! ਹਉ ਤੁਝ ਹੀ ਕਉ ਲੇ ਜਾਣੇ ਆਇਆ ਹੋਂ।" ਕਹੇ, "ਜੀ ਭਲਾ ਹੋਇ, ਚਲੀਐ।" ਪਰੁ ਏਹ ਜਿ ਸਮੁਦ੍ਰ ਮਹਿ ਰਤਨ ਹਹਿ, ਸੇ ਏਹ ਭੀ ਲੇ ਚਲੀਅਹਿ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਏਹ ਰਤਨ ਮੁਝ ਹੀ ਕੀਏ ਹੈਂ, ਅਰੁ ਮੈਂ ਹੀ ਈਹਾਂ ਰਾਖੇ; ਪਰੁ ਤੂ ਚਲੁ।" ਕਹੇ, "ਜੀ, ਭਲਾ ਹੋਇ,

---

[1]ਅਸਚਰਜ, ਹੈਰਾਨ। [2]ਸਿਰ ਫੇਰਨਾ, ਸਿਰ ਹਿਲਾਉਣਾ। [3]ਦਰਵਾਨ। [4]ਮੁੱਢੋਂ ਆਦਿ ਕਾਲ ਤੋਂ। [5]ਵਿਚ। [6]ਮੱਛੀ।

ਚਲੀਐ।'' ਜਬ ਸੰਖਾਸੁਰ ਕਉ ਸ੍ਰੀ ਠਾਕੁਰ ਜੀ ਲੇ ਚਲੇ ਚਲੇ, ਤਬ ਸਮੁਦ੍ਰ ਮੂਰਤਮਾਨ[1] ਹੋਇ ਕਰਿ ਆਇ ਖੜਾ ਹੋਇਆ, ਸ੍ਰੀ ਠਾਕੁ ਜੀ ਪਾਸਿ। ਤਬ ਸਮੁਦ੍ਰ ਬੇਨਤੀ ਕਰੀ ਜਿ ''ਜੀ, ਬਲਿਹਾਰੀ ਜਾਉ। ਤੂ ਤਉ ਇਸ ਕਉ ਲੇ ਚਲਿਆ; ਪਰੁ ਜੀ, ਏਵ ਮੇਰੀ ਨਾਹੀ ਰਹਤੀ।'' ਕਹੇ, ''ਰੇ! ਕਿਉ ?'' ਕਹੇ, ''ਜੀ, ਏਹੁ ਭੀ ਤੇਰਾ, ਅਰੁ ਹਉ ਭੀ ਤੇਰਾ ਜੀ। ਤੇਰਾ ਕੋਈ ਸਰੀਕੁ ਨਾਹੀ। ਤੂ ਕਰਤਾ ਅਰੁ ਹਮ ਤੇਰੇ ਕੀਏ ਹੋਏ। ਪਰੁ ਜੀ, ''ਜੇ ਤੂ ਏਵ ਇਸ ਕਉ ਲੈ ਜਾਹਿਗਾ, ਤਉ ਏਵ ਮੇਰੀ ਨਾਹੀ ਰਹਿ ਆਵਤੀ ਜੀ। ਏਹੁ ਮੇਰੀ ਸਰਨਿ ਤਕਿ ਕੈ ਆਇ ਪੜਿਆ ਹੈ।'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਅਬ ਤੂ ਸਾਈ[2] ਕਹੁ, ਜਿਤੁ ਤੇਰੀ ਰਹਤੀ ਹੈ। ਹਉ ਓਹੀ ਬਾਤ ਕਰਉ।'' ਤਬ ਸਮੁਦ੍ਰਿ ਕਹਿਆ ਜਿ, ''ਜੀ, ਜਿਤਨਾ ਮੇਰੇ ਵਸ ਵਿਚਿ, ਲੈ ਜਾਈਐਗਾ। ਇਤਨਾ ਮੇਰੀ ਨਾਹੀ ਰਹਤੀ। ਜਾਂ ਮੁਝ ਬੀ ਅਵਸਿ ਲੇ ਜਾਈਐ, ਤਉ ਮੇਰੀ ਰਹਿ ਆਵੈ।'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਭਲੀ ਬਾਤ। ਏਵ ਹੀ ਹੋਇਗੀ।'' ਤਬ ਸ੍ਰੀ ਠਾਕੁਰ ਜੀ, ਏਕੁ ਪਰਪੰਚੁ[3] ਰਚਿਆ ਚਰਿਤ੍ਰ[4], ਓਸੁ ਸਮੁਦ੍ਰ ਕੀ ਰਾਖਣੇ ਕੀ ਨਿਮਿਤ। ਅਰੁ ਈਹਾਂ ਦੇਵਤਿਆਂ ਦੈਤਾਂ ਕਾ ਅੰਤੁ ਦੇਖਣਾ, ਅਰੁ ਆਪਣਾ ਚਰਿਤ੍ਰ ਪ੍ਰਗਟਾਵਣਾ। ਤਬ ਜਹਾਂ ਬ੍ਰਹਮਾ ਬੈਠਾ ਥਾ, ਤਹਾਂ ਸ੍ਰੀ ਠਾਕੁਰੁ ਜੀ ਆਇ ਪ੍ਰਗਟੇ। ਤਬ ਬ੍ਰਹਮਾ ਉਠਿ ਖੜਾ ਹੂਆ। ਬ੍ਰਹਮੇ ਡੰਡਉਤ ਬੰਦਨਾ ਕਰੀ। ਅਰੁ ਸਗਲ ਦੇਵਤੇ ਥੇ, ਤਿਨਹੁ ਨਮਸਕਾਰੁ ਕੀਆ। ਸ੍ਰੀ ਠਾਕੁਰੁ ਜੀ ਆਇ ਸਿੰਘਾਸਨਿ ਬੈਠੇ। ਤਬ ਬ੍ਰਹਮੇ ਬੇਨਤੀ ਕਰੀ ਜਿ, ''ਬਲਿਹਾਰ ਜਾਉ। ਕਿਉ ਆਗਿਆ ਹੈ? ਬੇਦਹੁ ਕੀ ਤੁਮਹੁ ਜਿ ਕਹੀ ਥੀ, ਸੁ ਉਨ ਕੀ ਕਿਉ ਕਰਿ ਬਾਤ ਹੈ ਜੀ ?'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਬ੍ਰਹਮਾ! ਉਨ ਕੀ ਭਲੀ ਬਾਤ ਹੈ। ਪਰ ਏਕ ਮੁਸਕਲ ਠਉਰ[5] ਸੰਖਾਸੁਰੁ ਦੈਂਤੁ ਵੇਦ ਲੈ ਜਾਇ ਰਾਖੇ ਹੈਂ। ਊਹਾਂ ਤੇ ਆਣੇ ਜਾਤੇ ਨਾਹੀ।'' ਤਬ ਸਾਰੇ ਜਿਤਨੇ ਦੇਵਤੇ ਥੇ, ਉਤਨੇ ਗਰਬਮਾਨ[6] ਹੋਇ ਉਠੇ। ਜਿ, ''ਸਾ ਠਵਰ ਕਵਨ ਹੈ ? ਜਹਾ ਹਮਾਰੀ ਵਸਤੁ ਰਹੈਗੀ। ਜਹਾਂ ਹਮਾਰੀ ਵਸਤੁ ਹੋਇ, ਹਮ ਤਿਸੁ ਠਵਰ ਕਉ ਪਰਲੋ[7] ਕਰਹਿ।'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਭਾਈ, ਬਤਾਇ ਹਉ ਦੇਤਾ ਹਉ ਲੇ ਤੁਮ ਆਵਹੁ।'' ਤਬ ਉਨਹੁ ਕਹਿਆ ਜਿ, ''ਜੀ, ਭਲਾ ਹੋਇ। ਲੇ ਆਵਣੁ ਹਮ ਜਾਣਹਿ। ਤੂ ਏਕ ਬਾਰ ਹਮ ਕਉ ਬਤਾਇ ਦੇਹਿ, ਜਿ ਅਮੁਕੇ[8] ਠਉਰ ਹਹਿ।'' ਤਬ ਠਾਕੁਰ ਕਹਿਆ ਜਿ, ''ਰੇ ਭਾਈ! ਜਹਾ ਸਪਤ ਸਮੁਦ੍ਰ ਹਹਿ, ਏਕਠੇ ਹੋਏ ਹਹਿ, ਤਹਾਂ ਗੜਾਫ[9] ਕੇ ਉਦਰ[10] ਬੀਚਿ ਹਹਿ। ਤੁਮ ਜਾਹੁ, ਜਾਇ ਕਰਿ ਲੇ ਆਵਹੁ।'' ਤਬ ਪਾਣੀ ਸਾਥਿ ਉਨ ਕਾ ਕਿਛੁ ਚਲੈ ਨਾਹੀ। ਆਗੇ ਕਹਦੇ ਥੇ। ਜਦਿ ਸਮੁਦ੍ਰ ਕਾ ਨਾਉ ਪੜਿਆ, ਤਬ ਸਭ ਮਸਟ[11] ਕਰਿ ਗਏ। ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਕਿਉ ? ਜਾਹੁ, ਜਾਇ ਕਰਿ ਲੇ ਆਵਹੁ।'' ਤਬ ਉਨਹੁ ਕਹਿਆ, ਕਹੇ, ''ਜੀ, ਜਹਾਂ ਪੈਰੁ ਰਾਖਨੇ ਕੀ ਠਉਰ ਨ ਹੋਇ, ਪੈਰੁ ਭੀ ਨ ਠਹਰਾਵੈ, ਤਹਾਂ ਹਮਾਰਾ ਕਿਆ ਚਲਤਾ ਹੈ ?'' ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਅਬ ਕਿਆ ਕਰੀਐ ?'' ਕਹੇ, ''ਹੋਰੁ ਸਮਰਥੁ ਕੋਈ ਨਾਹੀ। ਜਿ ਕਿਛੁ ਤੁਧੁ ਭਾਵੈ, ਸੋਈ ਹੋਇ ਜੀ। ਹੋਰਸ ਤੇ ਕਿਆ ਹੋਤਾ ਹੈ ? ਜੋ ਕਿਛੁ ਤੂ ਕਰਹਿ, ਸੋਈ ਹੋਇ। ਜਿ ਕਿਛੁ ਤੇਰੀ ਆਗਿਆ ਹੋਇ, ਸੁ ਹਮ ਕਰਹਿ।'' ਤਬ ਸ੍ਰੀ ਠਾਕੁਰ ਜੀ ਕਹਿਆ, ''ਜੋ ਮੇਰਾ ਕਹਿਆ ਕਰਣਾ, ਤਉ ਏਹੁ, ਜਿ ਸੁਮੇਰੁ[12] ਪਰਬਤੁ ਹੈ, ਸੁ ਏਹੁ ਉਠਾਇ ਕਰਿ, ਮਧਾਣੇ ਕੀ ਠਉਰ ਕਰਹੁ। ਅਰੁ ਬਾਸਕੁ[13] ਜਿ ਨਾਗੁ ਹੈ, ਸੁ ਤਿਸ ਕਉ ਨੇਤ੍ਰਾ ਕਰਹੁ। ਅਰੁ ਸਮੁਦ੍ਰ ਕਉ ਮਟੁ[14] ਕਰਹੁ। ਦੈਤ ਅਰੁ ਦੇਵਤੇ ਇਕਤ੍ਰ ਹੋਇ ਕਰਿ, ਦੁਹਾਂ ਤਰਫਾ ਤੇ ਖੈਚਹਿ। ਅਰੁ ਸਮੁਦ੍ਰ ਕਉ ਬਿਲੋਵਹੁ[15]। ਤਬ ਬਿਲੋਵਣੇ ਸਾਥਿ

---

[1]ਪ੍ਰਤੱਖ, ਪਰਗਟ। [2]ਉਹ ਗੱਲ। [3]ਛਲ, ਅਡੰਬਰ। [4]ਕਰਤੂਤ ਭਾਵ ਕੌਤਕ। [5]ਐਸੀ ਥਾਂ ਜਿਥੇ ਪਹੁੰਚਣਾ ਔਖਾ ਹੈ। [6]ਹੰਕਾਰ ਵਿਚ ਆਏ। [7]ਖਿਨ ਵਿਚ ਨਾਸ਼ ਕਰ ਦੇਣਾ। [8]ਫਲਾਣੀ ਥਾਂ। [9]ਪੁਰਾਣੇ ਜ਼ਮਾਨੇ ਵਿਚ ਲੋਕਾਂ ਦਾ ਇਕ ਇਹ ਖ਼ਿਆਲ ਸੀ ਕਿ ਸਮੁੰਦਰ ਦੇ ਵਿਚਕਾਰ ਇਕ ਵੱਡਾ ਮੋਘਾ (ਗ਼ਾਰ) ਹੈ, ਜਿਸ ਵਿਚ ਪਾਣੀ ਗਰਕ ਹੁੰਦਾ ਰਹਿੰਦਾ ਹੈ। ਇਸੇ ਲਈ ਸਮੁੰਦਰ ਕਦੇ ਨਹੀਂ ਭਰਦਾ। [10]ਪੇਟ। [11]ਚੁੱਪ! [12]ਇਕ ਖਾਸ ਪਹਾੜ, ਜੋ ਭਾਗਵਤ ਅਤੇ ਵਿਸ਼ਨ ਪੁਰਾਣ ਅਨੁਸਾਰ ਦੇਵਤਿਆਂ ਦੀਆਂ ਪੁਰੀਆਂ ਵਾਲਾ ਪਹਾੜ ਹੈ। [13]ਸ਼ੇਸ਼ਨਾਗ। ਇਕ ਸਰਪ ਰਾਜ, ਜਿਸ ਨੂੰ ਪਾਤਾਲ ਦਾ ਰਾਜਾ ਮੰਨਿਆ ਜਾਂਦਾ ਹੈ। ਪੁਰਾਣਾਂ ਅਨੁਸਾਰ ਜਿਸ ਦਾ ਨੇਤਰਾ ਬਣਾ ਕੇ ਦੇਵਤਿਆਂ ਅਤੇ ਦੈਂਤਾਂ ਨੇ ਖੀਰ ਸਮੁੰਦਰ ਨੂੰ ਰਿੜਕਿਆ ਸੀ। [14]ਮਿੱਟੀ ਦਾ ਵੱਡਾ ਬਰਤਨ। [15]ਰਿੜਕਣਾ।

ਧੂਆ ਰੇਲੁ ਪਵੇਗਾ, ਤਬ ਓਹੁ ਸੰਖਾਸੁਰ ਪਾਣੀ ਬੀਚ ਤੇ ਨਿਕਲਿ ਆਵੇਗਾ।" ਤਬ ਸਭਨਹੁ ਦੇਵਤਿਅਹੁ ਕਹਿਆ ਜਿ, "ਜੀ, ਭਲਾ ਹੋਇ ਜੀ। ਇਵ ਹੀ ਕਰੀਐ। ਤਬ ਸੁਮੇਰੁ ਪਰਬਤੁ ਉਠਾਇ ਕਰਿ ਦੇਵਤੀਂ ਲੇ ਕਰਿ ਸਮੁਦ੍ਰ ਮਹਿ ਰਾਖਿਆ। ਤਬ ਦੇਵਤਿਆਂ ਕੇ ਮਨ ਮਹਿ ਗਰਬੁ ਉਪਜਿਆ[1], ਜਿ ਹਮਹੁ ਸੁਮੇਰੁ ਉਠਾਇ ਲੀਆ ਹੈ, ਹਮ ਮਹਾਂਬਲੀ ਹਹ। ਤਬ ਸ੍ਰੀ ਠਾਕੁਰ ਜੀ, ਇਤਨੇ ਮਹਿ ਖੁਣਸਿ[2] ਗੈਆ। ਉਨਹੁ ਜਿ ਗਰਬੁ ਕੀਆ, ਸੁ ਠਾਕੁਰੁ ਜੀ ਗਰਬ[3] ਪ੍ਰਹਾਰੀ[4], ਉਨ ਕਾ ਗਰਬੁ ਸੁਹਾਇ[5] ਨਾਹੀ। ਤਬ ਸਮੁਦ੍ਰ ਕਾ ਥਲਾ ਚੂਰੁ ਹੋਇ ਗੈਆ। ਤਬ ਸਾਥੇ ਦੇਵਤੇ, ਸਾਥੇ ਦੈਂਤ, ਸਾਥੇ ਸੁਮੇਰੁ, ਸਭ ਰਸਾਤਲ[6] ਕਉ ਚਲੇ। ਤਬ ਸਭਿ ਪੁਕਾਰਿ ਉਠੇ ਜਿ, "ਸਰਨਿ ਜੀ, ਸਰਨਿ ਜੀ, ਸਰਨਿ। ਹੇ ਦੈਆਲ ਪੁਰਖ! ਰਾਖਿ ਲੇਹਿ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਹੇ ਦੇਵਤਿਅਹੁ! ਹਮ ਥੀ ਕਿਆ ਹੋਤਾ ਹੈ? ਸੁਮੇਰੁ ਜਿ ਹੈ, ਸੁ ਤੁਮਾਰੇ ਜੋਰਿ ਕਰਿ ਕਰਿ ਆਇਆ ਹੈ, ਹਮ ਥੀ ਤਉ ਇਤਨੀ ਸਕਤਿ ਨਾਹੀ।' ਤਬ ਉਨਹੁ ਕਹਿਆ ਜਿ, "ਨਾ ਜੀ, ਕਰਣ ਕਾਰਣ ਸਮਰਥੁ ਤੂਹੀ ਹੈਂ ਜੀ। ਕੀਤਾ ਸਭੁ ਤੇਰਾ ਹੀ ਹੋਤਾ ਹੈ। ਜਿ ਕਿਛੁ ਹੋਇ, ਸੁ ਤੁਮ ਥੀ ਹੋਇ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਜੇ ਤੁਮ ਹਮਾਰੇ ਕਹਿਐ ਲਾਗਹੁ, ਤਉ ਤੁਮ ਦੁਹ ਤਰਫੀ ਹੋਵਹੁ। ਇਕਤੁ ਤਰਫ ਦੇਵਤੇ ਅਰੁ ਇਕਤੁ ਤਰਫ ਦੈਂਤੁ।" ਤਬ ਠਾਕੁਰ ਜੀ ਸਮੁਦ੍ਰ ਕੇ ਤਲੇ ਕਛਪ[7] ਰੂਪ ਕਰਿ ਕਰਿ ਆਪਨੀ ਪ੍ਰਿਸਟਿ ਰਾਖੀ। ਤਬ ਊਪਰ ਕੀ ਤਰਫ ਸਿੰਘਲੁ ਆਪੇ ਪਕੜਿਆ। ਤਬ ਏਕ ਤਰਫ ਦੇਵਤੇ ਖਿੰਚਹਿ ਅਰੁ ਏਕ ਤਰਫ ਦੈਂਤ ਖਿੰਚਹਿ। ਤਬ ਸ੍ਰੀ ਠਾਕੁਰ ਜੀ, ਦੇਵਤਿਆਂ ਕਉ ਭੀ ਖਿਚਾਵੈ ਅਰੁ ਦੈਤਾਂ ਕਉ ਭੀ ਖਿਚਾਵੈ। ਤਬ ਜਦਿ ਧੂਆ ਰੇਲੁ ਪੜਿਆ ਸਮੁਦ੍ਰ ਕਉ, ਤਬ ਪਹਿਲੇ ਹੀ ਸੰਖਾਸੁਰੁ ਦੈਂਤੁ ਵੇਦ ਲੇ ਨਿਕਲਿਆ। ਤਬ ਸ੍ਰੀ ਠਾਕੁਰ ਜੀ ਉਸ ਕਾ ਉਦਰੁ ਬਿਦਾਰਿ[8] ਕਰਿ ਵੇਦ ਬ੍ਰਹਮੇ ਕਉ ਦੀਏ। ਤਬ ਬਹੁੜਿ ਚਉਦਹ ਰਤਨ ਝਬਕ[9] ਸਾਥਿ ਨਿਕਲੇ। ਤਬ ਓਹ ਰਤਨ, ਸਭ ਬਾਂਟਿ ਦੀਏ ਦੇਵਤਿਆਂ ਕਉ, ਅਰੁ ਦੈਤਾਂ ਕਉ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸੁਆਮੀ ਜੀ! ਜੇ ਏਤਨੀਆਂ ਬਾਤਾਂ ਨ ਕਰਤਾ, ਤਉ ਦੇਵਤਿਆਂ ਦੈਤਾਂ ਕੇ ਮਨਿ ਗੁਮਾਨ ਹੋਤਾ, ਜਿ ਸਮੁਦ੍ਰ ਹਮਹੁ ਮਾਥਿਆ[10]। ਬਾਤ ਪਰਮੇਸੁਰ ਕੇ ਗੁਣ ਕੀ ਛਪਿ ਜਾਤੀ। ਪਰੁ ਨਾ, ਓਹੁ ਪ੍ਰਗਟਿ ਪੁਰਖੁ ਹੈ। ਛਪਾਇਆਂ ਕਿਸ ਕਾ ਛਪੈ? ਰਤਨ ਭੀ ਨਿਕਾਲੇ ਅਰੁ ਬਾਂਟਿ ਭੀ ਦੀਏ। ਅਰੁ ਵੇਦ ਭੀ ਬ੍ਰਹਮੇ ਕਉ ਦੀਏ। ਓਹੁ ਐਸਾ ਪਰਮੇਸੁਰੁ ਹੈ। ਉਸਕੀ ਗਹਨ ਗਤਿ ਕਉਨ ਜਾਨੈ? ਉਸ ਕੀ ਉਪਮਾ[11] ਉਸ ਹੀ ਕਉ ਬਨਿ ਆਵੈ ਅਰੁ ਓਹੀ ਜਾਨੈ, ਹੋਰੁ ਕਿਆ ਕੋਈ ਜਾਨੈ। ਅਪਾਰ ਕਾ ਸੁਮਾਰੁ ਕਿਸ ਕੇ ਬੂਤੇ ਹੋਇ?" ਤਬ ਸਾਰਿਅਹੁ ਪੰਡਿਤਹੁ ਕਹਿਆ ਜਿ, "ਬਲਿਹਾਰ ਜਾਉ ਬਾਬਾ ਜੀ, ਸੋ ਤੁਮ ਹੀ ਹਹੁ। ਹਮ ਆਜੁ ਨਿਹਾਲੁ ਹੂਏ, ਜਿ ਤੇਰਾ ਦਰਸਨੁ ਪਾਇਆ ਜੀ। ਤੂ ਕਰਣਹਾਰੁ ਹੈਂ ਜੀ। ਤੂ ਕਿਰਪਾ ਕਰਿ ਕੈ ਰਖਿਆ ਕਰਿ।" ਤਬ ਓਇ ਪੰਡਤ ਸਭਿ ਗੁਰੂ ਬਾਬੇ ਜੀ ਕੇ ਸਿਖ ਹੂਏ। ਚਰਨੀ ਲਾਗੇ, ਦੀਖਿਆ[12] ਲੇ ਕਰਿ ਬਿਦਾ ਭਏ। ਸਭਿ ਗੁਰੂ ਬਾਬੇ ਜੀ ਕਾ ਮੰਤ੍ਰ ਸਬਦੁ ਲਾਗੇ ਪੜਨੇ। ਤਬ ਸਭਨਹੁ ਕਹਿਆ ਜਿ, "ਵਾਹੁਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ :—

॥ ਸਲੋਕੁ।

ਦੇਵ ਦੈਂਤ ਸਭਿ ਰਚਨਾ ਤੇਰੀ, ਮਧੁ[13] ਅਕਾਸੁ ਪੇਆਰੀ[14] ॥
ਕਈ ਸੁਰਗ ਕਈ ਰਤਨ ਉਪਾਏ, ਕਈ ਕੋਟ ਵੇਦ ਵੀਚਾਰੀ ॥
ਕਈ ਮਹੇਸੁਰ ਬ੍ਰਹਮੇ ਕੀਏ, ਘਾੜਤਿ ਘੜਨਿ ਬੀਚਾਰੇ ॥
ਕੇਤੇ ਪਉਣ ਪਾਣੀ ਬੈਸੰਤਰ, ਕੇਤੇ ਜੁਗ ਅਵਤਾਰੇ ॥
ਕੇਤੀਆਂ ਖਾਣੀ, ਕੇਤੀਆਂ ਬਾਣੀ, ਕੇਤੇ ਲਿਖਣਹਾਰੇ ॥
ਤੇਰਾ ਅੰਤੁ ਨਾ ਕਿਨਹੀ ਪਾਇਆ, ਸਭਨਾ ਤੇ ਤੁਮ ਨਿਆਰੇ ॥
ਨਾਨਕ ਦਾਸ ਤਿਸ ਕੀ ਸਰਨਾਗਤਿ, ਜਿ ਤੇਰੇ ਸੰਤ ਪਿਆਰੇ ॥ ੧ ॥

---

[1]ਪੈਦਾ ਹੋਇਆ। [2]ਖਿੱਝਣਾ, ਕ੍ਰੋਧ ਕਰਨਾ। [3]ਹੰਕਾਰ। [4]ਦੂਰ ਕਰਨ ਜਾਂ ਨਾਸ ਕਰਨ ਵਾਲਾ। [5]ਚੰਗਾ ਨਾ ਲੱਗਾ। [6]ਪ੍ਰਿਥਵੀ ਦੇ ਹੇਠ ਦਾ ਦੇਸ, ਪੁਰਾਣਾਂ ਅਨੁਸਾਰ ਸਤਵਾਂ ਪਾਤਾਲ। [7]ਕਛੂ ਕੁੰਮਾ। [8]ਪਾੜਨਾ, ਚੀਰਨਾ। [9]ਤੁਰੰਤ ਹੀ, ਝੱਟ ਪੱਟ। [10]ਰਿੜਕਿਆ। [11]ਉਸਤਤ, ਵਡਿਆਈ। [12]ਧਰਮ ਮੰਤਰ ਦਾ ਉਪਦੇਸ਼। [13]ਮਾਤ ਲੋਕ। [14]ਪਾਤਾਲ।

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੨ ॥ ੨੦੨ ॥ ੩੫ ॥

# ਪਰਮੇਸਰ ਦੇ ਲੱਛਣ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਗਿਆਨੀ ਪੁਰਖਾਂ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰ ਬੈਠਾ ਥਾ । ਅਰੁ ਇਕਿ ਗਿਆਨੀ ਪੁਰਖ ਮਿਲਿ ਕਰਿ ਆਏ । ਤਿਨਹੁ ਕਹਿਆ ਜਿ, "ਹਮ ਖੋਜਤੇ[1] ਖੋਜਤੇ ਹੈਰਾਨੁ ਹੋਇ ਰਹੇ, ਹਮਹੂ ਕਿਛੂ ਖੋਜੁ ਨ ਪਾਇਆ । ਪਰੁ ਹੋਇ ਜਿ, ਬਾਬੇ ਨਾਨਕ ਜੀ ਕਉ ਪੂਛਹਿ । ਜਿ, "ਜੀ ਤੁਮਹੁ ਜਿ ਪਰਮੇਸੁਰ ਕਉ ਪਾਇਆ ਅਰੁ ਪਰਮੇਸੁਰ ਕਉ ਬੂਝਿਆ ਸੁ ਕਿਉ ਕਰਿ ਬੂਝਿਆ ?" ਤਬ ਜਿਉ ਗੁਰੂ ਬਾਬਾ ਜੀ ਬੈਠਾ ਥਾ, ਤਿਉ ਓਇ ਗਿਆਨੀ ਲੋਕ ਖੋਜਣਹਾਰੇ ਆਇ ਨਿਕਲੇ । ਜਿ ਕੋਈ ਪਰਮੇਸੁਰ ਕੀ ਖੋਜਾ ਵਾਲਾ ਗੁਰੂ ਬਾਬੇ ਜੀ ਪਾਸਿ ਆਵਤਾ, ਤਬ ਗੁਰੂ ਬਾਬਾ ਜੀ, ਬਹੁਤੁ ਖੁਸੀ ਹੋਤਾ । ਤਬ ਜਦਿ ਓਇ ਮਿਲੇ, ਤਬ ਬਾਬਾ ਜੀ ਬਹੁਤੁ ਖੁਸੀ ਆਨੰਦ ਬੀਚਿ ਹੋਇ ਗੈਆ । ਤਬ ਗੁਰੂ ਬਾਬੇ ਜੀ ਕਉ ਉਨਹੁ ਨਮਸਕਾਰੁ ਕੀਆ । ਗੁਰੂ ਬਾਬੇ ਉਨ ਕਉ ਕੀਆ ਅਰੁ ਉਨਕਾ ਬਹੁਤੁ ਆਦਰੁ ਭਾਉ ਕੀਆ । ਓਇ ਬਹੁਤੁ ਹਿਤੁ[2] ਕਰਿ ਕਰਿ ਆਪਸ ਮਹਿ ਸਮਾਹਿ ਲੀਏ । ਤਬ ਉਨ ਕੇ ਮਨੁ ਮਹਿ ਪਰਮੇਸੁਰ ਕੇ ਨਾਮ ਸੁਣਨੇ ਕੀ ਭੂਖ ਥੀ ਅਰੁ ਗੁਰੂ ਬਾਬੇ ਨਾਨਕ ਜੀ ਕੰਉ ਪਰਮੇਸੁਰ ਕੇ ਨਾਮੁ ਕਹਣ ਸੁਣਾਵਣ ਕੀ ਭੂਖ ਥੀ । ਤਬ ਉਨਹੁ ਕਹਿਆ ਜਿ, "ਬਾਬਾ ਜੀ ! ਹਮ ਜੈਸੀ ਮਨਸਾ ਆਏ ਹੈਂ, ਸਾਈ ਵਸਤੁ ਹਮ ਕਉ ਦੀਜੀਐ ।" ਤਬ ਉਨ ਕਉ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਮ ਕੇ ਜਨਹੁ ! ਜਿ ਕਿਛੁ ਤੁਮਾਰੀ ਮਨਸਾ ਹੈ, ਸੁ ਕਹਹੁ ।" ਤਬ ਉਨਹੁ ਕਹਿਆ ਜਿ, "ਬਾਬਾ ਜੀ ! ਹਮ ਤੁਮਾਰੀ ਕਿਰਪਾ ਕਰਿ ਕਰਿ, ਕਿਛੁ ਪਰਮੇਸੁਰ ਕੀ ਸੁਰਤਿ ਪਾਵਹਿ । ਜਿ ਕਿਆ ਹੈ ? ਕਿਉ ਜਿ ਤੁਮਹੁ ਜਿ ਪਰਮੇਸੁਰੁ ਏਕੁ ਬੂਝਿਆ ਹੈ, ਸੁ ਕਿਤੁ ਭਾਤਿ ਕਰਿ ਕਰਿ ਬੂਝਿਆ ਹੈ । ਜੀ, ਉਸ ਹੀ ਭਾਤਿ ਕਿਰਪਾ ਕਰਿ ਕੈ, ਹਮ ਕਉ ਭੀ ਬਤਾਈਐ ਜੀ । ਤਬ ਗੁਰੂ ਬਾਬਾ ਨਾਨਕੁ ਜੀ ਹਸਿਆ; ਅਰੁ ਖੁਸੀ ਹੋਇ ਕਰਿ ਕਹਿਆ ਜਿ, "ਜੀ, ਤੁਸੀ ਜਿ ਪਰਮੇਸੁਰ ਕੀ ਖੋਜ ਆਏ, ਸੁ ਹਉ ਭੀ ਨਿਹਾਲੁ ਹੂਆ ਅਰੁ ਤੁਮ ਭੀ ਨਿਹਾਲੁ ਹੁਏ ।" ਤਬ ਗੁਰੂ ਬਾਬੇ ਨਾਨਕ ਜੀ ਹਕੀਕਤ[3] ਮਹਿ ਬ੍ਰਹਮ ਗਿਆਨੀ ਪਰਮੇਸੁਰ ਕੀ ਸੁਰਤਿ ਬਤਾਈ । ਸੁਰਤਿ ਨਿਰਤਿ ਕਰਿ ਕਰਿ, ਗੁਰੂ ਬਾਬਾ ਨਾਨਕੁ ਜੀ ਬਤਾਇ, ਦਿਖਾਇ ਦੇਤਾ ਹੈ । ਦੇਖਾਂ, ਕਿਆ ਕਹਤਾ ਹੈ ? ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ :—

ਸਾਹਿਬੁ[4] ਮੇਰਾ ਏਕੋ ਹੈ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਕੇ ਲੋਕਹੁ ! ਸਾਹਿਬੁ ਜਿ ਹੈ, ਸੁ ਏਕੋ ਹੈ । ਹੋਰੁ ਦੂਜਾ ਕੋਈ ਨਾਹੀ । ਸਾਹਿਬੁ ਏਕੋ ਹੈ ।" ਤਬ ਉਨਹੁ ਕਹਿਆ ਜਿ, "ਜੀ, ਏਕ ਏਕ ਸਭ ਕੋਈ ਕਹਤਾ ਹੈ, ਅਰੁ ਸੁਨਾਵਤਾ ਭੀ ਹੈ । ਪਰੁ ਸਮਝਾਵਤਾ ਕੋਈ ਨਾਹੀ ਜੀ । ਕੋਈ ਐਸਾ ਹੋਇ, ਜਿ ਸਮਝਾਇ ਭੀ ਦੇਵੇ ।" ਤਬ ਗੁਰੂ ਬਾਬਾ ਨਾਨਕੁ ਜੀ, ਬਹੁੜਿ ਹਸੇ । ਕਹਿਆ ਜਿ, "ਜੀ, ਸਮਝਿਆ ਚਾਹਤੇ ਹਹੁ ?" ਕਹੇ, "ਹਾਂ ਜੀ, ਤੇਰੇ ਪਰਸਾਦਿ ਸਮਝਿਆ

---

[1]ਭਾਲਦੇ ਭਾਲਦੇ, ਲਭਦੇ ਲਭਦੇ । [2]ਪਿਆਰ । [3]ਅਸਲੀਅਤ । [4]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੦ ।

ਚਾਹਤੇ ਹੈਂ।" ਕਹੇ, "ਜੀ, ਸਮਝਣੁ ਭਲਾ ਕਿ ਦਿਖਾਇ ਭੀ ਦੇਹਿਗੇ।" ਤਬ ਉਨਹੁ ਕਹਿਆ ਜਿ, "ਜੀ, ਸੋ ਤਉ ਤੁਮ ਹੀ ਹੋ, ਦਿਖਾਵਣ ਸਮਝਾਵਣ ਹਾਰੇ। ਜੀ, ਹੋਰੁ ਤਉ ਐਸਾ ਕੋਈ ਹੈ ਨਾਹੀ, ਬਿਨਾ ਤੁਮ ਥੀ। ਜੀ, ਸਮਝਾਈਐ ਭੀ ਅਰੁ ਦਿਖਾਈਐ ਭੀ।" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ ਜਿ :—

ਜੇਤਾ[1] ਸਬਦੁ[2] ਸੁਰਤਿ ਧੁਨਿ[3] ਤੇਤੀ[4] ਜੇਤਾ ਰੂਪੁ ਕਾਇਆ ਤੇਰੀ।
ਤੂ ਆਪੇ ਰਸਨਾ[5] ਆਪੇ ਬਸਨਾ[6] ਅਵਰੁ ਨਾ ਦੂਜਾ ਕਹਉ ਮਾਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਭਾਈ ਰਾਮ ਕੇ! ਜਿਤਨਾ ਸਬਦੁ ਕੋਈ ਬੋਲਤਾ ਹੈ। ਸੁ ਸੁਰਤਿ ਅਰੁ ਰਾਗ ਧੁਨਿ ਮਹਿ ਬੋਲਤਾ ਹੈ। ਜੇਤਾ ਸਬਦੁ ਹੈ, ਸੁ ਰਾਗ ਅਰੁ ਧੁਨਿ ਮਹਿ ਹੈ। ਅਰੁ ਜੇਤਾ ਰੂਪੁ ਕਾਇਆ[7] ਮਹਿ ਹੈ, ਸੁ ਏਤਨਾ ਸਭੁ ਪਰਮੇਸੁਰ ਕਾ ਹੈ। ਸਕਲ ਜੀਵ ਜਿ ਹੈਂ, ਸੁ ਪਰਮੇਸੁਰ ਹੀ ਕੀ ਬਾਨੀ ਬੁਲਾਏ ਬੋਲਤੇ ਹੈਂ। ਸੁਰਤਿ ਉਸ ਕੀ, ਰਾਗੁ ਆਪਿ ਹੈ, ਰੂਪੁ ਆਪਿ ਹੈ। ਕਾਇਆ, ਮਾਟੀ, ਪਾਨੀ, ਅਰੁ ਪਉਨ ਕੀ ਹੈ, ਸੁ ਓਹੁ ਭੀ ਆਪੇ ਹੈ। ਪਰੁ ਅੰਸ[8] ਕਰਿ ਕਰਿ ਹੈ। ਅਰੁ ਰੰਗੁ ਅਰੁ ਰੂਪੁ ਜਿ ਹੈਂ, ਸਿ ਏਹੁ ਪਰਮੇਸੁਰ ਕਾ ਹੈ। ਪਰਮੇਸੁਰੁ ਜਿ ਹੈ, ਸਿ ਆਪੇ ਰਸਨਾ ਕਰਿ ਕਰਿ ਬੋਲਤਾ ਹੈ। ਸਾਸ ਕਰਿ ਕਰਿ ਬਸਤਾ ਹੈ। ਜਿ ਕਿਛੁ ਚਲਤੁ[9] ਹੈ, ਸੁ ਸਭੁ ਉਸ ਹੀ ਕਾ ਹੈ। ਬਿਨਾ ਉਸ ਥੀਂ ਬਸਤੁ ਕਾਈ ਨਾਹੀ। ਪਰੁ ਜਿ ਬਸਤੁ ਸੁਰਤਿ ਕਰਿ ਸਮਝਿਹਿ, ਤੌ ਬਸਤੁ ਤਿਸ ਕੀ। ਸੁ ਕਿਸ ਕੀ ਨਿਆਈ? ਸੁਰਤਿ ਕਰਿ ਕਰਿ ਪਾਇਆ ਜਾਤਾ ਹੈ। ਜਿਉ ਸਮਾਇਣ[10] ਕਰਿ ਕਰਿ ਦੁਧੁ ਜਮਤਾ ਹੈ, ਤਿਉ ਸੰਜਮਿ ਕਰਿ ਕਰਿ ਪਾਈਤਾ ਹੈ। ਏਹੀ ਸੁਭਾਉ ਪਰਮੇਸੁਰ ਕੇ ਪਾਵਣੇ ਕਾ ਹੈ। ਭਾਉ ਕਰਿ ਕਰਿ ਪਰਮੇਸੁਰੁ ਦੇਖੀਐ ਅਰੁ ਸੁਰਤਿ ਕਰਿ ਕਰਿ ਸਮਝੀਐ।" ਤਬ ਉਨਹੁ ਕਹਿਆ ਜਿ, "ਵਾਹੁ! ਬਾਬਾ ਨਾਨਕ, ਵਾਹੁ! ਜਿ ਅਧਿਆਰੇ[11] ਮਹਿ ਦੀਪਕੁ[12] ਜਲਾਵਤਾ ਹੈ, ਅਰੁ ਨੇਤ੍ਰਾਂ[13] ਕਰਿ ਕਰਿ ਦਿਖਾਇ ਦੇਤਾ ਹੈ।" ਤਬ ਉਨ ਕੇ ਨੇਤ੍ਰੀਂ ਗੁਰੂ ਬਾਬੇ ਜੀ ਕੇ ਗਿਆਨ ਕਰਿ ਕਰਿ ਉਜਿਆਰਾ[14] ਹੋਇ ਆਇਆ। ਤਬ ਉਨਹੁ ਕਹਿਆ ਜਿ, "ਜੀ, ਏਕੁ ਕੋਈ ਕਿਸੀ ਸਿਉ ਕਿਛੁ ਜੋਰੁ ਕਰਤਾ ਹੈ, ਅਰੁ ਉਹੁ ਕਹਤਾ ਹੈ, ਏਨਿ ਹਮ ਕਉ ਇਤਨਾ ਰੰਜਾਨਿਆ[15] ਹੈ। ਓਹੁ ਬਹੁਤੁ ਖਿਛਤਾ[16] ਹੈ, ਪਹੁਚਿ ਨਾਹੀ ਸਕਤਾ। ਪਰੁ ਮਨ ਮਹਿ ਬਹੁਤੁ ਕਲਪਨਾ ਕਰਤਾ ਹੈ, ਸੁ ਏਹੁ ਕਿਆ ਹੋਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਭਾਈ ਪਰਮੇਸੁਰ ਕੇ ਪਿਆਰਿਹੋ :—

ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥
ਆਪੇ ਵੇਖੈ ਆਪੇ ਵਿਗਸੈ[17] ਆਪੇ ਨਦਰਿ[18] ਕਰੇਇ ॥ ੨ ॥

ਤਿਸੁ ਕਾ ਪਰਮਾਰਥੁ :—

ਸੁਨਹੁ ਹੋ ਭਾਈ! "ਕਉਣੁ ਕਿਸੀ ਕਉ ਮਾਰੇ ਅਰੁ ਕਉਣੁ ਕਿਸੀ ਕਉ ਜੋਰੁ ਪੁਹਾਏ। ਆਪੇ ਮਾਰੇ, ਆਪੇ ਬਖਸੇ, ਅਰੁ ਆਪੇ ਨਜਰਿ ਕਰਿ ਕਰਿ ਵੇਖਤਾ ਹੈ। ਆਪੇ ਬਖਸਤਾ ਹੈ; ਆਪੇ ਲੇਤਾ ਹੈ; ਆਪੇ ਦੇਤਾ ਹੈ; ਆਪੇ ਖਾਇ, ਆਪੇ ਖਿਲਾਵੇ। ਜਿ ਕਿਛੁ ਕਰੇ, ਸੁ ਆਪੇ ਹੀ ਕਰੇ, ਦੂਜਾ ਕੋਈ ਨਾਹੀ।" ਤਬ ਉਨਹੁ ਕਹਿਆ ਜਿ,

---

[1]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੦। [2]ਆਵਾਜ਼। [3]ਨਦੀ, ਵਹਾਉ। [4]ਉਹ ਸਾਰੀ। [5]ਰਸ ਲੈਣ ਵਾਲੀ, ਜੀਭ। [6]ਵਾਸ਼ਨਾ ਲੈਣ ਵਾਲਾ, ਨੱਕ। [7]ਸਰੀਰ। [8]ਉਸ ਦਾ ਹਿਸਾ, ਅੰਗ, ਸੰਤਾਨ। [9]ਖੇਡ, ਤਮਾਸ਼ਾ, ਰਚਨਾ। [10]ਜਾਗ (ਦੁੱਧ ਜਮਾਉਣ ਵਾਸਤੇ ਦਹੀਂ ਦੀ ਲਾਗ)। [11]ਅੰਨ੍ਹੇਰਾ (ਭਰਮ ਰੂਪੀ)। [12]ਦੀਵਾ, (ਗਿਆਨ ਰੂਪੀ)। [13]ਅੱਖਾਂ। [14]ਚਾਨਣਾ, ਪ੍ਰਕਾਸ਼। [15]ਦੁਖੀ ਕਰਨਾ। [16]ਖਿੱਝਦਾ ਹੈ, ਕ੍ਰੋਧ ਕਰਨਾ। [17]ਖੁਸ਼ ਹੁੰਦਾ ਹੈ। [18]ਮਿਹਰ ਕਰਦਾ ਹੈ।

"ਮਿਹਰਵਾਨ ਬਾਬਾ ਜੀ ਸਲਾਮਤਿ ! ਜਿ ਕਿਛੁ ਕਰਤਾ ਹੈ, ਸਿ ਇਥ ਕਿਛੁ ਕਰਤਾ ਹੈ ਕਿ ਆਗੇ ਹੀ ਹੋਇਆ ਹੈ । ਏਹ ਬਾਤ ਕਿਉ ਕਰਿ ਹੈ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨਾ ਕਰਣਾ ਜਾਈ ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ਜੀ ! ਜਿ ਕਿਛੁ ਕਰਣਾ ਹੈ, ਹੋਤਾ ਜਾਤਾ ਇ । ਬਸੁ ਆਗੇ ਹੀ ਕੀਆ ਹੈ । ਇਥ ਕਿਛੁ ਨਾਹੀ । ਏਹੁ ਸਭੁ ਆਗੇ ਹੀ ਕਰਿ ਛੋਡਿਆ ਹੈ । ਜਬ ਓਹੁ ਮੁਦਤਾ ਹੋਵਣਹਾਰ ਕਾਮ ਕੀ ਆਇ ਪਹੁਚਤੀ ਹੈ, ਤਬ ਓਹੁ, ਜਿ ਪਿਛੇ ਲਿਖਿਆ ਥਾ, ਸੁ ਉਸੁ ਮੁਦਤ ਸਿਰਿ ਹੋਇ ਨਿਬੜਤਾ ਹੈ । ਜਬ ਹੋਇਆ, ਤਬ ਇਨਹੁ ਲੋਕਹੁ ਕਹਿਆ, ਜਿ ਏਹ ਬਾਤ ਹੁਣੁ ਹੋਈ । ਇਨ੍ਹ ਜੀਵਹੁ ਕੇ ਲੇਖੇ ਹੁਣੁ ਹੋਈ । ਬਾਤ ਜਿਨਹੁ ਦੇਖੀ, ਜਿ ਹੁਣੁ ਏਹ ਹੋਈ ਬੁਰੀ ਯਾ ਭਲੀ । ਅਰੁ ਪਰਮੇਸੁਰ ਕੇ ਲੇਖੇ ਆਗੇ ਹੀ ਓਹ ਬਾਤ ਹੋਇ ਨਿਬੜੀ ਹੈ, ਜਦਿ ਉਸੁ ਬਾਤ ਕਾ ਲੇਖੁ ਪੜਿਆ ਥਾ । ਹੇ ਭਾਈ ਰਾਮ ਜਨਹੁ ! ਏਹ ਬਾਤ ਏਵ ਹੈ ।" ਤਬ ਉਨਹੁ ਕਹਿਆ ਜਿ, "ਵਾਹੁ, ਵਾਹੁ, ਵਾਹੁ, ਵਾਹੁ ਵਾਹੁ ਬਾਬਾ ਨਾਨਕੁ ! ਵਾਹੁ ! ਵਾਹੁ ।" ਤਬ ਫੇਰਿ ਉਨਹੁ ਕਹਿਆ ਜਿ, "ਬਲਿਹਾਰ ਜਾਉ । ਏਹ ਬਾਤ ਕਿਉ ਕਰਿ ਹੈ ? ਜਿ ਮਨੁ ਪਰਮੇਸੁਰ ਕਾ ਰੂਪੁ ਅਰੁ ਉਸ ਥੀ ਜਿ ਬਿਚਰਿ ਜੁਦਾ ਹੋਇ ਰਹੈ, ਸੁ ਕਿਉ ਕਰਿ ਰਹੈ ?" ਤਬ ਫੇਰਿ ਗੁਰੂ ਬਾਬਾਜੀ ਹਸਿਆ, ਜਿ ਸੁਨਹੁ ਹੇ ਭਾਈ ਰਾਮ ਜਨ ਜੀ ! "ਤੁਮਹੁ ਭਲੀ ਬਾਤ ਪੂਛੀ ।" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਕਲਿ[1] ਕਲਵਾਲੀ[2] ਮਾਇਆ ਮਦੁ[3] ਮੀਠਾ ਮਨੁ ਮਤਵਾਲਾ[4] ਪੀਵਤੁ ਰਹੈ ॥
ਆਪੇ ਰੂਪ ਕਰੇ ਬਹੁ ਭਾਤੀ ਨਾਨਕੁ ਬਪੜਾ[5] ਏਵ ਕਹੈ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ ! ਜਿਉ ਸੀਧਾ ਮਾਨੁਖੁ ਹੋਤਾ ਹੈ, ਤਬ ਅਪਨੇ ਘਰ ਕੀ ਟਹਲ, ਕਿਰਤਿ, ਕਾਮ ਕੀ ਸਭ ਕਰਤਾ ਹੈ । ਅਰੁ ਜਦਿ ਜਾਇ ਕਲਾਲੀ ਕੇ ਪੜਤਾ ਹੈ, ਅਰੁ ਮਦ ਕਾ ਪਿਆਲਾ ਪੀਵਤਾ ਹੈ, ਤਬ ਉਸ ਕਉ ਘਰ ਕੀ, ਕਾਮ ਕਿਰਤਿ ਕੀ, ਸੁਧਿ[6] ਸਭਾ ਬਿਸਰਿ ਜਾਤੀ ਹੈ । ਉਸ ਹੀ ਮਦ ਕੇ ਧਿਆਨਿ ਰਹਤਾ ਹੈ । ਤਿਉ ਤਿਸ ਕੀ ਨਿਆਈ ਏਸ ਕੇ ਘਰ ਕੀ ਜਿ ਕਿਰਤਿ ਹੈ, ਸਾ ਪਰਮੇਸੁਰ ਕੀ ਭਗਤਿ ਹੈ । ਅਰੁ ਕਲਾਲੀ ਜਿ ਹੈ, ਸਿ ਕਲਿ ਕਲਵਾਲੀ ਹੈ । ਅਰੁ ਤਿਸ ਕੇ ਮਦ ਕਾ ਜਿ ਪਿਆਲਾ ਹੈ, ਸਿ ਮਾਇਆ ਹੈ । ਸੁ ਇਸ ਕਉ, ਜਿ ਕਲਿ ਕਲਵਾਲੀ, ਮਾਇਆ ਕੇ ਮਦ ਕਾ ਜਿ ਪਿਆਲਾ ਇਸਿ ਜੀਵ ਕਉ ਦੀਆ ਹੈ, ਸਿ ਇਸ ਕਉ ਪਰਮੇਸੁਰ ਕੀ ਭਗਤਿ ਬਿਸਰਿ ਗਈ ਹੈ । ਜਿਉ ਇਸਿ ਗੁੜ ਕੇ ਮਦ ਕਾ ਪਿਆਲਾ, ਕਲਵਾਲੀ ਕੇ ਦੀਏ ਤੇ, ਇਸਿ ਪ੍ਰਾਨੀ ਕਉ ਘਰੁ ਭੂਲਿ ਜਾਤਾ ਹੈ, ਤਿਉ ਇਸਿ ਪ੍ਰਾਨੀ ਕਉ ਮਾਇਆ ਕੇ ਮਦਿ ਕਰਿ ਕਰਿ, ਘਰੁ ਭੂਲਿ ਗੋਆ ਹੈ । ਏਹ ਨਾਹੀ ਜਾਨਤਾ, ਜਿ ਹੰਉ ਕਿਆ ਬਸਤੁ ਹਾਂ । ਕਹਾਂ ਤੇ ਆਇਆ ਹੋਂ, ਅਰੁ ਕਹਾਂ ਜਾਉਗਾ । ਅਰੁ ਕਿਨਿ ਹੰਉ ਪੈਦਾ ਕੀਆ ਹੋਂ ? ਅਰੁ ਹੰਉ ਕਿਸ ਕੀ ਬਸਤੁ ਹੋਂ ? ਏਹ ਬਾਤ ਇਸਿ ਜੀਅ ਕਉ, ਮਾਇਆ ਕੇ ਮਦਿ ਕਰਿ ਕਰਿ ਭੂਲਿ ਗਈ ਹੈ । ਪਰੁ ਏਹ ਬਾਤ ਜਿ ਕਰੀ, ਸੁ ਕਿਨਿ ਕਰੀ ? ਏਹ ਬਾਤ ਭੀ ਪਰਮੇਸੁਰ ਕਰੀ ਹੈ । ਕਿਤ ਵਾਸਤੇ ? ਜਿ ਤਮਾਸਾ ਦੇਖਤਾ ਹੈ । ਬਿਨੋਦੀ[7] ਰਾਮੁ ਹੈ । ਏਹੁ ਭੀ ਉਸ ਹੀ ਸਾਹਿਬ ਕਾ ਖੇਲੁ ਤਮਾਸ਼ਾ ਹੈ । ਇਸ ਕੇ ਹਾਥਿ ਕਿਛੁ ਨਾਹੀ । ਉਸ ਹੀ ਕਾ ਕਉਤਕੁ[8] ਹੈ ।" ਤਬ ਓਇ ਗਿਆਨੀ ਬੈਸਨਉ ਜਿ ਥੇ, ਸਿ ਸਭਨਹੁ ਗੁਰੂ ਗੁਰੂ ਬਾਬੇ ਨਾਨਕ ਜੀ

---

[1]ਕਲਜੁਗ । [2]ਕਲਾਲਨ, ਸ਼ਰਾਬ ਵੇਚਣ ਵਾਲੀ । [3]ਸ਼ਰਾਬ । ਭਾਵ ਮਾਇਆ ਮਿੱਠੀ ਸ਼ਰਾਬ ਹੈ ।
[4]ਮਸਤ, ਸ਼ਰਾਬੀ । [5]ਵਿਚਾਰਾ । [6]ਖ਼ਬਰ । [7]ਕੌਤਕੀ, ਚਾਉ (ਉਮੰਗ) ਵਾਲਾ ।
[8]ਤਮਾਸ਼ਾ, ਮਨ ਨੂੰ ਅਨੰਦ ਕਰਨ ਵਾਲੀ ਕਿਰਿਆ ।

ਕੀ ਦੀਖਿਆ ਲੀਨੀ । ਸਭਨਹੂ ਕਹਿਆ ਜਿ, ਧੰਨੁ ਗੁਰੂ ਬਾਬਾ ਨਾਨਕੁ । ਵਾਹੁਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕ ਜੀ, ਜਿਸ ਕੇ ਪਰਸਾਦਿ ਪਰਮੇਸੁਰ ਕਾ ਨਾਮੁ ਜਪਿਆ ।"

॥ ਸਲੋਕੁ ॥

ਘਰ ਕੀ ਖਬਰਿ ਨ ਜਾਨਸਿ ਬਉਰਾ, ਕਹਾ ਆਵੈ ਕਹਾ ਜਾਇ ॥
ਕਹਾਂ ਕੀ ਵਸਤੁ ਕਹਾਂ ਜਾਇ ਸਮਾਈ, ਕਵਨੁ ਜਾਹਗਾ ਕਵਨੁ ਠਾਇ ॥
ਮਾਇਆ ਕੇ ਮਦਿ ਸੁਧਿ ਬਿਸਰਾਨੀ, ਜਿਉ ਸੁਪਨੇ ਭਖਲਾਇ[1] ॥
ਕਹਾਂ ਕਰੈ ਏਹੁ ਜੰਤੁ ਵਿਚਾਰਾ, ਜਾ ਆਪੇ ਹੀ ਭਰਮਾਇ ॥
ਕਰੈ ਬਿਨੋਦ ਤਮਾਸ਼ਾ ਦੇਖੈ, ਆਪਿ ਖੇਲੈ ਬਾਜੀ ਲਾਇ ॥
ਦਾਸ ਨਾਨਕ ਗੁਰਮੁਖਿ ਮੇਲਿ ਲਇ, ਤੇਰੇ ਸੰਤਾ ਕੀ ਸਰਨਾਇ ॥ ੧[2] ॥

ਬੋਲਹੁ ਭਾਈ ਸਤਿਗੁਰੂ ਕੇ ਪਿਆਰਿਹੋ ! ਪ੍ਰੇਮ ਪ੍ਰੀਤੀ ਸਿਉ ਜਿ ਵਾਹਗੁਰੂ । ਧੰਨ ਗੁਰੂ । ਸਤਿਗੁਰੂ । ਸਾਬਾਸਿ ਗੁਰੂ ! ਕਰਨ ਕਾਰਨ ਸਮਰਥੁ ਗੁਰੂ । ਤਰਨ ਤਾਰਨ ਸਮਰਥੁ ਗੁਰੂ । ਗੁਰੂ, ਗੁਰੂ, ਗੁਰੂ ਸਤਿ । ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੦੩ ॥ ੨੦੩ ॥ ੩੬ ॥

---

# ਨਾਮ ਦਾ ਵਪਾਰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਇਕ ਪੁਰਾਣੇ ਸਾਥੀ ਨਾਲ)

ਤਬ ਏਕ ਦਿਨਿ ਗੁਰੂ-ਬਾਬਾ ਨਾਨਕ ਜੀ ਨਗਰਿ ਕਰਤਾਰ ਪੁਰਿ ਬਠਾ ਥਾ । ਅਰੁ ਏਕੁ ਖਤ੍ਰੀ ਗੁਰੂ ਬਾਬੇ ਕਾ ਧਰਮ ਭਾਈ ਥਾ, ਸੁ ਓਹੁ ਪੜਿਆ ਬਹੁਤੁ ਥਾ । ਅਰੁ ਓਹੁ ਗਿਆਨੀ ਭਲਾ ਥਾ । ਬੈਸਨਉ ਮਾਰਗਿ ਰਹਤਾ ਥਾ । ਜਦਿ ਸੁਲਤਾਨ ਪੁਰਿ ਗੁਰੂ ਬਾਬਾ ਦਉਲਤ ਖਾਂ ਕਾ ਮੋਦੀ ਥਾ, ਤਬ ਓਹੁ ਦਫਤਰੁ ਲਿਖਤਾ ਥਾ । ਤਬ ਗੁਰੂ ਬਾਬਾ ਜਦਿ ਫਕੀਰੀ ਵਿਚਿ ਆਇਆ ਥਾ, ਤਬ ਓਹੁ ਊਹਾਂ ਹੀ ਦਫਤਰੁ ਕਰਤਾ ਹੀ ਰਹਿਆ ਥਾ । ਤਬ ਜਦਿ ਦਉਲਤ ਖਾਂ ਫਉਤ[3] ਹੂਆ, ਤਬ ਚਾਕਰ ਲੋਕ ਜਿਤਨੇ ਥੇ, ਸੁ ਸਭ ਆਪੋ ਆਪਨੀ ਠਰਵੀਂ[4] ਗਏ । ਤਿਸ ਥੀਂ ਪੀਛੈ ਚਾਕਰੀ ਕਿਆ । ਦਿਨਾਂ ਥੀ ਗੁਰੂ ਬਾਬੇ ਜੀ ਕਾ ਗੁਲਗੁਲਾ[5] ਜਹਾਨ ਖੁਦਾਇ ਦੇ ਵਿਚਿ ਖਰਾ ਬਹੁਤੁ ਹੋਇਆ । ਤਬ ਉਨਿ ਸੁਣਿ ਪਾਇਆ ਜਿ, ਯਾਰਹੁ ਨਾਨਕੁ ਵੇਦੀ, ਜਿ ਦਉਲਤ ਖਾਂ ਕੀ ਚਾਕਰੀ ਛੋਡਿ ਕਰਿ ਫਕੀਰੁ ਹੋਇ ਨਿਕਲਿ ਗਇਆ ਥਾ, ਸੁ ਉਸ ਕਉ ਲੋਕ ਕਹਤੇ ਹੈਂ, ਜਿ ਵਡੀ ਅਜਮਤਿ[6] ਸਚੇ ਸਾਹਿਬ ਦਿਤੀ ਹੈ । ਤਬ ਸਾਰਾ ਜਹਾਨੁ ਕਹਿ ਉਠਿਆ, ਜਿ ਵਾਹ ਖੁਦਾਇ ! ਜਿਨਿ ਏਹੁ ਲੁਤਫੁ[7] ਇਸ ਊਪਰਿ ਕੀਆ ਹੈ । ਸਾਰੀ ਉਮਤਿ[8] ਖੁਦਾਇ ਦੀ ਸਿਫਤਿ ਕਰਿ ਉਠੀ, ਜਿ ਵਾਹ ਖੁਦਾਇ, ਜਿਨਿ ਏਵ ਨਾਨਕੁ ਵੇਦੀ ਸਵਾਰਿਆ ਹੈ । ਤਬ ਉਸ ਖਤ੍ਰੀ ਕਹਿਆ ਜਿ, "ਯਾਰਹੁ ਉਸਿ ਅਸਾਡੇ ਮਿਤ੍ਰ ਦੀ ਇਵੇਂ ਹੀ ਸਿਫਤਿ ਸੁਣੀਦੀ ਹੈ, ਤਾਂ ਮੁਨਾਸਬੁ ਹੈ, ਜਿ ਇਕ ਬਾਰ ਜਾਇ ਮਿਲੀਐ ਨਾਨਕ ਕੇ ਤਾਈ ਦੇਖੀਏ ।" ਤਬ ਓਹੁ ਅਸਵਾਰੁ ਹੋਇ ਕਰਿ ਗੁਰੂ ਬਾਬੇ ਨਾਨਕ ਪਾਸਿ ਆਇਆ । ਆਇ ਪੈਰੀ ਪੈਆ । ਤਬ ਗੁਰੂ ਬਾਬੇ ਜੀ, ਉਸ ਕਉ ਬਹੁਤੁ ਆਦਰੁ ਕੀਆ, ਬਹੁਤੁ ਭਾਉ[9] ਕੀਆ, ਜਿ ਭਾਈ ਜੀ ! ਭਲੇ ਹਹੁ ? ਤਬ ਉਨਿ ਕਹਿਆ ਜਿ, "ਬਾਬਾ ਜੀ ! ਆਜੁ ਭਲੇ

---

[1]ਬਕਬਾਦ ਕਰਨਾ, ਬੁੜਾਉਣਾ । [2]ਇਹ ਕਵਿਤਾ ਪੋਥੀ ਕਰਤਾ ਦੀ ਹੈ । [3]ਮਰ ਗਿਆ ।
[4]ਥਾਵਾਂ ਤੇ । [5]ਸ਼ੋਰ, ਰੌਲਾ, ਦੰਦ ਕਥਾ । [6]ਵਡਿਆਈ, ਬਜ਼ੁਰਗੀ, ਕਰਾਮਾਤ । [7]ਕਿਰਪਾ, ਮਿਹਰਬਾਨੀ ।
[8]ਸੰਪ੍ਰਦਾਯ, ਉਪਦੇਸ਼ ਅੰਗੀਕਾਰ ਕਰਨ ਵਾਲੀ ਜਮਾਤ । [9]ਪ੍ਰੇਮ ।

ਹਹਿ ਜਾਂ ਤੇਰਾ ਦਰਸਨੁ ਪ੍ਰਾਪਤਿ ਹੂਆ।" ਤਬ ਗੁਰੂ ਬਾਬਾ ਨਾਨਕੁ ਜੀ, ਉਸਿ ਖਤ੍ਰੀ ਕਉ ਦੇਖਿ ਕਰਿ ਬਹੁਤੁ ਖੁਸੀ ਹੂਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ! ਤਦਿ ਜਾਣਦਾ ਹੈਂ? ਜਦਿ ਦਉਲਤ ਖਾਨ ਦੀ ਖਿਦਮਤ ਕਰਦੇ, ਇਕਠੇ ਬਹਦੇ, ਇਕਠੇ ਹੀ ਕੰਮੁ ਕਰਦੇ, ਬਹਦੇ, ਉਠਦੇ, ਬਹੁਤੁ ਮਿਲਦੇ। ਤਬ ਗੁਰੂ ਬਾਬਾ ਨਾਨਕੁ ਜੀ, ਉਸ ਖਤ੍ਰੀ ਸਾਥਿ ਲਾਗਾ ਪਿਛਲੇ ਜਿ ਬਾਲਤਨ ਵਿਚਿ ਕੀਆ ਗਲਾਂ ਕੀਤੀਆਂ ਥੀਆਂ, ਸੋ ਚਿਤਾਰਣਿ। ਚਿਤਾਰਿ ਚਿਤਾਰਿ ਉਸ ਸਾਥਿ ਬਾਬਾ ਜੀ ਲਾਗਾ ਬਾਤਾਂ ਕਰਣ,। ਤਬ ਉਨਿ ਖਤ੍ਰੀ ਕਹਿਆ ਜਿ, "ਬਾਬਾ ਜੀ! ਏਕ ਬੇਨਤੀ ਹੈ। ਪਰੁ ਜੀ ਗੁਸਤਾਖੀ ਹੋਤੀ ਹੈ, ਜੁ ਤੁਮਾਰੇ ਸਨਮੁਖੁ ਹੋਇ ਕਰਿ ਕਾਈ ਗਲ ਪੁਛਣੀ ਹੈ। ਪਰੁ ਜੇ ਮਿਹਰਵਾਨੁ ਹੋਇ ਕਰਿ ਕਹਹਿ, ਤਉ ਏਕ ਬੇਨਤੀ ਕਰਉ।" ਤਬ ਗੁਰੂ ਬਾਬਾ ਨਾਨਕ ਜੀ ਹਸਿ ਪੜੇ। ਅਰੁ ਕਹਿਓਸੁ ਜਿ, "ਕਹੁ ਭਾਈ ਜੀ! ਜਿ ਕਿਛੁ ਤੇਰੇ ਜੀ ਹੈ, ਸੁ ਪੂਛੁ।" ਤਬ ਓਨਿ ਕਹਿਆ ਜਿ, "ਬਾਬਾ ਜੀ ਸਲਾਮਤਿ! ਜਿਸਿ ਵਸਤੁ ਨੂ ਵਾਪਾਰੀ ਵਿਦੇਸਿ ਜਾਂਦਾ ਹੈ, ਅਤੇ ਓਹ ਜਦਿ ਪਰਦੇਸਹੁ ਆਂਵਦਾ ਹੈ, ਅਤੇ ਜਿ ਵਸਤੁ ਨੋ ਲੇਣ ਓਹੁ ਜਾਂਦਾ ਹੈ, ਸੁ ਤਿਸੁ ਵਸਤੁ ਨੂ, ਆਏ ਹੋਏ ਓਸ ਦੇ ਮਿਤ੍ਰ ਭਾਈ, ਜਿ ਹੋਂਦੇ ਹੈਨਿ, ਸਿ ਪੁਛਦੇ ਹੋਦੇ ਹੈਨਿ, ਜਿ ਤੂ ਕਿਉ ਕਰਿ ਗੋਇਓਹਿ? ਕਿਤੁ ਸਹਰਿ ਗਇਓਹਿ? ਅਤੇ ਕਿਦੂ ਸਹਰਹੁ ਏਹ ਤੇ ਵਸਤੁ ਪਾਈ?" ਤਾਂ ਅਗਿਅਹੁ, ਓਹੁ ਜਿਉ ਜਿਉ ਗੋਆ ਹੋਆ ਹੈ, ਸੁ ਓਹ ਜਾਣ ਦੀਆਂ ਗਲਾਂ ਸਤਿ ਕਹਿ ਸੁਣਾਇਦਾ ਹੈ। ਜਿ ਭਾਈ ਐਵ ਮੈ ਗੋਆ, ਅਤੇ ਐਵ ਏਹ ਵਸਤੁ ਮੈ ਪਾਈ। ਸੁ ਬਾਬਾ ਜੀ ਸਲਾਮਤਿ! ਜਿਸ ਵਸਤੁ ਨੋ ਤੁਸੀ ਛਡਿ ਚਾਕਰੀ ਨਿਕਲੇ ਸਹੁ, ਫਿਰਿ ਉਹੁ ਵਥੁ, ਜਿਉ ਜਿਉ ਤੁਸੀ ਪਾਈ ਹੈ, ਸਾ ਸਭ ਬਾਤ ਕਿਰਪਾ ਕਰਿ ਕੈ ਸੁਣਾਈਐ ਜੀ। ਜਿ ਕਿਉ ਕਰਿ, ਤੁਸੀ ਵਸਤੁ ਪਾਈ? ਅਰੁ ਕਿਉ ਕਰਿ ਦੇਖੀ? ਅਰੁ ਦਿਖਾਈ ਹੈ। ਅਰੁ ਕਵਣੁ ਵਸਤੁ ਏਹ ਹੈ? ਜੀ, ਏਹ ਗਲ ਵਡੀ ਅਤੇ ਅਸੀ ਹਉਲੇ ਮਾਣੂ[1], ਪਰੁ ਜੀ, ਜੇ ਦੇਆਲੁ ਹੋਇ ਕਰਿ ਕਹਹਿ, ਤਾਂ ਅਸੀ ਨਿਹਾਲੁ ਹੋਵਹ।" ਤਬ ਗੁਰੂ ਬਾਬਾ ਨਾਨਕੁ ਜੀ ਹਸਿ ਪੜੇ। ਕਹ ਕਹਾ ਹਸੇ। ਖੁਸੀ ਹੋਏ, ਜਿ ਸਾਬਾਸਿ! ਮੇਰਾ ਭਾਈ ਨਾਮ ਕਾ ਵਪਾਰੀ ਹੈ। ਤੂ ਤੈ ਭਲੀ ਪੂਛੀ। ਤਬ ਗੁਰੂ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਜੋ[2] ਤਿਨਿ ਕੀਆ ਸੋ ਸਚੁ ਥੀਆ। ਅੰਮ੍ਰਿਤੁ ਨਾਮੁ ਸਤਿਗੁਰਿ ਦੀਆ॥
ਹਿਰਦੈ ਨਾਮੁ ਨਾਹੀ ਮਨਿ ਭੰਗੁ[3]। ਅਨਦਿਨੁ[4] ਨਾਲਿ ਪਿਆਰੇ ਸੰਗੁ॥ ੧॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਭਾਈ ਜੀ! ਜਿਸੁ ਕਾਰਨਿ ਅਸੀ ਪਰਮੇਸੁਰ ਕਢੇ ਥੇ, ਇਸੁ ਦੁਨੀਆਂ ਥੀਂ, ਸੁ ਓਹੁ ਵਸਤੁ ਝੂਠੁ ਨ ਹੋਈਆ, ਓਹੁ ਸਚੁ ਹੋਈ। ਜਿਸੁ ਅੰਬ੍ਰਿਤ ਨਾਮ ਕਉ ਹਮ ਨਿਕਲੇ ਥੇ, ਸੁ ਅੰਬ੍ਰਿਤੁ ਨਾਮੁ ਹਮਾਰੇ ਤਾਈ ਸਤਿਗੁਰੂ ਦੀਆ। ਸੁ ਕੇਹਾ ਅੰਬ੍ਰਿਤੁ ਨਾਮੁ ਸਤਿਗੁਰੂ ਅਸਾਂ ਨੂ ਹਿਰਦੇ ਕੈ ਵਿਖੇ ਦਿੜਾਇਆ ਹੈ? ਜਿ ਅਠਾਂ ਪਹਰਾਂ ਵਿਚਿ ਸਿਮਰਤੇ ਮਨਿ ਭੰਗੁ ਨਾਹੀ ਪੜਤਾ। ਇਉ ਦੇਆਲੁ ਹੋਇ ਕਰਿ ਹਮ ਕਉ ਸਤਿਗੁਰੂ ਨਾਮੁ ਦਿੜਾਇਆ, ਜਿਸਿ ਸਿਮਰਨ ਮਹਿ ਭੰਗੁ ਕਬਹੂ ਨਾਹੀ ਪੜਤਾ, ਨਿਤਪ੍ਰਤਿ ਪਰਮੇਸੁਰ ਸਾਥਿ ਰੰਗੁ ਰਹਤਾ ਹੈ।"

ਹਰਿ ਜੀਉ ਰਾਖਹੁ ਅਪਣੀ ਸਰਣਾਈ॥
ਗੁਰ ਪਰਸਾਦੀ ਹਰਿ ਰਸੁ ਪਾਇਆ॥
ਨਾਮ[5] ਪਦਾਰਥੁ ਨਉ ਨਿਧਿ[6] ਪਾਈ॥ ੧॥ ਰਹਾਉ॥

---

[1]ਮਨੁੱਖ। [2]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੨। [3]ਤੋਟ, ਵਿਘਨ। [4]ਹਰ ਰੋਜ਼।
[5]ਇਹ ਅੱਧੀ ਤੁਕ 'ਨਾਮ ਪਦਾਰਥੁ ਨਉ ਨਿਧਿ ਪਾਈ' ਪੋਥੀ ਵਿਚ ਨਹੀਂ ਲਿਖੀ ਗਈ। [6]ਤਰ੍ਹਾਂ ਤਰ੍ਹਾਂ ਦੇ ਸੁਖਾਂ ਦੇ ਸਾਮਾਨ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਜੀ ! ਹਮਾਰੇ ਤਾਈ ਪਰਮੇਸੁਰ ਅਪਨਾ ਨਾਮੁ ਦੇ ਕੈ, ਅਰੁ ਅਪਨੀ ਸਰਨੀ ਰਾਖੇ, ਅਪਨੀ ਭਗਤੀ ਲਾਇ ਲੀਏ । ਪਰੁ ਕਿਸ ਕੇ ਪਰਸਾਦਿ ? ਸਤਿਗੁਰੂ ਕੇ ਪਰਸਾਦਿ । ਗੁਰੂ ਜਿ ਹਮ ਕਉ ਹਰਿ ਰਸੁ ਦੀਆ, ਸੁ ਹਮ ਉਸੁ ਨਾਮ ਸਿਮਰਨ ਕੇ ਗੁਣਿ ਕਰਿ ਕਰਿ, ਹਮ ਹਰਿ ਜੀ ਅਪਨੀ ਸਰਨੀ ਰਾਖੇ ।" ਤਬ ਉਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਕਿਛੁ ਜਿ ਕਰਮ ਧਰਮ ਸੰਸਾਰੁ ਕਰਤਾ ਹੈ, ਸੁ ਉਨ੍ਹਾਂ ਥੀ ਕਿਆ ਨਾਮੁ ਵਧਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਕਰਮ[1] ਧਰਮ[2] ਸਚੁ ਸਾਚਾ ਨਾਉ । ਤਾ ਕੈ ਸਦ ਬਲਿਹਾਰੈ ਜਾਉ ॥
ਜੋ ਹਰਿ ਰਾਤੇ ਸੇ ਜਨ ਪਰਵਾਣੁ । ਤਿਨ੍ ਕੀ ਸੰਗਤਿ ਪਰਮ ਨਿਧਾਨੁ[3] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ ਭਾਈ ਜੀ ! ਜਿਤਨੇ ਕਰਮ ਧਰਮ ਹੈਂ, ਸੁਕ੍ਰਿਤ ਹੈਂ, ਤਟ ਤੀਰਥ ਹੈਂ; ਭੂਮ ਦਾਨ, ਬਸਤਰ ਦਾਨ, ਅੰਨ ਦਾਨੁ, ਬਿੰਜਨ ਦਾਨ, ਹੈਵਰ, ਗੈਵਰ ਦਾਨ, ਕੰਚਨ[4] ਦਾਨ, ਇਸਤ੍ਰੀ ਦਾਨ, ਪੁਤ੍ਰ ਦਾਨ, ਆਪ ਦਾਨ, ਚੇਰੇ ਚੇਰੀਆ ਕੇ ਦਾਨ, ਧਨ ਦਾਨ, ਮੋਤੀ ਦਾਨ, ਰਸ ਦਾਨ, ਗਊ ਦਾਨ, ਨਗਰ ਦਾਨ, ਰੂਪ, ਤਟ ਦਾਨ, ਤੀਰਥ ਇਸਨਾਨ, ਅਨੇਕ ਦਾਨੁ, ਅਨੇਕ ਪੁੰਨ, ਅਨੇਕ ਤਪ, ਊਰਧ[5] ਤਪ, ਜਲ ਤਪ, ਅਗਨਿ ਤਪ, ਬੈਠ ਤਪ, ਖੜ ਤਪ, ਇਕ ਚਰਨ ਤਪ, ਬਰਤੁ ਨੇਮੁ ਤਪ, ਨਿਰਾਹਾਰ[6] ਤਪ, ਸੁਲਪ[7] ਅਹਾਰ ਤਪ, ਸੀਲ ਤਪ, ਸੰਤੋਖੁ ਤਪੁ, ਸੁ ਸਬਦ ਤਪੁ । ਜਿਤਨੇ ਤਪ, ਸੀਲ, ਸੰਜਮ, ਬਰਤ ਨੇਮ, ਕਰਮ ਧਰਮ, ਸਭਿ ਉਨ ਹੀ ਕੀਏ, ਜਿਨਿ ਸਚੁ ਨਾਮੁ ਪਰਮੇਸੁਰ ਕਾ ਲੀਆ, ਹਿਰਦੇ ਕੇ ਵਿਖੇ ਸਿਮਰਿਆ । ਜਿਸ ਕੇ ਮੁਖ ਤੇ ਸਚੁ ਨਾਮੁ, ਕਰਤਾ ਪੁਰਖੁ ਨਿਕਲਿਆ, ਭਾਈ ਜੀ, ਹਉ ਉਸ ਕੇ ਬਲਿਹਾਰੇ ਜਾਉ । ਹੰਉ ਸਦਾ ਬਲਿਹਾਰੀ ਕੀਤਾ, ਓਸ ਉਪਰਹੁ, ਜਿਸ ਕੇ ਮਨਿ ਪਰਮੇਸੁਰ ਕਾ ਨਾਮੁ ਹੈ । ਇਸਿ ਕਲਿ ਕੇ ਵਿਖੇ ਸੋਈ ਪਰਵਾਨੁ ਹੈਂ, ਜਿਨੀ ਹਰਿ ਜੀ ਕਾ ਨਾਮੁ ਸਿਮਰਿਆ ਹੈ । ਸੋਈ ਜਨ ਧੰਨੁ । ਅਰੁ ਜਿਨਹੁ ਪਰਮੇਸੁਰੁ ਸਿਮਰਿਆ ਹੈ, ਉਨ੍ਹਾਂ ਹੀ ਕੇ ਸੰਗ ਤੇ ਪਰਮੇਸੁਰ ਪਾਈਐ । ਉਨ੍ਹਾਂ ਹੀ ਪਾਸਿ ਸਰਬ ਫਲ ਹੈਂ । ਓਇ ਜਿ ਹੈਂ, ਸਿ ਪਰਮੇਸੁਰ ਕੇ ਨਿਕਟਿਵਰਤੀ[8] ਹੈਂ । ਅਰੁ ਓਇ ਭੀ ਹੋਵਹਿਗੇ ਜਿ ਸਿਮਰਹਿਗੇ ।" ਤਬ ਉਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਿਨ੍ ਕਉ ਏਹ ਵਸਤੁ ਪ੍ਰਾਪਤਿ ਹੋਈ, ਸੇ ਕੈਸੇ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਹਰਿ ਵਰੁ[9] ਜਿਨਿ ਪਾਇਆ ਧਨ ਨਾਰੀ । ਹਰਿ ਸਿਉ ਰਾਤੀ ਸਬਦੁ ਵੀਚਾਰੀ ॥
ਆਪਿ ਤਰੈ ਸੰਗਤਿ ਕੁਲ ਤਾਰੈ । ਸਤਿਗੁਰ ਸੇਵਿ ਤਤੁ ਵੀਚਾਰੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਭਾਈ ਜੀ ! ਸੋਈ ਧੰਨਿ ਹੈਂ; ਜਿਨ੍ਹਾ ਪਰਮੇਸੁਰੁ ਪਾਇਆ ਹੈ । ਜਿਨ ਕਾ ਚਿਤੁ ਹਰਿ ਸਿਉ ਰਚਿਆ ਹੈ, ਅਰੁ ਸਬਦ ਕੇ ਅਸਨੇਹੀ[10], ਸਬਦ ਕੀ ਚਾਲ ਚਲਤੇ ਹੈਂ । ਜਿਨਹੁ ਸਬਦ ਕਾ ਬੀਚਾਰੁ ਕਮਾਇ ਹੈ, ਸੋਈ ਧੰਨਿ ਹੈਂ । ਓਇ ਆਪਿ ਭੀ ਤਰੇ ਅਰੁ ਉਨਹੁ ਕੁਲ[11] ਭੀ ਸਗਲੇ ਨਿਸਤਾਰੇ । ਅਰੁ

---

[1]ਯਗ ਆਦਿ ਭਾਵ ਜਿਨ੍ਹਾਂ ਸਚੇ ਨਾਮ ਨੂੰ ਹੀ ਸਭ ਕਰਮ ਧਰਮ ਸਮਝਿਆ ਹੈ । [2]ਵਰਨ ਆਸ੍ਰਮ ਦੇ ਨੀਯਤ ਕੀਤੇ ਫ਼ਰਜ਼ । [3]ਖਜ਼ਾਨਾ । [4]ਸੋਨਾ । [5]ਖੜੇ ਹੋਕੇ ਕੀਤਾ ਤਪ, ਭਾਵ ਭਾਰੀ ਤਪੱਸਿਆ ਜਾਂ ਉਲਟਾ ਹੋਕੇ ਕੀਤਾ ਤਪ । [6]ਭੁਖਿਆਂ ਰਹਿਣਾ । [7]ਥੋਹੜਾ ਭੋਜਨ ਕਰਨਾ । [8]ਪਾਸ ਰਹਿਣ ਵਾਲੇ, ਨਜ਼ਦੀਕੀ । [9]ਪਤੀ । [10]ਹਿਤੂ, ਪਿਆਰ ਕਰਨ ਵਾਲੇ । [11]ਬੰਸ, ਖ਼ਾਨਦਾਨ ।

ਉਨ੍ ਕੇ ਸੰਗੀ ਸਾਥੀ ਭੀ ਸਭਿ ਤਰੇ। ਉਨ ਕੇ ਜਿਤਨੇ ਅੰਗ ਪਰਸੰਗ ਥੇ, ਸਿ ਸਭਿ ਤਰੇ। ਜਿਨਹੁ ਸਤਿਗੁਰ ਕੀ ਸੇਵਾ ਕਰੀ ਅਰੁ ਤਤੁ ਪਰਮੇਸੁਰੁ ਬੀਚਾਰਿਆ। ਸੇਈ ਧੰਨੁ, ਜਿਨਹੁ ਪਰਮੇਸੁਰੁ ਜਾਨਿਆ।'' ਤਬ ਉਨਿ ਕਹਿਆ ਜਿ, ''ਜੀ, ਆਗੇ ਕਿਛੁ ਅਵਰ ਥੀ, ਅਰੁ ਹੁਣਿ ਕਿਛੁ ਅਵਰ ਹੋਈ। ਆਗੇ ਹਮ ਜਾਨਤੇ ਥੇ, ਜਿ ਹਮ ਭੀ ਖਤ੍ਰੀ ਹੈਂ, ਏਹੁ ਭੀ ਖਤ੍ਰੀ ਹੈਂ, ਏਕ ਜਾਤਿ ਹਹ। ਖਤ੍ਰੀ, ਖਤ੍ਰੀ ਕੀ ਜਾਤਿ ਜਿ ਹੈ, ਸਿ ਏਕਾ ਹੈ, ਜਨੇਊ ਤਿਲਕੁ ਏਕੋ ਹੈ। ਹਮ ਆਗੇ ਤੇਰੇ ਦੋਸਤ ਕਹਾਵਤੇ ਥੇ, ਇਬ ਹਮ ਕਿਆ ਕਹਹਿ? ਤੁਮ ਅਬ ਕਿਛੁ ਅਉਰ ਹੂਏ। ਹਮ ਖਤ੍ਰੀ ਧਰਮ ਕਹਾਵਤੇ ਥੇ, ਇਬ ਕਿਆ ਕਰੀਐ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਭਾਈ ਜੀ!''

ਹਮਰੀ ਜਾਤਿ ਪਤਿ ਸਚੁ ਨਾਉ। ਕਰਮ ਧਰਮ ਸੰਜਮੁ[1] ਸਤ[2] ਭਾਉ॥
ਨਾਨਕ ਬਖਸੇ[3] ਪੂਛ ਨ ਹੋਇ। ਦੂਜਾ[4] ਮੇਟੇ ਏਕੋ ਸੋਇ॥ ੪॥ ੧॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਭਾਈ ਜੀ ਰਾਮ ਕੇ! ਹਮਾਰੀ ਜਾਤਿ, ਪਾਤਿ, ਸਚੁ ਨਾਮੁ ਪਰਮੇਸੁਰ ਕਾ, ਅਰੁ ਏਹੀ ਹਮਾਰੇ ਕਰਮ, ਅਰੁ ਏਹੀ ਹਮਾਰੇ ਧਰਮ। ਏਹੀ ਹਮਾਰੇ ਸੰਜਮ, ਜਿ ਸਤਿ ਭਾਉ ਕਰਿ ਕਰਿ ਕਿਸੀ ਕਉ ਮਿਲਤੇ ਹੈਂ ਅਰ ਸਤਿ ਕਾ ਸਬਦੁ ਬੋਲਤੇ ਹੈਂ। ਸਿ ਏਹੀ ਹਮਾਰੇ ਕਰਮ, ਏਹੀ ਹਮਾਰੇ ਧਰਮ। ਜਿ ਸੁਭਾਉ ਹਰਿ ਕਿਸੀ ਸਾਥਿ ਵੰਡਾਵਹਿ। ਜੈਸਾ ਹੋਇ, ਤੈਸਾ ਦੁਰਾਉ[5] ਨ ਕਰਹ। ਮਨ ਕਰਿ, ਸੁਭਾਇ ਕਰਿ, ਮਿਲਹਿ। ਅਰੁ ਜੋ ਸਾਹਿਬ ਬਖਸੇ ਹੈਨਿ, ਤਿਨ੍ਾ ਕਉ ਫਿਰਿ ਪੂਛ ਕਾਈ ਨਾਹੀ ਹੋਤੀ, ਜਿ ਕਿਆ ਹੈ ਅਰੁ ਕਿਆ ਨਾਹੀ। ਸੁ ਕਿਤੁ ਅੰਗਿ ਕਰਿ ਕਰਿ, ਜਿ ਦੂਜਾ ਭਾਉ ਮਨ ਤੇ ਗੋਆ? ਤਬ ਸਾਹਿਬੁ ਅਰੁ ਸੇਵਕੁ ਏਕ ਹੀ ਹੋਇ ਗਏ। ਤਬ ਓਹੁ ਖਤ੍ਰੀ ਉਠਿ ਬਾਬੇ ਜੀ ਕੀ ਪੈਰੀ ਪੈਆ। ਕਹਿਓਸੁ ਜਿ, ''ਧੰਨਿ ਹੋ ਗੁਰੂ ਬਾਬਾ ਨਾਨਕ ਜੀ, ਜਿਨਿ ਸਚੇ ਪਰਮੇਸੁਰ ਕੀ ਖਬਰਿ ਬਤਾਈ।'' ਤਬ ਓਹੁ ਗੁਰੂ ਬਾਬੇ ਜੀ ਕਾ ਸਿਖੁ ਹੋਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਜਾਹਿ ਪੁਰਖਾ! ਤੇਰੀ ਮੈ ਪਰਮੇਸੁਰ ਤੇ ਮੁਕਤਿ ਕਰਾਈ। ਤੇਰਾ ਪਰਮੇਸੁਰ ਭਲਾ ਕਰੇਗੁ।'' ਤਬ ਓਸ ਥੈ, ਗੁਰੂ ਬਾਬੇ ਇਉ ਕਰਿ ਕਰਿ ਵਚਨੁ ਬੋਲਿਆ। ਤਬ ਓਸ ਖਤ੍ਰੀ ਕੇ ਪ੍ਰਸਥਾਇ ਏਸ ਸਬਦ ਕੀ ਗੋਸਟ ਗੁਰੂ ਬਾਬੇ ਜੀ ਕਰੀ। ਸਿਫਤਿ[6] ਸਰੀਅਤ[7] ਵਿਚਿ, ਏਹੁ ਸਬਦੁ ਏਸੁ ਗੋਸਟ ਕਾ ਹੋਇਆ, ਸਿਫਤਿ ਸਰੀਅਤ ਕਾ ਪ੍ਰੇਮੀ। ਵਾਹਗੁਰੂ ਬਾਬਾ ਨਾਨਕੁ ਜੀ, ਪੂਰਨ ਪੁਰਖੁ, ਜਿਸ ਕੇ ਪ੍ਰਸਾਦਿ ਨਾਉ ਚਿਤਿ ਆਵੈ। ਸੋ ਧੰਨੁ ਗੁਰੂ ਬਾਬਾ ਨਾਨਕੁ ਜੀ।

॥ ਸਲੋਕੁ ॥

ਜਿਸੁ ਕਾਰਨਿ ਹਮ ਭਏ ਉਦਾਸ। ਸਾ ਪਾਈ ਵਸਤੁ ਸਤਿਗੁਰ ਕੇ ਪਾਸਿ॥
ਕਰਮ ਧਰਮ ਸਭਨਾ ਤੇ ਨਿਆਰੇ[8]। ਸੰਗੀ ਕੁਲ ਸਮੂਹ ਸਭਿ ਤਾਰੇ॥
ਨਾਨਕ ਦਾਸ ਸਚੁ ਕਥਾ ਵੀਚਾਰੇ॥ ੧॥
ਵਖਰੁ[9] ਨਾਮੁ ਵਿਹਾਝੀਐ[10], ਹਰਿ ਧਨੁ ਪੂੰਜੀ[11] ਸਾਰੁ[12]॥
ਅਹਿਨਿਸਿ ਅੰਤਰਿ ਸਿਮਰੀਐ, ਹਿਰਦੇ ਹੇਤਿ ਪਿਆਰੁ॥
ਕਰਮ ਧਰਮ ਜਪ ਨੇਮ ਬ੍ਰਤ, ਸਗਲ ਗੁਣਾ ਗਲਿ ਹਾਰੁ॥
ਸਤਿਗੁਰੁ ਹਰਿ ਸਿਉ ਮੇਲਿਆ, ਕੀਆ ਸਚੁ ਵਾਪਾਰੁ॥
ਦਾਸ ਨਾਨਕ ਸੰਗੀ ਸਭਿ ਤਰੇ, ਕੁਲ ਕਾ ਹੋਇ ਉਧਾਰੁ[13]॥ ੨॥

---

[1]ਛਬਤ, ਪ੍ਰਹੇਜ਼, ਮਨ ਇੰਦ੍ਰਿਆਂ ਨੂੰ ਰੋਕਣ ਦੇ ਤਰੀਕੇ। [2]ਸੱਚਾ ਪਿਆਰ। [3]ਜੇ ਵਾਹਿਗੁਰੂ ਸਚਾ ਨਾਮ ਤੇ ਪ੍ਰੇਮ ਬਖਸ਼ੇ ਤਾਂ ਮਨੁੱਖ ਨੂੰ ਕਿਸੇ ਹਿਸਾਬ ਦੀ ਪੁਛ ਨਹੀਂ ਹੁੰਦੀ। [4]ਦ੍ਵੈਤ ਭਾਵ। [5]ਲੁਕਾਉ ਕਰਨਾ। [6]ਉਸਤਤ। [7]ਮਾਰਗ, ਧਰਮ ਦਾ ਰਸਤਾ ਭਾਵ ਧਰਮ ਦੇ ਆਗੂ ਦੀ ਥਾਪੀ ਹੋਈ ਰੀਤ। [8]ਵਖਰੇ। [9]ਸੌਦਾ। [10]ਖਰੀਦੀਐ। [11]ਰਾਸ। [12]ਸ੍ਰੇਸ਼ਟ, ਉੱਤਮ। [13]ਇਹ ਕਵਿਤਾ ਪੋਥੀ ਕਰਤਾ ਦੀ ਹੈ।

ਬੋਲਹੁ ਭਾਈ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰ, ਗੁਰੂ, ਸਤਿਗੁਰੂ ਸਤਿ । ਰਾਮੁ ਸਤਿ, ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੪ ॥ ੩੨ ॥

# ਪਰਮਾਤਮਾ ਪਰਕਿਰਤੀ ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਕਰਤਾਰ ਪੁਰਿ ਆਪਨੀ ਧਰਮਸਾਲਾ ਕੇ ਵਿਖੇ ਬੈਠਾ ਥਾ ਅਰੁ ਸਹਜ ਮਹਿ ਆਇ ਗੈਆ । ਤਬ ਸ੍ਰੀ ਠਾਕੁਰ ਜੀ ਅਪਣੇ ਧਾਮਿ[1] ਬੁਲਾਇਆ ਅਰੁ ਕਹਿਆ ਜਿ, "ਏ ਨਾਨਕ ! ਤੈਂ ਸਗਲੇ ਦੇਸ ਦੇਖੇ; ਅਰੁ ਸਗਲੇ ਦੀਪ ਦੇਖੇ; ਸਗਲੇ ਖੰਡ ਦੇਖੇ; ਤੈਂ ਸਗਲੇ ਲੋਅ ਦੇਖੇ; ਸਗਲੇ ਭਵਣ ਦੇਖੇ; ਸਗਲੀਆਂ ਕੁੰਟਾਂ ਦੇਖੀਆਂ ਅਰੁ ਧਰਤੀ ਕੇ ਚਉਗਿਰਦਿ ਫਿਰਿਆ । ਫਿਰਿ ਕਰਿ ਧਰਤੀ ਕਉ ਨਮਸਕਾਰੁ ਕੀਆ ।" ਤਬ ਕਰਤੇ ਪੁਰਖ ਕਹਿਆ ਜਿ, "ਨਾਨਕ ! ਤੈਂ ਕਿਆ ਦੇਖਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਪਾਰਬ੍ਰਹਮ ਕਰਤਾ ਪੁਰਖ ! ਮੈਂ ਤੇਰੇ ਚੋਜ ਵਿਡਾਣ[2] ਦੇਖੇ ।" ਤਬ ਕਰਤੇ ਪੁਰਖ ਕਹਿਆ ਜਿ, "ਨਾਨਕ ! ਤੈ ਮੇਰੇ ਚੋਜ ਵਿਡਾਣ ਕਿਆ ਦੇਖੇ ?" ਤਬ ਗੁਰੂ ਬਾਬਾ ਨਾਨਕ ਜੀ ਪਰਮੇਸੁਰ ਕੀ ਆਗਿਆ ਸਾਥਿ, ਪਰਮੇਸੁਰ ਕਿਆਂ ਚੋਜਾਂ ਕਾ ਵੀਚਾਰੁ ਕਰਤਾ ਹੈ । ਸੋਰਠਿ ਰਾਗ ਮਹਿ ਪਰਮੇਸੁਰ ਕੇ ਚੋਜ ਸਲਾਹਤਾ ਹੈ । ਬਾਨੀ ਬੋਲਤਾ ਹੈ, ਸਿਫਤਿ ਮੈ ਕਿਆ ਕਹਤਾ ਹੈ :—

ਮੇਰੇ[3] ਸਾਹਿਬਾ ਤੇਰੇ ਚੋਜ[4] ਵਿਡਾਣਾ ॥
ਜਲਿ ਥਲਿ ਮਹੀਅਲਿ[5] ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕੀਤੀ ਜਿ, "ਏ ਸ੍ਰੀ ਮਹਾਰਾਜ, ਪਾਰਬ੍ਰਹਮ ਗਰੀਬ ਨਿਵਾਜ ! ਕ੍ਰਿਪਾ ਨਾਥ ਜੀ, ਤੇਰੇ ਚੋਜ ਜੁ ਮੈ ਦੇਖੇ ਹੈਨਿ, ਸੁ ਦੇਖਿ ਕੈ ਹੈਰਾਨੁ ਹੋਇ ਰਹਿਆ ਹਾਂ ਜੀ । ਤੇਰਿਆਂ ਚੋਜਾਂ ਕਾ ਵਿਡਾਣੁ ਕਿਸੀ ਕੇ ਬੁਤੇ ਨਾਹੀ ਹੋਤਾ ।" ਤਬ ਕਰਤੇ ਪੁਰਖ ਕਹਿਆ ਜਿ, "ਏ ਨਾਨਕ ! ਜਿਤਨਾ ਕੁ ਤੈਂ ਦੇਖਿਆ ਹੈ, ਤਿਤਨਾ ਕੁ ਤੂ ਕਹੁ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਕਰਨਹਾਰ ਕਰਤਾਰ, ਕਰਤੇ ਪੁਰਖ ਜੀ ! ਬਿਨਾ ਤੇਰੀ ਮਿਹਰ ਤੇ ਕਿਛੁ ਕਹਿਆ ਨਾਹੀ ਜਾਂਦਾ । ਜਾਂ ਤੂ ਕਿਰਪਾਲੁ ਹੋਹਿ, ਤਬ ਕਿਛੁ ਕਹੀਐ ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ! ਤੁਝ ਉਪਰਿ ਮੇਰੀ ਕਿਰਪਾ ਹੈ, ਤੂ ਕਹੁ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ ! ਤੇਰੇ ਚੋਜ ਮੈ ਕਿਤਨੇ ਕਿ ਬਰਨਉ[6] ਜੀ । ਤੂ ਜਲ ਥਲ ਕੋ, ਪਰਬਤ, ਪਹਾੜ, ਵਣ[7] ਤ੍ਰਿਣ[8] ਕੇ ਵਿਖੇ ਸਰਬਤਿ ਭਰਪੂਰਿ ਰਹਿਆ ਹੈਂ । ਅਰੁ ਜੀਅ ਜੀਅ ਕੇ ਵਿਖੇ ਸਮਾਇ ਰਹਿਆ ਹੈਂ ਜੀ । ਤੂ ਸਰਬਤਿ ਪੂਰਿ ਰਹਿਆ ਹੈਂ ।" ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਕੇ ਗੁਣ ਉਚਰਤਾ ਹੈ । ਕਿਆ ਕਹਤਾ ਹੈ :—

ਪੁੜੁ[9] ਧਰਤੀ ਪੁੜੁ[10] ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥
ਸਗਲ[11] ਭਵਣ ਕੀ ਮੂਰਤਿ[12] ਏਕਾ ਮੁਖਿ[13] ਤੇਰੈ ਟਕਸਾਲਾ ॥ ੧ ॥

---

[1]ਘਰ, ਦਰਗਾਹ । [2]ਅਸਚਰਜ । [3]ਦੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੬ । [4]ਖੇਲ । [5]ਧਰਤ ਆਸਮਾਨ ਦੇ ਵਿਚਕਾਰ । [6]ਵਰਣਨ (ਬਿਆਨ) ਕਰਨਾ । [7]ਬਿਰਛ । [8]ਘਾਹ, ਛੋਟੇ ਬੂਟੇ ਆਦਿ । [9]ਪੰਨਾ ੫੯੬ ਸ਼ਬਦ ਦੀ ਪਹਿਲੀ ਤੁਕ ਇਹ ਹੈ । [10]ਇਕ ਪੁੜ (ਫ਼ਰਸ਼ ਦਾ ਤਖਤਾ) ਜ਼ਮੀਨ ਹੈ । ਦੂਜਾ (ਛਤ ਦਾ ਤਖਤਾ) ਪਾਣੀ (ਬੱਦਲ, ਆਸਮਾਨ) ਹੈ । [11]ਸਾਰੀ ਸ੍ਰਿਸ਼ਟੀ । [12]ਮਾਲਕ ਇਕ ਹੈ । [13]ਤੇਰੇ ਮੂੰਹ ਖੋਟੇ ਖਰੇ ਦੀ ਟਕਸਾਲ ਵਾਂਗ ਪਰਖ ਹੁੰਦੀ ਹੈ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਸਾਹਿਬਾ ! ਏਕੁ ਪੁੜੁ ਧਰਤੀ ਕਾ ਹੈ ਅਰੁ ਏਕੁ ਪੁੜੁ ਪਾਣੀ ਕਾ ਹੈ। ਤਿਸੁ ਮਹਿ ਤੈਂ ਆਪੁਣਾ ਆਸਣੁ ਕੀਆ ਹੈ; ਘਰੁ ਬਾਂਧਿਆ ਹੈ। ਅਰੁ ਜੀ ਚਾਰਿ ਕੁੰਟ ਜਿ ਹੈਂ, ਸੁ ਤਿਨਾ ਕਾ ਤੈਂ ਚਉਬਾਰਾ ਬਣਾਇਆ ਹੈ। ਅਰੁ ਜੀ ਸਗਲ ਭਵਣ ਜਿ ਹੈਨਿ, ਸੁ ਦੇਤਨਿਆਂ ਕੀ, ਤੇਰੀ ਏਕਾ ਹੀ ਮੂਰਤਿ ਹੈ, ਅਰੁ ਜੀ ਟਗਸਾਲ ਤੇਰੇ ਮੁਖ ਬੀਚਿ ਹੈ। ਜਿਵ ਜਿਵ ਤੇਰਾ ਹੁਕਮੁ ਹੋਇ, ਤਿਵੈਂ ਤਿਵ ਪਵਦਾ ਹੈ। ਜਿਉ ਟਗੁਸਾਲ ਸੰਸਾਰ ਕੇ ਪਾਤਿਸਾਹ ਕੀ, ਰੁਪਾ[1], ਸੋਨਾ, ਤਾਂਬਾ ਘੜੀਤਾ ਹੈ ਜੀ, ਤਿਉ ਜੀਆਂ ਦੀ ਟਗਸਾਲ ਤੇਰੇ ਮੁਖ ਬੀਚਿ ਹੈ। ਜੇਹਾ ਜੇਹਾ ਤੇਰਾ ਹੁਕਮੁ ਹੋਤਾ ਹੈ, ਤੇਹੀ ਤੇਹੀ ਦਾਤਿ ਹੋਤੀ ਹੈ। ਤਬ ਅਉਰੁ ਭੀ ਕਿਛੁ ਪਰਮੇਸੁਰ ਕੀ ਆਗਿਆ ਸਾਥਿ, ਗੁਰੂ ਬਾਬਾ ਨਾਨਕੁ ਜੀ, ਸਾਹਿਬ ਅਪਨੇ ਕੀ ਸਿਫਤਿ ਕਰਤਾ ਹੈ ਜਿ, "ਏ ਸ੍ਰੀ ਮਹਾਰਾਜ :—

ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ[2] ॥
ਇਕਤੁ ਰੂਪਿ ਫਿਰਹਿ ਪਰਛੰਨਾ[3] ਕੋਇ ਨ ਕਿਸ ਹੀ ਜੇਹਾ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਜੀ ! ਜਹਾਂ ਜਹਾਂ ਮੈ ਦੇਖਤਾ ਹੌਂ, ਤਹਾਂ ਤਹਾਂ ਜੋਤਿ ਤੁਮਾਰੀ ਹੀ ਦੇਖਤਾ ਹੌਂ ਜੀ। ਜਿਸ ਤੇ ਏਹ ਜੋਤਿ ਤੇਰੀ ਪਸਰੀ ਹੈ, ਸੁ ਓਹ ਰੂਪੁ ਤੇਰਾ ਕੈਸਾ ਹੈ ਜੀ ? ਤੇਰਾ ਜਿ ਰੂਪੁ ਹੈ, ਸੁ ਏਕੋ ਹੀ ਹੈ। ਇਕਤੇ ਹੀ ਰੂਪਿ ਤੂ ਪ੍ਰਗਟੁ ਹੈਂ ਜੀ। ਕੋਈ ਤੈਂ ਕਿਸੇ ਜੇਹਾ ਨਾਹੀ ਕੀਆ। ਜੀ, ਆਪੇ ਆਪਣਾ ਬਰਨੁ[4], ਆਪੇ ਆਪਣਾ ਰੂਪੁ, ਆਪੇ ਆਪਣਾ ਕਰਮੁ, ਅਪਣਾ ਅਪਣਾ ਰੰਗੁ, ਆਪੇ ਅਪਣੀ ਬੋਲੀ, ਆਪੇ ਅਪਨੀ ਪਰਕਿਰਤਿ[5], ਆਪੇ ਆਪਣੀ ਸੁਰਤਿ, ਆਪੇ ਆਪਣੀ ਜੋਤ, ਅਰੁ ਆਪੇ ਅਪਣਾ ਸਿਰਿ ਸਿਰਿ ਲੇਖੁ। ਕਿਸੀ ਜੈਸਾ ਕੋਈ ਨਾਹੀ।" ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਏ ਪਾਰਬ੍ਰਹਮ ਕਰਨਹਾਰ ਸਮਰਥ :—

ਅੰਡਜ[6] ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ[7] ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ[8] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਸਾਹਿਬਾ ! ਮੈ ਏਕੁ ਚਲਤੁ[9] ਅਵਰੁ ਮੈ ਤੇਰਾ ਵਡਾ ਦੇਖਿਆ ਹੈ, ਜਿ ਅੰਡਜ ਖਾਣਿ ਹੈ; ਜੇਰਜ ਖਾਣਿ ਹੈ; ਸੇਤਜ ਖਾਣਿ ਹੈ; ਉਤਭੁਜ ਖਾਣਿ ਹੈ, ਸੁ ਏਹ ਚਹੁ ਖਾਣੀ ਕੇ, ਅਰੁ ਚਉਰਾਸੀਹ ਲਖ ਜੀਆ ਕੀ ਜੂਨਿ ਮਹਿ, ਤੂਹੀ ਰਮਤਾ ਹੈਂ ਜੀ। ਏਹੁ ਤੇਰਾ ਵਡਾ ਤਮਾਸਾ ਦੇਖਿਆ ਹੈ, ਜਿ ਜੀਅ ਜੀਅ ਮਹਿ ਤੂ ਰਮਤਾ ਹੈਂ।" ਤਬ ਗੁਰੂ ਬਾਬਾ ਨਾਨਕੁ ਜੀ ਬਹੁਤਿ ਬੇਨਤੀ ਕਰਤਾ ਹੈ, ਜਿ ਜੀ ਪਾਤਸਾਹ :—

ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ[10] ਪਥਰੁ ਲੀਜੈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕੀਤੀ, ਕਹਿਆ ਜਿ, "ਏ ਸਾਹਿਬ, ਗਰੀਬ ਨਿਵਾਜ, ਪਾਕੀ ਨਾਈ ਪਾਕ

---

[1]ਚਾਂਦੀ। [2]ਕੇਹੋ ਜਿਹਾ ਹੈ ? [3]ਗੁਪਤ, ਲੁਕਿਆ ਹੋਇਆ। [4]ਜ਼ਾਤ। [5]ਸੁਭਾ।
[6]ਇਹ ਚਾਰ ਖਾਣੀਆਂ ਦੇ ਨਾਉਂ ਹਨ। [7]ਮਹਾਤਮ, ਵਡਿਆਈ। [8]ਰਮਿਆ ਹੋਇਆ, ਪਸਰਿਆ ਹੋਇਆ ਹੈਂ।
[9]ਕੌਤਕ, ਅਸਚਰਜ ਖੇਡ। [10]ਮੈਨੂੰ ਪਾਪਾਂ ਨਾਲ ਪੱਥਰ ਵਰਗੇ ਭਾਰੇ ਹੋਏ ਨੂੰ ਤਾਰ ਲਓ।

ਪਰਵਰਦਗਾਰ ਜੀ ! ਤੇਰੇ ਗੁਣ ਮੇਰੇ ਬੁਤੇ[1] ਕਹੇ ਨਾਹੀ ਜਾਤੇ ਜੀ । ਤੇਰੇ ਜਿ ਗੁਣ ਹੈਂ, ਸਿ ਮੈ ਏਕੁ ਭੀ ਨਾਹੀ ਜਾਣਤਾ ਤੇਰਿਆਂ ਗੁਣਾਂ ਕਾ ਓੜਕੁ, ਸੁਧਿ ਸੁਸਾਰੁ, ਕੋਈ ਨਾਹੀ ਜੀ । ਤਿਨ੍ਹਾ ਗੁਣਾਂ ਬੀਚ ਥੀਂ ਮੈ ਏਕੁ ਭੀ ਗੁਣ ਨਾਹੀ ਜਾਣਤਾ; ਪਰੁ ਜੀ ਤੂ ਵਡਾ ਦਾਤਾ ਹੈਂ ਜੀ । ਕਿਛੁ ਤੂ ਅਪਨੀ ਕਿਰਪਾ ਕਰਿ ਕੈ ਮੇਰੇ ਤਾਈਂ ਭੀ ਦੇਹਿ ।" ਤਬ ਪਰਮੇਸੁਰ ਕਹਿਆ ਜਿ, "ਕਹੁ ਨਾਨਕ ! ਤੂ ਕਿਆ ਮਾਂਗਤਾ ਹੈ ? ਸੁ ਕਿਛੁ ਕਿਆ ਹੈ, ਜਿ ਤੂ ਮਾਂਗਤਾ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਪਾਰਬ੍ਰਹਮ ਪਰਮੇਸੁਰ, ਸਚੇ ਸਾਹਿਬ, ਪਾਕੀ ਨਾਈ ਪਾਕ ਜੀ ! ਮੈ ਪਥਰੁ ਹਾਂ । ਭਵਜਲ ਮਹਿ ਬੂਡਾ ਬਹਿਆ ਜਾਤਾ ਹੌਂ । ਮੁਝ ਕਉ ਬੂਡਤੇ ਕਉ, ਤੂ ਕਾਢਿ ਲੇਹਿ ਜੀ । ਮੈ ਏਹੀ ਦਾਨੁ ਮਾਂਗਤਾ ਹੌਂ । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੇਰੇ ਕਾਢਣੇ ਕੀ ਕਿਆ ਚਲੀ ਹੈ, ਮੈ ਤੇਰੇ ਪੀਛੇ ਜਗਤੁ ਸਾਰੇ ਕਉ ਕਾਢਉਂਗਾ । ਨਾਨਕ ! ਏਕ ਤੇਰੀ ਕਿਆ ਚਲੀ ਹੈ, ਜਿ ਤੇਰਾ ਨਾਮੁ ਲੇਹਿਗੇ, ਸਿ ਭਾਵੈ ਤੈਸੇ ਪਾਪੀ ਹੋਹਿ, ਮੈ ਉਨ ਕਉ ਭੀ ਪਾਰਿ ਬਾਹੋਂਗਾ ।" ਤਬ ਗੁਰੂ ਬਾਬੇ ਨਾਨਕ ਜੀ ਡੰਡਉਤ ਕਰੀ । ਕਹਿਓਸੁ ਜਿ, "ਜੀ, ਤੂ ਐਸਾ ਹੀ ਸਮਰਥੁ ਹੈਂ ਜੀ । ਤੇਰਾ ਕੀਆ ਸਭ ਕਿਛੁ ਹੋਤਾ ਹੈ ।" ਤਬ ਗੁਰੂ ਬਾਬੇ ਨਾਨਕੁ ਜੀ ਜਗਤੁ ਬਖਸਾਇਆ । ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਤਬ ਜਗਤੁ ਨਿਸਤਾਰਨ ਕੀ ਨਿਮਿਤ, ਬਹੁੜਿ ਗੁਰੂ ਬਾਬਾ ਨਾਨਕੁ ਜੀ ਜਗਤੁ ਮਹਿ ਆਏ :—

॥ ਸਲੋਕੁ ॥

ਡੂਬਾ ਗ੍ਰਿਹ[2] ਕੇ ਕੂਪ[3] ਮਹਿ, ਕਿਉ ਕਰਿ ਨਿਕਸਿਆ ਜਾਇ ॥
ਲਬਾ ਘੁੰਮਣ ਘੇਰਿ ਮਹਿ, ਸੁਧਿ ਭਵਜਲ, ਗਈ ਬਉਰਾਇ ॥
ਸਰਨਿ ਸਰਨਿ ਸਰਨਾਗਤੀ, ਪਰਿਓ ਤਉ ਸਰਨਾਇ ॥
ਦਾਸ ਨਾਨਕ ਬਹਿਆ ਜਾਤੁ ਹੈ, ਪਾਹਨੁ[4] ਨੀਰਿ[5] ਤਰਾਇ ॥ ੧ ॥

ਬੋਲਹੁ ਵਾਹਗੁਰੂ । ਗੁਰੂ, ਗੁਰੂ, ਗੁਰੂ, ਗੁਰੂ । ਰਾਮ, ਰਾਮ, ਰਾਮ, ਰਾਮ, ਰਾਮ । ਸਤਿ ਰਾਮ । ਰਾਜਾ ਰਾਮ । ਸ੍ਰੀ ਰਾਮ, ਰਾਮ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੪ ॥ ੩੮ ॥

# ਜੀਆਂ ਵਿਚ ਭੇਦ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਸ੍ਰੀ ਅੰਗਦ ਜੀ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਨਗਰਿ ਕਰਤਾਰ ਪੁਰਿ ਬੈਠਾ ਥਾ, ਅਰੁ ਗੁਰੂ ਅੰਗਿਦੁ ਉਠਿ ਖੜਾ ਹੋਇਆ । ਜਿ, 'ਬਾਬਾ ਜੀ ਸਲਾਮਤਿ ! ਏਕੁ ਮੇਰੇ ਜੀ ਪ੍ਰਸਨੁ ਹੈ । ਜੇ ਤੇਰੀ ਆਗਿਆ ਹੋਇ, ਤਾਂ ਬੇਨਤੀ ਕਰੀਂ ।" ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਜਿ ਕਿਛੁ ਤੇਰੇ ਜੀਅ ਹੈ, ਸੁ ਕਹੁ । ਤੁਝ ਉਪਰਿ ਮੇਰੀ ਕਿਰਪਾ ਹੈ ।" ਤਬ ਗੁਰੂ ਅੰਗਦ ਕਹਿਆ ਜਿ, "ਜੀ ਪਾਤਸਾਹ ! ਮੇਰੇ ਮਨਿ ਏਸੁ ਗਲ ਦਾ ਸਦਾ ਵਿਸਵਾਸੁ[6] ਰਹਦਾ ਹੈ ਪਰੁ ਜੀ ਮੈ ਡਰਦਾ ਪੁਛਿ ਸਕਦਾ ਨਾਹੀ ।" ਤਬ ਗੁਰੂ ਬਾਬੇ ਜੀ ਕਹਿਆ ਜਿ, "ਪੁਰਖਾ ਅੰਗਦਾ ! ਜਾਂ ਗੁਰੂ ਨੋ ਮਿਲਿ ਕਰਿ ਕਿਸੇ ਗਲ ਦਾ ਜੀ ਵਿਚਿ ਵਿਸਵਾਸ ਰਹੈ ਸਿਖ ਨੋ, ਤਾਂ ਉਸਿ ਗੁਰੂ ਮਿਲੇ ਦਾ ਕਿ ਵਸੇਖੁ[7] ਹੋਵੈ ਸਿਖ ਨੂ ? ਪੁਰਖਾ ! ਜਿ ਕਿਛੁ ਤੇਰੇ ਜੀ ਹੋਵੈ, ਸੁ ਪੁਛਿ ਲੈਣੀ । ਜਾਂ ਤੂ, ਮੈ ਤੇ ਨ ਪੁਛਸਹਿ, ਤਾਂ ਫੇਰਿ ਕਿਸ ਤੇ ਏਹ ਵਸਤੁ ਪਾਵਹਿਗਾ ? ਨਾ ਪੁਰਖਾਂ !

---

[1] ਪਾਸੋਂ, ਤੋਂ । [2] ਘਰ ਬਾਰ ਧੰਧਿਆਂ ਵਿਚ । [3] ਖੂਹ । [4] ਪੱਥਰ । [5] ਪਾਣੀ ।
[6] ਭਰਮ । [7] ਭੇਦ, ਖਾਸ ਲਾਭ ।

ਜਿ ਕਿਛੁ ਤੇਰੇ ਜੀ ਹੋਵੈ, ਸੁ ਬਾਤ ਪੁਛਿ ਲੈਣੀ। ਡਰਣਾ ਨਾਹੀ, ਪੁਰਖਾ! ਤੂ ਮੇਰਾ ਬਖਸਿਆ ਹੋਆ ਹੈਂ। ਜਿਤਨਾ ਤੂ ਪੁਛਹਿ, ਤਿਤਨਾ ਤੁਧਿ ਉਤੇ ਮੇਰੀ ਖੁਸੀ ਹੈ।'' ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, ''ਬਾਬਾ ਪਾਤਿਸਾਹ ਸਲਾਮਤਿ! ਏਹ ਜਿ ਜੀਅ ਸਕਲ[1] ਪਰਮੇਸੁਰ ਕੇ ਹੈਨਿ, ਸੁ ਇਨ੍ਹਾ ਜੀਆ ਕਾ ਵਰਤਾਰਾ ਏਕੋ ਸੂਤ੍ਰ[2], ਜੰਮਣ, ਮਰਣ, ਜੀਵਣ ਕਾ ਏਕੋ ਹੀ ਕੀਆ ਹੈ ਸੁ, ਪਰੁ ਕਿਛੁ ਫਰਕੁ ਭੀ ਕੀਤੋ ਸੁ ਜੀਆ ਵਿਚਿ, ਕਿ ਨਾ? ਸਭ ਜੀ ਏਕ ਸੇ ਹੈ?'' ਤਬ ਗੁਰੂ ਬਾਬੇ ਜੀ ਕਹਿਆ ਜਿ ''ਨਾ ਪੁਰਖਾ! ਜੀਅ ਜੀਅ ਦਾ ਬਹੁਤੁ ਫਰਕੁ ਕੀਤਾ ਹੈਸੁ''। ਤਬ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿ ਉਠਿਆ ਜਿ ਆਸਾ ਰਾਗ ਮਹਿ ਜਿ :—

ਇਕਿ[3] ਆਵਹਿ ਇਕਿ ਜਾਵਹਿ ਆਈ[4]। ਇਕਿ ਹਰਿ ਰਾਤੇ ਰਹਹਿ ਸਮਾਈ ॥
ਇਕਿ ਧਰਨਿ[5] ਗਗਨ[6] ਮਹਿ ਠਉਰ ਨ ਪਾਵਹਿ। ਸੇ ਕਰਮਹੀਣ[7] ਹਰਿ ਨਾਮੁ ਨ ਧਿਆਵਹਿ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਾ ਅੰਗਦਾ! ਪਰਮੇਸੁਰ ਕੀ ਪੈਦਾਇਸ ਮਹਿ ਇਕਿ ਜਿ ਜੀਅ ਹਹਿ, ਸਿ ਓਇ ਆਂਵਦੇ ਜਾਂਦੇ ਹੈਨਿ। ਆਏ ਜੰਮੇ, ਫਿਰਿ ਮੁਏ; ਫਿਰਿ ਆਏ। ਅਤੇ ਇਕਨਾ ਜੀਆ ਦਾ ਏਹੁ ਫਰਕੁ ਕੀਤਾਸੁ, ਜੁ ਓਇ ਪਰਮੇਸੁਰ ਸਾਥਿ ਰਤੇ ਹੈਂ। ਉਸ ਹੀ ਸਾਥਿ ਸਮਾਇ ਰਹੇ ਹੈਂ। ਨਾ ਓਇ ਓਥਹੁ ਫੇਰਿ ਆਵਤੇ ਹੈਂ, ਨ ਜਾਤੇ ਹੈਂ। ਸੇ ਸਦਾ ਸਰਬਦਾ ਪਰਮੇਸੁਰ ਕੇ ਸਾਥਿ ਸਮਾਇ ਰਹੇ ਹੈਂ। ਅਰੁ ਇਕਿ ਐਸੇ ਜੀਅ ਕੀਏ ਹੈਂ, ਜਿ ਨਾ ਉਨ੍ ਕਉ ਧਰਤੀ ਊਪਰਿ ਠਉਰ ਹੈ, ਨਾ ਉਨ੍ ਕਉ ਗਗਨ ਊਪਰਿ ਠਉਰ ਹੈ। ਓਇ ਇਵ ਹੀ ਬਹੇ ਫਿਰਤੇ ਹੈਂ। ਸਿ ਓਇ ਕਵਨ ਹੈਂ? ਓਇ ਓਹੀ ਜੀਵ, ਜਿ ਕਰਮ ਤੇ ਹੀਣ ਹੈਂ। ਜਿਨ੍ਹਾ ਹਰਿ ਜੀ ਕਾ ਨਾਮੁ ਨਾਹੀ ਸਿਮਰਿਆ, ਤੇ ਓਹੀ ਜੀਵ ਹੈਂ। ਤਿਨ੍ ਕਉ ਨਾ ਜਿਮੀ, ਨਾ ਅਸਮਾਨਿ, ਠਉਰ ਕਹੀ ਨਾਹੀ। ਏਹੁ ਜਿ ਸੈਸਾਰੁ, ਪੁਰਖਾ ਅੰਗਦਾ! ਅੰਧਾ ਹੈ। ਸੁ ਇਸ ਕਉ ਖਬਰਿ ਕਿਛੁ ਨਾਹੀ। ਗੁਰੂ ਏਸ ਕਉ ਮਿਲੈ ਤਾਹੀਂ ਏਸ ਨੂ ਮਤਿ ਆਵੈ।''

ਗੁਰੂ ਪੂਰੇ ਤੇ ਗਤਿ[8] ਮਿਤਿ ਪਾਈ ॥
ਇਹੁ ਸੰਸਾਰ ਬਿਖੁਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਾ ਅੰਗਦਾ! ਏਹੁ ਜਿ ਸੈਸਾਰੁ ਹੈ, ਸਿ ਭਵਜਲੁ ਹੈ। ਜਿ ਮਹਾ ਬਿਖਮੁ ਅਗਨਿ ਕਾ ਭਵਜਲੁ ਹੈ। ਸੁ ਏਹੁ ਕਿਸੀ ਕੇ ਬੁਤੇ ਲੰਘਿਆ ਨਾਹੀ ਜਾਤਾ। ਜਿਸ ਕਉ ਗੁਰੂ ਪੂਰਾ, ਕਵਨੁ? ਜਿਸ ਕੀ ਮਤਿ ਪੂਰੀ ਹੈ, ਕਰਮੁ ਪੂਰਾ ਹੈ; ਕਰਮ ਸੁਧੁ ਹੈ; ਅਰੁ ਓਹ ਗੁਰੂ ਕੀ ਮਤਿ ਇਸ ਮਹਿ ਆਵੈ; ਤਾਂ ਏਹੁ ਭਵਜਲੁ ਲੰਘੀਐ। ਨਾਤਰ ਹੋਰੁ ਸਭਾ ਭਵਜਲ ਵਿਚਿ ਹੈਂ।'' ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, ''ਜੀ, ਉਨ ਕੀ ਚਾਲ ਪ੍ਰਗਟਿ ਕੈਸੀ ਹੈ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜਿਨ ਕਉ ਆਪਿ ਲਏ ਪ੍ਰਭ ਮੇਲਿ। ਤਿਨ ਕਉ ਕਾਲੁ ਨ ਸਾਕੈ ਪੇਲਿ[9] ॥
ਗੁਰਮੁਖਿ ਨਿਰਮਲ[10] ਰਹਹਿ ਪਿਆਰੇ। ਜਿਉ[11] ਜਲ ਅੰਭ[12] ਊਪਰਿ ਕਮਲ ਨਿਰਾਰੇ[13] ॥ ੨ ॥

---

[1]ਸਾਰੇ। [2]ਨਿਯਮ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੫੩। [4]ਆ ਕੇ।
[5]ਧਰਤੀ। [6]ਆਸਮਾਨ ਭਾਵ ਉਨ੍ਹਾਂ ਨੂੰ ਕਿਤੇ ਵੀ ਥਾਂ ਨਹੀਂ ਲਭਦੀ। [7]ਮੰਦੇ ਭਾਗਾਂ ਵਾਲੇ।
[8]ਗਤੀ (ਉਚੀ ਅਵਸਥਾ ਦੀ ਮਰਯਾਦਾ)। [9]ਪੀੜ (ਨਹੀਂ ਸਕਦਾ)। [10]ਪਵਿੱਤਰ।
[11]ਪੋਥੀ ਵਿਚ ਇਹ ਤੁਕ ਇਉਂ ਦਿੱਤੀ ਹੈ :—''ਜਿਉ ਜਲ ਮਹਿ ਕਮਲ ਰਹਤਾ ਹੈ ਨਿਆਰੇ ॥''
[12]ਪਾਣੀ ਵਿਚ। [13]ਨਿਰਲੇਪ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅੰਗਦਾ ਪੁਰਖਾ ! ਸੁ ਏਹ ਬਾਤ ਏਵ ਹੈ। ਜਿ ਜਿਨ੍ ਕਉ ਪਰਮੇਸੁਰੁ ਮੇਲਿ ਲੇਤਾ ਹੈ, ਤਿਨ ਕਉ ਕਾਲੁ ਮਾਰਿ ਪੇਲਿ ਨਾਹੀ ਸਕਤਾ। ਕਿਤੁ ਅੰਗਿ ਕਰਿ ਕਰਿ ? ਗੁਰੂ ਕੀ ਮਤਿ ਕਰਿ ਕਰਿ, ਓਇ ਨਿਰਮਲ ਰਹਤੇ ਹੈਂ। ਉਨ ਕਉ ਪਾਪ ਕੀ ਮੈਲੁ ਨਾਹੀ ਲਾਗਤੀ। ਸੁ ਕਿਸੁ ਕੀ ਨਿਆਈਂ ? ਜਿਉ ਪਾਨੀ ਮਹਿ ਕਵਲੁ ਹੋਤਾ ਹੈ, ਅਰੁ ਉਸ ਸਿਉ ਨਾਹੀ ਮਿਲੈ। ਤਾ ਉਸਿ ਪਾਨੀ ਥੀ ਕਮਲੁ ਨਿਆਰਾ ਹੋਤਾ ਹੈ।" ਤਬ ਗੁਰੂ ਅੰਗਦ ਕਉ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਉਸਿ ਕਮਲਿ ਕੀ ਨਿਆਈਂ, ਓਹ ਸਾਧ, ਸੰਸਾਰ ਤੇ ਨਿਆਰੇ ਰਹਤੇ ਹੈਂ ?" ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਸੰਸਾਰੁ ਹੈ, ਸੁ ਬੁਰਾ ਹੈ, ਜਿਸ ਮਹਿ ਪਾਪਾ ਕਾ ਨਿਵਾਸੁ ਹੈ।" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਪੁਰਖਾ ! ਸੰਸਾਰੁ ਬੁਰਾ ਭੀ ਨਾਹੀ ਕਹਿਆ ਜਾਂਦਾ, ਪਰ ਇਕੁ ਸੰਜਮੁ ਹੈ :—

ਬੁਰਾ ਭਲਾ ਕਹੁ ਕਿਸੁ ਨੋ ਕਹੀਐ। ਦੀਸੈ ਬ੍ਰਹਮੁ ਗੁਰਮੁਖਿ[1] ਸਚੁ ਲਹੀਐ।
ਅਕਥੁ ਕਥਉ ਗੁਰਮਤਿ ਵੀਚਾਰੁ। ਮਿਲਿ ਗੁਰ ਸੰਗਤਿ ਪਾਵਉ ਪਾਰੁ[2] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਸੰਸਾਰੁ ਜਿ ਹੈ, ਸਿ ਬਿਖੁ ਅਗਨਿ ਕਾ ਭਵਜਲੁ ਹੈ। ਇਸ ਤੇ ਜਿ ਬਾਚੀਐ, ਸਿ ਸੰਜਮਿ ਬਾਚੀਐ। ਤਿਸੁ ਕਾ ਸੰਜਮੁ ਕਵਣੁ ਹੈ, ਜਿਸ ਤੇ ਬਾਚੀਐ, ਇਸਿ ਭਵਜਲ ਸੰਸਾਰ ਕੀ ਅਗਨਿ ਤੇ ? ਅੰਗਦਾ ਪੁਰਖਾ ! ਬੁਰਾ ਕਿਸੀ ਕਉ ਨਾਹੀ ਕਹਿਆ ਜਾਂਦਾ। ਕਿਉ ਜਿ, ਸਗਲ ਮਹਿ ਬ੍ਰਹਮੁ ਪਰਮੇਸੁਰੁ ਜਿ ਹੈ, ਸਿ ਪੂਰਿ ਰਹਿਆ ਹੈ। ਪਰੁ ਸਚੁ ਖੋਜਣਾ ਜਹਾਂ ਝੂਠੁ ਹੈ, ਤਹਾਂ ਸਚੁ ਹੈ। ਸੁ ਪੁਰਖਾ ! ਝੂਠੁ ਕਿਆ ਹੈ ? ਅਰੁ ਸਚੁ ਕਿਆ ਹੈ ?" "ਅੰਗਦਾ ਪੁਰਖਾ ! ਝੂਠੁ ਸੰਸਾਰੁ ਹੈ। ਅਰੁ ਸਚੁ ਪਰਮੇਸੁਰੁ ਹੈ। ਸੁ ਤਿਸੁ ਸੰਸਾਰ ਹੀ ਮਹਿ ਪਰਮੇਸੁਰ ਹੈ। ਪਰੁ ਪਾਈਐ, ਸੁ ਕਿਉ ਕਰਿ ਪਾਈਐ ?" ਪੁਰਖਾ ਅੰਗਦਾ ! ਪਾਈਐ, ਸਿ ਗੁਰੂ ਕੀ ਮਤਿ ਕਰਿ ਕਰਿ ਪਾਈਐ। ਸੁ ਕਿਸੁ ਕੀ ਨਿਆਈ ? ਜਿਉ ਕਾਸਟ[3] ਮਹਿ ਬੈਸੰਤਰੁ[4] ਹੋਤਾ ਹੈ, ਪਰੁ ਉਸ ਥੀ ਕਾਰਜੁ ਕਿਛੁ ਨਾਹੀ ਹੋਤਾ। ਸੁ ਬੈਸੰਤਰੁ ਜਿ ਕਾਢੀਐ, ਸੁ ਕਿਉ ਕਰਿ ਕਾਢੀਐ ? ਓਹੁ ਸੰਜਮਿ ਜਤਨਿ ਕਰਿ ਕਰਿ ਨਿਕਲਤਾ ਹੈ। ਜਾਂ ਇਕੁ ਅਗੋ ਊ ਉਪਰਿ ਧਰੀਐ[5], ਅਰੁ ਇਕੁ ਅਗਊ ਤਲੇ ਰਾਖੀਐ। ਤਉ ਉਸ ਥੀ ਓਹੁ ਬੈਸੰਤਰੁ ਪ੍ਰਗਟਿ ਹੋਇ। ਜਦਿ ਊਹਾਂ ਥੀ ਬੈਸੰਤਰੁ ਪ੍ਰਗਟਿ ਹੂਆ, ਤਬ ਉਨਿ ਬੈਸੰਤਰਿ ਸਾਰੇ ਜਗਤੁ ਕਾ ਕਾਰਜੁ ਸਿਧਿ ਕੀਆ। ਹੇ ਪੁਰਖਾ ਅੰਗਦਾ ! ਉਸਿ ਕਾਸਟ ਬੀਚ ਥੀਂ ਜਿਉ ਸੰਜਮਿ ਕਰਿ ਕਰਿ ਬੈਸੰਤਰੁ ਨਿਕਾਲਿਆ, ਤਿਉ ਇਸ ਹੀ ਸੰਸਾਰ ਮਹਿ ਪਰਮੇਸੁਰੁ ਹੈ। ਪੁਰਖਾ ! ਏਹੁ ਬੀਚਾਰੁ ਏਵ ਹੈ।" ਤਬ ਗੁਰੂ ਅੰਗਦ ਕਹਿਆ ਜਿ, "ਜੀ, ਕਾਸਟ ਬੀਚ ਤੇ ਤਉ ਸੰਜਮਿ ਕਰਿ ਕਰਿ ਬੈਸੰਤਰੁ ਨਿਕਾਲਿਆ, ਸੁ ਸਮਝਿਆ। ਪਰੁ ਜੀ, ਸੰਸਾਰ ਤੇ ਪਰਮੇਸੁਰ ਕਿਤੁ ਸੰਜਮਿ ਕਰਿ ਕਰਿ ਨਿਕਾਲੀਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਇਸ ਕਾ ਸੰਜਮੁ ਗੁਰੂ ਪੂਰੇ ਕੀ ਮਤਿ ਹੈ। ਜਬ ਗੁਰੂ ਕੀ ਮਤਿ ਇਸਿ ਜੀਵ ਕਉ ਹਿਤਾਵੈ[6], ਤਬ ਪਰਮੇਸੁਰ ਕਉ ਪਾਵੈ।" ਤਬ ਗੁਰੂ ਅੰਗਦ ਕਹਿਆ ਜਿ, "ਵਾਹ ! ਵਾਹ !! ਗੁਰੂ ਬਾਬਾ ਨਾਨਕ ਜੀ, ਸਚੇ ਪਾਤਿਸਾਹ ਜੀ ! ਜਿਸ ਕੀ ਮਤਿ ਤੇ ਪਰਮੇਸੁਰੁ ਪਾਈਐ।" ਤਬ ਗੁਰੂ ਅੰਗਦ ਕਹਿਆ ਜਿ, ਜੀ ਏਕੁ ਸਾਸਤ੍ਰ ਵੇਦੁ ਹੈਂ, ਤਟ ਤੀਰਥ ਹੈਨਿ, ਕਿਛੁ ਇਨ ਤੇ ਭੀ ਮਨੁਖਾ ਕਾ ਨਿਸਤਾਰਾ ਹੈ ?" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਨਿਸਤਾਰਾ ਭਿ, ਅਤੈ ਨਾਹੀ ਭਿ।" ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੁ ਕਿਉ ਕਰਿ, ਅਤੈ ਨਾਹੀ ਸੁ ਕਿਉ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

---

[1]ਗੁਰਾਂ ਦੁਆਰੇ ਇਹ ਸਚ ਲਭਦਾ ਹੈ। [2]ਅੰਤ। [3]ਲਕੜੀ। [4]ਅੱਗ। [5]ਧਰੀਐ। [6]ਚੰਗੀ ਜਾਂ ਪਿਆਰੀ ਲੱਗੇ।

ਸਾਸਤ[1] ਬੇਦ ਸਿੰਮ੍ਰਿਤਿ[2] ਬਹੁ ਭੇਦ । ਅਠਸਠਿ[3] ਮਜਨੁ[4] ਹਰਿ ਰਸੁ ਰੇਦ[5] ॥
ਗੁਰਮੁਖਿ ਨਿਰਮਲੁ ਮੈਲੁ ਨ ਲਾਗੈ । ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੋ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਏਹੁ ਜਿ ਪੁੰਨ, ਦਾਨੁ, ਵੇਦੁ ਸੁਣਿ ਕਰਿ ਕਰਦਾ ਹੈ, ਸੁ ਏਹੁ ਪਾਂਵਦਾ ਹੈ । ਪਰੁ ਜੂਨੀ ਕੇ ਵਿਖੇ ਕੁਤੇ ਕੇ ਜਨਮਿ, ਘੋੜੇ ਕੇ ਜਨਮਿ, ਅਰੈ ਬੈਲ ਕੇ ਜਨਮਿ, ਅਉਰੁ ਅਨੇਕ ਜੂਨੀ ਕੇ ਵਿਖੇ ਜਿ ਜਨਮ ਹੈਂ, ਸੁ ਤਿਨੀ ਜਨਮੀ ਕਰਿ ਕਰਿ, ਓਹੁ ਦਾਨੁ ਪਾਂਵਦਾ ਹੈ । ਸੁ ਓਹੁ ਦਾਨੁ ਕਿਸਿ ਕੰਮਿ ਹੂਆ ? ਜਿ ਗਰਭ ਜੂਨਿ ਮਹਿ ਇਨਿ ਪਾਇਆ । ਸੁ ਭਲਾ, ਬੁਰੇ ਕੇ ਸਮਾਨਿ[6] ਹੂਆ ਨਾ । ਜੇ ਪਰਮੇਸੁਰ ਕਾ ਸਿਮਰਨੁ ਕਰਤਾ, ਤਉ ਓਹੁ ਥੀਜਿਆ ਭੀ ਸਕਾਰਥਾ[7] ਹੋਤਾ, ਕਿਉ ਜਿ ਪਰਮੇਸੁਰ ਕੇ ਨਾਮ ਸਿਮਰਨ ਕਰਿ ਕਰਿ, ਮਾਨੁਖ ਦੇਹ ਪਾਵਤਾ, ਅਰੁ ਬੈਕੁੰਠ ਬਾਸੀ ਹੋਤਾ । ਸਭਿ ਗੁਣ ਇਸਿ ਜੀਵ ਕਉ ਨਾਮ ਹੀ ਸਿਮਰਨ ਮਹਿ ਹੈਂ । ਏਹੀ ਨਾਮੁ ਹੀ ਸਿਮਰਉ । ਨਾਮ ਸਿਮਰਨ ਕਰਿ ਕਰਿ, ਏਸ ਕਉ ਏਹ ਅਠਿਸਠਿ ਤੀਰਥਿ ਨਾਏ ਕੀਏ ਕਾ ਫਲੁ ਲਾਗਾ । ਜਿਨਿ ਹਰਿ ਜੀ ਕਾ ਨਾਮੁ ਸਿਮਰਿਆ, ਤਿਨਿ ਛਿਅ ਸਾਸਤ੍ਰ, ਨਉ ਬਿਆਕਰਨ, ਅਠਾਰਹ ਪੁਰਾਨ, ਚਾਰਿ ਵੇਦ ਪੜੇ ਕਾ ਫਲੁ ਹੂਆ । ਇਸ ਕਉ ਸਰਬ ਫਲ ਲਾਗੇ । ਏਹੁ ਹਿਰਦੇ ਸੁਧ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ ਅਰਾਧੇ । ਤਬ ਇਸ ਕਓ ਸਰਬ ਫਲ ਹਥਿ ਆਵਹਿ, ਅਰੁ ਦਾਨ ਪੁੰਨ ਇਸ ਕਉ ਸਭ ਫਲੀਐ । ਗੁਰੂ ਪੂਰੇ ਕਉ ਮਿਲੈ । ਗੁਰੂ ਕੀ ਮਤਿ ਕਰਿ ਕਰਿ ਨਿਰਮਲੁ ਹੋਇ, ਅਰੁ ਨਾਮੁ ਸਿਮਰੈ । ਤਉ ਸਭੇ ਭਰਮ ਭਉ ਦੂਰਿ ਹੋਇ ਜਾਹਿ, ਜੇ ਨਾਮੁ ਸਿਮਰੈ ।" ਤਬ ਗੁਰੂ ਅੰਗਦ ਗੁਰੂ ਬਾਬੇ ਜੀ ਕਉ ਨਮਸਕਾਰੁ ਕੀਆ, ਅਰੁ ਚਰਨੀ ਲਾਗਾ । ਤਬ ਗੁਰੂ ਬਾਬੇ ਨਾਨਕ ਗੁਰੂ ਅੰਗਦ ਜੀ ਕਉ ਨਾਮੁ ਦਾਨੁ ਦੀਆ । ਅੰਗਦ ਕੇ ਪ੍ਰਸਾਦਿ ਸਾਰੇ ਜਗਤਿ੍ ਗੁਰੂ ਗੁਰੂ ਕੀਆ । ਬੋਲਹੁ ਵਾਹਗੁਰੂ ॥

॥ ਸਲੋਕ ॥

ਕਰਿ ਕਿਰਪਾ ਪ੍ਰਭ ਆਪਣੀ, ਦੁਖ ਤੇ ਲੇਹੁ ਛੁਡਾਇ ॥
ਕਿਸ ਅਗੇ ਬਿਨਤੀ ਕਰਉ, ਦਾਸ ਨਾਨਕ ਅਵਰੁ ਨ ਜਾਇ ॥ ੧ ॥

ਬੋਲਹੁ ਭਾਈ ਵਾਹਗੁਰੂ । ਧੰਨ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ । ਰਾਮੁ ਸਤਿ । ਸਤਿ ਰਾਮੁ । ਰਾਜਾ ਰਾਮੁ । ਹਰਿ ਰਾਮੁ । ਜੈ ਰਾਮੁ । ਅੰਤਰ ਜਾਮੀ ਰਾਮ । ਸਰਬੇ ਰਮਤੀਤ ਰਾਮ । ਸਰਬ ਮੈ ਰਾਮੁ ਘਟਿ ਘਟਿ ਰਾਮੁ ਰਮਈਆ ਰਾਮੁ । ਬਲਿਰਾਮ । ਸ੍ਰੀ ਰਾਮ । ਸਕਲ ਸਾਧੂਆ ਕਉ ਨਮਸਕਾਰੁ ਕੀਜੈ । ਬੋਲੀਐ ਪ੍ਰੇਮ, ਪ੍ਰੀਤਿ, ਸਿਉ, ਹਿਤ ਚਿਤ ਲਾਇ ਕੈ, ਮਨਸਾ ਬਾਚਾ ਕਰਮਨਾ ਕਰਿ ਕੈ । ਕਹੀਐ ਰਾਮੁ । ਸਤਿ ਸਤਿ ਰਾਮ । ਗੁਰੂ ਸਤਿ । ਸਤਿ ਗੁਰੂ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੦੫ ॥ ੨੦੬ ॥ ੩੯ ॥

---

[1]ਹਿੰਦੂ ਫ਼ਿਲਸਫ਼ੇ ਦੇ ਗ੍ਰੰਥ, ਜੋ ਗਿਣਤੀ ਵਿਚ ਛੇ ਹਨ :— ਸਾਂਖ, ਯੋਗ, ਨਿਆਇ, ਵਿਸ਼ੇਸ਼ਕ, ਮੀਮਾਂਨਸਾ, ਵੇਦਾਂਤ । [2]ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਿਕ ਪੁਸਤਕ, ਜੋ ਉਨ੍ਹਾਂ ਨੇ ਵੇਦਾਂ ਜਾਂ ਵਡਿਆਂ ਦੇ ਵਾਕਾਂ ਨੂੰ ਚੇਤੇ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ । ਇਨ੍ਹਾਂ ਦੀ ਗਿਣਤੀ ੨੭ ਮੰਨੀ ਜਾਂਦੀ ਹੈ । [3]ਅਠਾਹਠ ਤੀਰਥਾਂ ਦਾ । [4]ਇਸ਼ਨਾਨ । [5]ਹਿਰਦੇ ਵਿਚ । [6]ਬਰਾਬਰ । [7]ਸਫਲ ।

# ਨਾਮ ਸਿਮਰਨ ਦਾ ਸੰਜਮ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਸਾਰੇ ਪੰਡਿਤ ਬੈਸਨਉ ਮਿਲਿ ਕਰਿ ਆਏ। ਤਿਨਹੁ ਗੁਰੂ ਅੰਗਦ ਕਉ ਰਾਮ ਰਾਮ ਕਰਿ ਮਿਲੇ। ਕਹਿਆ ਜਿ, "ਅੰਗਦ ਜੀ! ਰਾਮ ਰਾਮ ਹੈ।" ਤਬ ਗੁਰੂ ਅੰਗਦ ਕਹਿਆ ਜਿ, "ਆਈਐ ਜੀ।" ਗੁਰੂ ਅੰਗਦੁ ਆਗੋਂ ਤੇ ਉਠਿ ਖੜਾ ਹੋਇਆ, ਅਰੁ ਆਦਰੁ ਕੀਆ। ਤਬ ਗੁਰੂ ਅੰਗਦ ਕਉ ਉਨਹੁ ਬੇਨਤੀ ਕਰੀ ਜਿ "ਜੀ, ਹਮ ਕਉ ਗੁਰੂ ਗੁਰੂ ਬਾਬੇ ਨਾਨਕ ਕਉ ਮਿਲਾਇ ਜੀ। ਹਮ ਦਰਸਨ ਕੀ ਨਿਮਿਤਿ ਆਏ ਹੈਂ ਜੀ। ਹਮ ਦਰਸਨੁ ਦੇਖਹਿ ਜੀ। ਹਮ ਕਉ ਇਕ ਬੇਨਤੀ ਕਰਣੀ ਹੈ।" ਤਬ ਉਨ੍ ਕਉ ਗੁਰੂ ਅੰਗਦ ਕਹਿਆ ਜਿ, "ਭਲਾ ਹੋਇ। ਬੈਠੀਐ ਜੀ। ਮੈ ਜਾਇ ਕਰਿ, ਬੇਨਤੀ ਕਰਿ ਕਰਿ, ਤੁਮ ਕਉ ਲੈ ਜਾਇ ਮਿਲਾਵਉਗਾ।" ਤਬ ਉਨ ਕਉ ਬੈਠਾਇ ਕਰਿ, ਗੁਰੂ ਅੰਗਦ ਜਾਇ ਗੁਰੂ ਬਾਬੇ ਪਾਸਿ ਬੇਨਤੀ ਕਰੀ ਜਿ, "ਜੀ, ਬਾਬਾ ਜੀ ਸਲਾਮਤਿ! ਇਕਿ ਪੰਡਿਤ ਬੈਸਨਾਉ ਹਹਿ, ਸੁ ਓਇ ਦਰਸਨੁ ਕੀਆ ਚਾਹਦੇ ਹੈਨਿ, ਅਰੁ ਕਿਛੁ ਪਰਮੇਸੁਰ ਕੀ ਭੀ ਖਬਰਿ ਪੁਛਿਆ ਚਾਹਦੇ ਹੈਨਿ੍।" ਸੁ ਗੁਰੂ ਬਾਬੇ ਜੀ ਕਉ, ਜੇ ਕੋਈ ਏਵ ਕਹਤਾ, ਜਿ ਜੀ ਕਿਛੁ ਹਮਾਰੇ ਤਾਈ ਪਰਮੇਸੁਰ ਕੀ ਬਾਤ ਸੁਣਾਈਐ, ਤਬ ਉਸੁ ਊਪਰਿ ਗੁਰੂ ਬਾਬਾ ਜੀ ਬਹੁਤੁ ਕ੍ਰਿਪਾ ਕਰਤਾ। ਤਬ ਏਤਨੀ ਬਾਤ ਸੁ ਗੁਰੂ ਅੰਗਦ, ਗੁਰੂ ਬਾਬੇ ਜੀ ਕਉ ਕਹੀ ਜਿ, "ਜੀ, ਓਇ ਪਰਮੇਸੁਰ ਕੀ ਬਾਤ ਪੁਛਿਆ ਚਾਹਦੇ ਹੈਨਿ੍। ਸੁ ਤਿਸੁ ਏਤਨੇ ਕਹਣੇ ਸਾਥਿ, ਗੁਰੂ ਬਾਬਾ ਮਹਾ ਅਨੰਦ ਰੂਪ ਹੋਇ ਗਇਆ। ਅਰੁ ਗੁਰੂ ਅੰਗਦ ਕਉ ਕਹਿਓਸੁ, ਜਿ ਹਾਂ ਸਾਬਾਸਿ ਪੁਰਖਾ ਤੇਰੇ ਤਾਈ! ਜਾਹਿ, ਉਨ ਕਉ ਲੈ ਆਉ, ਜੁ ਪਰਮੇਸੁਰ ਕੀ ਬਾਤ ਪੂਛਣੇ ਆਏ ਹੈਂ। ਧੰਨਿ ਹੈਂ, ਓਇ ਪੁਰਖਾ! ਉਨਹੁ ਹਮ ਕਉ ਭੀ ਨਿਹਾਲੁ ਕੀਆ, ਜਿ ਪਰਮੇਸੁਰ ਕੀ ਬਾਤ ਪੂਛਣੇ ਆਏ ਹੈਂ।" ਤਬ ਓਨਹੁ ਬੈਸਨੋ ਅਰੁ ਪੰਡਿਤਹੁ ਆਇ, ਗੁਰੂ ਬਾਬੇ ਜੀ ਕਉ ਨਮਸਕਾਰੁ ਕੀਆ। ਬਹੁਤਿ ਰਾਮ ਰਾਮ ਕਹੀ। ਰਾਮ ਰਾਮ ਕਰਿ ਕਰਿ ਮਿਲੇ। ਚਰਨੀ ਲਾਗੇ। ਤਬ ਗੁਰੂ ਬਾਬੇ ਨਾਨਕ ਜੀ, ਉਨ ਕਉ ਬਹੁਤੁ ਆਦਰੁ, ਸੰਤੋਖੁ, ਸਮਾਧਾਨੁ[1] ਕੀਆ। ਅਰੁ ਬਹੁਤੁ ਭਾਉ[2] ਕਰਿ ਕਰਿ ਮਿਲਿਆ। ਤਬ ਗੁਰੂ ਅੰਗਦ ਕਹਿ ਸੁਣਾਇਆ ਜਿ, "ਬਾਬਾ ਜੀ ਸਲਾਮਤਿ! ਏਹ ਜਿ ਪਰਮੇਸੁਰ ਕੇ ਲੋਗ ਆਏ ਹੈਂ, ਸੁ ਕਿਛੁ ਏਹ ਪਰਮੇਸੁਰ ਕੀ ਬਾਤ ਪੂਛਿਆ ਚਾਹਤੇ ਹੈਂ। ਜਿ ਕਿਛੁ ਤੇਰੀ ਆਗਿਆ ਹੈ, ਸੁ ਕਹੀਐ।" ਤਬ ਗੁਰੂ ਬਾਬਾ ਜੀ, ਖਰਾ ਬਹੁਤੁ ਸੰਤੁਸਟੁ[3] ਹੋਇਆ, ਜਿ, "ਭਲਾ ਹੋਇ ਪੁਰਖਾ! ਜਿ ਕਿਛੁ ਤੁਮਾਰੇ ਜੀ ਹੈ, ਸੁ ਪੂਛੀਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ! ਤੁਮਹੁ ਹਮ ਕਉ ਤੁਮਹੁ ਨਿਹਾਲੁ ਕੀਆ, ਜਿ ਪਰਮੇਸੁਰ ਕੇ ਨਾਮ ਕੇ ਖੋਜੀ[4] ਤੁਮ ਆਏ।" ਤਬ ਉਨਹੁ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਜਿ ਕਿਛੁ ਤੇਰੇ ਮੁਖ ਤੇ ਨਿਕਲੇ ਸੋਈ ਸਾਰੁ[5] ਹੈ, ਪਰੁ ਜੀ, ਏਹਾ ਹੈ ਜਿ, ਸਭ ਕੋਈ ਕਹਤਾ ਹੈ, ਜਿ ਪਰਮੇਸੁਰ ਕਾ ਨਾਮੁ ਸਿਮਰਹੁ, ਨਾਮੁ ਸਿਮਰਹੁ ਜੀ। ਹਰਿ ਕੋਈ ਇਵ ਹੀ ਕਹਤਾ ਹੈ, ਪਰੁ ਜੀ, ਓਹੁ ਸੰਜਮੁ ਕਵਨੁ ਹੈ? ਜਿਤੁ ਸੰਜਮਿ ਕਰਿ ਕਰਿ ਨਾਮੁ ਸਿਮਰੀਐ। ਅਰੁ ਓਹੁ ਨਾਮੁ ਕਵਨੁ ਹੈ? ਜਿ ਸਭਨਾ ਨਾਵਾਂ ਕੇ ਮੁਖਤਾ[6] ਹੈ, ਜਿਤਿ ਨਾਮ ਸਿਮਰਿਆਂ, ਸਾਰੇ ਨਾਉ ਵਿਚਿ ਆਇ ਜਾਨਿ੍। ਅਤੇ ਜੀ, ਓਹੁ ਕਵਨੁ? ਜਿ ਨਾਮੁ ਬਤਾਇ ਦੇਇ, ਜਿਤਿ ਸਿਮਰੇ ਕਰਿ ਕਰਿ, ਪਰਮੇਸੁਰੁ ਖੁਸੀ ਹੋਇ ਕੈ ਕ੍ਰਿਪਾ ਕਰੇ। ਕੋਈ ਐਸਾ ਸਾਧੂ ਪਰਮੇਸੁਰ ਕਾ, ਪਰਉਪਕਾਰੀ ਹੋਇ, ਜਿਸ ਕੇ ਮਿਲਿਐ, ਏਹੁ ਸੰਜਮੁ[7] ਪ੍ਰਾਪਤਿ ਹੋਇ। ਅਰੁ ਪਰਮੇਸੁਰ ਕੀ ਕੀਮਤਿ ਦਿਖਾਇ ਦੇਇ, ਜਿ ਕਿਉ ਕਰਿ ਪਰਮੇਸੁਰੁ ਪਾਈਐ? ਕਿਉ ਕਰਿ ਧਿਆਈਐ? ਹਮਾਰੀ ਏਹ ਬੇਨਤੀ ਹੈ। ਬਾਬਾ ਜੀ ਸਲਾਮਤਿ!" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

---

[1]ਮਨ ਦਾ ਟਿਕਾਉ। [2]ਪ੍ਰੇਮ। [3]ਪ੍ਰਸੰਨ। [4]ਢੂੰਡਾਊ। [5]ਉੱਤਮ, ਸ੍ਰੇਸ਼ਟ। [6]ਪ੍ਰਧਾਨ, ਸ੍ਰੇਸ਼ਟ। [7]ਵਿਧੀ, ਤਰੀਕਾ।

ਨਿਵਿ[1] ਨਿਵਿ ਪਾਇ[2] ਲਗਉ ਗੁਰ ਅਪੁਨੇ ਆਤਮੁਰਾਮੁ[3] ਨਿਹਾਰਿਆ[4] ॥
ਕਰਤ ਬੀਚਾਰੁ ਹਿਰਦੈ ਹਰਿ ਰਵਿਆ[5] ਹਿਰਦੈ ਦੇਖਿ ਬੀਚਾਰਿਆ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਹੋ ਭਾਈ ਰਾਮ ਜਨਹੁ ਜੀ ! ਏਹੁ ਜਿ ਮਾਰਗ ਪਰਮੇਸੁਰ ਕਾ ਹੈ, ਸੁ ਗੁਰੂ ਤੇ ਪਾਇਆ ਜਾਤਾ ਹੈ। ਗੁਰੂ ਕਉ ਨਿੰਮ੍ਰਤਾ ਕਰੀਐ, ਅਰੁ ਮਨ ਬਚ ਕਰਮ ਕਰਿ ਕਰਿ ਸੇਵਾ ਕਰੀਐ। ਤਬ ਜਦਿ ਗੁਰੂ ਸੁਪ੍ਰਸੰਨੁ ਹੋਇ, ਤਬ ਆਤਮੇ ਹੀ ਮਹਿ ਰਾਮੁ ਦਿਖਾਇ ਦੇ ਗਾ :—

ਬੋਲਹੁ ਰਾਮੁ ਕਰੇ ਨਿਸਤਾਰਾ ॥
ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ[6] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਕੇ ਸੰਤਹੁ ! ਸਾਰੇ ਨਾਮ ਪਰਮੇਸੁਰ ਕਿਆ ਬੀਚ ਥੀਂ ਮੁਖਤਾ ਨਾਮੁ ਜਿ ਹੈ, ਸੁ ਰਾਮੁ ਨਾਮੁ ਹੈ। ਤੁਮ ਏਹੀ ਰਾਮੁ ਨਾਮੁ ਜਪਹੁ, ਜਿ ਨਿਸਤਾਰਾ ਹੋਇ। ਭਾਈ ਜੀ, ਬਿਨਾ ਰਾਮ ਨਾਮ ਥੀਂ, ਨਿਸਤਾਰਾ ਨਾਹੀ। ਇਸਿ ਜੀਅ ਕਾ ਉਧਾਰੁ ਨਾਹੀ ਹੋਤਾ। ਹਰਿ ਕਾ ਜਿ ਨਾਮੁ ਹੈ, ਸੁ ਰਤਨੁ ਹੈ। ਸੁ ਏਹ, ਗੁਰ ਕੇ ਪ੍ਰਸਾਦਿ, ਨਾਮੁ ਰਤਨੁ ਪਾਈਐ। ਤਿਤੁ ਨਾਮ ਰਤਨ ਸਿਮਰੇ ਤੇ, ਅੰਦਰ ਕਾ ਅਧੇਰਾ ਮਿਟੈ, ਅਰੁ ਗਿਆਨੁ ਪ੍ਰਗਾਸੁ ਹੋਇ ਆਵੈ। ਤਿਸਿ ਗਿਆਨ ਕੇ ਉਜਿਆਰੇ ਸਿਉ, ਆਧਿਆਰਾ[7] ਮਨ ਕਾ ਮਿਟੈ।" ਤਬ ਉਨਹੁ ਕਹਿਆ ਜਿ, "ਬਾਬਾ ਜੀ ! ਗੁਰੂ ਭੀ ਕੀਆ, ਅਰੁ ਪਰਮੇਸੁਰ ਭੀ ਸਿਮਰਿਆ, ਪਰੁ ਮਿਲਿਓ ਨਾਹੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਰਵਨੀ[8] ਰਵੈ ਬੰਧਨ ਨਹੀ ਤੂਟਹਿ ਵਿਚਿ ਹੰਉਮੈ ਭਰਮੁ ਨ ਜਾਈ ॥
ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ[9] ਪਾਈ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਜਨਹੁ ! ਰਮਣਿ ਤਉ ਹਰਿ ਕੋਈ ਪਰਮੇਸੁਰ ਕਾ ਨਾਮੁ ਰਮਤਾ ਹੈ, ਪਰੁ ਵਿਚਿ ਜਿ ਹਉਮੈ ਕਾ ਬੰਧਨੁ ਹੈ, ਸੁ ਏਹੁ ਕਿਸੀ ਕਾ ਟੂਟਤਾ ਨਾਹੀ, ਜਿ ਸਿਮਰਿਆ ਥਾਇ ਪੜੈ। ਸੁ ਏਹੁ ਹਉਮੈ ਕੇ ਬੰਧਨ ਤੋੜਨ ਹਾਰਾ, ਕਵਣੁ ਹੈ ? ਸੋ ਏਹ ਹਉਮੈ ਕੇ ਬੰਧਨ ਤੋੜਨਹਾਰਾ ਸਤਿਗੁਰੂ ਹੈ। ਸੁ ਹਉਮੈ ਕੇ ਬੰਧਨ ਤੋੜਨਹਾਰਾ, ਜਦਿ ਪੂਰਾ ਸਤਿਗੁਰੂ ਮਿਲੈ, ਅਰੁ ਹਉਮੈ ਖੋਇ ਦੂਰਿ ਕਰੇ, ਤਬ ਉਸਿ ਹਉਮੈ ਮਿਟੀ[10] ਤੇ, ਏਹੁ ਪਰਮੇਸੁਰ ਕਉ ਪਾਏ। ਏਹੁ ਮਾਨੁਖੁ ਤਾਹੀ ਲੇਖੇ ਪੜੇ, ਨਾਤਰ ਨਾ ਪੜੈ।" ਤਬ ਉਨਹੁ ਕਹਿਆ ਜਿ, "ਜੀ ਨਾਮੇ, ਕਬੀਰਿ, ਤ੍ਰਿਲੋਚਨ ਕਉ, ਜਿਨ੍ਹਾ ਨੋ ਸਾਵਧਾਨੁ ਪਰਮੇਸੁਰੁ ਮਿਲਿਆ, ਅਰੁ ਏਸ ਕਉ ਨ ਮਿਲਿਆ, ਪਰੁ ਇਨਾ ਪਰਮੇਸੁਰੁ ਸਿਮਰਿਆ। ਤਾਂ ਜਿਨ ਕਉ ਠਾਕੁਰੁ ਸਾਵਧਾਨੁ ਦੀਹਾਂ ਹੀ ਮਿਲਿਆ, ਓਹੀ ਨਿਸਤਰੇ। ਕਿ ਨਾ, ਜਿਨ ਕਿਛੁ ਏਕੁ ਨਾਮ ਸਿਮਰਿਆ, ਓਇ ਭੀ ਨਿਸਤਾਰੇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਪਿਆਰੇ !

---

[1]ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੩੫੩। [2]ਚਰਨੀਂ। [3]ਵਾਹਿਗੁਰੂ। [4]ਵੇਖਿਆ। [5]ਮਿਲਿਆ। [6]ਚਾਨਣਾ। [7]ਅਗਿਆਨ ਰੂਪੀ ਅਨ੍ਹੇਰਾ। [8]ਜੀਭ। [9]ਪ੍ਰਵਾਨ ਹੁੰਦਾ ਹੈ। [10]ਨਾਸ਼ ਹੋਣਾ, ਦੂਰ ਹੋਣਾ।

ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰਧਾਰੇ[1] ॥
ਭਗਤਿ ਵਛਲੁ[2] ਜਗ ਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ[3] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਭਾਈ ਰਾਮ ਕੇ ! ਹਰਿ ਹਰਿ ਨਾਮੁ, ਪ੍ਰੀਤਿ ਕਰਿ ਕਰਿ ਜਿ ਕੋਈ ਸਿਮਰੈਗਾ, ਉਸਿ ਸੁਖ ਸਾਗਰ ਪਰਮੇਸੁਰ ਕਉ ਉਰਧਾਰਿ ਰਾਖੈਗਾ ਮਨ ਕੇ ਵਿਖੇ, ਅਰੁ ਹਿਰਦੇ ਕੇ ਗੁਰਮਤਿ ਆਵੇਗੀ। ਗੁਰ ਕੀ ਮਤਿ ਚਲੈਗਾ, ਮਨ ਕੀ ਮਤਿ ਛਾਡਿ ਦੇਇਗਾ। ਪਰਮੇਸੁਰ ਕਾ ਨਾਮੁ ਪ੍ਰੀਤਿ ਕਰਿ ਕਰਿ ਸਿਮਰੈਗਾ, ਸੋਈ ਈਹਾਂ ਭੀ ਨਿਹਾਲੁ, ਊਹਾਂ ਭੀ ਨਿਹਾਲੁ। ਓਹੁ ਨਾਮੇ, ਕਬੀਰ ਕੇ ਸਮਾਨਿ ਜਾਇ ਪਹੁਚੈਗਾ। ਜੋ ਨਾਮ ਕਾ ਪ੍ਰੇਮੀ ਹੋਇਗਾ, ਗੁਰਮਤਿ ਚਲੈਗਾ।" ਤਬ ਉਨਹੁ ਕਹਿਆ ਜਿ, "ਬਾਬਾ ਜੀ ! ਸਾ ਗੁਰਮਤਿ ਕਿਆ ਕਹੀਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਹੇ ਭਾਈ ਰਾਮ ਕਿਅਹੁ !

ਮਨ ਸਿਉ ਜੂਝਿ[4] ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ[5] ॥
ਨਾਨਕ ਕ੍ਰਿਪਾ ਕਰ ਜਗਜੀਵਨੁ ਸਹਜ[6] ਭਾਇ ਲਿਵ ਲਾਏ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕਿਹੇ ! ਸਾ ਗੁਰਮਤਿ ਕਮਾਵਣੀ ਏਹ ਹੈ, ਜਿ ਮਨੁ ਹੈ, ਸੁ ਅਸਾਧੁ[7] ਹੈ, ਅਰੁ ਅਜੀਤੁ ਹੈ। ਜੀਤਿਆ ਨਾਹੀ ਜਾਤਾ, ਅਰੁ ਸਾਧਿ ਨਾਹੀ ਜਾਤਾ। ਸੁ ਏਸੁ ਮਨ ਹੀ ਸਾਥਿ ਆਠੋ ਹੀ ਪਹਰ ਸੰਗ੍ਰਾਮ[8] ਕਰੈ। ਜਿ ਕਿਛੁ ਏਹੁ ਦੁਰਮਤਿ[9] ਬਿਕਾਰ[10] ਕਉ ਧਾਵਤਾ[11] ਹੈ, ਅਰੁ ਕਰਤਾ ਹੈ, ਸੁ ਇਸੁ ਕਉ ਕਰਨੇ ਨ ਦੇਇ। ਇਸਿ ਮਨ ਸਿਉ ਜੂਝਤਾ ਜੂਝਤਾ ਹੀ ਮਰੈ। ਇਸ ਸਾਥਿ ਇਕਲਾ, ਸੁ ਕਦੇ ਨ ਕਰੈ। ਜਾ ਮਨ ਸਿਉ ਜੂਝਿ ਕਰਿ ਮਰੈ, ਤਾਂ ਤਿਸ ਕਉ ਪਰਮੇਸੁਰੁ ਆਇ ਮਿਲੈ। ਓਹੀ ਪਰਮੇਸੁਰ ਕਉ ਪਾਵੈ। ਮਨ ਕੀ ਜਿ ਮਨਸਾ ਧਾਵਤੀ ਹੈ, ਸੁ ਉਸ ਕਉ ਧਾਵਣੇ ਨਾ ਦੇਇ। ਮਨ ਹੀ ਸਾਥਿ ਮਨਸਾ ਕਉ ਮਾਰਿ ਮਾਰਿ, ਸਾਧਿ ਕਰਿ, ਸਮਾਇ ਲੇਇ, ਤਾਂ ਉਸ ਉਪਰਿ ਜਗਜੀਵਨੁ ਪੁਰਖੁ ਜਿ ਹੈ, ਸੋ ਕਿਰਪਾਲੁ ਹੋਇ। ਜਿਸ ਜਿਸ ਭਾਇ ਕਰਿ ਕਰਿ, ਪਰਮੇਸੁਰ ਕਉ ਲਿਵ ਲਗਾਵੈ, ਭਾਵਨੀ ਕਰਿ ਕਰਿ, ਸਹਿਜ ਕਰਿ ਕਰਿ, ਪਰਮੇਸੁਰ ਕੀ ਲਿਵ ਸਾਥਿ ਅਰਾਧੇ, ਤਿਸ ਕਉ ਉਹੁ ਦੇਆਲੁ ਹੋਵੈ।" ਤਬ ਉਨਹੁ ਬੈਸਨੋ ਸਭਨਹੁ ਮਿਲਿ ਕਰਿ ਨਮਸਕਾਰੁ ਕੀਆ। ਜਿ, "ਹਾਂ, ਗੁਰੂ ਬਾਬਾ ਜੀ ! ਹਮ ਕਉ ਏਤਨੀ ਹੀ ਬਾਤ ਤਾਈਂ ਕਾਮੁ ਥਾ। ਸਾ ਬਸਤੁ ਹਮ ਤੁਮ ਥੀਂ ਪਾਈ। ਹਮ ਜਿ ਹਾਂ, ਸੁ ਤੁਮਾਰੇ ਸਿਖ ਹਹ। ਅਰੁ ਤੂ ਜਿ ਹੈਂ, ਸੁ ਪੂਰਾ ਗੁਰੂ। ਹਰਿ ਜੀ ਤੂ ਆਖ ਹਮਾਰੇ ਤਾਈਂ, ਅਪਨੀ ਮਤਿ ਦਿੜਾਇ ਕਰਿ ਸਮਾਇ ਲੇਹਿ ਜੀ। ਅਬ ਹਮਾਰੀ ਸਰਮ ਤੁਮ ਕਉ ਹੈ ਜੀ। ਹਮ ਤੇਰੀ ਸਰਨਿ ਪੜੇ ਹਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਬਾਬਾ ! ਮਹਾਂ ਪੁਰਖਹੁ ਕੇ ਮਿਲਣੇ ਕਾ ਏਹੀ ਬਿਸੇਖੁ ਹੈ, ਜਿ ਜੀਅ ਕੀ ਗਤਿ ਹੋਇ। ਅਬ ਜਾਹੁ ਤੁਸੀ ਗੁਰੂ ਅਰਾਧਹੁ। ਪਰਮੇਸੁਰੁ ਤੁਮਾਰਾ ਭਲਾ ਕਰੇਗਾ।" ਤਬ ਉਨ੍ਹਕੇ ਵਡੇ ਭਾਗ ਥੇ, ਜਿ ਉਨਹੁ ਗੁਰੂ ਬਾਬੇ ਜੀ ਕਾ ਦਰਸਨੁ ਲੀਆ, ਸਿਖ ਭਏ, ਸੰਗਤਿ ਕੀ ਚਾਲ ਚਲੇ, ਪਾਈਂ[12] ਪੜੇ, ਨਿਹਾਲੁ ਹੂਏ। ਈਹਾਂ ਮਤਿ, ਆਗੇ ਗਤਿ, ਗੁਰੂ ਸਤਿ। ਬੋਲਹੁ ਵਾਹਗੁਰੂ। ਬਾਬਾ ਨਾਨਕੁ ਕਰਣ ਕਾਰਣ ਸਮਰਥੁ ਕਰਤਾ ਪੁਰਖੁ !

---

[1]ਹਿਰਦੇ ਵਿਚ ਵਸਾਉਣਾ। [2]ਭਗਤੀ ਦਾ ਪਿਆਰਾ, ਵਾਹਿਗੁਰੂ। [3]ਤਾਰਦਾ ਹੈ। [4]ਲੜ ਕੇ। [5]ਮੁਕਾ ਦੇਵੇ। [6]ਆਸਾਨੀ ਨਾਲ, ਸੌਖੇ ਤਰੀਕੇ ਨਾਲ। [7]ਜਿਸ ਦਾ ਸਿਧ ਕਰਨਾ ਔਖਾ ਹੈ। [8]ਲੜਾਈ। [9]ਖੋਟੀ ਮਤਿ। [10]ਵਿਸ਼ੇ ਵਿਕਾਰ। [11]ਦੌੜਦਾ ਹੈ। [12]ਪੈਰੀਂ, ਚਰਨੀਂ।

॥ ਸਲੋਕੁ ॥

ਝੂਝੇ ਮਨ ਸਿਉ ਮਨੁ ਠਹਰਾਇ, ਮਨਸਾ ਮਨਹਿ ਸਮਾਵੈ ॥
ਹੋਇ ਦੇਆਲੁ ਸਹਜਿ ਲਿਵ ਲਾਗੈ, ਸਹਜਿ ਸਮਾਧਿ ਲਗਾਵੈ ॥
ਦਾਸ ਨਾਨਕ ਦੁਰਮਤਿ ਕਾ ਮੂਲ ਕਾਟੈ, ਤਉ ਸਾਹਿਬ ਕਉ ਪਾਵੈ[1] ॥ ੧ ॥

ਬੋਲੀਏ ਭਾਈ ਧੰਨ ਗੁਰੂ। ਵਾਹਗੁਰੂ। ਸਤਿਗੁਰੂ। ਸਾਬਾਸਿ ਗੁਰੂ! ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿ। ਰਾਮੁ, ਰਾਮੁ ਸਤਿ ॥ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੭ ॥ ੨੦੭ ॥ ੪੦ ॥

# ਸ੍ਰੀ ਜਪੁ ਜੀ ਸਾਹਿਬ ਜੀ ਦਾ ਉਚਾਰਨ ਤੇ ਤਰਤੀਬ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ, ਨਗਰਿ ਕਰਤਾਰ ਪੁਰਿ ਬੈਠਾ ਥਾ, ਅਰੁ ਦਰਗਾਹ ਪਰਮੇਸੁਰ ਕੀ ਬੁਲਾਇਆ। ਤਬ ਫੇਰਿ ਹੁਕਮੁ ਪਰਮੇਸੁਰ ਕਾ ਲੈ ਕੈ ਏਸੁ ਜਹਾਨੁ ਵਿਚਿ ਆਇਆ। ਤਬ ਇਕਸੁ ਅੰਗਦ ਸਿਖ ਨੋ ਬੁਲਾਇ ਕਰਿ, ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਸ੍ਰੀ ਪਾਰਬ੍ਰਹਮ ਕੀ ਆਗਿਆ ਹੋਈ ਹੈ, ਜਿ ਮੇਰੀ ਸਿਫਤਿ ਕਰਣੀ; ਅਰੁ ਲੋਕਾਂ ਤੇ ਭੀ ਕਰਾਵਣੀ। ਪੁਰਖਾ ਅੰਗਦਾ! ਇਕ ਐਸੀ ਸਿਫਤਿ ਪਰਮੇਸੁਰ ਕੀ ਕਰੀਐ, ਜਿਸੁ ਕਾ ਇਕੁ ਜਪੁ ਹੋਇ। ਐਸੀ ਸਿਫਤਿ ਕਾ ਜੋੜੁ ਬੰਧੀਐ ਪੁਰਖਾ! ਸ੍ਰੀ ਪਾਰਬ੍ਰਹਮ ਕਾ ਹੁਕਮੁ ਹੈ, ਜਿ ਸਿਫਤਿ ਮੇਰੀ ਕਰਣੀ, ਪ੍ਰਿਥਮੀ[2] ਮੇਰੇ ਨਾਇ ਲਾਵਣੀ। ਉਪਦੇਸੁ ਸੁਧਰਮੁ ਦ੍ਰਿੜਾਵਣਾ। ਨਾਮੁ, ਦਾਨੁ, ਇਸਨਾਨੁ, ਦੇਆ, ਧਰਮੁ, ਸੰਤੋਖੁ, ਸੀਲੁ ਕਮਾਵਣਾ। ਗ੍ਰਿਸਤ, ਬੈਰਾਗੁ ਖੇਲਣਾ। ਪਾਰਬ੍ਰਹਮ ਕੀ ਐਸੀ ਆਗਿਆ ਹੈ। ਪੰਥੁ ਵਧਾਵਣਾ, ਧਰਮਸਾਲਾ ਬੰਨਣੀ, ਸਤੁ ਕਰਣਾ ਅਰੁ ਕਰਾਵਣਾ। ਪੁਰਖਾ ਅੰਗਦਾ! ਏਹੀ ਇਕ ਸਿਫਤਿ ਪਾਰਬ੍ਰਹਮ ਕੀ ਕੀਚੈ ਜਿ ਉਸਨੂ ਭਾਵੈ। ਪੁਰਖਾ! ਏਹੀ ਸਿਫਤਿ ਹੋਇ, ਜਿਤੁ ਲਗਿ ਕਰਿ ਪਾਪੀ, ਧਰਮੀ, ਸਭਸੁ ਦੀ ਮੁਕਤਿ ਹੋਇ।" ਤਬ ਫੇਰਿ ਗੁਰੂ ਅੰਗਦ ਬੇਨਤੀ ਕੀਤੀ ਜਿ, "ਮਿਹਰਵਾਨ! ਜਿ ਕਿਛੁ ਤੇਰਿਅਹੁ ਮੁਹਹੁ ਨਿਕਲਦਾ ਹੈ, ਸੁ ਸਭੁ ਜਪੁ ਹੈ ਜੀ। ਤੇਰਾ ਦਰਸਨੁ ਜਪੁ ਹੈ। ਜਿ ਕਿਛੁ ਜੀ, ਤੂ ਕਰਹਿ ਸੁ ਹੋਵੈ। ਜਿ ਕੀਤਾ ਲੋੜਹਿ, ਸੁ ਕਿਛੁ ਕਰਹਿ। ਤੇਰੇ ਵਚਨਿ ਮੁਕਤਿ। ਤੇਰੇ ਹੀ ਹਥਿ ਗਤਿ ਜੀ। ਮੁਕਤਿ ਕਰਣਹਾਰਾ ਤੂਹੈਂ ਹੈਂ।" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਜਿਚਰੁ ਹਉ ਹਾਂ, ਤਿਚਰੁ ਏਵੈ ਹੈ, ਜਿਉ ਤੂ ਆਖਦਾ ਹੈਂ। ਪਰੁ ਪੁਰਖਾ! ਇਕੋ ਸੋ ਮੰਤ੍ਰੁ ਹੋਵੈ, ਜਿਸੁ ਪੜੇ ਕਰਿ ਕਰਿ, ਸਾਰੇ ਜਗਤੁ ਮੁਕਤਾ ਹੋਵੈ। ਪੁਰਖਾ ਅੰਗਦਾ! ਇਕਨਾ ਨੂ ਦਰਸਨੁ ਮੇਰਾ ਹੋਇਗਾ, ਇਕਨ੍ਹਾ ਨੋ ਨ ਹੋਸੀਓ। ਪਰੁ ਪੁਰਖਾ, ਏਹੋ ਸਿਫਤਿ ਪਰਮੇਸੁਰੁ ਦੀ ਕਾ ਜਪੁ ਮੰਤ੍ਰੁ ਹੋਇ, ਜਿ ਭਾਵੈਂ ਮੈਥੈ ਆਵੈ, ਭਾਵੈਂ ਨਾ ਆਵੈ। ਪੁਰਖਾ! ਮੈ ਥੀ ਪਿਛਲਾ ਜਿ ਕੋਈ ਏਹੁ ਜਪੁ ਪੜੈ, ਸੁ ਮੈਨੂ ਸਮਾਏ ਹੋਏ ਨੂ ਆਇ ਮਿਲੈ। ਜਿ ਕੋਈ ਮੇਰਾ ਨਾਉ ਲਏਗਾ, ਸੁਣੇਗਾ, ਤਿਸਦਾ ਜ਼ਾਮਨੁ ਹਉ ਹਾਂ, ਪੁਰਖਾ, ਦਰਗਾਹ ਵਿਚਿ। ਪਰੁ! ਪੁਰਖਾ ਬਿਨਾ ਜਪੁ ਜਪੇ ਤੇ, ਮੈ ਪਾਸਿ ਆਵਣਾ ਨਾ ਮਿਲਸੀਓ। ਦਰਗਾਹ ਪਰਮੇਸੁਰ ਕੀ ਮਹਿ, ਜਿਸੁ ਪਾਸਿ ਮੇਰਾ ਜਪੁ ਨੀਸਾਨੁ ਹੋਵੇਗਾ, ਸੁ ਮੈ ਪਾਸਿ ਆਵੇਗਾ, ਉਸਿ ਪੜਿਐ ਕਰਿ ਕਰਿ। ਜੁ ਜੀਉ ਪੜੈਗਾ, ਸੁ ਮੁਕਤਾ ਹੋਇਗਾ। ਬਿਨਾ ਸਿਫਤਿ ਪਰਮੇਸੁਰ ਦੀ ਤੇ ਮਾਨੁਖ ਮੁਕਤਾ ਨਾਹੀ ਹੋਤਾ। ਸੁ ਪਰਮੇਸੁਰੁ

[1]ਇਹ ਕਵਿਤਾ ਪੋਥੀ ਕਰਤਾ ਦੀ ਰਚਨਾ ਹੈ। [2]ਸ੍ਰਿਸ਼ਟੀ।

ਕਿਨੈ ਡਿਠਾ ਨਾਹੀ, ਜਿ ਕੋਈ ਪਰਮੇਸੁਰ ਦੀ ਸਿਫਤਿ ਕਰੇ। ਸੰਸਾਰੀ ਜੀਅ ਜਿ ਮਾਇਆ ਮੋਹਿ ਲਏ ਹੈਨਿ, ਸੁ ਪੁਰਖਾ! ਮਾਇਆ ਪਰਮੇਸੁਰ ਨੂ ਮਿਲਣ ਨਾਹੀ ਦੇਂਦੀ। ਪੁਰਖਾ! ਏਹਾ ਉਪਦੇਸ ਦਿੜਾਈਐ, ਜਿ ਏਹ ਮਾਇਆ ਪਰਮੇਸੁਰ ਦੇ ਅਰਥਿ[1] ਦੇਨਿ। ਅਰੁ ਮੰਤ੍ਰ ਏਹਾ ਦਿੜਾਈਐ, ਜਿ ਪਰਮੇਸੁਰ ਦੀ ਸਿਫਤਿ ਕਰਨਿ ਮੁਕਤੇ ਹੋਨਿ। ਪੁਰਖਾ, ਸੰਸਾਰ ਦੀ ਗਤਿ ਕਰਣੇ ਨੋ, ਪਰਮੇਸੁਰ ਅਸੀ ਭੇਜੇ''। ਪੁਰਖਾ, ਬਿਨਾ ਨਾਮ ਸਿਮਰਾਏ, ਸੰਸਾਰੁ ਮੁਕਤਿ ਨਾਹੀ ਜਾਂਦਾ। ਮੁਕਤਿ ਦੀ ਪਉੜੀ ਨਾਉ ਹੈ। ਪੁਰਖਾ, ਸੰਸਾਰ ਨੂ ਪਰਮੇਸੁਰ ਦੇ ਨਾਉ ਦਾ ਜਪੁ ਕਰਿ ਮਿਲੇ, ਜਿ ਓਹੁ ਜਪੁ ਜਪਹਿ ਅਤੇ ਮੁਕਤਿ ਹੋਨਿ। ਕਿਸ ਦੀ ਨਿਆਈ? ਪੁਰਖਾ, ਜਿਉ ਸੰਸਾਰ ਵਿਚਿ ਮਹਾਦੇਵ[2] ਨੂ ਆਗਿਆ ਹੋਈ ਹੈ, ਜਿ ਮੰਤ੍ਰ ਤੰਤ੍ਰ ਕਰਿ, ਜਿ ਮੈ ਥੀ ਸੰਸਾਰੁ ਭੂਲਿ ਜਾਇ, ਉਨ ਹੀ ਲਗਿ ਜਾਇ। ਸੁ ਪੁਰਖਾ, ਮਹਾਦੇਵ ਏਹੇ ਮੰਤ੍ਰ ਬੰਧੇ ਹੈਨਿ, ਜਿ ਜੇ ਹਜਾਰਾਂ ਕੋਹਾਂ ਤੇ ਜੇ ਮਾਨੁਖੁ ਹੋਇ ਅਤੇ ਮਾਰਣਾ ਹੋਵੈ, ਤਾਂ ਮਾਰੀਐ। ਛਡਣਾ ਹੋਵੈ ਤਾਂ ਛਡੀਏ। ਜੇ ਜਲਾਵਣਾ ਹੋਵੈ, ਤਾਂ ਜਲਾਈਐ। ਰਖਣਾ ਹੋਵੈ, ਤਾਂ ਰਖੀਐ। ਇਕਿ ਇਕਿ ਏਹੇ ਮੰਤ੍ਰ ਮਹਾਦੇਵ ਕੀਤੇ ਹੈਨਿ। ਲੂਣਾ ਚਮਾਰੀ ਸਿਖੁ ਸੀ, ਮਹਾਦੇਵ ਕਾ। ਤਿਨਿ ਏਹੇ ਏਹੇ ਮੰਤ੍ਰ ਬੰਧੇ ਹੈਨਿ, ਜੇ ਆਨਣੀ ਹੋਵੈ ਵਸਤੁ, ਤਾਂ ਸੈ ਹਜਾਰਾਂ ਕੋਹਾਂ ਉਪਰਹੁ ਆ ਜੇ। ਜੇ ਲੈ ਜਾਣੀ ਹੋਵੈ, ਤਾਂ ਲੈ ਜਾਈਐ। ਅਹਿ ਜਿ ਸਿਧਾ ਅਖਾਇਦੇ ਹੈਨਿ, ਪੁਰਖਾ, ਸਿ ਸਭਿ ਏਹੇ ਹੀ ਮੰਤ੍ਰ ਸਿਖਿ ਸਿਖਿ ਆਖਾਇਦੇ ਹੈਨਿ। ਅਤੇ ਪੁਰਖਾ, ਰੰਨਾਂ ਜੋ ਸੇਹਾਰੀਆਂ[3] ਹੋਦੀਆਂ ਹੈਨਿ, ਡਾਇਣੀ ਹੋਦੀਆਂ ਹੈਨਿ, ਸਭਿ ਏਹ ਮੰਤ੍ਰ ਸਿਖਿ ਸਿਖਿ ਹੋਦੀਆਂ ਹੈਨਿ। ਏਨ੍ਹਾਂ ਹੀ ਕਰਿ ਕਰਿ, ਪੁਰਖਾ, ਸੰਸਾਰੁ ਪਰਮੇਸਰਹੁ ਭੁਲਿ ਗੇਆ ਹੈ। ਏਨ੍ਹਾਂ ਗਲਾਂ ਕਰਣਹਾਰੇ, ਸਭਿ ਨਰਕਿ ਜਾਨਿਗੇ। ਪੁਰਖਾ, ਅਸਾਨੂ ਹੁਕਮੁ ਪਰਮੇਸੁਰ ਦਾ ਹੈ, ਸੰਸਾਰ ਨੂ ਮੁਕਤਿ ਲੈ ਜਾਣੇ ਦਾ। ਪੁਰਖਾ, ਏਹੁ ਏਹਾ ਜਪੁ ਪਰਮੇਸੁਰ ਦਾ ਕੀਚੈ, ਜਿਤੁ ਪੜਨੇ ਸਾਥਿ, ਭਾਵੈ ਤੇਸਾ ਪਾਪੀ ਹੋਇ, ਜਿ ਕੋਈ ਭਾਉ ਕਰਿ ਕਰਿ ਪੜੈ, ਸੁ ਤਤਕਾਲਿ[4] ਮੁਕਤਾ ਹੋਇ।'' ਤਾਂ ਫਿਰਿ ਗੁਰੂ ਬਾਬੇ ਨਾਨਕ ਜੀ ਪਾਸਿ, ਸੇਵਕ ਅੰਗਦ ਬੇਨਤੀ ਕੀਤੀ, ''ਜਿ ਜੀ, ਭਲਾ ਹੋਇ। ਜਿ ਕਿਛੁ ਤੂ ਕਹਹਿ ਸੋਈ ਜਪੁ।'' ਤਬ ਗੁਰੂ ਬਾਬਾ ਨਾਨਕੁ ਪਰਮੇਸੁਰ ਪਾਰਬ੍ਰਹਮ ਕੀ ਉਸਤਤਿ, ਸਿਫਤਿ ਸਲਾਹ ਕੀ ਕਾ, ਜਪੁ ਕੀਤਾ, ਸੰਸਾਰੁ ਪਾਪੀ ਨਿਸਤਾਰਨ ਕੇ ਤਾਈਂ[5]। ਤਾ ਫਿਰਿ ਗੁਰੂ ਬਾਬਾ ਨਾਨਕੁ ਜੀ ਅਗਿਆ ਪਰਮੇਸੁਰ ਕੀ ਨਾਲਿ ਬੋਲਿਆ ਜਿ :—

ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

ਏਹੁ ਸਲੋਕੁ ਮੁਢੁ ਜਪ ਦਾ, ਗੁਰੂ ਬਾਬੇ ਨਾਨਕ ਜੀ ਰਖਿਆ। ਫਿਰਿ ਅੰਗਦ ਸਿਖ ਕਉ ਆਗਿਆ ਕੀਤੀਅਨੁ, ਜਿ ਪੁਰਖਾ! ਤੂ ਜਿ ਹੈਂ, ਸਿ ਹਵੈ ਹਾਂ। ਜਿਥੈ ਜਿਥੈ ਮੇਰੇ ਆਖਣ ਦੀਆਂ ਪਉੜੀਆਂ ਸਲੋਕ ਹੈਨਿ, ਸਿ ਤੂ, ਓਇ ਸਲੋਕ, ਸਬਦ ਲੈ ਕੇ, ਸੰਦਰਹੁ ਸਭਿ, ਏਸੇ ਜਪ ਵਿਚਿ ਆਣਿ ਆਣਿ ਬਣਾਇ, ਅਤੇ ਮੈਨੂ ਸੁਣਾਇਦਾ ਜਾਹਿ। ਜਿਉ ਜਿਉ ਪਰਮੇਸੁਰ ਦੀ ਸਿਫਤਿ ਦੀਆਂ ਪਉੜੀਆਂ ਹੈਨਿ, ਤਿਉ ਤਿਉ ਆਣਿ ਆਣਿ ਬਣਾਇਦਾ ਜਾਹਿ, ਜਪੁ ਰਾਸਿ ਕਰਿ। ਸਬਦ, ਸਲੋਕ, ਸਭਿ ਗੁਰੂ ਬਾਬੇ ਹੀ ਦੇ ਮੁਖ ਦੇ ਬਚਨ, ਪਰੁ ਆਗਿਆ ਗੁਰੂ ਬਾਬੇ ਦੀ ਨਾਲਿ। ਜਿਉ ਜਿਉ ਉਤਮ ਪਉੜੀਆਂ ਸਨਿ, ਪਾਰਬ੍ਰਹਮ ਦੀ ਸਿਫਤਿ ਸਲਾਹ ਦੀਆਂ, ਤਿਉ ਤਿਉ ਬਾਬੇ ਨਾਨਕ ਦੇ ਹਜੂਰਿ, ਅੰਗਦੁ ਸਿਖੁ, ਬਣਾਇ ਬਣਾਇ, ਚੁਣਿ ਚੁਣਿ, ਗੁਰੂ ਬਾਬੇ ਨਾਨਕ ਜੀ ਨੂ ਸੁਣਾਇਦਾ ਜਾਇ। ਅਗਿਅਹੁ ਗੁਰੂ ਬਾਬਾ ਨਾਨਕੁ ਆਖੈ, "ਹਾਂ, ਸਾਬਾਸਿ ਪੁਰਖਾ! ਏਹ ਏਥਾਉ ਲਗਦੀ ਹੈ ਪਉੜੀ, ਏਹ ਏਥਾਉ ਬਣਦੀ ਹੈ। ਸਾਬਾਸਿ ਹੀ ਪੁਰਖਾ! ਏਹੁ ਏਸੇ ਥਾਵੈਂ ਦਾ ਹੈ ਸਲੋਕੁ, ਏਹੁ ਏਥਾਉ ਬਣਦਾ ਹੈ। ਸਾਬਾਸਿ ਪੁਰਖਾ! ਬਾਣੀ ਤਾਂ ਸਭ ਗੁਰੂ ਬਾਬੇ ਦੇ ਮੁਖ ਕੀ, ਪਰੁ ਬਣਾਵਣੇ ਅੰਗਦ ਸਿਖ ਦੇ ਵਿਚਿ, ਗੁਰੂ ਬਾਬਾ ਨਾਨਕੁ ਜੀ ਖੁਸੀ ਹੋਇ'। ਜਿਉ ਸਰਾਫੁ ਸਰਾਫੀ ਬਹਦਾ ਹੈ, ਅਤੇ ਏਕੁ ਸੇਵਕੁ ਟਹਲੂਆ ਨਾਲਿ ਹੋਂਦਾ ਹੈ, ਸੁ ਉਸ ਨੂ ਗੁਥਲੀ ਚੁਕਣੀ ਦੇਂਦਾ ਹੈ। ਫਿਰਿ ਓਹੁ ਸਰਾਫਹੁ ਲਗਿ, ਉਹੁ ਨਜਰਿ ਪਰਖਣ ਦੀ ਧਰਦਾ ਹੈ, ਜਿ ਅਹਿ ਖੋਟਾ ਹੈ; ਅਹਿ ਖਰਾ ਹੈ; ਅਹਿ ਗੈਰਿ ਹੈ, ਅਹਿ ਸਾਲੁ[6] ਹੈ; ਅਹਿ ਵਟੇ[7] ਦਾ ਹੈ; ਅਹਿ ਏਹਾ ਹੈ; ਅਹਿ ਏਹਾ ਹੈ; ਤਾਂ ਸਰਾਫ ਦਾ ਭੀ ਮਨੁ ਮੰਨੀਦਾ ਹੈ। ਆਖਦਾ ਹੈ, ਜਿ ਏਸ

---

[1]ਨਿਮਿਤ, ਹੇਤ, ਵਾਸਤੇ। [2]ਸ਼ਿਵਜੀ। [3]ਜ਼ਾਲਮ। [4]ਉਸੇ ਹੀ ਵੇਲੇ, ਝੱਟ ਪਟ।
[5]ਵੇਖੋ ਫੁਟ ਨੋਟ ਨੰਬਰ ੧ ਪੰਨਾ ੧੩੬। [6]ਉੱਤਮ, ਚੰਗਾ। [7]ਘਾਟਾ ਪਾਉਣ ਵਾਲੀ ਚੀਜ਼।

ਨੇ ਭਿ ਨਜਰਿ ਹੋਇ ਆਈ ਹੈ। ਜਿ ਕਿਛੁ ਵੇਖਾਲਣਾ ਹੋਦਾਸੁ, ਸੁ ਉਸੁ ਉਤੇ ਮਨ ਮੰਨੀਦਾ ਹੈ, ਸੁ ਉਸਨੂ ਵੇਖਾਲਿ ਲੈਂਦਾ ਹੈ। ਤਾਂ ਫਿਰਿ ਜਾਂ ਜਾਣਦਾ ਹੈ, ਜਿ ਭਾਈ ਏਹੁ ਜਿ ਮੇਰਾ ਟਹਲੂਆ ਹੈ, ਸੁ ਖੋਟਾ ਖਾਣਹੁ ਰਹਿਆ ਹੈ। ਸਰਾਫੀ ਦੀ ਨਜਰਿ ਹੋਈਸੁ, ਤਾਂ ਆਖਦਾ ਹੈ, "ਓਰੇ ਆਉ! ਰਾਸਿ ਮੇਰੀ, ਹਟਿ ਬੈਠਾ ਸਉਦਾ ਕਰਿ ਸਰਾਫੀ ਦਾ, ਅਧ ਲਾਭੋ ਉਪਰਿ ਸਾਂਝ। ਅਧੁ ਲਾਭੁ ਮੇਰਾ, ਅਧੁ ਲਾਭੁ ਤੇਰਾ।" ਤਾਂ ਸਾਹੁ ਓਸ ਨੂ ਹਟਿ ਬਹਾਲਦਾ ਹੈ। ਤਿਸੁ ਦੀ ਨਿਆਈ', ਅੰਗਦ ਸਿਖ ਨੂੰ, ਗੁਰੂ ਬਾਬੇ ਦੇ ਖਜਾਨੇ ਦੀ ਨਜਰਿ ਦਿਸਟਿ ਹੋਇ ਆਈ। ਬਾਣੀ ਪਰਖਣ ਦੀ ਨਜਰਿ ਹੋਈਸੁ। ਤਾਂ ਗੁਰੂ ਬਾਬੇ ਨਾਨਕ ਜੀ, ਅਪਨਾ ਖਜਾਨਾ ਅੰਗਦ ਸਿਖ ਦੇ ਹਵਾਲੇ ਕੀਆ। ਕਹਿਓਸੁ ਜਿ ਪੁਰਖਾ! ਹਾਂ ਹੁਣੁ ਤੂ ਜਪੁ ਰਚਿ, ਸਿਫਤਿ ਪਾਰਬ੍ਰਹਮ ਦੀ। ਤਾਂ ਗੁਰੂ ਬਾਬੇ ਨਾਨਕ ਦੇ ਹਜੂਰਿ, ਗੁਰੂ ਅੰਗਦੁ, ਗੁਰੂ ਬਾਬੇ ਦੀ ਬਾਣੀ ਦਾ ਜਪੁ, ਜੋੜੁ ਬੰਧਿਆ। ਜਪ ਕਾ ਜੋੜ ॥ ੩੯ ॥ ਅਠਤ੍ਰੀਹ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ[1] ਕਢਿਆ, ਜਿਉ ਦਹੀਂ ਵਿਚਹੁ ਮਖਣੁ ਮਥਿ ਕਢੀਦਾ ਹੈ। ਬਾਣੀ ਗੁਰੂ ਬਾਬੇ ਦੀ ਸਭ ਅੰਮ੍ਰਿਤ ਮੈ ਹੈ। ਜਿ ਕੋਈ ਅਖਰੁ ਗੁਰੂ ਬਾਬੇ ਜੀ ਦੇ ਮੁਖ ਥੀ ਨਿਕਲਿਆ ਹੈ, ਸੁ ਸਭੁ ਸਰੂ[2] ਹੈ, ਮੁਕਤਿ ਕਰਣੇ ਦੀ ਨਿਮਿਤਿ। ਤਾਂ ਗੁਰੂ ਬਾਬੇ ਆਖਿਆ ਜਿ, "ਪੁਰਖਾ ਅੰਗਦਾ! ਹਉ ਨਾਵਿ ਕਰਿ ਬਹਦਾ ਹਾਂ, ਅਤੇ ਤੂ ਮੇਰੇ ਆਗੇ ਪੜੁ।" ਤਬ ਜਦਿ ॥ ੧੨ ॥ ਬਾਰਹ ਘੜੀਆਂ ਰਾਤਿ ਰਹੀ, ਤਾਂ ਗੁਰੂ ਬਾਬਾ ਨਾਨਕੁ ਜੀ ਨਾਤਾ। ਤਾਂ ਛਿਆ ਘੜੀਆਂ ਵਿਚਿ, ਗੁਰੂ ਬਾਬਾ ਧਿਆਨੁ ਕਰਿ ਪਹੁਤਾ। ਜਾਂ ਛਿਅ ਘੜੀਆਂ ਧਿਆਨੁ ਦੀਆਂ ਮੁਕੀਆਂ, ਤਾਂ ਗੁਰੂ ਬਾਬੇ ਨਾਨਕ ਜੀ ਧਿਆਨੁ ਖੋਲਿਆ। ਤਬ ਅੰਗਦ ਸਿਖ ਕਉ ਗੁਰੂ ਬਾਬੇ ਆਗਿਆ ਕਰੀ ਜਿ, "ਪੁਰਖਾ, ਏਹੁ ਜਿ ਜਪੁ ਸਿਫਤਿ ਪਰਮੇਸੁਰ ਦੀ ਹੈ, ਸੁ ਹੁਣੁ ਤੂ ਪੜ, ਪਾਰਬ੍ਰਹਮ ਦੀ ਆਗਿਆ ਹੈ।" ਜਦਿ ਛਿਅ ਘੜੀਆ ਰਾਤਿ ਆਇ ਰਹੀ ਸੀ, ਪਿਛਲੇ ਪਹਰ ਰਾਤਿ ਵੇਦੀ ਤਦਿ ਆਗਿਆ ਹੋਈ ਗੁਰੂ ਬਾਬੇ ਨਾਨਕ ਜੀ ਕੀ, ਅੰਗਦ ਸੇਵਕ ਨੋ। ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ! ਅਬ ਤੂ ਪੜੁ, ਹੁਕਮੁ ਹੈ, ਨਿਰੰਜਨ ਨਿਰੰਕਾਰ ਕਾ। ਤਬ ਅੰਗਦ ਸੇਵਕ ਆਸਾ ਗੂਜਰੀ ਰਾਗ ਮਹਿ ਜਪੁ ਲੇ ਉਠਿਆ। ਲਾਗਾ ਪੜਨੇ ਆਦਿ ਬੀਜ ਮੰਤ੍ਰੁ ਜਪ ਦਾ ਏਹੁ :—

॥ ਸਲੋਕੁ ॥

ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥
ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ॥
ਅਕਾਲ ਮੂਰਤਿ ਅਜੂਨੀ ਸੈਭੰ। ਗੁਰ ਪ੍ਰਸਾਦਿ ॥ ੧ ॥

ਅਬ ਆਗੇ ਜਪ ਕੀ ਪਉੜੀ ਚਲੀ :–

ਸੋਚੈ ਸੋਚਿ[3] ਨ ਹੋਵਈ ਜੇ ਸੋਚੀ ਲਖਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ[4] ॥
ਭੁਖਿਆ[5] ਭੁਖ ਨ ਉਤਰੀ ਜੇ ਬੰਨਾ[6] ਪੁਰੀਆ ਭਾਰ ॥
ਸਹਸ[7] ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ[8] ॥
ਹੁਕਮਿ ਰਜਾਈ[9] ਚਲਣਾ ਨਾਨਕ ਲਿਖਿਆ ਨਾਲਿ ॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

---

[1]ਰਿੜਕਣਾ। [2]ਸ੍ਰੇਸ਼ਟ, ਅਸਲ ਵਸਤੂ। [3]ਸੋਚ ਜਾਂ ਸਮਝ ਵਿਚ। [4]ਇਕ ਟਕ ਧਿਆਨ ਜਮਾਣਾ। [5]ਤ੍ਰਿਸ਼ਨਾ ਦੇ ਅਧੀਨ ਰਹਿਣ ਨਾਲ। [6]ਸਾਰੇ ਲੋਕਾਂ ਦੇ ਦੇਸ ਆਪਣੇ ਵਸ ਕਰ ਲਵਾਂ। [7]ਹਜ਼ਾਰਾਂ। [8]ਕੰਧ, ਪੜਦਾ। [9]ਰਜ਼ਾ (ਹੁਕਮ) ਵਾਲੇ ਦੀ ਆਗਿਆ ਵਿਚ।

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ ॥ ੨ ॥
ਗਾਵੈ ਕੋ ਤਾਣੁ[1] ਹੋਵੈ ਕਿਸੈ ਤਾਣੁ । ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ[2] । ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ । ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ । ਗਾਵੈ ਕੋ ਵੇਖੈ ਹਾਦਰਾ ਹਦੂਰਿ[3] ॥
ਕਥਨਾ[4] ਕਥੀ ਨ ਆਵੈ ਤੋਟਿ । ਕਥਿ ਕਥਿ ਕਥੀ ਕੋਟੀ ਕੋਟਿ[5] ਕੋਟਿ ॥
ਦੇਦਾ ਦੇਇ ਲੈਦੇ ਥਕਿ ਪਾਹਿ । ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ । ਨਾਨਕ ਵਿਗਸੈ[6] ਵੇਪਰਵਾਹੁ ॥ ੩ ॥
ਸਾਚਾ ਸਾਹਿਬੁ ਸਾਚੁ ਨਾਇ[7] ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ[8] ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥
ਥਾਪਿਆ ਨ ਜਾਇ ਕੀਤਾ ਨ ਹੋਇ । ਆਪੇ ਆਪਿ ਨਿਰੰਜਨੁ[9] ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ । ਨਾਨਕ ਗਾਵੀਐ ਗੁਣੀ[10] ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ । ਦੁਖੁ ਪਰਹਰਿ[11] ਸੁਖੁ ਘਰਿ ਲੈ ਜਾਇ ॥
ਗੁਰਮੁਖਿ[12] ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ[13] ਬ੍ਰਹਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥
ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ[14] ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥
ਜੇ ਜੁਗ ਚਾਰੇ ਆਰਜਾ[15] ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥

---

[1]ਤ੍ਰਾਣ, ਜ਼ੋਰ । [2]ਸੁੰਦਰ, ਸੋਹਣੀਆਂ । [3]ਪੋਥੀ ਵਿਚ "ਹਜੂਰ" ਹੈ । [4]ਬਿਆਨ ਕਰਨਾ ।
[5]ਕਰੋੜਾਂ ਹੀ ਕਰੋੜਾਂ ਨੇ । [6]ਪਰਸੰਨ ਹੁੰਦਾ ਹੈ । [7]ਪੋਥੀ ਵਿਚ ਇਥੇ 'ਨਾਉ' ਹੈ । [8]ਪ੍ਰਮਾਤਮਾ ਦੀ ਬਖਸ਼ਿਸ਼ ।
[9]ਮਾਇਆ ਤੋਂ ਬੇਲਾਗ । [10]ਗੁਣਾਂ ਦਾ ਖਜ਼ਾਨਾ । [11]ਹਟਾ ਕੇ, ਦੂਰ ਕਰ ਕੇ । [12]ਗੁਰੂ ਦਾ ਵਾਕ ।
[13]ਵਿਸ਼ਨੂ । [14]ਜਿਤਨੀ । [15]ਉਮਰ ।

ਚੰਗਾ ਨਾਉ ਰਖਾਇ ਕੈ ਜਸੁ ਕੀਰਤਿ[1] ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨਾ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ ਦੋਸੀ[2] ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥ ੭ ॥
ਸੁਣਿਐ[3] ਸਿਧ ਪੀਰ ਸੁਰਿਨਾਥ । ਸੁਣਿਐ ਧਰਤਿ ਧਵਲ[4] ਆਕਾਸ ॥
ਸੁਣਿਐ ਦੀਪ[5] ਲੋਅ ਪਾਤਾਲ । ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ । ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥
ਸੁਣਿਐ ਈਸਰੁ[6] ਬਰਮਾ ਇੰਦੁ । ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ । ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ । ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥
ਸੁਣਿਐ ਸਤੁ ਸੰਤੋਖੁ ਗਿਆਨੁ । ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ । ਸੁਣਿਐ ਲਾਗੈ ਸਹਜਿ[7] ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ । ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥
ਸੁਣਿਐ ਸਰਾ[8] ਗੁਣਾ ਕੇ ਗਾਹ । ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ । ਸੁਣਿਐ ਹਾਥ[9] ਹੋਵੈ ਅਸਗਾਹੁ[10] ॥
ਨਾਨਕ ਭਗਤਾ ਸਦਾ ਵਿਗਾਸੁ । ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥
ਮੰਨੇ ਕੀ ਗਤਿ[11] ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ । ਮੰਨੇ ਕਾ ਬਹਿ ਕਰਨਿ[12] ਵੀਚਾਰੁ ॥
ਐਸਾ ਨਾਮੁ[13] ਨਿਰੰਜਨੁ ਹੋਇ । ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥
ਮੰਨੈ[14] ਸੁਰਤਿ ਹੋਵੈ ਮਨਿ ਬੁਧਿ । ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ । ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ । ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥
ਮੰਨੈ ਮਾਰਗਿ ਠਾਕ ਨ ਪਾਇ । ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨਾ ਚਲੈ ਪੰਥੁ । ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ । ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥
ਮੰਨੈ ਪਾਵਹਿ ਮੋਖੁ ਦੁਆਰੁ । ਮੰਨੈ ਪਰਵਾਰੈ[15] ਸਾਧਾਰੁ[16] ॥
ਮੰਨੈ ਤਰੈ ਤਾਰੇ ਗੁਰੁ ਸਿਖ । ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ । ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥
ਪੰਚ[17] ਪਰਵਾਣ ਪੰਚ ਪਰਧਾਨੁ । ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ । ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ । ਕਰਤੇ ਕੈ ਕਰਣੈ ਨਾਹੀ ਸੁਮਾਰੁ ॥

---

[1]ਸਿਫ਼ਤ, ਸੋਭਾ । [2]ਮਾੜੇ ਮਨੁਖ । [3]ਗੁਰੂ ਦੀ ਸਿਖਿਆ ਸੁਣਨ ਨਾਲ । [4]ਧਰਤੀ ਹੇਠਾਂ ਖਲੋਤਾ ਫ਼ਰਜ਼ੀ ਬਲਦ । [5]ਦੇਸ । [6]ਸ਼ਿਵ ਜੀ । [7]ਪੂਰਨ ਗਿਆਨ ਵਾਲੀ ਅਵਸਥਾ । [8]ਸਮੁੰਦਰਾਂ । [9]ਲਭ ਲੈਂਦਾ ਹੈ । [10]ਡੂੰਘਾ ਸਮੁੰਦਰ ਭਾਵ ਪ੍ਰਮਾਤਮਾ । [11]ਹਾਲਤ । [12]ਪੋਥੀ ਵਿਚ 'ਕਰੇ' ਹੈ । [13]ਪਵਿੱਤਰ ਸ਼ਬਦ । [14]ਪੋਥੀ ਵਿਚ "ਮੰਨਿਐ" ਸਭ ਥਾਂਵਾਂ ਤੇ ਹੈ । [15]ਪਰਵਾਰ, ਟੱਬਰ । [16]ਸੁਧਾਰਦਾ ਹੈ । [17]ਚੌਧਰੀ, ਆਗੂ, ਮੁਖੀਆ ।

ਧੌਲੁ ਧਰਮੁ ਦਇਆ ਕਾ ਪੂਤੁ । ਸੰਤੋਖੁ ਥਾਪਿ ਰਖਿਆ ਜਿਨਿ ਸੂਤਿ[1] ॥
ਜੇ ਕੋ ਬੁਝੈ ਹੋਵੈ ਸਚਿਆਰੁ । ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ । ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
ਜੀਅ ਜਾਤਿ ਰੰਗਾ ਕੇ ਨਾਵ । ਸਭਨਾ ਲਿਖਿਆ ਵੁੜੀ[2] ਕਲਾਮ[3] ॥
ਏਹੁ ਲੇਖਾ ਲਿਖਿ ਜਾਣੈ ਕੋਇ । ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ[4] ਰੂਪੁ । ਕੇਤੀ ਦਾਤਿ ਜਾਣੈ ਕੌਣੁ ਕੂਤੁ[5] ॥
ਕੀਤਾ ਪਸਾਉ[6] ਏਕੋ ਕਵਾਉ[7] । ਤਿਸ ਤੇ ਹੋਏ ਲਖ ਦਰੀਆਉ ॥
ਕੁਦਰਤਿ[8] ਕਵਣ ਕਹਾ ਵੀਚਾਰੁ । ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ । ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥
ਅਸੰਖ ਜਪ ਅਸੰਖ ਭਾਉ[9] । ਅਸੰਖ ਪੂਜਾ ਅਸੰਖ ਤਪ ਤਾਉ ॥
ਅਸੰਖ ਗਰੰਥ ਮੁਖਿ ਵੇਦ ਪਾਠ । ਅਸੰਖ ਜੋਗ[10] ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ ਵੀਚਾਰ । ਅਸੰਖ ਸਤੀ[11] ਅਸੰਖ ਦਾਤਾਰ ॥
ਅਸੰਖ ਸੂਰ[12] ਮੁਹ ਭਖ ਸਾਰ[13] । ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤਿ ਕਵਣ ਕਹਾ ਵੀਚਾਰੁ । ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ । ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥
ਅਸੰਖ ਮੂਰਖ ਅੰਧ ਘੋਰ । ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ[15] ਕਰਿ ਜਾਹਿ ਜੋਰ । ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ । ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ[16] ਮਲੁ ਭਖਿ ਖਾਹਿ । ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ । ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ । ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥
ਅਸੰਖ ਨਾਵ ਅਸੰਖ ਥਾਵ । ਅਗੰਮ[17] ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ । ਅਖਰੀ[18] ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ[19] । ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ । ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ[20] ਫੁਰਮਾਏ ਤਿਵ ਤਿਵ ਪਾਹਿ । ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ ॥
ਕੁਦਰਤਿ ਕਵਣ ਕਹਾ ਵੀਚਾਰੁ । ਵਾਰਿਆ ਨ ਜਾਵਾ ਏਕ[21] ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ । ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥
ਭਰੀਐ ਹਥੁ ਪੈਰੁ ਤਨੁ ਦੇਹ । ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ । ਦੇ ਸਾਬੂਣੁ ਲਈਐ ਓਹੁ ਧੋਇ ॥

---

[1]ਪ੍ਰਬੰਧ । [2]ਵਗਦੀ । [3]ਕਲਮ । [4]ਸੋਹਣਾ । [5]ਅੰਦਾਜ਼ਾ । [6]ਪਸਾਰਾ ।
[7]ਹੁਕਮ । [8]ਤਾਕਤ, ਬਲ । ਪੋਥੀ ਵਿਚ "ਕਹਾ ਬੀਚਾਰ" ਹੈ । [9]ਪ੍ਰੇਮ, ਬੰਦਗੀ । [10]ਜੋਗੀ । [11]ਸਖੀ, ਦਾਨੀ ।
[12]ਬਹਾਦਰ । [13]ਖਾਂਦੇ ਹਨ । [14]ਲੋਹਾ ਭਾਵ ਤਲਵਾਰਾਂ ਦੀਆ ਚੋਟਾਂ । [15]ਹੁਕਮ, ਰਜ਼ ।
[16]ਮੰਦ ਇੱਛਾ ਵਾਲੇ ਭਾਵ ਪਾਪੀ ਲੋਕ । [17]ਜਿਥੇ ਸਾਡੀ ਪਹੁੰਚ ਨਹੀਂ । [18]ਬੋਲੀ ਦੇ ਸ਼ਬਦਾਂ ਦੁਆਰਾ ।
[19]ਗਾਹਣਾ ਭਾਵ ਵਿਚਾਰਾਂ ਜਾਂ ਬਹਿਸਾਂ । [20]ਪੋਥੀ ਵਿਚ 'ਜਿਉ' ਹੈ । [21]ਪੋਥੀ ਵਿਚ ਸਭ ਥਾਂਵਾ ਤੇ "ਅਨੇਕ ਵਾਰ" ਹੈ ।

ਭਰੀਐ ਮਤਿ ਪਾਪਾ ਕੈ ਸੰਗਿ । ਓਹੁ ਧੋਪੈ ਨਾਵੈ ਕੈ ਰੰਗਿ[1] ॥
ਪੁੰਨੀ ਪਾਪੀ ਆਖਣੁ ਨਾਹਿ । ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ । ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥
ਤੀਰਥੁ ਤਪੁ ਦਇਆ ਦਤੁ[2] ਦਾਨੁ । ਜੇ ਕੋ ਪਾਵੈ ਤਿਲ ਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ । ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ । ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ[4] ਆਥਿ[5] ਬਾਣੀ[6] ਬਰਮਾਉ । ਸਤਿ ਸੁਹਾਣੁ ਸਦਾ ਮਨਿ ਚਾਉ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
ਕਿਵ ਕਰ ਆਖਾ ਕਿਵ ਸਾਲਾਹੀ ਕਿਉ ਵਰਨੀ[7] ਕਿਵ ਜਾਣਾ ।
ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ ੨੧ ॥
ਪਾਤਾਲਾ ਪਾਤਾਲ ਲਖ ਆਗਾਸਾ ਅਗਾਸ[8] ॥
ਓੜਕ[9] ਓੜਕ ਭਾਲਿ ਥਕੇ ਵੇਦ ਕਹਨਿ ਇਕ[10] ਵਾਤ ॥
ਸਹਸ ਅਠਾਰਹ ਕਹਨਿ[11] ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥
ਸਾਲਾਹੀ[12] ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥
ਕੀੜੀ[13] ਤੁਲਿ ਨ ਹੋਵਨੀ ॥
ਜੇ ਤਿਸੁ[14] ਮਨਹੁ ਨ ਵੀਸਰਹਿ ॥ ੨੩ ॥
ਅੰਤੁ ਨ ਸਿਫਤੀ ਕਹਣਿ ਨ ਅੰਤੁ । ਅੰਤ ਨ ਕਰਣੈ ਦੇਣਿ ਨ ਅੰਤੁ ॥
ਅੰਤ ਨ ਵੇਖਣਿ ਸੁਣਣਿ ਨ ਅੰਤੁ । ਅੰਤੁ ਨ ਜਾਪੈ ਕਿਆ ਮਨਿ ਮੰਤੁ[15] ॥
ਅੰਤੁ ਨ ਜਾਪੈ ਕੀਤਾ ਆਕਾਰੁ । ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ[16] । ਤਾ ਕੇ ਅੰਤ ਨ ਪਾਏ ਜਾਹਿ ॥

---

[1]ਪਿਆਰ ਨਾਲ । [2]ਪੁੰਨ ਦਾਨ । [3]ਅੰਦਰ ਵਾਰ । [4]ਨਮਸਕਾਰ ਹੈ ਉਸ ਨੂੰ । [5]ਮਾਇਆ । [6]ਓਅਮ, ਕੁੰਨ ਆਦਿ ਸ਼ਬਦ । [7]ਵਰਣਨ ਕਰਾਂ, ਬਿਆਨ ਕਰਾਂ । [8]ਪੋਥੀ ਵਿਚ "ਅਕਾਸਾ ਅਕਾਸ" ਹੈ । [9]ਅੰਤ । [10]ਇਕੋ ਗੱਲ, ਪੋਥੀ ਵਿਚ 'ਬਾਤ' ਹੈ । [11]ਪੋਥੀ ਵਿਚ "ਪੜਹਿ ਕਤੇਬਾ" ਹੈ । [12]ਸ਼ਲਾਘਾ ਕਰਨ ਵਾਲੇ । [13]ਪੋਥੀ ਵਿਚ ਇਥੇ "ਜਗ ਮਹਿ ਸੋਭਾ ਹੋਇ" ਹੈ । [14]ਪੋਥੀ ਵਿਚ ਇਥੇ "ਤੂੰ" ਹੈ । [15]ਮੰਤਵ, ਮਨੋਰਥ । [16]ਵਿਲਕਦੇ ਹਨ, ਤਰਲੇ ਲੈਂਦੇ ਹਨ ।

ਏਹੁ ਅੰਤੁ ਨ ਜਾਣੈ ਕੋਇ। ਬਹੁਤਾ ਕਹੀਐ ਬਹੁਤਾ ਹੋਇ ॥
ਵਡਾ ਸਾਹਿਬੁ ਊਚਾ ਥਾਉ। ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ। ਨਾਨਕ ਨਦਰੀ ਕਰਮੀ ਦਾਤਿ ॥ ੨੪ ॥
ਬਹੁਤਾ ਕਰਮੁ[1] ਲਿਖਿਆ ਨਾ ਜਾਇ। ਵਡਾ ਦਾਤਾ ਤਿਲੁ ਨ ਤਮਾਇ[2] ॥
ਕੇਤੇ ਮੰਗਹਿ ਜੋਧ ਅਪਾਰ। ਕੇਤਿਆ ਗਣਤ ਨਹੀ ਵੀਚਾਰੁ[3] ॥
ਕੇਤੇ ਖਪਿ ਤੁਟਹਿ ਵੇਕਾਰ[4]। ਕੇਤੇ ਲੈ ਲੈ ਮੁਕਰੁ ਪਾਹਿ ॥
ਕੇਤੇ ਮੂਰਖ ਖਾਹੀ ਖਾਹਿ। ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ। ਬੰਦਿ ਖਲਾਸੀ[5] ਭਾਣੈ ਹੋਇ ॥
ਹੋਰੁ ਆਖਿ ਨ ਸਕੈ ਕੋਇ। ਜੇ ਕੋ ਖਾਇਕੁ[6] ਆਖਣਿ ਪਾਇ ॥
ਓਹੁ ਜਾਣੈ ਜੇਤੀਆ ਮੁਹਿ ਖਾਇ। ਆਪੇ ਜਾਣੈ ਆਪੇ ਦੇਇ ॥
ਆਖਹਿ ਸਿ ਭਿ ਕੇਈ ਕੇਇ। ਜਿਸਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥
ਅਮੁਲ[7] ਗੁਣ ਅਮੁਲ ਵਾਪਾਰ। ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ ਆਵਹਿ ਅਮੁਲ ਲੈ ਜਾਹਿ। ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ[8] ਅਮੁਲੁ ਦੀਬਾਣੁ[9]। ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ[10]। ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ। ਆਖਿ ਆਖਿ ਰਹੇ ਲਿਵ[11] ਲਾਇ ॥
ਆਖਹਿ ਵੇਦ ਪਾਠ ਪੁਰਾਣ। ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ। ਆਖਹਿ ਗੋਪੀ ਤੈ ਗੋਵਿੰਦ[12] ॥
ਆਖਹਿ ਈਸਰ ਆਖਹਿ ਸਿਧ। ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ[13] ਆਖਹਿ ਦੇਵ। ਆਖਹਿ ਸੁਰਿ[14] ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ। ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ। ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ। ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁਵਿਗਾੜੁ[15]। ਤਾ ਲਿਖੀਐ ਸਿਰਿ[16] ਗਾਵਾਰਾ ਗਾਵਾਰੁ ॥ ੨੬ ॥
ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ[17] ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ[18] ਰਾਗ ਪਰੀ[19] ਸਿਉ ਕਹੀਅਨਿ ਕੇਤੇ ਗਾਵਣਹਾਰੇ ॥

---

[1]ਬਖਸਿਸ਼। [2]ਤਮਹ, ਲਾਲਚ। [3]ਅੰਦਾਜ਼ਾ। [4]ਵਿਕਾਰੀ ਆਦਮੀ, ਵਿਸ਼ੇ ਭੋਗਣ ਵਾਲੇ।
[5]ਬੰਧਨ ਤੋਂ ਛੁਟਕਾਰਾ, ਆਜ਼ਾਦੀ। [6]ਮੂਰਖ, ਗੱਪੀ। [7]ਅਮੋਲਕ। [8]ਕਾਨੂੰਨ। [9]ਕਚਹਿਰੀ।
[10]ਨਿਸ਼ਾਨ ਪ੍ਰਵਾਨਗੀ ਦਾ। [11]ਚੁਪ ਹੋ ਗਏ। [12]ਕ੍ਰਿਸ਼ਨ। [13]ਦੈਂਤ, ਰਾਖਸ਼।
[14]ਮਹਾਤਮਾ ਆਦਮੀ। [15]ਬੋਲ ਨੂੰ ਵਿਗਾੜਨ ਵਾਲਾ, ਬਕਵਾਸੀ। [16]ਵੱਡਾ ਗਵਾਰ। [17]ਵਾਜੇ।
[18]ਇਸ ਪਉੜੀ ਵਿਚ 'ਤੇਰੇ' ਤੇ 'ਤੁਧਨੋ' ਸ਼ਬਦ ਦੀ ਵਰਤੋਂ ਹਰ ਤੁਕ ਵਿਚ ਕੀਤੀ ਗਈ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਵਾਧੂ ਹੈ। ਇਸ ਦੀ ਸੁਧਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਜਪੁਜੀ ਸਾਹਿਬ ਨਾਲ ਕੀਤੀ ਗਈ ਹੈ।
[19]ਰਾਗਣੀਆਂ ਸਮੇਤ।

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ[1] ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ[2] ਕਰਾਰੇ[3] ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ[4] ਪਇਆਲੇ ॥
ਗਾਵਨਿ ਰਤਨ[5] ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ[6] ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ[7] ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥
ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ[8] ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ[9] ਪੰਥੀ ਸਗਲ[10] ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ[11] ਤਿਸੈ ਆਦੇਸੁ । ਆਦਿ ਅਨੀਲੁ[12] ਅਨਾਦਿ[13] ਅਨਾਹਤਿ[14] ਜੁਗੁ ਜੁਗੁ ਏਕੋ ਵੇਸੁ ॥੨੮॥
ਭੁਗਤਿ[15] ਗਿਆਨੁ ਦਇਆ ਭੰਡਾਰਣਿ[16] ਘਟਿ ਘਟਿ ਵਾਜਹਿ ਨਾਦ[17] ॥
ਆਪਿ ਨਾਥੁ[18] ਨਾਥੀ ਸਭ ਜਾ ਕੀ ਰਿਧਿ ਸਿਧਿ[19] ਅਵਰਾ ਸਾਦ ॥
ਸੰਜੋਗੁ[20] ਵਿਜੋਗੁ[21] ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੯ ॥

---

[1]ਅੱਗ । [2]ਬਹਾਦਰ । [3]ਕਰੜੇ । [4]ਮਾਤਲੋਕ । [5]ਚੌਦਾਂ ਰਤਨ ਜੋ ਸਮੁੰਦਰ ਨੂੰ ਮਥ ਕੇ ਕੱਢੇ ਗਏ ਸਨ, ਚੰਦ੍ਰਮਾ, ਧਨੰਤਰ, ਕਾਮਧੇਨ ਆਦਿ । [6]ਦੇਸ, ਲੋਕ ਅਤੇ ਬ੍ਰਹਮੰਡ । [7]ਰਸ ਵਾਲੇ, ਰਸੀਏ । [8]ਖਫਨੀ । [9]ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਇਕ ਪੰਥ ਦਾ ਨਾਮ ਹੈ । [10]ਸਾਰਿਆਂ ਨੂੰ ਆਪਣੇ ਨਾਲ ਦਾ ਸਮਝਣਾ । [11]ਨਮਸਕਾਰ । [12]ਬੇਲਾਗ, ਪਵਿੱਤਰ । [13]ਜਿਸ ਦਾ ਮੁੱਢ ਨਹੀਂ । [14]ਜੋ ਮਾਰਿਆ ਨਹੀਂ ਜਾਂਦਾ । [15]ਭੋਜਨ । [16]ਭੰਡਾਰਾ ਵੰਡਣ ਵਾਲੀ । [17]ਸਿੰਗੀਆਂ । [18]ਮਾਲਕ । [19]ਕਰਾਮਾਤਾਂ । [20]ਮੇਲ । [21]ਵਿਛੋੜਾ ।

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ[1] ਇਕੁ ਭੰਡਾਰੀ[2] ਇਕੁ ਲਾਏ ਦੀਬਾਣੁ[3] ॥
ਜਿਵ ਤਿਸੁ ਭਾਵੈ ਤਿਵੈ[4] ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ[5] ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੦ ॥
ਆਸਣੁ ਲੋਇ[6] ਲੋਇ ਭੰਡਾਰ । ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ । ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੧ ॥
ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ[7] ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ[8] ॥ ੩੨ ॥
ਆਖਣਿ ਜੋਰੁ ਚੁਪੈ ਨਹ ਜੋਰੁ । ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ । ਜੋਰੁ ਨ ਰਾਜਿ ਮਾਲਿ ਮਨਿ ਸੋਰੁ[9] ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ[10] । ਜੋਰੁ ਨ ਜੁਗਤੀ[11] ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ । ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥
ਰਾਤੀ ਰੁਤੀ ਥਿਤੀ ਵਾਰ । ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ[12] ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ । ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ । ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ । ਨਦਰੀ ਕਰਮਿ ਪਵੈ ਨੀਸਾਣੁ ॥
ਕਚ ਪਕਾਈ[13] ਓਥੈ ਪਾਇ । ਨਾਨਕ ਗਇਆ ਜਾਪੈ ਜਾਇ ॥ ੩੪ ॥
ਧਰਮ ਖੰਡ ਕਾ ਏਹੋ ਧਰਮੁ[14] । ਗਿਆਨ ਖੰਡ ਕਾ ਆਖਹੁ[15] ਕਰਮੁ ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ੍ਹ[16] ਮਹੇਸ[17] ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ[18] ਭੂਮੀ ਮੇਰ[19] ਕੇਤੇ ਕੇਤੇ ਧੂ ਉਪਦੇਸ ॥

---

[1]ਸੰਸਾਰ ਦੇ ਰਚਣ ਵਾਲਾ, ਬ੍ਰਹਮਾ । [2]ਪਾਲਣ ਦੇ ਸਮਿਆਨ ਰਖਣ ਵਾਲਾ, ਵਿਸ਼ਨੂ । [3]ਮੌਤ ਦੇ ਹੁਕਮ ਚੜ੍ਹਾਨ ਲਈ ਕਚਿਹਰੀ ਲਾਣ ਵਾਲਾ, ਸ਼ਿਵ । [4]ਇਸ ਤੁਕ ਵਿਚ ਦੋਹਾਂ ਥਾਵਾਂ ਤੇ ਪੋਥੀ ਵਿਚ 'ਜਿਉ' ਹੈ । [5]ਹੈਰਾਨੀ, ਅਸਚਰਜ ਗੱਲ । [6]ਲੋਕ ਲੋਕ ਵਿਚ ਰੱਬ ਦਾ ਆਪਣਾ ਆਸਣ ਜਮਾਇਆ ਹੋਇਆ ਹੈ । [7]ਰੱਬ ਦੀਆਂ ਅਸਮਾਨੀ (ਉੱਚੀਆਂ) ਗੱਲਾਂ । [8]ਗੱਪਾਂ । [9]ਸ਼ੋਰ, ਰੌਲਾ, ਫੂੰ ਫਾਂ । [10]ਪੋਥੀ ਵਿਚ "ਬੀਚਾਰ" ਹੈ । [11]ਵਿਉਂਤ । [12]ਫ਼ਰਜ਼ ਕਮਾਣ ਦੀ ਥਾਂ । [13]ਊਰੇ ਜਾਂ ਪੂਰੇ ਹੋਣ ਦੀ ਪਰਖ ਉੱਥੇ ਹੀ ਹੁੰਦੀ ਹੈ । [14]ਨੇਮ । [15]ਵਰਤਾਰਾ ਦੱਸੋ । [16]ਕ੍ਰਿਸ਼ਨ । [17]ਸ਼ਿਵ । [18]ਕਰਮ ਕਮਾਣ ਦੀਆਂ ਧਰਤੀਆਂ । [19]ਸੁਮੇਰ ਪਰਬਤ ।

ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ ਕੇਤੀਆ ਬਾਣੀ[1] ਕੇਤੇ ਪਾਤ[2] ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥
ਗਿਆਨ ਖੰਡ ਮਹਿ ਗਿਆਨੁ ਪਰਚੰਡੁ[3] ॥
ਤਿਥੈ ਨਾਦ[4] ਬਿਨੋਦ[5] ਕੋਡ[6] ਅਨੰਦੁ ॥
ਸਰਮ[7] ਖੰਡ ਕੀ ਬਾਣੀ ਰੂਪੁ । ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾਕੀਆ ਗਲਾ ਕਥੀਆ ਨ ਜਾਹਿ । ਜੇ ਕੋ ਕਹੈ ਪਿਛੈ ਪਛੁਤਾਇ[8] ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ । ਤਿਥੈ ਘੜੀਐ ਸੁਰਾ ਸਿਧਾ[9] ਕੀ ਸੁਧਿ ॥ ੩੬ ॥
ਕਰਮ[10] ਖੰਡ ਕੀ ਬਾਣੀ ਜੋਰੁ । ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾ ਬਲ ਸੂਰ । ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ[11] ਸੀਤਾ ਮਹਿਮਾ ਮਾਹਿ । ਤਾ ਕੇ ਰੂਪ ਨ ਕਥਨੇ ਜਾਹਿ ॥
ਨ ਓਹਿ ਮਰਹਿ ਨ ਠਾਗੇ ਜਾਹਿ । ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ । ਕਰਹਿ ਅਨੰਦੁ ਸਚਾ ਮਨਿ ਸੋਇ ॥
ਸਚਿ ਖੰਡਿ ਵਸੈ ਨਿਰੰਕਾਰੁ । ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ[12] । ਜੇ ਕੋ ਕਥੈ ਤਾ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ । ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ[13] ਕਰਿ ਵੀਚਾਰੁ । ਨਾਨਕ ਕਥਨਾ ਕਰੜਾ ਸਾਰੁ[14] ॥ ੩੭ ॥
ਜਤੁ ਪਾਹਾਰਾ[15] ਧੀਰਜੁ ਸੁਨਿਆਰੁ । ਅਹਰਣਿ ਮਤਿ ਵੇਦੁ[16] ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ[17] । ਭਾਂਡਾ ਭਾਉ[18] ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ । ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥ ੧ ॥

॥ ਸਲੋਕੁ ॥

ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ[19] ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ[20] ਧਰਮੁ ਹਦੂਰਿ ॥

---

[1]ਬੋਲੀਆਂ । [2]ਪਾਤਸ਼ਾਹਾਂ ਦੇ ਖਾਨਦਾਨ । [3]ਜਗਿਆ ਹੋਇਆ । [4]ਰਾਗ । [5]ਦੇਖਣ ਵਾਲੀਆਂ ਚੀਜ਼ਾਂ ਦਾ ਸੁਆਦ । [6]ਤਮਾਸ਼ੇ, ਕੌਤਕ । [7]ਉਦਮ, ਕਰੜਾ ਜਤਨ । [8]ਪੋਥੀ ਵਿਚ "ਜੇ ਕੋ ਕਹੈ ਤ ਕੀਮਤਿ ਨਾਹਿ" ਹੈ । [9]ਆਤਮਿਕ ਕਮਾਈ ਵਾਲੇ ਲੋਕ । [10]ਅਮਲ, ਕਰਣੀ । [11]ਸੀਤਾ ਹੀ ਸੀਤਾ । ਗੁਰੂ ਸਾਹਿਬ ਨੇ ਬਹਾਦਰ ਇਸਤ੍ਰੀਆਂ ਦੀ ਮਿਸਾਲ ਦੇਣ ਲਈ ਸੀਤਾ ਦਾ ਨਾਂ ਚੁਣਿਆ ਹੈ । [12]ਪੋਥੀ ਵਿਚ ਇਥੇ "ਬ੍ਰਹਮੰਡ ਹੈ" । [13]ਖੁਸ਼ ਹੁੰਦਾ ਹੈ । [14]ਲੋਹਾ । [15]ਜਿਥੇ ਸੁਨਿਆਰਾ ਬਹਿ ਕੇ ਕੰਮ ਕਰਦਾ ਹੈ ਭਾਵ ਜਿਸ ਥਾਂ ਧਾਤ ਆਦਿ ਨੂੰ ਪਿਘਲਾਂਦਾ ਹੈ । [16]ਗੁਰਬਾਣੀ । [17]ਕਰੜੀ ਘਾਲਣਾ, ਪੋਥੀ ਵਿਚ "ਤਪਤਾਲ" ਹੈ । [18]ਪ੍ਰੇਮ । [19]ਵੱਡੀ, ਵਿਸਥਾਰ ਵਾਲੀ । [20]ਉਹ ਮੁਨਸਿਫ਼ ਆਪਣੇ ਸਾਮ੍ਹਣੇ ਪੜਤਾਲਦਾ ਹੈ ।

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥



# ਸ੍ਰੀ 'ਜਪੁ ਜੀ' ਦਾ ਮਹਾਤਮ

ਜਦਿ ਏਹੁ ਜਪੁ ਸੰਪੂਰਨ ਕੀਆ, ਬੰਧੇਜੁ ਪਉੜੀਆ ਕਾ, ਤਬ ਗੁਰੂ ਬਾਬਾ ਨਾਨਕੁ ਜੀ ਫੇਰਿ ਸ੍ਰੀ ਠਾਕੁਰ ਜੀ ਪਾਸਿ ਗੈਆ। ਤਬ ਆਗਿਆ ਸ੍ਰੀ ਪਾਰਬ੍ਰਹਮ ਕੀ ਹੋਈ, ਜਿ, "ਏ ਨਾਨਕ ! ਤੁਝ ਕਉ ਮੈ ਆਗਿਆ ਕਰੀ ਥੀ, ਜਪੁ ਕਰਣੇ ਕੀ । ਸੁ ਤੈ ਜਪੁ ਕਾ ਬੰਧੇਜੁ ਕੀਆ।" ਕਹੇ, "ਜੀ, ਸ੍ਰੀ ਮਹਾਰਾਜ, ਤੇਰੀ ਆਗਿਆ ਸਾਥਿ ਜਿ ਕਿਛੁ ਤੈਂ ਕਰਵਾਇਆ, ਸੁ ਕੀਆ ਹੈ ਜੀ।" ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਹੋਈ ਜਿ, "ਏ ਨਾਨਕ ! ਤੂ ਜਿ ਮੇਰਾ ਜਪੁ ਕਰਿ ਲੈ ਆਇਆ ਹੈਂ, ਸੁ ਤੂ ਪੜ੍ਹੁ, ਮੁਝ ਕਉ ਸੁਨਾਇ।" ਤਬ ਗੁਰੂ ਬਾਬੇ ਨਾਨਕ ਜੀ, ਸ੍ਰੀ ਪਾਰਬ੍ਰਹਮ ਕੇ ਆਗੇ ਏਹੁ ਜਪੁ ਪੜ੍ਹਿਆ। ਤਬ ਸ੍ਰੀ ਮਹਾਰਾਜ, ਬਹੁਤੁ ਖੁਸੀ ਹੋਇ ਕੇ ਦੇਆਲ ਭਏ। ਕਹਿਆ ਜਿ, "ਏ ਨਾਨਕ ! ਏਹੁ ਜਿ ਜਪੁ ਤੈ ਮੇਰਾ ਕੀਆ ਹੈ; ਸੁ ਭਲਾ ਕੀਆ ਹੈ। ਸੰਸਾਰੁ ਏਵ ਮੁਕਤਾ ਨ ਸੋ ਹੋਂਦਾ, ਕਲਿਜੁਗੁ ਮਹਾ ਕਠਨੁ ਥਾ। ਪਰੁ ਨਾਨਕ, ਏਹੁ ਜਪੁ ਤੈਂ ਜੁ ਕੀਆ ਹੈ, ਮੇਰੀ ਸਿਫਤਿ, ਸੁ ਜਿ ਕੋਈ ਏਸੁ ਜਪ ਕਉ ਪੜੈਗਾ, ਸੁ ਮੁਕਤਾ ਹੋਇਗਾ ਨਿਸੰਦੇਹ[1]। ਨਾਨਕ ! ਮੇਰੀ ਏਹ ਆਗਿਆ ਹੈ। ਇਸ ਮਹਿ ਸੰਦੇਹੁ ਕਿਛੁ ਨਾਹੀ। ਭਾਵੈ ਤੈਸਾ ਪਾਪੀ ਜੀਉ ਹੋਵੈ, ਜਿ ਕੋਈ ਇਸਿ ਜਪੁ ਕਉ ਪੜੈਗਾ, ਸੁ ਉਸ ਕਉ ਮੈ ਮੁਕਤਾ ਕਰਉਗਾ।" ਤਬ ਗੁਰੂ ਬਾਬੇ ਨਾਨਕ ਜੀ, ਨਮਸਕਾਰੁ, ਡੰਡਉਤ ਕਰੀ। ਕਹਿਆ ਜਿ, "ਸਤਿ ਜੀ, ਸਤਿ। ਪਾਰਬ੍ਰਹਮ, ਤੇਰੀ ਜਿ ਆਗਿਆ ਹੋਈ, ਸਿ ਸਤਿ।" ਤਬ ਫੇਰਿ ਸ੍ਰੀ ਪਾਰਬ੍ਰਹਮ ਕਹਿਆ ਜਿ, "ਹਾਂ ਅਬ ਤੂ ਜਾਹਿ। ਨਾਨਕ ! ਏਸੁ ਜਪ ਕਉ ਸੰਸਾਰ ਮਹਿ ਪ੍ਰਗਟਿ ਕਰਿ, ਜਿ ਲੋਕ ਕਿਰਤਾਰਥ[2] ਹੋਵਹਿ।" ਤਬ ਗੁਰੂ ਬਾਬਾ ਨਾਨਕੁ ਜੀ, ਸ੍ਰੀ ਪਾਰਬ੍ਰਹਮ ਕੀ ਆਗਿਆ ਲੇ ਕਰਿ, ਜਗਤੁ ਨਿਸਤਾਰਨ ਕਉ, ਸੰਸਾਰ ਕੇ ਵਿਖੇ ਆਏ। ਤਬ ਅੰਗਦ ਸਿਖ ਕਉ ਬੁਲਾਇ ਕਰਿ, ਏਹ ਬਾਤ ਕਹਿ ਸੁਨਾਈ । ਜਿ ਪੁਰਖਾ ਅੰਗਦਾ ! ਏਹ ਏਵ ਪਾਰਬ੍ਰਹਮ ਕੀ ਆਗਿਆ ਹੋਈ ਹੈ, ਜਿ ਇਸਿ ਜਪ ਉਪਰਿ ਸ੍ਰੀ ਪਾਰਬ੍ਰਹਮੁ ਬਹੁ ਦੇਆਲੁ ਹੋਇਆ ਹੈ। ਸ੍ਰੀ ਪਾਰਬ੍ਰਹਮ ਆਗਿਆ ਕੀਤੀ ਹੈ, ਜਿ ਨਾਨਕ, ਜਿ ਕੋਈ ਜੀਉ ਏਹੁ ਜਪੁ ਮੇਰਾ ਪੜੈਗਾ, ਸੁ ਹਉ ਤਿਸ ਕੀ ਮੁਕਤਿ ਕਰਉਗਾ। ਪੁਰਖਾ ਅੰਗਦਾ ! ਏਹਾ ਪਾਰਬ੍ਰਹਮੁ ਦੇਆਲੁ ਹੋਆ ਹੈ। ਪਰੁ ਪੁਰਖਾ ! ਏਸੁ ਜਪ ਨੋ, ਏਹੁ ਸੰਜਮਿ ਪੜਨਾ। ਜਾ ਪਹਰੁ ਰਾਤਿ ਆਇ ਰਹੇ, ਤਾਂ ਉਠੀ ਕਰਿ ਇਸਨਾਨੁ ਕਰਣਾ। ਤਦਿ ਏਹੁ ਜਪੁ ਚਿਤੁ ਲਾਇ ਕਰਿ, ਗੁਰੂ ਦੇ ਦਰਸਨ ਨਾਲਿ, ਹੋਰਤ ਧਿਰਹੁ[3] ਮਨੁ ਦੂਰਿ ਕਰਿ ਕਰਿ ਹਟਾਵਣਾ। ਇਸ ਹੀ ਜਪ ਕਾ ਧਿਆਨੁ ਕਰਿ ਕਰਿ ਪੜ੍ਹਨਾ। ਜੇ ਪਹਰ ਰਾਤਿ ਨਾਵਿ ਨ ਸਕੀ, ਤਾਂ ਦੂਇ ਘੜੀਆਂ ਰਾਤਿ ਦੀ ਪਿਛਲੀ ਨੂ ਨਾਇ ਕੈ ਪੜੈ। ਜੇ ਤ੍ਰਿਹੁ ਘੜੀਏ ਭੀ ਉਠਿ ਕੈ ਨਾਇ ਨ ਸਕੀ, ਤਾਂ ੧ ਇਕਸੁ ਘੜੀ ਰਾਤਿ ਦੀ ਰਹਦੀ ਨੋ ਨਾਵਿ ਕੇ ਪੜੈ। ਜੇ ਘੜੀ ਨੋ ਭੀ ਨਾਇ ਨ ਸਕੀ, ਤਾਂ ਦਿਨ ਉਸੀਰੀਂ[4] ਦੇ ਨਾਲਿ ਨਾਵੈ, ਜਪੁ ਪੜੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਜਿ ਮੇਰਾ ਸਿਖੁ, ਪਹਰ ਰਾਤਿ ਰਹਦੀ ਨਾਵਿ ਕੈ, ਜਪੁ ਪੜੈਗਾ, ਸੁ ਮੈਨੂ ਆਇ ਮਿਲੈਗਾ। ਜਿ ਤ੍ਰਿਹੁ ਘੜੀਏ ਰਾਤਿ ਦੀਏ ਨਾਵੈਗਾ, ਜਪੁ ਪੜ੍ਹੈਗਾ, ਸੁ ਸੰਗਤਿ ਨੂ ਆਇ ਮਿਲੈਗਾ। ਅਤੇ ਪੁਰਖਾ ! ਜਿ ਕੋਈ ਘੜੀ ਰਾਤਿ ਦੀ ਰਹਦੀ ਨਾਵੈਗਾ, ਏਸੁ ਜਪ ਨੂ ਪੜੈਗਾ, ਸੋ ਜਮ ਕੀ ਸਾਸਨਾ[5] ਤੇ ਛੁਟੈਗਾ। ਅਤੇ ਪੁਰਖਾ, ਜਿ

---

[1]ਬਿਨਾ ਕਿਸੇ ਸ਼ੱਕ ਦੇ । [2]ਨਿਹਾਲ । [3]ਤਰਫੋਂ, ਪਾਸਿਓਂ [4]ਦਿਨ ਦਾ ਚੜ੍ਹਨਾ । [5]ਤਾੜਨਾ, ਦੰਡ, ਸਜ਼ਾ ।

ਕੋਈ ਦਿਨ ਉਸੀਰਦੇ ਨਾਲਿ ਨਾਵਿ ਕੈ ਪੜੈਗਾ, ਸੁ ਮੇਰੀ ਪੁਰੀ ਵਿਚਿ ਵਾਸਾ ਪਾਵੈਗਾ। ਅਰੁ ਪੁਰਖਾ, ਜਿ ਕੋਈ ਮੇਰੀ ਬਾਣੀ ਸਾਥਿ ਰਚੇਗਾ, ਮੇਰਾ ਕੀਰਤਨੁ ਕਰੇਗਾ, ਅਰੁ ਮੇਰੇ ਹੀ ਧਿਆਨ ਸਿਮਰਨ ਮਾਹਿ ਰਹੈਗਾ, ਸੁ ਪੁਰਖਾ, ਉਸ ਕਾ ਮੈ ਅਧੀਨ ਹੋਵਊਗਾ। ਜਿ ਕਿਛੁ ਓਹੁ ਕਹੈਗਾ, ਸੁ ਮੈ ਮਾਨਿ ਲੇਊਗਾ। ਉਸ ਕਉ ਮੈ ਆਪਣੇ ਮਹਲ ਉਪਰਿ ਬਾਸਾ ਦੇਵਊਗਾ। ਓਹੁ ਮੇਰਾ ਨਿਕਟਿ ਵਰਤੀ ਹੋਵੈਗਾ। ਪੁਰਖਾ! ਏਹੀ ਮੰਤ੍ਰ, ਏਹੀ ਬਾਣੀ, ਏਹੀ ਦਿੜ੍ਰਤਾ ਦਿੜ੍ਹਾਵਣੀ, ਮੇਰੀ ਬਾਣੀ ਕੀ। ਸੰਸਾਰ ਕਉ ਏਹੀ ਉਪਦੇਸੁ ਕਰਣਾ।" ਤਬ ਰਾਵੀ ਨਦੀ ਕੇ ਕਿਨਾਰੇ, ਕਰਤਾਰ ਪੁਰਿ, ਏਹੁ ਉਪਦੇਸੁ ਗੁਰੂ ਬਾਬੇ ਨਾਨਕ ਜੀ ਅੰਗਦ ਸਿਖ ਦੇ ਤਾਈ ਕਹਿਆ। ਛਿਅ ਘੜੀਆ ਰਾਤਿ ਪਿਛਲੀ ਰਹਦੀ ਥੀ, ਜਦਿ ਅੰਗਦ ਸਿਖ ਕਉ ਏਹੁ ਮੰਤ੍ਰ ਗੁਰੂ ਬਾਬੇ ਨਾਨਕ ਜੀ ਦਿੜ ਇਆ। ਤਬ ਫੇਰਿ ਗੁਰੂ ਅੰਗਦ ਬੇਨਤੀ ਕੀਤੀ ਜਿ, "ਜੀ, ਬਾਬਾ ਪਾਤਿਸਾਹ ਸਲਾਮਤਿ! ਮੰਤ੍ਰ ਜਿ ਮਹਾ ਦੇਵ ਕੀਤੇ ਹੈਨਿ, ਸੇ ਸੰਸਾਰ ਵਿਚਿ ਫੁਰਦੇ ਹੈਂ, ਚਲਾਏ ਚਲਦੇ ਹੈਨਿ। ਬਾਬਾ ਜੀ ਸਲਾਮਤਿ! ਏਹੁ ਜਿ ਤੇਰਾ ਜਪੁ ਮੰਤ੍ਰ ਹੈ, ਸੁ ਤਿਸੁ ਕੀ ਗਲ ਕਿਉ ਕਰਿ ਹੈ ਜੀ? ਜਿਵ ਹੈ, ਤਿਉ ਮਿਹਰ ਕਰਿ ਕੈ ਸਮਝਾਈਐ ਜੀ।" ਤਬ ਗੁਰੂ ਬਾਬੇ ਜੀ ਕਹਿਆ ਜਿ, "ਪੁਰਖਾ! ਮਹਾਦੇਵ, ਲੰਣਾ ਚਮਾਰੀ, ਜਿਨਿ ਕਿਨੇ ਮੰਤ੍ਰ ਕੀਏ ਹੈਨਿ, ਸੁ ਏਹਾ ਇਕੁ ਕੋਈ ਮੰਤ੍ਰ ਕਿਨੇ ਨਾਹੀ ਕੀਆ, ਜਿ ਸਭਨਾ ਰੋਗਾਂ ਉਤੇ, ਸਭਨਾਂ ਮਖਸੂਦਾਂ[1] ਉਤੇ, ਇਕੋ ਹੀ ਕੋਈ ਮੰਤ੍ਰ ਫੁਰਦਾ। ਪੁਰਖਾ, ਓਇ ਜਿ ਮਹਾ ਦੇਵ ਮੰਤ੍ਰ ਕੀਏ ਹੈਨਿ, ਸੁ ਆਪੋ ਆਪਣੀ ਰੋਗੀਂ, ਆਪੋ ਆਪਣੀ ਮਖਸੂਦੀਂ ਫੁਰਦੇ ਹੈਨਿ। ਅਤੈ ਪੁਰਖਾ, ਏਹੁ ਜਿ ਜਪੁ ਸਿਫਤਿ ਪਰਮੇਸੁਰ ਦੀ ਹੈ, ਸੁ ਪਰਮੇਸੁਰ ਦੀ ਆਗਿਆ ਹੈ, ਏਹੁ ਸਭਨਾਂ ਰੋਗਾ ਦਾ ਹਰਤਾ[2] ਹੈ। ਅਤੈ ਏਸ ਤੇ ਸਭੇ ਮਖਸੂਦ ਹੋਦੇ ਹੈਨਿ, ਕਿਉ ਜਿ ਏਹੁ ਪਰਮੇਸੁਰ ਕੀ ਆਗਿਆ ਸਾਥਿ ਹੋਇਆ ਹੈ।" ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, "ਬਾਬਾ ਮਿਹਰਵਾਨ ਸਲਾਮਤਿ! ਕਿਰਪਾ ਕਰਿ ਕਰਿ, ਏਸ ਜਪ ਦੀ ਵਿਧਿ ਜਿਉ ਹੈ, ਤਿਉ ਸਮਝਾਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ! ਮੰਤ੍ਰ ਭਿ ਤਦੇ ਫੁਰਦੇ ਹੈਨਿ ਕਿ ਨਾ ਜਦਿ ਮੰਤ੍ਰਾਂ ਦੀ ਕੋਈ ਰਹਤ ਰਹਦਾ ਹੈ। ਏਵ ਤਾਂ ਓਇ ਮੰਤ੍ਰ ਭੀ ਨਾਹੀ ਫੁਰਦੇ। ਜਾਂ ਓਨਾ ਮੰਤ੍ਰਾਂ ਦੀ ਜੁਗਤਿ ਕਮਾਈਐ, ਤਾਂ ਫੁਰਨਿ। ਸੁ ਪੁਰਖਾ, ਏਸੁ ਮੰਤ੍ਰ ਜਪ ਦੀ ਵਿਧਿ[3] ਇਉ ਹੈ, ਜਿ ਕੋਈ ਏਸੁ ਜਪ ਨੋ ਚਿਤੁ ਲਾਇਕੈ ਪੜੈ ਸੋ ਮੋਖ ਪਦਵੀ ਪਾਏ। ਅਤੈ ਜੋ ਕੋਈ ਏਸੁ ਜਪ ਦਾ ਅਰਥੁ ਸਮਝਿ ਕੈ ਪੜੈ, ਅਤੈ ਏਸ ਦੀ ਕਰਤੂਤਿ[4] ਕਮਾਵੈ, ਸੁ ਮੇਰਾ ਰੂਪ ਹੋਵੈ। ਜਿ ਕੋਈ ਏਸ ਜਪ ਦੀ ਟੇਕ ਕਰਿ ਕਰਿ, ਜਿਤੁ ਕਿਤੁ ਅਵਸਰਿ, ਜਿਤਿ ਕਿਤਿ ਰੋਗਿ, ਅਰੁ ਹਰਿ ਕਿਤੀ ਮੁਖਸੂਦਿ ਏਹੁ ਜਪੁ ਪੜੈ, ਏਸੇ ਦੀ ਟੇਕ ਰਾਖੈ, ਤਾਂ ਜਿ ਕਿਛੁ ਓਸਦੇ ਕਾਰਜ, ਉਸਦੇ ਹੋਵਨਿ, ਸੁ ਸਭ ਓਸਦੇ ਸਵਰਨਿ, ਕਾਰਜ ਸਤਿ ਰਾਸਿ ਹੋਵਨਿ। ਪੁਰਖਾ! ਓਹ ਮੰਤ੍ਰ ਸੰਸਾਰ ਦੇ ਮਖਸੂਦ ਕਰਦੇ ਹੈਨਿ, ਰੋਗ ਭਿ ਗਵਾਇਦੇ ਹੈਨਿ, ਪਰੁ ਓਨੀ ਮੰਤ੍ਰੀਂ ਪੜੀਂ ਮੋਖ ਪਦਵੀ ਨਾਹੀ ਪਾਈਦੀ। ਅਤੈ ਪੁਰਖਾ, ਏਹੁ ਜਿ ਜਪੁ ਹੈ, ਪਰਮੇਸੁਰ ਕਾ ਭੇਜਿਆ ਹੋਆ, ਤਿਸਿ ਕਰਿ ਕਰਿ, ਏਸ ਦਾ ਇਥਹੁ ਓਥਹੁ ਦਾ, ਦੀਨ ਦੁਨੀਆ ਦਾ ਕਾਰਜੁ ਸਵਰਦਾ ਹੈ। ਜਿ ਕਿਛੁ ਚਿਤਵੈ, ਸੁ ਹੋਵੈ। ਜੋ ਏਸੁ ਦੀ ਕਰਤੂਤਿ ਕਮਾਵੈ।" ਤਬ ਗੁਰੂ ਅੰਗਦ ਗੁਰੂ ਬਾਬੇ ਦੇ ਵਚਨ ਨਾਲਿ, ਜਿ ਕੋਈ ਸਿਖੁ ਹਜੂਰਿ ਸੀ, ਤਿਨਾ ਸਭਨਾ ਨੋ ਜਪੁ ਪੜਿ ਸੁਣਾਇਆ। ਅਤੈ ਜਿਉ ਜਿਉ ਬਾਬੇ ਦਾ ਹੁਕਮੁ ਸੀ, ਓਤੇ ਵਿਧਿ ਜਪ ਦੀ ਉਸਤਤਿ ਆਖਿ ਸੁਣਾਈ। ਤਬ ਸਿਖ ਸਭਿ ਸਰਸੇ[5] ਹੋਏ। ਗੁਰੂ ਅੰਗਦ ਦੀ ਪੈਰੀਂ ਪਏ। ਕਹਣ ਲਗੇ, ਜਿ ਜੀ, ਤੈਂ ਅਸੀ ਸਭਿ ਨਿਹਾਲੁ ਕੀਤੇ। ਤੈਂ ਅਸਾ ਨੋ ਵਡਾ ਜੀ ਦਾਨੁ ਦਿਤਾ, ਅਸਾਂ ਨੋ ਏਹੁ ਜਪੁ ਭੈਜਲ ਸੰਸਾਰ ਤਾਰਣ ਨੋ। ਏਸੁ ਗੁਰੂ ਬਾਬੇ ਦੇ ਵਚਨ ਦਾ ਭਰਵਾਸਾ ਹੋਆ ਜੀ। ਅਸੀ ਜੀਏ, ਨਿਹਾਲੁ ਹੋਏ।



---

[1] ਮਕਸਦ, ਮਨੋਰਥ। [2] ਦੂਰ ਕਰਨ ਵਾਲਾ। [3] ਵਿਧੀ, ਪੜ੍ਹਨ ਦਾ ਤਰੀਕਾ।
[4] ਇਸ ਵਿਚ ਦਸੀ ਕਰਣੀ। [5] ਪਰਸੰਨ।

# ਸ੍ਰੀ 'ਜਪੁ ਜੀ' ਸਾਹਿਬ ਦਾ ਪਰਮਾਰਥ[1]

ਤਬ ਫੇਰਿ ਸਿਖੀਂ ਗੁਰੂ ਅੰਗਦ ਪਾਸਿ ਬੇਨਤੀ ਕੀਤੀ ਜਿ, "ਜੀ, ਤੂ ਗੁਰੂ ਬਾਬੇ ਦਾ ਹਜੂਰੀ ਹੈਂ, ਨਿਕਟਿਵਰਤੀ ਮਹਲੀ[2] ਹੈਂ ਅਤੇ ਜੀ ਤੁਧ ਉਤੇ ਗੁਰੂ ਬਾਬੇ ਦੀ ਮਿਹਰ ਹੈ। ਜਿ ਜੇ ਤੁਧਿ ਭਾਵੈ, ਤਾਂ ਹੁਣ ਮਿਹਰ ਕਰਿ ਕਰਿ, ਏਸੁ ਜਪ ਦਾ ਅਰਥੁ ਅਸਾਨੋ ਸਮਝਾਈਐ ਜੀ। ਜੋ ਅਸੀ ਅਰਥ ਸਮਝੇ ਹੋਏ, ਸੁਧੁ ਭੀ ਪੜਹਿਗੇ ਅਤੇ ਜੀ, ਅਰਥ ਸਮਝੇ ਬਿਨਾ ਚਿਤੁ ਭੀ ਨਾਹੀ ਠਹਰਾਂਵਦਾ। ਜੀ, ਚਿਤੁ ਓਸੇ ਵਸਤੁ ਨਾਲਿ ਲਗਦਾ ਹੈ, ਜਿਸ ਦਾ ਅਰਥੁ ਸਮਝੀਦਾ ਹੈ ਜੀ। ਜਿ ਕੋਈ ਕਮਾਵੇਗਾ, ਸਿ ਪਾਵੇਗਾ।" ਤਬ ਗੁਰੂ ਅੰਗਿਦ ਕਹਿਆ ਜਿ, "ਭਾਈ ਜੀ, ਏਸੁ ਅਰਥ ਜਪ ਦੇ ਨੋ ਸੋਈ ਜਾਣੈ, ਜਿਸ ਦਾ ਏਹੁ ਜਪੁ ਹੈ। ਮੇਰੀ ਕਿ ਕੁਦਰਤ[3] ਹੈ ਜਿ ਹਉ ਅਰਥੁ ਕਰਿ ਸਕਾਂ। ਪਰੁ ਤੁਸਾਡੇ ਮੂਹਹੁ ਬੇਨਤੀ ਗੁਰੂ ਬਾਬੇ ਪਾਸਿ ਆਖਿ ਸੁਣਾਈਗਾ। ਜਿ ਕਿਛੁ ਹੁਕਮੁ ਹੋਵੇਗਾ, ਸੁ ਤੁਸੀ ਭਿ ਸੁਣਿਹੁਗੇ।" ਤਬ ਗੁਰੂ ਅੰਗਦ ਗੁਰੂ ਬਾਬੇ ਪਾਸਿ ਵਖਤੁ[4] ਪਾਇ ਕਰਿ ਬੇਨਤੀ ਕੀਤੀ ਜਿ, "ਜੀ, ਮਿਹਰਵਾਨ! ਜੇ ਤੁਧਿ ਭਾਵੈ ਤਾਂ ਮਿਹਰ ਕਰਿ ਕਰਿ, ਏਸੁ ਜਪ ਦਾ ਅਰਥੁ ਸਿਖਾਂ ਨੋ ਸੁਣਾਈਐ ਜੀ, ਸਿਖ ਬੇਨਤੀ ਕਰਦੇ ਹੈਨਿ।" ਤਬ ਗੁਰੂ ਬਾਬੇ ਆਖਿਆ ਜਿ, "ਪੁਰਖਾ! ਤੈਂ ਭਲੀ ਆਖੀਆ। ਤੂ, ਮੈਂ ਥੀਂ ਅਰਥੁ ਸਮਝਿ ਲੈ। ਪੁਰਖਾ! ਏਸ ਦੇ ਅਰਥ ਦੀ ਗੋਸਟ ਅਗੇ ਹੋਈ ਹੈ, ਸਿਧਾਂ ਨਾਲਿ[5]। ਜਦਿ ਗੋਸਟ ਹੋਈ ਹੈ, ਸ੍ਰੀ ਗੋਰਖ, ਭਰਥਰੀ, ਈਸਰ ਨਾਥ, ਚਰਪਟ, ਗੋਪੀ ਚੰਦ ਨਾਲਿ। ਜਦਿ ਮੇਲਾ ਹੋਆ ਹੈ, ਤਦਿ ਓਥੈ ਓਨ੍ਹਾ ਨਾਲਿ ਅਰਥ ਦਾ ਵੀਚਾਰੁ ਹੋਆ ਸੀ। ਹੁਣ ਫੇਰਿ ਤੂ ਸਮਝਿ ਲੈ। ਪੁਰਖਾ! ਜਦਿ ਸਿਧਾਂ ਨਾਲਿ ਹੋਰ ਗਿਆਨ ਦੀ ਗੋਸਟ ਬਹੁਤ ਹੋਈ, ਤਾਂ ਫੇਰਿ ਗੋਰਖ ਨਾਥ, ਭਰਥਰੀ ਨੋ ਆਖਿਆ, ਜਿ, "ਭਰਥਰੀ! ਤੂ ਨਾਨਕ ਕਉ ਆਖੁ, ਜਿ ਦਰਸਨੁ ਲੇਹਿ ਅਰੁ ਮੁੰਦ੍ਰਾ ਪਹਿਰੁ।" ਤਬ ਭਰਥਰੀ ਅਸਾਨੋ ਆਖਿਆ ਜਿ, "ਜਿ, ਸ੍ਰੀ ਗੋਰਖ ਨਾਥ ਜੀ, ਈਓ ਕਹਤਾ ਹੈ, ਜਿ ਤੁਮ ਦਰਸਨੁ ਲੇਹੁ ਮੁੰਦ੍ਰਾਂ ਪਹਿਰਹੁ। ਦਰਸਨ ਮੁੰਦ੍ਰਾਂ ਕਾ ਅਰਥੁ ਏਹੁ, ਜਿ ਸ੍ਰੀ ਗੋਰਖ ਨਾਥ ਕੇ ਪੰਥ ਮਹਿ ਆਵਹੁ, ਸਿਖ ਹੋਵਹੁ।" ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ, ਜਿ ਕਿਛੁ ਅਸਾ ਬਾਵਹੁ ਪਰਮੇਸੁਰ ਅਖਾਇਆ, ਸੁ ਅਸਾਂ ਸਿਧਾਂ ਨੇ ਆਖਿਆ। ਜਿ ਸਿਧਹੁ ਜੀ! "ਮੈ ਦਰਸਨ ਲੀਆ ਹੈ, ਮੁੰਦ੍ਰਾਂ ਪਹਿਰੀਆਂ ਹੈਂ।" ਤਬ ਸਿਧਹੁ ਕਹਿਆ ਜਿ, "ਤੈਂ ਦਰਸਨੁ ਲੀਆ, ਸੁ ਕਿਸੁ ਕਾ ਲੀਆ ਹੈ? ਅਰੁ ਤੂ ਸਿਖੁ ਕਿਸੁ ਕਾ ਹੂਆ ਹੈਂ?" ਤਾਂ ਅਸਾਂ ਆਖਿਆ ਜਿ, "ਮੈ ਸਿਖੁ ਸਚ ਕਾ ਹੂਆ ਹੋਂ।" ਤਬ ਸਿਧਹੁ ਕਹਿਆ ਜਿ, "ਨਾਨਕ! ਸਚੁ ਜਿ ਹੈ, ਸਿ ਕਦਿ ਕਾ ਹੈ? ਜਾਂ ਤੂ ਸਚ ਕਾ ਸਿਖੁ ਹੈਂ।" ਤਬ ਅਸਾ ਆਖਿਆ ਜਿ :—

ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਤਬ ਸਿਧਹੁ ਕਹਿਆ ਜਿ, "ਨਾਨਕ, ਸੋ ਸਚੁ ਕਵਨੁ? ਕਿਸ ਕਾ ਨਾਮੁ ਸਚੁ ਕਹੇ ਜੀ।"

ਸਤਿਨਾਮੁ[6] ਕਰਤਾ ਪੁਰਖੁ॥

ਕਹੇ, "ਨਾਨਕ! ਉਸ ਕਾ ਗੁਣੁ ਕਿਆ? ਜਉ ਪੁਰਖੁ ਹੂਆ, ਤਉ ਭੈ ਮਹਿ ਪੜਿਆ।" ਤਬ ਅਸਾਂ ਕਹਿਆ ਜਿ, "ਜੀ, ਓਹੁ :—

ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ॥

---

[1]ਸ੍ਰੀ ਜਪੁ ਜੀ ਸਾਹਿਬ ਦੇ ਪ੍ਰਮਾਰਥਾਂ ਲਈ ਵੇਖੋ ਇਸ ਪੋਥੀ ਦਾ ਪੰਨਾ ੧੨੫, ੧੩੫, ਤੇ ੧੬੭। [2]ਭੇਤੀ ਹੈਂ। [3]ਤਾਕਤ। [4]ਸਮਾ। [5]ਸ੍ਰੀ 'ਜਪੁ ਜੀ' ਸਾਹਿਬ ਦੀਆਂ ਅੰਤਮ ਚਾਰਾਂ ਪਉੜੀਆਂ ਦੇ ਪ੍ਰਮਾਰਥ, ਵੇਖੋ ਅੰਤਮ ਪਉੜੀਆਂ ਦੇ ਪ੍ਰਮਾਰਥ ਪੰਨਾ ੧੨੫। ਸਲੋਕ "ਪਵਣ ਗੁਰੂ ਪਾਣੀ ਪਿਤਾ" ਲਈ ਪੰਨਾ ੧੩੫। ਜਪੁ ਜੀ ਸਾਹਿਬ ਦੀਆਂ ਪਉੜੀਆਂ ਨੰਬਰ ੨੧ ਤੋਂ ੨੬ ਤਕ ਦੇ ਪ੍ਰਮਾਰਥ ਪੰਨਾ ੧੬੭। [6]ਪੋਥੀ ਵਿਚ 'ਸਚੁ ਨਾਮ ਹੈ'।

ਕਹੈ, "ਨਾਨਕ ! ਓਹੁ ਪਾਈਐ, ਸੁ ਕਿਉ ਕਰਿ ਪਾਈਐ ?"

ਸਤਿਗੁਰ ਪ੍ਰਸਾਦਿ ॥ ੧ ॥

ਜੀ, "ਓਹੁ ਸਤਿਗੁਰੂ ਕੇ ਪਰਸਾਦਿ ਪਾਈਐ ।" ਕਹੇ, "ਨਾਨਕ ! ਕਿਤੈ ਸੋਚ ਵੀਚਾਰਿ ਕਰਿ ਕਰਿ ਭੀ ਪਾਈਐ ?" ਅਬ ਜਪੁ ਚਲਿਆ । ਤਬ ਅਸਾ ਕਹਿਆ ਜਿ :—

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥

ਤਿਸੁ ਕਾ ਪਰਮਾਰਥੁ :—

ਕਹੇ, "ਜੀ, ਪਰਮੇਸੁਰ ਕਾ ਵੀਚਾਰੁ ਜੇ ਸੋਚ ਕਰਿ ਕਰਿ ਕੀਤਾ ਲੋੜੈ, ਤਾਂ ਨਾਹੀ ਹੋਂਦਾ ।' ਕਹੈ, "ਜੀ, ਜੇ ਚੁਪ ਕਰਿ ਕਰਿ, ਮੋਨਿ ਲਾਇ ਕਰਿ, ਲਿਵਤਾਰਿ ਲਾਇ ਕਰਿ ਬਹਿ ਰਹੀਐ, ਤਾਂ ਪਾਈਐ, ਕੇ ਨ ਪਾਈਐ ?" ਕਹੇ, "ਜੀ, ਨਾ ।"

ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ[1] ਤਾਰ ॥

ਤਿਸੁ ਕਾ ਪਰਮਾਰਥੁ :—

ਕਹੇ, "ਜੀ, ਜੇ ਚੁਪ ਕਰਿ ਕਰਿ, ਪਰਮੇਸੁਰ ਕੀ ਲਿਵਤਾਰ ਹੀ ਧਿਆਨ ਵਿਚਿ ਹੋਇ ਰਹੇ, ਤਾਂ ਭੀ ਉਸੁ ਪਰਮੇਸੁਰ ਕੀ ਲਿਵਤਾਰ ਧਿਆਨ ਵਿਚਿ ਨ ਰਹਿ ਸਕੇ । ਬਿਨਾ ਉਸੁ ਮਹਾਰਾਜ ਕੀ ਕਿਰਪਾ ਤੇ, ਏਹ ਭੀ ਮੇਰੇ ਬੂਤੇ ਨਾਹੀ ਹੋਇ ਆਵਤੀ ।" ਕਹੇ, "ਜੀ, ਕਿਵੇ ਏਸ ਮਾਨੁਖ ਦੀ ਭੁਖ ਭੀ ਉਤਰੈ, ਮਿਟੈ ?" ਕਹੇ, "ਨਾ" ।

ਭੁਖਿਆ[2] ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥

ਤਿਸੁ ਕਾ ਪਰਮਾਰਥੁ :—

ਕਹੇ, "ਜੀ, ਜਿਤਨੇ ਭਵਣ ਪੁਰੀਆ ਲੋਆ ਹੈਨਿ, ਜੋ ਇਤਨੀ ਮਾਇਆ ਇਸਿ ਪਾਸਿ ਜੁੜੈ, ਤਾਂ ਭੀ ਸੰਤੋਖੁ ਨ ਆਵੈ । ਭੁਖ ਨ ਜਾਈ, ਬਿਨਾ ਉਸ ਦੀ ਕਿਰਪਾ ਤੇ ।" ਕਹੇ, "ਜੀ, ਏਹੁ ਜੀਉ[4], ਜਿ ਏਤਨੀਆ ਸਿਆਣਪਾਂ, ਸੰਜਮ, ਹਿਕਮਤਿ ਸੰਸਾਰ ਦੀਆਂ ਕਰਦਾ ਹੈ, ਕਾਈ ਏਸ ਦੇ ਕੰਮਿ ਭੀ ਆਵੈਗੀ ਕੇ ਏਵੈਂ ਕਰਿ ਕਰਿ ਮਰਦਾ ਹੈ ?" ਕਹੇ, "ਜੀ"

ਸਹਸ[3] ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥

ਤਿਸੁ ਕਾ ਪਰਮਾਰਥੁ :—

"ਏ ਸਿਧਹੁ ਜੀ ! ਜਿਤਨੀਆ ਸਿਆਣਪਾਂ, ਸੰਜਮ, ਬੁਧੀ, ਹਿਕਮਤਿ ਹੈਨਿ, ਜੋ ਏਤਨੀਆਂ ਹੀ ਜਾਣੈ, ਤਾਂ ਏਸ ਦੇ ਨਾਲਿ ਅਗੈ, ਇਕ ਭਿ ਨਾਹੀ ਚਲਦੀ, ਭਾਵੈ ਅਨੇਕ ਜਤਨ ਕਰੈ ।" ਕਹੈ, "ਜੀ, ਏਹੁ ਜਿ ਜੀਉ ਪਰਮੇਸੁਰ ਨਾਲਿ ਸਚਾ ਹੋਵੈ, ਸੁ ਕਿਉ ਕਰਿ ਹੋਵੈ ?"

ਕਿਵ[4] ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ[5] ॥

---

[1]ਇਕ ਟਕ ਧਿਆਨ ਜਮਾਈ ਰਖਣਾ । [2]ਤ੍ਰਿਸਨਾ ਦੇ ਅਧੀਨ ਰਹਿਣ ਨਾਲ । [3]ਹਜ਼ਾਰਾਂ ।
[4]ਪੋਥੀ ਵਿਚ ਦੋਹਾਂ ਥਾਵਾਂ ਤੇ 'ਕਿਉ' ਹੈ । [5]ਕੰਧ, ਪੜਦਾ ।

ਤਿਸੁ ਕਾ ਪਰਮਾਰਥੁ:—

ਕਹੇ, "ਸਿਧਹੁ ਜੀ ! ਪਰਮੇਸੁਰ ਕੀ ਦਰਗਾਹ, ਜਿ ਜੀਉ ਸਚਿਆਰੁ ਹੋਵੈ, ਸੁ ਕਿਉ ਕਰਿ ਹੋਵੈ ? ਜਾਂ ਕੂੜੀ ਦੀ ਪਾਲਿ ਏਸ ਦੇ ਅੰਦਰਿ ਬੰਨੁ[1] ਹੈ। ਸੋ ਕੈਸਾ ਬੰਨੁ ਹੋਇ ਰਹਿਆ ਹੈ ? ਜਿਉ ਦਰੀਆਵ ਆਂਵਦੇ ਨੂੰ ਅਗਿਅਹੁ ਬੰਨੁ ਹੋਂਦਾ ਹੈ, ਤਿਉ ਪਾਲਿ ਨਾਉ ਬੰਨ ਦਾ ਹੈ। ਤਿਉ ਪਰਮੇਸੁਰ ਅਤੇ ਮਾਨੁਖ ਵਿਚਿ, ਕੂੜ ਹੀ ਦੀ ਪਾਲਿ ਹੈ। ਜਾਂ ਕੂੜ ਦੀ ਪਾਲਿ ਤੁਟੈ, ਸਚ ਘਰਿ ਆਵੈ, ਤਾਂ ਪਰਮੇਸਰ ਨੋ ਮਿਲੇ। ਜਿਚਰੁ ਏਸ ਦੇ ਅੰਦਰਿ ਕੂੜ ਦੀ ਅੰਚ[2] ਹੈ, ਤਿਚਰੁ ਵਿਚਿ ਬੰਨੁ ਹੈ।" ਤਬ ਸਿਧਹੁ ਕਹਿਆ ਜਿ, "ਜੀ, ਕਿਛੁ ਏਸ ਦਾ ਕੀਤਾ ਭੀ ਹੋਂਦਾ ਹੈ ? ਏਸ ਦੇ ਭੀ ਕਿਛੁ ਹਥਿ ਹੈ ?" ਕਹੇ, "ਜੀ।"

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਅਸਾ ਕਹਿਆ ਜਿ ਸਿਧਹੁ ਜੀ ! ਮਿਲਣੁ, ਰਹਣੁ, ਆਵਣੁ, ਜਾਣੁ, ਨੰਗ, ਭੁਖ, ਬਖਸ, ਮਾਰ, ਸਭ ਏਸ ਨੋ ਹੁਕਮ ਪਰਮੇਸਰ ਦੇ ਵਿਚਿ ਹੈ। ਜਿਉ ਜਿਉ ਏਸ ਦੇ ਮਸਤਕਿ ਲੇਖੁ ਲਿਖਿਆ, ਏਸ ਦੇ ਨਾਲਿ ਹੈ। ਜਿ ਕਿਛੁ ਹੈ, ਸਿ ਲਿਖੇ ਹੀ ਸਿਰਿ ਹੈ। ਜਿ ਕਿਛੁ ਓਨਿ ਕਰਤੇ ਕਰਿ ਪਾਇਆ ਹੈ।" ॥ ੧ ॥ ਤਬ ਸਿਧਹੁ ਕਹਿਆ ਜਿ, "ਜੀ, ਹਮਾਰਾ ਸਭਨਾ ਬਾਤਾਂ ਕਾ ਤੈਂ ਥੀਂ ਸੰਤੋਖੁ ਹੂਆ ਹੈ, ਪਰੁ ਜੀ ਅਬ ਹਮਾਰੇ ਤਾਈਂ ਆਦਿ ਕੀ ਕਥਾ ਸੁਨਾਈਐ। ਜਿ ਆਦਿ ਹੀ ਉਤਪਤਿ ਸੈਂਸਾਰ ਕੀ ਜੁ ਭਈ, ਸੁ ਕਿਉ ਕਰਿ ਭਈ ?" ਤਬ ਗੁਰੂ ਬਾਬਾ ਨਾਨਕੁ ਜੀ, ਸਿਧਹੁ ਕਉ ਆਦਿ ਹੀ ਤੇ ਲੈ ਕੈ ਕਹਿ ਸੁਨਾਵਤਾ ਹੈ। ਜਿ ਸਿਧਹੁ ਜੀ ! "ਆਦਿ ਪਹਿਲੇ ਨਿਰੰਜਨੁ ਨਿਰੰਕਾਰੁ। ਨਿਰ ਕਿਆ ਕਹੀਐ, ਸੁਪੇਦੀ। ਅੰਜਨੁ ਕਹੀਐ, ਸਿਆਹੀ। ਸਿਆਹੀ ਬਡੀ ਕਿ ਸੁਪੇਦੀ ਬਡੀ ?" ਕਹੇ, "ਜੀ, ਸੁਪੇਦੀ ਮਾਨੁਖੁ, ਸਿਆਹੀ ਪਰਮੇਸੁਰੁ। ਜਾਂ ਸੁਪੇਦੀ ਹੋਇ, ਤਾਂ ਸਿਆਹੀ ਚਲੈ, ਨਾਤਰ ਨਿਰੰਕਾਰੁ। ਨਿਰੰਕਾਰੁ ਕਿਸ ਕਾ ਨਾਉ ? ਚੁਪ ਕਾ ਨਾਉ ਨਿਰੰਕਾਰੁ। ਜਾਂ ਦੂਸਰਾ ਹੋਇ, ਤਾਂ ਅਵਾਜੁ ਨਿਕਲੈ। ਏਕੁ ਕਿਸ ਸਾਥਿ ਬੋਲੈ ? ਕਿਸ ਸਿਉ ਕਹੈ ? ਕਿਸੁ ਮਾਰੈ ? ਕਿਸੁ ਬਖਸੈ ? ਕਿਸ ਕਉ ਬਧਾਏ ? ਕਿਸ ਕਉ ਘਟਾਏ ? ਚੁਪ, ਤਿਸ ਕਾ ਨਾਉ ਨਿਰੰਕਾਰੁ ਕਹੀਐ। ਜਬ ਨਿਰੰਕਾਰ ਅਕਾਰੁ ਕੀਆ, ਤਬ ਮਨਸਾ ਦੇਵੀ ਕਉ ਆਗਿਆ ਕਰੀ। ਸੁ ਮਨਸਾ ਦੇਵੀ ਕਉਨੁ ਕਹੀਐ ? ਮਨਸਾ ਦੇਵੀ ਏਹ, ਜਿ ਮਨਸਾ ਚਿਤਵੀ ਨਿਰੰਜਨ ਨਿਰੰਕਾਰ, ਜਿ ਰਚਨਾ ਕੀਜੀਐ। ਚਰਨ ਕਮਲ ਤੇ ਕਮਲਾ ਇਸਤ੍ਰੀ, ਮਨ ਤੇ ਮਨਸਾ ਦੇਵੀ। ਜੋਤਿ ਤੇ ਜੁਗਤਿ ਕੀਨੀ। ਏਹ ਤੀਨੇ ਸਾਵਧਾਨ ਇਸਤ੍ਰੀਆਂ ਕੀਨੀਆਂ। ਤਿਨ ਕਉ ਵਰੁ ਮਿਲਿਆ। ਮਨਸਾ ਦੇਵੀ ਕਉ, ਉਦਮ ਫਲੁ ਮਿਲਿਆ। ਕਮਲਾ ਕਉ, ਬਿਲਾਸੁ[3] ਫਲੁ ਮਿਲਿਆ। ਜੁਗਤਿ ਕਉ, ਤੀਨਿ ਫਲ ਮਿਲੇ। ਕਵਨ ? ਬ੍ਰਹਮਾ, ਬਿਸ਼ਨ, ਮਹਾਦੇਉ, ਏਹ ਤੀਨੇ ਦੇਵ। ਤਿਨ ਤੀਨਹੁ ਕਉ, ਵਰੁ ਮਿਲਿਆ ਨਿਰੰਜਨ ਕਾ। ਹੁਕਮੁ ਹੂਆ, ਜਿ ਤੁਮ ਸ੍ਰਿਸਟਿ ਰਚਹੁ। ਤੁਮ ਤੀਨੋ ਹੀ ਮੇਰਾ ਸਰੂਪੁ ਹਹੁ। ਮੇਰਾ ਹੁਕਮੁ ਹੈ, ਤੁਮ ਰਚਨਾ ਰਚਹੁ।" ਤਬ ਇਨਹੁ ਕਹਿਆ, ਜਿ, "ਜੀ, ਜਿਵ ਜਿਵ ਹੁਕਮੁ ਹੋਇ, ਤਿਵ ਤਿਵ ਸ੍ਰਿਸਟਿ ਹੋਇ ਜੀ।" ਤਬ ਹੁਕਮੁ ਸਚੇ ਕਾ ਹੋਇਆ, ਜਿ ਬ੍ਰਹਮਾ ! ਤੂ ਦੇਹੀਆਂ ਘੜਿ, ਜੀਆ ਕੀਆਂ। ਅਰੁ ਬਿਸਨ ! ਤੂ ਦੇਹੀ ਮਹਿ ਜੀਉ[4] ਬਾਹਿ। ਅਰੁ ਮਹਾ ਦੇਉ, ਜੀਆ ਕਾ ਭੰਡਾਰੀ ਹੂਆ। ਅਰੁ ਨਉ ਨਿਧਿ ਤੇਰੇ ਪਾਸਿ ਹੂਈ। ਜੀਆ ਕੰਉ ਆਹਾਰੁ[5] ਭੀ ਤੂ ਹੀ ਦੇਹਿ। ਜਾਹੁ ਤੁਮ ਕਉ ਮੇਰਾ ਹੁਕਮੁ ਹੈ, ਜਿ ਕਿਛੁ ਤੁਮ ਕਰਹੁਗੇ, ਸੁ ਮੈਂ ਉਥਾਪਣਾ[6] ਨਾਹੀ। ਜਿ ਕਿਛੁ ਤੁਮ ਕਰਹੁਗੇ, ਸੁ ਸਹੀ[7]।" ਤਬ ਬ੍ਰਹਮੇ, ਬਿਸਨ, ਮਹਾਦੇਵ ਅਰਦਾਸ ਕਰੀ ਜਿ, "ਹੇ ਨਿਰੰਜਨ ਨਿਰੰਕਾਰ ! ਹਮ ਤੇਰੇ ਕੀਏ ਹੈਂ ਜੀ। ਜੇ ਕਿਛੁ ਹਮ ਕਰਹਿ, ਅਰੁ ਕਿਸਿ ਕਉ ਭਲਾ ਹੋਇ ਜਾਇ, ਅਰੁ ਕਿਸੀ ਕਉ ਬੁਰਾ ਹੋਇ ਜਾਇ, ਅਰੁ ਓਹੁ ਜੀਉ ਉਰਿ ਫਿਰੀਆਦੀ ਹੋਇ, ਅਰੁ ਉਸ ਕੇ ਬਾਬਿ ਤੂ ਕਿਰਪਾਲੁ ਹੋਹਿ, ਤਬ ਹਮ ਕਿਆ ਕਰਹਿ ?" ਤਬ ਨਿਰੰਜਨ ਕਾ ਹੁਕਮੁ ਹੋਇਆ ਜਿ, "ਏਹ ਮੇਰੀ ਆਗਿਆ ਹੈ, ਮੈ ਏਹ ਕਲਾਮ[8]

---

[1]ਰੋਕ, ਰੁਕਾਵਟ। [2]ਅੰਸ, ਥੋਹੜੇ ਤੋਂ ਥੋਹੜਾ। [3]ਅਨੰਦ ਭੋਗ। [4]ਜਾਨ, ਪ੍ਰਾਣ। [5]ਖੁਰਾਕ। [6]ਮਿਟਾਉਣਾ। [7]ਠੀਕ। [8]ਕਲਮ।

ਤੁਮਾਰੇ ਹਾਥਿ ਦੀਨੀ ਹੈ। ਜਿਉ ਜਿਉ ਤੁਮ ਵਗਾਵਹੁਗੇ ਜੀਆਂ ਕੇ ਥਾਥਿ, ਭਾਗਿ ਤਿਉ ਤਿਉ ਹਉ ਓਹ ਬਾਤ ਮਿਟਾਵਉਗਾ ਨਾਹੀ। ਜਿ ਕਿਛੁ ਤੁਮ ਕਰਹੁਗੇ, ਸੋਈ ਸਹੀ।'' ਤਬ ਹੁਕਮੁ ਕਰਤੇ ਪੁਰਖ ਨਿਰੰਜਨ ਨਿਰੰਕਾਰ ਕਾ, ਬ੍ਰਹਮੇ ਬਿਸਨ, ਮਹਾਦੇਵ ਕਉ ਹੂਆ। ਸੁ ਤਬ ਹੁਕਮੁ ਕਿਆ ਹੂਆ ?

ਹੁਕਮੀ ਹੋਵਨਿ[1] ਆਕਾਰ ਹੁਕਮੁ ਨ ਕਹਿਆ ਜਾਈ ॥

ਤਿਸੁ ਕਾ ਪਰਮਾਰਥੁ :—

ਹੁਕਮੁ ਤਉ ਸਹੀ ਹੋਇਆ, ਜਿ ਆਕਾਰੁ ਕਰਹੁ, ਸਰਿਸਟਿ ਸੈਸਾਰੁ ਰਚਹੁ। ਪਰੁ ਮੇਰੇ ਬੁਤੇ ਏਹ ਭੀ ਨਾਹੀ ਕਹਿਆ ਜਾਂਦਾ, ਜਿ ਕਿਤਨਾ ਕੁ ਹੁਕਮੁ ਹੋਇਆ, ਜਿ ਏਵ ਇਤਨਾ ਕਰਹੁ।

ਹੁਕਮੀ ਹੋਵਨਿ[2] ਜੀਅ ਹੁਕਮਿ ਮਿਲੈ ਵਡਿਆਈ ॥

ਤਿਸੁ ਕਾ ਪਰਮਾਰਥੁ :—

ਹੁਕਮ ਹੀ ਸਾਥਿ ਚਉਰਾਸੀਹ ਲਖ ਜੀਆਂ ਕੀ ਜੂਨਿ ਪੈਦਾ ਹੋਈ, ਅਰੁ ਹੁਕਮ ਹੀ ਸਾਥਿ ਵਡਿਆਈ ਲਾਗੀ ਮਿਲਣ।

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਤਿਸੁ ਕਾ ਪਰਮਾਰਥੁ :—

ਉਤਮ ਜਿ ਹੋਏ, ਸੁ ਪਰਮੇਸੁਰ ਦੇ ਹੁਕਮ ਸਾਥਿ ਹੋਏ। ਅਰੁ ਨੀਚ ਜਿ ਹੋਏ, ਸੇ ਭੀ ਪਾਰਬ੍ਰਹਮ ਕੇ ਹੁਕਮ ਸਾਥਿ ਹੋਏ। ਜਾਂ ਹੁਕਮ ਸਾਥਿ ਜੀਅ ਪੈਦਾ ਹੋਏ, ਤਾਂ ਹੁਕਮ ਹੀ ਹਾਥਿ ਨਾਲੇ ਦੁਖੁ ਸੁਖੁ ਜੀਆਂ ਦਾ ਲੇਖੁ ਪੈਆ, ਜਿ ਇਤਨਾ ਦੁਖੁ ਭੋਗਹਿਗੇ, ਇਤਨਾ ਸੁਖੁ ਭੋਗਹਿ।

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥

ਤਿਸੁ ਕਾ ਪਰਮਾਰਥੁ :—

ਇਕਨਾ ਨੋ ਹੁਕਮੁ ਦਰਗਾਹ ਥੀ ਭਇਆ, ਜਿ ਜਾਹੁ ਤੁਸੀ ਮੇਰੇ ਜੀਅ ਹਹੁ, ਤੁਸੀ ਬੈਠੇ ਹੀ ਖਾਹੁ। ਅਰੁ ਇਕਨਾ ਨੋ ਹੁਕਮੁ ਹੋਆ, ਜਿ ਜਾਹੁ ਤੁਸੀ ਜਦਿ ਰਬੜੁਹਗੇ[3], ਤਬ ਤੁਮ ਕਉ ਰੋਟੀ ਪਹੁਚੈਗੀ। ਸੁ ਏਹੁ ਭੀ ਤਦੇ[4] ਹੁਕਮੁ ਹੋਆ ਦਰਗਾਹ ਥੀਂ[5]।

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ ॥ ੨ ॥

ਤਿਸੁ ਕਾ ਪਰਮਾਰਥੁ :—

ਜਿ ਕਿਛੁ ਵਰਤਦਾ ਹੈ, ਸਿ ਸਭੁ ਹੁਕਮ ਮਹਿ ਵਾਪਰਦਾ ਹੈ। ਏਹੁ ਜਿ ਮਾਨੁਖੁ ਹੰਉਮੈ ਕਰਦਾ ਹੈ, ਸੁ ਤਾਂ ਕਰਦਾ ਹੈ, ਜਾਂ ਏਹੁ ਹੁਕਮ ਨੋ ਸਮਝਦਾ ਨਾਹੀ। ਜਾਣਦਾ ਹੈ, ਜਿ ਹੰਉ ਏਨਿ ਮਾਨੁਖਿ ਰੰਞਾਣਿਆ[5] ਹਾਂ। ਜਿ ਕਿਛੁ ਚੰਗਾ ਕਰਦਾ ਹੈ, ਤਾਂ ਕਹਦਾ ਹੈ, ਜਿ ਮੈ ਕੀਤਾ। ਅਰੁ ਜੇ ਦੁਖੁ ਸੁਖੁ ਹੋਂਦਾ ਹੈ, ਤੀਂ ਕਹਦਾ ਹੈ, ਤਾਂ ਜਾਣਦਾ ਹੈ, ਜਿ ਕਿਸੇ ਤੇ ਹੋਇਆ ਹੈ। ਜੇ ਜਾਣੈ, ਜਿ ਪਰਮੇਸੁਰ ਦਾ ਕੀਤਾ ਹੋਂਦਾ ਹੈ, ਤਾਂ ਹਉਮੈ ਕਰੇ ਨਾਹੀ ॥ ੨।

---

[1]ਪੋਥੀ ਵਿਚ "ਹੋਆ" ਹੈ। [2]ਪੋਥੀ ਵਿਚ "ਹੋਏ" ਹੈ। [3]ਬਹੁਤ ਮੁਸ਼ੱਕਤ ਕਰਨੀ। [4]ਦੁਖੀ ਕਰਨਾ। [5]ਨਾਲ ਹੀ, ਉਸੇ ਵੇਲੇ ਹੀ ॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥

ਤਿਸੁ ਕਾ ਪਰਮਾਰਥੁ :—

ਕੋਈ ਏਹਾ ਭੀ ਹੈ ਜਿ ਪਰਮੇਸੁਰ ਦਾ ਬਲੁ ਜੋਰੁ ਤਾਣੁ ਗਾਵੈ ? ਜਿ ਕਿਤਨੇ ਜੋਰ ਬਲ ਤਾਣ ਵਿਚਿ ਹੈ ? ਜਿ ਏਹੁ ਕਿਤਨਾ ਜੋਰੁ ਤ੍ਰਾਣੁ, ਕਿਸੇ ਪਾਸਿ ਪਰਮੇਸੁਰ ਦਾ ਤ੍ਰਾਣੁ ਗਾਵਣ ਦਾ । ਜਿੰ ਕੋਈ ਕਿਛੁ ਗਾਂਵਦਾ ਹੈ, ਸੁ ਪਰਮੇਸੁਰ ਦਾ ਕੀਤਾ ਹੀ ਗਾਂਵਦਾ ਹੈ. ਪਰੁ ਸੋ ਸਹੀ, ਜੋ ਪਰਮੇਸੁਰ ਦਾ ਤਾਣੁ ਗਾਵੈ :—

ਗਾਵੈ ਕੋ ਦਾਤਿ ਜਾਣੈ ਨੀਸਾਣੁ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਏਹਾ ਹੈ, ਜਿਸੀ ਨੋ ਗਾਵਣ ਦੀ ਸਕਤਿ ਹੈ, ਤਾਂ ਜਿਤਨੀ ਜੀਆ ਨੋ ਦਾਤਿ ਹੋਈ ਹੈ, ਤਿਸ ਕਾ ਲੇਖ ਨੀਸਾਨੁ ਕਿਤਨਾ ਕੁ ਪੈਆ ਹੈ ? ਏਹਾ ਕੋਈ ਗਾਵਿ ਸਕੇ ?

ਗਾਵੈ ਕੋ ਗੁਣ ਵਡਿਆਈਆ ਚਾਰ[1] ॥

ਤਿਸੁ ਕਾ ਪਰਮਾਰਥੁ :—

ਪਰੁ ਕੋਈ ਕੋਈ ਏਵ ਗਾਵਦੇ ਹੈਨਿ੍, ਜਿ ਏਹ ਵਸਤੁ ਸਾਡੀ ਹੈ, ਅਹਿ ਪਰਮੇਸੁਰ ਦੀ ਵਡਿਆਈ ਹੈ । ਅਰੁ ਇਕਿ ਜਿ ਗਾਵਦੇ ਹੈਨਿ ਪਰਮੇਸੁਰ ਨੋ, ਸੁ ਗੁਣਾਂ ਕਰਿ ਕਰਿ ਗਾਂਵਦੇ ਹੈਨਿ੍ । ਜਿ ਏਹੁ ਕੀਆ ਪਰਮੇਸੁਰ, ਏਹੁ ਕੀਆ ਗੁਣ ਵਡਿਆਈਆਂ ਗਾਂਵਦੇ ਹੈਨਿ੍ । ਅਵਤਾਰਾਂ ਕੀ ਉਪਮਾ ਸਲਾਹਿ ਸਲਾਹਿ ਗਾਂਵਦੇ ਹੈਨਿ੍ ।

ਗਾਵੈ ਕੋ ਵਿਦਿਆ ਵਿਖਮੁ[2] ਵੀਚਾਰੁ ॥

ਤਿਸੁ ਕਾ ਪਰਮਾਰਥੁ :—

ਇਕਿ ਜਿ ਪਰਮੇਸੁਰ ਕਉ ਗਾਵਦੇ ਹੈਨਿ੍, ਸਿ ਐਸੀ ਐਸੀ ਬਿਦਿਆ, ਬੀਚਾਰਿ ਬੀਚਾਰਿ ਗਾਵਦੇ ਹੈਨਿ੍, ਜਿ ਖਰੀ ਕਠਨ ਵਿਦਿਆ, ਅਉਖੀ ਮਹਾ ਬਿਖਮੁ, ਜਿ ਕਿਸੇ ਕੇ ਬੁਤੇ ਕਹੀ ਨ ਜਾਈ, ਅਰੁ ਨ ਸਮਝੀ ਜਾਇ । ਐਸੀ ਬਿਦਿਆ ਸਿਉ ਪਰਮੇਸੁਰ ਕਉ ਗਾਵਦੇ ਹੈਨਿ੍ ।

ਗਾਵੈ ਕੋ ਸਾਜਿ ਕਰੇ ਤਨੁ ਖੇਹ ॥

ਤਿਸੁ ਕਾ ਪਰਮਾਰਥੁ :—

ਇਕਿ ਏਵ ਕਰਿ ਕਰਿ ਪਰਮੇਸੁਰ ਕਉ ਗਾਂਵਦੇ ਹੈਨਿ੍, ਜਿ ਦੇਹੀ ਕਉ ਸਾਧਿ[3] ਸਾਧਿ, ਬਿਭੂਤ[4] ਲਗਾਇ ਲਗਾਇ । ਏਤੁ ਰੂਪਿ ਪਰਮੇਸੁਰ ਨੂ ਧਿਆਂਵਦੇ ਹੈਨਿ੍ ।

ਗਾਵੈ ਕੋ ਜੀਅ ਲੈ ਫਿਰਿ ਦੇਹ ॥

ਤਿਸੁ ਕਾ ਪਰਮਾਰਥੁ :—

ਇਕਿ ਏਵ ਕਰਿ ਕਰਿ ਪਰਮੇਸੁਰ ਨੋ ਧਿਆਂਵਦੇ ਹੈਨਿ੍, ਜਿ ਏਹ ਦੇਹੀ ਫੇਰਿ ਮੈਨੋ ਪ੍ਰਾਪਤਿ ਹੋਵੈ ।

---

[1]ਸੋਹਣੀਆਂ । [2]ਔਖਾ । [3]ਸਾਧਨ ਕਰਕੇ ਅਧੀਨਾ ਕਰਨਾ । [4]ਸੁਆਹ ਮਲਣੀ ।

ਗਾਵੈ ਕੋ ਜਾਪੈ ਦਿਸੈ ਦੂਰਿ ॥

ਤਿਸੁ ਕਾ ਪਰਮਾਰਥੁ :—

ਇਕਿ ਏਵ ਕਰਿ ਪਰਮੇਸੁਰ ਕਉ ਜਪਦੇ ਹੈਨਿ੍, ਗਾਵਦੇ ਧਿਆਵਦੇ ਹੈਨਿ੍, ਜਿ ਪਰਮੇਸੁਰੁ ਪਰੇ ਤੇ ਪਰੇ ਹੈ, ਦੂਰ ਤੇ ਦੂਰਿ ਹੈ।

ਗਾਵੈ ਕੋ ਵੇਖੈ ਹਾਦਰਾ ਹਦੂਰਿ[1] ॥

ਤਿਸੁ ਕਾ ਪਰਮਾਰਥੁ :—

ਇਕਿ ਕਹਦੇ ਹੈਨਿ੍, ਜਿ ਪਰਮੇਸੁਰੁ ਨੇੜੇ ਹੈ। ਇਕਿ ਏਵ ਕਰਿ ਕਰਿ ਪਰਮੇਸੁਰ ਕਉ ਅਰਾਧਤੇ ਹੈ, ਜਿ ਪਰਮੇਸੁਰ ਕੇ ਖੋਜਣੇ ਸਲਾਹਣੇ ਵਾਲੇ।

ਕਥਨਾ ਕਥੀ ਨ ਆਵੈ ਤੋਟਿ[2]। ਕਥਿ ਕਥਿ ਕਥੀ ਕੋਟੀ[3] ਕੋਟਿ ਕੋਟਿ ॥

ਤਿਸੁ ਕਾ ਪਰਮਾਰਥੁ :—

ਹੇ ਸ੍ਰੀ ਪਾਰਬ੍ਰਹਮ ਪਰਮੇਸੁਰ! ਤੇਰੇ ਨਾਵ ਵਖਿਆਣ ਨੋ ਜਿ ਖੋਜਦੇ ਹੈਨਿ੍, ਸੁ ਤਿਨਾ ਦੀ ਭੀ ਗਣਤੀ ਗਣੀ ਨਾਹੀ ਜਾਦੀ। ਜਿ ਕਿਤਨਿਆ ਹੈਨਿ੍, ਤਿਨ੍ਾ ਦੀ ਭੀ ਤੋਟਿ[4] ਨਾਹੀ ਆਵਦੀ। ਜੇ ਕਈ ਜਨਮ ਗਣਦੇ ਗਣਦੇ ਵਿਹਾਇ[5] ਜਾਨਿ੍, ਤਾਂ ਤੇਰੀ ਗਣਤੀ ਗਣਣ ਵਾਲਿਆਂ ਹੀ ਦੀ ਗਣਤੀ ਹੋਇ ਨ ਆਵੀ। ਕਈ ਕੋਟੀ ਹੂ ਕੋਟਾਨ ਕਥਿ ਕਥਿ ਤੇਰੇ ਨਾਮ ਕਾ ਬਖਿਆਨੁ ਕਰਿ ਗਏ ਹੈਨਿ੍। ਤਿਨ੍ਾ ਦੀ ਭੀ ਗਣਤੀ ਨਾਹੀ।

ਦੇਦਾ ਦੇ ਲੈਦੇ ਥਕਿ ਪਾਹਿ ॥

ਤਿਸ ਕਾ ਪਰਮਾਰਥੁ :—

ਓਹੁ ਜਿ ਦੇਵਣ ਵਾਲਾ ਪਰਮੇਸੁਰੁ ਹੈ, ਸੁ ਦੇਂਦਾ ਹੀ ਰਹਦਾ ਹੈ। ਅਤੇ ਲੈਣ ਵਾਲੇ ਜਿ ਹੈਨਿ੍, ਲੇਂਦੇ ਲੈਂਦੇ ਥਕਿ ਪਉਦੇ ਹੈਨਿ੍, ਅਤੇ ਮਰਿ ਮਰਿ ਜਾਂਦੇ ਹੈਨਿ੍।

ਜੁਗਾ ਜੁਗੰਤਰਿ ਖਾਹੀ ਖਾਹਿ ॥

ਤਿਸੁ ਕਾ ਪਰਮਾਰਥੁ :—

ਇਕਨਾ ਨੋ ਏਹੀ ਆਰਜਾ[6] ਦਿਤੀ ਹੈ, ਸੁ ਏਹੀ ਦਾਤਿ ਕੀਤੀ ਹੈ। ਸੁ ਜੁ ਕਈ ਜੁਗ ਖਾਦਿਆ ਹੀ ਖਾਦੇ ਹੈਨਿ੍।

ਹੁਕਮੀ ਹੁਕਮੁ ਚਲਾਏ ਰਾਹੁ। ਨਾਨਕੁ ਵਿਗਸੈ[7] ਵੇਪਰਵਾਹੁ ॥

ਤਿਸੁ ਕਾ ਪਰਮਾਰਥੁ :—

ਜਿਤੁ ਕਿਤੈ ਰਾਹਿ ਕੋਈ ਚਲਦਾ ਹੈ, ਸੁ ਸਭੁ ਓਸਦਾ ਹੁਕਮੁ ਹੈ। ਭਾਵੈ ਉਝੜਿ ਚਲਾਵੈ, ਭਾਵੈ ਰਾਹਿ ਚਲਾਵੈ। ਜਿਉ ਜਿਉ ਮਾਨੁਖੁ ਚਲਦਾ ਹੈ, ਕਿਰਤਿ ਧਵਰਤਾ[8] ਕਰਦਾ ਹੈ, ਤਿਉ ਤਿਉ ਵੇਖਿ ਵੇਖਿ ਪਰਮੇਸੁਰੁ ਖੁਸੀ ਹੋਂਦਾ ਹੈ ॥ ੩ ॥

---

[1]ਪੋਥੀ ਵਿਚ "ਹਾਜਰਾ ਹਜੂਰ" ਹੈ। [2]ਮੁਕਦਾ ਨਹੀਂ। [3]ਕਰੋੜਾਂ ਨੇ। [4]ਅੰਤ। [5]ਬੀਤ ਜਾਣ। [6]ਆਯੂ, ਉਮਰ। [7]ਖ਼ੁਸ਼ ਹੁੰਦਾ ਹੈ। [8]ਧਾਵਨਾ, ਦੌੜਨਾ।

ਸਾਚਾ ਸਾਹਿਬੁ ਸਾਚੁ ਨਾਇ[1] ਭਾਖਿਆ ਭਾਉ ਅਪਾਰੁ ॥

ਤਿਸੁ ਕਾ ਪਰਮਾਰਥੁ :—

ਕੋਈ ਜਿ ਕਰਤਾ ਕਰਣੁ ਹਾਰ ਹੈ, ਓਹੁ ਜਿ ਪਰਮੇਸੁਰੁ ਹੈ, ਤਿਸ ਕਾ ਨਾਉ ਸਚਾ ਹੈ । ਸਾਹਿਬੀ ਉਸ ਹੀ ਸਚੇ ਕੀ ਚਲਦੀ ਹੈ । ਸਚਾ ਸਾਹਿਬੁ ਓਹੀ ਹੈ, ਜਿਸ ਕਾ ਨਾਉ ਸਚੁ ਹੈ । ਜੇ ਕੋਈ ਪਰਮੇਸੁਰ ਕਾ ਨਾਉ ਪੂਛੈ, ਤਾਂ ਪਰਮੇਸੁਰ ਕਾ ਨਾਉ ਸਚੁ ਹੈ । ਹੋਰ ਨਾਵ ਜਿ ਹੈਨਿ ਸਿ ਭਾਖਿਆ ਹੈਨਿ । ਜਿਉ ਜਿਉ ਅੰਦਰਿ ਭਾਉ[2] ਉਪਜਦਾ ਹੈ, ਤਿਉ ਤਿਉ ਸਲਾਹ[3] ਲੈ ਲੈ ਉਠਦਾ ਹੈ । ਭਲੀ ਭਲੀ ਭਾਖਿਆ, ਅਪਾਰ ਬਹੁਤੁ ਬਹੁਤੁ, ਪਰੁ ਓਹ ਸਲਾਹ ਕਵਣੁ ਹੈ ? ਜਿਤੁ ਪਰਮੇਸੁਰੁ ਖੁਸੀ ਹੋਂਦਾ ਹੈ । ਅਤੇ ਓਹੁ ਵਖਤਾਂ ਵਿਚਿ ਵਖਤੁ ਕਉਣੁ ਹੈ ? ਜਿਸਿ ਵੇਲੇ ਦੇ ਨਾਇ ਲੈਇਐ ਪਰਮੇਸੁਰੁ ਖੁਸੀ ਹੋਂਦਾ ਹੈ, ਅਤੇ ਸੁਣਿ ਕਰਿ ਪਿਆਰੁ ਕਰਦਾ ਹੈ ।

ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥

ਤਿਸੁ ਕਾ ਪਰਮਾਰਥੁ :—

ਏਹੁ ਤਾਂ ਮੰਗਦੇ ਹੀ ਮੰਗਦਾ ਹੈ, ਜਿ ਉਸਿ ਦਿਤਾ । ਭਾਵੈ ਦਾਤਾਰਿ, ਤਾਂ ਦੇਇ ।

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥

ਤਿਸੁ ਕਾ ਪਰਮਾਰਥੁ :—

ਓਹ ਕਵਣੁ ਭੇਟਾ[4] ਹੈ ? ਜਿਤੁ ਦੇ ਕਰਿ, ਪਰਮੇਸੁਰ ਕਾ ਦਰਬਾਰੁ ਦਿਸੈ ।

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥

ਤਿਸੁ ਕਾ ਪਰਮਾਰਥੁ :—

ਅਤੇ ਓਹੁ ਬੋਲਣਾ ਕਵਣੁ ਹੈ ? ਜਿਤੁ ਏਸ ਦੇ ਬੋਲਿਐ ਕਰਿ ਕਰਿ, ਪਰਮੇਸੁਰੁ ਸੁਣਿ ਕਰਿ, ਖੁਸੀ ਹੋਇ ਕਰਿ, ਪਿਆਰੁ ਕਰੈ ।

ਅੰਮ੍ਰਿਤ ਵੇਲਾ[5] ਸਚੁ ਨਾਉ ਵਡਿਆਈ ਵੀਚਾਰੁ ॥

ਤਿਸੁ ਕਾ ਪਰਮਾਰਥੁ :—

ਅਖੇ ਭਾਈ ਏਹਾ ਭੇਟ ਪਰਮੇਸੁਰ ਦੇ ਮਿਲਣੇ ਦੀ ਹੈ, ਅਤੇ ਏਹੋ ਬੋਲਣਾ ਹੈ, ਜਿਤੁ ਖੁਸੀ ਹੋਵੈ । ਸੁ ਕਵਣੁ ? ਜਾਂ ੧ ॥ ਡੂਢੁ ਪਹਰੁ ਰਾਤਿ ਪਿਛਲੀ ਰਹੈ, ਤਾਂ ਜਾਗੈ । ਇਸਨਾਨੁ ਕਰੈ । ਇਸਨਾਨੁ ਕਰਿ ਕਰਿ, ਪਰਮੇਸੁਰ ਦੀਆ ਵਡਿਆਈਆਂ ਦਾ ਵੀਚਾਰੁ ਕਰੈ, ਸਿਫਤਿ ਸਲਾਹ ਕਰੈ । ਹਿਰਦੇ, ਮੁਖਿ ਗਾਵੈ ਪੜੈ, ਸੁਣੈ, ਤਿਸ ਨੋ ਦਾਤਿ ਹੋਵੈ ।

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥

ਤਿਸ ਕਾ ਪਰਮਾਰਥੁ :—

ਜੋ ਕੋ ਪ੍ਰਾਤਕਾਲ ਪਿਛਲੀ ਰਾਤਿ, ਨਾਮੁ ਸਿਮਰੈ, ਤਿਸ ਨੋ ਪਰਮੇਸੁਰ ਕੀ ਮਿਹਰ ਕਾ ਕਪੜਾ ਆਵੈ । ਤਿਸ ਕੀ ਮੋਖ ਪਦਵੀ ਹੋਇ ।

---

[1]ਪੋਥੀ ਵਿਚ 'ਨਾਂਉ ਹੋਰ' ਹੈ । [2]ਪ੍ਰੇਮ । [3]ਸਿਫ਼ਤ ਸਾਲਾਹ । [4]ਢੋਆ ।
[5]ਪੋਥੀ ਵਿਚ "ਅੰਥ੍ਰਿਤ" ਹੈ ।

ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥

ਤਿਸੁ ਕਾ ਪਰਮਾਰਥੁ :—

ਤਿਸ ਤੇ ਇਵ ਹੀ ਸਮਝਣਾ, ਜਿ ਸਭੁ ਕਰੇ ਕਰਾਏ, ਸੁ ਆਪਿ ਪਰਮੇਸੁਰੁ । ਜਿ ਕਿਛੁ ਕਰੇ, ਸੁ ਸਚੁ । ਕਰਾਏ, ਸੁ ਸਚੁ । ਜਿ ਕਿਛੁ ਹੈ, ਸੁ ਆਪੇ ਹੀ ਆਪਿ ਹੈ ॥ ੪ ॥

ਥਾਪਿਆ[1] ਨ ਜਾਇ ਕੀਤਾ ਨ ਹੋਇ । ਆਪੇ ਆਪਿ ਨਿਰੰਜਨੁ ਸੋਇ ॥

ਤਿਸ ਕਾ ਪਰਮਾਰਥੁ :—

ਨਾ ਏਸੁ ਮਾਨੁਖ ਦੇ ਥੁਤੇ ਥਾਪਿਆ ਜਾਂਦਾ ਹੈ, ਨ ਕੀਤਾ ਹੋਂਦਾ ਹੈ । ਜਿ ਕਿਛੁ ਕਰੇ, ਸੁ ਆਪੇ ਹੀ ਨਿਰੰਜਨੁ ਨਿਰੰਕਾਰੁ । ਹੋਰਸ ਦਾ ਕੀਤਾ ਕਿਛੁ ਨਾਹੀ ਹੋਂਦਾ । ਅਖੇ ਜਾਂ ਏਸ ਦਾ ਕੀਤਾ ਕਿਛੁ ਨਾਹੀ ਹੋਂਦਾ, ਤਾਂ ਕਿਤੈ ਗਲੈ ਏਹੁ ਮਾਨੁਖੁ ਸੋਭਾ ਭੀ ਪਾਏ, ਅਖੇ ਆਇ ।

ਜਿਨਿ ਸੇਵਿਆ ਤਿਨਿ ਪਾਇਆ ਮਾਨੁ । ਨਾਨਕ ਗਾਵੀਐ ਗੁਣੀ ਨਿਧਾਨੁ[2] ॥

ਤਿਸੁ ਕਾ ਪਰਮਾਰਥੁ :—

ਕਹੇ, ਜੇ ਕੋਈ ਪਰਮੇਸਰ ਕਾ ਜਸੁ ਗਾਵੈ, ਤਿਸ ਨੋ ਦਰਿ ਸੋਭਾ ਹੈ । ਜਿਨਿ ਪਰਮੇਸਰੁ ਸੇਵਿਆ, ਗਾਵਿਆ, ਜਿਨਿ ਜਪਿਆ, ਤਿਨਿ ਪਰਮੇਸੁਰ ਕੇ ਦਰਿ ਮਾਨੁ ਪਾਇਆ ।

ਗਾਵੀਐ ਸੁਣੀਐ ਮਨਿ ਰਖੀਐ ਭਾਉ ॥

ਤਿਸੁ ਕਾ ਪਰਮਾਰਥੁ :—

ਗਾਵੈ ਸੁਣੈ, ਅਰੁ ਮਨ ਕੇ ਵਿਖੇ ਭਾਉ ਨ ਹੋਵੀ, ਤਉ ਕੈਸਾ ਹੈ ? ਓਹੁ ਗਾਵਿਆ ਅਰੁ ਸੁਣਿਆ ਐਸਾ ਹੈ, ਜੈਸਾ ਸਾਖ[3] ਬੀਜੀਐ, ਜੰਮੇ, ਪਰੁ ਫਲੁ ਓਸਨੋ ਲਗੇ ਨਾਹੀ । ਓਹੁ ਗਾਵਿਆ ਸੁਣਿਆ, ਭਾਵ ਬਗੈਰਿ ਐਸਾ ਹੈ । ਪਰੁ ਜੇ ਭਾਵ ਅਰੁ ਪ੍ਰੇਮ ਪ੍ਰੀਤਿ ਸਾਥਿ ਗਾਵੈ, ਸੁਣੈ, ਤਾਂ ਓਸ ਕਉ ਕਿ ਫਲੁ ਹੋਇ ?

ਦੁਖੁ ਪਰਹਰਿ[4] ਸੁਖੁ ਘਰਿ[5] ਲੈ ਜਾਇ ॥

ਤਿਸੁ ਕਾ ਪਰਮਾਰਥੁ :—

ਜੋ ਭਾਵ ਸਾਥਿ ਪਰਮੇਸੁਰ ਕਉ ਜਪੈ, ਤਾਂ ਜਿਤਨੇ ਦੁਖ ਹੈਨਿ, ਇਤਨੇ ਖਿਉ[6] ਹੋਇ ਜਾਨਿ । ਅਰੁ ਜਿਤਨੇ ਸੁਖ ਹੈਨਿ, ਏਤਨੇ ਆਇ ਪ੍ਰਾਪਤਿ ਹੋਹਿ । ਪਰਮੇਸੁਰ ਕੇ ਦਰਬਾਰਿ ਵਜਦਿਆ ਵਾਜੰਤ੍ਰਾਂ ਸਾਥਿ ਜਾਇ ।

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਮਾਈ ॥
ਗੁਰੁ ਈਸਰੁ ਗੁਰੁ ਗੋਰਖੁ[7] ਬਰਮਾ ਗੁਰੁ, ਪਾਰਬਤੀ ਮਾਈ ॥

---

[1] ਵਾਹਿਗੁਰੂ (ਮੰਦਰ ਆਦਿ ਵਿਚ) ਟਿਕਾਇਆ, ਜਾਂ (ਮੂਰਤੀ ਵਾਂਗ) ਬਣਾਇਆ ਨਹੀਂ ਜਾ ਸਕਦਾ । [2] ਸਿਫਤਾਂ ਦਾ ਖ਼ਜ਼ਾਨਾ । [3] ਖੇਤੀ । [4] ਦੂਰ ਕਰਕੇ । [5] ਦਿਲ ਵਿਚ । [6] ਨਾਸ ਹੋ ਜਾਣਾ । [7] ਵਿਸ਼ਨੂੰ ।

ਤਿਸੁ ਕਾ ਪਰਮਾਰਥੁ :—

ਰਾਗੁ ਜਿ ਹੈ, ਸੁ ਗੁਰੂ ਹੈ। ਵੇਦੁ ਜਿ ਹੈ, ਸਿ ਗੁਰੂ। ਬ੍ਰਹਮਾ ਜਿ ਹੈ ਸਿ ਗੁਰੂ ਹੈ। ਪਾਰਬਤੀ ਜਿ ਹੈ, ਸਾ ਗੁਰੂ ਹੈ। ਏਹ ਛਿਏ ਗੁਰੂ ਹੈਨਿ੍। ਇਨ੍ ਕੇ ਛਿਏ ਘਰ ਹੈਨਿ੍। ਛਿਏ ਏਨ੍ ਕੇ ਉਪਦੇਸ ਹੈਨਿ੍। ਛਿਏ ਪੰਥ ਹੈਂ। ਪੰਥ ਘਰ ਇਕੋ ਹੀ। ਤਬ ਗੁਰੂ ਬਾਬਾ ਨਾਨਕੁ ਕਹਦਾ ਹੈ, ਜਿ ਏ ਪਰਮੇਸੁਰ ਦਿਅਹੁ ! ਤੁਸੀ ਜਿ ਹਹੁ, ਸਿ ਗੁਰਦੇਵ ਹਹੁ, ਅਰੁ ਹਉ ਤੁਸਾਡਾ ਬਾਲਕਾ ਹਾਂ। ਤੁਮ ਪਾਸ ਤੇ ਬਾਤ ਖੋਜਦਾ ਹਾਂ। ਜੇ ਹਉ ਜਾਣਦਾ ਹੋਵਾਂ,ਤਾਂ ਏਹ ਬਾਤ ਪੂਛਉ ਨਾਹੀ। ਮੇਰੇ ਬਤੇ ਪਰਮੇਸੁਰ ਕਾ ਕਹਣਾ ਕਥਿਆ ਜਾਂਦਾ ਨਾਹੀ।

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥

ਤਿਸੁ ਕਾ ਪਰਮਾਰਥੁ :—

ਏ ਪਰਮੇਸੁਰ ਕਿਅਹੁ ਭਗਤਹੁ ! ਤੁਮ ਜਿ ਹਹੁ, ਸਿ ਗੁਰਦੇਵ ਹਹੁ। ਸ੍ਰੀ ਬ੍ਰਹਮਾ, ਸ੍ਰੀ ਗੋਰਖ ਨਾਥ, ਸ੍ਰੀ ਮਹਾਦੇਵ, ਪਾਰਬਤੀ। ਮੈਂ ਤੁਮ ਪਾਸ ਤੇ ਏਹੀ ਦਾਨੁ ਮਾਂਗਤਾ ਹੋਂ, ਜਿ ਪਰਮੇਸੁਰ, ਮੈਂ ਥੀਂ ਬਿਸਰਿ ਨ ਜਾਈ। ਜੋ ਸਭਨਾ ਜੀਆਂ ਕਾ ਦਾਤਾ ਹੈ, ਸੋ ਵਿਸਰੈ ਨਾਹੀ।

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥

ਤਿਸੁ ਕਾ ਪਰਮਾਰਥੁ :—

ਏ ਮਹਾਰਾਜ ! ਤੀਰਥਿ ਜਿ ਨਾਵਣੁ ਹੈ, ਸੁ ਮਹਾ ਪੁੰਨੁ ਹੈ। ਪਰੁ ਜੇ ਤੁਧਿ ਭਾਵੈ ਨਾਹੀ, ਤਾਂ ਕਿਛੁ ਨ ਹੋਇ।

ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥

ਏ ਮਹਾਰਾਜ ! ਜੇਤੀ ਸ੍ਰਿਸਟਿ ਤੈਂ ਪੈਦਾ ਕੀਤੀ ਹੈ, ਤਾਂ ਤਿਸਨੋ ਕਿਛੁ ਪ੍ਰਾਪਤਿ ਹੋਇ, ਜੇ ਤੇਰਾ ਕਰਮੁ ਹੋਇ। ਵਿਣੁ ਕਰਮਾਂ ਕਿਛੁ ਮਿਲਦਾ ਨਾਹੀ। ਤਾਂ ਮੈ ਕਿਆ ਕਰਾਂ ?

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥

ਤਿਸੁ ਕਾ ਪਰਮਾਰਥੁ :—

ਏ ਗੁਰੂ ਜੀ ! ਤੇਰੀ ਜਿ ਮਤਿ ਹੈ, ਸਿ ਇਸ ਵਿਚਿ ਰਤਨੁ ਹੈਂ, ਜਵੇਹਰ ਹੈਂ, ਮਾਣਕ ਹੈਂ, ਜੇ ਤੇਰੀ ਇਕ ਸਿਖ ਸੁਣੀਐ। ਨਉ ਨਿਧਿ ਇਕ ਤੇਰੀ ਸਿਖ[1] ਮਹਿ ਹੈ :—

ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥

---

[1]ਸਿਖਿਆ, ਉਪਦੇਸ਼।

ਤਿਸੁ ਕਾ ਪਰਮਾਰਥੁ :—

ਹੇ ਗੁਰਦੇਵ ਜੀ ! ਤੁਸੀ ਮੈਨੂੰ ਏਹੁ ਦਾਨੁ ਦੇਹੁ, ਜਿ ਹਿਰਦੇ ਤੇ ਪਰਮੇਸੁਰੁ ਵਿਸਰਿ ਨ ਜਾਈ ॥ ੬ ॥ ਤਬ ਸ੍ਰੀ ਗੋਰਖ ਨਾਥ, ਈਸਰ ਨਾਥ, ਪਾਰਬਤੀ ਕਹਿਆ ਜਿ, "ਜੇ ਤੂ ਕਹਹਿ, ਤਾਂ ਚਾਰੇ ਜੁਗ ਆਰਜਾ ਤੁਮ ਕਉ ਦੇਹਿ, ਜੋ ਤੁਮ ਕਉ ਚਾਹੀਐ । ਅਰੁ ਨਵਾਂ ਖੰਡਾਂ ਮਹਿ ਪਾਤਿਸਾਹੀ ਤੇਰੀ ਹੀ ਹੋਇ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ।

ਜੇ ਜੁਗ ਚਾਰੇ ਆਰਜਾ[1] ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ[2] ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ, ਏ ਸ੍ਰੀ ਗੋਰਖ ਨਾਥ ਜੀ ! ਜੇ ਚਾਰੇ ਜੁਗ ਆਰਜਾ ਹੋਇ, ਅਤੇ ਜੇ ਏਹੋ ਜੇਹੇ ਹੋਰ ਦਸੂਣੇ ਜੁਗ ਹੋਵਨਿ, ਅਰੁ ਨਵਾ ਖੰਡਾਂ ਕੀ ਪਾਤਿਸਾਹੀ ਹੋਇ, ਅਰੁ ਜਿਤਨੀ ਪੈਦਾਇਸਿ ਹੋਇ, ਸਿ ਸਭ ਇਸ ਦੇ ਪਿਛੇ ਲਗੀ ਫਿਰੈ । ਅਰੁ ਨਾਉ ਵਡਾ ਹੋਇ, ਪ੍ਰਿਥਵੀ ਸਾਰੀ ਵਿਚਿ ਪਾਤਸਾਹੁ, ਖਾਨੁ, ਉਮਰਾਉ ਕਰਿ ਸਦੀਐ, ਅਰੁ ਸਭਨਾ ਲੋਆਂ ਵਿਚਿ ਇਸ ਦਾ ਜਸੁ ਕੀਰਤਿ ਹੋਇ ਅਤੇ ਇਸ ਨੂ ਪਰਮੇਸੁਰ ਵਿਸਰਿ ਜਾਇ, ਤਾਂ ਕਿਸੇ ਕੁੰਭੀ ਨਰਕ ਕਾ ਕੀੜਾ ਚਾਇ ਕਰੈ, ਤਾਂ ਓਹ ਆਰਜਾ ਪਾਤਿਸਾਹੀ ਮੇਰੇ ਕਿਤੁ ਕੰਮਿ ? ਰਾਜ ਤੇ ਨਰਕੁ, ਅਵਸਿ[3] ਹੋਂਦਾ ਹੈ । ਪਰਮੇਸੁਰ ਵਿਸਰਿਐ ਜਿਤਨੇ ਦੋਸ ਹੈਨਿ, ਏਤਨੇ ਇਸ ਦੇ ਸਿਰਿ ਆਇ ਰਹਹਿ, ਜੋ ਏਸ ਨੋ ਪਰਮੇਸੁਰੁ ਵਿਸਰਿ ਜਾਇ ।

ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥

ਤਿਸੁ ਕਾ ਪਰਮਾਰਥੁ :—

ਪਰਮੇਸੁਰੁ ਕੇਹਾ ਹੈ ? ਜੇ ਕੋਈ ਨਿਰਗੁਣੀ ਜੀਉ ਹੈ, ਜੁ ਪਰਮੇਸੁਰ ਕਾ ਕੀਤਾ ਨਾਹੀ ਜਾਣਦਾ, ਸੁ ਤਿਸ ਨਾਲਿ ਭੀ ਗੁਣ ਕਰਦਾ ਹੈ । ਨਿਰਗੁਣੀ ਮਾਨੁਖ ਸਾਥਿ ਕਿਆ ਕਿਆ ਗੁਣ ਕਰਤਾ ਹੈ ? ਜਿ ਰੋਟੀ, ਕਪੜਾ, ਪਾਣੀ, ਸਵਣਾ, ਬਹਣਾ, ਸੁਖੁ ਉਸ ਨੋ ਪਹੁਚਾਇਦਾ ਹੈ । ਅਰੁ ਅਰੋਗਤਾ, ਦੇਹੀ, ਸੋਭਾ, ਬਿਲਾਸੁ, ਧਨੁ ਪਹੁਚਾਇਦਾ ਹੀ ਰਹਦਾ ਹੈ, ਨਿਰਗੁਣਿਆ ਮਾਨੁਖਾਂ ਕਉ । ਅਰੁ ਜੇ ਕੋਈ ਉਸ ਕੀ ਸੇਵਾ ਕਰਤਾ ਹੈ, ਗੁਣ ਗਾਵਤਾ ਹੈ, ਤਾਂ ਉਸ ਨੂ ਬਹੁਤੁ ਬਹੁਤੁ ਦਾਤਿ ਕਰਦਾ ਹੈ ।

ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣ ਕੋਇ ਕਰੇ ॥ ੭ ॥

ਤਿਸੁ ਕਾ ਪਰਮਾਰਥੁ :—

ਏਹਾ ਮੈ ਕੋਈ ਨਾਹੀ ਸੁਝਦਾ ਜਿ ਪਰਮੇਸੁਰ ਨਾਲਿ ਗੁਣੁ ਕਰੇ ॥ ੭ ॥

ਸੁਣਿਐ ਸਿਧ ਪੀਰ ਸੁਰਿਨਾਥ । ਸੁਣਿਐ ਧਰਤਿ ਧਵਲ[4] ਆਕਾਸ ॥
ਸੁਣਿਐ ਦੀਪ[5] ਲੋਅ ਪਾਤਾਲ । ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ[6] । ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

---

[1]ਉਮਰ । [2]ਸਿਫ਼ਤ, ਸੋਭਾ । [3]ਜ਼ਰੂਰ । [4]ਧਰਤੀ ਹੇਠਾਂ ਖਲੋਤਾ ਫ਼ਰਜ਼ੀ ਬਲਦ ।
[5]ਦੇਸ । [6]ਖਿੜਾਉ, ਉਮਾਹ, ਅਨੰਦ ।

ਤਿਸੁ ਕਾ ਪਰਮਾਰਥੁ :—

ਸਿਧ, ਪੀਰ, ਸੁਰ, ਦੇਵਤੇ, ਨਾਥ, ਧਰਤੀ, ਧਉਲ, ਅਕਾਸ, ਦੀਪ, ਲੋਅ, ਪਾਤਾਲ, ਜਿਤਨੇਂ ਹੈਂ, ਸੇ ਸਭਿ ਨਾਉ ਸੁਣਿ ਕੈ ਹੋਏ ਹੈਂ। ਨਾਉ ਪਰਮੇਸੁਰ ਕਾ ਜੇ ਸ੍ਰਵਣੀ ਸੁਣੀਐ, ਤਾਂ ਜਮ ਕਾਲੁ ਪੋਹਿ ਨ ਸਕਈ। ਅਰੁ ਜੋ ਪਰਮੇਸੁਰ ਕੇ ਭਗਤ ਹੈਨਿ, ਤਿਨਿ੍ ਕੇ ਆਤਮੇ ਸਦਾ ਸਰਬ ਬਿਗਾਸੁ ਹੈਂ, ਕਿਉਂਜਿ ਪਰਮੇਸੁਰ ਕਾ ਨਾਮੁ ਸੁਣਿ ਕੈ, ਉਨ੍ ਕੇ ਦੂਖ ਪਾਪ ਕਾ ਨਾਸੁ ਹੋਇ ਗੈਆ ਹੈ। ਓਇ ਸਦਾ ਸਰਬਦਾ ਬਿਗਾਸ ਮਹਿ ਰਹਤੇ ਹੈਂ ॥ ੮ ॥

ਸੁਣਿਐ ਈਸਰੁ ਬਰਮਾ ਇੰਦੁ। ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ। ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ। ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥

ਤਿਸੁ ਕਾ ਪਰਮਾਰਥੁ :—

ਈਸੁਰ, ਮਹਾਦੇਉ, ਬ੍ਰਹਮਾ, ਇੰਦ੍ ਜਿ ਹੋਏ, ਸੇ ਸਭਿ ਸੁਣਿ ਕਰਿ ਕਰਿ ਹੋਏ, ਪਰਮੇਸੁਰ ਕਾ ਨਾਉ। ਮੰਤ੍ਰ ਜਿ ਪੜੀਤਾ ਹੈ, ਸੁ ਸੁਣਿ ਕਰਿ ਕਰਿ ਪੜੀਤਾ ਹੈ। ਪਰਮੇਸੁਰ ਕੀ ਸਾਲਾਹ, ਜੋਗ ਕੀ ਜਿ ਜੁਗਤਿ ਆਵਤੀ ਹੈ। ਤਿਨਾ ਦਾ ਭੇਦ੍ ਜਿ ਪਾਇਆ ਸਿ ਸੁਣਿ ਕਰਿ ਕਰਿ ਪਾਇਆ। ਸਿੰਮ੍ਰਤ, ਸਾਸਤ੍ਰ, ਵੇਦ ਜੋ ਹੈਂ, ਸਿ ਸੁਣਿ ਕਰਿ ਹੋਏ ਹੈਂ ॥ ੯ ॥

ਸੁਣਿਐ ਸਤੁ ਸੰਤੋਖੁ ਗਿਆਨੁ। ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ੍ ਪੜਿ੍ ਪਾਵਹਿ ਮਾਨੁ। ਸੁਣਿਐ ਲਾਗੈ ਸਹਜਿ[1] ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ। ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥

ਤਿਸੁ ਕਾ ਪਰਮਾਰਥੁ :—

ਜਾਂ ਪਰਮੇਸੁਰ ਕਾ ਨਾਉ ਸੁਣਿਆ, ਤਾਂ ਸਤੁ, ਸੰਤੋਖੁ, ਗਿਆਨੁ, ਧਿਆਨੁ ਹੋਇਆ। ਜਾਂ ਪਰਮੇਸੁਰ ਕਾ ਨਾਉ ਸੁਣਿਆ, ਤਾਂ ਅਠਿਸਠਿ ਕਾ ਇਸਨਾਨੁ ਹੋਆ। ਜਾਂ ਪਰਮੇਸੁਰ ਕਾ ਨਾਉ ਸੁਣਿਆ, ਤਾਂ ਚਾਰੇ ਵੇਦ, ਨਉ ਬਿਆਕਰਨ, ਅਠਾਰਹ ਪੁਰਾਨ, ਛਿਅ ਸਾਸਤ੍ਰ, ਸਭਿ ਪੜ੍ਹੇ। ਪਰਮੇਸੁਰ ਕੀ ਦਰਗਾਹ ਮਾਨੁ ਪਾਇਆ। ਜਾਂ ਪਰਮੇਸੁਰ ਕਾ ਨਾਉ ਸੁਣਿਆ, ਤਾਂ ਪਰਮੇਸੁਰ ਨਾਲ ਸਹਜ ਕਾ ਧਿਆਨੁ ਲਾਗਾ। ਏਹਾ ਪਰਮੇਸੁਰ ਕਾ ਨਾਮੁ ਹੈ ॥ ੧੦ ॥

ਸੁਣਿਐ ਸਰਾ[2] ਗੁਣਾ ਕੇ ਗਾਹ। ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ। ਸੁਣਿਐ ਹਾਥ[3] ਹੋਵੈ ਅਸਗਾਹੁ[4] ॥
ਨਾਨਕ ਭਗਤਾ ਸਦਾ ਵਿਗਾਸੁ। ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥

ਤਿਸੁ ਕਾ ਪਰਮਾਰਥੁ :—

ਸੁਰਗੁਣ ਕਹੀਐ ਅਵਤਾਰ, ਜਿ ਪਰਮੇਸੁਰ ਕੀਏ ਹੈਂ। ਤਿਨ੍ ਅਵਤਾਰਾਂ ਕੀਆਂ ਕਥਾਂ, ਲੀਲਾ, ਗੁਣ ਏ ਜਿ ਹੈਨਿ, ਸੇ ਭੀ ਸੁਣਿ ਸੁਣਿ ਹੀ ਹੋਏ ਹੈਂ। ਅਰੁ ਸੁਣੇ ਹੀ ਕਰਿ ਕਰਿ ਜਾਣੀਤੇ ਹੈਂ। ਅਰੁ ਸੇਖ, ਪੀਰ, ਪਾਤਿਸਾਹ ਜਿ ਹੋਏ, ਸਿ ਓਇ ਭੀ ਸੁਣਿ ਹੀ ਕਰਿ ਕਰਿ ਹੋਏ, ਪਰਮੇਸੁਰ ਕਾ ਨਾਉ। ਅਰੁ ਜਿ ਕੋਈ ਮਹਾ ਪਾਪੀ ਜੀਵ ਥੇ, ਜਿਨਾ ਕੇ ਗਿਆਨ ਕੀ ਆਖੀਂ[5] ਨ ਥੀਂ, ਤੇ ਸੁਣਿ ਕਰਿ ਪਰਮੇਸੁਰ ਕਾ ਨਾਉ, ਓਇ ਮਹਾ ਬਚਿਤ੍ਰ[6] ਭਏ। ਰਾਹਿ ਲਾਗੇ ਚਲਣੇ। ਜਿਉ

---

[1]ਪੂਰਨ ਗਿਆਨ ਵਾਲੀ ਅਵਸਥਾ। [2]ਸਮੁੰਦਰ। [3]ਥਾਹ, ਡੂੰਘਿਆਈ ਦਾ ਥੱਲਾ। [4]ਡੂੰਘੇ ਸਮੁੰਦਰ। [5]ਅੱਖਾਂ। [6] ਅਦਭੁਤ, ਅਨੋਖਾ।

ਉਛਰਿ ਚਲੇ ਜਾਤੇ ਥੇ, ਜਿ ਮਹਾ ਭਉਜਲ ਸੰਸਾਰ ਮਹਿ ਬੂਡੇ ਜਾਤੇ ਥੇ, ਸੋ ਪਰਮੇਸੁਰ ਕਾ ਨਾਉ ਸੁਣਿ ਕਰਿ ਭਵਜਲ ਤੇ ਨਿਕਲਿ ਖਲੇ ਹੂਏ। ਉਨ ਕਉ ਹਾਥ ਨਜਰਿ ਆਇ ਗਈ, ਅਗਾਧਿ, ਅਥਾਹ ਭੈਜਲ ਤੇ। ਸੁ ਪਰਮੇਸੁਰ ਕਾ ਨਾਮੁ ਐਸਾ ਹੈ। ਜੋ ਕੋਈ ਮਨ ਕੇ ਵਿਖੇ, ਅਰੁ ਮੁਖ ਕੇ ਵਿਖੇ ਸੁਣੈ ਅਰੁ ਕਹੈ ॥ ੧੧ ॥

ਏਹੁ ਤਾਂ ਪਰਮੇਸੁਰ ਕੇ ਨਾਮ ਸੁਣੇ ਕਾ ਫਲੁ। ਪਰ ਜਿ ਕੋਈ ਸੁਣਿ ਕਰਿ ਮੰਨੇ, ਤਿਸ ਕੀ ਕਿਆ ਮਹਮਾ ?

ਮੰਨੇ ਕੀ ਗਤਿ[1] ਕਹੀ ਨ ਜਾਇ। ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ। ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ[2] ਨਿਰੰਜਨੁ ਹੋਇ। ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥

ਤਿਸੁ ਕਾ ਪਰਮਾਰਥੁ ;–

ਜਿਨਿ ਕਿਨੇ ਸੁਣਿ ਕਰਿ ਮੰਨਿਆ ਪਰਮੇਸੁਰ ਕਾ ਨਾਉ, ਤਿਸ ਕੀ ਗਤਿ ਮਿਤਿ ਕਿਛੁ ਮੇਰੇ ਬੂਤੇ ਕਹੀ ਨਾਹੀ ਜਾਂਦੀ। ਜੇ ਕੋਈ ਪਛੁਤਾਇ ਕੇ ਕਹੈ, ਜਿ ਮੈਂ ਏਸ ਬਾਤ ਕਾ ਬੀਚਾਰੁ ਓੜਕੁ ਦੇਖਾਂ, ਜਿ ਮੰਨੇ ਕਾ ਗੁਣੁ ਕਿਤਨਾ ਕੁ ਹੈ। ਅਰੁ ਜੋ ਕੋਈ ਮੰਨੇ ਕੇ ਫਲ ਕਾ ਬੀਚਾਰੁ ਕੀਆ ਚਾਹੈ, ਤਾਂ ਨ ਹੋਇ। ਇਤਨਾ ਕਿਸੀ ਪਾਸਿ ਕਾਗਦੋ ਨਾਹੀ ਕਿਥਾਊ। ਜਿ ਨਾਮ ਕੇ ਮੰਨੇ ਕੇ ਫਲ ਕਾ ਬੀਚਾਰੁ ਲਿਖਨੇ ਨੇ, ਨ ਕਲਮ ਹੈ, ਜਿ ਮੰਨੇ ਕੇ ਫਲ ਕਾ ਬੀਚਾਰੁ ਬਹਿ ਕਰਿ ਕਰੇ। ਐਸਾ ਪਰਮੇਸੁਰ ਕਾ ਨਾਮੁ ਹੈ, ਜੇ ਕੋਈ ਮੰਨਿ ਸਕੈ ॥ ੧੨ ॥

ਮੰਨੈ[3] ਸੁਰਤਿ ਹੋਵੈ ਮਨਿ ਬੁਧਿ। ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ। ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ। ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥

ਤਿਸੁ ਕਾ ਪਰਮਾਰਥੁ :—

ਜੋ ਕੋਈ ਪਰਮੇਸੁਰ ਕਾ ਨਾਮੁ ਮੰਨੇ ਮਨ ਕੇ ਵਿਖੇ, ਤਿਸ ਕਉ ਸੁਰਤਿ ਉਪਜੈ, ਅਰੁ ਮਨ ਕੇ ਵਿਖੇ ਬੁਧਿ ਆਵੈ। ਜਿਤਨੇ ਭਵਣ, ਲੋਅ, ਅਕਾਸ, ਪਾਤਾਲ, ਪੁਰੀਆ ਹੈਨਿ, ਇਤਨਿਆ ਹੀ ਕੀ ਸੋਝੀ ਉਸ ਕਉ ਹੋਇ ਆਵੈ। ਬੁਧਿ ਅਰੁ ਸੁਰਤਿ ਕਰਿ ਕਰਿ, ਜੋ ਪਰਮੇਸੁਰ ਕਾ ਨਾਮੁ ਮੰਨਿ ਸਕੇ। ਅਰੁ ਏਹੁ ਜਿ ਪ੍ਰਾਨੀ ਪਰਮੇਸੁਰ ਤੇ ਬੇਮੁਖੁ ਹੋਤਾ ਹੈ, ਸੁ ਏਤੁ ਦੋਖਿ ਕਰਿ ਕਰਿ, ਮੂਹੇ ਮੁਹਿ ਏਸ ਕੇ ਤਾਈ, ਜਮੁ ਮਾਰਤਾ ਲੇ ਜਾਤਾ ਹੈ। ਜੇ ਤਉ ਏਹੁ ਪਰਮੇਸੁਰ ਕਾ ਨਾਮੁ ਮੰਨੇ, ਤਉ ਜਮੁ ਇਸ ਕੇ ਨਜੀਕਿ ਨ ਆਇ ਸਕੈ। ਇਸ ਕੀ ਸੋਇ ਸੁਣਿ ਕਰਿ, ਜਮੁ ਨਸਿ ਜਾਇ। ਜੇ ਤਉ ਸੁਣਿ ਕਰਿ ਪਰਮੇਸੁਰ ਕਾ ਨਾਮੁ ਮੰਨਿ ਸਕੈ, ਤਾਂ ਇਤੁ ਮੰਨੇ ਕਰਿ ਕਰਿ, ਇਸ ਕਾ ਦੋਖੁ ਮਿਟੈ, ਜਮ ਕੇ ਸਾਥਿ ਨ ਜਾਈ। ਮੰਨੇ ਕਾ ਏਹ ਪ੍ਰਤਾਪ ਹੈ, ਜੇ ਮੰਨਿ ਸਕੈ ॥ ੧੩ ॥

ਮੰਨੈ ਮਾਰਗਿ ਠਾਕ[4] ਨ ਪਾਇ। ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ। ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ। ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥

ਤਿਸੁ ਕਾ ਪਰਮਾਰਥੁ :—

ਏਹੁ ਜਿ ਪਰਮੇਸੁਰ ਕਾ ਨਾਮੁ ਹੈ, ਜੇ ਕੋਈ ਸੁਣਿ ਕਰਿ ਮੰਨੇ, ਤਉ ਉਸ ਕਉ ਦਰਗਹ ਜਾਤੇ ਕਉ, ਮਾਰਗ ਮਹਿ ਠਾਕ[4] ਪੜੈ ਨਾਹੀ। ਤਿਸਿ ਮਾਰਗ ਮਹਿ ਠਾਕ ਜਿ ਹੈ, ਸੁ ਕਿਆ ਹੈ ? ਮਾਰਗ ਮਹਿ ਠਾਕ ਏਹ ਹੈ। ਜਹਾਂ ਏਹੁ ਲੇ ਜਾਈਤਾ ਹੈ, ਤਹਾਂ ਏਕੁ ਮਾਰਗੁ ਐਸਾ ਹੈ, ਜਹਾਂ ਤ੍ਰਿਖਾ ਲਾਗਤੀ ਹੈ, ਅਰੁ ਤ੍ਰਿਖਾਵੰਤੁ ਹੋਇ ਕਰਿ ਢਹਿ ਪੜਤਾ ਹੈ। ਅਰੁ

---

[1]ਹਾਲਤ। [2]ਪਵਿੱਤਰ ਸ਼ਬਦ। [3]ਪੋਥੀ ਵਿਚ "ਮੰਨਿਐ" ਹੈ। [4]ਰੋਕ ਜਾਂ ਰੁਕਾਵਟ।

ਓਇ ਜਮਦੂਤ ਕਹਤੇ ਹੈਂ ਜਿ, "ਰੇ ਬੌਦੇ[1] ਉਠੁ ਚਲੁ ।" ਅਰੁ ਏਹੁ ਉਠਿ ਨਾਹੀ ਸਕਤਾ । ਤਬ ਓਇ ਕਢਿ ਪੜਤੇ ਹੈਂ । ਕਹਤੇ ਹੈਂ ਜਿ, "ਹਾਂ, ਦਰਹਾਲੁ[2] ਉਠੁ ਚਲੁ ।" ਤਬ ਤਹਾਂ ਏਹੁ ਕਹਤਾ ਹੈ ਜਿ, "ਜੀ, ਮੈ ਚਲਿ ਨਾਹੀ ਸਕਤਾ । ਤੁਮ ਮੇਰੇ ਤਾਈਂ, ਭਾਵੈ ਤਿਉ ਮਾਰਹੁ ਜੀ । ਮੈ ਤ੍ਰਿਖਾ ਆਜ ਜੁ ਕੀਆ ਹੋ; ਮੈ ਉਠਿ ਨਾਹੀ ਸਕਤਾ ।" ਤਬ ਓਇ ਕਹਤੇ ਹੈਂ ਜਿ, "ਰੇ ਈਹਾਂ ਪਾਨੀ ਹੈ, ਪਰੁ ਮੋਲਿ ਹੈ । ਜੇ ਤਉ ਤੂ ਮੋਲੁ ਦੇਹਿ, ਤਉ ਈਹਾਂ ਤੁਮ ਕਉ ਪਾਨੀ ਪੀਲਾਈਐਂ ।" ਕਹੈ, "ਜੀ, ਮੇਰੇ ਪਾਸਿ ਅਬ ਈਹਾਂ ਕਿਆ ਹੈ ਦੇਣੇ ਕਉ ? ਕਿਛੁ ਨਾਹੀ । ਮੈ ਦੇਉ ਸੁ ਕਿਆ ਦੇਉ ?" ਤਬ ਉਨਹੁ ਕਹਿਆ ਜਿ, "ਰੇ ! ਜਿ ਕਿਛੁ ਤੈਂ ਜਲ ਕਾ ਦਾਨੁ ਕੀਆ ਹੈ, ਜੇ ਤਉ ਤੂ ਈਹਾਂ ਸਭੁ ਦੇਹਿ, ਤਉ ਤੁਝ ਕਉ ਈਹਾਂ ਪਾਨੀ ਪੀਨ ਕਉ ਮਿਲੈ ।" ਤਬ ਓਹੁ ਤ੍ਰਿਖਾ ਬਿਆਖਿਆ ਹੋਇਆ ਕਹਤਾ ਹੈ ਜਿ, "ਜੀ, ਜਿ ਕਿਛੁ ਜਲ ਕਾ ਧਰਮੁ ਮੈ ਕੀਆ ਥਾ, ਸੁ ਸਭੁ ਮੈ ਦੀਆ । ਮੁਝ ਕਉ ਪਾਨੀ ਮਿਲੈ ।" ਤਬ ਉਸ ਕਉ ਪਾਨੀ ਪੀਲਾਇਆ । ਬਹੁਰਿ ਆਗੈ ਫੇਰਿ ਭੂਖ ਲਾਗੀ । ਇਤੀ ਜੁਗਤਿ, ਅਨਾਜ ਕਾ ਸਭੁ ਹੀ ਧਰਮੁ ਲੀਆ । ਫੇਰਿ ਆਗੈ ਜਾਡਾ[3] ਲਾਗਾ, ਤਬ ਇਤੀ ਉਪਾਇ ਕਪੜੇ ਬਸਤ੍ਰ ਕਾ ਧਰਮੁ ਥਾ, ਸੋ ਲੀਆ । ਪਰੁ ਜੇ ਪਰਮੇਸੁਰ ਕਾ ਨਾਮੁ ਮੰਨਿਆ ਹੋਵੈ ਸੁਣਿ ਕਰਿ, ਤਬ ਉਸ ਕਉ ਊਹਾ, ਉਸਿ ਮਾਰਗ ਮਹਿ ਠਾਕ ਨ ਹੋਇ । ਪਤਿ ਨਾਲਿ, ਵਜਦੀ ਵਾਜੰਤ੍ਰੀਂ ਪ੍ਰਗਟਿ ਦਰਗਹ ਪਰਮੇਸੁਰ ਦੀ ਜਾਇ । ਮਾਰਗੁ ਜਿ ਹੈ ਪੰਥੁ, ਸੁ ਖਰਾ[4] ਕਠਨੁ ਹੈ । ਉਸ ਉਪਰਿ ਜਾਇ ਨਾਹੀ ਸਕੀਦਾ । ਓਹੁ ਮਾਰਗੁ ਇਤੁ ਮਿਸਲ[5] ਹੈ, ਜਿਉ ਗੁੰਮਜ ਉਪਰਿ ਗੋਲੀ ਨਾਹੀ ਟਿਕਦੀ, ਤਿਉ ਮਨੁਖੁ ਉਸ ਉਪਰਿ ਚਲਿ ਨਾਹੀ ਸਕਦਾ । ਜੇ ਤਾਂ ਪਰਮੇਸੁਰ ਕਾ ਨਾਉ ਮੰਨਿਆ ਹੋਇ, ਤਉ ਉਸਿ ਮਾਰਗਿ ਲੇ ਜਾਈਐ ਨਾਹੀ, ਅਰੁ ਰਾਜਾ ਧਰਮੁ ਓਸ ਕਉ ਆਦਰੁ ਦੇਇ ॥ ੧੪ ॥

ਮੰਨੈ ਪਾਵਹਿ ਮੋਖ ਦੁਆਰੁ । ਮੰਨੈ ਪਰਵਾਰੈ ਸਾਧਾਰੁ[6] ॥
ਮੰਨੈ ਤਰੈ ਤਾਰੇ ਗੁਰੁ ਸਿਖ । ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ । ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥

ਤਿਸੁ ਕਾ ਪਰਮਾਰਥੁ :—

ਜੇ ਪਰਮੇਸੁਰ ਕਾ ਨਾਉ ਸੁਣਿ ਕਰਿ ਮੰਨੇ, ਤਾਂ ਮੋਖ ਪਦਵੀ ਪਾਵੈ ॥ ਜੇ ਪਰਮੇਸੁਰ ਕਾ ਨਾਮੁ ਮੰਨੇ, ਤਾਂ ਪਰਵਾਰ ਸਧਾਰ, ਪਰਉਪਕਾਰੀ ਹੋਵੈ, ਸਾਰੇ ਜਗਤ੍ਰ ਕਾ । ਜੇ ਪਰਮੇਸੁਰ ਕਾ ਨਾਉ ਮੰਨੇ, ਤਉ ਗੁਰੁ ਪੂਰਾ ਹੋਇ । ਸਿਖਾ ਕਾ ਉਧਾਰੁ ਹੋਇ, ਉਸ ਕੇ ਪੀਛੇ । ਜੇ ਪਰਮੇਸੁਰ ਕਾ ਨਾਮ ਮੰਨੇ, ਤਉ ਚਉਰਾਸੀਹ ਲਖ ਜੀਆ ਕੀ ਜੂਨਿ ਮਹਿ ਭਿਖਿਆ ਮਾਗੈ ਨਾਹੀ, ਅਜੂਨੀ ਹੋਇ । ਏਹ ਪਰਮੇਸੁਰ ਕੇ ਨਾਵ ਕੇ ਸਿਮਰਨ, ਮੰਨਣ ਮਹਿ ਹੈ । ਜੇ ਕੋ ਮੰਨਿ ਸਕੈ, ਮਨ ਕੇ ਵਿਖੇ ॥ ੧੫ ॥

ਪੰਚ ਪਰਵਾਣ ਪੰਚ ਪਰਧਾਨ ॥

ਤਿਸੁ ਕਾ ਪਰਮਾਰਥੁ :—

ਪੰਚ ਜਿ ਹੈ, ਸਿ ਕਵਨ ਹੈ ? ੧ ॥ ਅਪੁ ॥ ੧ ॥ ਤੇਜੁ ॥ ੧ ॥ ਪ੍ਰਿਥਵੀ ॥ ੧ ॥ ਬਾਈ ॥ ੧ ॥ ਅਕਾਸੁ ॥ ਏਹ ਪੰਚ ਤਤ ਹੈਂ । ਸੁ ਏਈ ਪੰਚ ਪਰਵਾਨ ਹੈਂ ॥ ਅਰੁ ਏਈ ਪੰਚ ਪਰਧਾਨ ਹੈਂ ।

ਪੰਚੇ ਪਾਵਹਿ ਦਰਗਹਿ ਮਾਨੁ ॥

ਤਿਸੁ ਕਾ ਪਰਮਾਰਥੁ :—

ਏਈ ਪੰਚ,ਦਰਗਹ ਮਾਨੁ ਪਾਵਤੇ ਹੈਂ ।

---

[1]ਮੂਰਖ, ਬੁੱਧੂ । [2]ਛੇਤੀ, ਤੁਰੰਤ । [3]ਸਰਦੀ, ਪਾਲਾ । [4]ਬਹੁਤ । [5]ਤਰ੍ਹਾਂ, ਵਾਂਗੂੰ ।
[6]ਸੁਧਾਰਦਾ ਹੈ ।

ਪੰਚੇ ਸੋਹਹਿ ਦਰਿ ਰਾਜਾਨੁ ॥

ਤਿਸੁ ਕਾ ਪਰਮਾਰਥੁ :—

ਰਾਜਾ ਰਾਮ ਕੀ ਦਰਗਹ ਮਹਿ ਵਡੀ ਸੋਭਾ ਪਾਵਤੇ ਹੈ ।

ਪੰਚਾ ਕਾ ਗੁਰੁ ਏਕੁ ਧਿਆਨੁ ॥

ਤਿਸੁ ਕਾ ਪਰਮਾਰਥੁ :—

ਏਹ ਜਿ ਪੰਜ ਤਤ ਹੈਂ, ਸੁ ਗੁਰੂ ਇਨ ਕਾ ਧਿਆਨੁ ਹੈ । ਏਹ ਜਿ ਹੈਂ, ਸਿ ਨਿਰੰਜਨ ਕੇ ਧਿਆਨ ਤੇ ਉਪਜੇ ਹਹਿ । ਅਰੁ ਏਹ ਜਿ ਪਰਵਾਨ ਪਰਧਾਨ ਸੋਭਾ ਮਾਨ ਹੈਂ, ਸੁ ਇਤੀ ਗੁਣਿ, ਜਿ ਏਹ ਨਿਰੰਜਨ ਕੇ ਧਿਆਨ ਮਹਿ ਰਹਤੇ ਹੈਂ ।

ਜੇਕੋ ਕਹੈ ਕਰੈ ਵੀਚਾਰੁ । ਕਰਤੇ ਕੈ ਕਰਣੈ ਨਾਹੀ ਸੁਮਾਰੁ ॥

ਤਿਸੁ ਕਾ ਪਰਮਾਰਥੁ :—

ਜੇ ਕੋ ਕਹੈ ਜਿ ਹੰਉ ਪਰਮੇਸੁਰ ਦੀ ਪੈਦਾਇਸ ਗਣੀ, ਜਿ ਕਿਤਨੀ ਕੁ ਹੈ, ਤਾਂ ਪਰਮੇਸੁਰ ਕੀ ਪੈਦਾਇਸ ਕਾ ਸੁਮਾਰੁ ਕੋਈ ਨਾਹੀ, ਉਸ ਦੀ ਰਚਨਾ ਕਾ ।

ਧੌਲੁ[1] ਧਰਮੁ ਦਇਆ ਕਾ ਪੂਤੁ । ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

ਤਿਸੁ ਕਾ ਪਰਮਾਰਥੁ :—

ਲੋਕ ਜਿ ਕਹਤੇ ਹੈਂ ਜਿ ਧਰਤੀ ਧਉਲ ਉਪਰਿ ਹੈ, ਸੁ ਏਹੁ ਧਉਲੁ ਨਾਹੀ, ਜਿ ਗਊ ਕਾ ਪੁਤ੍ਰ ਹੋਇ, ਅਰੁ ਉਸ ਉਪਰਿ ਧਰਤੀ ਹੋਇ । ਨਾ, ਉਹੁ ਧਉਲੁ ਕਉਣੁ ਹੈ, ਜਿਸ ਉਪਰਿ ਧਰਤੀ ਹੈ ? ਸੁ ਓਹੁ ਧਰਮ ਕਾ ਧਉਲੁ ਹੈ, ਅਰੁ ਦੇਆ ਕਾ ਪੁਤ੍ਰ ਹੈ । ਉਸ ਸੰਤੋਖੁ ਕਾ ਜੋਰੁ ਹੈ । ਜਿਸ ਕੇ ਅੰਤਰਿ ਦੇਆ, ਧਰਮੁ, ਸੰਤੋਖੁ ਹੈ, ਤਿਸ ਕੇ ਪ੍ਰਸਾਦਿ ਜਿਮੀ ਅਸਮਾਨੁ ਰਹਤਾ ਹੈ ।

ਜੇ ਕੋ ਬੁਝੈ ਹੋਵੈ ਸਚਿਆਰੁ । ਧਵਲੈ ਉਪਰਿ ਕੇਤਾ ਭਾਰੁ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਕਹੈ, ਜਿ ਹੰਉ ਜਾਣਦਾ ਹਾਂ, ਹੈ ਧਉਲ ਗਾਇ ਦਾ ਪੁਤ੍ਰ, ਉਸੈ ਉਤੇ ਧਰਤੀ ਹੈ, ਅਤੇ ਸਚਿਆਰੁ ਹੋਇਆ ਲੋੜੈ, ਤਾਂ ਅਖੇ ਪਿਸੁ ਵੇਖਾਂ । ਧਉਲੇ ਉਪਰਿ ਜਿ ਧਰਤੀ ਹੈ, ਸੁ ਏਸ ਨੇ ਭਾਰੁ ਕਿਤਨਾ ਕੁ ਹੈ ?

ਧਰਤੀ ਹੋਰੁ ਪਰੈ ਹੋਰੁ ਹੋਰੁ । ਤਿਸ ਤੇ ਭਾਰੁ ਤਲੈ ਕਵਣੁ[2] ਜੋਰੁ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਕਹੈ, ਜਿ ਧਰਤੀ ਧਉਲੇ ਉਪਰਿ ਹੈ, ਹਉ ਜਾਣਦਾ ਹਾਂ, ਤਾਂ ਪਿਸੁ । ਏਸੁ ਧਰਤੀ ਕੇ ਤਲੇ ਹੋਰ ਧਰਤੀਆਂ ਬਹੁਤੀਆ ਹੈਨਿ । ਉਨ੍ਹ ਕੇ ਤਲੇ ਕਿਨ੍ਹ ਕਾ ਜੋਰੁ[3] ਹੈ ? ਇਸੁ ਧਰਤੀ ਕਉ ਤਉ ਜਾਣੋ ਧਉਲੇ ਕਾ ਜੋਰੁ ਹੋਇਆ, ਪਰੁ ਉਨ੍ਹਾ ਧਰਤੀਆ ਕਉ ਕਿਸੁ ਕਾ ਜੋਰੁ ਹੈ ?

---

[1]ਪੋਥੀ ਵਿਚ 'ਧਉਲ' ਹੈ । [2]ਪੋਥੀ ਵਿਚ 'ਕਉਣ' ਹੈ । [3]ਸਹਾਰਾ, ਟੇਕ ।

ਜੀਅ ਜਾਤਿ ਰੰਗਾ ਕੇ ਨਾਵ । ਸਭਨਾ ਲਿਖਿਆ ਵੁੜੀ[1] ਕਲਾਮ ॥
ਏਹੁ ਲੇਖਾ ਲਿਖਿ ਜਾਣੈ ਕੋਇ । ਲੇਖਾ ਲਿਖਿਆ ਕੇਤਾ ਹੋਇ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਕਹੈ ਜਿ ਹੰਉ ਜਾਣਦਾ ਹਾਂ, ਤਾਂ ਜੀਆਂ ਕੀਆਂ ਜਾਤੀਂ ਅਰੁ ਨਾਵ ਕਿਤਨੇ ਹੈਨਿ ? ਅਰੁ ਰੰਗ ਕਿਤਨੇ ਹੈਨਿ ? ਅਰੁ ਜਿ ਜੀਆ ਕੇ ਬਾਬਿ ਕਲਾਮ ਵਗੀ ਹੈ, ਰਿਜਕ ਦੀ, ਦੁਖ ਸੁਖ ਦੀ, ਨੇਕੀ ਬਦੀ ਦੀ, ਸੁ ਕਿਤਨੀ ਹੈ ? ਜੇ ਕੋਈ ਲਿਖਿ ਪੜਿ ਲੇਖਾ ਜਾਣਦਾ ਹੋਵੈ, ਤਾਂ ਏਹੁ ਲੇਖਾ ਕਿਤਨਾ ਕੁ ਹੈ ਹੋਂਦਾ ?

ਕੇਤਾ ਤਾਣੁ ਸੁਆਲਿਹੁ[2] ਰੂਪ । ਕੇਤੀ ਦਾਤਿ ਜਾਣੈ ਕੋਣੁ ਕੂਤੁ[3] ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਕਹੈ, ਜਿ ਹੰਉ ਵੇਦ, ਪਰਕਿਰਤਿ ਲੇਖਾ, ਸੁਰਤਿ, ਸਭ ਕਿਛੁ ਜਾਣਦਾ ਹਾਂ, ਤਾਂ ਤ੍ਰਾਣੁ ਜੋ ਚਉਰਾਸੀਹ ਲਖ ਜੀਆਂ ਕੀ ਜੂਨਿ ਵਿਚਿ ਹੈ, ਸੁ ਕਿਤਨਾ ਕੁ ਹੈ ? ਧਰਤੀ, ਆਕਾਸ, ਪਉਣ, ਪਾਣੀ ਵਿਚਿ ਜੁ ਤ੍ਰਾਣੁ ਹੈ, ਸੁ ਕਿਤਨਾ ਕੁ ਹੈ ? ਅਰੁ ਜਿ ਰੂਪੁ ਪਰਮੇਸੁਰ ਪੈਦਾ ਕੀਆ ਹੈ, ਸੁ ਕਿਤਨਾ ਕੁ ਹੈ ? ਅਰੁ ਜਿ ਜੀਆਂ ਨੋ ਦਾਤਿ ਪਰਮੇਸੁਰ ਕੀਤੀ ਹੈ, ਸੁ ਕਿਤਨੀ ਕੁ ਹੈ ? ਜਿ ਕੋਈ ਕੀਤਾ ਹੋਇਆ ਪਰਮੇਸੁਰ ਦਾ ਹੋਵੈ, ਸੁ ਪਰਮੇਸੁਰ ਦੀ ਸਾਰ ਕਿ ਜਾਣੈ ?

ਕੀਤਾ ਪਸਾਉ[4] ਏਕੋ ਕਵਾਉ[5] ॥
ਤਿਸੁ ਤੇ ਹੋਏ ਲਖ ਦਰੀਆਉ ॥
ਕੁਦਰਤਿ[6] ਕਵਣ ਕਹਾ ਵੀਚਾਰੁ । ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ । ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥

ਤਿਸੁ ਕਾ ਪਰਮਾਰਥੁ :—

ਉਸ ਕੇ ਕਰਣੇ ਕੇ ਕੀਏ ਕਾ ਅੰਤੁ ਕੋਈ ਨਾਹੀ ਜਾਣਦਾ । ਪਰੁ ਗੁਰੂ ਬਾਬਾ ਨਾਨਕੁ ਕਹਤਾ ਹੈ, ਇਤਨਾ ਕੁ ਸੰਜਮੁ ਪਹਿਲੇ ਹੀ ਪਰਮੇਸੁਰ ਕੀਆ ਹੈ ॥ ੧ ॥ ਮਾਸਾ ਪਉਣੁ ॥ ੧ ॥ ਮਾਸਾ ਪਾਣੀ ॥ ੧ ॥ ਮਾਸਾ ਅਗਨਿ ॥ ੧ ॥ ਮਾਸਾ ਧਰਤੀ, ਏਹ ਚਾਰੇ ਮਾਸੇ ਕੀਏ । ਤਿਸ ਕਾ ਏਕੁ ਕਵਾਉ ਹੋਇਆ । ਏਹੁ ਏਕੁ ਕਵਾਉ ਪੈਦਾ ਕੀਤੋਨੁ । ਇਸਿ ਪੈਦਾਇਸ ਨੋ ਤਿਸਿ ਕਵਾਵ ਥੀਂ, ਕਈ ਲੋਅ, ਕਈ ਆਕਾਰ, ਆਕਾਸ, ਕਈ ਪਾਤਾਲ, ਕਈ ਲਖ ਦਰੀਆਵ । ਜਿਸ ਦੇ ਇਕਸੁ ਕਵਾਵ ਦਾ ਬਖਿਆਨੁ ਨਾਹੀ ਕੀਤਾ ਜਾਂਦਾ, ਤਾਂ ਹੋਰੁ ਉਸ ਦੀ ਪੈਦਾਇਸ ਦਾ ਸੁਮਾਰੁ, ਮੇਰੇ ਬੂਤੇ ਕਿਆ ਕੀਆ ਜਾਇ । ਹਉ ਅਨੇਕ ਵਾਰ ਕੁਰਬਾਨੁ ਕੀਤਾ ਤੇਰੀ ਕੁਦਰਤ ਵਿਟਹੁ[7] । ਏ ਪਾਰਬ੍ਰਹਮ ਜੀ ! ਓਹੁ ਕੰਮੁ ਭਲਾ ਜੀ, ਜੋ ਤੁਧੁ ਭਾਵੈ ॥ ਧੰਨੁ ਤੂ ਨਿਰੰਜਨ ਨਿਰੰਕਾਰ ! ਜਿਸ ਦੀ ਏਹ ਕੁਦਰਤਿ ਹੈ । ਜਿਸ-ਦਾ ਇਤਨਾ ਪਸਾਰਾ, ਇਕਸੁ ਕਵਾਵ ਦਾ ਹੈ, ਬ੍ਰਹਮੰਡ ਕੇ ਵਿਖੇ । ਅਰੁ ਏਤਨਾ ਹੀ ਪਸਾਰਾ, ਏਸੁ ਪਿੰਡ ਮਾਨੁਖ ਕੇ ਵਿਖੇ ਹੈ । ਇਕਦੂ ਕਵਾਵਹੁ ਏਤਨਾ ਪਸਾਰਾ ਕੀਤੋਨੁ, ਜਿਸ ਦਾ ਕੋਈ ਸੁਮਾਰੁ ਕਰਿ ਨ ਸਕਈ । ਤਿਸ ਵਿਚਿ ਕਿਆ ਕਿਆ ਪੈਦਾ ਹੋਇਆ ? ॥ ੧੬ ॥

ਅਸੰਖ ਜਪ ਅਸੰਖ ਭਾਉ[8] । ਅਸੰਖ ਪੂਜਾ ਅਸੰਖ ਤਪ ਤਾਉ ॥
ਅਸੰਖ ਗਰੰਥ ਮੁਖਿ ਵੇਦ ਪਾਠ । ਅਸੰਖ ਜੋਗ ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ ਵੀਚਾਰ । ਅਸੰਖ ਸਤੀ ਅਸੰਖ ਦਾਤਾਰ ॥

---

[1]ਵਗਦੀ । [2]ਸੋਹਣਾ । [3]ਅੰਦਾਜ਼ਾ । [4]ਪਸਾਰਾ । [5]ਹੁਕਮ ।
[6]ਤਾਕਤ, ਬਲ । [7]ਤੋਂ । [8]ਪ੍ਰੇਮ, ਬੰਦਗੀ ।

ਅਸੰਖ ਸੂਰ ਮੁਹ ਭਖ ਸਾਰ[1]। ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤ ਕਵਣ ਕਹਾ ਵੀਚਾਰੁ[2]। ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥

ਤਿਸੁ ਕਾ ਪਰਮਾਰਥੁ :—

ਕਈ ਅਸੰਖ ਉਸ ਕੇ ਜਪ ਹੈਂ, ਜਿਨ੍ਹੀ ਭਾਈ ਉਸ ਕਉ ਜਪਤੇ ਹੈਂ। ਕਈ ਅਸੰਖ ਪੂਜਾ ਹੈਂ, ਜਿਸ ਕਉ ਜਗਤ ਸੰਸਾਰ ਮਹਿ, ਕਰਣਹਾਰੇ ਕਰਤੇ ਹੈਂ। ਕਈ ਅਸੰਖ ਅਗਨਿ ਤਪੁ ਕਰਤੇ ਹੈਂ। ਕਈ ਅਸੰਖ ਗੇਰੰਥ ਮੁਖ ਸੋਂ ਵੇਦ ਪਾਠ ਪੜਤੇ ਹੈਂ। ਕਈ ਜੋਗੀ ਹੈਂ, ਜਿ ਉਦਾਸੁ[3] ਹੋਏ ਫਿਰਤੇ ਹੈਂ। ਅਰੁ ਕਈ ਅਨੇਕ ਭਗਤ ਹੈਂ, ਜਿ ਉਸ ਕੀ ਉਸਤਤਿ ਗੁਣਾ ਕਾ ਬੀਚਾਰੁ ਕਰਤੇ ਹੈਂ। ਅਰੁ ਕਈ ਅਸੰਖ ਸਤੀ ਹੈਂ, ਕਈ ਦਾਤਾਰ ਹੈਂ। ਕਈ ਸੂਰਮੇ, ਮੁਖਿ ਸਾਰੁ ਭਖਤੇ[4] ਹੈਂ। ਕਈ ਮੁਨੀਸਰ ਹੈਂ ਜਿ ਪਰਮੇਸੁਰ ਕੀ ਲਿਵ ਸਾਥਿ ਤਾਰਿ ਲਾਇ ਰਹੇ ਹੈਂ। ਸੁ ਏਹ ਸਭ, ਓਸੇ ਇਕਸੇ ਕਵਾਵ ਕੇ ਬੀਚਾਰ ਤੇ, ਸਭ ਰਚਨਾ ਹੋਈ ਹੈ ॥ ੧੭ ॥

ਅਸੰਖ ਮੂਰਖ ਅੰਧ ਘੋਰ। ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ[5] ਕਰਿ ਜਾਹਿ ਜੋਰ। ਅਸੰਖ ਗਲ ਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ। ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ[6] ਮਲੁ ਭਖਿ ਖਾਹਿ। ਅਸੰਖ ਨਿੰਦਕ ਸਿਰਿ ਕਰਹਿ ਭਾਰ ॥
ਨਾਨਕੁ ਨੀਚੁ ਕਹੈ ਵੀਚਾਰੁ। ਵਾਰਿਆ ਨ ਜਾਵਾ ਏਕ[7] ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥

ਤਿਸੁ ਕਾ ਪਰਮਾਰਥੁ :—

ਅਸੰਖ ਮੂਰਖ ਅੰਧ ਘੋਰ ਕੀਏ। ਅਸੰਖ ਚੋਰ ਕੀਏ। ਅਸੰਖ ਹਰਾਮ ਖੋਰ ਕੀਏ। ਅਸੰਖ ਅਮਰ ਕੀਏ ਨਾ-ਹਕਿ ਜੋਰੁ ਕਰਣਹਾਰੇ। ਅਸੰਖ ਗਲ ਵਢਣਹਾਰੇ ਕੀਏ, ਜੋ ਹਤਿਆ ਕਮਾਵਦੇ ਹੈਨਿ੍। ਅਸੰਖ ਪਾਪੀ ਕੀਏ, ਪਾਪ ਕਮਾਵਣਹਾਰੇ। ਅਸੰਖ ਕੂੜਿਆਰ ਕੀਏ, ਕੂੜੁ ਬੋਲਣਹਾਰੇ। ਅਸੰਖ ਮਲੇਛ ਮਲੁ ਭਖਣਹਾਰੇ ਕੀਏ। ਅਸੰਖ ਨਿੰਦਕ ਸਿਰਿ ਭਾਰੁ ਲੈਣਹਾਰੇ ਕੀਏ। ਤਿਨ੍ ਕੀ ਗਣਤੀ ਕਿਛੁ ਗਣੀ ਨਾਹੀ ਜਾਂਦੀ। ਨਾਨਕੁ ਨੀਚੁ, ਕਿਆ ਵੀਚਾਰੁ ਕਰੈ ਤੇਰੀ ਕੁਦਰਤ ਕਾ ? ਪਰੁ ਜੀ, ਏਸੁ ਤੇਰੀ ਕੁਦਰਤ ਨੋ ਵੇਖਿ ਵੇਖਿ ਅਨੇਕ ਵਾਰ ਤੁਧ ਉਤਹੁ ਕੁਰਬਾਨੁ ਕੁਰਬਾਨੁ ਹੋਂਦਾ ਹਾਂ ॥-੧੮ ॥

ਅਸੰਖ ਨਾਵ ਅਸੰਖ ਥਾਵ। ਅਗੰਮ[8] ਅਗੰਮ ਅਸੰਖ ਲੋਅ ॥
ਅਸੰਖ[9] ਕਹਹਿ ਸਿਰਿ ਭਾਰੁ ਹੋਇ। ਅਖਰੀ[10] ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ। ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ। ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ।
ਜਿਵ ਫੁਰਮਾਏ ਤਿਵ ਤਿਵ ਪਾਹਿ[11]। ਜੇਤਾ[12] ਕੀਤਾ ਤੇਤਾ ਨਾਉ ॥

---

[1]ਲੋਹਾ, ਭਾਵ ਤਲਵਾਰਾਂ ਦੀਆਂ ਚੋਟਾਂ। [2]ਪੋਥੀ ਵਿਚ "ਕੁਦਰਤ ਕਉਣ ਕਹਾ ਬੀਚਾਰੁ" ਹੈ। [3]ਵੈਰਾਗਵਾਨ, ਵਿਰਕਤ। [4]ਖਾਂਦੇ ਹਨ। [5]ਹੁਕਮ, ਧੱਕੇ ਦਾ ਰਾਜ ਕਰ ਜਾਂਦੇ ਹਨ। [6]ਮੰਦੀ ਇਛਾ ਵਾਲੇ। [7]ਪੋਥੀ ਵਿਚ "ਅਨੇਕ" ਹੈ। [8]ਜਿਥੇ ਸਾਡੀ ਪਹੁੰਚ ਨਹੀਂ। [9]ਅਣਗਿਣਤ। [10]ਬੋਲੀ ਦੇ ਸ਼ਬਦਾਂ ਦੁਆਰਾ। [11]ਪੋਥੀ ਵਿਚ "ਜਿਉ ਫੁਰਮਾਏ ਤਿਉ ਤਿਉ ਪਾਹਿ" ਹੈ। [12]ਜੋ ਕੁਝ ਉਸ ਬਣਾਇਆ ਹੈ (ਭਾਵ ਸਾਰੀ ਰਚਨਾ) ਉਸ ਦਾ ਨਾਮ ਹੀ ਹੈ।

ਵਿਣੁ ਨਾਵੈ ਨਾਹੀ ਕੋ ਥਾਉ । ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ । ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

ਤਿਸੁ ਕਾ ਪਰਮਾਰਥੁ :—

ਅਸੰਖ ਨਾਵ ਕੀਏ । ਅਸੰਖ ਥਾਵ ਕੀਏ । ਅਰੁ ਅਗੰਮ ਲੋਅ ਕੀਏ, ਕਈ ਅਸੰਖ, ਤਿਨ ਕੀ ਗਣਤੀ ਨਾਹੀ । ਅਰੁ ਕਈ ਅਸੰਖ ਸਿਰਭਾਰਿ ਹੋਇ ਹੋਇ, ਸਿਰ ਤਲਵਾਏ ਪਏ ਕਹਦੇ ਹੈਨਿ, ਪਰਮੇਸੁਰ ਕੇ ਨਾਵ ਨੇ । ਅਰੁ ਪਰਮੇਸੁਰ ਦੇ ਨਾਵ ਦੀ ਸਲਾਹ ਜਿ ਕੋਈ ਕਰਦਾ ਹੈ, ਸੁ ਅਖਰਾਂ ਹੀ ਵਿਚਿ ਕਰਦਾ ਹੈ । ਅਰੁ ਗਿਆਨੁ ਗੀਤ, ਗੁਣ ਗਾਵਣਾ, ਹਰਿ ਕਥਾ ਕਰਣੀ, ਏਹ ਭਿ ਅਖਰਾਂ ਹੀ ਵਿਚਿ ਹੋਏ । ਲਿਖਣੁ, ਪੜਨੁ, ਸੁਨਣੁ ਜਿ ਹੋਇਆ, ਸੁ ਸਭ ਅਖਰਾ ਹੀ ਵਿਚਿ ਹੋਇਆ । ਬੋਲਣੁ ਬਾਣੀ ਅਖਰਾ ਹੀ ਵਿਚਿ ਹੋਈ । ਸੰਜੋਗੁ, ਵਿਜੋਗੁ ਜਿ ਲਿਖਿਆ, ਸਿ ਅਖਰਾ ਹੀ ਵਿਚਿ ਲਿਖਿਆ । ਜਿ ਕਿਛੁ ਪੈਦਾ ਹੋਇਆ ਪਰਮੇਸੁਰ ਕੀ ਰਚਨਾ ਕਾ, ਤਿਸੁ ਸਭਸ ਕੇ ਸਿਰਿ ਲੇਖ ਹੋਇਆ । ਅਰੁ ਸਭੁ ਲੇਖੇ ਵਿਚਿ ਹੂਆ । ਪਰੁ ਜਿਨਿ ਏਹ ਰਚਨਾ ਰਚੀ ਹੈ, ਉਸ ਕੇ ਸਿਰਿ ਲੇਖੁ ਨਾਹੀ । ਹੋਰਸ ਸਭਸ ਨੂ ਸਿਰਿ ਲੇਖੁ ਪੈਆ ਹੈ । ਜਿਉ ਜਿਉ ਉਸਿ ਅਲੇਖ ਪੁਰਖ ਕਾ ਹੁਕਮੁ ਹੂਆ ਹੈ, ਤਿਉ ਤਿਉ ਸਭਸ ਦੇ ਸਿਰਿ ਲੇਖ ਪੈਆ ਹੈ । "ਜੇਤਾ ਕੀਤਾ ਤੇਤਾ ਨਾਉ" । ਜਿ ਕਿਛੁ ਕੀਤਾ ਹੈ, ਸੁ ਤਿਸੁ ਸਭਸ ਕਾ ਨਾਉ ਰਖਿਆ ਹੈ । ਸੁ ਜਿ ਨਾਹੀ ਥਾਉ, ਉਸ ਹੀ ਕਾ ਨਾਹੀ ਨਾਉ । ਹੋਰੁ ਜਿ ਕਿਛੁ ਰਚਿਆ ਹੈ, ਸੁ ਤਿਸੁ ਸਭਸ ਕਾ ਨਾਉ ਨਾਲੇ ਥਾਪਿਆ ਹੈਨੁ । ਹਉ ਕੁਰਬਾਨੁ ਜਾਉ, ਇਸੁ ਤੇਰੀ ਕੁਦਰਤਿ ਵਿਟਹੁ, ਜਿ ਤੈਂ ਏਹ ਕੁਦਰਤਿ ਸਾਜੀ ਹੈ ਜੀ । ਤੇਰੀ ਕੁਦਰਤ ਕਾ ਬੀਚਾਰੁ ਕਰਣਹਾਰਾ ਏਹਾ ਕੋਈ ਨਾਹੀ, ਜਿ ਤੇਰੀ ਕੁਦਰਤ ਕਾ ਬੀਚਾਰੁ ਕਰਿ ਸਕੈ । ਨਾ, ਤੇਰੀ ਕੁਦਰਤ ਬੇ ਸੁਮਾਰੁ ਹੈ । ਹੋਰੁ ਮੈ ਤੇਰੀ ਸਿਫਤਿ ਕਿਆ ਕਹਾਂ ? ਇਸੁ ਤੇਰੇ ਇਕਸੁ ਕਵਾਵ ਦਾ ਬਿਸਥਾਰੁ ਨਾਹੀ ਗਣਿਆ ਜਾਂਦਾ ॥ ੧੯ ॥

ਭਰੀਐ ਹਥੁ ਪੈਰੁ ਤਨੁ ਦੇਹ । ਪਾਣੀ ਧੋਤੈ ਉਤਰਸੁ ਖੇਹ ॥

ਤਿਸੁ ਕਾ ਪਰਮਾਰਥੁ :—

ਹਥ, ਪੈਰ, ਤਨੁ, ਦੇਹੀ ਜਿ ਖੇਹ ਸਾਥਿ ਭਰੀਤੇ ਹੈਂ, ਸਿ ਸਭਿ ਪਾਣੀ ਸਾਥਿ ਹਛੇ ਹੋਂਦੇ ਹੈਨਿ ।

ਮੂਤ ਪਲੀਤੀ ਕਪੜੁ ਹੋਇ । ਦੇ ਸਾਬੂਣੁ ਲਈਐ ਓਹੁ ਧੋਇ ॥

ਤਿਸੁ ਕਾ ਪਰਮਾਰਥੁ :—

ਅਰੁ ਮੂਤ ਪਲੀਤੀ ਸਾਥਿ, ਜਿ ਕਪੜਾ ਭਰੀਤਾ ਹੈ, ਸੁ ਪਾਣੀ ਅਰੁ ਸਬੂਣ ਸਾਥਿ ਹਛਾ ਧੋਇ ਲੀਜਤਾ ਹੈ । ਸੁ ਹਛਾ ਹੋਤਾ ਹੈ ।

ਭਰੀਐ ਮਤਿ ਪਾਪਾ ਕੈ ਸੰਗਿ । ਓਹੁ ਧੋਪੈ ਨਾਵੈ ਕੈ ਰੰਗਿ[1] ॥

ਤਿਸੁ ਕਾ ਪਰਮਾਰਥੁ :—

ਅਰੁ ਮਤਿ ਜਿ ਪਾਪਾ ਸਾਥਿ, ਅਰੁ ਬਿਕਰਮਾਂ ਕੇ ਸਾਥਿ ਮਾਨੁਖ ਕੀ ਭਰੀਤੀ ਹੈ, ਤਾਂ ਓਹ ਪਰਮੇਸੁਰ ਕੇ ਨਾਮ ਸਿਮਰਨ ਕੇ ਸੰਗਿ ਧੋਪੈ । ਏਹ ਹੋਰਤੁ ਵੰਸਤੁ, ਤਟ ਤੀਰਥ ਨਾਤੇ, ਤਪਸਿਆ ਕੀਤੀ, ਹਛੀ ਨਾਹੀ ਹੋਂਦੀ, ਬਿਨਾ ਪਰਮੇਸੁਰ ਕੇ ਨਾਮ ਸਿਮਰਨ ਥੀ ।

---

[1]ਪ੍ਰੇਮ, ਪਿਆਰ ਨਾਲ ।

ਪੁੰਨੀ[1] ਪਾਪੀ ਆਖਣੁ ਨਾਹਿ । ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

ਤਿਸੁ ਕਾ ਪਰਮਾਰਥੁ :—

ਇਹਿ ਜਿ ਪੁੰਨ ਅਰੁ ਪਾਪ ਪ੍ਰਾਨੀ ਕਮਾਵਦਾ ਹੈ, ਸੁ ਨਾਹੀ ਲਿਖਦਾ । ਕਿਉ ਜਿ ਇਨਾ ਪੁੰਨਾਂ ਅਤੇ ਪਾਪਾਂ ਦਾ ਓੜਕੁ ਕੋਈ ਨਾਹੀ, ਜਿ ਲਿਖੇ ਜਾਹਿ । ਪਰੁ ਜਿਤਨਾ ਏਹੁ ਪ੍ਰਾਨੀ ਕਰਮ ਕਰਦਾ ਹੈ, ਸੁ ਏਤਨੇ ਸਭਿ ਆਪਣੀ ਹਥੀਂ ਆਪਿ ਲਿਖਿ ਕਰਿ ਲੈ ਜਾਤਾ ਹੈ । ਅਰੁ ਆਪਣੇ ਲਿਖੇ ਕਉ ਆਪੇ ਵਾਰਦਾ ਹੈ । ਲਿਖਿ ਕਰਿ ਰਾਜੇ ਧਰਮ ਕਉ ਕਾਗਦੁ ਹਥਿ ਲੈ ਜਾਇ ਦੇਂਦਾ ਹੈ । ਅਰੁ ਕਹਤਾ ਹੈ ਜਿ ਜੀ, ਮੈਂ ਏਹ ਕਰਮ ਕੀਏ ਕਮਾਏ ਹੈਂ । ਸੁ ਏਹੁ ਮਾਨੁਖੁ ਆਪੇ ਕਰਮ ਕਮਾਂਵਦਾ ਹੈ, ਅਰੁ ਆਪੇ ਹੀ ਲਿਖਿ ਕਰਿ ਕਾਗਦੁ ਲਿਜਾਇ ਰਾਜੇ ਧਰਮ ਕੇ ਹਥਿ ਦੇਤਾ ਹੈ । ਤਬ ਏਸੁ ਦੇਹੀ ਲਿਖੇ ਊਪਰਿ ਹਿਸਾਬੁ ਹੋਂਦਾ ਹੈ ।

ਆਪੇ ਬੀਜਿ ਆਪੇ ਹੀ ਖਾਹੁ । ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥

ਤਿਸੁ ਕਾ ਪਰਮਾਰਥੁ :—

ਜੇਹਾ ਏਨਿ ਮਾਨੁਖਿ ਬੀਜਿਆ, ਤੇਹੋ ਹੀ ਖਾਇਆ । ਓਸੇ ਲਿਖੇ ਏਸ ਊਪਰਿ ਹਿਸਾਬੁ ਹੋਇਆ । ਤਬ ਦਰਗਾਹਹੁ ਹੁਕਮੁ ਹੋਆ । ਸੁ ਕਿਆ ਹੁਕਮੁ ਹੋਆ ? ਜਿ ਜੇ ਤਾਂ ਭਲਾ ਕਮਾਣਾ ਥਾ, ਤਾਂ ਭਲਾ ਹੁਕਮੁ ਹੋਆ, ਜਿ ਏਸ ਕਉ ਮੁਕਤਿ ਕਰਹੁ । ਅਰੁ ਜੇ ਬਦ ਕਰਮ ਕੀਏ ਥੇ, ਤਾਂ ਹੁਕਮੁ ਸਾਹਿਬੁ ਕਾ ਹੋਆ, ਜਿ ਏਸ ਕਉ ਜੂਨੀ ਮਹਿ ਡਾਰਿ ਦੇਹੁ । ਲਾਗਾ ਜੂਨੀ ਮਹਿ ਆਵਣ ਜਾਣ ॥ ੨੦ ॥

ਤੀਰਥੁ ਤਪੁ ਦਇਆ ਦਤੁ ਦਾਨੁ । ਜੇ ਕੋ ਪਾਵੈ ਤਿਲ ਕਾ ਮਾਨੁ ॥

ਤਿਸੁ ਕਾ ਪਰਮਾਰਥੁ :—

ਤੀਰਥੀਂ ਜਿ ਨਾਵਣੁ ਹੈ, ਅਰੁ ਤਪਸਿਆ ਕਰਣੀ ਤੀਰਥੀਂ, ਸੁ ਏਹ ਥਾਇ ਤਾਂ ਪਵੈ, ਜਾਂ ਦੈਆ ਵਿਚਿ ਦਾਨੁ ਕਰੈ, ਤਾਂ ਕੋਈ ਇਕਿ ਤਿਲੁ ਭਰਿ ਸੋਭਾ ਪਾਏ ਦਰਗਹ ਵਿਚਿ, ਜੇ ਏਹ ਕਰਮ ਕਰੇ ।

ਸੁਣਿਆ ਮੰਨਿਆ ਮਨਿ ਕੀਤਾ[2] ਭਾਉ ॥
ਅੰਤਰਿਗਤਿ ਤੀਰਥਿ ਮਲਿ ਨਾਉ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਗਾਵੈ ਅਰੁ ਸੁਣੈ, ਅਰੁ ਸੁਣਿ ਕਰਿ, ਅਰੁ ਭਾਉ ਮੰਨਿ ਵਸਾਏ, ਤਾਂ ਤਿਸ ਨੋ ਕਉਣੁ ਫਲੁ ਹੋਆ ? ਤਾਂ ਤਿਸ ਨੋ ਅਠਿ ਸਠਿ ਤੀਰਥ ਕਾ ਇਸਨਾਨ ਕਾ ਫਲੁ ਹੋਆ, ਮਨ ਕੇ ਵਿਖੇ । ਤਉ ਉਸ ਕੇ ਦੁਖਾ ਕਾ ਨਾਸੁ ਹੋਇਆ ਅਰੁ ਸੁਖ ਪ੍ਰਾਪਤਿ ਹੋਹਿ । ਦਰਗਹ ਪੈਂਧਾ[3] ਜਾਇ, ਆਪਣੇ ਘਰਿ ਜਾਇ ਵਸੇ ।

ਸਭਿ ਗੁਣ ਤੇਰੇ ਮੈ ਨਾਹੀ ਕੋਇ । ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਤਿਸੁ ਕਾ ਪਰਮਾਰਥੁ :—

ਹੇ ਪਰਮੇਸੁਰ ! ਜਿਤਨੇ ਗੁਣ ਹੈਨਿ, ਸੋ ਸਭਿ ਤੇਰੇ ਹੈਂ । ਮੇ ਕੋਈ ਨਾਹੀ ਅਤੇ ਨ ਕੋਈ ਮੇਰਾ ਗੁਣ ਹੈ । ਪਰੁ

---

[1]ਪੁੰਨੀ ਜਾਂ ਪਾਪੀ ਹੋਣਾ ਕੇਵਲ ਕਹਿਣ ਮਾਤਰ ਹੀ ਨਹੀਂ । [2]ਪੋਥੀ ਵਿਚ "ਰਖੀਐ" ਹੈ । [3]ਸਤਕਾਰਿਆ ਜਾਏ ।

ਜੀ, ਬਿਨਾ ਗੁਣਾ ਤੇ ਭਗਤਿ ਨਾਹੀ ਹੋਂਦੀ। ਏਸ ਦਾ ਨਾਉ ਭਗਤੁ ਤਾਹੀ ਪਤੇ, ਜਾਂ ਏਸ ਵਿਚਿ ਕਿਛੁ ਗੁਣ ਹੋਹਿ। ਸੁ ਏਸੁ ਵਿਚਿ ਜਿ ਗੁਣ ਹੋਹਿ, ਸਿ ਕਿਆ ਹੋਇ ?

ਸੁਅਸਤਿ[1] ਆਥਿ[2] ਬਾਣੀ[3] ਬਰਮਾਉ ॥

ਤਿਸੁ ਕਾ ਪਰਮਾਰਥੁ :–

ਹੋਰੁ ਤਾਂ ਏਸ ਤੇ ਗੁਣੁ ਕੋਈ ਨਾਹੀ ਹੋਇ ਆਂਵਦਾ, ਪਰੁ ਜਾਚਕਾਈ[4] ਉਸਤਤਿ ਪਰਮੇਸੁਰ ਕੀ ਕਰੈ, ਏਹੁ ਇਸਨੋ ਗੁਣੁ ਚਾਹੀਤਾ ਹੈ। ਏਹੁ ਗੁਣ ਪਰਮੇਸੁਰ ਨੋ ਭਾਂਵਦਾ ਹੈ। ਸੁਅਸਤਿ ਜਾਚਕੀ ਹੋਰਸ ਜਾਤਿ ਤੇ ਨਾਹੀ ਹੋਂਦੀ। ਜਾਚਕੀ ਦੁਹ ਜਾਤੀ ਤੇ ਹੋਂਦੀ ਹੈ। ਸੁ ਦੁਇ ਜਾਤੀ ਕਵਨ ਕਵਨ ਹੈਂ ? ॥ ੧ ॥ ਇਕ ਬ੍ਰਹਮਨੁ ॥ ੧ ॥ ਇਕੁ ਡੂਮੁ। ਸੁਅਸਤਿ ਆਦਿ ਏਹ, ਜਿ, ਸੁਅਸਤਿ ਅਸੀਰਵਾਦੁ। ਜਿ ਤੇਰਾ ਕਲਯਾਣੁ ਹੋਵੈ, ਅਤੈ ਆਦਿ ਨਾਉ ਪਰਮੇਸੁਰ ਕਾ। ਸੁ ਏ ਪਰਮੇਸੁਰ ਜੀ ! ਹਉ ਤੇਰਾ ਬ੍ਰਹਮਨੁ ਹੈ। ਮੇਰਾ ਤੁਝ ਕਉ ਅਸੀਰਵਾਦੁ ਹੈ। ਅਰੁ ਬਾਣੀ ਬ੍ਰਹਮਾਉ ਏਹੁ, ਜਿ ਜੀ, ਤੇਰੀ ਬਾਣੀ ਹੈ, ਸੁ ਏਹੋ ਮੇਰਾ ਬ੍ਰਹਮਾਉ ਹੈ। ਬ੍ਰਹਮਾਉ ਕਿਆ ਕਹੀਐ ? ਉਸਤਤਿ। ਏ ਪਰਮੇਸੁਰ ਜੀ ! ਹਉ ਤੇਰਾ ਡੂਮੁ ਹਾਂ।

ਸਤਿ ਸੁਹਾਣੁ ਸਦਾ ਮਨਿ ਚਾਉ ॥

ਤਿਸੁ ਕਾ ਪਰਮਾਰਥੁ :—

ਡੂਮ ਤਾਂ ਸਤ ਸੁਹਾਣੁ ਪ੍ਰਭ ਨੋ ਦੇਂਦੇ ਹੈਨਿ, ਹਰਖਮਾਨ[5] ਹੋਇ ਕੇ। ਜੀ, ਤਿਉ ਹਉ ਤੇਰਾ ਡੂਮੁ ਹਾਂ। ਤੁਧ ਨੋ ਮੇਰਾ ਸੁਹਾਣੁ ਹੈ। ਹਉ ਤੁਧਨੋ ਸਦਾ ਸੁਹਾਣੁ ਕਰਦਾ ਹਾਂ। ਜੀ, ਸਦਾ ਸਰਬਦਾ, ਹਉ ਤੇਰਾ ਡੂਮੁ ਹਾਂ ਜੀ। ਤੂ ਮੇਰਾ ਪ੍ਰਭੁ[6] ਹੈਂ।

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ[7] ॥

ਤਿਸੁ ਕਾ ਪਰਮਾਰਥੁ :—

ਏ ਪਰਮੇਸੁਰ ! ਤੈਂ ਜਿ ਅਕਾਰੁ ਥਾਪਿਆ ਹੈ, ਸੁ ਕਿਤੁ ਵੇਲੇ ? ਕਿਤੁ ਵਖਤਿ ? ਕਿਤੁ ਥਿਤਿ ? ਕਿਤੁ ਰੁਤਿ ? ਕਿਤੁ ਵਾਰਿ ? ਕਿਤੁ ਮਾਹਿ[8] ਤੈਂ ਆਕਾਰੁ ਕੀਆ ਹੈ ? ਸੁ ਏਹੁ ਵਖਤੁ, ਕਉਣੁ ਕੋਈ ਏਸੁ ਵਖਤ ਨੋ ਜਾਣਦਾ ਹੈ। ਏਹੁ ਵੇਲਾ, ਏਹੁ ਵਖਤੁ, ਕਿਨੈ ਨਾਹੀ ਪਾਇਆ, ਜਿ ਲਿਖਿ ਸੁਣਾਏ।

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥

ਤਿਸੁ ਕਾ ਪਰਮਾਰਥੁ :—

ਨਾ ਓਹੁ ਵੇਲਾ ਪੰਡਿਤੀਂ, ਨ ਕਾਜੀਏ ਨ ਮੁਲਾਂ, ਕਿਨੇ ਪਾਇ ਸਕਿਆ ਨਾਹੀ। ਏਹਾ ਕੋਈ ਨਾਹੀ, ਜਿ ਜਿਤੁ ਵਖਤਿ, ਜਿਤੁ ਮਾਹਿ, ਪਰਮੇਸੁਰ ਸ੍ਰਿਸਟਿ ਰਚੀ ਹੈ, ਸੁ ਆਖਿ ਲਿਖਿ ਸੁਣਾਏ।

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਤਿਸੁ ਕਾ ਪਰਮਾਰਥੁ :–

ਥਿਤਿ ਵਾਰੁ ਕੋਈ ਜੋਗੀ ਨਾਹੀ ਜਾਣਦਾ। ਅਤੇ ਰੁਤਿ ਮਾਹੁ ਭੀ ਕੋਈ ਨਹੀ ਜਾਣਦਾ। ਏਹ ਭਿ ਸੋਝੀ ਕਿਸੇ

---

[1]ਨਮਸਕਾਰ ਹੈ ਉਸ ਨੂੰ। [2]ਮਾਇਆ ਪੋਥੀ ਵਿਚ 'ਆਦਿ' ਹੈ। [3]ਓਅਮ, ਕੁੰਨ ਆਦਿ ਸ਼ਬਦ। [4]ਮੰਗਤਿਆਂਦੀ ਤਰ੍ਹਾਂ। [5]ਪਰਸੰਨ ਹੋ ਕੇ। [6]ਮਾਲਕ। [7]ਇਨ੍ਹਾਂ ਤੁਕਾਂ ਵਿਚ 'ਕਵਣ' ਦੀ ਥਾਂ ਪੋਥੀ ਵਿਚ "ਕਉਣੁ" ਹੈ। [8]ਮਹੀਨਾ।

ਨੂ ਨਾਹੀ। ਸ੍ਰਿਸਟਿ ਵਿਚਿ ਏਹਾ ਕੋਈ ਨਾਹੀ ਪਰਮੇਸੁਰਿ ਰਚਿਆ, ਜਿ ਏਹ ਵਿਧਿ[1] ਜਾਣੈ। ਜਿਨਿ ਏਹ ਸ੍ਰਿਸਟਿ ਸਾਜੀ ਹੈ, ਸੁ ਓਸੁ ਵੇਲੇ, ਵਖਤ ਨੋ ਓਹੋ ਜਾਣੈ।

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ ॥

ਤਿਸੁ ਕਾ ਪਰਮਾਰਥੁ :—

ਮੇਰੇ ਥੁਤੇ ਅਖਿਆ ਨਾਹੀ ਜਾਂਦਾ, ਵਰਨਿਆ ਨਾਹੀ ਜਾਂਦਾ, ਜਿ ਜਿਤਨੇ ਤੁਧਨੋ ਸਲਾਹਦੇ ਹੈਨਿ, ਅਤੈ ਵਰਨਦੇ ਹੈਨਿ। ਸਿ ਮੇਰੇ ਥੁਤੇ ਕਿਛੁ ਕਹਿਆ ਨਾਹੀ ਜਾਂਦਾ, ਜਿ ਇਤਨੇ ਹੈਨਿ, ਇਤਨੇ ਨਾਹੀ। ਅਰੁ ਇਕਦੂ ਇਕਿ ਚੜਦੇ[2] ਹੈਨਿ, ਤੇਰੀ ਸਾਲਾਹ ਕਰਣਹਾਰੇ। ਇਕਦੂ ਇਕਿ ਸਿਆਣੇ, ਇਕਦੂ ਇਕਿ ਚੜਦੇ।

ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ[3] ਜਾਣੈ ਅਗੈ ਗਇਆ ਨ ਸੋਹੈ ॥ ੨੧ ॥

ਤਿਸੁ ਕਾ ਪਰਮਾਰਥੁ :—

ਵਡਾ ਸਾਹਿਬੁ ਹੈਂ। ਕਰਣ ਕਾਰਣ ਸਮਰਥੁ ਹੈਂ। ਜਿ ਕਿਛੁ ਹੋਂਦਾ ਹੈ, ਸੁ ਕੀਤਾ ਪਰਮੇਸੁਰ ਦਾ ਹੋਂਦਾ ਹੈ, ਹੋਰੁ ਕੋਈ ਕਰਣਹਾਰੁ ਨਾਹੀ। ਅਤੈ ਜੇ ਏਹੁ ਕੋਈ ਜਾਣੈ, ਜਿ ਮੈ ਥੀਂ ਤਿਲੁ ਭਰਿ ਹੋਂਦਾ ਹੈ, ਸੋ ਦਰਗਹ ਵਿਚਿ ਬੇਮੁਖੁ, ਪਸੇਮਾਨੁ ਹੋਂਦਾ ਹੈ। ਦਰਗਾਹ ਪਰਮੇਸੁਰ ਦੀ ਵਿਚਿ, ਸੋਭਾ ਨਾਹੀ ਪਾਇੰਦਾ ॥ ੨੧ ॥

ਪਾਤਾਲਾ[4] ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ[5] ॥
ਸਹਸ ਅਠਾਰਹ ਕਹਨਿ ਕਤੇਬਾ[6] ਅਸੁਲੂ ਇਕੁ ਧਾਤੁ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਪਰਮੇਸੁਰ ਦੇ ਕੀਤੇ ਦਾ ਅੰਤੁ ਲੀਆ, ਕੀਆ ਚਾਹੇ, ਤਾਂ ਨਾਹੀ ਹੋਂਦਾ। ਕਈ ਪਾਤਾਲ ਹੈਂ। ਕਈ ਲਖ ਅਕਾਸ ਹੈਂ। ਕਈ ਲੋਅ ਹੈਂ, ਕਈ ਅਕਾਰ ਹੈਂ। ਤਿਨ੍ ਕੀ ਮਿਤਿ ਆਖੀ ਨਾਹੀ ਜਾਂਦੀ। ਅਰੁ ਵੇਦ ਜੋ ਇਕ ਬਾਤ ਕਹਦਾ ਹੈ, ਸੁ ਤ੍ਰਿਹੁ ਲੋਆਂ ਕੀ ਕਹਦਾ ਹੈ। ਹੋਰੁ ਜਿ ਹੈ, ਸੁ ਪਰੇ ਤੇ ਪਰੇ ਹੈ। "ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕ ਧਾਤੁ", ਸੁ ਸਹਸ ਅਠਾਰਹ ਆਲਮਾਂ ਦੇ ਕਤੇਬਾਂ ਪੜਹਿ, ਤਾਂ ਅਸੁ ਰੋਮ ਇਕ ਧਾਤੁ। ਸੁ ਅਸੁ ਕਹੀਐ ਘੋੜਾ, ਰੋਮ ਕਹੀਐ ਘੋੜੇ ਦਾ ਇਕੁ ਲੂਉ। ਤਿਸੁ ਇਕਸੁ ਰੋਮ ਕੇ ਕਰੋੜਵੇਂ ਭਾਉ ਕੀ ਮਿਤ ਕਹਿ ਨ ਸਕਨੀ, ਤਾਂ ਹੋਰਨ੍ਾਂ ਰੋਮਾਂ ਅਸੁ ਦੇ ਦੀ ਮਹੀਅਤਿ ਕਿਨਿ ਵਰਨੀਐ। ਜਾਂ ਇਕਸੁ ਰੋਮ ਕੇ ਕਰੋੜਵੇਂ ਭਾਉ ਨੋ ਵਰਨਿ ਨ ਸਕਨੀ।

ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ[7] ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥

ਤਿਸੁ ਕਾ ਪਰਮਾਰਥੁ :—

ਏਹ ਜਿ ਗਲ ਹੈ ਪਰਮੇਸੁਰ ਦੀ, ਸੁ ਅਲੇਖੈ ਹੈ। ਲੇਖੇ ਵਿਚਿ ਨਾਹੀ। ਜੇ ਕੋਈ ਕਹੈ, ਜਿ ਹਉ ਲੇਖੇ ਕਰਿ

---

[1]ਤਰੀਕਾ, ਢੰਗ। [2]ਵੱਧ ਤੋਂ ਵੱਧ। [3]ਆਪਣੇ ਆਪ ਥੋਂ। [4]ਪੋਥੀ ਵਿਚ "ਪਾਤਾਲ ਪਾਲ ਲਖ ਅਕਾਸਾ ਅਕਾਸ" ਹੈ। [5]ਇਕੋ ਗੱਲ। ਪੋਥੀ ਵਿਚ "ਬਾਤ" ਹੈ। [6]ਪੋਥੀ ਵਿਚ "ਪੜਹਿ" ਹੈ। [7]ਨਾਸ, ਬਰਬਾਦੀ।

ਕਰਿ ਸੁਮਾਰੁ ਕਰੀਂਗਾ, ਤਾਂ ਲੇਖੇ ਵਿਚਿ ਜੁ ਵਸਤੁ ਆਂਵਦੀ ਹੈ, ਸੁ ਤਿਸੁ ਤਿਸੁ ਦਾ ਬਿਨਾਸੁ ਹੋਂਦਾ ਹੈ । ਓਸ ਵਸਤੁ ਦਾ ਓੜਕੁ ਹੈ । ਸੁ ਓਹੁ ਅਲੇਖੁ ਪੁਰਖੁ ਹੈ, ਅਰੁ ਅਬਿਨਾਸੀ ਹੈ, ਜਿਸ ਦਾ ਕੀਤਾ ਸਭ ਕਿਛੁ ਹੋਂਦਾ ਹੈ। ਏਹਾ ਸੰਮ੍ਰਥੁ ਹੋਰੁ ਕੋਈ ਨਾਹੀਸੁ ਕੀਤਾ, ਜਿ ਕੋਈ ਪਰਮੇਸੁਰ ਦੇ ਕੀਤੇ ਦਾ ਅੰਤੁ ਜਾਣੈ। ਓਹੁ ਬੇਸੁਮਾਰੁ ਹੈ । ਸੁ ਬੇਸੁਮਾਰੁ ਪਰਮੇਸੁਰ ਕਾ ਨਾਉ ਕਿਉ ਹੈ ਪੈਆ ? ਜਿ ਸੁਮਾਰ ਵਿਚਿ ਨਾਹੀ ॥ ੨੨ ॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ[1] ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥ ੨੩ ॥

ਤਿਸੁ ਕਾ ਪਰਮਾਰਥੁ :—

ਹੇ ਪਾਰਬ੍ਰਹਮ ! ਮੈ ਤੇਰੀ ਸਾਲਾਹ ਕਿਆ ਸਾਲਾਹੀਂ ? ਮੈ ਏਨ੍ਾ ਨਦੀਆ ਦੀ ਭੀ ਸੁਰਤਿ ਨਾਹੀ ਜਾਤੀ । ਏਹ ਜਿ ਨਦੀਆ ਅਤੇ ਵਾਹ ਸਮੁੰਦ੍ਰ ਵਿਚਿ ਪਵਦੇ ਹੈਨਿ, ਸਿ ਏਹਿ ਕਿਤਨੇ ਕਿ ਹੈਨਿ । ਜੀ, ਤੂ ਜਿ ਹੈਂ, ਸਿ ਸਮੁੰਦ੍ਰ ਹੈਂ । ਸਾਹੁ ਹੈਂ । ਤੂ ਜੀ, ਸੁਲਤਾਨੁ ਹੈਂ । ਪਰੁ ਜੀ, ਏਹਿ ਜਿ ਤੇਰੇ ਵਾਹੜੇ ਭਗਤ ਹੈਨਿ, ਸਿਫਤਿ ਕਰਦੇ ਹੈਨਿ, ਸੁ ਮੈ ਏਨ੍ਾ ਦੀ ਸਲਾਹ ਨੋ ਨਾਹੀ ਪਹੁਚਿ ਸਕਦਾ ਜੀ । ਤੇਰੀ ਮਿਤਿ ਮੈ ਕਿਆ ਕਹਿ ਸਕਾਂ ਜੀ । ਅਰੁ ਜੀ, ਜਿ ਸੰਸਾਰ ਕਾ ਸਾਹੁ ਹੋਇ ਅਰੁ ਕਹੈ, ਜਿ ਹੰਉ ਸਾਹੁ ਹਾਂ, ਅਕੈ ਕਹੈ, ਜਿ ਹੰਉ ਪਾਹਿਸਾਹੁ ਹਾਂ, ਅਕੈ ਕਹੈ, ਜਿ ਹੰਉ ਧਨ ਪਾਤ੍ਰੁ ਹਾਂ, ਅਰੁ ਕਹੈ, ਜਿ ਹੰਉ ਸੋਭਾਵੰਤੁ ਹਾਂ, ਅਰੁ ਉਸ ਨੂ ਚਿਤਿ ਨ ਆਵਹੀ, ਤਾਂ ਓਹੁ ਕੀੜੀ ਦੀ ਬਰਾਬਰਿ ਭੀ ਨ ਹੋਇ । ਜੀ, ਮੈ ਏਨ੍ਾ ਤੇਰਿਆ ਕੀਤਿਆਂ ਦਾ ਅੰਤੁ ਨਾਹੀ ਜਾਣਦਾ, ਤਾਂ ਤੇਰੀ ਸਿਫਤਿ ਦਾ ਅੰਤੁ ਮੈ ਕਿਆ ਜਾਣਾ ॥ ੨੩ ॥

ਅੰਤੁ ਨ ਸਿਫਤੀ ਕਹਣਿ ਨ ਅੰਤੁ । ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ । ਅੰਤੁ ਨ ਜਾਪੈ ਕਿਆ ਮਨਿ ਮੰਤੁ[2] ॥

ਤਿਸੁ ਕਾ ਪਰਮਾਰਥੁ :—

ਪਰਮੇਸੁਰ ਦੀ ਸਿਫਤਿ ਦਾ ਭੀ ਅੰਤੁ ਕੋਈ ਨਾਹੀ । ਵੇਖਣ ਸੁਨਣ ਦਾ ਭੀ ਅੰਤੁ ਕੋਈ ਨਾਹੀ । ਅਰੁ ਏਹ ਭੀ ਕਿਛੁ ਜਾਣੀ ਨਾਹੀ ਜਾਂਦੀ, ਜਿ ਕਰਤੇ ਪੁਰਖ ਦੇ ਮਨ ਦਾ ਮੰਤੁ ਕਿ ਹੈ । ਓਸ ਦੇ ਮਨ ਦੇ ਮੰਤੁ ਦੀ ਓਹੋ ਜਾਣੈ । ਅਰੁ ਏਹ ਜਿ ਮਨ ਕੇ ਵਿਖੈ ਮੰਤ੍ਰ ਉਪਜਦੇ ਹੈਨਿ, ਸੁ ਏਨ੍ਾ ਮੰਤ੍ਰਾ ਦਾ ਭੀ ਓੜਕੁ ਕੋਈ ਨਾਹੀ ।

ਅੰਤੁ ਨ ਜਾਪੈ ਕੀਤਾ ਆਕਾਰੁ । ਅੰਤੁ ਨ ਜਾਪੈ ਪਾਰਾਵਾਰੁ ॥

ਤਿਸੁ ਕਾ ਪਰਮਾਰਥੁ :—

ਪਰਮੇਸੁਰ ਕੇ ਅਕਾਰ ਕਾ ਭੀ ਅੰਤੁ ਕੋਈ ਨਾਹੀ ਜਾਣਦਾ, ਜਿ ਕੇਤਾ ਕੁ ਹੈ । ਅੰਤੁ ਪਾਰਾਵਾਰੁ ਓਸ ਕਾ ਕਿਨੈ ਨਾਹੀ ਪਾਇਆ ।

---

[1] ਪੋਥੀ ਵਿਚ ਇਹ ਤੁਕਾਂ ਇਉਂ ਦਿਤੀਆਂ ਹਨ :—

ਸਮੁੰਦ ਸਾਹ ਸੁਲਤਾਨ ਗਿਰਹੀ ਸੇਤੀ ਮਾਲ ਧਨੁ ਜਗ ਮਹਿ ਸੋਭਾ ਹੋਇ ।
ਜੇ ਤੂ ਮਨ ਤੇ ਵੀਸਰਹਿ ਕੀੜੀ ਤੁਲਿ ਨ ਹੋਇ।

[2] ਮੰਤ੍ਰਵ, ਮਨੋਰਥ ।

ਅੰਤ ਕਾਰਣਿ ਕੇਤੇ ਬਿਲਲਾਹਿ[1] ॥
ਤਾ ਕੇ ਅੰਤ ਨ ਪਾਏ ਜਾਹਿ ॥

ਤਿਸੁ ਕਾ ਪਰਮਾਰਥੁ :—

ਪਰਮੇਸੁਰ ਦੇ ਖੋਜਣ ਦੇ, ਅੰਤੁ ਢੂਢਣ ਦੇ, ਕਈ ਅਸੰਖ ਢੂਢਦੇ ਹੈਨਿ, ਤਿਨ੍ਹਾ ਦਾ ਭੀ ਅੰਤੁ ਕਿਨੈ ਨਾਹੀ ਪਾਇ ਸਕਿਆ। ਏਸ ਅੰਤ ਨੋ ਕਈ ਪਏ ਬਿਲਲਾਂਦੇ ਹੈਨਿ, ਤਿਨਾਂ ਦਾ ਭੀ ਅੰਤੁ ਕੋਈ ਨਾਹੀ।

ਏਹੁ ਅੰਤੁ ਨ ਜਾਣੈ ਕੋਇ। ਬਹੁਤਾ ਕਹੀਐ ਬਹੁਤਾ ਹੋਇ ॥

ਤਿਸੁ ਕਾ ਪਰਮਾਰਥੁ :—

ਏਸੁ ਅੰਤ ਪਰਮੇਸੁਰ ਦੇ ਨੋ ਕੋਈ ਨਾਹੀ ਜਾਣਦਾ। ਜਿਤਨਾ ਕੋਈ ਕਹੈ, ਤਿਸਤੇ ਬਹੁਤੁ ਹੀ ਬਹੁਤੁ ਹੈ।

ਵਡਾ ਸਾਹਿਬੁ ਊਚਾ ਥਾਉ। ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ ॥

ਤਿਸੁ ਕਾ ਪਰਮਾਰਥੁ :—

ਪਰਮੇਸੁਰੁ ਜਿ ਹੈ, ਸਿ ਸਭਸ ਤੇ ਊਚਾ ਹੈ। ਤਿਸੁ ਸਭਸ ਊਚੇ ਤੇ, ਉਸ ਕਾ ਨਾਉ ਊਚਾ ਹੈ। ਜੇ ਏਵਡੁ ਊਚਾ ਕੋਈ ਹੋਵੈ, ਤਾਂ ਉਸਿ ਊਚੇ ਨਾਉ ਕਉ ਜਾਇ ਪਹੁਚੈ। ਤਾਂ ਉਸਿ ਊਚੇ ਸਾਹਿਬ ਕਉ ਕੋਈ ਜਾਣੈ। ਏਹੁ ਜਾਣਣ ਕਾ ਰਾਹੁ ਭੀ ਗੁਰੂ ਬਾਬੇ ਬਤਾਇਆ। ਜੇ ਏਵ ਕਰਿ ਕਰਿ ਐਸਾ ਹੋਇ, ਤਾਂ ਪਰਮੇਸੁਰ ਕੀ ਮਿਤਿ ਪ੍ਰਾਪਤਿ ਹੋਇ। ਨਾਤਰ ਕਿਵ ਹੀ ਨ ਹੋਇ।

ਜੇਵਡੁ ਆਪਿ ਜਾਣੈ ਆਪਿ ਆਪਿ। ਨਾਨਕ ਨਦਰੀ ਕਰਮੀ ਦਾਤਿ ॥ ੨੪ ॥

ਤਿਸੁ ਕਾ ਪਰਮਾਰਥੁ :—

ਜੇਵਡੁ ਓਹੁ ਹੈ ਪਰਮੇਸੁਰੁ, ਸੁ ਓਹੋ ਹੀ ਜਾਣੈ। ਹੋਰੁ ਕੋਈ ਨਾਹੀ ਜਾਣਦਾ। ਜਿਸਨੋ ਆਪਣੀ ਨਜਰਿ ਕਰਦਾ ਹੈ, ਤਿਸਨੋ ਦਾਤਿ ਹੋਤੀ ਹੈ ॥ ੨੪ ॥

ਬਹੁਤਾ ਕਰਮੁ[2] ਲਿਖਿਆ ਨਾ ਜਾਇ ॥
ਵਡਾ ਦਾਤਾ ਤਿਲੁ ਨ ਤਮਾਇ[3] ॥

ਤਿਸੁ ਕਾ ਪਰਮਾਰਥੁ :—

ਜਿਸ ਉਪਰਿ ਆਪਣਾ ਕਰਮੁ ਕਰਦਾ ਹੈ, ਤਿਸ ਦੀ ਭੀ ਮਿਤਿ ਕਿਛੁ ਪਵਦੀ ਨਾਹੀ, ਜਿ ਕਿਤਨੀ ਦਾਤਿ ਏਸਨੋ ਹੋਈ। ਓਹੁ ਜਿ ਹੈ, ਸਿ ਵਡਾ ਦਾਤਾ ਹੈ। ਦਿਤੇ ਲਏ, ਉਸ ਨੋ ਤਮਾਇ ਕਿਛੁ ਨਾਹੀ। ਜਿ ਕੋਈ ਕਹੈ, ਜਿ ਮੈ ਬਹੁਤੁ ਦੇਂਦਾ ਹਾਂ ਕਿ ਥੋੜਾ ਦੇਂਦਾ ਹਾਂ, ਏਹੀ ਜੇਹੀ ਤਮਾਇ ਹੀ ਨਾਹੀ। ਅਰੁ ਜੇ ਓਹੁ ਕਰਤਾ ਪੁਰਖੁ ਸਾਰੇ ਬ੍ਰਹਮੰਡ ਹੀ ਬਖਸਿ ਦੇਇ ਕਿਸੀ ਜੀਅ ਨੋ, ਤਾਂ ਕਿਛੁ ਗਮੀ ਪਰਵਾਹ ਭੀ ਨਾਹੀ। ਅਤੇ ਜੇ ਖੁਸਿ ਲਏ, ਤਾਂ ਕਿਛੁ ਪਛੋਤਾਵਾ ਭਿ ਨਾਹੀ, ਜਿ ਮੈ ਕਿਉ ਏਸ ਥਾਵਹੁ ਖੁਸਿ ਲਏ। ਏਹਾ ਪਰਮੇਸੁਰੁ ਹੈ।

---

[1]ਵਿਲਕਦੇ ਹਨ, ਤਰਲੇ ਲੈਂਦੇ ਹਨ। ਪੋਥੀ ਵਿਚ ਇਹ ਤੁਕ ਇਸਤਰ੍ਹਾਂ ਹੈ "ਏਸੁ ਅੰਤ ਕਾਰਣਿ ਕੇਤੇ ਵਿਲਲਾਹਿ।"
[2]ਬਖਸ਼ਿਸ਼। [3]ਤਮਹ, ਲਾਲਚ।

ਕੇਤੇ ਮੰਗਹਿ ਜੋਧ ਅਪਾਰ। ਕੇਤਿਆ ਗਣਤ ਨਹੀ ਵੀਚਾਰੁ[1] ॥
ਕੇਤੇ ਖਪਿ ਤੁਟਹਿ ਵੇਕਾਰ[2] ॥

ਤਿਸੁ ਕਾ ਪਰਮਾਰਥੁ :—

ਕਈ ਜੋਧੇ ਪਏ ਮੰਗਦੇ ਹੈਨਿ ਪਰਮੇਸੁਰ ਪਾਸਹੁ, ਤਿਨ੍ਹਾ ਕੀ ਗਣਤੀ ਕਾ ਵੀਚਾਰੁ ਕੋਈ ਨਾਹੀ। ਅਰੁ ਕੇਤੇ ਖਪਿ ਖਪਿ, ਤ੍ਰੁਟਿ ਤ੍ਰੁਟਿ ਜਾਂਦੇ ਹੈਨਿ, ਤਿਨ੍ਹਾਂ ਦੀ ਭੀ ਗਣਤੀ ਕਾਈ ਨਾਹੀ।

ਕੇਤੇ ਲੈ ਲੈ ਮੁਕਰੁ ਪਾਹਿ। ਕੇਤੇ ਮੂਰਖ ਖਾਹੀ ਖਾਹਿ ॥

ਤਿਸੁ ਕਾ ਪਰਮਾਰਥੁ :—

ਏਸੁ ਪਰਮੇਸਰ ਕੀ ਰਚਨਾ ਵਿਚਿ ਲੈ ਕਰਿ ਦਾਤਿ ਪਰਮੇਸਰ ਦੀ, ਅਰੁ ਮੁਕਰਿ ਪੈ ਜਾਂਦੇ ਹੈਨਿ, ਜਿ ਕਵਣੁ ਪਰਮੇਸੁਰੁ ? ਅਸੀ ਕਦਹੂ ਉਸਿ ਪਰਮੇਸਰ ਕੀਏ ? ਅਸੀ ਆਪੇ ਹਾਂ। ਜਿ ਕਿਛੁ ਹਾਂ, ਸਿ ਅਸੀ ਹੀ ਹਾਂ। ਅਰੁ ਇਕਿ ਮਹਾਂ ਮੂਰਖ ਹਹਿ, ਜਿਨਾ ਨ੍ਹਾਵਨਿ ਨਾ, ਧੋਵਨਿ ਨਾ, ਵੇਦੁ ਨ ਸਾਸਤ੍ਰੁ, ਕਿਛੁ ਨਾਹੀ ਜਾਣਦੇ। ਉਨ੍ਹ ਕੀ ਸਾਰੀ ਆਰਜਾ ਬੇਖਬਰ ਹੀ ਵਿਹਾਣੀ[3]। ਨ ਗਿਆਨੁ, ਨ ਧਿਆਨੁ, ਨ ਪੁਰਾਨੁ, ਨ ਕੁਰਾਨੁ, ਕਿਛੁ ਨਾਹੀ ਸਮਝਦੇ, ਅਰੁ ਉਨ੍ਹ ਕਉ ਏਤਨੀ ਦਾਤਿ ਕੀਤੀਸੁ, ਜਿ ਏਹੁ ਧਨੁ ਥੋੜਾ, ਉਨ੍ਹ ਕੇ ਕਦੇ ਤ੍ਰੁਟਿ ਨਾਹੀ। ਜਿਤੁ ਵਲਿ ਨਦਰਿ ਕਰਦੇ ਹੈਨਿ, ਤਿਤੁ ਵਲਿ ਸੁਇਨੇ ਦੇ ਢੇਰ ਹੋਇ ਜਾਂਦੇ ਹੈਨਿ। ਉਨ੍ਹਾ ਨੋ ਥੋੜਾ ਕਿਛੁ ਨਾਹੀ। ਅਰੁ ਓਇ ਮਹਾਂ ਮੂਰਖ ਬੇਖਬਰ ਹੈਂ, ਕਿਛੁ ਜਾਣਦਿਆਂ ਹੀ ਨਾਹੀ। ਓਇ ਸਰੁ[4] ਅਪਸਰੁ[5] ਕਿਛੁ ਨਾਹੀ ਜਾਣਦੇ, ਸੋ ਪਏ ਬਿਲਾਸ, ਸੁਖ ਭੋਗ ਕਰਦੇ ਹੈਨਿ।

ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ ॥

ਤਿਸੁ ਕਾ ਪਰਮਾਰਥੁ :—

ਇਕਿ ਜਿ ਜੀਅ ਪਰਮੇਸੁਰ ਕੇ ਕੀਏ ਹੈਨਿ, ਸਿ ਓਇ ਜਦਿ ਕੇ ਜੰਮੇ ਪੈਦਾ ਹੋਏ ਹੈਂ, ਤਦਿ ਕਾ ਉਨ੍ਹੀ ਸੁਖੁ ਕਦੇ ਦੇਖਿਆ ਨਾਹੀ, ਦੁਖੀ ਹੀ ਰਹੇ। ਦੂਖ ਅਰੁ ਭੂਖ ਕੀ ਪੀੜਾ ਸਿਉ, ਓਇ ਸਦਾ ਮਾਰੀਤੇ ਹੀ ਰਹੇ। ਓਇ ਭੀ ਜੀਉ ਉਸ ਹੀ ਸਾਹਿਬ ਕੇ ਹੈਂ। ਉਨ੍ਹ ਕਉ ਐਸੀ ਹੀ ਦਾਤਿ ਸਾਹਿਬ ਕੀਨੀ, ਜਿ ਤੁਮ ਮਾਰੀਤੇ ਹੀ ਮਰਹੁਗੇ ਭੂਖੇ ਪਿਆਸੇ।

ਬੰਦਿ ਖਲਾਸੀ[6] ਭਾਣੈ ਹੋਇ। ਹੋਰੁ ਆਖਿ ਨ ਸਕੈ ਕੋਇ ॥

ਤਿਸੁ ਕਾ ਪਰਮਾਰਥੁ :—

ਜੇ ਪਰਮੇਸੁਰ ਭਾਵੈ, ਤਾਂ ਬੰਦੀ ਖਾਨੇ ਵਿਚਿ ਜਿ ਹੋਨਿ, ਤਿਨ੍ਹਾ ਨੋ ਖਲਾਸੁ ਕਰੇ। ਜੇ ਭਾਵਸੁ ਤਾਂ ਇਕਨ੍ਹਾ ਜੀਆ ਨੋ ਫੇਰਿ ਬੰਦੀ ਖਾਨੇ ਮਹਿ ਦੇਇ ਤਾਂ ਏਹਾ ਸਮਰਥੁ ਹੋਰੁ ਕੋਈ ਨਾਹੀ, ਜਿ ਫੇਰਿ ਜਬਾਬੁ ਕਰੇ। ਆਖੇ ਜਿ ਜੀ, ਏਹਿ ਛੁਟੇ, ਸਿ ਕਿਤੁ ਗੁਣਿ ਛੁਟੇ ? ਅਤੈ ਏਹਿ ਬਧੇ, ਸਿ ਕਿਤੁ ਗੁਨਾਹਿ ਬਧੇ ? ਹੋਰੁ ਏਹਾ ਸਮਰਥੁ ਕੋਈ ਨਾਹੀਸੁ ਕੀਤਾ। ਆਪੇ ਬੰਨੈ, ਆਪੇ ਛਡੇ। ਜਿਵ ਭਾਵੈਸੁ, ਤਿਵੈ ਕਰੇ।

ਜੇ ਕੋ ਖਾਇਕੁ[7] ਆਖਣਿ ਪਾਇ। ਓਹੁ ਜਾਣੈ ਜੇਤੀਆ[8] ਮੁਹਿ ਖਾਇ ॥

ਤਿਸੁ ਕਾ ਪਰਮਾਰਥੁ :—

ਜੇ ਕੋਈ ਪਰਮੇਸੁਰ ਕੀ ਬਖਸੀਸ ਬੈਠਾ ਖਾਤਾ ਹੋਇ, ਅਰੁ ਕੋਈ ਉਸਕੀ ਬਖੀਲੀ ਕਰੇ, ਤਾਂ ਪਰਮੇਸੁਰ ਉਸ ਉਪਰਿ ਖਿਝੈ। ਕਈ ਜਨਮ ਓਹੁ ਜੂਨੀ ਮਹਿ ਫੇਰੀਐ, ਅਰੁ ਮੁਹੇ ਮੁਹਿ ਮਾਰੀਐ।

---

[1]ਅੰਦਾਜ਼ਾ ਪੋਥੀ ਵਿਚ 'ਬੀਚਾਰੁ' ਹੈ। [2]ਵਿਕਾਰੀ ਆਦਮੀ, ਵਿਸ਼ੇ ਭੋਗਣ ਵਾਲੇ। [3]ਬਤੀਤ ਹੋਣੀ, ਗੁਜ਼ਰ ਜਾਣੀ। [4]ਚੰਗਾ। [5]ਮੰਦਾ। [6]ਬੰਧਨ ਤੋਂ ਛੁਟਕਾਰਾ, ਆਜ਼ਾਦੀ। [7]ਕੱਚਾ ਮਨੁੱਖ, ਮੂਰਖ। [8]ਜਿਤਨੀਆਂ (ਚੋਟਾਂ)।

ਆਪੇ ਜਾਣੈ ਆਪੇ ਦੇਇ । ਆਖਹਿ ਸਿ ਭਿ ਕੇਈ ਕੇਇ ॥

ਤਿਸੁ ਕਾ ਪਰਮਾਰਥੁ :—

ਪਰਮੇਸੁਰ ਕੀ ਗਹਨ ਗਤਿ ਕੋਈ ਨਾਹੀ ਜਾਣਦਾ, ਜਿ ਆਖਿ ਕਰਿ ਸੁਣਾਵੈ । ਓਹੁ ਅਤੁਲੁ ਪਰਮੇਸੁਰੁ ਹੈ । ਉਸ ਕੀ ਗਤਿ ਓਹੀ ਜਾਣੈ । ਜਿਉ ਜਿਉ ਜਾਣਦਾ ਹੈ, ਤਿਉ ਤਿਉ ਦੇਂਦਾ ਜਾਂਦਾ ਹੈ । ਇਕਿ ਕਈ ਪਏ ਆਖਦੇ ਮੰਗਦੇ ਹੈਨਿ । ਓਹੁ ਆਪਣੇ ਭਾਣੇ ਦੇਇ, ਆਪਣੇ ਭਾਣੇ ਨ ਦੇਈ ।

ਜਿਸ ਨੋ ਬਖਸੇ ਸਿਫਤਿ ਸਾਲਾਹ । ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥

ਤਿਸੁ ਕਾ ਪਰਮਾਰਥ :—

ਇਕਨ੍ਹਾ ਨੋ ਧਨੁ ਦਿਤਾ ਸੁ । ਇਕਨ੍ਹਾ ਨੋ ਜੋਬਨੁ, ਬਲੁ, ਬਾਹਾਂ, ਦਿਤੀਆਂਸੁ । ਇਕਿ ਸਾਹ ਪਾਤਿਸਾਹਿ, ਸਿਧ, ਸਾਧਿਕ ਕੀਤਿਆਂਸੁ । ਇਕਿ ਭੂਮੀਏ, ਕਰੋੜੀਏ ਕੀਤਿਆਸੁ । ਇਕਿ ਉਮਰਾਵ, ਰਈਅਤਿ ਕੀਤਿਆਸੁ । ਜਗਤੁ ਕਉ ਏਹਾ ਦਾਤਿ ਕੀਤੀਸੁ । ਪਰੁ ਜਿਨ੍ਹਾ ਨੋ ਆਪਣੀ ਸਿਫਤਿ ਸਾਲਾਹ ਕਰਣੀ ਦਿਤੀਆਸੁ, ਸੇ ਪਾਤਿਸਾਹਾਂ ਕੇ ਸਿਰਿ ਪਾਤਸਾਹ ਕੀਤੇਸੁ । ਏਹ ਜਿ ਦੁਨੀਆਂ ਕੀ ਪਾਤਿਸਾਹੀ ਹੈ, ਸਾ ਬਾਦਿ[1] ਹੈ । ਨਿਹਚਲੁ ਪਾਤਿਸਾਹੀ ਕੀ ਹੈ ? ਜਿਨਿ ਕਉ ਆਪਣੀ ਸਿਫਤਿ ਸਾਲਾਹ ਦਿਤੀਅਸੁ, ਓਨ੍ਹਾ ਕਾ ਪਾਰਾਵਾਰੁ ਕਿਛੁ ਨਾਹੀ । ਉਨਾ ਕਾ ਆਪਿ ਅਧੀਨੁ[2] ਹੈ ॥ ੨੫ ॥

ਅਮੁਲ ਗੁਣ ਅਮੁਲ ਵਾਪਾਰ । ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ[3] ਆਵਹਿ ਅਮੁਲ ਲੈ ਜਾਹਿ । ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ[4] ਅਮੁਲੁ ਦੀਬਾਣੁ[5] । ਅਮੁਲੁ ਤੁਲੁ[6] ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ[7] । ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ । ਆਖਿ ਆਖਿ ਰਹੇ ਲਿਵ[8] ਲਾਇ ॥

ਤਿਸੁ ਕਾ ਪਰਮਾਰਥੁ :—

ਇਕਿ ਕਈ ਜਿ ਪਰਮੇਸੁਰ ਬਾਤਾਂ ਕੀਤੀਆ ਹੈਨਿ, ਸਿ ਏਹ ਭਿ ਅਮੁਲ ਵਸਤੂ ਹੈਨਿ । ਤਿਨਾਂ ਕੀ ਮਿਤਿ ਕਹੀ ਕਿਛੁ ਨਾਹੀ ਜਾਂਦੀ । ਏਹ ਜਿ ਪਰਮੇਸਰ ਕੇ ਗੁਣ ਗਾਵਣੇ ਹੈਨਿ, ਸਿ ਏਹ ਭਿ ਅਮੁਲ ਹੈਨਿ । ਅਰੁ ਜਿ ਗੁਣਾਂ ਕੇ ਵਾਪਾਰੀ ਵਾਪਾਰੁ ਕਰਦੇ ਹੈਨਿ, ਸਿ ਏਹ ਭਿ ਅਮੁਲ ਗੁਣ ਹੈਨਿ । ਅਰੁ ਮਾਇਆ ਕੇ ਵਾਪਾਰੀ ਜਿ ਵਾਪਾਰੁ ਕਰਦੇ ਹੈਨਿ, ਸਿ ਏਹ ਭਿ ਅਮੁਲ ਗੁਣ ਹੈਨਿ । ਅਰੁ ਮਾਇਆ ਜਿਸਥੇ ਹੋਂਦੀ ਹੈ, ਸਿ ਏਹ ਭਿ ਅਮੁਲ ਗੁਣ ਹੈ । ਤਿਸ ਕੀ ਭੀ ਮਿਤਿ ਕਿਛੁ ਨਾਹੀ । ਅਰੁ ਏਹਿ ਜਿ ਜੀਅ ਆਵਦੇ ਹੈਨਿ, ਸਿ ਏਹ ਭਿ ਅਮੁਲ ਹੈਂ । ਇਨ੍ਹਾ ਕਾ ਭੀ ਮੁਲ ਕਿਛੁ ਨਾਹੀ । ਇਨਾਂ ਜੀਆਂ ਨੋ ਲੈ ਜਿ ਜਾਂਦੇ ਹੈਨਿ, ਤਿਨਾਂ ਦਾ ਭੀ ਮੁਲੁ ਕਿਛੁ ਨਾਹੀ । ਅਰੁ ਏਹੁ ਜਿ ਕਿਸੀ ਸਾਥਿ ਭਾਉ ਕਰਿ ਮਿਲਣਾ ਹੈ, ਸਿ ਏਹ ਭਿ ਅਮੁਲੁ ਹੈ । ਅਰੁ ਏਹੁ, ਜਿ ਹੋਂਦਾ ਤ੍ਰਾਣੁ ਆਪਸ ਮਹਿ ਸਮਾਇ ਲੈਣਾ, ਸੁ ਏਹੁ ਭਿ ਅਮੁਲ ਹੈ । ਅਰੁ ਏਹੁ ਜਿ ਧਰਮੁ ਕਮਾਵਣਾ, ਧਰਮ ਦੇ ਮਾਰਗਿ ਚਲਣਾ, ਸਿ ਏਹੁ ਭਿ ਅਮੁਲ ਹੈ । ਏਸੁ ਬਾਤ ਉਪਰਿ ਕਿਛੁ ਮੁਲੁ ਨਾਹੀ ਲਗਦਾ । ਅਰੁ ਦੀਬਾਣ, ਜਿ ਧਰਮ ਨਿਆਉ ਕਰਦਾ ਹੈ, ਸੁ ਏਹੁ ਭਿ ਅਮੁਲੁ ਵਸਤੁ ਹੈ । ਤੋਲੁ ਜਿ ਹੈ, ਸੁ ਏਹ ਭਿ ਅਮੁਲ ਹੈ । ਅਰੁ ਬਖਸੀਸ, ਜਿ ਪਰਮੇਸੁਰ ਕੀ ਹੈ, ਸੁ ਏਹ ਭਿ ਅਮੁਲ ਹੈ । ਇਸ ਕਾ ਭੀ ਮੁਲੁ

---

[1]ਬਿਅਰਥ, ਫਜ਼ੂਲ । [2]ਮਾਤਹਤ, ਆਗਿਆਕਾਰੀ । [3]ਅਮੋਲਕ ਹਨ । [4]ਕਾਨੂੰਨ । [5]ਕਚਹਿਰੀ । [6]ਤੋਲ । [7]ਨਿਸ਼ਾਨ ਪ੍ਰਵਾਨਗੀਦਾ । [8]ਚੁਪ ਹੋ ਗਏ ।

ਕਿਛੁ ਨਾਹੀ। ਅਰੁ ਪਰਮੇਸੁਰ ਕੀ ਦਰਗਾਹ, ਜਿ ਨੀਸਾਨੁ ਪਵਦਾ ਹੈ ਲੇਖੁ, ਮਾਨੁਖ ਦੇ ਸਿਰਿ, ਸੁ ਏਹ ਭਿ ਅਮੁਲ ਹੈ। ਅਰੁ ਪਰਮੇਸੁਰ ਕੀ ਜਿ ਮਿਹਰ ਹੈ, ਏਹ ਭਿ ਅਮੁਲ ਹੈ। ਏਸ ਕਾ ਭਿ ਮੁਲੁ ਕਿਛੁ ਨਾਹੀ। ਅਰੁ ਪਰਮੇਸੁਰ ਕਾ ਜਿ ਹੁਕਮੁ ਹੈ ਫੁਰਮਾਨੁ, ਸੁ ਏਹੁ ਭਿ ਅਮੁਲ ਹੈ। ਅਤੇ ਹੋਰ ਜਿ ਦਾਤੀ ਪਰਮੇਸੁਰ ਕੀਤੀਆਂ ਹੈਨਿ, ਤਿਨਾ ਕਾ ਭੀ ਕਿਛੁ ਮੁਲੁ ਨਾਹੀ। ਸੇ ਕਵਨ ਕਵਨ ਬਾਤਾਂ, ਪਰਮੇਸੁਰ ਕੀਤੀਆਂ ਹੈਨਿ ? ਪਉਣੁ ਜਿ ਪਰਮੇਸੁਰ ਕੀਆ, ਸੀਤਲੁ[1] ਲਾਗਤਾ ਹੈ। ਅਰੁ ਪਾਣੀ ਸੀਤਲ ਪੀਣੇ ਕਉ, ਅਰੁ ਧਰਤੀ ਬੈਸਣੇ ਕਉ, ਅਕਾਸੁ, ਚਾਨਣੁ, ਅਨੇਰੁ, ਏਹ ਜਿ ਹੈਂ, ਸਿ ਸਭਿ ਅਮੁਲ ਹੈਂ। ਏਹ ਜਿ ਸੁਖ ਹੈਂ, ਸਿ ਸਭ ਅਮੁਲ ਹੈਂ। ਏਸ ਕਾ ਮੁਲੁ ਕਿਛੁ ਨਾਹੀ। ਦੇਹੀ ਜਿ ਅਰੋਗ ਹੈ, ਸੁ ਏਹੁ ਭੀ ਪਰਮੇਸੁਰ ਕਾ ਅਮੁਲ ਗੁਣੁ ਹੈ। ਦੀਬਾਨੁ ਜਿ ਹੈ, ਅਮਰੁ[2] ਪਰਮੇਸੁਰ ਕਾ, ਸੁ ਏਹ ਭੀ ਅਮੁਲੁ ਹੈ। ਕਿਉਜਿ ਜੇ ਦੀਬਾਨ ਕਾ ਅਮਰੁ ਨ ਹੋਵੀ, ਤਾਂ ਸੈਸਾਰ ਵਿਚਿ ਗਰੀਬਾਂ ਲੋਕਾਂ ਨੂੰ ਸਕਤੇ[3] ਮਾਰਿ ਖਾਨਿ। ਸੁ ਏਤੁ ਵਾਸਤੇ ਏਹ ਭਿ ਅਮੁਲ ਦਾਤਿ ਹੈ, ਪਰਮੇਸੁਰ ਕੀ। ਗਰੀਬਾਂ ਕੇ ਰਖਵਾਲੇ ਬਹਾਲੇਸੁ। ਸੁ ਕਈ, ਜਿ ਪਰਮੇਸੁਰ ਅਮੁਲ ਗਲਾਂ ਕੀਤੀਆ ਹੈਨਿ, ਸਿ ਤਿਨਾਂ ਕੀ ਗਣਤੀ ਕਰਿ ਸਕੀਤੀ ਨਾਹੀ, ਅਰੁ ਕਿਛੁ ਆਖੀ ਜਾਂਦੀ ਨਾਹੀ। ਕਈ ਜਿ ਪਏ ਆਖਦੇ ਹੈਨਿ, ਸੁ ਤਿਨਾਂ ਕੀ ਲਿਵ ਓਸੇ ਆਖਣ ਨਾਲਿ ਲਗਿ ਰਹੀ ਹੈ। ਆਖਦੇ ਆਖਦੇ, ਵਿਸਮਾਦਿ ਹੋਇ ਰਹੇ ਹੈਨਿ। ਆਖਦੇ ਜਿ ਹੈਨਿ, ਸਿ ਕਵਣਿ ਕਵਣਿ ਹੈਨਿ ? ਜਿ ਓਸ ਦੇ ਗੁਣ ਆਖਦੇ ਹੈਨਿ।

ਆਖਹਿ ਵੇਦ ਪਾਠ ਪੁਰਾਣ। ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ। ਆਖਹਿ ਗੋਪੀ ਤੈ ਗੋਵਿੰਦ[4] ॥

ਤਿਸੁ ਕਾ ਪਰਮਾਰਥੁ :—

ਵੇਦ ਆਖਦੇ ਹੈਨਿ ਪਰਮੇਸੁਰ ਕੇ ਗੁਣਾਨਵਾਦ। ਅਰੁ ਪਾਠ ਪੁਰਾਣ ਕਹਦੇ ਹੈਨਿ, ਪਰਮੇਸੁਰ ਕੇ ਗੁਣ। ਵੇਦ ਜਿ ਪੜੇ ਹੈਂ, ਸੁ ਆਖਿ ਆਖਿ ਸੁਣਾਇਦੇ ਹੈਨਿ, ਪਰਮੇਸੁਰ ਕੇ ਗੁਣ। ਬ੍ਰਹਮਾ ਅਰੁ ਇੰਦ੍ਰ ਗਾਂਵਦੇ ਹੈਨਿ ਪਰਮੇਸੁਰ ਕੇ ਗੁਣ। ਅਰੁ ਗੋਪੀਆਂ ਜਿ ਹੈਂ, ਸਿ ਸਦਾ ਗੋਵਿੰਦ ਜੀ ਕੇ ਗੁਣ ਕਹੀਦੀਆਂ ਹੈਨਿ।

ਆਖਹਿ ਈਸਰ ਆਖਹਿ ਸਿਧ। ਆਖਹਿ ਕੇਤੇ ਕੀਤੇ ਬੁਧ ॥

ਤਿਸੁ ਕਾ ਪਰਮਾਰਥੁ :—

ਕਈ ਈਸੁਰ ਕਈ, ਸਿਧ ਕਹਦੇ ਹੈਨਿ ਉਸ ਕਾ ਨਾਉ। ਕਈ ਬੁਧਵੰਤ ਅਰੁ ਸੁਧਵੰਤ ਆਖਦੇ ਹੈਨਿ ਪਰਮੇਸੁਰ ਕਾ ਨਾਮੁ।

ਆਖਹਿ ਦਾਨਵ[5] ਆਖਹਿ ਦੇਵ। ਆਖਹਿ ਸੁਰਿ ਨਰ ਮੁਨਿ ਜਨ ਸੇਵ[6]।

ਤਿਸੁ ਕਾ ਪਰਮਾਰਥੁ :—

ਦਾਨਵ ਜਿ ਹੈਂ ਸਿ ਕਹਤੇ ਹੈਂ, ਪਰਮੇਸੁਰ ਕੇ ਗੁਣ। ਸੁਰਿ, ਨਰ, ਦੇਵਤੇ, ਜਿ ਹੈਂ, ਸੇ ਕਹਤੇ ਹੈ, ਪਰਮੇਸੁਰ ਕੇ ਗੁਣ। ਮੁਨਿ ਜਨ ਜਿ ਹੈਂ, ਸਿ ਕਹਤੇ ਹੈਂ, ਪਰਮੇਸੁਰ ਕੇ ਗੁਣ। ਸੁਰਿ, ਨਰ, ਮੁਨਿ ਜਨ, ਜਿ ਹੈਂ ਸਿ ਸਦਾ ਸਰਬਦਾ ਸੇਵਾ ਕਰਤੇ ਹੈਂ ਅਰੁ ਗੁਣ ਕਹਤੇ ਹੈਂ।

ਕੇਤੇ ਆਖਹਿ ਆਖਣਿ ਪਾਹਿ। ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥

ਤਿਸੁ ਕਾ ਪਰਮਾਰਥੁ :—

ਕਈ ਪਰਮੇਸੁਰ ਕਾ ਨਾਉ ਆਖਦੇ ਹੈਨਿ। ਅਰੁ ਕਈ ਪਰਮੇਸੁਰ ਦੇ ਨਾਉ ਨੂ ਆਖਿਆ ਲੋੜਦੇ ਹੈਨਿ। ਕੇਤੇ

---

[1]ਠੰਢਾ। [2]ਹੁਕਮ। [3]ਜ਼ੋਰ ਵਾਲੇ, ਡਾਢੇ। [4]ਕ੍ਰਿਸ਼ਨ। [5]ਦੈਂਤ, ਰਾਖਸ਼। [6]ਸੇਵਕ, ਸੇਵਣ ਵਾਲੇ।

ਕਹਦੇ ਹੈਨਿ, ਜਸੁ ਪਰਮੇਸੁਰ ਕਾ। ਅਰੁ ਕਈ ਕਹਿ ਕਹਿ, ਉਠਿ ਉਠਿ ਗਏ।

ਏਤੇ ਕੀਤੇ ਹੋਰਿ ਕਰੇਹਿ। ਤਾ ਆਖਿ ਨ ਸਕਹਿ ਕੇਈ ਕੇਇ॥

ਤਿਸੁ ਕਾ ਪਰਮਾਰਥੁ।

ਏਹ ਤਾਂ ਦੇਵ, ਦਾਨਵ, ਇੰਦ੍ਰ, ਬ੍ਰਹਮੇ, ਸੁਰ, ਦੇਵਤੇ, ਤੇਤੀਸ ਕਰੋੜੀ ਏਤੇ ਕਹਤੇ ਹੈਂ। ਪਰੁ ਜੇ ਏਹੇ ਜੇਹੇ ਹੋਰ ਕਈ ਕਰੋੜੀ ਲਖ ਹੋਰ ਭਿ ਹੋਵਨਿ, ਤਾਂ ਭੀ ਪਰਮੇਸੁਰ ਕੇ ਗੁਣਾਂ ਕੀ ਕੀਮਤਿ ਮਿਰਜਾਦਾ ਵਰਨਿ ਨ ਸਕਨੀ। ਆਖਿਦਿਆਂ ਆਖਨਿ, ਪਰੁ ਪਹੁਚਿ ਨ ਸਕਨੀ।

ਜੇਵਡੁ ਭਾਵੈ ਤੇਵਡੁ ਹੋਇ। ਨਾਨਕ ਜਾਣੈ ਸਾਚਾ ਸੋਇ॥

ਤਿਸੁ ਕਾ ਪਰਮਾਰਥੁ :—

ਜੇਵਡੁ ਹੈ, ਤੇਵਡੁ ਆਪੇ ਹੀ ਜਾਣੈ ਆਪਣੀ ਮਿਰਜਾਦਾ? ਹੋਰੁ ਕਉਣੁ ਜਾਣੈ। ਉਸ ਬਿਨਾ ਏਹਾ ਕੋਈ ਨਾਹੀ, ਜੁ ਉਸਿ ਪਰਮੇਸੁਰ ਕਾ ਅੰਤੁ ਜਾਣੈ। ਆਪੇ ਜਾਣੈ ਆਪਣੀ ਕੀਮਤਿ, ਹੋਰੁ ਕੋਈ ਸਮਰਥੁ ਨਾਹੀ।

ਜੇ ਕੋ ਆਖੈ ਬੋਲੁਵਿਗਾੜੁ[1]। ਤਾ ਲਿਖੀਐ ਸਿਰਿ ਗਾਵਾਰ ਗਾਵਾਰੁ॥ ੨੬॥

ਤਿਸੁ ਕਾ ਪਰਮਾਰਥੁ :—

ਜੇ ਕੋਈ ਆਖੈ, ਜੋ ਪਰਮੇਸੁਰ ਦੀ ਮਿਤਿ ਹਉ ਜਾਣਦਾ ਹਾਂ, ਤਾਂ ਓਹੁ ਗਾਵਾਰਾ ਦੇ ਸਿਰਿ ਗਾਵਾਰੁ ਲਿਖੀਐ॥ ੨੬॥ ਤਬ ਹੁਕਮੁ ਪਰਮੇਸੁਰ ਕਾ ਗੁਰੂ ਬਾਬੇ ਨਾਨਕ ਜੀ ਕਉ ਹੋਇਆ, ਜਿ, "ਨਾਨਕ! ਏਵੈ ਹੈ, ਜਿ ਤੂ ਕਹਤਾ ਹੈ। ਪਰੁ ਤੁਧੁ ਉਪਰਿ ਮੇਰਾ ਕਰਮੁ ਹੈ। ਤੂ ਕਿਛੁ ਮੇਰਾ ਜਸੁ ਗਾਉ।" ਤਬ ਗੁਰੂ ਬਾਬੇ ਨਾਨਕ ਅਰਦਾਸ ਕੀਤੀ, ਨਿਰੰਜਨ ਸਾਹਿਬ ਕੇ ਆਗੇ। ਜਿ ਜੀ ਮਿਹਰਵਾਨ! ਹੰਉ ਤੇਰੀ ਸਾਲਾਹ ਗਾਵਿ ਨਾਹੀ ਜਾਣਦਾ, ਪਰੁ ਜਿ ਤੁਧ ਨੋ ਗਾਵਦੇ ਹੈਨਿ, ਤਿਨ੍ਹਾ ਦਾ ਨਾਉ ਕਹਦਾ ਹਾਂ, ਜਿ ਤੁਧ ਨੋ ਸਿਮਰਦੇ ਗਾਵਦੇ ਹੈਨਿ। ਤਬ ਹੁਕਮੁ ਹੋਆ ਜਿ, "ਨਾਨਕ! ਤੂ ਮੈਨੋ ਗਾਉ।" ਤਬ ਗੁਰੂ ਬਾਬਾ ਨਾਨਕੁ ਪਰਮੇਸੁਰ ਦੇ ਦਰਬਾਰ ਬਾਰ ਕੀ ਸੋਭਾ ਬਰਨਦਾ ਹੈ। ਅਰੁ ਗਾਵਣ ਹਾਰਿਆਂ ਕੋ ਕਹਦਾ ਹੈ, ਜਿ ਪਰਮੇਸੁਰ ਕੋ ਜਸ ਨੋ ਗਾਂਵਦੇ ਹੈਨਿ। ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ।

ਸੋ[2] ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥

ਤਿਸੁ ਕਾ ਪਰਮਾਰਥੁ :—

ਜੀ, ਮੈ ਸੋ ਦਰੁ ਤੇਰਾ ਜਾਣਦਾ ਨਾਹੀ, ਸੋ ਘਰੁ ਭੀ ਤੇਰਾ ਜਾਣਦਾ ਨਾਹੀ ਜੀ। ਤੁਧਨੋ ਗਾਵਾਂ, ਸੁ ਕਿ ਕਰਿ ਕੈ ਗਾਵਾਂ। ਪਰੁ ਜਿ ਤੁਧਨੋ ਗੋਂਵਦੇ ਹੈਨਿ, ਤਿਨ੍ਹਾ ਦਾ ਨਾਉ ਲੈਂਦਾ। ਸੋ ਕਵਣ ਕਵਣ ਤੁਧਨੋ ਗਾਵਦੇ ਹੈਨਿ?

---

[1]ਬੋਲ ਨੂੰ ਵਿਗਾੜਨ ਵਾਲਾ, ਬਕਵਾਸੀ। [2]ਪੁਰਾਤਨ ਹੱਥ ਲਿਖਤ ਬੀੜਾਂ ਵਿਚ "ਸੋ ਦਰੁ" ਬਾਣੀ ਦਾ ਨਾਂ ਰਾਗਾਂ ਦੇ ਤਤਕਰੇ ਵਿਚ ਵਖਰਾ ਲਿਖਿਆ ਹੈ। ਇਹ ਸਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਵਾਰੀ ਆਇਆ ਹੈ। ਜਪੁਜੀ ਸਾਹਿਬ ਦੀ ੨੭ਵੀਂ ਪਉੜੀ, ਰਹਿਰਾਸ ਸਾਹਿਬ ਦਾ ਪਹਿਲਾ ਸ਼ਬਦ ਤੇ ਰਾਗ ਆਸਾ ਦਾ ਪਹਿਲਾ ਸ਼ਬਦ। ਤਿੰਨੇ ਥਾਵਾਂ ਤੇ ਮੂਲਕ ਪਾਠ ਇਕੋ ਹੀ ਹੈ, ਪਰ ਲਗਾ ਮਾਤਰਾਂ ਦਾ ਫ਼ਰਕ ਹੈ। ਇਸ ਪਉੜੀ ਦੀ ਸੁਧਾਈ 'ਜਪੁ ਜੀ' ਦੀ ੨੭ਵੀਂ ਪਉੜੀ ਨਾਲ ਕੀਤੀ ਗਈ ਹੈ।

ਵਾਜੇ ਤੇਰੇ ਨਾਦ[1] ਅਨੇਕ ਅਸੰਖਾ ਕੇਤੇ ਤੇਰੇ ਵਾਵਣ ਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣ ਹਾਰੇ ॥
ਗਾਵਹਿ ਤੁਹਨੋ[2] ਪਉਣ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਹਿ ਈਸੁਰ ਬ੍ਰਹਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇੰਦਾਸਨਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵੀਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਿਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ[3] ਪਇਆਲੇ[4] ॥
ਗਾਵਨਿ ਰਤਨ ਉਪਾਏ ਤੇਰੇ ਅਨਿਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ[5] ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ[6] ॥
ਹੋਰਿ ਕੇਤੇ ਗਾਵਹਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਜੀ, ਪਾਕੀ ਨਾਈ ਪਾਕ ਪਰਵਰਦਗਾਰ ! ਏਹ ਜਿਤਨੇ ਹਉ ਜਾਣਦਾ ਸੀ, ਏਹ ਤਾਂ ਮੈ ਗਣੇ, ਪਰੁ ਜੀ, ਹੋਰਿ ਜਿ ਕਈ ਅਸੰਖ ਲੋਅ ਤੇਨੋ ਗਾਂਵਦੇ ਹੈਨਿ, ਸੇ ਓਹਿ ਤਾ ਮੇਰੇ ਬੂਤੇ ਵਰਨੇ ਨਾਹੀ ਜਾਂਦੇ ਜੀ । ਏਹਿ ਤਾਂ ਤੇਰੇ ਗਾਵਣਹਾਰੇ ਮੈਂ ਗਣੇ ।'' ਤਬ ਹੁਕਮੁ ਸਚੇ ਸਾਹਿਬ ਕਾ ਹੋਇਆ ਜਿ, "ਨਾਨਕ ! ਏਹ ਤਾਂ ਤੈਂ ਮੇਰੇ ਗਾਵਣਹਾਰੇ ਗਣੇ, ਪਰੁ ਕਿਛੁ ਮੇਰੀ ਭੀ ਉਸਤਤਿ ਕਰਿ, ਮੇਰੀ ਆਗਿਆ ਹੈ । ਤੁਧ ਉਤੇ ਮੇਰੀ ਕਿਰਪਾ ਹੈ ।'' ਤਬ ਗੁਰੂ ਬਾਬੇ ਕਹਿਆ ਜਿ ਜੀ ।

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪੁਣਾ ਜਿਵ ਤਿਸ ਦੀ[7] ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨਾ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ[8] ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬਾ ਨਾਨਕੁ, ਪਰਮੇਸੁਰ ਕੇ ਦਰਿ, ਜੋ ਭਗਤ ਪਰਮੇਸੁਰ ਨੋ ਗਾਵਦੇ ਹੈਨਿ, ਤਿਨਾ ਨੋ ਕਹਿ ਸੁਣਾਵਦਾ ਹੈ । ਅਰੁ ਪਰਮੇਸੁਰ ਕੇ ਦਰ ਕੀ ਸੋਭਾ ਕਹਤਾ ਹੈ । ਏ ਪਾਰਬ੍ਰਹਮ ! ਤੇਰੇ ਦਰਿ ਜੁ ਵਾਜੇ ਵਜੰਤ੍ਰ ਨਾਦ ਅਨੇਕ ਅਸੰਖ ਹੈਂ, ਸਿ ਤਿਨ ਕੀ ਕਿਛੁ ਕੀਮਤਿ ਨਾਹੀ । ਅਰੁ ਤਿਨਾ ਵਾਜੰਤ੍ਰਾ ਦੇ ਵਜਾਵਣਹਾਰੇ ਭੀ ਅਨੇਕ ਅਸੰਖ ਹੈਂ । ਅਰੁ ਰਾਗ ਪਰੀਆ ਜਿ ਹੈਂ, ਸਿ ਏਹ ਭੀ ਅਸੰਖ ਹੈਂ ਅਰੁ ਤਿਨਾ ਰਾਗਾਂ ਪਰੀਆਂ ਕੇ ਜਿ ਗਾਵਣਹਾਰੇ ਹੈਨਿ, ਤਿਨਾ

---

[1]ਵਾਜੇ । [2]ਪੋਥੀ ਵਿਚ "ਗਾਵਨਿ ਤੁਧਨੋ" ਹੈ ਇਸ ਸਾਰੀ ਪਉੜੀ ਵਿਚ "ਗਾਵਹਿ" ਦੀ ਥਾਂ "ਗਾਵਨਿ" ਹੈ । [3]ਮਾਤ ਲੋਕ । [4]ਪਾਤਾਲ ਲੋਕ । [5]ਚਾਰ ਖਾਣੀਆਂ, ਅੰਡਜ, ਜੇਰਜ, ਉਤਭੁਜ, ਸੇਤਜ । [6]ਰਸ ਵਾਲੇ, ਰਸੀਏ । [7]ਪੋਥੀ ਵਿਚ "ਜਿਉ ਤੇਰੀ" ਹੈ । [8]ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ :—
"ਜੋ ਤੁਧਿ ਭਾਵੈ ਸੋਈ ਕਿਛੁ ਕਰਸਹਿ ਫਿਰਿ ਹੁਕਮੁ ਨ ਕਰਣਾ ਜਾਈ ।''

ਕੀ ਭੀ ਕਿਛ ਗਣਤੀ ਨਾਹੀ। ਸੋ ਕਵਣ ਕਵਣ ਗਾਵਦੇ ਹੈਨਿ੍ ? ਪਉਣੁ ਗਾਂਵਦਾ ਹੈ । ਪਾਣੀ ਗਾਂਵਦਾ ਹੈ; ਬੈਸੰਤਰੁ ਗਾਵਦਾ ਹੈ; ਏਹ ਸਭਿ ਗਾਵਦੇ ਹੈਨਿ੍। ਅਰੁ ਰਾਜਾ ਧਰਮੁ ਜਿ ਹੈ, ਸਿ ਪਰਮੇਸੁਰ ਕੇ ਦੁਆਰੇ ਗਾਂਵਦਾ ਹੈ। ਚਿਤ੍ ਗੁਪਤੁ ਜਿ ਹੈ, ਲਿਖਾਰੀ, ਜਿ ਧਰਮੁ ਵੀਚਾਰੁ ਲਿਖਦਾ ਹੈ, ਜੀਆ ਕਾ, ਸੁ ਭੀ ਪਰਮੇਸੁਰ ਕੀ ਉਸਤਤਿ ਗਾਂਵਦਾ ਹੈ। ਈਸੁਰ, ਮਹਾਦੇਉ ਅਰੁ ਬ੍ਰਹਮਾ, ਏਹ ਜਿ ਹੈਂ, ਸੇ ਗਾਂਵਦੇ ਹੈਨਿ੍, ਨਿਰੰਜਨ ਕਉ। ਅਰੁ ਦੇਵੀ ਜਿ ਹੈ, ਜੋਗ ਮਾਇਆ, ਸੁ ਗਾਂਵਦੀ ਹੈ। ਏਹਿ ਪਰਮੇਸੁਰ ਕੇ ਦਰਿ ਸਦਾ ਸੋਭਾ ਪਾਂਵਦੇ ਹੈਨਿ੍ । ਅਉਰੁ ਕਉਣੁ ਗਾਂਵਦੇ ਹੈਨਿ੍ ? ਇੰਦ੍ਰ ਜਿ ਹੈ, ਸਿ ਇੰਦ੍ਰਾਸਨਿ ਬੈਠਾ ਗਾਂਵਦਾ ਹੈ, ਦੇਵਤਿਆਂ ਸਮੇਤਿ । ਸਿਧ ਜਿ ਹੈਂ, ਸਿ ਸਮਾਧਿ ਕੇ ਅੰਦਰਿ ਧਿਆਨੁ ਲਗਾਇ ਕਰਿ ਸਦਾ ਸਰਬਦਾ ਗਾਵਦੇ ਹੈਨਿ੍ । ਅਰੁ ਸਾਧ ਜਿ ਹੈਂ, ਸੰਤ ਭਗਤ, ਸੇ ਪਰਮੇਸੁਰ ਨੋ ਵੀਚਾਰਿ ਵੀਚਾਰਿ ਕਰਿ ਗਾਂਵਦੇ ਹੈਨਿ੍। ਜਤੀ ਗਾਵਦੇ ਹੈਨਿ੍; ਸਤੀ, ਸੰਤੋਖੀ ਗਾਵਦੇ ਹੈਨਿ। ਵੀਰ ਜਿ ਹੈਂ ਸੇ ਗਾਵਦੇ ਹੈਨਿ, ਭਲੇ ਕਰਾਰੇ, ਹੁਸੀਆਰ ਹੋਇ ਕਰਿ, ਬਲ ਸਾਥਿ। ਪੰਡਿਤ ਜਿ ਹੈਂ, ਸਿ ਵੇਦ ਵਿਦਿਆ ਪੜਿ ਕਰਿ ਗਾਂਵਦੇ ਹੈਨਿ। ਰਿਖੀਸੁਰ ਜੁ ਹੈਂ, ਸੁ ਚਹੁ ਜੁਗ ਵੇਦ ਪੜਿ੍ ਪੜਿ੍ ਗਾਂਵਦੇ ਹੈਨਿ। ਮੋਹਣੀਆ ਜਿ ਹੈਂ ਮਨ ਕਉ ਮੋਹਣਹਾਰੀਆਂ, ਸੇ ਗਾਂਵਦੀਆਂ ਹੈਨਿ੍। ਸੁਰਗ ਮਧ[1] ਪੇਆਲ ਤ੍ਰਏ ਲੋਕ ਜਿ ਹੈਂ, ਸੇ ਗਾਂਵਦੇ ਹੈਨਿ। ਰਤਨ ਜਿ ਉਪਜਾਏ ਹੈਂ ਪਰਮੇਸੁਰ, ਸੇ ਗਾਂਵਦੇ ਹੈਨਿ੍ । ਅਰੁ ਤੀਰਥ ਜਿ ਹੈਂ, ਅਠਿਸਠਿ, ਸੇ ਓਇ ਪਰਮੇਸੁਰ ਨੋ ਗਾਂਵਦੇ ਹੈਨਿ੍ ਜੋਧ[2] ਜੁ ਹੈਂ, ਮਹਾਬਲੀ, ਸੂਰੇ, ਸੇ ਗਾਂਵਦੇ ਹੈਨਿ੍। ਖਾਣੀ ਜਿ ਹੈਂ ਚਾਰਿ, ਅੰਡਜ, ਜੇਰਜ, ਸੇਤਜ, ਉਤਭੁਜ, ਸੁ ਏਹ ਪਰਮੇਸੁਰ ਨੋ ਸਿਮਰਦੇ ਹੈਨਿ੍ । ਅਰੁ ਖੰਡ ਜਿ ਹੈਂ ਨਵੇਂ, ਸੇ ਗਾਵਦੇ ਹੈਨਿ੍ । ਮੰਡਲ ਜੁ ਦੇਸ ਹੈਂ, ਸੇ ਗਾਂਵਦੇ ਹੈਂ ਅਰੁ ਬ੍ਰਹਮੰਡ, ਜਿ ਕਰਤੇ ਪੁਰਖ ਕੇ ਕੀਏ ਹੈਨਿ, ਸੇ ਪਏ ਅਰਾਧਤੇ ਹੈਂ, ਜਿ ਕਰਿ ਕਰਿ ਧਾਰਿ ਰਖੇ ਹੈਂ । ਪਰੁ ਜੀ, ਸੇਈ ਤੁਧਨੋ ਗਾਂਵਦੇ ਹੈਨਿ੍, ਜੁ ਤੁਧਨੋ ਭਾਵਦੇ ਹੈਨਿ੍। ਓਇ ਤੁਮ੍ ਹੀ ਸਾਥਿ, ਰੰਗਿ ਰਤੇ ਹੈਂ। ਓਇ ਤੇਰੇ ਭਗਤ ਜਿ ਹੈਂ, ਸਿ ਤੇਰੇ ਹੀ ਰਸ ਸਾਥਿ ਰਸੀਲੇ ਹੋਇ ਰਹੇ ਹੈਂ। ਅਰੁ ਜੀ, ਜਿਤਨੀ ਕੁ ਮੇਰੀ ਸਕਤਿ[3] ਥੀ, ਜਿਤਨੀ ਕੁ ਤੈਂ ਸਰਤਿ ਦਿਤੀ ਸੀ, ਜੀ, ਸੁ ਮੈ ਆਖੀ। ਪਰੁ ਸ੍ਰੀ ਮਹਾਰਾਜ ! ਹੋਰੁ ਜਿ ਕੇਤੇ ਹੀ ਤੁਧਨੋ ਗਾਂਵਦੇ ਹੈਨਿ੍, ਤਿਨ੍ਾ ਨੋ ਹਉ ਨਾਹੀ ਜਾਣਦਾ। ਮੈਨੋ ਓਹਿ ਚਿਤਿ ਹੀ ਨਾਹੀ ਆਂਵਦੇ ਜੀ ! ਹੰਉ ਨੀਚੁ, ਉਨ੍ਾ ਕਾ ਕਿਆ ਵੀਚਾਰੁ ਕਰਿ ਸਕਾਂ, ਤੇਰੀ ਰਚਨਾ ਦਾ। ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਜੀ, ਏਹਿ ਤਾ ਤੇਰੇ ਗਾਵਣਹਾਰੇ ਹੈਂ, ਪਰੁ ਜੀ, ਤੂ ਜਿ ਹੈਂ, ਸੁ ਕੈਸਾ ਹੈ ? ਜੀ, ਤੂ ਸੋਈ ਸੋਈ, ਸਦਾ ਸਚੁ ਹੈਂ। ਜੀ, ਹੈਭੀ ਤੂ ਹੈ, ਅਤੇ ਜੀ, ਹੋਸੀ ਭੀ ਤੂਹੈਂ। ਅਤੇ ਤੂ ਜਿ ਹੈਂ, ਸਿ ਸਦਾ ਅਸਥਿਰੁ ਹੈਂ। ਨਾ ਆਵਹਿ, ਨ ਜਾਹਿ, ਜਿਨਿ ਏਹ ਸਭ ਰਚਨਾ ਰਚੀ ਹੈ । ਸੁ ਕੈਸੀ ਰਚਨਾ ? ਜਿ ਰੰਗੀ ਰੰਗੀ, ਭਾਤੀ ਭਾਤੀ, ਅਨੇਕ ਜਿਨਸੀ ਕਰਿ ਕਰਿ, ਮਾਇਆ ਤੈਂ ਉਪਜਾਈ ਹੈ। ਜੀ, ਤੂ ਆਪਣਾ ਕੀਤਾ ਆਪੇ ਕਰਿ ਕਰਿ ਵੇਖਦਾ ਹੈਂ। ਜਿਉ ਜਿਉ ਤੇਰੀ ਵਡਿਆਈ ਹੈ ਜੀ। ਤੁਧਿ ਭਾਵੇਗਾ, ਸੋਈ ਤੂ ਕਰਹਿਗਾ। ਹੋਰੁ ਦੂਜਾ ਏਹਾ ਕੋਈ ਨਾਹੀ, ਜੁ ਹੁਕਮੁ ਕਰਿ ਸਕੈ। ਜੀ, ਤੂ ਸੋਈ ਪਾਧਿਸਾਹੁ ਹੈਂ, ਜੁ ਸਾਹਾਂ ਪਾਤਿਸਾਹਾਂ ਦੀ ਪਤਿ ਹੈਂ। ਸਭਨਾ ਦਾ ਸਾਹਿਬੁ ਹੈਂ ਜੀ। ਜੀ, ਰਹਣੁ ਤੈ ਚਲਣੁ ਜਿ ਹੈ, ਸੁ ਸਭੁ ਤੇਰੀ ਰਜਾਇ ਵਿਚਿ ਹੈ ਜੀ" ॥ ੨੭ ॥

ਮੁੰਦਾ[4] ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ।
ਆਦੇਸੁ[5] ਤਿਸੈ ਆਦੇਸੁ ॥
ਆਦਿ ਅਨੀਲੁ[6] ਅਨਾਦਿ ਅਨਾਹਤਿ[7] ਜੁਗੁ ਜੁਗੁ ਏਕੋ ਵੇਸੁ ॥ ੨੮ ॥

---

[1]ਵਿਚਕਾਰਲਾ ਲੋਕ ਭਾਵ ਮਾਤ ਲੋਕ। [2]ਬਹਾਦਰ। [3]ਤਾਕਤ। [4]ਸ੍ਰੀ ਜਪੁ ਜੀ ਸਾਹਿਬ ਦੀਆ ਅੰਤਮ ਯਾਰਾ ਪਉੜੀਆਂ ਦੇ ਪਰਮਾਰਥ ਪਹਿਲਾਂ ਆ ਚੁਕੇ ਹਨ। ਵੇਖੋ ਸਿਰ ਲੇਖ "ਜਪੁ ਜੀ ਸਾਹਿਬ ਦੀਆ ਅੰਤਮ ਪਉੜੀਆਂ ਦੇ ਪਰਮਾਰਥ" ਪੰਨਾ ੧੨੫। ਭਾਵੇ ਅਰਥ ਦੋਹ ਥਾਵਾਂ ਤੇ ਇਕੋ ਜਹੇ ਹਨ। ਲਿਖਣ ਢੰਗ ਤੇ ਵਿਸਥਾਰ ਹੋਰ ਹੈ। [5]ਨਮਸਕਾਰ। [6]ਬੇਲਾਗੁ, ਪਵਿੱਤਰ। [7]ਜੋ ਮਾਰਿਆ ਨਹੀਂ ਜਾਂਦਾ।

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੋਗੁ ਜਿ ਹੈ, ਸੁ ਕਿਸੁ ਬਸਤੁ ਕਾ ਨਾਉ ਹੈ ? ਮੁੰਦ੍ਰਾ ਸੰਤੋਖੁ। ਜਿ ਆਤਮੇ ਸੰਤੋਖੁ ਆਇਆ, ਸੁ ਏਹ ਮੁੰਦ੍ਰਾਂ ਹੋਈਆਂ । ਅਰੁ ਸਰਮ ਪਤ੍ਰੁ ਝੋਲੀ । ਸਰਮੁ ਜਿ ਆਤਮੇ ਕਉ ਆਇਆ, ਸੁ ਝੋਲੀ ਅਰੁ ਪਤ੍ਰੁ ਹੂਆ । 'ਧਿਆਨ ਕੀ ਕਰਹਿ ਬਿਭੂਤ ।' ਧਿਆਨੁ ਜਿ ਪਰਮੇਸੁਰ ਸਿਉ ਲਗਾਇਆ, ਸੁ ਏਹਾ ਬਿਭੂਤ ਲਗਾਈ । ਖਿੰਥਾਕਾਲ ਕੁਆਰੀ ਕਾਇਆ । ਖਿੰਥਾ ਜੁ ਪਹਿਰੀ, ਸੁ ਕਾਲ ਕੀ ਪਹਿਰੀ । ਸੁ ਕਾਲ ਕੀ ਖਿੰਥਾ ਕਿਆ ਕਹੀਐ ? ਜਿ ਮਰਣੁ ਤਹਕੀਕ[1] ਜਾਣਿਆ । ਜਿ ਏਹ ਜਿ ਦੇਹੀ ਹੈ, ਸੁ ਕਾਲ ਕੇ ਕਪੜੇ ਕਉ ਪਹਿਰੇ ਬੈਠੀ ਹੈ। ਏਹ ਦੇਹੀ ਸਹੀ ਕਾਲ ਕੇ ਵਸਿ ਆਵੈਗੀ । ਸੁ ਕਾਲੁ ਕਿਆ ਕਹੀਐ ? ਕਾਲੁ ਏਹੀ ਜੁ ਸਮਾ। ਜਿਸਿ ਸਮੇ ਦੇਹੀ ਗਿਰੀ, ਓਹੀ ਸਮਾ ਉਸੀ ਸਮੇ ਕਾ ਨਾਉ ਕਾਲੁ। ਤਿਸੁ ਮਰਣ ਕਉ ਤਹਕੀਕ ਸਮਝਿ ਕਰਿ, ਸੁ ਦੇਹੀ ਤਿਸੁ ਮਰਣ ਕੇ ਭੈ ਕਰਿ ਕਰਿ, ਪਾਪ ਰਤ[2] ਨਾ ਹੋਈ । ਦੇਹੀ ਪਾਪਾਂ ਤੇ ਕੁਆਰੀ ਰਹੀ। ਪਾਪਾਂ ਸਾਥਿ ਬੀਆਹੀਆ ਨਾਹੀ । ਅਰੁ ਜੁਗਤਿ ਕਾ ਡੰਡਾ ਹੋਇਆ, ਤਾਂ ਪਰਤੀਤਿ ਪਰਮੇਸੁਰ ਸਾਥਿ ਰਹੀ। 'ਆਈ ਪੰਥੀ ਸਗਲ ਜਮਾਤੀ।' ਬਾਰਹ ਪੰਥ ਜਿ ਜੋਗੀ ਹੈਂ, ਤਿਨ੍ ਮਹਿ ਜਿ ਦੁਇ ਪੰਥ ਹੈਂ, ਸਿ ਬਡੇ ਹੈਂ। ਇਕੁ ਆਈ ਪੰਥੁ, ਇਕੁ ਨਾਥ ਪੰਥੁ। ਤਿਸ ਦੁਹ ਮਹਿ ਭੀ, ਜੁ ਆਈ ਪੰਥੁ ਹੈ, ਸੁ ਸਭਨਾ ਕਾ ਭੰਡਾਰੀ ਹੈ। ਸਭਨਾ ਕਉ ਸਮਾਇ ਲੈਤਾ ਹੈ, ਗਰੀਬੀ ਕੇ ਅੰਗ ਕਰਿ ਕਰਿ। ਸੁ ਆਈ ਪੰਥੁ ਕਿਸੁ ਕਾ ਹੈ ? ਸ੍ਰੀ ਈਸਰ ਨਾਥ ਮਹਾਦੇਵ ਕਾ। ਜਿਉ ਮਹਾਦੇਵ ਗਰੀਬੀ ਕਰਿ ਕਰਿ ਬਾਰਹ ਪੰਥ ਸਮਾਇ ਲੀਏ, ਤਿਉ ਮੇਰਾ ਜਿ ਹੈ, ਸਿ ਆਈ ਪੰਥੁ ਹੈ। ਸਭ ਜਮਾਤੀ ਜਿਤਨੀਆਂ ਹੈਨਿ, ਕਿਸੈ ਮਾਰਗ ਕੀਆਂ, ਸਿ ਸਭ ਸਮਾਇ ਲੀਨੀਆਂ ਹੈਂ । ਸਭਨਾ ਕਾ ਟਹਲੂਆ ਹਉ ਹਾਂ। 'ਮਨਿ ਜੀਤੈ ਜਗੁ ਜੀਤਿ।' ਜਉ ਮਨੁ ਜੀਤਾ, ਤਉ ਸਗਲਾ ਜਗਤੁ ਜੀਤਾ। ਕਹੋ ਜੀ, ਆਦੇਸੁ ਕਿਸ ਕੇ ਆਗੈ ਕਰੀਏ ? ਭੀ ਆਦੇਸੁ, ਤਿਸੈ ਆਦੇਸੁ, ਕਿਸ ਆਗੈ ਕਰੀਐ ? ਕਹੇ, "ਆਦੇਸੁ ਆਦਿ ਕੇ ਆਗੈ।" ਆਦਿ ਕਵਨੁ ਕਹੀਐ ? ਆਦਿ ਨਿਰੰਜਨੁ, ਪਵਨ ਸਰੂਪੀ, ਤਿਸ ਕੇ ਆਗੈ ਮੇਰਾ ਆਦੇਸੁ । ਅਨੀਲ ਕਵਨੁ ਕਹੀਐ ? ਪਾਣੀ। ਸੁ ਪਾਣੀ ਬ੍ਰਹਮੇ ਕਾ ਸਰੂਪੁ। ਅਨਾਦਿ ਕਵਨੁ ਕਹੀਐ ? ਅਨਾਦਿ ਅੰਨੁ ਦੇਵਤਾ। ਅਨਾਹਦਿ ਕਿਆ ਕਹੀਐ ? ਅਨਾਹਦਿ ਸਬਦੁ ਪਾਰਬ੍ਰਹਮ ਪਰਮੇਸੁਰ ਕੇ ਦੁਆਰੇ, ਸਦਾ ਸਰਬਦਾ ਵਾਜਿਆ ਹੀ ਕਰਦਾ ਹੈ, ਪਰਮੇਸੁਰ ਕਾ ਜਸੁ ਕਰਤਾ ਹੈ। ਆਦਿ ਅਨੀਲ ਅਨਾਦਿ ਅਨਾਹਤ ਇਨਕਾ ਜੁਗੁ ਜੁਗੁ ਏਕੋ ਵੇਸੁ ਹੈ । ਆਦਿ ਪੁਰਖ ਕਾ ਅਨੀਲ, ਪਾਣੀ ਕਾ, ਅਨਾਦਿ ਅੰਨ ਦੇਵਤੇ ਕਾ, ਅਨਾਹਦ ਸਬਦ ਕਾ । ਇਨ੍ਕਾ ਆਦਿ ਅੰਤਿ ਜੁਗੁ ਜੁਗੁ ਏਕੋ ਵੇਸੁ ਹੈ। ਏਹੀ ਪਰਮੇਸੁਰ ਹੈ। ਏਨ੍ਹਾ ਹੀ ਆਗੈ ਮੇਰਾ ਆਦੇਸੁ ਹੈ। ਪਰਮੇਸੁਰੁ ਜਿ ਹੈ ਸਿ ਏਈ ਹੈ ॥ ੨੯ ॥

ਭੁਗਤਿ[3] ਗਿਆਨੁ ਦਇਆ ਭੰਡਾਰਣਿ[4] ਘਟਿ ਘਟਿ ਵਾਜਹਿ ਨਾਦ[5] ॥

ਤਿਸੁ ਕਾ ਪਰਮਾਰਥੁ :—

ਜੋਗ ਮਾਰਗ ਕੇ ਲਖਣ। ਜਿਨੀ ਬਾਤੀ ਜੋਗੁ ਪੂਰਨੁ ਹੋਇ। ਜੋਗੀ ਹੋਇ ਕਰਿ, ਪਿੰਨਣ, ਮੰਗਣ ਕੀ ਭਿਖਿਆ ਨ ਲੇਇ। ਭੁਗਤਿ ਜਿ ਲੇਇ, ਸੁ ਗਿਆਨ ਕੀ ਭੁਗਤਿ ਕਾ ਆਹਾਰ[6] ਕਰੇ, ਜਿਸ ਤੇ ਪਰਮੇਸੁਰੁ[7] ਭੀਜੈ । ਅਰੁ ਭੰਡਾਰਾ ਦੇਆ ਕਾ ਕਰੇ। ਅਰੁ ਨਾਦੁ ਕਾਹੇ ਕਾ ਬਾਜਿਆ ? ਕੈਸਾ ਨਾਦੁ ? ਜਿ ਘਟਿ ਘਟਿ ਨਾਦੁ ਬਾਜਿਆ।

ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥

ਤਿਸੁ ਕਾ ਪਰਮਾਰਥੁ :—

ਨਾਥੁ ਜਿ ਹੈ, ਸਿ ਆਪੇ ਹੈ । ਜਿ ਸਾਰੀ ਪ੍ਰਿਥਮੀ ਜਿਸ ਕੀ ਨਥ ਮਹਿ ਹੈ, ਸੋਈ ਨਾਥੁ ਕਹੀਐ। ਜਿ ਸਗਲਿਆ

---

[1] ਨਿਸਚਿਤ, ਯਥਾਰਥ, ਸਚਾਈ। [2] ਪ੍ਰੀਤ ਕਰਨੀ। [3] ਭੋਜਨ। [4] ਭੰਡਾਰਾ ਵੰਡਣ ਵਾਲੀ। [5] ਸਿੰਗੀਆਂ। [6] ਭੋਜਨ, ਖੁਰਾਕ। [7] ਪਰਸੰਨ ਹੋਵੇ।

ਜੀਆਂ ਜੰਤ੍ਰਾਂ ਕੰਉ ਦੇਵਣਹਾਰਾ ਹੈ। ਅਰੁ ਰਿਧਿ ਸਿਧਿ ਜਿ ਹੈ, ਸਿ ਆਵਰੇ ਹੀ ਸਾਦ ਹੈ। ਏਹ ਪਰਮੇਸੁਰ ਕੀ ਭਗਤਿ ਮਹਿ ਨਾਹੀ, ਅਵਰ ਬਾਤਾਂ ਹੈਂ।

ਸੰਜੋਗੁ[1] ਵਿਜੋਗੁ[1] ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥

ਤਿਸੁ ਕਾ ਪਰਮਾਰਥੁ :—

ਸੰਜੋਗੀ ਅਰੁ ਬਿਜੋਗੀ ਬਾਤਾਂ ਹਹਿ। ਸੰਜੋਗਿ ਪਾਇ ਕਰਿ ਰਿਧਿ ਸਿਧਿ ਆਵਤੀ ਹੈ। ਵਿਜੋਗਿ ਪਾਇ, ਜਾਤੀ ਹੈ। ਏਹ ਸਭਿ ਲੇਖੇ ਮਹਿ ਹੈ। ਨਾਮੁ ਸਿਮਰਨੁ ਜਿ ਹੈ, ਸਿ ਅਲੇਖੁ ਪੁਰਖੁ ਹੈ। ਭਾਗ ਕਰਮ ਜਿ ਹੈਂ, ਸਿ ਲਿਖੇ ਹੀ ਕਰਿ ਕਰਿ ਆਵਤੇ ਹੈਂ। ਸੰਜੋਗੁ ਅਰੁ ਵਿਜੋਗੁ, ਏਹ ਜਿ ਹੈਂ, ਸਿ ਪਰਮੇਸੁਰ ਕੇ ਟਹਲੂਏ ਹਹਿ, ਕਾਰ ਚਲਾਵਨਹਾਰੇ। ਇਨ੍ ਕਉ ਹੁਕਮੁ ਕਰਤੇ ਪੁਰਖ ਕਾ ਹੈ, ਜਿ ਸੰਸਾਰ ਕਾਮੁ ਚਲਾਵਤੇ ਹੈਂ ॥ ੨੯ ॥

ਏਕਾ ਮਾਈ[3] ਜੁਗਤਿ[4] ਵਿਆਈ[5] ਤਿਨਿ ਚੇਲੇ[6] ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ[7] ॥
ਆਦੇਸੁ ਤਿਸੈ ਆਦੇਸੁ। ਆਦਿ ਅਨੀਲੁ ਅਨਾਦਿ ਅਨਾਹਤਿ ॥
ਜੁਗੁ ਜੁਗੁ ਏਕੋ ਵੇਸੁ ॥ ੩੦ ॥

ਤਿਸੁ ਕਾ ਪਰਮਾਰਥੁ :—

ਏਕਾ ਮਾਈ ਕਹੀਐ, ਜੁਗਤਿ। ਤਿਸ ਕੇ ਤਿਨਿ ਪੁਤ੍ਰ। ਬ੍ਰਹਮਾ, ਬਿਸਨ, ਮਹਾਦੇਉ। ਸੰਸਾਰੀ ਬ੍ਰਹਮਾ, ਭੰਡਾਰੀ ਮਹਾਦੇਉ, ਅਰੁ ਦੀਬਾਨੁ ਬਿਸਨ ਕਾ। ਸ੍ਰਿਸਟਿ ਕੇ ਕਰਤੇ ਏਈ, ਸ੍ਰਿਸਟਿ ਕੇ ਦਾਤੇ ਏਈ, ਸ੍ਰਿਸਟਿ ਕੇ ਭੋਗਤੇ ਏਈ। ਸ੍ਰਿਸਟਿ ਕੇ ਕਰਤੇ ਕਿਤੁ ਬੀਚਾਰਿ ਕਰਿ ਕਰਿ ? ਕਰਤੇ ਇਤੁ ਬੀਚਾਰਿ, ਬਿਸਨ ਪਉਣ ਕਾ ਰੂਪੁ, ਬ੍ਰਹਮਾ ਪਾਣੀ ਕਾ ਰੂਪੁ, ਮਹਾਦੇਉ ਅਗਨਿ ਕਾ ਰੂਪੁ। ਜਬ ਏਹ ਤੀਨਿ ਬਸਤੂ ਇਕਤ੍ਰ ਹੋਹਿ, ਤਾਂ ਸੰਸਾਰੁ ਹੋਇ, ਨਾਤਰ ਨ ਹੋਇ। ਜਿ ਕਿਛੁ ਹੂਆ, ਸੁ ਇਨ੍ਹਾ ਤ੍ਰਿਹੁ ਗੁਣਾਂ ਮਹਿ ਥੀਂ ਹੂਆ। ਸੁ ਇਸੁ ਗੁਣਿ ਕਰਿ ਕਰਿ, ਸ੍ਰਿਸਟਿ ਕੇ ਕਰਤੇ ਹੂਏ। ਅਰੁ ਸ੍ਰਿਸਟਿ ਕੇ ਜਿ ਦਾਤੇ, ਸੁ ਕਿਤੁ ਬੀਚਾਰਿ ? ਦਾਤੇ, ਏਤੁ ਬੀਚਾਰਿ, ਜਿ ਜਬ ਪਉਣੁ ਪਸਰੈ, ਤਬ ਅੰਨੁ ਧਾਨੁ, ਸਭ ਕਿਛੁ ਪੈਦਾ ਹੋਇ। ਜੀਆਂ ਕਉ ਆਹਾਰੁ ਹੋਇ। ਜੀਅ ਸਭਿ ਹਰੇ ਹੋਹਿ। ਅਰੁ ਜਦਿ ਧੂਪ ਲਾਗੈ, ਅਰੁ ਪਵਨੁ ਲਾਗੈ, ਤਬ ਖੇਤੀ ਪਕੈ। ਅਰ ਜਲ ਕਰਿ ਕਰਿ, ਜਬ ਸੀਚੀਐ, ਤਬ ਸੁਰਜੀਤ ਹਰੀ ਰਹੈ, ਅਨਾਜੁ ਪਕੈ, ਨਾਤਰ ਸੁਕਿ ਜਾਇ। ਸੁ ਇਤੁ ਗੁਣਿ ਕਰਿ ਕਰਿ, ਜੀਆਂ ਸ੍ਰਿਸਟਿ ਕੇ ਦਾਤੇ। ਅਰੁ ਭੋਗਤੇ ਕਿਤੁ ਬੀਚਾਰਿ ? ਜਿ ਏਹ, ਜਿ ਦੇਹੀ ਮਹਿ ਅਗਨਿ, ਜਿ ਅੰਨ ਜਲ ਕਉ ਖਾਤੀ ਪਚਾਵਤੀ ਹੈ, ਸੁ ਮਹਾਦੇਵ ਕਾ ਰੂਪੁ ਹੈ। ਅਰੁ ਦੇਹੀ ਮਹਿ ਪਵਨੁ ਜੁ ਰਮਤਾ[8] ਹੈ, ਸੁ ਬਿਸਨ ਕਾ ਰੂਪੁ ਹੈ। ਅਰੁ ਪਾਨੀ ਜਿ ਦੇਹੀ ਮਹਿ ਪੀਤਾ ਪਸਰਤਾ[9] ਹੈ, ਸੁ ਬ੍ਰਹਮੇ ਕਾ ਕਾ ਰੂਪੁ ਹੈ। ਸੁ ਇਨ੍ ਤੀਨਹੁ ਕਾ ਨਿਵਾਸੁ ਦੇਹੀ ਪਿੰਡ ਮਹਿ ਭੀ ਹੈ, ਅਰੁ ਬ੍ਰਹਮੰਡ ਮਹਿ ਭੀ ਹੈ। ਏਈ ਅਕਾਸਿ, ਏਈ ਪਾਤਾਲਿ, ਏਈ ਮਿਰਤੁ ਮੰਡਲਿ, ਪ੍ਰਿਥਵੀ ਮਹਿ, ਅਰੁ ਖੰਡ ਬ੍ਰਹਮੰਡ ਮਹਿ ਭੀ ਏਈ। ਬੈਕੁੰਠ ਮਹਿ ਭੀ ਏਈ। ਅਰੁ ਨਿਰੰਜਨੁ ਨਿਰੰਕਾਰੁ ਭੀ ਇਨ੍ਹੀ ਮਹਿ। ਨਿਰੰਜਨੁ ਜਿ ਇਨ੍ ਮਹਿ, ਸਿ ਕਿਉ ਕਰਿ ਹੈ ? ਸੁਰਤਿ ਨਿਰੰਜਨੁ, ਅਰੁ ਦੇਹੀ ਬ੍ਰਹਮਾ, ਬਿਸਨੁ, ਮਹਾਦੇਉ। ਦੇਹੀ ਕਉ, ਸੁਰਤਿ ਸੋਝੀ ਕਿਛੁ ਹੈ ਨਾਹੀ। ਅਰੁ ਸੁਰਤਿ ਕਉ ਸੋਝੀ ਸਭ

---

[1]ਮੇਲ। [2]ਵਿਛੋੜਾ। [3]ਮਾਇਆ। [4]ਵਿਉਂਤ। [5]ਸੂਈ। [6]ਪੁੱਤਰ। [7]ਹੈਰਾਨਗੀ, ਅਸਚਰਜ ਗੱਲ। [8]ਫਿਰਦਾ, ਵਿਚਰਦਾ। [9]ਫੈਲਾਉ।

ਹੈ। ਜਿਉ ਜਿਉ ਉਸ ਕਾ ਹੁਕਮੁ ਹੈ, ਤਿਉ ਤਿਉ ਜੀਆ ਕਉ ਚਲਾਇੰਦਾ ਹੈ। ਪਰੁ ਏਸ ਗਲ ਦਾ ਮੈਨੋ ਵਡਾ ਵਿਸਮਾਦੁ ਹੈ, ਜਿ ਪਰਮੇਸੁਰੁ ਵੇਖਦਾ ਹੈ, ਪਰੁ ਨਜੰਰਿ ਨਾਹੀ ਆਂਵਦਾ ॥ ੩੦ ॥

ਆਸਣੁ ਲੋਇ ਲੋਇ[1] ਭੰਡਾਰ। ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ[2] ਕਰਿ ਵੇਖੈ ਸਿਰਜਣਹਾਰੁ। ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗਿ ਜੁਗਿ ਏਕੋ ਵੇਸੁ ॥ ੩੧ ॥

ਤਿਸੁ ਕਾ ਪਰਮਾਰਥੁ :—

ਕਈ ਆਸਣ ਥਾਨ ਮੁਕਾਮ ਹੈਂ ਪਰਮੇਸੁਰ ਕੇ। ਕਈ ਲੋਅ ਹੈਂ। ਤਿਨ ਕੀ ਕਾਈ ਗਣਤੀ ਨਾਹੀ। ਤਿਨ੍ਹਾ ਆਸਣਾਂ, ਤਿਨ੍ਹਾ ਲੋਆਂ ਕਉ, ਏਤੇ ਹੀ ਲੋਆਂ ਭੰਡਾਰ ਜੋ ਕੀਏ ਹੈਂ, ਸੁ ਤਿਨ ਕੇ ਬਾਬਿ ਜਿ ਕਿਛੁ ਦੇਣਾ ਥਾ, ਸੁ ਏਕ ਹੀ ਬਾਰ ਦੀਆ। ਜਿ ਕਿਛੁ ਕਲਮ ਪਈ, ਸੁ ਏਕ ਹੀ ਬਾਰ ਪਈ, ਜੀਆ ਕੇ ਬਾਬਿ। ਦੁਖੁ, ਸੁਖੁ, ਰਾਜੁ, ਭੋਗੁ, ਮਰਣੁ, ਜੀਵਣੁ, ਮਿਲਣੁ, ਜਿ ਕਿਛੁ ਕਰਿ ਪਾਈ ਹੈਸੁ, ਸੋ ਮਿਟਾਵਤਾ ਨਾਹੀ। ਓਹੀ ਕੀਤੀ ਬਸਤੁ ਹੋਤੀ ਜਾਤੀ ਹੈ। ਤਿਸ ਕਾ ਤਮਾਸਾ, ਦੇਖਿ ਦੇਖਿ ਆਪਿ ਬਿਗਸਤਾ ਹੈ, ਆਪਿ ਨਿਰੰਜਨੁ ਪੁਰਖੁ ॥ ਕਿਸ ਕੀ ਨਿਆਈ ? ਜਿਉ ਕੋਈ ਓਸ ਦਾ ਦੁਇਕ ਵਸਤੁ ਸਵਾਰਿ ਕਰਿ ਦੇਖਤਾ ਹੈ, ਅਰੁ ਉਸਿ ਆਪਣੀ ਵਸਤੁ ਕੀਤੀ ਕਉ, ਦੇਖਿ ਦੇਖਿ ਖੁਸ਼ੀ ਹੋਤਾ ਹੈ। ਤਿਉ ਆਪਣਿਆ ਜੀਆਂ ਕਾ ਤਮਾਸਾ, ਸ੍ਰਿਸਟਿ ਰਚੀ ਕਾ, ਦੇਖਿ ਕੇ ਆਨੰਦਮਾਨੁ ਹੋਤਾ ਹੈ। ਓਹੁ ਸਚਾ ਹੈ। ਜਿ ਕਿਛੁ ਕਰੈ, ਸੁ ਸਚੁ ॥ ੩੧ ॥

ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ[3] ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ[4] ॥

ਤਿਸੁ ਕਾ ਪਰਮਾਰਥੁ :-

ਏਹ ਜਿ ਜਿਹਵਾ ਹੈ, ਸੁ ਇਕੁ ਇਕਤੁ ਜਿਹਵਾ, ਪਰਮੇਸੁਰ ਕਾ ਨਾਮੁ ਲੀਜੀਤਾ ਹੈ। ਜੇ ਇਕਤੁ ਜਿਹਵਾ ਤੇ ਲਖ ਜਿਹਵਾ ਹੋਹਿ ਅਰੁ ਲਖਾਂ ਤੇ ਲਖ ਬੀਸ ਹੋਹਿ, ਅਰੁ ਇਤਨੀਆਂ ਜਿਹਬਾਂ ਸਾਥਿ, ਲਖਵਾਰ ਨਾਉ ਜਗਦੀਸ ਕਾ ਲੇਹਿ, ਤਾਂ ਭੀ ਪਹੁਚੇ ਨਾਹੀ। ਤਾਂ ਭੀ ਪਉੜੀ ਪ੍ਰਾਪਤਿ ਨ ਹੋਇ। ਅਖੇ ਭਾਈ, ਓਹੁ ਮੁਕਤਿ ਦੁਆਰੇ ਕੀ, ਜਿ ਪਉੜੀ ਹੈ, ਸਿ ਕਿਆ ਹੈ ? ਮੁਕਤਿ ਦੁਆਰੇ ਕੀ ਜਿ ਪਉੜੀ ਹੈ, ਸੁ ਪਤਿ ਹੈ। ਸੁ ਪਤਿ ਕਿਸੁ ਕਾ ਨਾਉ ? ਜਿ ਪਵਿਤ੍ਰੁ ਰਹੈ। ਤਿਸ ਕਾ ਨਾਉ, ਪਵਿਤ੍ਰਾਈ ਕੀ ਪਤਿ। ਸੁ ਪਵਿਤ੍ਰੁ ਜਿ ਹੋਇ, ਸੁ ਕਿਸੁ ਬਾਤ ਤੇ ਹੋਇ ? ਜਾ ਰਹਤ ਪਰਵਾਣੁ ਹੋਇ। ਸੁ ਰਹਤ ਪਰਵਾਣੁ, ਕਿਉ ਕਰਿ ਹੋਇ ? ਜਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਰਹਤ ਹੋਇ। ਅਰੁ ਨਾਮੁ, ਦਾਨੁ, ਇਸਨਾਨੁ, ਦਇਆ, ਧਰਮੁ, ਸੰਤੋਖੁ, ਸੀਲੁ, ਸੰਜਮੁ, ਸਚੁ, ਸੰਤ ਸੇਵਾ, ਭਾਉ ਭਗਤਿ, ਗਰੀਬੀ, ਏਹ ਕਮਾਵੈ। ਇਨੁ ਮਹਿ ਰਹੈ, ਤਾਂ ਪਵਿਤ੍ਰ ਹੋਵੈ। ਜਾਂ ਐਸਾ ਪਵਿਤ੍ਰੁ ਹੋਵੈ, ਤਾਂ ਪਤਿ ਕੀ ਪਉੜੀ ਚੜੈ। ਜਾ ਪਤਿ ਕੀ ਪਉੜੀ ਚੜਿਆ, ਤਾਂ ਪਰਮੇਸੁਰ ਕਉ ਮਿਲਿਆ। ਤਬ ਬਸ ਇਕੀਸ ਬਿਸਵੇ ਹੋਇਆ। ਨਿਹਚਲੁ ਪਦੁ ਪਾਇਆ। ਆਵਣ ਜਾਣ ਤੇ ਰਹਤੁ ਹੋਆ। ਜਿ ਕੋਈ ਭਗਤੁ, ਉਹਾ ਮੁਕਤਿ ਦੁਆਰੇ ਸਚਖੰਡ ਕੇ ਪਹੁਚਿਆ ਚਾਹੈ, ਸੁ ਇਉ ਇਉ ਕਰਿ ਕਰਿ।

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

ਤਿਸੁ ਕਾ ਪਰਮਾਰਥੁ :—

ਏਹ ਪਦਵੀ ਜਿ ਹੈ ਸੁ ਆਕਾਸ ਪਦਵੀ ਹੈ। ਜਿ ਕੋ ਐਸਾ ਹੋਇ, ਸੋ ਪਹੁਚੇ। ਅਰੁ ਜਿਸ ਕਉ ਏਹ ਪਦਵੀ ਪ੍ਰਾਪਤਿ

---

[1] ਲੋਕ ਲੋਕ। [2] ਪੈਦਾ ਕਰ ਕੇ। [3] ਇਸ ਪਤੀ ਦੇ ਰਸਤੇ ਵਿਚ ਪਉੜੀਆਂ ਹਨ। [4] ਇਕ ਮਿਕ।

ਨ ਹੋਇ, ਅਰੁ ਉਹਾ ਉਸਿ ਭਗਤ ਕੀ ਆਪਉ ਪਹੁਚਿਆ ਚਾਹੇ, ਤਉ ਓਹੁ ਕੀਟੁ । ਆਕਾਸਿ ਕਿਉ ਕਰਿ ਪਹੁਚਿਆ ਜਾਇ ?

ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ[1] ॥ ੩੨ ॥

ਤਿਸੁ ਕਾ ਪਰਮਾਰਥੁ :—

ਜੇ ਸਾਹਿਬੁ ਮਿਹਰਵਾਨੁ ਹੋਵੈ, ਆਪਣੀ ਨਜਰਿ ਕਰੈ, ਤਾਂ ਪਾਈਐ । ਅਤੇ ਜੇ ਨਜਰੀ ਬਾਹਰਾ ਕੂੜੁ ਚਾਹੇ, ਤਾਂ ਕੂੜ ਦੀ ਠੀਸ ਨਾਹੀ ਪਾਈਦਾ । ਕੂੜੇ ਦੀ, ਕੂੜੀ ਹੀ ਠੀਸ ਹੈ ॥ ੩੨ ॥

ਆਖਣਿ ਜੋਰੁ ਚੁਪੈ ਨਹ ਜੋਰੁ । ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ । ਜੋਰੁ ਨ ਰਾਜਿ ਮਾਲਿ ਮਨਿ[2] ਸੋਰੁ ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ । ਜੋਰੁ ਨ ਜੁਗਤੀ[3] ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ । ਨਾਨਕ ਉਤਮੁ[4] ਨੀਚੁ[5] ਨ ਕੋਇ ॥ ੩੩ ॥

ਤਿਸੁ ਕਾ ਪਰਮਾਰਥੁ :—

ਏਹ ਏਤਨੀਆ ਕਿ ਜਿ ਵਸਤੂ ਹੈਨਿ, ਸਿ ਜੋਰਿ ਕਰਿ ਕਰਿ ਨਾਹੀ ਪਾਈਤੀਆ । ਸੁ ਕਵਣ ਕਵਣ ਵਸਤੂ ਹੈਂ ? ਇਕਿ ਆਖਣ ਸਾਰਖੀਆਂ ਵਸਤੂ ਹੈਂ । ਸੁ ਪਰਮੇਸੁਰ ਤੇ, ਆਖਣਿ ਦੇ ਜੋਰਿ ਕਰਿ ਕਰਿ ਨਾਹੀ ਪਾਈਆ ਜਾਤੀਆ । ਜੇ ਆਪਣੀ ਮਿਹਰ ਕਰਿ ਕਰਿ ਦੇਇ, ਤਉ ਦੇਇ, ਨਾਤਰ ਨਹੀ । ਜੇ ਚੁਪ ਕਰਿ ਕਰਿ, ਹਠੁ ਬੰਧਿ ਕਰਿ, ਕਿਛੁ ਪਾਇਆ ਚਾਹੇ, ਤਉ ਨਾਹੀ ਪਾਇਆ ਜਾਤਾ, ਪਰਮੇਸੁਰ ਕੀ ਕਿਰਪਾ ਬਗੈਰਿ । ਅਰੁ ਜੋਰ ਕਰਿ ਕਰਿ ਭੀ, ਪਰਮੇਸੁਰ ਪਾਸ ਤੇ, ਕਿਛੁ ਲੀਆ ਨਾਹੀ ਜਾਤਾ । ਅਰੁ ਪਰਮੇਸੁਰ ਸਾਥਿ ਕਿਛੁ ਜੋਰੁ ਕਰਿ ਕਿਛੁ ਦੀਆ ਭੀ ਨਾਹੀ ਜਾਤਾ । ਨਾ, ਦੀਜੀਤਾ ਭੀ, ਤਬ ਹੀ ਹੈ, ਜਬ ਉਸ ਕੀ ਆਗਿਆ ਰਿਦੇ ਕਉ ਆਇ ਪੇਲਤੀ ਹੈ । ਸਬ ਓਹੀ ਦਿਲਾਵਤਾ ਹੈ, ਤਬ ਕਿਛੁ ਦੀਆ ਜਾਤਾ ਹੈ । ਦੇ ਦਿਲਾਵੈ ਆਪਿ । ਅਰੁ ਜੇ ਪਰਮੇਸੁਰ ਤੇ ਜੋਰਾਵਰੀ, ਜੋਰੁ ਕਰਿ ਕਰਿ ਜੀਵਿਆ ਚਾਹੈ, ਤਾਂ ਨਾਹੀ ਜੀਵਿਆ ਜਾਤਾ । ਅਰੁ ਜੋਰੁ ਕਰਿ ਕਰਿ, ਆਪਸ ਤੇ ਮੁਆ ਭੀ ਨਾਹੀ ਜਾਤਾ । ਅਰੁ ਜੋਰੁ ਕਰਿ ਕਰਿ, ਮਨ ਮਹਿ ਸੋਰੁ ਕਰਿ ਕਰਿ, ਰਾਜੁ ਮਾਲੁ ਭੀ ਨਾਹੀ ਲੀਆ ਜਾਤਾ, ਪਰਮੇਸੁਰ ਪਾਸ ਤੇ, ਬਿਨਾ ਪਰਮੇਸੁਰ ਕੀ ਕਿਰਪਾ ਤੇ । ਸੁਰਤਿ ਅਰੁ ਗਿਆਨ ਕੇ ਜੋਰਿ ਕਰਿ ਕਰਿ ਭੀ, ਨਾਹੀ ਲੀਆ ਜਾਤਾ, ਬਿਨਾ ਉਸ ਕੀ ਕਿਰਪਾ ਤੇ । ਅਰੁ ਜੋਰੁ ਕਰਿ ਕਰਿ ਜੁਗਤਿ ਭੀ ਨਾਹੀ ਹੋਂਦੀ । ਅਰੁ ਜੋਰੁ ਕਰਿ ਕਰਿ, ਸੰਸਾਰੁ ਮੁਕਤਾ ਭੀ ਨਾਹੀ ਹੋਂਦਾ । ਸਭਨਾ ਬਾਤਾਂ ਕਾ ਜੋਰੁ, ਉਸਹੀ ਪਾਸਿ ਹੈ । ਜਿਸ ਨੋ ਕਿਰਪਾ ਕਰਿ ਕਰਿ ਦੇਇ, ਤਿਸ ਹੀ ਕਉ ਪ੍ਰਾਪਤਿ ਹੋਇ । ਉਸ ਕੇ ਆਗੇ ਕਉਣੁ ਉਤਮੁ ਅਰੁ ਕਉਣੁ ਨੀਚੁ । ਜਿਸ ਕਉ ਕਿਰਪਾ ਕਰੈ, ਸੋਈ ਬਡਾ । ਏਥੈ ਸੰਜਮ ਸਿਆਣਪ ਗੁਰੂ ਬਾਬੇ ਸਭ ਦੂਰਿ ਕੀਤੀਸੁ । ਕਿਰਪਾ ਉਪਰਿ ਬਾਤ ਲੈ ਜਾਇ ਰਖੀਸੁ । ਕਿਸੁ ਵਾਸਤੇ ਡਰਿ ਗਇਆ ? ਜਿ ਮਤੁ ਇਤਨੀ ਬਾਤ ਕਹੀ ਨੂ ਭੀ ਉਲਟਿ ਮਾਰਤਾ ਹੋਇ । ਜਿ ਨਾਨਕੁ, ਆਪਣੀ ਸਿਆਣਪ ਸਿਉ ਅਰੁ ਸੰਜਮ ਸਿਉ, ਪਾਇਆ ਚਾਹਦਾ ਹੈ ਨਾ । ਜੇ ਮੈ ਭਾਵੈ, ਤਉ ਕਿਰਪਾ ਕੀ ਨਜਰਿ ਹੀ ਸਿਉ ਪਹਿਲੇ ਕਰਉ, ਪਾਰਿ ਬਾਹੇ । ਏਹਿ ਕਿਆ ਹੈਂ, ਸੰਜਮ ਅਰੁ ਸਿਆਣਪਾਂ ? ਹਉ ਕਿਸੀ ਕੀ ਸਿਆਣਪ, ਅਰੁ ਸੰਜਮਾ ਕਾ ਭੁਖਾ ਨਾਹੀ । ਮੈ ਜਿਸ ਕਉ ਕਿਰਪਾ ਕਰਉ, ਤਿਸ ਹੀ ਕਉ ਨਿਵਾਜਿ ਖੜਾ ਕਰਉ, ਭਾਵੈ ਤੈਸਾ ਹੋਇ । ਸੁ ਇਸੁ ਡਰਿ ਕਰਿ ਕਰਿ, ਗੁਰੂ ਬਾਬੇ ਨਾਨਕ ਜੀ, ਇਸੁ ਬਾਤ ਤੇ ਇਉ ਕਹਿਆ ।

---

[1]ਗੱਪਾਂ (ਹੋਰ ਝੂਠਿਆਂ ਦੀਆਂ ਗੱਪਾਂ ਹਨ) । [2]ਜੋ ਦਿਲ ਵਿਚ ਇੰਨਾ ਰੌਲਾ ਪਾਂਦੇ ਹਨ; ਵੂ ਛਾਂ ਪੈਦਾ ਕਰਦੇ ਹਨ।
[3]ਵਿਉਂਤ । [4]ਚੰਗਾ । [5]ਮੰਦਾ ।

ਰਾਤੀ ਰੁਤੀ ਥਿਤੀ ਵਾਰ । ਪਵਣ ਪਾਣੀ ਅਗਨੀ ਪਾਤਾਲ ॥
ਤਿਸੁ[1] ਵਿਚਿ ਧਰਤੀ ਥਾਪਿ ਰਖੀ ਧਰਮਸਾਲ[2] ॥

ਤਿਸੁ ਕਾ ਪਰਮਾਰਥੁ :—

ਏਹੁ ਜਿ ਲੋਉ[3] ਪਰਮੇਸੁਰ ਜੀ ਕੀਆ ਹੈ, ਸੁ ਮਿਰਤ ਮੰਡਲ ਕਾ ਹੈ । ਮਿਰਤੁ ਮੰਡਲ ਕਾ ਅਰਥੁ । ਜਿ ਇਸੁ ਮੰਡਲ ਧਰਤੀ ਮਹਿ ਜਿ ਕੋਈ ਉਪਜਿਆ ਹੈ, ਸੁ ਸਭੁ ਮਿਰਤੁ ਹੋਵਣਾ ਹੈ, ਰਹਣਾ ਕਿਸੇ ਨਾਹੀ । ਸੁ ਤਿਸੁ ਮਿਰਤ ਮੰਡਲ ਕੀ ਪਰ-ਕਿਰਤਿ, ਸ੍ਰੀ ਠਾਕੁਰ ਜੀ ਕੈਸੀ ਬਣਾਈ ਹੈ ? ਪ੍ਰਥਮੇ[4] ਤਉ ਰਾਤਿ ਅਰੁ ਦਿਨੁ ਕੀਆ ਹੈ । ਥਿਤੀ ਅਰੁ ਵਾਰੁ ਕੀਏ ਹੈਂ । ਰੁਤੀ ਕੀਤੀਆਂ ਹੈਂ । ਬਹੁੜਿ ਪਉਣੁ ਅਰੁ ਪਾਣੀ ਕੀਆ ਹੈ । ਅਗਨਿ ਪਾਤਾਲ ਕੀਏ ਹੈਂ । ਤਿਨ੍ ਕੇ ਬੀਚਿ ਧਰਤੀ ਮੰਡਲੁ ਥਾਪਿਆ ਹੈ । ਤਿਸੁ ਧਰਤੀ ਕਉ ਧਰਮਸਾਲਾ ਕਰਿ ਥਾਪੀ ਹੈ । ਸੁ ਤਿਸੁ ਧਰਮਸਾਲਾ ਕਾ ਅਰਥੁ ਕਿਆ ? ਜਿ ਇਕਿ ਆਇ ਵੜਹਿ, ਇਕਿ ਉਠੀ ਜਾਹਿ । ਜੈਸਾ ਬੀਜੈ ਏਸੁ ਧਰਤੀ ਮਹਿ, ਧਰਮਸਾਲ ਬੀਚਿ, ਸੁ ਤੈਂ ਈਹਾਂ ਭੀ ਪਾਵੈ, ਅਰੁ ਆਗੈ ਭੀ ਪਾਵੈ । ਸੁ ਤਿਸ ਤੇ ਚਾਹੀਐ, ਜਿ ਏਸੁ ਧਰਤੀ ਧਰਮਸਾਲਾ ਮਹਿ, ਜਬ ਲਗਿ ਪਰਮੇਸੁਰੁ ਰਾਖੈ ਤਬ ਲਗਿ ਧਰਮੁ ਕਰਤਾ ਹੀ ਰਹੈ । ਤਾਂ ਨਿਹਫਲੁ ਨਾਹੀ ਜਾਤਾ, ਏਸੁ ਧਰਤੀ ਧਰਮਸਾਲਾ ਕਾ ਬੀਜਿਆ । ਸੁ ਧਰਮਸਾਲਾ ਏਤੁ ਗੁਣਿ ਕਰਿ ਕਹਿ ਹੈ ।

ਤਿਸੁ ਵਿਚਿ ਜੀਅ ਜੁਗਤਿ ਕੇ ਰੰਗ । ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ । ਸਚਾ ਆਪਿ ਸਚਾ ਦਰਬਾਰੁ ॥

ਤਿਸੁ ਕਾ ਪਰਮਾਰਥੁ :—

ਇਸੁ ਧਰਤੀ ਧਰਮਸਾਲ ਕੇ ਬੀਚਿ ਜਿ ਜੀਅ ਹੈਂ, ਸਿ ਤਿਨ ਕੇ ਅਨੇਕ ਰੰਗ ਹੈ, ਅਰੁ ਤਿਨ੍ ਕੇ ਅਨੰਤ[5] ਨਾਂਵ ਹੇ । ਜੈਸੇ ਜੈਸੇ ਕੋਈ ਕਰਮ ਕਮਾਵੈਗਾ, ਤੈਸਾ ਤੈਸਾ ਬੀਚਾਰੁ ਹੋਵੈਗਾ, ਸਚੇ ਸਾਹਿਬ ਕੇ ਦਰਬਾਰਿ । ਤਿਥੈ ਕਵਨ ਕਵਨ ਸੋਭਾ ਪਾਵਹਿਗੇ ?

ਤਿਥੈ ਸੋਹਨਿ ਪੰਚ ਪਰਵਾਣੁ[6] । ਨਦਰੀ ਕਰਮਿ ਪਵੈ ਨੀਸਾਣੁ ॥
ਕਚ[7] ਪਕਾਈ ਓਥੈ ਪਾਇ । ਨਾਨਕ ਗਇਆ ਜਾਪੈ ਜਾਇ ॥ ੩੪ ॥

ਤਿਸੁ ਕਾ ਪਰਮਾਰਥੁ :—

ਤਹਾਂ ਪੰਚ ਜਿ ਸੋਭਾ ਪਾਵਤੇ ਹੈਂ, ਸੁ ਕਵਨ ਕਵਨ ਪਾਵਤੇ ਹੈਂ ? ੧ ॥ ਪ੍ਰਿਥਵੀ ॥ ੧ ॥ ਅਪੁ[8] ॥ ੧ ॥ ਤੇਜੁ[9] ॥ ੧ ॥ ਵਾਇ ॥ ੧ ॥ ਆਕਾਸੁ । ਜਿ ਕੋਈ ਇਨ੍ ਕਉ ਪਛਾਣੈ, ਅਰੁ ਹਉਮੈ ਮੇਟੈ, ਤਿਸ ਊਪਰਿ ਪਰਮੇਸੁਰ ਕੀ ਕਿਰਪਾ ਹੋਇ । ਏਈ ਪੰਚ ਪਰਵਾਨ ਹੈਂ, ਸਚੇ ਕੀ ਦਰਗਾਹ ਮਹਿ । ਜਿਸ ਊਪਰਿ ਸਚੇ ਸਾਹਿਬ ਦੈਆਲ ਪੁਰਖ ਕੀ ਨਜਰਿ ਹੋਈ, ਤਿਨਿ ਏਹ ਪੰਚ ਤਤ ਬੂਝੇ । ਜਬ ਏਹ ਪੰਜਿ ਤਤ ਬੂਝੇ, ਤਬ ਤਿਸ ਊਪਰਿ ਮਿਹਰ ਕੀ ਨਜਰਿ ਹੋਈ । ਤਬ ਅਟਲੁ ਲੇਖੁ ਪੈਆ । ਨੀਸਾਨੁ ਨਾਉ, ਲੇਖ ਕਾ ਹੈ । ਤਬ ਹੁਕਮੁ ਸਚੇ ਸਾਹਿਬ ਕਾ ਹੋਇਆ, ਜਿ ਇਸ ਕਉ ਮੇਰੇ ਮਹਲ ਮਹਿ ਰਾਖਹੁ । ਏਹੁ ਮੇਰਾ ਹੈ । ਫਿਰਿ ਏਸ ਕਉ ਪਰਭਵ[10] ਮਹਿ ਨਾਹੀ ਬਾਹਣਾ । ਸੁ ਏਨ੍ਹਾ ਜੀਆਂ ਕੀ

---

[1]ਇਹ ਤੁਕ ਪੋਥੀ ਵਿਚ ਇਸ ਥਾਂ ਲਿਖਣੋਂ ਰਹਿ ਗਈ ਜਾਪਦੀ ਹੈ, ਕਿਉਂਕਿ ਅੱਗੇ ਜਾ ਕੇ ਇਹ ਨਹੀਂ ਲਿਖੀ ਗਈ, ਪਰ ਇਸ ਦਾ ਪਰਮਾਰਥ ਦਿੱਤਾ ਗਿਆ ਹੈ । [2]ਇਸ (ਦੇਸ ਕਾਲ ਦੀ ਰਚਨਾ) ਵਿਚ ਧਰਤੀ ਨੂੰ ਫ਼ਰਜ ਕਮਾਣ ਦੀ ਥਾਂ ਬਣਾ ਕੇ ਰਖਿਆ ਹੈ । [3]ਲੋਕ । [4]ਪਹਿਲੇ । [5]ਬੇਅੰਤ । [6]ਇਹ ਮੰਨਿਆ ਜਾਂਦਾ ਹੈ । [7]ਊਰੇ ਜਾ ਪੂਰੇ ਹੋਣ ਦੀ ਪਰਖ ਉੱਥੇ ਹੀ ਹੁੰਦੀ ਹੈ । [8]ਜਲ । [9]ਅੱਗ । [10]ਜਨਮ, ਸੰਸਾਰ ।

ਮਹੀਅਤਿ, ਉਹਾਂ ਗੈਆਂ ਜਾਣੀਐਗੀ, ਜਿ ਏਹੁ ਭਲਾ ਹੈ, ਏਹੁ ਕਚਾ ਹੈ, ਏਹੁ ਪਕਾ ਹੈ। ਏਹ ਬਾਤ ਤਬ ਬੂਝੀਐਗੀ, ਜਬ ਉਹਾਂ ਜਾਈਐਗਾ। ਤਬ ਏਸੁ ਬਾਤ ਕਾ ਸੁਆਦੁ ਪਾਵੈਗਾ। ਹੁਣੁ ਅਜੇ ਬਾਤਾਂ ਹੀ ਸੁਣਿ ਵਿਸਮਾਦਿਆ[1] ਹੈ॥ ੩੪॥

ਧਰਮ ਖੰਡ ਕਾ ਏਹੋ ਧਰਮੁ[2]। ਗਿਆਨ ਖੰਡ ਕਾ ਆਖਹੁ[3] ਕਰਮੁ॥

ਤਿਸੁ ਕਾ ਪਰਮਾਰਥੁ :—

ਏਹ ਤਉ ਧਰਮ ਖੰਡ ਧਰਤੀ ਧਰਮਸਾਲ ਮਿਰਤੁ ਮੰਡਲ ਮਹਿ, ਬਿਉਹਾਰੁ ਹੈ ਹੋਤਾ। ਅਰੁ ਤਿਸ ਥੀ ਆਗੇ ਗਿਆਨ ਖੰਡੁ ਹੈ। ਤਿਸੁ ਗਿਆਨ ਖੰਡ ਮਹਿ ਕਿਆ ਬਿਉਹਾਰੁ ਹੈ? ਅਰੁ ਉਹਾ ਕਿਆ ਕਰਮ ਕਮਾਈਤੇ ਹੈਂ? ਗਿਆਨ ਖੰਡ ਮਹਿ ਏਹਿ ਕਰਮ ਹੈ।

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ੍ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
ਕੇਤੀਆ ਕਰਮ ਭੂਮੀ ਮੇਰ[4] ਕੇਤੇ ਕੇਤੇ ਧੂ ਉਪਦੇਸ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ[5] ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ[6] ਕੇਤੇ ਪਾਤ[7] ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ ੩੫॥

ਤਿਸੁ ਕਾ ਪਰਮਾਰਥੁ :—

ਤਿਸੁ ਗਿਆਨ ਖੰਡ ਮਹਿ ਕਈ ਪਉਣੁ ਪਾਣੀ ਬੈਸੰਤਰ ਹੈਂ। ਕੇਤੇ ਦੇਵ ਮਹੇਸ ਹੈਂ। ਅਰੁ ਕੇਤੇ ਬ੍ਰਹਮੇ ਬੈਠੇ ਘਾੜਤ ਘੜਤੇ ਹੈਂ, ਰਚਨਾ ਕੀ। ਰੂਪ ਰੰਗ ਕੇ ਵੇਸ ਕਰਤੇ ਹੈਂ। ਕੇਤੇ ਕਰਮ ਭੂਮੀ ਮੇਰ ਹੈਂ। ਕਈ ਸੁਮੇਰ ਹੈਂ, ਧ੍ਰੂ ਹੈਂ। ਐਸੇ ਗਿਆਨ ਖੰਡ ਮਹਿ ਕਈ ਸੁਮੇਰ ਹੈਂ, ਅਰੁ ਤਿਨ੍ ਕੇ ਉਪਰਿ ਕਈ ਧ੍ਰੂ ਬੈਠੇ ਹੈਂ। ਗਿਆਨ ਖੰਡ ਮਹਿ ਕਈ ਇੰਦ੍ਰ ਹੈਂ, ਕਈ ਚੰਦਰ ਹੈਂ, ਕਈ ਸੂਰਜ ਮੰਡਲ ਹੈਂ। ਅਰੁ ਕਈ ਦੇਸ ਹੈਂ। ਤਹਾਂ ਗਿਆਨ ਖੰਡ ਮਹਿ ਕਈ ਸਿਧ ਹੈਂ। ਕਈ ਬੁਧ ਹੈਂ, ਕਈ ਨਾਥ ਹੈਂ, ਕਈ ਦੇਵੀਆਂ ਹੈਨਿ, ਰੂਪ ਧਾਰਿ ਬੈਠੀਆਂ ਹੈਂ। ਕਈ ਦੇਵ ਹੈਂ। ਕਈ ਦਾਨਵ ਹੈਂ। ਕਈ ਮੁਨੀਸਰ ਹੈਂ। ਕਈ ਰਤਨ ਹੈਂ। ਕਈ ਸਮੁੰਦ ਹੈਂ। ਕਈ ਖਾਣੀ ਹੈਂ, ਕਈ ਬਾਣੀ ਹੈਂ। ਅਰੁ ਕਈ ਪਾਤੀ ਨਿਰੰਦ ਰਾਜਿਆਂ ਪਾਤ੍ਰਾਂ ਸੁਪਾਤ੍ਰਾਂ ਕੀਆਂ ਹੈਂ। ਸਚਿਆਰਾਂ ਮਾਨੁਖਾਂ ਕੀਆਂ ਕਈ ਸੁਰਤੀ ਹੈਂ। ਕਈ ਸੇਵਕ ਹੈਂ, ਤਿਨ੍ ਕਾ ਅੰਤੁ ਕੋਈ ਨਾਹੀ। ਗਿਆਨ ਖੰਡ ਮਹਿ ਏਤੇ ਲੋਅ ਸਮਾਏ ਹੈਂ, ਪਰਮੇਸੁਰ॥ ੩੫॥

ਗਿਆਨ ਖੰਡ ਮਹਿ ਗਿਆਨੁ[8] ਪਰਚੰਡੁ॥
ਤਿਥੈ ਨਾਦ[9] ਬਿਨੋਦ[10] ਕੋਡ[11] ਅਨੰਦੁ॥

ਤਿਸੁ ਕਾ ਪਰਮਾਰਥੁ :—

ਗਿਆਨ ਖੰਡ ਥੀਂ ਅਗੇ ਪਰਚੰਡ ਖੰਡ ਹੈ। ਤਿਸ ਮਹਿ ਕਿਆ ਬਾਪਰਦਾ ਹੈ? ਤਿਸਿ ਪਰਚੰਡ ਖੰਡ ਮਹਿ,

---

[1]ਮਾਇਆ ਦੇ ਚਹਿਰੀਲੇ ਨਸ਼ੇ ਵਿਚ ਸੁੱਤਾ ਹੋਇਆ। [2]ਨੇਮ। [3]ਦਸੋ, ਵਰਤਾਰਾ। [4]ਸੁਮੇਰ ਪਰਬਤ। [5]ਦੇਵੀ ਦੇ ਰੂਪ। [6]ਬੋਲੀਆਂ। [7]ਪਾਤਸ਼ਾਹਾਂ ਦੇ ਖਾਨਦਾਨ। [8]ਜਗਿਆ ਹੋਇਆ। [9]ਰਾਗ। [10]ਦੇਖਣ ਵਾਲੀਆਂ ਚੀਜ਼ਾਂ ਦਾ ਸੁਆਦ। [11]ਤਮਾਸ਼ੇ, ਕੌਤਕ।

ਬਿਗਿਆਨੀ ਰਹਤੇ। ਓਇ ਗੀਤ, ਨਾਦ, ਬਿਨੋਦ, ਆਨੰਦ, ਕੌਤ, ਤਮਾਸੇ, ਚੋਜ, ਭਗਤਿ ਕੀਰਤਨੁ ਕਰਤੇ ਹੈਂ। ਊਹਾਂ ਨਾ ਕਿਛੁ ਕਾੜ੍ਹਾ, ਨ ਧੋਖਾ, ਨ ਕੋਈ ਦੁਖੁ, ਨ ਕੋਈ ਸੋਗੁ। ਤਹਾਂ ਸਦਾ ਸਰਬਦਾ ਕਲਿਆਣ ਰੂਪ ਰਹਤਾ ਹੈ। ਤਬ ਪਰਚੰਡ ਖੰਡ ਥੀਂ ਆਗੇ, ਸਰਮ ਖੰਡੁ ਹੈ। ਤਹਾਂ ਕਾ ਕਿਆ ਬਿਉਹਾਰੁ ਹੈ?

ਸਰਮ ਖੰਡ ਕੀ ਬਾਣੀ ਰੂਪੁ। ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ। ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ। ਤਿਥੈ ਘੜੀਐ ਸੁਰਾ[1] ਸਿਧਾ[2] ਕੀ ਸੁਧਿ॥

ਤਿਸੁ ਕਾ ਪਰਮਾਰਥੁ:—

ਤਹਾਂ ਸਰਮ ਖੰਡ ਮਹਿ ਬਾਣੀ, ਅਰੁ ਰੂਪੁ। ਏਹਾ ਘਾੜਤ ਬਾਣੀ ਹੀ ਕੀ ਹੋਤੀ ਹੈ। ਊਹਾ ਅਨੂਪੁ ਬਾਣੀ ਘੜੀਤੀ ਹੈ। ਤਿਸ ਕੀ ਕਿਛੁ ਮਿਰਜਾਦਾ ਨਾਹੀ ਜਾਤੀ। ਅਰੁ ਜੇ ਕੋਈ ਸਰਮ ਖੰਡ ਕੀ ਬਾਣੀ ਕਾ ਬੀਚਾਰੁ ਕੀਆ ਚਾਹੈ, ਤਾਂ ਕੈਸੀ ਹੈ? ਅਨੂਪ ਥੀਂ ਅਨੂਪ ਵਸਤੁ ਹੈ। ਸੁ ਅਨੂਪ ਥੀਂ ਅਨੂਪ ਕਿਆ? ਜਿਸ ਕੀ ਕਿਛੁ ਮਿਤਿ ਨਾਹੀ। ਅਰੁ ਉਸ ਬਾਣੀ ਮਹਿ ਕਿਆ ਬੀਚਾਰੁ ਹੈ? ਜਿ ਸਰਮ ਖੰਡ ਮਹਿ ਘੜੀਤੀ ਹੈ। ਊਹਾਂ ਜੀਆਂ ਕੀ ਸੁਰਤਿ ਘੜੀਤੀ ਹੈ, ਅਰੁ ਮਨ ਕੀ ਮਤਿ ਅਰੁ ਬੁਧਿ ਘੜੀਤੀ ਹੈ। ਸੁਰ ਜਿ ਦੇਵਤੇ ਹੈਂ, ਤ੍ਰਿਹੁ ਗੁਣ, ਬ੍ਰਹਮ, ਬਿਸਨ, ਮਹਾਦੇਉ, ਤਿਨ੍ ਕੀ ਸੁਧਿ ਬੁਧਿ ਜਿ ਹੈ, ਸੁ ਤਹਾਂ ਘੜੀਤੀ ਹੈ। ਅਰੁ ਸਭਨਹੁ ਸਿਧਹੁ ਕੀ ਸੁਰਤਿ, ਸੁਧਿ ਜੁ ਹੈ, ਸੁ ਊਹਾਂ ਹੀ ਘੜੀਤੀ ਹੈ। ਏਹ ਵਸਤੁ ਸਰਮ ਖੰਡ ਕੇ ਵਿਖੇ ਹਹਿ। ਤਿਸਿ ਸਰਮ ਖੰਡ ਥੀ ਆਗੇ ਊਪਰਿ ਕਰਮ ਖੰਡੁ ਹੈ। ਤਿਸਿ ਕਰਮ ਖੰਡ ਮਹਿ ਕਿਆ ਹੈ?

ਕਰਮ ਖੰਡ ਕੀ ਬਾਣੀ ਜੋਰੁ। ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾਬਲ ਸੂਰ। ਤਿਨ ਮਹਿ ਰਾਮੁ ਰਹਿਆ ਭਰਪੂਰ॥
ਤਿਥੈ ਸੀਤੋ[3] ਸੀਤਾ ਮਹਿਮਾ ਮਾਹਿ। ਤਾ ਕੇ ਰੂਪ ਨ ਕਥਨੇ ਜਾਹਿ॥
ਨਾ ਓਹਿ ਮਰਹਿ ਨ ਠਾਗੇ ਜਾਹਿ। ਜਿਨ੍ ਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ। ਕਰਹਿ ਅਨੰਦੁ ਸਚਾ ਮਨਿ ਸੋਇ॥ ੩੬॥

ਤਿਸੁ ਕਾ ਪਰਮਾਰਥੁ:—

ਕਰਮ ਖੰਡ ਮਹਿ ਕਿਆ ਹੈ? ਬਾਣੀ ਅਰੁ ਜੋਰੁ ਜਿ ਹੈ, ਸੁ ਕਰਮ ਖੰਡ ਮਹਿ ਹੈ। ਤਿਥੈ ਹੋਰੁ ਕੋਈ ਨਾਹੀ। ਊਹਾ ਕਵਨਿ ਕਵਨਿ ਹੈਂ? ਤਹਾਂ ਜੋਧ ਹੈਂ, ਮਹਾ ਬਲੀ ਸੂਰ ਹੈਂ, ਜਿਨ ਕੇ ਹਿਰਦੇ ਮਹਿ ਰਾਮੁ ਹੀ ਰਾਮੁ ਬਸਤਾ ਹੈ। ਰਾਮ ਹੀ ਕੇ ਨਾਮ ਮਹਿ ਜਿਨ੍ ਕਾ ਮਨੁ ਭਰਪੂਰਿ ਹੋਇ ਰਹਿਆ ਹੈ, ਸੇ ਊਹਾਂ ਬਸਤੇ ਹੈਂ। ਕਿਛੁ ਅਵਰ ਊਹਾਂ ਨਾਹੀ। ਤਹਾਂ ਸੀਤਾ ਸਤਿਆਵਤੀਆਂ ਹੈ। ਤਿਨ ਕੇ ਰੂਪ ਕੀ ਕਿਛੁ ਮਿਰਜਾਦਾ ਲਖੀ ਨਾਹੀ ਜਾਤੀ, ਜਿ ਕਿਆ ਹੈ। ਐਸੇ ਉਨ੍ ਕੇ ਰੂਪ ਕਾ ਉਜਾਲਾ ਹੈ, ਅਰੁ ਓਇ ਮਰਤੀ ਹੀ ਨਾਹੀ। ਊਹਾਂ ਬਿਰਧਤੁ[4] ਹੈ ਹੀ ਨਾਹੀ। ਪਰ ਜਿਨ੍ ਕੇ ਮਨ ਮਹਿ ਰਾਮੁ ਬਸਤਾ ਹੈ, ਤੇ ਊਹਾਂ ਲੇ ਜਾਇ ਬਸਾਈਤੇ ਹੈਂ। ਤਹਾ ਕਈ ਲੋਅ ਬਸਤੇ ਹੈਂ, ਭਗਤਾਂ ਕੇ। ਅਰੁ ਓਇ ਭਗਤ ਸਦਾ ਆਨੰਦ ਕਰਤੇ ਹੈਂ, ਬਿਨੋਦ ਹੀ ਕਰਤੇ ਹੈਂ। ਮਨ ਕੇ ਵਿਖੇ ਸਚਾ ਬਸਤਾ ਹੈ। ਤਿਸਿ ਕਰਮ ਖੰਡ ਥੀ ਊਪਰਿ ਸਚਾ ਖੰਡੁ ਹੈ। ਤਹਾਂ ਉਸਿ ਸਚੇ ਖੰਡ ਮਹਿ ਕਿਆ ਪਰਕਿਰਤਿ ਹੈ? ॥ ੩੬॥

ਸਚ ਖੰਡਿ ਵਸੈ ਨਿਰੰਕਾਰੁ। ਕਰਿ ਕਰਿ ਵੇਖੈ ਨਦਰਿ ਨਿਹਾਲ॥

ਤਿਸੁ ਕਾ ਪਰਮਾਰਥੁ:—

ਸਚ ਖੰਡ ਮਹਿ ਆਪਿ ਨਿਰੰਜਨੁ ਨਿਰੰਕਾਰੁ ਬਸਤਾ ਹੈ। ਜਿਸ ਕਉ ਨਜਰਿ ਕਰਿ ਕਰਿ ਦੇਖਤਾ ਹੈ, ਸੁ ਨਿਹਾਲੁ ਹੋਤਾ ਹੈ।

---

[1]ਮਹਾਤਮਾ ਲੋਕ। [2]ਆਤਮਕ ਕਮਾਈ ਵਾਲੇ ਲੋਕ। [3]ਸੀਤਾ ਹੀ ਸੀਤਾ। ਗੁਰੂ ਸਾਹਿਬ ਨੇ ਬਹਾਦਰ ਇਸਤ੍ਰੀਆਂ ਦੀ ਮਿਸਾਲ ਦੇਣ ਲਈ ਸੀਤਾ ਦਾ ਨਾਂ ਚੁਣਿਆ ਹੈ। [4]ਬੁਢੇਪਾ।

ਤਿਥੈ[1] ਖੰਡ ਮੰਡਲ ਵਰਭੰਡ । ਜੇ ਕੋ ਕਥੈ ਤਾ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ । ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ । ਨਾਨਕ ਕਥਨਾ ਕਰੜਾ ਸਾਰੁ[2] ॥ ੩੭ ॥

ਤਿਸੁ ਕਾ ਪਰਮਾਰਥੁ :—

ਤਹਾ ਸਚ ਖੰਡ ਮਹਿ ਕਈ ਖੰਡ ਮੰਡਲ ਬ੍ਰਹਮੰਡ ਹੈਂ । ਕਈ ਲੋਅ ਹੈਂ, ਕਈ ਆਕਾਰ ਹੈਂ । ਜੇ ਕੋਈ ਗਣਿਆ ਚਾਹੈ, ਤਾਂ ਉਨ੍ ਕੀ ਕਾਈ ਗਣਤੀ ਨਾਹੀ । ਇਨਾ ਲੋਆਂ, ਆਕਾਰਾਂ, ਖੰਡਾਂ, ਬ੍ਰਹਮੰਡਾਂ ਕੀ ਜੁ ਗਣਤੀ ਗਣੀ ਨਾਹੀ ਜਾਤੀ । ਪਰੁ ਜਿਉ ਜਿਉ ਹੁਕਮੁ ਨਿਰੰਜਨ ਨਿਰੰਕਾਰ ਕਰਨਹਾਰ ਕਰਤੇ ਕਾ ਹੈ, ਤਿਉ ਤਿਉ ਆਗਿਆ ਸਾਥਿ ਕਰਮ ਅਰੁ ਕਾਰ ਕਮਾਤੇ ਹੈਂ, ਮਾਨੁਖ । ਅਰੁ ਓਹੁ ਆਪਿ ਜਿ ਹੈ, ਸੁ ਨਿਰੰਜਨੁ ਨਿਰੰਕਾਰੁ ਹੈ । ਸੁ ਜੀਆਂ ਕਾ ਵੀਚਾਰੁ ਕਰਿ ਕਰਿ ਵੇਖਦਾ ਹੈ । ਅਰੁ ਦੇਖਿ ਦੇਖਿ ਖੁਸੀ ਹੋਤਾ ਹੈ । ਅਰੁ ਬਿਗਸਤਾਹੈ । ਪਾਪੀਆਂ ਕੇ ਕਰਮ ਦੇਖਿ ਕੈ ਭੀ ਖੁਸੀ ਹੋਤਾ ਹੈ । ਅਰੁ ਧਰਮੀਆਂ ਕੇ ਭੀ ਕਰਮ ਦੇਖਿ ਦੇਖਿ ਖੁਸੀ ਹੋਤਾ ਹੈ । ਸਭਨੀ ਬਾਤੀ ਖੁਸੀ ਹੋਤਾ ਹੈ । ਭਲੇ ਕਮਵਾਇਐ ਭੀ, ਅਰੁ ਬੁਰੇ ਕਮਾਵਾਇਐ ਭੀ । ਭਲੇ ਕਉ ਨਿਵਾਜਤਾ ਹੈ, ਬੁਰੇ ਕਉ ਸਜਾਇ ਦੇਤਾ ਹੈ । ਖੁਸੀ ਸਜਾਇ ਦਿਤੀ ਭੀ ਹੋਤਾ ਹੈ, ਅਰੁ ਵਡਿਆਈ ਦਿਤੀ ਭੀ ਖੁਸੀ ਹੋਤਾ ਹੈ । ਮਹਾ ਅਨੰਦ ਰੂਪੀ ਪਰਮੇਸੁਰੁ ਹੈ, ਪਰੁ ਮਹਾਂ ਕਰੜਾ, ਲੀਆ ਨਾਹੀ ਜਾਤਾ । ਸਾਰੁ ਵਸਤੁ ਹੈ, ਖਰਾ ਕਠਨੁ । ਕਹੈ, ਜਿਸ ਕਾ ਮਖਸੂਦੁ ਉਸ ਹੀ ਸਾਥਿ ਹੋਵੈ, ਅਰੁ ਉਸ ਹੀ ਕਉ ਲੀਆ ਚਾਹੈ । ਸੁ ਕਿਤੇ ਉਪਾਇ, ਜਤਨਿ ਓਹੁ ਪ੍ਰਾਪਤਿ ਭੀ ਹੋਇ ਕੇ ਨ ਹੋਇ ? ਕਹੈ, "ਆਇ ਹੋਇ ।" ਕਹੈ, "ਕਿਉ ਕਰਿ ਹੋਇ ?"

ਜਤੁ ਪਹਾਰਾ ਧੀਰਜੁ ਸੁਨਿਆਰੁ । ਅਹਰਣਿ ਮਤਿ ਵੇਦੁ[3] ਹਥੀਆਰੁ ॥
ਭਉ ਖਲਾ ਅਗਨਿ ਤਪਤਾਉ । ਭਾਂਡਾ ਭਾਉ[4] ਅੰਮ੍ਰਿਤੁ[5] ਤਿਤੁ ਢਾਲ ॥
ਘੜੀਐ ਸਬਦੁ ਸਚੀ ਟਕਸਾਲ । ਜਿਨ੍ ਕਉ ਨਦਰਿ ਕਰਮੁ ਤਿਨ੍ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

ਤਿਸੁ ਕਾ ਪਰਮਾਰਥੁ :—

ਕਹੈ, ਤਿਸੁ ਸਚੇ ਸਾਹਿਬ ਕਉ, ਜੇ ਕੋਈ ਲੀਆ, ਪਾਇਆ ਚਾਹੈ, ਤਉ ਏਵ ਪਾਏ । ਉਸੁ ਸਾਰੁ ਵਸਤੁ ਕਉ, ਨਿਰੰਜਨ ਪੁਰਖ ਕਰੈ । ਜਿ ਪ੍ਰਥਮੇ ਤੋ, ਜਤ ਕਾ ਪਹਾਰਾ ਕਹੈ ਅਰੁ ਧੀਰਜੁ ਸੁਨਿਆਰੁ ਕਰੇ । ਅਰੁ ਅਹਿਰਣਿ ਕੀ ਠਉਰ ਮਤਿ ਅਚਲ ਹੋਇ, ਕਿਤੈ ਪਾਪ ਡੋਲੈ ਨਾਹੀ । ਦੁਖਿ ਸੁਖਿ, ਏਕ ਸੀ ਰਹੈ, ਡੋਲੈ ਭਰਮੈ ਕਿਤੈ ਨਾਹੀ । ਅਟਲ, ਅਚਲ ਮਤਿ ਹੋਇ । ਅਰੁ ਵੇਦੁ ਜਿ ਕਰਮ ਕਰਤੂਤਿ ਕਹਤਾ ਹੈ, ਓਹੁ ਕਮਾਵੈ, ਉਸਿ ਵੇਦ ਕਾ ਹਥੌੜਾ ਕਰੈ । ਅਰੁ ਖਲਾਂ, ਜਿ ਹੋਤੀਆਂ ਹੈਂ, ਜਿਨ੍ਾ ਸਾਥਿ ਅਗਨਿ ਧਵੀਤੀ ਹੈ, ਸੁ ਖਲਾਂ ਪਰਮੇਸੁਰ ਕੇ ਭੈ ਕੀਆਂ ਕਰੈ । ਪਰਮੇਸੁਰ ਤੇ ਡਰਤਾ ਹੀ ਰਹੈ, ਏਹ ਖਲਾਂ ਕਰੈ । ਅਰੁ ਆਰਣ ਮਹਿ ਜਿ ਅਗਨਿ ਹੋਤੀ ਹੈ, ਸੁ ਅੰਤਹ ਕਰਨ ਕੇ ਵਿਖੇ ਤ੍ਰਿਪਤਾਸੁ ਆਵੈ, ਤ੍ਰਿਪਤਿ ਕੀ ਅਗਨਿ ਕਰੈ । ਅਰੁ ਭਾਂਡੇ ਮਹਿ ਜਿ ਪਾਣੀ ਹੋਤਾ ਹੈ,. ਜਿਸ ਮਹਿ ਖੰਨੀ ਠੰਢੀ ਕਰੀਤੀ ਹੈ, ਸੁ ਓਹੁ ਭਾਂਡਾ ਭਾਵ[6] ਕਾ ਕਰੇ । ਉਸੁ ਭਾਵ ਕੇ ਭਾਂਡੇ ਮਹਿ ਅੰਬ੍ਰਿਤੁ ਢਾਲੇ । ਤਹਾਂ ਜਾਇ ਕਰਿ ਸਬਦੁ ਘੜੀਐ । ਜਾਂ ਏਹ ਸੰਜਮ ਮਾਨੁਖ ਮਹਿ ਆਵਹਿ, ਤਾਂ ਏਹ ਟਗਸਾਲ ਹੋਇ । ਤਾਂ ਇਸ ਮਹਿ ਸਬਦੁ ਘੜੀਐ । ਏਹ ਟਗਸਾਲ, ਏਹ ਸਬਦੁ ਘੜਨੇ ਦੀ ਹੈ । ਸੁ ਏਹ ਕਾਰ ਤਿਸ ਦੇ ਹਵਾਲੇ ਹੋਇ, ਜਿਸ ਕਉ ਆਪਿ ਕਰਮੁ[7] ਕਰੇ, ਅਰੁ ਆਪਣੀ ਮਿਹਰ ਕੀ ਨਜਰਿ ਕਰਿ ਦੇਖੈ । ਜਿਸ ਕਉ ਏਹ ਨਜਰਿ ਹੋਈ, ਨਿਰੰਜਨ ਨਿਰੰਕਾਰ ਕੀ, ਸੋ ਨਿਹਾਲੁ ਹੋਆ । ਨਿਰੰਜਨੁ ਜਿ ਹੈ, ਸਿ ਏਹੀ ਆਤਮਾ ਰਾਮੁ ਹੈ, ਜਿ ਘਟ ਘਟ ਕੇ ਵਿਖੇ ਰਮਿ ਰਹਿਆ ਹੈ । ਬੋਲਹੁ ਭਾਈ ਸੰਤ ਜਨੁ ਵਾਹੁਗੁਰੁ, ਬਾਬਾ ਨਾਨਕੁ । ਧੰਨ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ ਜੀ, ਜਿਸ ਕੇ ਪ੍ਰਸਾਦਿ ਕਠਨ ਕਲੀ ਕਾਲ ਮਹਿ, ਨਾਮੁ ਸਿਮਰਿ । ਸੋ ਵਾਹੁ ਬਾਬਾ ਨਾਨਕੁ ।

---

[1]ਇਹ ਤੁਕ ਪੋਥੀ ਵਿਚ ਲਿਖਣੋਂ ਰਹਿ ਗਈ ਜਾਪਦੀ ਹੈ, ਪਰ ਇਸ ਦਾ ਪਰਮਾਰਥ ਦਿੱਤਾ ਹੈ । [2]ਲੋਹਾ । [3]ਗੁਰਬਾਣੀ । [4]ਪ੍ਰੇਮ । – [5]ਅਮਰ ਹਸਤੀ । [6]ਪ੍ਰੇਮ । [7]ਬਖ਼ਸ਼ਿਸ਼ ।

॥ ਸਲੋਕ ॥

ਏਹੁ ਜਪੁ ਕਰਤੇ ਪੁਰਖ ਕਾ, ਸਚੁ ਨਾਨਕ ਕੀਆ ਵਖਿਆਨੁ ॥
ਜਗਤੁ ਉਧਾਰਨ ਕਾਰਨੇ, ਧੁਰਹੁ ਹੋਆ ਫੁਰਮਾਨੁ ॥
ਅੰਮ੍ਰਿਤ ਵੇਲਾ ਸਚੁ ਨਾਮੁ, ਜਪੀਐ ਕਰਿ ਇਸਨਾਨੁ ॥
ਹਿਤੁ ਕਰਿ ਜਪ ਕਉ ਜੋ ਪੜੈ, ਸੋ ਦਰਗਹ ਪਾਵੈ ਮਾਨੁ ॥
ਜੰਮਣ ਮਰਣਾ ਕਟੀਐ, ਜੇ ਜਪ ਸੰਗਿ ਲਾਏ ਧਿਆਨੁ ॥
ਜਿਵ ਕਿਵ ਕਰਿ ਜਪ ਕਉ ਪੜੈ, ਸੋ ਅਵਸਰੁ ਜਿਣੈ ਨਿਦਾਨੁ ॥
ਜੋ ਮਨਸਾ ਮਨਿਹ ਧਰੈ, ਕਰੈ ਪੂਰਨ ਭਗਵਾਨੁ ॥
ਅਹਿਨਿਸਿ ਜਪੁ ਜਪਤਾ ਰਹੈ, ਦਾਸ ਨਾਨਕ ਦੀਜੈ ਦਾਨੁ ॥ ੧ ॥

ਬੋਲਹੁ ਵਾਹਗੁਰੂ, ਬਾਬਾ ਨਾਨਕੁ। ਕਰਤਾ ਪੁਰਖੁ, ਸਚਾ ਮਿਹਰਵਾਨੁ। ਰਾਮ, ਰਾਮ, ਰਾਮ, ਰਾਮ। ਸ੍ਰੀ ਰਾਮ, ਰਾਮ ਸਤਿ। ਸਤਿ ਰਾਮ। ਰਾਮ ਸਤਿ। ਰਾਮ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦੮ ॥ ੨੯ ॥੪੧ ॥



# ਸ੍ਰੀ ਗੁਰੂ ਨਾਨਕ ਦੇਵ ਜੀ ਬਟਾਲੇ ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਬ੍ਰਹਮਨਾਂ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਕਰਤਾਰਪੁਰ ਤੇ ਵਟਾਲੇ ਮਹਿ ਗੈਆ। ਤਬ ਸਾਰੇ ਨਗਰ ਕੇ ਲੋਗ, ਮਿਲਿ ਕਰਿ ਆਏ ਗੁਰੂ ਬਾਬੇ ਕੇ ਦਰਸਨ ਕੀ ਨਿਮਿਤਿ। ਸੁ ਜੁ ਕੋਈ ਆਵੇ, ਸੁ ਆਇ ਬੈਠੇ। ਜਿ ਕੋਈ ਭੇਟ ਸਕਰ, ਗੁੜੁ, ਦੁਧੁ, ਜੁ ਕਿਛੁ ਲੈ ਆਵੈ, ਸੁ ਵੰਡਿ ਮਿਲੈ। ਤਬ ਵਟਾਲੇ ਮਹਾਜਨ ਲੋਕਾਂ ਮਿਲਿ ਕਰਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਜੇ ਆਗਿਆ ਹੋਇ, ਤਉ ਕਿਛੁ ਪ੍ਰਸਾਦੁ ਕੀਚੇ। ਤਬ ਗੁਰੂ ਬਾਬੇ ਜੀ ਕਹਿਆ ਜਿ, "ਭਲਾ ਹੋਇ ਪੁਰਖਾ! ਕਰਹੁ।" ਤਬ ਰਸੋਈ ਤਈਆਰੁ ਹੋਈ। ਜਿਤਨਾ ਨਗਰ ਕਾ ਮਹਾਜਨੁ ਥਾ, ਸੁ ਸਭੁ ਗੁਰੂ ਬਾਬੇ ਜੀ ਬੁਲਾਇਆ। ਜਿਤਨੇ ਵਟਾਲੇ ਸਹਰ ਬੀਚਿ ਹਿੰਦੂ, ਮੁਸਲਮਾਨ ਥੇ, ਅਰੁ ਸੂਦਰੁ, ਜਟ, ਤੁਰਕ, ਸੁ ਓਇ ਸਭਿ ਪਹਿਲਾਂ ਹੀ ਜਿਵਾਏ[1], ਅਰੁ ਪੀਛੇ ਤੇ ਮਹਾਜਨੁ ਜੇਵਾਈਅਣ ਲਾਗਾ। ਤਬ ਬ੍ਰਹਮਣਾਂ ਕਹਿਆ ਜਿ, "ਬਾਬਾ ਜੀ! ਹਮ ਕਉ ਤੇਰਾ ਕਹਿਆ ਕਰਨਾ। ਜਿਉ ਤੂ ਆਖਹਿਗਾ, ਹਮ ਕਉ ਤਉ ਓਹੀ ਪਰਵਾਨੁ ਹੈ। ਪਰੁ ਜੀ, ਅਹਿ ਜਿ ਕਿਛੁ ਜਨੇਉ ਅਸਾਡੇ ਗਲਿ ਪੈਆ ਸੀ, ਸਿ ਕਿਛੁ ਇਸ ਦੀ ਭੀ ਮਿਰਜਾਦਾ ਰਖੀਐ, ਕਿ ਨ ਰਖੀਐ?" ਓਨ੍ਹਾ ਆਪਣਾ ਨਾਉ ਲੈਆ, ਅਤੇ ਗੁਰੂ ਬਾਬੇ ਜੀ ਕਉ ਚਾਣਕ[2] ਲਾਈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੁਆਮੀ! ਜੇ ਤੁਸੀ ਮੈ ਥਾਵ੍ਹਹੁ ਜਨੇਊ ਦੀ ਮਿਰਜਾਦਾ ਰਖਾਇਆ ਚਾਂਹਦੇ ਹਹੁ, ਤਾਂ ਜਨੇਊ ਮੈ ਪੈਂਧਾ ਹੈ। ਸੁ ਜਨੇਊ, ਤੁਸਾਂ ਨੋ ਕਿ ਜਾਪੈ ਹਥਿ ਆਵਦਾ? ਬਿਨਾ ਪਰਮੇਸਰ ਕੇ ਦਿਤੇ।" ਤਬ ਉਨਹੁ ਕਹਿਆ ਜਿ, "ਜੀ, ਜੇਹਾ ਜਨੇਊ ਤੁਧ ਨੋ ਹਥਿ ਆਇਆ ਹੈ, ਅਤੇ ਧੋਤੀ, ਟਿਕਾ, ਨਾਵਣੁ, ਪੜਨੁ ਪ੍ਰਾਪਤਿ ਹੋਆ ਹੈ, ਸੁ ਤਿਸ ਦੀ ਮਿਰਜਾਦੀ ਮਿਰਜਾਦਾ, ਓਹ ਅਸਾਨੂ ਭੀ ਮਿਹਰ ਕਰਿ ਕਰਿ ਸੁਣਾਈਐ ਜੀ। ਜੇ ਅਸਾਡੇ ਭੀ ਅੰਦਰਿ ਵਸੇਗੀ, ਤਾਂ ਅਸੀ ਭਿ ਓਸ ਨੋ ਲੋਚਹਗੇ[3], ਨਾਹੀ ਤਾਂ ਅਗਲੀ ਜਿ ਹੈ, ਸੁ ਤਿਸ ਨੋ ਕਿ ਛਡਿ ਗਵਾਇਹਿ?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ।

---

[1]ਰੋਟੀ ਖੁਆਈ। [2]ਚੋਟ, ਤਨਜ। [3]ਚਾਹਵਾਂਗੇ।

ਕਾਇਆ[1] ਬ੍ਰਹਮ[2] ਮਨੁ ਹੈ ਧੋਤੀ । ਗਿਆਨੁ ਜਨੇਊ ਧਿਆਨੁ ਕੁਸਪਾਤੀ[3] ॥
ਹਰਿ ਨਾਮਾ ਜਸੁ[4] ਜਾਚਉ ਨਾਉ । ਗੁਰਪ੍ਰਸਾਦੀ ਬ੍ਰਹਮਿ ਸਮਾਉ[5] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਸੁਆਮੀ ! ਕਾਇਆ ਜਿ ਹੈ, ਸੁ ਬ੍ਰਹਮਾ ਹੈ । ਮਨੁ ਜਿ ਹੈ, ਸੁ ਧੋਤੀ ਹੈ, ਅਰੁ ਗਿਆਨ ਕਾ ਜਨੇਊ ਗਲਿ ਬਾਹਿਆ ਹੈ । ਅਰੁ ਧਿਆਨੁ, ਜੋ ਸ੍ਰੀ ਠਾਕੁਰ ਸਾਥਿ ਲਾਗਾ, ਸਿ ਏਹੀ ਕੁਸਾਪਾਤੀ ਹੈ । ਅਰੁ ਉਸ ਕਾ ਜਿ ਜਸੁ ਜਾਚਿਆ, ਸਿ ਏਹੀ ਮੰਤ੍ਰੁ ਹੂਆ । ਜਿ ਕੋਈ ਏਹ ਸੰਜਮ ਗੁਰੂ ਕੇ ਪ੍ਰਸਾਦਿ ਕਮਾਵੈ, ਤਬ ਤਿਸ ਤੇ ਜਾਇ ਕੈ ਸਹਜਿ ਸਮਾਵੇ ।"

ਪਾਂਡੇ ਐਸਾ ਬ੍ਰਹਮ ਬੀਚਾਰੁ । ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ[6] ਆਚਾਰੁ[7] ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਸੁਨਿ ਹੋ ਪੰਡਿਤਾ ! "ਤੂ ਐਸਾ ਬ੍ਰਹਮ ਬੀਚਾਰੁ ਸਮਝੁ, ਜੇ ਤੂ ਲੈ ਸਕਹਿ, ਤਉ ਲੇਹਿ । ਸੁਚ ਜਿ ਹੈ, ਸਿ ਪਰਮੇਸੁਰ ਕੇ ਨਾਮ ਮਹਿ ਹੈ । ਜੇ ਨਾਮੁ ਲੈ ਸਕਹਿ, ਤਉ ਲੇਹਿ । ਨਾਮ ਹੀ ਕੇ ਪੜਨੇ ਮਹਿ ਸੁਚ, ਨਾਮ ਹੀ ਕੇ ਪੜਨੇ ਮਹਿ ਸੀਲੁ, ਚਜੁ, ਆਚਾਰੁ, ਸਭਿ ਸੰਜਮ ਹਹਿ । ਜੇ ਉਸਿ ਜਪਣਿ ਜਪਿ ਸਕਹਿ, ਤਉ ਪਰਮੇਸੁਰ ਕਾ ਨਾਮੁ ਜਪਿ ।" ਤਬ ਉਨਹੁ ਬ੍ਰਹਮਨਹੁ ਕਹਿਆ ਜਿ, "ਬਾਬਾ ਜੀ ! ਏਹੁ ਜਿ ਜਨੇਊ, ਧੋਤੀ, ਟਿਕਾ, ਤੁਧ ਨੋ ਆਇਆ ਹੈ, ਸਿ ਅਸਾ ਨੋ ਨਾਹੀ ਆਂਵਦਾ । ਅਤੇ ਏਹੁ ਜਿ ਜਨੇਊ ਹੈ, ਸੁ ਤਿਸ ਨੋ ਤੂ ਮਨਦਾ ਨਾਹੀ । ਅਸੀ ਹੁਣੁ ਏਸੁ ਜਨੇਊ ਨੂ ਕਿ ਕਰਹ ? ਲਾਹਹਿ ਕੇ ਨ ਲਾਹਹਿ ? ਜਿ ਕਿਛੁ ਤੂ ਆਖਹਿ, ਸਿ ਕਰਹ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ।

ਬਾਹਰਿ ਜਨੇਊ ਜਿਚਰੁ ਜੋਤਿ[8] ਹੈ ਨਾਲਿ । ਧੋਤੀ ਟਿਕਾ ਨਾਮੁ ਸਮਾਲਿ ॥
ਐਥੈ ਓਥੈ ਨਿਬਹੀ ਨਾਲਿ । ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਸੁਆਮੀ ਪੰਡਿਤਹੁ ਜੀ ! ਏਹ ਜਨੇਊ ਤੁਸੀ ਤਿਚਰੋ ਰਖਦੇ ਹਹੁ ਕਿ ਨਾ, ਜਿਚਰੁ ਚੰਗਾ ਭਲਾ ਜੋਤਿ ਨਾਲਿ ਬੈਠਾ ਹੈ । ਜਦਿ ਤੂ ਜਮ ਕੇ ਵਸਿ ਆਵਹਿਗ, ਤਬ ਤੇਰਾ ਜਨੇਊ ਕੋਈ ਨ ਲੇ ਗਾ, ਅਰੁ ਨ ਕੋਈ ਬ੍ਰਹਮਨੁ ਕਹੈਗਾ, ਨ ਕੋਈ ਮਾਨੁਖੁ ਕਹੈਗਾ । ਤਬ ਤੇਰਾ ਨਾਉ ਪ੍ਰੇਤੁ ਹੋਇਗਾ । ਜਬ ਤੁਝ ਕਉ ਲੇ ਜਾਇ ਕਰਿ, ਚਿਖਾ ਊਪਰਿ ਰਾਖਿ ਕਰਿ ਜਲਾਇ ਕੈ ਫਿਰਹਿਗੇ, ਅਰੁ ਦਰੀਆਇ ਨਾਵਹਿਗੇ, ਉਤ ਹੀ ਘੜੀ ਤੇਰਾ ਨਾਉ ਪ੍ਰੇਤ ਕਹਹਿਗੇ । ਪ੍ਰੇਤ ਹੀ ਕੇ ਨਾਇ ਉਚਾਰੁ ਕਰਿ ਕਰਿ, ਪਾਣੀ ਦੇਹਿਗੇ । ਪ੍ਰੇਤ ਹੀ ਕੇ ਨਾਇ ਕਰਿ ਕਰਿ, ਪਤਲ ਮਣਸਹਿਗੇ । ਤਬ ਤੇਰਾ ਨਾਂਉ ਪ੍ਰੇਤੁ ਹੋਇਗਾ । ਤਬ ਤੇਰਾ ਜਨੇਊ ਕਹਾ ਜਾਇਗਾ ?" ਕਹੈ, "ਜੀ, ਈਹਾ ਹੀ ਰਹੈਗਾ ।" ਕਹੈ, ਊਹਾਂ ਤਉ ਨ ਜਾਇਗਾ ਕਿ ਨਾ ? ਕਹੈ ਜੀ, ਨ ਜਾਇਗਾ, ਈਹਾਂ ਹੀ ਰਹੈਗਾ । ਕਹੈ, ਧਿਸੁ ਤੂ ਓਹੀ ਜਨੇਊ ਕਿਉ ਨ ਪਹਿਰਹਿ ? ਜਿ ਈਹਾਂ ਭੀ ਨਾਲੇ ਹੋਇ, ਅਰੁ ਊਹਾਂ ਭੀ ਨਾਲੇ ਹੋਇ । ਤੂ ਕਿਉ ਓਹੁ ਜਨੇਊ ਨ ਲੇਹਿ ? ਜਿਤੁ ਈਹਾਂ ਭੀ ਸੁਖੀ, ਊਹਾਂ ਭੀ ਸੁਖੀ । ਰੇ ਸੁਆਮੀ ! ਅਵਰਿ ਜਿ ਕਰਮ ਹੈਂ, ਸਿ ਸਭਿ ਦੁਖ ਹੈਂ । ਬਿਨਾ ਪਰਮੇਸੁਰ ਕੇ ਨਾਮ, ਸਕਲ ਕਰਮ ਦੁਖ ਹੈਂ । ਏਕੋ ਨਾਮੁ ਹੀ ਸਿਮਰਹੁ, ਜਿ ਸੁਖੁ ਪਾਵਹੁ :—

---

[1]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੫ । [2]ਬ੍ਰਹਮਣ । [3]ਕੁਸ਼ਾ (ਦਭ) ਦੇ ਪਤੇ ਦਾ ਬਣਿਆ ਛੱਲਾ, ਜੋ ਚੀਚੀ ਦੇ ਨਾਲ ਦੀ ਉਂਗਲ ਤੇ ਪਾਇਆ ਜਾਂਦਾ ਹੈ । [4]ਮੰਗਦਾ ਹਾਂ । [5]ਪੋਥੀ ਵਿਚ "ਸਹਜਿ ਸਮਾਉ" ਹੈ । [6]ਕਰਨ ਜੋਗ ਕਰਮ । [7]ਕਰਮ ਕਾਂਡ । [8]ਜ਼ਿੰਦਗੀ ।

ਪੂਜਾ ਪ੍ਰੇਮ ਮਾਇਆ ਪਰਜਾਲਿ । ਏਕੋ ਵੇਖਹੁ ਅਵਰੁ ਨ ਭਾਲਿ ॥
ਚੀਨੈ ਤਤੁ ਗਗਨ ਦਸ ਦੁਆਰ । ਹਰਿ ਮੁਖਿ ਪਾਠ ਪੜੈ ਬੀਚਾਰ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਆਮੀ ਜੀ ! ਏਹੁ ਤਉ ਜਨੇਊ, ਟਿਕਾ, ਧੋਤੀ, ਪਾਤੀ, ਪਰੁ ਪਰਮੇਸੁਰ ਕਉ ਪੂਜਾ ਕੈਸੀ ਸੁਹਾਵਤੀ ਹੈ ? ਜਿ ਪ੍ਰੇਮ ਪ੍ਰੀਤਿ ਸਾਥਿ, ਭਗਤਿ ਸਿਮਰਨ ਸਾਥਿ, ਪਰਮੇਸੁਰੁ ਕਾ ਸਿਮਰਨੁ ਕੀਆ । ਮਾਇਆ ਕੀ ਪ੍ਰੀਤਿ ਪਰਜਾਲਿ ਦੂਰਿ ਕਰੀ । ਸੁ ਏਹ ਪਰਮੇਸੁਰ ਕੀ ਪੂਜਾ ਹੋਈ । ਇਕੋ ਹੀ ਪਰਮੇਸੁਰੁ ਵੇਖੈ, ਅਵਰੁ ਦੂਸਰਾ ਕੋਈ ਮਨ ਮਹਿ ਨ ਲੈ ਆਵੈ । ਅਰੁ ਦਸ[1] ਦੁਆਰ ਕਉ ਸੰਜਮ ਮਹਿ ਰਾਖੈ । ਦਸਵੈ ਦੁਆਰਿ ਗਗਨ ਮਹਿ, ਤਤ ਕਉ ਜਾਇ ਮਿਲੈ, ਤਤੁ ਪਾਵੈ । ਹਰਿ ਹਰਿ ਮੁਖ ਤੇ ਬੋਲੈ, ਤਉ ਸਕਲ ਪਾਠ, ਪੁਰਾਨ, ਮੁਖਾਗਰਿ[2] ਪੜੇ ਜਾਂ ਏਕ ਬਾਰ ਹਰਿ ਹਰਿ ਮੁਖ ਤੇ ਕਹਿਆ :—

ਭੋਜਨੁ ਭਾਉ ਭਰਮੁ ਭਉ ਭਾਗੈ । ਪਾਹਰੂਅਰਾ[3] ਛਬਿ[4] ਚੋਰੁ ਨ ਲਾਗੈ ॥
ਤਿਲਕੁ ਲਿਲਾਟਿ[5] ਜਾਣੈ ਪ੍ਰਭੁ ਏਕੁ । ਬੂਝੈ ਬ੍ਰਹਮੁ ਅੰਤਰਿ ਬਿਬੇਕੁ[6] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਸੁਆਮੀ ! ਇਸ ਕਉ ਭੋਜਨੁ ਕੈਸਾ ਚਾਹੀਐ ? ਜਿ ਅੰਤਰਿ ਭਾਉ ਹੋਇ, ਤਉ ਇਸ ਕਾ ਮਨਸਾ ਕਾ ਭੋਜਨੁ ਇਹੀ ਹੈ, ਇਹੀ ਹੈ । ਇਹੀ ਖਾਇ ਪੜੇ । ਬਿਨਾ ਭੋਜਨਿ ਕਿਸੁ ਕਾਮਿ ਹੈ ? ਅਰੁ ਭਰਮ ਕਉ ਦੂਰਿ ਕਰੇ । ਭਰਮ ਕੇ ਭੈ ਨ ਬਿਆਪੀਐ, ਤਉ ਏਸ ਕਉ ਨਾਮੁ ਪਿਰਾਪਤਿ ਹੋਵੈ । ਜਉ ਨਾਮੁ ਪਿਰਾਪਤਿ ਹੋਇਆ, ਤਬ ਏਸੁ ਜੀਅ ਕਾ ਪਹੂਆਰਾ ਕਹੀਐ, ਰਾਖਨਹਾਰਾ । ਸੁ ਏਸੁ ਕਾ ਰਖਪਾਲੀਕੁ[7] ਹੋਆ । ਤਬ ਜਮ ਕਾ ਚੋਰੁ, ਇਸ ਕਉ ਲਾਗੈ ਨਾਹੀ । ਜਮ ਕਾ ਚੋਰੁ, ਆਗੇ ਜਮਦੂਤ, ਤਉ ਇਸ ਕਉ ਲਾਗਿ ਸਕੈ ਨਾਹੀ, ਜੇ ਏਹੁ ਭਰਮੁ ਖੋਵੈ, ਅਰੁ ਭਾਉ ਭੋਜਨੁ ਖਾਇ । ਅਰੁ ਤਿਲਕੁ ਇਸਕੇ ਮਾਥੇ ਏਹੀ ਸੁਹਾਤਾ ਹੈ, ਜਿ ਬਿਨਾ ਪਰਮੇਸੁਰ ਥੀ ਅਵਰੁ ਕਿਸੀ ਕਉ ਮਾਥਾ ਨ ਨਿਵਾਵੈ । ਅੰਤਰ ਕੇ ਵਿਖੇ, ਬਿਬੇਕੁ, ਗਿਆਨੁ, ਜਿ ਸਕਲ ਜੀਆਂ ਮਹਿ ਪਰਮੇਸੁਰੁ ਪਹਿਛਾਨੈ ।" ਤਬ ਉਨਹੁ ਪੰਡਿਤਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਕਿਛੁ ਵੇਦ, ਆਚਾਰ, ਇਸ ਕਉ ਹੋਈ, ਤਉ ਪਾਏ । ਜਿ ਕਿਛੁ ਵੇਦ ਆਚਾਰ ਇਸ ਕਉ ਬਤਾਏ ਹੈਂ, ਜੇ ਓਹ ਕਰੇ, ਤਉ ਪਾਏ । ਬਿਨਾ ਵੇਦ ਪਾਠ ਕੀਮਤਿ ਪੜਤੀ ਨਾਹੀ । ਏਵ ਮਾਨੁਖੁ ਅੰਧਾ ਹੈ । ਸੋਝੀ ਕਿਛੁ ਨਾਹੀ ਪੜਤੀ । ਬਿਨਾ ਵੇਦ ਕੀ ਕੀਮਤਿ, ਏਹੁ ਕਿਛੁ ਬੂਝਿ ਨ ਸਕੈ । ਪਾਵੈ, ਸੁ ਕਿਉ ਕਰਿ ਪਾਵੈ ? ਬਿਨਾ ਵੇਦ ਆਚਾਰ ਥੀ ।" ਤਬ ਗੁਰੂ ਬਾਬੇ ਜੀ ਕਹਿਆ ਜਿ :—

ਆਚਾਰੀ[8] ਨਹੀ ਜੀਤਿਆ[9] ਜਾਇ । ਪਾਠ ਪੜੈ, ਨਹੀ ਕੀਮਤਿ ਪਾਇ ॥
ਅਸਟ[10] ਦਸੀ ਚਹੁ[11] ਭੇਦੁ ਨ ਪਾਇਆ । ਨਾਨਕ ਸਤਿਗੁਰ ਬ੍ਰਹਮੁ ਦਿਖਾਇਆ ॥ ੫ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੁਆਮੀ ! ਪਰਮੇਸੁਰੁ ਜਿ ਹੈ, ਸਿ ਵੇਦਾਂ ਅਰੁ ਕਤੇਬਾਂ ਥੀ ਨਿਆਰਾ ਹੈ । ਵੇਦ ਕੀ ਆਚਾਰੀ[8] ਕਰਿ ਕਰਿ, ਨਾਹੀ ਪਾਇਆ ਜਾਤਾ । ਜਿਤਨੇ ਪਾਠ ਹੈਨਿ, ਏਤਨੇ ਹੀ ਪੜੇ, ਤਉ ਏਕੁ ਤਿਲੁ ਭਰਿ ਭੀ ਕੀਮਤਿ ਪਰਮੇਸੁਰ ਕੀ ਪਾਈ ਨਾਹੀ ਜਾਤੀ, ਇਸ ਕੇ ਬੂਤੇ । ਦਸ ਅਰੁ ਅਠ, ਅਠਾਰਹ ਪੁਰਾਣ ਜੇ ਪੜੇ, ਅਰੁ ਚਾਰੇ ਵੇਦ ਮੁਖਾਗਰਿ ਪੜੇ, ਤਉ ਭੀ ਭੇਦੁ ਪਰਮੇਸੁਰ ਕਾ ਨ ਪਾਵੈ । ਪਾਵੈ ਸੁ ਕਿਸੁ ਥੀਂ ਪਾਵੈ ? ਜਉ ਪੂਰਾ ਸਤਿਗੁਰੂ ਏਸ

[1]ਸਰੀਰ ਦੇ ਦਸ ਦਰਵਾਜ਼ੇ– ਦੋ ਕੰਨ, ਦੋ ਅੱਖਾਂ, ਦੋ ਨਾਸਕਾਂ, ਮੁਖ, ਗੁਦਾ, ਲਿੰਗ, ਅਤੇ ਤਾਲੂ । [2]ਕੰਠਾਗ੍ਰ (ਮੂੰਹ ਜ਼ਾਬਨੀ ਯਾਦ ਹੋਣਾ) । [3]ਪਹਿਰੇਦਾਰ । [4]ਚਮਕ, ਦਬਦਬਾ । [5]ਮੱਥਾ । [6]ਆਤਮਕ ਵਿਚਾਰ । [7]ਰਖਿਆ ਕਰਨ ਵਾਲਾ । [8]ਕਰਮ ਕਾਂਡ । [9]ਪੋਥੀ ਵਿਚ "ਦੀਨਿਆ" ਹੈ । [10]ਅਠਾਰਾਂ ਪੁਰਾਣ । [11]ਚਾਰ ਵੇਦ ।

ਕਉ ਮਿਲੈ, ਤਉ ਦੇਸ ਕਉ ਘਟਿ ਘਟਿ ਬ੍ਰਹਮੁ ਦਿਖਾਇ ਦੇਇ। ਬਿਨਾ ਸਤਿਗੁਰ ਤੇ, ਪੀਛੈ ਨ ਕਿਸੀ ਪਾਇਆ ਹੈ, ਨਾ ਕੋਈ ਆਗੈ ਪਾਵੈਗਾ। ਵੇਦ ਪੜਤੇ ਪੰਡਿਤਾਂ ਕਉ, ਤੂ ਕਹੁ, ਜਿ ਪੀਛੈ ਕਿਸੀ ਜੁਗਿ ਕਿਸੀ ਕਉ ਪਰਮੇਸੁਰ ਮਿਲਿਆ ਹੈ ? ਐਪਰੁ ਨਾ, ਜੇ ਭਾਵੈ ਕੋਈ ਪਾਪੀ ਹੀ ਜੀਉ ਹੋਇ, ਜੇ ਉਸ ਕਉ ਕੋਈ ਸਾਧੂ ਪੁਰਖੁ ਮਿਲੈ, ਤਉ ਉਸ ਕਉ ਪਰਮੇਸਰ ਕੇ ਨਾਮ ਕੀ ਪ੍ਰੀਤਿ ਉਪਜਿ ਆਵਤੀ ਹੈ। ਸੁ ਉਸਿ ਪ੍ਰੀਤਿ ਕਰਿ ਕਰਿ, ਉਸ ਕਉ ਪਰਮੇਸੁਰ ਆਇ ਮਿਲਤਾ ਹੈ ਉਸ ਕਾ ਨਾਮੁ ਭਗਤੁ, ਤਤਕਾਲ ਹੀ ਪੜਿਤਾ ਹੈ। ਓਹੁ ਆਪਿ ਭੀ ਮੁਕਤਾ ਹੈ, ਅਰੁ ਉਸ ਕੇ ਪੀਛੈ ਜਗਤੁ ਭੀ ਮੁਕਤਾ ਹੋਤਾ ਹੈ। ਗੁਰੂ ਕੇ ਮਿਲਣੇ, ਉਪਦੇਸਿ ਕਰਿ ਕਰਿ,ਅਰ ਸਾਧ ਕੇ ਮਿਲਣੇ ਕਰ ਕਰਿ, ਸਤਸੰਗ ਕਰਿ ਕਰਿ, ਉਸ ਕਉ ਪਰਮੇਸੁਰ ਅਵਸਿ[1] ਮਿਲਤਾ ਹੈ।" ਤਬ ਓਹਿ ਪੰਡਿਤ ਭਰਮੁ ਲਾਹਿ ਕਰਿ, ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੜੇ, ਸਿਖ ਹੂਏ। ਉਨ੍ ਕਾ ਜਨਮ ਮਰਨ ਕਾ ਫਾਹਾ ਕਟਿਆ। ਜੂਨੀ ਕੇ ਫੇਰ ਮਹਿ ਪੜਨੇ ਤੇ ਛੂਟੇ, ਖਲਾਸੁ ਹੂਏ। ਗੁਰੂ ਬਾਬੇ ਨਾਨਕ ਜੀ ਕੇ ਪ੍ਰਸਾਦਿ ਕਰਿ, ਓਹ ਬੰਧਨ ਤੇ ਮੁਕਤੇ ਭਏ। ਰੇ ਭਾਈ ਲੋਗਹੁ ! ਜਿ ਕੋਈ ਗੁਰੂ ਬਾਬੇ ਨਾਨਕ ਕੇ ਪੰਥ ਮਹਿ ਆਵੈਗਾ, ਸੋ ਨਿਸੰਦੇਹ[2] ਮੁਕਤਾ ਹੋਵੈਗਾ। ਏਹ ਬਾਤ ਨਿਸੰਦੇਹ ਸਤਿ ਹੈ। ਜਿਉ ਭਾਵੈ ਤਿਉ ਕੋਈ ਸਮਝਿ ਕਰਿ ਦੇਖੈ। ਬੋਲਹੁ ਵਾਹਗੁਰੂ। ਧੰਨੁ ਗੁਰੂ ਸਤਿਗੁਰੂ।

॥ ਸਲੋਕ ॥

ਗੁਰ ਬਿਨੁ ਸੁਰਤਿ ਨ ਸਿਧਿ ਹੈ, ਗੁਰ ਬਿਨੁ ਗਉ[3] ਨ ਨਾਉ ॥
ਨਾਨਕ ਦਾਸ ਸਤਿਗੁਰੁ ਮਿਲੇ, ਤਬ ਪਾਈਐ ਨਿਜੁ ਥਾਉ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਜਿਸ ਕੇ ਪ੍ਰਸਾਦਿ ਮਹਾਂ ਅੰਧੇਰ, ਗੁਬਾਰ, ਕਲੀ ਕਾਲ ਮਹਿ ਨਾਮੁ ਸਿਮਰਿਆ। ਹਰਿ ਜਸੁ ਹਿਰਦੇ, ਮੁਖਿ, ਪ੍ਰੇਮ ਪ੍ਰੀਤਿ ਸਾਥਿ ਗਾਇਆ। ਸੋ ਵਾਹੁ ! ਵਾਹੁ !! ਬਾਬਾ ਪਾਤਸਾਹ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿਗੁਰੂ। ਰਾਮੁ ਸਤਿ। ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸ੍ਰੀ ਸਤਿ ਗੁਰੂ ਪਰਸਾਦਿ ॥ ੨੦੮ ॥ ੨੦੯ ॥ ੪੨ ॥

# ਗੁਰੂ, ਸੇਵਾ, ਨਾਮ ਸਿਮਰਨ ਦੀ ਮਹਾਨਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਇਕ ਸਿਖ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਵਟਾਲੇ ਨਗਰ ਮਹਿ ਬੈਠਾ ਹੈ, ਅਰੁ ਇਕੁ ਸਿਖੁ ਹੋਵਣ ਆਇਆ ਗੁਰੂ ਬਾਬੇ ਨਾਨਕ ਜੀ ਕੇ ਪਾਸਿ। ਉਨਿ ਜੀ ਮਹਿ ਚਿਤਵਿਆ, ਜਿ ਭਾਈ, ਜਿ ਕਿਛੁ ਖਬਰਿ ਪਰਮੇਸਰਿ ਕੇ ਦਰ ਕੀ ਹੈ, ਸਿ ਬਾਬਾ ਨਾਨਕੁ ਜਾਣਤਾ ਹੈ। ਅਰੁ ਪੁਛਿਆਂ ਹੋਇਆਂ ਕਹਤਾ ਭੀ ਹੈ। ਦੇਖਾਂ, ਏਕ ਬਾਰ ਮੈ ਭੀ ਜਾਇ ਕਰਿ ਪੂਛੋਂ, ਬਾਬੇ ਨਾਨਕ ਕਉ, ਜਿ ਬਾਬਾ ਨਾਨਕ ਜੀ ! "ਜਿਤਨੇ ਪੰਥ ਹੈਂ, ਜਿ ਕੋਈ ਪਰਮੇਸਰਿ ਕੀ ਸੇਵਾ ਕਰਤਾ ਹੈ ? ਦੇਖਾਂ, ਬਾਬਾ ਜੀ, ਦਰਿ ਪਰਮੇਸੁਰਿ ਕੇ ਥਾਇ ਕਿਸ ਕੀ ਪੜੀ ? ਸੁ ਇਸਿ ਬਾਤ ਕਉ ਬਾਬਾ ਨਾਨਕੁ ਸਭ ਕਹਿ ਦੇਇਗਾ।" ਤਬ ਓਹੁ ਇਸ ਬਾਤ ਕੀ ਮਨਸਾ ਕਰਿ ਕਰਿ, ਗੁਰੂ ਬਾਬੇ ਨਾਨਕ ਪਾਸਿ ਅਇਆ। ਆਇ ਗੁਰੂ ਬਾਬੇ ਨਾਨਕ ਜੀ ਕਉ ਮਿਲਿਆ। ਨਮਸਕਾਰੁ, ਡੰਡਉਤ, ਚਰਨ ਬੰਦਨਾ ਕਰੀ। ਗੁਰੂ ਬਾਬੇ ਜੀ ਕਉ ਪ੍ਰਦਖਨਾ ਦੇ ਕੈ, ਲੰਬੇ ਹੋਇ ਕੈ ਡੰਡਉਤ ਕਰੀ। ਬਹੁੜਿ ਅਗ੍ਰੰ[4] ਭਾਗ ਹੋਇ ਕੈ, ਬੈਠਿ ਗਇਆ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਪੁਰਖਾ ! ਭਲਾ ਹੈਂ ? ਕਹੈ ਜੀ, "ਤੇਰੇ ਪ੍ਰਸਾਦਿ, ਆਸੁ ਭਲਾ।" ਕਹੇ, "ਕਰਾਰੁ ਹੈ ?" ਕਹੈ, ਜੀ, "ਤੇਰੇ ਦਰਸਨਿ ਦੇਖਿਐ ਕਰਾਰੁ ਹੈ।" ਤਬ ਉਸ

---

[1]ਜ਼ਰੂਰ। [2]ਨਿਰਸੰਸੇ, ਬਿਨਾ ਕਿਸੇ ਸ਼ੱਕ ਦੇ। [3]ਪ੍ਰਯੋਜਨ, ਮਤਲਬ। [4]ਅਗਲਾ ਹਿਸਾ।

ਕਉ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਤੁ ਮਨਸਾ ਤੂ ਆਇਆ ਹੈਂ, ਜਿ ਕਿਛੁ ਤੇਰੇ ਜੀ ਹੈ, ਸਿ ਤੂ ਕਹੁ, ਡਰਹਿ ਮਤ। ਮੈਂ ਖੁਸੀ ਹਾਂ।" ਤਬ ਉਨਿ ਦੋਨੋ ਹਥਿ ਜੋੜਿ ਕਰਿ ਬੇਨਤੀ ਕੀਤੀ ਜਿ, "ਬਾਬਾ ਜੀ ਸਲਾਮਤਿ ! ਏਕ ਬੇਨਤੀ ਹੈ। ਦਿਖਾ ਜੀ, ਜੋਗ ਕਾ ਪੰਥੁ ਹੈ; ਸੰਨਿਆਸ ਕਾ ਪੰਥੁ ਹੈ; ਕੋਈ ਬ੍ਰਹਮਣੁ ਕਹਾਵਤਾ ਹੈ; ਕੋਈ ਉਦਾਸੀ ਕਹਾਵਤਾ ਹੈ; ਕੋਈ ਗ੍ਰਹਸਤੀ ਕਹਾਵਤਾ ਹੈ; ਕੋਈ ਜਤੀ ਕਹਾਵਤਾ ਹੈ; ਕੋਈ ਰਾਮਦਾਸੁ ਕਹਾਵਤਾ ਹੈ; ਕੋਈ ਬੈਸਨਉ ਕਹਾਵਤਾ ਹੈ; ਕੋਈ ਜਲ ਤਪੁ ਕਰਤਾ ਹੈ; ਕੋਈ ਉਰਧ[1] ਤਪੁ ਕਰਤਾ ਹੈ; ਕੋਈ ਬ੍ਰਤ ਨੇਮ ਕਰਤਾ ਹੈ; ਕੋਈ ਨਿਰਾਹਾਰ[2] ਰਹਤਾ ਹੈ; ਕੋਈ ਦੂਧਾ ਧਾਰੀ ਕਹਾਵਤਾ ਹੈ। ਜਿ ਕੋਈ ਕੈਸੀ ਹੀ ਸੇਵਾ ਕਰਤਾ ਹੈ, ਅਰੁ ਕੋਈ ਪੰਡਿਤੁ ਕਹਾਵਤਾ ਹੈ। ਦੇਖਾਂ, ਉਨ੍ਹਾ ਬੀਚਿ ਬੀਂ, ਸੇਵਾ ਕਿਸੁ ਕੀ ਥਾਇ ਪੜੀ ?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜੀ :—

ਸੇਵਕੁ[3] ਦਾਸੁ ਭਗਤੁ ਜਨੁ ਸੋਈ। ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥
ਜਿਨਿ ਸਿਰਿ[4] ਸਾਜੀ ਤਿਨਿ ਫੁਨਿ[5] ਗੋਈ[6]। ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ! ਸੋਈ ਸੇਵਕੁ, ਸੋਈ ਭਗਤੁ, ਜਤੀ, ਤਪੀ ਹਠੀ ਸੋਈ। ਜੋਗੀ ਸੰਨਿਆਸੀ, ਨਾਗਾ, ਬ੍ਰਹਮਚਾਰੀ ਭੀ ਸੋਈ। ਬੈਸਨਉ, ਤਪਾ, ਦੂਧ ਧਾਰੀ ਭੀ ਸੋਈ। ਗ੍ਰਿਹੀ, ਉਦਾਸੀ ਬੈਰਾਗੀ ਭੀ ਸੋਈ, ਜਿਸ ਕਉ ਪੂਰਾ ਗੁਰੂ ਮਿਲੇ। ਅਰੁ ਓਹੋ ਹੀ ਠਾਕੁਰ ਕਾ ਦਾਸੁ ਹੈ, ਜਿ ਗੁਰਮੁਖਿ ਹੈ। ਅਰੁ ਓਹੀ ਸੇਵਕੁ ਹੈ, ਜਿਨਿ ਅਪਨੇ ਗੁਰ ਕਉ ਸਿਰਜਨਹਾਰਾ, ਅਰੁ ਗੋਵਣਹਾਰਾ[7] ਕਰਿ ਜਾਨਿਆ ਹੈ। ਅਰੁ ਇਉ ਕਰਿ ਕਰਿ, ਗੁਰ ਕਉ ਜਾਨਤਾ ਹੈ, ਜਿ ਇਸ ਮੇਰੇ ਗੁਰ ਬਿਨਾ ਅਉਰੁ ਕੋਈ ਦੂਸਰਾ ਨ ਹੋਇਆ ਹੈ, ਨ ਹੋਇਗਾ। ਪੁਰਖਾ ! ਜਿ ਕੋਈ ਕਾਈ ਸੇਵਾ ਕਰਤਾ ਹੈ, ਸੁ ਭਲਾ ਹੈ, ਪਰੁ ਪਰਮੇਸੁਰ ਕਉ ਸੋਈ ਮਿਲੈ, ਜਿ ਗੁਰਮੁਖਿ ਹੋਇ।" ਜਿਸ ਕਉ ਪੂਰਾ ਗੁਰੂ ਮਿਲੈ, ਤਿਸ ਕੀ ਕਰਤੂਤਿ ਕਿਆ ਹੈ ?

ਸਾਚੁ ਨਾਮੁ ਗੁਰ ਸਬਦਿ ਵੀਚਾਰਿ। ਗੁਰਮੁਖਿ ਸਾਚੇ ਸਾਚੇ ਦਰਬਾਰਿ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਭਾਈ ਰਾਮ ਕੇ ਪਿਆਰੇ ! ਗੁਰੂ ਜਿ ਪੂਰਾ ਹੈ, ਤਿਸ ਕੀ ਬਾਨੀ ਸਚੁ ਸਬਦੁ ਹੈ। ਜਿ ਗੁਰੂ ਪੂਰੇ ਕਉ ਮਿਲੇ, ਤੇ ਸਚ ਸਬਦ ਮਹਿ, ਸਚੁ ਪਰਮੇਸੁਰ ਕਾ ਨਾਮੁ ਸਿਮਰਤੇ ਹੈਂ। ਗੁਰ ਕੈ ਸਬਦਿ ਕਰਿ ਕਰਿ, ਸਚੁ ਨਾਮੁ ਉਚਰਤੇ ਹੈਂ। ਓਈ ਗੁਰਮੁਖਿ ਹੋਏ ਹੈਂ। ਤਬ ਓਇ ਸਚੇ ਹੋਏ ਹੈਂ, ਅਰੁ ਤਬ ਓਇ ਸਚ ਕੇ ਦਰਬਾਰਿ ਜਾਇ ਪਹੁਚੇ ਹੈਂ। ਗੁਰ ਕੇ ਸਬਦਿ ਕਰਿ ਕਰਿ, ਉਨ੍ਹ ਕਉ ਸਚੁ ਪ੍ਰਾਪਤਿ ਹੂਆ। ਤਬ ਓਇ ਸਚੇ ਭਲੇ, ਅਰੁ ਤਬ ਓਇ ਥਾਇ ਪੜੇ। ਪੁਰਖਾ ! ਬਿਨਾ ਗੁਰੂ ਪੂਰੇ ਪਾਏ ਤੇ, ਦਰਗਾਹ ਥਾਇ ਕੋਈ ਨਾਹੀ ਪੜਤਾ।" ਤਬ ਉਨਿ ਸਿਖ ਕਹਿਆ ਜਿ, "ਬਾਬਾ ਜੀ ਸਲਾਮਤਿ। ਏਹ ਜਿ ਪੜੇ ਦਿਨੁ ਰਾਤਿ ਅਨੇਕ ਭੇਖੀਂ ਰੰਗੀਂ ਸਾਹਿਬ ਕਾ ਨਾਉ ਲੇਤੇ ਹੈਂ, ਤਿਨ੍ਹ ਕੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਚਾ ਅਰਜੁ ਸਚੀ ਅਰਦਾਸਿ। ਮਹਲੀ ਖਸਮੁ ਸੁਣੇ ਸਾਬਾਸਿ ॥
ਸਚੈ ਤਖਤਿ ਬੁਲਾਵੈ ਸੋਇ। ਦੇ ਵਡਿਆਈ ਕਰੇ ਸੁ ਹੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਲੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ! ਜਿ ਕਿਸੇ ਕੇ ਮਨਿ ਸਚੁ ਹੈ, ਤਿਸ ਕੀ ਅਰਦਾਸ

---

[1]ਉਲਟਾ ਲਟਕ ਕੇ। [2]ਬਿਨਾ ਭੋਜਨ ਤੋਂ ਭਾਵ ਭੁੱਖਾ। [3]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੫। [4]ਸ੍ਰਿਸ਼ਟੀ। [5]ਫਿਰ। [6]ਨਾਸ ਕੀਤੀ। [7]ਸ੍ਰਿਸ਼ਟੀ ਨੂੰ ਨਾਸ ਕਰਨਵਾਲਾ।

ਭੀ ਸਚੀ ਹੈ। ਸਚੇ ਕੀ ਅਰਦਾਸ ਪਰਮੇਸੁਰ ਕਉ ਭਾਵਤੀ ਹੈ। ਜਦਿ ਦਰਬਾਰਿ, ਭਗਤੁ ਸੇਵਾ ਕਰਤਾ ਹੈ, ਸੁਧੁ ਆਤਮੇ, ਤਬ ਮਹਲੀਂ ਸਾਹਿਬੁ ਸੁਣਤਾ ਹੈ। ਉਸ ਕਉ ਸਾਹਿ ਸਾਹਿ, ਸਾਹਿਬੁ ਸਾਬਾਸਿ ਦੇਤਾ ਹੈ। ਅਰੁ ਉਸ ਕਉ ਭੀਤਰਿ[1] ਮਹਲਿ ਬੁਲਾਇ ਲੇਤਾ ਹੈ, ਅਰੁ ਉਸ ਕਉ ਵਡਿਆਈ ਦੇਤਾ ਹੈ। ਜਿ ਕਿਛੁ ਉਸਿ ਭਾਵੈ, ਸੁ ਪਰਮੇਸੁਰੁ ਮਾਨਿ ਲੇਤਾ ਹੈ। ਓਹੁ ਮਾਨੁਖ ਤੇ ਦੇਵਤਾ ਕਰੈ, ਭਾਵੈ ਸਿਧੁ ਕਰੈ, ਭਾਵੈ ਸਾਧੂ ਕਰੈ। ਜਿ ਸੰਸਾਰ ਕਾ ਸੁਖੁ ਦੇਇ, ਤਉ ਸਾਹੁ ਕਰੈ, ਪਾਤਿਸਾਹੁ ਕਰੈ, ਭਾਵੈ ਉਮਰਾਉ, ਕਰੋੜੀਆ, ਭੂਮੀਆ[2], ਭੂਪਤਿ[3] ਕਰੈ। ਤਪ ਤੇ ਰਾਜੁ ਹੋਤਾ ਹੈ; ਭਗਤਿ ਤੇ ਦੇਵਤਾ ਹੋਤਾ ਹੈ; ਸਿਮਰਨਿ ਤੇ ਸਾਧੂ ਹੋਤਾ ਹੈ; ਸਤ ਤੇ ਸਾਹੁ ਹੋਤਾ ਹੈ; ਕਮਾਈ ਤੇ ਫਕੀਰੁ ਹੋਤਾ ਹੈ। ਅਰੁ ਜੇ ਉਸਿ ਭਾਵੈ, ਤਾਂ ਨਜਰਿ ਹੀ ਕਰਿ ਕਰਿ ਕਰੈ। ਸਤੀ[4] ਕਾ ਖਾਦਮੁ ਕਰੋੜੀਆ ਹੋਤਾ ਹੈ। ਫਕੀਰ ਕਾ ਖਾਦਮੁ ਉਮਰਾਉ ਹੋਤਾ ਹੈ। ਤਪੇ ਕਾ ਖਾਦਮੁ[5] ਭੂਮੀਆ ਹੋਤਾ ਹੈ। ਪਰੁ ਜਿ ਸਚੁ ਫਕੀਰੁ ਹੋਇ, ਅਰੁ ਓਹੁ ਸਚਾ ਖਾਦਮੁ ਹੋਇ, ਤਬ ਏਹ ਘਰ ਪਾਵੈ। ਕਿਸ ਭਾਂਤਿ ਸਚੀ ਫਕੀਰੀ ਕਰੀ? ਓਹੋ ਸਚਾ ਫਕੀਰੁ, ਜਿ ਖੁਦਾਇ ਕਾ ਕੀਆ ਮਾਨਿ ਲੇਇ, ਦੁਖਿ ਲਾਗੇ ਡੋਲੈ ਨਾਹੀ, ਤਬ ਓਹੁ ਸਚਾ ਫਕੀਰੁ। ਅਰੁ ਓਹੁ ਸਚਾ ਖਾਦਮੁ, ਤਬ, ਜਬ ਪੀਰ ਕਾ ਕਹਿਆ ਨ ਫੇਰੈ[6], ਨ ਡੋਲੈ, ਪੀਰ ਕੀ ਰਜਾਇ[7] ਮਹਿ ਚਲੈ। ਤਬ ਓਹੁ ਖਾਦਮੀ ਕਾ ਏਹੁ ਨਤੀਜਾ ਪਾਵੈ। ਪੁਰਖਾ! ਜੇ ਐਸਾ ਹੋਇ, ਤਉ ਉਸ ਕੀ ਕਮਾਈ ਥਾਇ ਪੜੈ, ਨਾਤਰ ਕਿਉ ਹੀ ਥਾਇ ਨ ਪੜੈ।" ਤਬ ਉਨਿ ਸਿਖ ਫੇਰਿ ਕਹਿਆ ਜਿ, "ਬਾਬਾ ਮਿਹਰਵਾਨ ਸਲਾਮਤਿ! ਦੇਖਾਂ, ਗੁਰੂ ਕਾ ਸਿਖੁ, ਜਿ ਗੁਰੂ ਕੀ ਸੇਵਾ ਕਰਤਾ ਚਲੈ, ਉਸ ਕੀ ਕਵਣ ਗਤਿ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਤੇਰਾ ਤਾਣੁ[8] ਤੂ ਹੈ ਦੀਬਾਣੁ[9]। ਗੁਰ ਕਾ ਸਬਦੁ ਸਚੁ ਨੀਸਾਣੁ[10] ॥
ਮੰਨੇ ਹੁਕਮੁ ਸੁ ਪਰਗਟੁ ਜਾਇ। ਸਚੁ ਨੀਸਾਣੈ ਠਾਕ[11] ਨ ਪਾਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ! ਦੀਬਾਨੁ ਜਿ ਹੈ, ਦੀਨ ਦੁਨੀਆ ਕਾ, ਸਿ ਏਕੋ ਪਰਮੇਸੁਰ ਹੈ। ਜਿ ਕੋਈ ਸਿਖੁ ਗੁਰੂ ਕੇ ਸਬਦ ਵਿਚਿ ਰਹੇ, ਗੁਰੂ ਕੇ ਭਾਣੇ ਬੀਚਿ ਚਲੈ, ਸੋ ਵਜਦਿਆਂ ਵਾਜੇਤ੍ਰਾਂ ਸਾਥਿ, ਅਰੁ ਨੀਸਾਨਾਂ ਸਾਥਿ ਜਾਇਗਾ। ਜਿਨਿ ਗੁਰੂ ਕਾ ਸਬਦੁ ਮੰਨਿਆ ਹੈ, ਸੋ ਤ੍ਰਿਹੁ ਲੋਆਂ ਮਹਿ ਪ੍ਰਗਟਿ, ਪ੍ਰਸਿਧਿ ਹੋਇਗਾ। ਉਸ ਕੇ ਚਲਣੇ ਸਾਥਿ, ਤੀਨਿ ਲੋਕ ਮਹਿ, ਉਸ ਕੀ ਭਗਤਿ ਕਮਾਈ ਬਾਤ, ਪ੍ਰਗਟਿ ਪ੍ਰਸਿਧ ਹੋਇਗੀ। ਅਰੁ ਉਸ ਕਉ ਕੋਈ ਠਾਕ ਨ ਕਰਿ ਸਕੇਗਾ। ਓਹੁ ਵਜਦਿਆ ਨੀਸਾਨਾਂ ਸਾਥਿ ਜਾਇਗਾ। ਓਹੁ ਪਰਮੇਸੁਰ ਕਉ ਜਾਇ ਮਿਲੈਗਾ। ਐਸਾ ਗੁਰੂ ਕਾ ਸਬਦੁ ਹੈ।" ਤਬ ਉਨਿ ਸਿਖ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਜਿ ਵੇਦੁ ਪੰਡਤ ਕਹਤੇ ਹੈਂ, ਸੁ ਇਨ੍ ਕਉ ਕਿਛੁ ਕੀਮਤਿ ਹੈ ਕੇ ਨਾਹੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਪੰਡਿਤ ਪੜਹਿ ਵਖਾਣਹਿ[12] ਵੇਦੁ। ਅੰਤਰਿ ਵਸਤੁ ਨ ਜਾਣਹਿ ਭੇਦੁ ॥
ਗੁਰ ਬਿਨੁ ਸੋਝੀ ਬੂਝ ਨ ਹੋਇ। ਸਾਚਾ ਰਵਿ ਰਹਿਆ ਪ੍ਰਭੁ ਸੋਇ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ! ਪੰਡਿਤ ਵੇਦੁ ਪੜ੍ਹਿ ਵਖਾਣਦੇ ਹੈਨਿ, ਸੁ ਤਿਨਾ ਭੇਦੁ ਨਾਹੀ ਜਾਤਾ। ਓਇ ਭੇਦ ਨੋ ਜਾਣਦੇ ਹੀ ਨਾਹੀ, ਜਿ ਵਸਤੁ ਕਿਥੈ ਹੈ। ਓਇ ਕਹਦੇ ਹੈਨਿ, ਜਿ ਠਾਕੁਰੁ ਬੈਕੁੰਠਿ

---

[1]ਅੰਦਰ। [2]ਬਹੁਤੀ ਜ਼ਮੀਨ ਵਾਲਾ। [3]ਰਾਜਾ। [4]ਦਾਨੀ। [5]ਨੌਕਰ। [6]ਮੋੜੇ। [7]ਹੁਕਮ, ਮਰਜ਼ੀ। [8]ਬਲ। ਪੋਥੀ ਵਿਚ "ਤੇਰਾ ਭਾਣਾ ਤੂਹੈ ਦੀਬਾਣੁ" ਹੈ। [9]ਦਰਬਾਰ ਲਾਉਣ ਵਾਲਾ; ਆਸਰਾ। [10]ਪਰਵਾਨਾ। [11]ਰੋਕ। [12]ਸਮਝਾਉਂਦੇ ਹਨ।

ਹੈ, ਆਗਾਸਿ ਪਤਾਲਿ ਹੈ, ਕੈਲਾਸਿ ਹੈ, ਸੁ ਪੁਰਖਾ ! ਈਵ ਨਾਹੀ, ਜਿਉ ਓਇ ਆਖਦੇ ਹੈਨਿ । ਠਾਕੁਰੁ ਜਿ ਹੈ, ਸਿ ਇਸ ਦੇ ਨਾਲਿ ਹੈ । ਜਿਤਨਾ ਏਹੁ ਆਪਸ ਥੀ ਠਾਕੁਰ ਕਉ ਦੂਰਿ ਜਾਨਤਾ ਹੈ, ਸੁ ਇਸ ਹੀ ਕਰਿ ਕਰਿ, ਮਾਨੁਖੁ ਪਰਮੇਸੁਰ ਥੀਂ ਭੂਲਿ ਜਾਤਾ ਹੈ, ਜਿ ਪਰਮੇਸੁਰੁ ਇਨਾ ਜੀਆਂ ਥੀਂ ਦੂਰਿ ਜੁਦਾ ਹੈ । ਸੁ ਪੁਰਖਾ ! ਬਿਨਾ ਗੁਰੂ ਤੇ, ਏਹ ਸੋਝੀ ਬੂਝ ਨਾਹੀ ਪੜਤੀ, ਜਿ ਪਰਮੇਸੁਰੁ, ਇਨ੍ਹਾ ਜੀਆ ਹੀ ਸਾਥਿ ਰਵਿ ਰਹਿਆ ਹੈ । ਪੁਰਖਾ ! ਬਿਨਾ ਗੁਰੂ ਕੇ ਜਨਾਏ, ਏਹ ਬਾਤ ਕੋਈ ਜਾਨਤਾ ਨਾਹੀ । ਜਿਸ ਕਉ ਪੂਰਾ ਗੁਰੂ ਮਿਲੈ, ਸੋਈ ਏਹ ਬਾਤ ਜਾਨੈ । ਹੋਰਤੁ ਨ ਸਾਸਤ੍ਰਿ, ਨ ਵੇਦਿ, ਨ ਕਤੇਬਿ, ਏਹ ਬਾਤ ਨਾਹੀ ਪਾਈ ਜਾਤੀ, ਬਿਨਾ ਪੂਰੇ ਗੁਰੂ ਤੇ ।" ਤਬ ਉਨਿ ਸਿਖ ਕਹਿਆ ਜੀ, "ਬਾਬਾ ਜੀ ਸਲਾਮਤਿ ! ਏਹ ਜਿ ਜੀਅ ਹੈਂ, ਸਿ ਪਰਮੇਸੁਰ ਕੇ ਹੈਨਿ । ਏਨਾਂ ਹੀ ਜੀਆਂ ਸਾਥਿ ਪਰਮੇਸੁਰੁ ਹੈ । ਪਰੁ ਬਾਬਾ ਜੀ ਸਲਾਮਤਿ । ਏਹੁ ਜਿ ਕਿਛੁ ਪਰਮੇਸੁਰੁ ਪਰਮੇਸੁਰੁ ਆਖੀਦਾ ਹੈ, ਸੁ ਕਿਛੁ ਏਸੁ ਦਰੁ ਘਰੁ, ਦੀਬਾਣੁ, ਨਿਆਉ, ਤਪਾਵਸੁ[1], ਕਾਗਦੁ ਕਰਣਾ, ਨੇਕੀ ਬਦੀ ਕਮਾਵਣੁ, ਕਿਛੁ ਹੈ ਕਿ ਮੂਲਿ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਬਾਸਿ ਪੁਰਖਾ ! ਪਰਮੇਸੁਰਿ ਦਿਆ, ਤੈਂ ਭਲੀ ਖਬਰਿ ਪੁਛੀਆ ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਉਚਰੀ ਜਿ :—

ਕਿਆ ਹਉ ਆਖਾ ਆਖਿ ਵਖਾਣੀ । ਤੂੰ ਆਪੇ ਜਾਣਹਿ ਸਰਬ[2] ਵਿਡਾਣੀ ॥
ਨਾਨਕ ਏਕੋ ਦਰੁ ਦੀਬਾਣੁ । ਗੁਰਮੁਖਿ ਸਾਚੁ ਤਹਾ ਗੁਦਰਾਣੁ[3] ॥ ੫ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਪਰਮੇਸੁਰ ਕੀ ਗਹਨ ਗਤਿ ਕੋਈ ਨਾਹੀ ਜਾਣਦਾ, ਜਿ ਰਹਦਾ ਕਿਥੈ ਹੈ । ਏਸ ਬਾਤ ਨੂ ਕੋਈ ਨਾਹੀ ਜਾਣਦਾ, ਜਿ ਪਰਮੇਸੁਰ ਦਾ ਦਰੁ ਘਰੁ ਕਿਥੈ ਹੈ, ਅਤੈ ਮੇਰੇ ਬੁਤੇ ਭੀ ਆਖਿਆ ਨਾਹੀ ਜਾਂਦਾ । ਏਹੁ ਵਿਡਾਣੁ ਓਹੋ ਜਾਣੈ, ਜਿਸ ਕੀ ਏਹ ਰਚਨਾ ਹੈ । ਹੋਰਸ ਦੀ ਕੁਦਰਤ ਨਾਹੀ, ਜਿ ਕੋਈ ਜਾਣੈ । ਪਰੁ ਪੁਰਖਾ ! ਇਤਨੀ ਕਿ ਸੋਝੀ ਕਿਸੈ ਨੂ ਦੇਇ, ਜਿ ਇਕੋ ਹੈ ਪਰਮੇਸੁਰੁ, ਦੂਜਾ ਕੋਈ ਨਾਹੀ । ਜੇ ਦਰੁ, ਤਉ ਇਕੋ, ਜੇ ਦੀਬਾਣੁ, ਤਉ ਇਕਸੇ ਦਾ । ਓਸੇ ਇਕਸੇ ਪਰਮੇਸੁਰ ਆਗੈ ਗੁਜਰਾਨੁ ਸਚ ਦਾ ਝੂਠੇ ਕੀ ਠਵਰ ਨਾਹੀ, ਉਸਕੀ ਦਰਗਹ ਮਹਿ । ਏਹੁ ਜੀਉ ਗੁਰੂ ਕਉ ਮਿਲਿ ਕਰਿ, ਸਚਾ ਹੋਵੈ, ਤਾਂ ਹੀ ਸਚ ਕਉ ਪਾਵੈ ।" ਤਬ ਓਹੁ ਸਿਖੁ ਪੈਰੀ ਪੈਆ । ਉਨਿ ਬੇਨਤੀ ਕੀਤੀ ਜਿ, "ਬਾਬਾ ਜੀ ਸਲਾਮਤਿ ! ਓਹੁ ਦੀਬਾਨੁ ਸਚ ਦਾ ਅਤੇ ਅਸੀ ਝੂਠੇ ਹਹ । ਤੇਰੀ ਸਰਨਿ ਪਏ ਹਹ । ਜਿਉ ਜਾਣਹਿ ਤਿਉ ਕਰਿ ਜੀ । ਤੇਰੀ ਸਰਨਿ ਜੀ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਖਰਿਆਂ ਨੂ ਤਾਂ ਸਭ ਕੋਈ ਚਲਾਇਦਾ ਹੈ, ਪਰੁ ਅਮਰੁ ਸੋਈ ਜਿ ਖੋਟਿਆਂ ਨੂ ਚਲਾਏ ।" ਤਬ ਸੰਗਤਿ ਸਭਾ ਗੁਰੂ ਬਾਬੇ ਜੀ ਕੀ ਪੈਰੀਂ ਪਈ । ਬੋਲਹੁ ਵਾਹਗੁਰੂ ਬਾਬਾ ਨਾਨਕੁ । ਧੰਨੁ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ, ਜਿਸ ਦੇ ਪਰਸਾਦਿ, ਸਗਲ ਸੰਸਾਰ ਪਰਮੇਸੁਰ ਸਿਮਰਿਆ, ਖੋਟੀ ਕਲਿ[4] ਵਿਚਿ, ਖੋਟੇ ਮਾਨੁਖ ਜਿਨਿ ਤਰਾਏ, ਅਰੁ ਆਗੇ ਭੀ ਤਰਹਿਗੇ । ਸੋ ਧੰਨੁ ਗੁਰੂ ਬਾਬਾ ਨਾਨਕੁ ।

॥ ਸਲੋਕੁ ॥

ਆਪਣੀ ਗਤਿ ਮਿਤਿ ਜਾਣੈ ਆਪੇ, ਅਵਰੁ ਨ ਜਾਣੈ ਕੋਈ ॥
ਏਕੋ ਦਰੁ ਦੀਬਾਣੁ ਭਿ ਏਕੋ, ਏਕੋ ਸਾਹਿਬੁ ਸੋਈ ॥
ਹੋਇ ਗੁਰਮੁਖਿ ਸਦਾ ਸਚੁ ਪਛਾਣੈ, ਦਾਸ ਨਾਨਕ ਤਿਸੁ ਦਰਿ ਢੋਈ ॥ ੧ ॥

---

[1]ਇਨਸਾਫ਼ । [2]ਬੇਅੰਤ ਅਸਚਰਜ ਚੋਜਾਂ ਵਾਲੇ । [3]ਪੋਥੀ ਵਿਚ 'ਗੁਜਰਾਣੁ' ਹੈ । ਗੁਜ਼ਰਾਨ, ਗੁਜ਼ਾਰਾ ।
[4]ਕਲਜੁਗ ਦਾ ਸਮਾ ।

ਬੋਲਹੁ ਵਾਹਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਗੁਰੂ । ਸਤਿਗੁਰੂ । ਸਤਿ ਰਾਮੁ । ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੦੯ ॥ ੨੧੦ ॥ ੪੩ ॥

---

# ਸਮ ਦ੍ਰਿਸ਼ਟਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਗੁਰੂ ਅੰਗਦ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਵਟਾਲੇ ਨਗਰ ਥੀਂ ਜਿ ਚਲੇ, ਤਿਉ ਚਲਿਆ ਜਾਤਾ ਥਾ ਪੰਜਾਬ ਕੀ ਧਰਤੀ ਮਾਹਿ । ਅਰੁ ਏਕ ਜਾਇ ਰਾਹ ਛਿੰਝ ਪੜੀ ਥੀ । . ਲੋਕੁ ਇਕਠਾ ਹੋਤਾ ਜਾਤਾ ਥਾ । ਅਰੁ ਛਿੰਝ ਵਜਤੀ ਹੈ ਲੋਕ ਤਮਾਸਗੀਰ ਤਮਾਸਾ ਦੇਖਤਾ ਹੈ । ਤਬ ਗੁਰੂ ਅੰਗਦ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ । ਏਹੁ ਕਿਆ ਹੈ ? ਜਿ ਲੋਕੁ ਇਕਠਾ ਹੋਤਾ ਹੈ, ਅਰੁ ਦੇਖਤਾ ਹੈ । ਇਕਿ ਘੁਲਦੇ ਹੈਨਿ, ਇਕਿ ਦੇਖਦੇ ਹੈਨਿ। ਇਕਿ ਨਿਹਣੀਦੇ[2] ਹੈਨਿ ਇਕਿ ਜਿਣਦੇ[3] ਹੈਨਿ ਜੀ, ਏਹੁ ਕਿਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਏਹੁ ਤਮਾਸਾ ਹੈ, ਪਰੁ ਦਰਗਾਹ ਕਾ ਜੈਸਾ । ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ ! ਤਉ ਦੇਖੀਦਾ ਕਿਉ ਨਾਹੀ ?" ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ਅੰਗਦਾ ! ਭਲਾ ਹੋਇ, ਦੇਖੀਐ । ਪਰੁ ਜੋ ਓਇ ਅਖੀਆ ਹੋਹਿ ।" ਤਬ ਗੁਰੂ ਅੰਗਦ ਕਹਿਆ ਜਿ, "ਜੀ ਓਨ੍ਹੀ ਅਖੀਏਂ ਦੇਖੀਐ, ਸੁ ਕਿਉ ਕਰਿ ਦੇਖੀਐ ਜੀ । ਜਾ ਤੇਰੀ ਕਿਰਪਾ ਹੋਈ ਅਤੇ ਓਹੁ ਅਖੀਆਂ ਤੂ ਦੇਹਿ, ਤਾਂ ਓਇ ਅਖੀਆ ਹੋਵਨਿ । ਤਬ ਏਤਨੇ ਕਹਨੇ ਸਾਥਿ ਗੁਰੂ ਅੰਗਦ ਕੇ, ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ :



॥ ਸਲੋਕੁ ॥

ਨਜਰਿ ਭਲੇਰੀ ਨਾਨਕਾ, ਰਾਖਹੁ ਵਾਰਿ ਵਰਜਿ[4] ॥
ਨਜਰਿ ਦੇਖਹੁ ਸੁਭ ਦਿਸਟਿ ਕੀ, ਜੋ ਖਾਧਾ ਲੋੜੈ ਰਜਿ ॥
ਰਜਿ ਖਾਇ ਜੋ ਪੰਜਾਂ ਮਾਰੈ, ਗੁਰਮੁਖਿ ਰਹਹਿ ਸਹਜਿ ॥
ਭਰਿਆ ਭਾਡਾ ਨਾਨਕਾ, ਭੈ ਵਿਚਿ ਰਖਹੁ ਕਜਿ ॥
ਸਚੇ ਕੇ ਦਰਿ ਸਚੋ ਸੁਣੀਐ, ਛੁਟਹੁਗੇ ਕਿਤੁ ਪਜਿ[5] ॥
ਘਣੀ ਨਿਹਪਗ ਨਾਨਕਾ, ਛਿੰਝ ਪਈ ਦਰਿ ਵਜਿ ॥
ਵਦੀ[6] ਸੁ[7] ਵਜਗਿ ਨਾਨਕਾ ਸਚਾ ਵੇਖੈ ਸੋਇ ॥
ਸਭਨੀ ਛਾਲ੍ਹਾ ਮਾਰੀਆ ਕਰਤਾ ਕਰੇ ਸੁ ਹੋਇ ॥
ਅਗੈ[8] ਜਾਤਿ ਨ ਜੋਰੁ ਹੈ ਅਗੈ ਜੀਉ ਨਵੇ[9] ॥
ਜਿਨ੍ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ਅੰਗਦਾ ! ਦੇਖੀਐ, ਸੁ ਇਤੁ ਦਿਸਟਿ ਕਰਿ ਕਰਿ ਦੇਖੀਐ, ਜਿ ਸਕਲ ਪਰਮੇਸੁਰੁ ਹੈ । ਦੂਸਰਾ ਕੋਈ ਨਾਹੀ ਬਿਨਾ ਪਰਮੇਸੁਰ ਤੇ । ਜਿ ਜੀਉ ਕੋਈ ਹੈ, ਸੁ ਤਿਸ ਮਹਿ

---

[1]ਘੋਲ, ਕੁਸ਼ਤੀ । [2]ਢਹਿੰਦੇ ਹਨ, ਹਾਰਦੇ ਹਨ । [3]ਜਿਤਦੇ ਹਨ । [4]ਰੋਕਣਾ, ਮਨ੍ਹਾ ਕਰਨਾ । [5]ਢੰਗ । [6]ਵੇਖੋ, ਪੰਨਾ ਗੁਰੂ ਗ੍ਰੰਥ ਸਾਹਿਬ ਜੀ ੪੬੯ ! [7]ਹੋਈ । [8]ਵਾਹਿਗੁਰੂ ਦੀ ਦਰਗਾਹ ਵਿਚ ਜ਼ਾਤ ਦਾ ਜ਼ੋਰ ਨਹੀਂ ਚਲਦਾ । [9]ਪੋਥੀ ਵਿਚ "ਜੀਅ" ਹੈ ।

ਪਰਮੇਸੁਰੁ ਹੈ। ਜਿ ਠਉਰ ਹੈ, ਸੁ ਤਹਾਂ ਪਰਮੇਸੁਰੁ ਹੈ। ਜੇ ਏਕ ਦ੍ਰਿਸਟਿ ਕਰਿ ਦੇਖੈ, ਤਉ ਇਸ ਕਾ ਭਲਾ ਹੈ। ਅਰੁ ਜਹਾ ਸੈਸਾਰ ਕੀ ਪ੍ਰਕਿਰਤਿ ਕਰੈ, ਕਮਾਵੈ, ਕ੍ਰੋਧ, ਅਹੰਕਾਰ ਮਹਿ ਦੇਖੈ, ਲੋਭ ਮੋਹ, ਝੂਠ, ਮਹਿ ਰਚਿ ਦੇਖੈ, ਤਉ ਏਹੁ ਦੇਖਣਾ ਨਿੰਦਿ ਹੈ, ਏਸ ਕਾ ਭਲਾ ਨਾਹੀ ਏਵ। ਏਤ ਦ੍ਰਿਸਟਿ ਦੇਖਿਐ ਮਹਾਂ ਪਾਪੁ ਹੈ। ਏਹ ਪਾਪ ਕੀ ਦ੍ਰਿਸਟਿ ਦੇਖਣੇ ਕੀ ਦੂਰਿ ਕਰੈ। ਸਕਲ ਈਸੁਰ ਕੀ ਦ੍ਰਿਸਟਿ ਕਰਿ ਕਰਿ, ਸੁਭ ਦ੍ਰਿਸਟਿ ਸਿਉ ਦੇਖੈ, ਤਉ ਏਸ ਕਉ ਸਕਲ ਧਰਮ ਪੁੰਨ ਫਲ ਹੋਵਹਿ। ਇਵ ਜਾਣੇ, ਜਿ ਜਿਤ ਕਿਤ ਪਰਮੇਸੁਰੁ ਹੀ ਵਰਤਤਾ ਹੈ, ਅਰੁ ਪਰਮੇਸੁਰੁ ਹੀ ਦੇਖਤਾ ਹੈ। ਪਰਮੇਸੁਰ ਕੇ ਭੈ ਮਹਿ ਰਹੈ ਤਉ। ਜਿ ਜਾਣੈ ਸੁ ਕਰੈ। ਸਹਜ ਕੇ ਘਰ ਮਹਿ ਰਹੈ। ਬੁਰਾ ਕਿਸੀ ਕਾ ਨ ਮਨਾਵੈ। ਓਹੁ ਜਿ ਦਰਗਾਹ ਹੈ, ਸੁ ਸਚਹੁ ਸਚੁ ਮਿਕਾਇ ਛੁਟਤਾ ਹੈ। ਸਾਥਿ ਝੂਠੁ ਨਾਹੀ ਚਲਤਾ, ਭਾਵੈ ਤੈਸੇ ਜਤਨ ਕਰੈ। ਏਸ ਕੇ ਆਸਰੇ, ਉਹਾਂ ਚਲਤੇ ਕਿਛੁ ਨਾਹੀ। ਬਿਨਾ ਸਚ ਤੇ ਆਗੇ ਛੁਟਤਾ ਨਾਹੀ। ਉਹਾਂ ਪਾਜੁ ਕੋਈ ਨਾਹੀ ਚਲਤਾ। ਓਹ ਠਉਰ ਐਸੀ ਹੈ, ਜਿ ਉਹਾ ਜੋਰੁ ਨਾਹੀ ਕੀਆ ਜਾਤਾ। ਏਹ ਜਿ ਹੁਣੁ ਕਹਾਵਦੇ ਹੈਨਿ, ਜਿ ਅਸੀ ਫਕੀਰ ਫੁਕਰਾਉ ਹਹ, ਕਾਮਲ ਦਰਵੇਸ ਹਹ, ਕੇ ਸਾਦਿਕ ਸਾਬਰ ਹਹ, ਅਰੁ ਗਉਸ, ਕੁਤਬ ਕਹਾਵਦੇ ਹਹਿ, ਮਲੰਗ ਦਰਵੇਸ ਹਹਿ, ਕਾਜੀ ਮਉਲਾਨੇ ਹਹ, ਦਾਨਸਬੰਦ[2], ਦਿਆਨਤਦਾਰ ਹਹਿ, ਸਿਖ ਸੰਤ ਹਹ, ਭਗਤ ਭਗਵਾਨ ਹਹਿ, ਪੰਡਿਤ, ਪਾਧੇ, ਜੋਇਸੀ[3], ਮਿਸਰ ਹਹਿ, ਏਹਿ ਜਿ ਕੋਈ ਕਿਛੁ ਕਹਾਵਦੇ ਹੈਨਿ, ਸੇ ਸਭਿ ਪਰਮੇਸੁਰ ਕੀ ਦਰ ਕੀ ਦਰਗਾਹ ਮਹਿ ਨਿਹਪਨਿਗੇ ਪੁਰਖਾ ਅੰਗਦਾ! ਪਰਮੇਸੁਰ ਕੀ ਦਰਗਾਹ ਮਹਿ ਛਿੰਝ ਪਈ ਹੈ। ਕੋਈ ਇਕੁ ਅਧੁ ਛੁਟੇ, ਤਾਂ ਛੁਟੈ। ਨਾਹੀ ਤਾ ਘਣੀ ਨਿਹਪੈਗੀ। ਜੇ ਕੋਟਾਂ ਮੰਧੇ[4] ਬਾਚੀਐ ਤਾਂ ਬਾਚੀਐ। ਏਹ ਜਿ ਛਿੰਝ ਬਧੀ ਹੈਨ, ਸੁ ਤਮਾਸਾ ਦੇਖਣੇ ਨੋ ਬਧੀ ਹੈਨੁ। ਆਪਿ ਸਾਹਿਬੁ ਤਮਾਸਾ ਦੇਖਦਾ ਹੈ। ਹੁਣੁ ਤਾਂ ਛਾਲੀ, ਸਭ ਕੋਈ ਮਾਰਦੇ ਹੈਨਿ, ਜਿ ਹੰਉ ਐਹਾ ਹਾਂ, ਪਰੁ ਪੁਰਖਾ! ਓਤੁ ਦਿਨਿ ਜਾਣੀਐਗਾ, ਜਿ ਦੇਖਾਂ ਕਉਣੁ ਨਿਹਪੈਗਾ[5]। ਅਤੈ ਕਉਣੁ ਜਿਣੈਗਾ, ਕਉਣੁ ਹਾਰੇਗਾ। ਜਿ ਕਿਛੁ ਉਸਿ ਕਰਤੇ ਪੁਰਖਿ ਕਰਣਾ ਹੈ, ਸੋਈ ਕਰੇਗਾ। ਅਤੈ ਪੁਰਖਾ! ਅਗੈ ਕਿਛੁ ਜਾਤਿ ਦਾ ਜੋਰੁ ਨਾਹੀ ਚਲਦਾ। ਚੰਚਲਾਈ, ਮਾਲ ਦਾ ਜੋਰੁ ਨਾਹੀ। ਆਗੈ ਕਿਛੁ ਰੂਪ ਸਰੂਪ ਦਾ ਜੋਰੁ ਨਾਹੀ ਚਲਦਾ। ਆਗੈ ਨ ਕੋਈ ਕਿਸੀ ਦਾ ਸਾਹਿਬੁ[6], ਨ ਨਫਰੁ[7]। ਅਗੈ ਜੀਅ ਸਭਿ ਇਕੇ ਜੇਹੇ ਹੈਨਿ। ਅਗੈ ਸੋਈ ਚੰਗੇ ਹੈਨਿ ਪੁਰਖਾ ਅੰਗਦਾ! ਜਿਨ੍ਹਾ ਦੀ ਪਤਿ ਰਹੀ ਦਰਗਾਹ। ਓਹੇ ਚੰਗੇ ਜਿਨ੍ਹਾ ਦੀ ਕਮਾਈ ਥਾਇ ਪਈ। ਪੁਰਖ੍ਹਾ ਅੰਗਦਾ! ਏਹ ਛਿੰਝ ਅਤੈ ਓਹ ਛਿੰਝ ਇਕਾ ਹੈ। ਤਬ ਗੁਰੂ ਅੰਗਦੁ, ਗੁਰੂ ਬਾਬੇ ਦੀ ਪੈਰੀ ਪੈਆ, ਜਿ ਜੀ, ਜਿਸ ਨੂ ਤੂ ਸਮਝਾਇਹਿ ਸੋਈ ਸਮਝੈ ਜੀ। ਬੋਲਹੁ ਵਾਹਗੁਰੂ।

॥ ਸਲੋਕ ॥

ਅਬ ਤਉ ਕਹਿਆ ਨ ਮਾਨਹੀ, ਸਾਧ ਕਹੈ ਸਮਝਾਇ ॥
ਦਾਸ ਨਾਨਕ ਤਬ ਪਛੁਤਾਹਿਗੇ, ਦੇਖਹਿਗੇ ਜਬ ਜਾਇ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੧੧ ॥ ੨੧੧ ॥ ੪੪ ॥

---

# ਦੇਹ, ਆਤਮਾ ਤੇ ਪਰਮਾਤਮਾ ਦਾ ਸਨਬੰਧ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਇਕ ਬੈਰਾਗੀ ਨਾਲ)

ਤਬ ਗੁਰੂ ਬਾਬੇ ਨਾਨਕੁ ਜੀ ਬਹੁੜਿ ਨਗਰਿ ਕਰਤਾਰ ਪੁਰਿ ਅਪਨੈ ਗ੍ਰਿਹ ਕੇ ਵਿਖੇ ਆਇ ਪ੍ਰਾਪਤਿ ਭੈਆ। ਅਰੁ ਏਕ ਦਿਨਿ ਅਪਨੇ ਆਸ੍ਰਮਿ ਧਰਮਸਾਲਾ ਮਹਿ, ਗੁਰੂ ਬਾਬਾ ਜੀ ਬੈਠਾ ਹੈ। ਅਰੁ ਰਬਾਬੀ ਕੀਰਤਨੁ ਕਰਤਾ ਹੈ, ਸਾਹਿਬ

[1] ਜਗ੍ਹਾ, ਥਾਂ। [2] ਬੁਧਵਾਨ, ਚਤਰ ਫਾਰਸੀ ''ਦਾਨਸ਼ਮੰਦ''। [3] ਜੋਤਸ਼ੀ। [4] ਵਿਚੋਂ। [5] ਢਹਵੇਗਾ ਭਾਵ ਜਨਮ ਹਾਰੇਗਾ। [6] ਮਾਲਕ। [7] ਨੌਕਰ, ਦਾਸ।

ਕੀ ਸਿਫਤਿ ਕਾ ਆਸਾ ਰਾਗ ਮਹਿ। ਜਿ, "ਵਡੇ ਮੇਰੇ ਸਾਹਿਬਾ ਗਹਿਰ[1] ਗੰਭੀਰਾ।" ਅਰੁ ਇਕਿ ਮੁੰਡੀਏ[2] ਬੈਰਾਗੀ, ਪਰੁ ਅਧਿਆਤਮੀ ਆਇ ਗਏ ਜਿ ਆਤਮੇ ਹੀ ਕਉ ਰਾਮੁ ਕਰਿ ਮਾਨਤੇ ਹੈਂ, ਦੂਜੇ ਨਾਹੀ ਮਾਨਤੇ, ਜਿ ਕੋਈ ਅਵਰੁ ਦੂਸਰਾ ਭੀ ਹੈ। ਤਬ ਓਇ ਮੁੰਡੀਏ ਆਏ। ਆਇ ਗੁਰੂ ਬਾਬੇ ਨਾਨਕ ਜੀ ਕਉ ਮਿਲੇ। ਉਨਹੁ ਕਹਿਆ ਜਿ, ਨਾਨਕੁ ਨਾਨਕੁ ਕਹੀਤਾ ਹੈ, ਏਕ ਬਾਰ ਇਸ ਕਉ ਭੀ ਦੇਖਿ ਜਾਹਿ। ਤਬ ਓਇ ਆਏ। ਆਇ ਕਰਿ ਚਰਨ ਬੰਦਨਾ ਕਰਿ ਕਰਿ, ਬੈਠਿ ਗਏ ਤਾਂ, ਤਾਂ ਤੋੜੀ ਰਬਾਬੀ ਸਬਦੁ ਕਾ ਭੋਗੁ ਦੀਆ ਜਿ।

ਆਖਣ ਵਾਲਾ ਕਿਆ ਵੇਚਾਰਾ ॥
ਸਿਫਤੀ[3] ਭਰੇ ਤੇਰੇ ਭੰਡਾਰਾ। ਜਿਸੁ ਤੂ ਦੇਹਿ ਤਿਸੈ ਕਿਆ ਚਾਰਾ[4] ॥
ਨਾਨਕ ਸਚੁ ਸਵਾਰਣਹਾਰਾ ॥ ੧ ॥

ਤਬ ਇਤਨੇ ਕਹਣੇ ਨਾਲਿ, ਓਇ ਮੁੰਡੀਏ ਚਉਕਿ[5] ਉਠੇ, ਜਿ ਹੈਂ! ਬਾਬਾ ਜੀ! ਇਸ ਕਉ ਕੋਈ ਸਵਾਰਨ ਹਾਰਾ ਅਵਰੁ ਹੈ? ਅਰੁ ਏਹੁ ਅਵਰੁ ਹੈ? ਅਰੁ ਉਹ ਅਵਰੁ ਹੈ ਜੀ? ਸੁ ਓਹੁ ਅਵਰੁ ਕਉਣੁ ਹੈ? ਜਿਸ ਕਉ ਏਹੁ ਕਹੈ ਜੀ। ਇਸ ਬਿਨਾ ਕੋਈ ਅਵਰੁ ਭੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ; ਕਰਨਹਾਰੁ, ਦੇਨਹਾਰੁ, ਸਵਾਰਨਹਾਰੁ ਅਵਰੁ ਹੈ, ਏਹ ਨਾਹੀ। ਏਹੁ ਕੀਆ ਹੋਆ ਹੈ। ਏਹੁ ਕਰਨਹਾਰੇ ਕੇ ਬਸਿ ਹੈ।" ਤਬ ਉਨਹੁ ਕਹਿਆ, "ਜੀ, ਬਾਬਾ ਜੀ! ਜਗਤ ਗੁਰੂ ਤੂ। ਜਾਂ ਤੂ ਏਹ ਬਾਤ ਕਹਹਿ, ਤਾਂ ਹਮ ਕਿਆ ਕਹਹਿ? ਜੇ ਕੋਈ ਅਵਰੁ ਹੋਤਾ, ਤੇ ਹਮ ਕਿਛੁ ਕਹਤੇ। ਅਬ ਤੁਮ ਸਿਉ, ਹਮ ਕਹਾ ਕਹਹਿ।" ਤਬ ਗੁਰੂ ਬਾਬੇ ਜੀ ਕਹਿਆ ਜਿ, "ਜੋ ਅਬ ਕਿਛੁ ਦੁਖੁ ਸੁਖੁ ਹੋਇ, ਤਉ ਤੁਮ ਬੀਚ ਥੀਂ ਕੋਈ ਐਸਾ ਹੈ, ਜਿ ਛੁਟਕਾਇ ਸਕੈ?" ਕਹੈ, "ਜੀ, ਐਸਾ ਕਉਨੁ ਹੈ? ਜਿ ਦੁਖ ਸੁਖ ਕਉ ਦੂਰਿ ਕਰਿ ਸਕੈ। ਐਸਾ ਕੋਈ ਨਾਹੀ। ਪਰੁ ਜੀ, ਏਹ ਬਾਤ ਕਉਨੁ ਕਰੇ? ਅਰੁ ਕਿਸ ਕਉ ਹੋਇ? ਜਾਂ ਇਹੀ ਹੈ, ਅਵਰੁ ਕੋਈ ਨਾਹੀ। ਇਸ ਹੀ ਕਾ ਦੁਖੁ, ਇਸ ਹੀ ਕਾ ਸੁਖੁ। ਏਹੀ ਬਖਸੈ, ਏਹੀ ਮਾਰੈ।" ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ।

ਕਾਚੀ[6] ਗਾਗਰਿ ਦੇਹ ਦੁਹੇਲੀ[7] ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ[8] ਕਿਉ ਤਰੀਐ ਬਿਨੁ ਹਰਿਗੁਰ ਪਾਰਿ ਨ ਪਾਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਭਾਈ ਰਾਮ ਕੇ ਪਿਆਰਿਹੋ ਜੀ! ਇਸੁ ਕਾਚੀ ਦੇਹ ਕਾ ਬੀਚੁ ਕਿਆ[9] ਹੈ, ਜਿ ਏਹੁ ਐਸੀ ਬਾਤ ਕਹੈ, ਜਿ ਕਰਨਹਾਰੁ ਏਹੀ ਹੈ ਜੀ। ਏਹ ਦੇਹੀ ਐਸੀ ਹੈ, ਜੈਸੀ ਮਾਟੀ ਕੀ ਕਾਚੀ ਗਾਗਰਿ ਹੋਤੀ ਹੈ, ਪਾਨੀ ਮਹਿ ਪੜੀ, ਅਰੁ ਗਲੀ। ਬਿਨਾ ਪਰਮੇਸੁਰ, ਸਕਲ ਕੀ ਦੇਹੀ ਕਾਚੀ ਹੈ। ਦੁਖ, ਸੁਖ ਕੀ ਬਾਂਧੀ ਹੋਈ ਹੈ। ਬਿਨਸੀ, ਫਿਰਿ ਉਪਜੀ। ਉਪਜੀ, ਫਿਰਿ ਬਿਨਸੀ। ਜਿ ਬਿਨਸਣ ਵਿਚਿ ਹੈ, ਤਿਸ ਕਉ ਕਿਉ ਕਰਿ ਸਾਹਿਬੁ ਕਹਿਆ ਜਾਇ? ਸਾਹਿਬੁ ਸੋਈ, ਜਿਸ ਕੇ ਸਭ ਕਿਛੁ ਵਸਿ ਹੈ। ਭਾਈ ਜੀ! ਇਸ ਕੇ ਵਸਿ ਕਾਈ ਬਾਤ ਨਾਹੀ। ਏਹੁ ਹਰਿ ਬਾਤ ਕਾ ਆਜਜੁ[10] ਹੈ। ਜਬ ਏਹੁ ਆਜਜੁ, ਤਬ ਏਹੁ ਬੰਦਾ। ਤਉ ਪਿਸੁ ਬੰਦੇ ਕਉ ਕਿਉ ਕਰਿ ਸਾਹਿਬੁ ਕਹਿਆ ਜਾਇ? ਇਸ ਕਉ ਵਡਾ ਦੁਖੁ ਏਹੀ ਹੈ, ਜਿ ਜੰਮਣੁ ਮਰਣੁ। ਫਿਰਿ ਫਿਰਿ ਸੰਸਾਰ ਕੇ ਵਿਖੇ ਆਵਣੁ ਜਾਣੁ। ਅਰੁ ਏਹੁ ਜਿ ਸੰਸਾਰੁ ਹੈ, ਸੁ ਸਾਗਰੁ ਹੈ। ਦੁਤਰੁ ਹੈ, ਤਰਿਆ ਨਾਹੀ ਜਾਤਾ। ਫਿਰਿ ਫਿਰਿ ਏਹੁ ਤਉ ਜਨਮਤਾ ਮਰਤਾ ਹੈ। ਨਾ ਏਹੁ ਸੰਸਾਰ ਸਾਗਰ ਕਉ ਤਰੈ, ਨ ਇਸ ਕਾ ਜਨਮੁ ਮਰਨੁ ਕਟੀਐ। ਸੁ ਸਾਗਰੁ ਸੰਸਾਰੁ

---

[1]ਡੂੰਘੇ ਸੁਭਾ ਵਾਲਾ। [2]ਮੋਨਾ, ਰੋਡਾ, ਰਾਮ ਨੰਦੀ ਸਾਧੂ। [3]ਪੋਥੀ ਵਿਚ 'ਭਗਤੀ' ਹੈ।
[4]ਤਦਬੀਰ, ਜਤਨ। [5]ਚਮਕ ਪੈਣਾ, ਭੜਕਣਾ। [6]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੫।
[7]ਦੁਖੀ ਹੈ। [8]ਔਖਾ ਤਰਿਆ ਜਾਣ ਵਾਲਾ। [9]ਵਿਚੋਲਾਪਨ। [10]ਮੁਹਤਾਜ।

ਏਹੁ ਜੀਉ ਕਿਉ ਕਰਿ ਤਰੈ ? ਜਾਂ ਹਰਿ ਕਾ ਨਾਮੁ ਜਪੈ, ਗੁਰ ਕੀ ਸਰਨਾਈ ਪਰੈ, ਤਬ ਇਸੁ ਸੰਸਾਰ ਸਾਗਰ ਕਉ ਏਹੁ ਤਰੈ। ਬਿਨਾ ਹਰਿ ਗੁਰ ਤੇ, ਇਸ ਕੀ ਪਰਮ ਗਤਿ ਨਾਹੀ। ਏਹੁ ਜਿ ਆਪਸ ਕਉ, ਕਹੈ, ਜਿ ਇਹੀ ਹੈ ਆਜਜੁ, ਹਰਿ ਬਾਤ ਕਾ, ਸੁ ਏਹ ਝੂਠੁ ਹੈ। ਕਰਨਹਾਰੁ, ਕਰਤਾਰੁ ਓਹੀ ਹੈ, ਜਿਸੁ ਕਾ ਕੀਆ ਹੋਤਾ ਹੈ। ਏ ਮਹਾਰਾਜ ! ਇਸਿ ਪਾਪ ਥੀਂ, ਮੁਝ ਕਉ ਤੂ ਰਾਖਿ ਲੀਜੀਅਹੁ, ਜਿ ਏਹੁ ਜੀਉ ਆਪਸ ਕਉ ਕਿਛੁ ਕਰਿ ਜਾਨੈ, ਜਿ ਕਿਛੁ, ਇਸ ਕੇ ਬਸਿ ਹੈ, ਕੇ ਇਸ ਕਾ ਕਿਛੁ ਹੈ।

ਤੁਝ ਬਿਨੁ ਅਵਰੁ ਨਾ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥
ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਏ ਮਹਾਰਾਜ ! ਕੋਈ ਕਹਤਾ ਹੈ, ਜਿ ਹਉ ਭਲਾ। ਕੋਈ ਕਿਛੁ ਕਹਤਾ ਹੈ, ਕੋਈ ਕਿਛੁ ਆਸਰਾ ਧਰਤਾ ਹੈ ਜੀ। ਮੁਝ ਕਉ ਤੁਝ ਬਿਨਾ ਹੋਰੁ ਕੋਈ ਨਾਹੀ। ਏ ਮੇਰੇ ਹਰਿ ਗੁਰ ! ਮੈ ਤੈਂ ਬਿਨਾ ਹੋਰੁ ਕੋਈ ਨਾਹੀ ਜੀ। ਜਿਤਨੇ ਰੂਪ ਹੈਂ, ਜਿਤਨੇ ਰੰਗ ਹੈਂ, ਸੁ ਸਭਨਾ ਮਹਿ ਤੂਹੇ ਹੈਂ ਜੀ। ਜਿਸ ਕਉ ਤੂ ਮਿਹਰਵਾਨੁ ਹੋਵਹਿ, ਅਰੁ ਬਖਸਹਿ, ਅਰੁ ਮਿਹਰ ਕੀ ਨਜਰਿ ਕਰਹਿ, ਅਰੁ ਮਿਹਰ ਨਜਰਿ ਕਰਿ ਕਰਿ ਦੇਖਹਿ, ਤਿਸ ਕਉ ਤੂ ਮੁਕਤਿ ਕਰਹਿ। ਜਨਮ ਮਰਨ ਤੇ ਰਹੇ ਜੀ, ਜਿਸ ਕਉ ਤੂ ਦਇਆ ਕੀ ਨਜਰਿ ਕਰਹਿ। ਨਾਤਰ, ਏਹੁ ਹੁਕਮੀ ਜੀਉ ਹੈ, ਇਸ ਕੇ ਬਸਿ ਕਿਆ ਹੈ।" ਤਬ ਉਨਹੁ ਕਹਿਆ ਜਿ, "ਗੁਰਦੇਵ ਜੀ ! ਇਸ ਕਉ, ਜਿ ਫਿਰਿ ਫਿਰਿ ਸੰਸਾਰ ਮਹਿ ਅਵਤਾਰੀਤਾ ਹੈ, ਸੁ ਇਸ ਮਹਿ ਕਵਨੁ ਦੋਖੁ ਹੈ ? ਜਿਤੁ ਦੋਖਿ ਕਰਿ ਕਰਿ ਏਹੁ ਟਿਕਣੁ ਨਾਹੀ ਪਾਵਤਾ, ਫਿਰਤਾ ਹੀ ਰਹਤਾ ਹੈ।" ਤਬ ਗੁਰੂ ਬਾਬੇ ਜੀ ਕਹਿਆ ਜਿ :—

ਸਾਸੁ[1] ਬੁਰੀ ਘਰਿ ਵਾਸੁ ਨ ਦੇਵੈ ਪਿਰ[2] ਸਿਉ ਮਿਲਣ ਨ ਦੇਇ ਬੁਰੀ ॥
ਸਖੀ[3] ਸਾਜਨੀ ਕੇ ਹਉ ਚਰਨ ਸਰੇਵਉ[4] ਹਰਿਗੁਰ ਕਿਰਪਾ ਤੇ ਨਦਰਿ ਧਰੀ ॥ ੨ ॥



ਤਿਸੁ ਕਾ ਪਰਮਾਰਥੁ :–

ਤਬ ਗੁਰੂ ਨਾਨਕ ਜੀ ਕਹਿਆ ਜਿ, "ਬੈਰਾਗੀ ਜੀ ! ਇਸ ਕੇ ਅੰਤਰਿ, ਜਿ ਏਹ ਸਕਤਿ ਹੈ, ਸਿ ਏਹ ਇਸ ਕਉ ਬੁਰੀ ਹੈ। ਇਸ ਕਉ ਘਰਿ ਟਿਕਣ ਨਾਹੀ ਦੇਤੀ ਅਰੁ ਪਿਰ ਪਰਮੇਸੁਰ ਸਿਉ ਮਿਲਣੇ ਨਾਹੀ ਦੇਤੀ। ਪਰਮੇਸੁਰੁ ਸਿਵ[5] ਕੇ ਘਰਿ, ਅਰੁ ਏਹੁ ਜੀਉ ਸਕਤਿ[6] ਕੇ ਘਰਿ। ਸਿਵ ਅਰੁ ਸਕਤਿ ਆਪਸ ਮਹਿ ਬੈਰੁ ਹੈ। ਮੇਲਾ ਕਿਉ ਕਰਿ ਹੋਇ ? ਇਸਿ ਜੀਵ ਕਉ ਏਹਾ ਸਕਤਿ, ਪਰਮੇਸੁਰ ਸਾਥਿ ਮਿਲਣੇ ਨਾਹੀ ਦੇਤੀ, ਪਰੁ ਜਿਨਹੁ ਸਖੀਅਹੁ ਸਕਤਿ ਮਿਟਾਈ ਹੈ, ਤਿਨ੍ ਕਉ ਜਾਇ ਮਿਨਤ ਕਰਉ। ਉਨ੍ ਕੇ ਚਰਨ ਸਰੇਵਉ, ਜਿ ਮੁਝ ਕਉ ਭੀ ਮਿਲਾਇ ਲੇਹਿ। ਸਕਤਿ ਕਾ ਪੈਂਡਾ ਮਿਟਾਵਹਿ। ਓਇ ਸੰਤ ਸਿਉ ਕੇ ਪੈਡੇ ਪਾਵਹਿ, ਅਰੁ ਗੁਰ ਕਉ ਮਿਲਾਵਹਿ, ਜਿਸਿ ਗੁਰ ਕੀ ਕਿਰਪਾ ਤੇ, ਪਰਮੇਸੁਰ ਹਰਿ ਜੀ ਕੀ ਨਜਰਿ ਹੋਇ। ਤਿਸ ਤੇ, ਜੀਉ ਪਰਮੇਸੁਰ ਸਿਉ ਜਾਇ ਮਿਲੈ। ਜਬ ਓਹੁ ਸਚਾ ਸਾਹਿਬੁ ਨਜਰਿ ਕਰੈ, ਤਬ ਪਾਵੈ।" ਤਬ ਉਨਹੁ ਮੁੰਡੀਅਹੁ ਕਹਾ ਜਿ, "ਬਾਬਾ ਜੀ ਸਲਾਮਤਿ ! ਕਹਤੇ ਹੈਂ, ਜਿ ਆਪੁ ਬੀਚਾਰੀਐ ਤਉ ਏਹੀ ਪਰਮੇਸੁਰ ਕਾ ਪਾਵਣਾ ਹੈ। ਜਬ ਆਪੁ ਬੀਚਾਰਿਆ, ਤਬ ਏਹੀ ਪਰਮੇਸੁਰੁ ਹੈ, ਸੁ ਏਹ ਬਾਤ ਕਿਉ ਕਰਿ ਹੈ ? ਜਿਉ ਹੈ, ਤਿਉ ਕਹੀਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥
ਜਿਉ ਤੂ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥ ੩ ॥

---

[1]ਮਾਇਆ ਸਸ ਹੈ, ਪੋਥੀ ਵਿਚ "ਸਾਸ ਬੁਰੀ ਘਰਿ ਟਿਕਨ ਨ ਦਈ" ਹੈ। [2]ਪਤੀ, ਵਾਹਿਗੁਰੂ। [3]ਸੰਤ ਜਨ। [4]ਸੇਵਾ ਕਰਾਂ। [5]ਆਤਮਕ ਚੇਤੰਨਤਾ। [6]ਸ਼ਕਤੀ, ਮਾਦਾ, ਮਾਇਆ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਕੇ ! ਆਪੁ ਬੀਚਾਰਿ ਕਰਿ, ਅਰੁ ਮਨੁ ਮਾਰਿ, ਸਾਧਿ ਕਰਿ ਦੇਖਿਆ, ਜਿ ਏਹੁ ਜੀਉ ਹੈ। ਕਰਨ ਹਾਰੁ ਜਿ ਕੋਈ ਹੈ, ਸੁ ਪਰੇ ਤੇ ਪਰੇ ਹੈ, ਜਿਸੁ ਕਾ ਕੀਆ ਹੋਤਾ ਹੈ। ਉਸ ਕੇ ਸਮਾਨਿ ਹੋਰੁ ਐਸਾ ਕੋਈ ਨਾਹੀ । ਨ ਮਾਤਾ, ਨ ਪਿਤਾ, ਅਰੁ ਨ ਕੋਈ ਮੀਤੁ। ਜਿ ਕਿਛੁ ਕਰੇ ਤਿਵ ਸੁ ਪਰਮੇਸੁਰੁ। ਇਸ ਕੇ ਹਾਥਿ ਕਿਛੁ ਨਾਹੀ । ਏਹੁ ਜੀਉ ਹੈ, ਜਿਉ ਪਰਮੇਸੁਰੁ ਇਸ ਕਉ ਰਖਤਾ ਹੈ, ਹੀ ਰਹਤਾ ਹੈ। ਓਹੀ ਜਿ ਕਿਛੁ ਕਰੇ, ਸੋ ਹੋਇ।" ਤਬ ਉਨਹੁ ਕਹਿਆ ਜਿ, "ਬਾਬਾ ਜੀ ! ਜਬ ਏਨਿ ਆਸਾ ਮਨਸਾ ਮਾਰੀ, ਅਰੁ ਮਨੁ ਮਾਰਿ ਕਰਿ ਸਾਧਿਆ, ਅਰੁ ਤ੍ਰਿਹੁ ਗੁਣਾਂ ਤੇ ਬਾਹਰਿ ਭਇਆ, ਤਬ ਇਸ ਕਉ ਫਿਰਿ ਕਿਆ ਸਹਸਾ ? ਜਬ ਏਨਿ ਤੁਰੀਆ[1] ਅਵਸਥਾ ਪਾਈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਿ ਰੇ ਭਾਈ ਰਾਮ ਕੇ :—

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥
ਤੁਰੀਆਵਸਥਾ[1] ਗੁਰਮੁਖਿ[2] ਪਾਈਐ ਸੰਤ ਸਭਾ ਕੀ ਓਟ ਲਹੀ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਭਾਈ ਰਾਮ ਕੇ ! ਆਸਾ ਮਨਸਾ ਭੀ ਮਾਰੇ, ਅਰੁ ਤ੍ਰਿਹੁ ਗੁਣਾ ਥੀ ਨਿਰਲੰਬੁ[3] ਭੀ ਰਹੈ, ਤਬ ਭੀ ਪਰਮੇਸੁਰ ਕਉ ਪਾਵੈ ਨਾਹੀ । ਜੇ ਤਉ ਕਹੈ, ਜਿ ਮੈ ਆਸਾ ਮਨਸਾ ਮਾਰੀ ਹੈ, ਤ੍ਰਇ ਗੁਣ ਭੀ ਜੀਤੇ ਹੈਂ, ਏਤਨੇ ਅਭਿਮਾਨ ਕਰਣੇ ਸਾਥਿ, ਨਰਕ ਪਾਤੀ ਹੋਇ । ਜਬ ਆਸਾ ਮਨਸਾ ਜੀਤਿ ਕਰਿ, ਅਰੁ ਤ੍ਰਇ ਗੁਣ ਜੀਤਿ ਕਰਿ, ਗੁਰੂ ਪੂਰੇ ਕਉ ਮਿਲੈ, ਅਰੁ ਸਾਧ ਸੰਗਤਿ ਕੀ ਸਰਨਿ ਪੜੈ, ਤਉ ਇਸ ਕਉ ਤੁਰੀਆ ਅਵਸਥਾ ਪ੍ਰਾਪਤਿ ਹੋਇ। ਤਬ ਜਾਇ ਪਰਮੇਸੁਰ ਕਉ ਪਾਵੈ, ਜਉ ਮਰਿ ਰਹੈ, ਨਾਤਰ ਕੀਆ ਕਮਾਇਆ ਜਾਇ, ਜੇ ਦੇਉ ਜਾਨੈ, ਜਿ ਮੈ ਕਿਛੁ ਪਰਮੇਸੁਰ ਕੀ ਬਾਤ ਬੂਝੀ ਹੈ ।" ਤਬ ਉਨਹੁ ਮੁੰਡੀਅਹੁ ਕਹਾ ਜਿ, "ਬਾਬਾ ਜੀ ਸਲਾਮਤਿ ! ਹਮ ਕਿਛੁ ਨਾਹੀ ਜਾਨਤੇ, ਪਰੁ ਜਿ ਕਿਛੁ ਕੋਈ ਗਿਆਨੁ ਧਿਆਨੁ ਕਰਤਾ ਹੈ, ਜਪੁ ਤਪੁ ਕਰਤਾ ਹੈ, ਤਿਸੁ ਕਾ ਭੀ ਕਿਛੁ ਗੁਣੁ ਹੈ ਕਿ ਨਾਹੀ ? ਕਿ ਛੋਡਿ ਕਰਿ ਬੈਠਿ ਰਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ[4] ਅਭੇਵਾ[5] ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥ ੫ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੁ ਰੇ ਭਾਈ ਰਾਮ ਕੇ ਲੋਕਹੁ ! ਜਿਤਨਾ ਕਿਛੁ ਗਿਆਨੁ ਹੈ, ਜਿਤਨਾ ਧਿਆਨੁ ਹੈ, ਜਿਤਨਾ ਜਪੁ, ਤਪੁ, ਸੰਜਮੁ, ਸੇਵਾ ਹੈ, ਜਿਤਨੇ ਕਰਮ, ਧਰਮ ਹੈਂ, ਸੁ ਸਭਿ ਉਨਹੀ ਕੀਏ, ਜਿਸ ਕੇ ਹਿਰਦੈ ਪਰਮੇਸੁਰੁ। ਜਿਨ ਕੇ ਮਨਿ ਹਰਿ ਹਰਿ ਬਸਤਾ ਹੈ, ਜਿਨਿ ਏਕ ਬਾਰ ਪ੍ਰੀਤਿ ਸਾਥਿ, ਮਨ, ਬਚ, ਕਰਮ ਕਰਿ ਕਹਿਆ, ਜਿ ਰਾਮ, ਰਾਮ, ਰਾਮ, ਤਿਨਿ ਹੀ ਸਭ ਸੇਵਾ ਪਾਈ। ਅਰੁ ਉਨ ਹੀ ਗੁਰੂ ਪਾਇਆ, ਉਨ ਹੀ ਸਰਨਿ ਪਰਮੇਸੁਰ ਕੀ ਪਾਈ। ਬਿਨਾ ਰਾਮ ਨਾਮ ਸਿਮਰਨੇ ਥੀਂ, ਸਭੁ ਝੂਠੁ ਹੈ। ਇਸ ਕਾ ਜਿ ਨਿਸਤਾਰਾ ਹੈ, ਸਿ ਸ੍ਰੀ ਰਾਮ ਨਾਮ ਸਿਮਰਣੇ ਮਹਿ ਹੈ"। ਤਬ ਓਇ ਮੁੰਡੀਏ ਅਧਿਆਤਮੀ ਜਿ ਥੇ, ਸੇ ਗੁਰੂ ਬਾਬੇ ਜੀ ਕੀ ਉਠਿ ਚਰਨੀ ਲਾਗੇ, ਸਿਖ ਭਏ। ਓਨ੍ ਕੀ ਭਰਮ ਕੀ ਭੀਤਿ[6] ਦੂਰਿ ਹੋਇ ਗਈ। ਲਾਗੇ ਸ੍ਰੀ ਠਾਕੁਰ ਜੀ ਕੀ ਭਗਤਿ ਕਰਨੇ। ਉਨ ਕਾ ਮਨੁ ਬਿਗਾਸ

---

[1]ਚੌਥੀ ਅਵਸਥਾ, ਗਿਆਨ ਦੀ ਹਾਲਤ । [2]ਗੁਰਾਂ ਦੁਆਰੇ। [3]ਬਿਨਾਂ ਸਹਾਰੇ ਤੋਂ।
[4]ਜੋ ਸਮਝ ਵਿਚ ਨਾ ਆ ਸਕੇ, ਹਰੀ। [5]ਜਿਸ ਦਾ ਭੇਦ ਨ ਪਾਇਆ ਜਾਵੇ, ਵਾਹਿਗੁਰੂ।
[6]ਕੰਧ, ਦੀਵਾਰ ।

ਮਹਿ ਆਇਆ । ਜਬ ਗੋਬਿੰਦ ਜੀ ਕੀ ਭਗਤਿ ਲਾਗੇ ਕਰਨੇ, ਉਨਕਾ ਭਰਮੁ ਮਿਟਿਆ । ਗੁਰੂ ਬਾਬੇ ਜੀ ਕਉ ਮਿਲਿ ਕਰਿ ਕਹਿਆ ਜਿ, ਵਾਹੁ ! ਵਾਹੁ !! ਗੁਰੂ ਬਾਬਾ ਨਾਨਕੁ ਜੀ ! ਜਿਨਿ ਹਮ ਕਉ ਪਰਮੇਸੁਰ ਸਾਥਿ ਮਿਲਾਇ ਦੀਆ । ਆਗੇ ਹਮ ਬਹੇ ਜਾਤੇ ਥੇ । ਧੰਨਿ ਗੁਰੂ ਬਾਬਾ ਨਾਨਕੁ, ਜਿਨਿ ਪਰਮੇਸੁਰ ਕੀ ਸਿਫਤਿ ਦਿੜਾਈ ॥''

ਸਲੋਕੁ

ਰੇ ਮਨ ਬਿਲਮੁ[1] ਨ ਕੀਜੀਐ, ਹਰਿ ਹਰਿ ਨਾਮੁ ਅਰਾਧਿ ॥
ਜਨਮ ਜਨਮ ਕੇ ਪਾਪ ਜਾਹਿ, ਦਾਸ ਨਾਨਕ ਮਿਟੇ ਉਪਾਧਿ[2] ॥੧॥

ਬੋਲਹੁ ਵਾਹਗੁਰੂ । ਧੰਨਿ ਗੁਰੂ । ਸਤਿ ਗੁਰੂ । ਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੨ ॥ ੪੫ ॥

---

# ਪਾਰਬ੍ਰਹਮ ਅਗੇ ਬੇਨਤੀ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਪਾਰਬ੍ਰਹਮ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਦਰਗਾਹ ਮਹਿ ਗੈਆ, ਸਾਵਧਾਨ ਦੇਹੀ ਸਮੇਤਿ । ਜਿ ਗੁਰੂ ਬਾਬਾ ਨਾਨਕੁ ਜੀ ਧਿਆਨ ਮਹਿ ਬੈਠਾ ਥਾ, ਤਿਉ ਸ੍ਰੀ ਠਾਕੁਰ ਜੀ ਸੇਵਕ ਜਨ ਭੇਜੇ । ਓਇ ਆਇ ਕਰਿ ਗੁਰੂ ਬਾਬੇ ਨਾਨਕ ਜੀ ਕਉ, ਸ੍ਰੀ ਠਾਕੁਰ ਜੀ ਪਹਿ ਲੇ ਗਏ । ਤਬ ਗੁਰੂ ਬਾਬੇ ਨਾਨਕ ਸ੍ਰੀ ਪਾਰ ਬ੍ਰਹਮ ਕਉ ਡੰਡਾਉਤ ਕਰੀ, ਲੰਬੇ ਹੋਇ ਕਰਿ । ਤਬ ਸ੍ਰੀ ਮਹਾਰਾਜ ਜੀ ਬਹੁਤ ਪ੍ਰਸੰਨੁ ਹੋਇਕੇ ਵੇਰੰਬੂ ਹਿ ਭਏ । ਸ੍ਰੀ ਠਾਕੁਰ ਜੀ ਕਹਿਆ ਜਿ, ਆਓ ਹੋ ਨਾਨਕ ! ਤੁਝ ਕਉ ਮੇਰਾ ਕਰਮੁ ਹੈ । ਤੂ ਮੈ ਈਹਾਂ ਭੀ ਨਿਹਾਲੁ ਕੀਆ ਹੈ, ਅਰੁ ਆਗੇ ਭੀ ਨਿਹਾਲੁ ਕੀਆ ਹੈ । ਤਬ ਗੁਰੂ ਬਾਬੇ ਨਾਨਕ ਜੀ ਗਉੜੀ ਰਾਗ ਮਹਿ ਬਾਨੀ ਬੋਲਿ ਉਠੇ ਜਿ ।

ਕਿਰਤੁ[3] ਪਇਆ[4] ਨਹ ਮੇਟੈ ਕੋਇ । ਕਿਆ ਜਾਣਾ ਕਿਆ ਆਗੈ ਹੋਇ ॥
ਜੋ ਤਿਸੁ ਭਾਣਾ ਸੋਈ ਹੂਆ । ਅਵਰੁ ਨ ਕਰਣੈ ਵਾਲਾ ਦੂਆ ॥ ੧ ॥
ਨਾ ਜਾਣਾ ਕਰਮ ਕੇਵਡ ਤੇਰੀ ਦਾਤਿ । ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, '' ਏ ਸ੍ਰੀ ਪਾਰਬ੍ਰਹਮ ਜੀ ! ਏਕ ਬੇਨਤੀ ਹੈ, ਜੇ ਤੁਧਿ ਭਾਵੈ ।'' ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, '' ਨਾਨਕ ! ਕਹੁ ਜਿ ਕਿਛੁ ਤੇਰੇ ਜੀਅ ਹੈ, ਸੁ ਕਰਹਿ ਮਤੁ ।'' ਕਹੈ ਜੀ, ਤੈਂ ਜਿ ਕਿਰਤੁ ਲਿਖਿਆ, ਸੁ ਕੋਈ ਮਿਟਾਇ ਨਾਹੀ ਸਕਤਾ, ਨਾ ਈਹਾਂ, ਨ ਉਹਾਂ । ਹਉ ਕਿਛੁ ਨਾਹੀ ਜਾਣਤਾ, ਜਿਤੁ ਮੇਰੇ ਤਾਈ ਆਗੈ ਕਿਆ ਕਰਹਿਗਾ । ਜਿ ਕਿਛੁ ਤੈਂ ਭਾਵੈਗਾ, ਸੋਈ ਕਰਹਿਗਾ ਜੀ । ਦੂਜਾ ਕੋਈ ਨਾਹੀ, ਬਿਨਾ ਤੇ ਥੀਂ, ਜਿ ਕਰਿ ਵੇਖਾਲੈ । ਜੀ, ਤੈਂ ਬਿਨਾ ਹੋਰੁ ਕੋਈ ਨਾਹੀ । ਕਰਣ ਕਾਰਣ ਸਮਰਥੁ ਤੂ ਹੈਂ । ਮੈਂ ਤੇਰੇ ਕਰਮ ਕੀ ਮਿਤਿ ਨਾਹੀ ਜਾਣਦਾਂ, ਜਿ ਤੇਰੀ ਮਿਹਰ ਦੀ ਦਾਤਿ ਕਿਤਨੀ ਹੈ ਜੀ । ਪਰੁ ਜੀ, ਤੇਰਾ ਜਿ ਕਰਮੁ ਹੈ, ਸਿ ਮਿਹਰ ਹੈ ।

---

[1]ਦੇਰ । [2]ਉਪਦ੍ਰਵ । [3]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੪ ।
[4]ਕਰਮਾਂ ਦੇ ਮੁਤਾਬਕ ਜੋ ਲੇਖ ਪਿਆ ਹੈ ।

ਜਬ ਕਰਮੁ ਕਰਹਿ, ਤਬ ਅੰਤਰਿ ਆਤਮੇ ਮਿਹਰ ਪੜੈ। ਜਬ ਮਿਹਰ ਆਤਮੇ ਬਸੈ, ਤਬ ਧਰਮੁ ਹੋਇ। ਅਰੁ ਏਹੁ ਜਿ ਤੇਰਾ ਕਰਮੁ ਹੈ, ਅਰੁ ਧਰਮੁ ਹੈ, ਸਿ ਏਹੁ ਤੂਹੇ ਹੈਂ। ਏਹ ਤੇਰੇ ਨਾਮ ਹੀ ਕੀ ਜਾਤਿ ਹੈ। ਜਾਂ ਤੂ ਕਰਮੁ ਕਰਹਿ, ਤਾਂ ਤੇਰਾ ਕਰਮੁ ਹੋਇ, ਜਿਸ ਤੇ ਨਾਮੁ ਤੇਰਾ ਚਿਤਿ ਆਵੈ। ਤਬ ਸ੍ਰੀ ਮਹਾਰਾਜ ਕਹਿਆ ਜਿ, "ਏ ਨਾਨਕ! ਜਾ ਮੈ ਤੇਰੇ ਤਾਈ, ਨਾਮ ਭਗਤਿ ਦੀਆ। ਤਉ ਤੂ ਅਜਹੁ ਸਹਸਾ[1] ਕਰਤਾ ਹੈ, ਤੇ ਅਜੇ ਤੇਰੇ ਤਾਈਂ ਮੇਰੇ ਨਾਮ ਕਾ ਭਰੋਸਾ ਨਾਹੀ ਹੂਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਤੂ ਏਵਡੁ ਦਾਤਾ ਦੇਵਣਹਾਰੁ। ਤੋਟਿ ਨਾਹੀ ਤੁਧੁ ਭਗਤਿ[2] ਭੰਡਾਰੁ ॥
ਕੀਆ ਗਰਬੁ[3] ਨ ਆਵੈ ਰਾਸਿ। ਜੀਉ ਪਿੰਡੁ ਸਭੁ ਤੇਰੈ ਪਾਸਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ ਜਿ, "ਜੀ, ਤੂ ਏਵਡ ਦਾਤਾ ਹੈਂ, ਜਿ ਦੇਂਦਾ ਹੈਂ, ਅਰੁ ਦੇਹਿਗਾ ਭੀ। ਤੇਰੇ ਭਗਤਿ ਭੰਡਾਰਿ, ਕਿਛੁ ਤ੍ਰੋਟਿ ਨਾਹੀ ਨਾਮ ਭਗਤਿ ਅਰੁ ਸਰਬ ਸੁਖਾਂ ਕੀ। ਜੀ, ਜਾਂ ਤੂ ਦੇਆਲੁ ਹੋਆ ਹੈਂ, ਤਾਂ ਤੈਂ ਆਪਣਾ ਨਾਮ ਭਗਤਿ ਕਾ ਖਜਾਨਾ ਦੀਆ ਹੈ। ਜੇ ਤੇਰੇ ਖਜਾਨੇ ਦਿਤੇ ਹੋਏ, ਏਸਦਾ ਗਰਬੁ ਕੀਜੀਐ, ਤਬ ਬਜਹਗਾਰੁ[4] ਹੋਈਦਾ ਹੈ, ਬਣਦੀ ਨਾਹੀ। ਏਹੁ ਗਰਬੁ ਸਾੜਿ ਸਟਦਾ ਹੈ, ਰਾਸਿ[5] ਨਾਹੀ ਪਵਦਾ। ਪਰੁ ਜੀ, ਹਮਾਰੀ ਏਹ ਗਰੀਬੀ ਹੈ, ਜਿ ਏਹੁ ਜੀਉ ਭੀ ਤੇਰਾ ਅਤੇ ਪਿੰਡੁ[6] ਭੀ ਤੇਰਾ। ਸੁਖੁ ਭੀ ਤੇਰਾ, ਦੁਖੁ ਭੀ ਤੇਰਾ, ਹਮ ਕਿਛੁ ਨਾਹੀ ਜੀ। ਜਿ ਕਿਛੁ ਹੈ, ਸੁ ਸਭੁ ਤੇਰਾ ਹੈ।" ਤਬ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਤੂ ਜਿ ਹੈਂ, ਸਿ ਮੈ ਜਗਤੁ ਗੁਰੂ ਕੀਆ ਹੈਂ: ਕਿਸੀ ਕਉ ਬਕਸਿ, ਕਿਸੀ ਕਉ ਮਾਰਿ, ਕਿਸੀ ਕਉ ਜੀਵਾਲਿ। ਕਿਸੀ ਕਉ ਮੇਲਿ, ਕਿਸੀ ਕਉ ਵਿਛੋੜਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਹਾ ਹਾ ਜੀ, ਏਹ ਜਿ ਤੂ ਕਹਦਾ ਹੈ, ਸਿ ਤੁਮ ਹੀ ਕਉ ਬਣਿ ਆਵਤੀ ਹੈ।" ਤਬ ਗੁਰੂ ਬਾਬੇ ਬਹੁੜਿ ਬਾਨੀ ਕਹੀ ਜਿ।

ਤੂ ਮਾਰਿ ਜੀਵਾਲਹਿ ਬਖਸਿ[7] ਮਿਲਾਇ। ਜਿਉ ਭਾਵੀ ਤਿਉ ਨਾਮੁ ਜਪਾਇ ॥
ਤੂੰ ਦਾਨਾ ਬੀਨਾ[8] ਸਾਚਾ ਸਿਰਿ ਮੇਰੈ। ਗੁਰਮਤਿ ਦੇਇ ਭਰੋਸੈ ਤੇਰੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ ਸਚੇ ਸਾਹਿਬ! ਮਾਰਹਿ ਭੀ ਤੂ, ਜੀਵਾਲਹਿ ਭੀ ਤੂ। ਬਖਸਹਿ ਭੀ ਤੂ, ਤੋੜਹਿ ਭਿ ਤੂ, ਮੇਲਹਿ ਭਿ ਤੂ, ਜੀ ਜਿਉ ਤੁਧਿ ਭਾਵੈ, ਤਿਉ ਆਪਣਾ ਨਾਉ ਜਪਾਇ ਜੀ, ਅਸਾਂ ਬਾਝਹੁ ਜੀ। ਜੇ ਦਾਨਾ, ਤਾਂ ਤੂ। ਜੇ ਬੀਨਾ, ਤਾਂ ਤੂ। ਜੇ ਗੁਰੂ, ਤਾਂ ਤੂ ਜੀ। ਗੁਰੂ ਤੈਂ ਕੀਆ ਹੈ ਜੀ। ਹਉ ਜਿ ਕਿਸੀ ਕਉ ਕਿਛੁ ਕਹਤਾ ਹੋਂ, ਸਿ ਤੇਰੇ ਭਰੋਸੇ। ਜਿਸ ਕਿਸੀ ਕਉ ਗੁਰਮਤਿ ਦੇ ਉਪਦੇਸੀ, ਸੁ ਤੇਰੇ ਭਰਵਾਸੇ ਕਰਿ ਕਰਿ, ਜਿ ਸ੍ਰੀ ਪਾਰਬ੍ਰਹਮੁ ਐਸਾ ਮੇਰਾ ਸਾਹਿਬੁ ਹੈ। ਜੀ, ਜਿਉ ਭਾਵੈ ਤਿਉ ਕਰਿ ਜੀ। ਇਸ ਜੰਤੁ ਕੇ ਹਥਿ ਕਿਛੂ ਨਾਹੀ।" ਤਬ ਸ੍ਰੀ ਮਹਾਰਾਜ ਕਹਿਆ ਜਿ, "ਭਲਾ ਹੈ, ਭਲਾ ਨਾਨਕੁ ਭਗਤੁ।" ਏ ਨਾਨਕ! ਤੈਂ ਏਹ ਬਾਤ ਕਹਾਂ ਤੇ ਪਾਈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ ਏ ਮਹਾਰਾਜ!

ਤਨ ਮਹਿ ਮੈਲੁ ਨਾਹੀ ਮਨੁ ਰਾਤਾ। ਗੁਰ ਬਚਨੀ ਸਚੁ ਸਬਦਿ ਪਛਾਤਾ ॥
ਤੇਰਾ ਤਾਣੁ ਨਾਮ ਕੀ ਵਡਿਆਈ। ਨਾਨਕ ਰਹਣਾ ਭਗਤਿ ਸਰਣਾਈ ॥ ੪ ॥ ੧ ॥

---

[1]ਭਰਮ। [2]ਪੋਥੀ ਵਿਚ 'ਤੇਰੇ' ਹੈ। [3]ਹੰਕਾਰ ਕੀਤਾ ਹੋਇਆ ਠੀਕ ਨਹੀਂ ਪੈਂਦਾ। [4]ਅਪਰਾਧੀ, ਗੁਨਾਹਗਾਰ। [5]ਠੀਕ ਨਹੀਂ ਰਹਿੰਦਾ। [6]ਸਰੀਰ। [7]ਪੋਥੀ ਵਿਚ "ਬਕਸਿ" ਹੈ। [8]ਜਾਨਣਵਾਲਾ ਤੇ ਵੇਖਣ ਵਾਲਾ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਪਰਮ ਈਸੁਰ ਜੀ ! ਹਮਿ ਕਵਣ ਹੈਂ, ਮਲ ਮੂਤ੍ਰਧਾਰੀ ਜੀਅ ਕਲੀ ਕਾਲ ਕੇ ਜੰਤ੍ਰ ਜੀ। ਹਮਾਰੇ ਤਨ ਮਹਿ ਪਾਪਾਂ ਕੀ ਮੈਲੁ ਹੈ ਜੀ। ਮਨੁ ਜਿ ਹੈ, ਸਿ ਤੇਰੇ ਨਾਮ ਸਿਉ ਲਾਂਗਤਾ ਨਾਹੀ ਜੀ। ਮਨੁ ਤੇਰੇ ਨਾਮ ਸਿਉ ਨਾਹੀ ਰਪਤਾ[1]। ਪਰੁ ਜੀ ਸਚੁ ਜਿ ਹੈ, ਸੁ ਗੁਰੂ ਕੇ ਸਬਦਿ ਕਰਿ ਕਰਿ ਪਛਾਤਾ ਹੈ। ਤਾਣੁ ਟੇਕ ਤੇਰੀ ਹੈ, ਅਰੁ ਵਡਿਆਈ ਤੇਰੇ ਨਾਮ ਕੀ ਹੈ। ਬਿਨਾ ਤੇਰੇ ਨਾਮ; ਹੋਰੁ ਆਸਰਾ ਕੋਈ ਨਾਹੀ। ਜਿਵ ਜਾਣਿਹਿ ਤਿਵ ਕਰਿ।" ਕਹੈ, "ਨਾਨਕ ! ਕਿਛੁ ਮਾਗੁ।" ਕਹੈ, "ਜੀ, ਤੂ ਅਪਣਾ ਨਾਮੁ ਭਗਤਿ ਦੇਹਿ ਜੀ।" ਕਹੈ, ਜਾਹਿ ਨਾਨਕ ! ਤੂ, ਮੈ ਅਮਰੁ ਕੀਆ ਹੈ। ਜਿ ਤੂ ਕਰਹਿਗਾ, ਸੁ ਮੈ ਕਰਉਗਾ।" ਤਬ ਗੁਰੂ ਬਾਬੇ ਨਾਨਕ ਪਸਾਉ[2] ਕੀਆ। ਕਹਿਆ ਜਿ, "ਪਸਾਉ ਜੀ ! ਸਚੇ ਮਿਹਰਵਾਨ ਪਸਾਉ। ਤਬ ਗੁਰੂ ਬਾਬਾ ਨਾਨਕੁ ਪਾਰਬ੍ਰਹਮ ਕੀ ਦਰਗਾਹ ਤੇ ਨਉ ਨਿਧਿ ਨਾਮੁ, ਭਗਤਿ ਕਾ ਖਜ਼ਾਨਾ ਲੇ ਕਰਿ, ਜਗੁ ਨਿਸਤਾਰਨ ਕਉ ਜਗਿ ਆਇਆ। ਬੋਲਹੁ ਵਾਹਗੁਰੂ। ਧੰਨਿ ਗੁਰੂ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਗੁਰੂ। ਗੁਰੂਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ।

॥ ਸਲੋਕੁ ॥

ਗੁਰੂ ਕਾ ਨਾਮੁ ਨਿਹਚਲੁ ਧਾਮੁ। ਪਾਵਹੁਗੇ ਰਾਮ ॥
ਨਾਨਕ ਦਾਸ ਵਖਾਨੁ। ਪੂਰਾ ਗਿਆਨੁ ਪ੍ਰਭ ਜੀ ਕੋ ਨਾਮੁ ॥

ਬੋਲਹੁ ਰਾਮ। ਬੋਲਹੁ ॥ ੨੧੩ ॥ ੪੬ ॥ ੨੧੩ ॥

---

# ਪਰਮੇਸਰ ਨੂੰ ਪ੍ਰਸੰਨ ਕਰਨ ਦੇ ਸਾਧਨ

## ਗੋਸਟ ਗੁਰੂ ਨਾਨਕ ਜੀ ਕੀ ਚਲੀ। (ਗੁਰੂ ਅੰਗਦ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ। ਅਰੁ ਗੁਰੂ ਅੰਗਦ ਬੇਨਤੀ ਕਰੀ ਜੀ, "ਜਿ, ਮਿਹਰਵਾਨ ! ਇਕ ਬੇਨਤੀ ਹੈ, ਜੇ ਤੁਧ ਭਾਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਆਖੁ ਪੁਰਖਾ ਅੰਗਦਾ ! ਜਿ ਕਿਛੁ ਤੇਰੇ ਜੀ ਹੈ, ਸੁ ਤੂ ਅਰਦਾਸ[3] ਕਰਿ।" ਤਬ ਗੁਰੂ ਅੰਗਦ ਕਹਿਆ ਜਿ, "ਜੀ, ਪਾਤਿਸਾਹ ! ਮੇਰੀ ਏਹ ਅਰੁਦਾਸ ਹੈ। ਜਿ ਸੈਸਾਰੁ ਕੋਈ ਤੀਰਥੀ ਗੈਆ; ਕਿਨੈ ਵੇਦ ਕੀ ਵਿਦਿਆ ਪੜ੍ਹੀ; ਕਿਨੈ ਸੰਨਿਆਸ ਮਾਰਗੁ ਕਮਾਇ; ਕੋਈ ਜਤੀ ਹੋਇ ਕਰਿ ਜੋਗੁ ਲਾਗਾ ਕਮਾਵਣ; ਕਿਨੈ ਦੇਹ ਸਾਧੀ; ਨਗਨੁ ਹੋਇ ਕਰਿ ਦਿਗੰਬਰ ਦੇ ਰੂਪਿ ਹੋਇ ਫਿਰਿਆ। ਇਖਾ ਜੀ, ਪਾਤਸਾਹ ! ਅਸਾਡੀ ਕਵਨ ਗਤਿ ? ਅਸਾਂ ਤਾਂ, ਇਨ੍ਹਾਂ ਗਲਾਂ ਵਿਚਹੁ ਕਾਈ ਗਲ ਨ ਹੋਇ ਆਈਆ ਜੀ। ਅਸੀ ਕਿਛੁ ਨਾਹੀ ਜਾਣਦੇ, ਜਿ ਪਰਮੇਸੁਰੁ ਕਿਨ੍ਹੀ ਗੁਣੀ ਪਾਈਦਾ ਹੈ। ਪਰਮੇਸੁਰ ਨੂੰ ਕਵਣ ਸੇਵਾ ਭਾਵਦੀ ਹੈ ? ਅਤੇ ਕਿਤੁ ਸੰਜਮਿ ਪਰਮੇਸੁਰੁ ਖੁਸੀ ਹੋਂਦਾ ਹੈ ਜੀ ? ਜਿਤੁ ਕਿਤੈ ਗਲ ਪਰਮੇਸੁਰੁ ਸੁ ਪ੍ਰਸੰਨੁ ਹੋਂਦਾ ਹੈ ਜੀ, ਅਸਾ ਨੋ ਮਿਹਰ ਕਰਿ ਕਰਿ, ਓਹ ਗਲ ਸਮਝਾਈਐ ਜੀ, ਜਿਤੁ ਕਰਿ ਕਰਿ ਅਸਾਡੇ ਜੀ ਦੀ ਗਤਿ ਹੋਇ ਜੀ। ਇਸੁ ਜੀਅ ਨੂ ਜਮੁ ਪੋਹਿ ਨ ਸਕੇ ਜੀ। ਜਮ ਕੀ ਸਾਸਨਾ[4] ਤੇ ਜਿਤੁ ਏਹੁ ਜੀਉ ਉਬਰੈ[5], ਸਾ ਵਿਧਿ ਸਮਝਾਈਐ।"

---

[1]ਰੰਗਿਆ ਜਾਣਾ। [2]ਪ੍ਰਚਾਰ। [3]ਬੇਨਤੀ। [4]ਤਾੜਨਾ, ਦੰਡ। [5]ਬਚੇ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਨਾ ਪਰਮੇਸੁਰੁ ਖੁਸੀ ਹੋਂਦਾ ਹੈ ਵੇਦ ਕੀ ਵਿਦਿਆ ਪੜ੍ਹਿਆਂ, ਅਰੁ ਬੀਚਾਰਿਆ। ਅਤੇ ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਸੰਨਿਆਸ ਰੂਪ ਕੀਤੇ। ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਤੀਰਥੁ ਵਾਸੁ ਕੀਤਿਆਂ। ਨਾ ਪਰਮੇਸੁਰੁ ਖੁਸੀ ਹੋਂਦਾ ਹੈ, ਜਤਿ ਜੋਗਿ ਕਮਾਇਐ। ਨਾ ਪਰਮੇਸੁਰੁ ਖੁਸੀ ਹੋਂਦਾ ਹੈ ਦਿਗੰਬਰ ਰੂਪ ਫਿਰਿਆਂ।" ਤਬ ਗੁਰ ਅੰਗਦਿ ਕਹਿਆ ਜਿ, "ਗਰੀਬ ਨਿਵਾਜ। ਮਿਹਰਵਾਨੁ ਹੋਇ ਕੈ ਕਹੀਐ, ਜਿਤੁ ਗਲੈ ਪਰਮੇਸੁਰੁ ਖੁਸੀ ਹੋਂਦਾ ਹੈ।" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਉਪਦੇਸੀ। ਬੋਲਿ ਉਠਿਆ ਜਿ :—

ਵਿਦਿਆ[1] ਵੀਚਾਰੀ ਤਾਂ ਪਰਉਪਕਾਰੀ ॥
ਜਾਂ ਪੰਚ[2] ਰਾਸੀ ਤਾਂ ਤੀਰਥ ਵਾਸੀ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ! ਜਦਿ ਇਸ ਦੇ ਮਨਿ ਪਰਉਪਕਾਰੁ ਵਸਿਆ, ਸੁ ਪਰਉਪਕਾਰੁ ਕਿਆ? ਜਿ ਅਪਣਾ ਕਾਰਜੁ ਵਿਗੜੇ, ਭਾਵੈਂ[3] ਸਵਰੇ, ਪਰੁ ਜੇ ਕਿਨੈ ਕਹਿਆ ਜਿ, ਜੀ, ਪਰਮੇਸੁਰ ਦੇ ਅਰਥਿ[3] ਤੁਧਿ ਚਲਿਐ, ਮੇਰਾ ਕਾਰਜੁ ਸਵਰਦਾ ਹੈ, ਤਾਂ ਫਿਰਿ ਆਪਣਾ ਕਾਰਜੁ ਚਿਤਿ ਨ ਕਰਣੇ। ਉਸ ਦੇ ਕਾਰਜ ਨੋ ਉਠੀ ਦਉੜ੍ਹੇ। ਅਰੁ ਜੇ ਕੋਈ ਅਨਾਥੁ ਹੋਵੈ, ਜਿਸ ਦਾ ਬਿਨਾ ਪਰਮੇਸੁਰ ਕੋਈ ਨਾਹੀ, ਅਰੁ ਉਸਨੋ ਕੋਈ ਜੋਰਾਵਰੁ ਨਾਹਕਿ ਜੋਰੁ ਕਰੈ, ਅਰੁ ਓਹੁ ਕਹੈ ਜਿ, ਜੀ, ਪਰਮੇਸੁਰ ਦੇ ਅਰਥਿ ਮੇਰੀ ਰਖਿਆ ਕਰਿ, ਤਾਂ ਜਿਥੇ ਤਾਈਂ ਏਸਦਾ ਕਿਛੁ ਬਲੁ ਹੋਵੈ, ਤਾਂ ਉਸਨੋ ਦੁਖੁ ਲਗਣੇ ਨ ਦੇਈ। ਓੜਕੁ ਪਰਉਪਕਾਰ ਦਾ ਏਹੁ, ਜਿ ਪਰਮੇਸੁਰ ਦੇ ਅਰਥਿ ਦਰਬ[4] ਕਰਿ ਕਰਿ, ਅਰੁ ਦੇਹ ਕਰਿ ਕਰਿ, ਅਰੁ ਸਿਰ ਤੀਕੁ, ਸਰਫਾ ਨ ਕਰੇ, ਦੇਇ ਨਿਬੜੇ। ਪਰੁ ਮਨ ਮਹਿ ਕਲੇਸੁ[5] ਨ ਕਰੈ। ਆਨੰਦ ਮਾਨ ਹੋਇਕੇ ਸਭ ਕਿਛੁ ਅਰਪਿ ਨਿਬੜੇ। ਸੁ ਪਰਉਪਕਾਰੁ ਕਹੀਐ। ਪੁਰਖਾ ਅੰਗਦਾ! ਜੋ ਪੁਰਖੁ ਐਸਾ ਪਰਉਪਕਾਰੀ ਹੋਇ, ਸੁ ਜਾਣੀਐ, ਜਿ ਏਨਿ ਚਾਰੇ ਵੇਦ, ਅਠਾਰਹ ਪੁਰਾਣ, ਨਉ ਬਿਆਕਰਣ, ਛਿਅ ਸਾਸਤ੍ਰ ਅਰੁ ਸਭ ਸਿਮਰਤੀ, ਸਭੇ ਵਿਦਿਆ, ਉਨ ਹੀ ਪੜੀ। ਪੁਰਖਾ! ਏਤੁ ਗਲੈ ਪਰਮੇਸੁਰੁ ਖਰਾ ਖੁਸੀ ਹੋਂਦਾ ਹੈ। ਅਰੁ ਪੁਰਖਾ! ਜਦਿ ਏਹ ਪੰਚ ਭੂਤ ਆਤਮਾ ਕੇ ਇਸ ਕੇ ਰਾਸਿ ਹੂਏ, ਕਾਮ, ਕ੍ਰੋਧੁ, ਲੋਭੁ, ਅਰੁ ਮੋਹੁ, ਅਹੰਕਾਰੁ, ਜਦਿ ਏਸ ਕੇ ਵਸਿ ਆਏ, ਤਬ ਏਹੁ ਘਰ ਹੀ ਮਹਿ ਤੀਰਥ ਵਾਸੀਆ ਉਨ ਅਠਿਸਠਿ ਤੀਰਥ ਕਾ, ਸਦਾ ਹੀ ਸਰਬਦਾ ਇਸਨਾਨੁ ਕੀਆ। ਬਹੁੜਿ ਏਹ ਤੀਰਥ ਜਾਵੈ, ਭਾਵੈਂ[3] ਗ੍ਰਿਹ ਮਹਿ ਰਹੈ। ਉਸਿ ਪੁਰਖ ਕਉ, ਸਭ ਠਉੜ ਏਕ ਸਮਾਨਿ ਹੈ।

ਘੁੰਘਰੂ ਵਾਜੈ[6] ਜੇ ਮਨੁ ਲਾਗੈ। ਤਉ ਜਮੁ[7] ਕਹਾ ਕਰੇ ਮੋ ਸਿਉ ਆਗੈ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਤੂ ਜਿ ਕਹਦਾ ਹੈਂ, ਜਿ ਕਿਵੈ ਜਮ ਕੀ ਤ੍ਰਾਸ ਮਿਟੈ ਪੁਰਖਾ! ਜੇ ਸਾਰੇ ਜਨਮ ਪਾਪ ਹੀ ਪਾਪ ਕੀਤੇ ਹੋਨਿ, ਅਤੇ ਅੰਤਿ ਦੀ ਵਾਰ ਇਸ ਦਾ ਬੋਲਣੁ ਬਕਣੁ ਰਹਿ ਜਾਂਦਾ ਹੈ, ਤਿਸ ਨੋ ਉਪਰਲੇ ਮਾਨੁਖ ਘੋਰਤੁ ਆਖਦੇ ਹੈਨਿ, ਤਦਿ ਏਸ ਜੀਵ ਨੂ ਏਸੁ ਸੰਸਾਰ ਨਾਲਹੁ, ਸੁਤ੍ਰ ਦੂਰਿ ਹੋਇ ਜਾਂਦਾ ਹੈ, ਉਪਰਲੇ ਮਾਨੁਖ ਆਖਦੇ ਹੈਨਿ, ਜਿ ਏਸ ਦੀਆਂ ਗਲਾਂ ਅਗਲਿਆਂ ਨਾਲਿ ਹੈਨਿ। ਏਤੁ ਮਾਤ ਲੋਕ ਵਿਚਿ

---

[1]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੬, ਪੋਥੀ ਵਿਚ "ਬਿਦਿਆ ਬੀਚਾਰੀ" ਹੈ। [2]ਜੇ ਪੰਜ ਕਾਮਾਦਿਕਾਂ ਨੂੰ ਵਸ ਵਿਚ ਕਰੇ ਤਾਂ ਤੀਰਥ ਇਸ਼ਨਾਨੀ ਹੈ। [3]ਨਮਿਤ, ਵਾਸਤੇ। [4]ਧਨ, ਦੌਲਤ। [5]ਦੁਖ। [6]ਪੋਥੀ ਵਿਚ 'ਬਾਜੇ' ਹੈ। [7]ਜਮ ਮੈਨੂੰ ਪ੍ਰਲੋਕ ਵਿਚ ਕੀ ਆਖ ਸਕੇਗਾ?

ਏਹੁ ਨਾਹੀ ਪੁਰਖਾ, ਜੇ ਕਰਿ ਉਤੁ ਸਮੇਂ ਭੀ, ਪਰਮੇਸੁਰ ਕਾ ਨਾਮੁ ਹਿਰਦੇ ਮਨ ਕੇ ਵਿਖੇ ਚਿਤਿ ਆਵਸੁ, ਤਾਂ ਪੁਰਖਾ, ਹਦ ਨਾਹੀ ਜਮ ਦੀ, ਜਿ ਉਸ ਦੇ ਨੇੜੇ ਆਇ ਸਕੇ। ਪੁਰਖਾ ਅੰਗਦਾ! ਐਸਾ ਹੈ, ਪਰਮੇਸੁਰ ਕਾ ਨਾਮ। ਜੁ ਜੇ ਅੰਤਿ ਕੇ ਸਮੇ ਬੋਲਨੇ ਤੇ ਰਹੇ, ਅਰੁ ਮਨ ਕੇ ਹਿਰਦੇ ਕੇ ਵਿਖੇ ਗੋਬਿੰਦ ਕਾ ਨਾਮੁ ਰਿਦੇ ਆਵੈ, ਤਬ ਤਿਸੁ ਨਾਮ ਕਾ ਐਸਾ ਪਰਤਾਪੁ ਹੈ, ਜਿ ਜਮੁ ਉਸ ਕੇ ਨਜੀਕਿ ਨ ਆਇ ਸਕੇ।

ਆਸ[1] ਨਿਰਾਸੀ ਤਉ ਸੰਨਿਆਸੀ। ਜਾ ਜਤੁ ਜੋਗੀ ਤਾ ਕਾਇਆ ਭੋਗੀ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਜਾ ਏਹੁ ਮਾਨੁਖੁ ਆਸਾ ਤੇ ਨਿਰਾਸੁ ਰਹੈ, ਤਾਂ ਇਨਿ ਸੰਨਿਆਸੁ ਘਰ ਹੀ ਮਹਿ ਲੀਆ ਜਾਂ ਏਨਿ ਜਤੁ ਰਖਿਆ, ਤਾਂ ਇਨਿ ਘਰ ਹੀ ਮਹਿ ਜੋਗੁ ਕਮਾਇਆ। ਪਰਮੇਸੁਰ ਕਉ ਏਹੁ ਖੁਸਿ ਆਇਆ, ਜਾਂ ਏਹੁ ਆਪਨੀ ਕਾਇਆ ਹੀ ਸਾਥਿ, ਭੋਗੁ ਲਾਗਾ ਕਰਨੇ। ਅਰੁ ਜਦਿ ਏਹੁ ਸੰਨਿਆਸੁ ਲੈ ਨਿਕਲਿਆ, ਅਰੁ ਭੀ ਆਸਾ ਹੀ ਮਹਿ ਰਹਿਆ, ਤਾਂ ਏਹੁ ਖਰਾਬੁ ਹੂਆ। ਏਹੁ ਸੰਨਿਆਸੀ ਨ ਹੂਆ। ਜਾਂ ਏਹੁ ਜੋਗੀ ਹੋਇ ਨਿਕਲਿਆ ਅਰੁ ਜਤ ਨ ਰਹਿਆ, ਤਾਂ ਏਹੁ ਜੋਗੀ ਭੀ ਨ ਹੂਆ। ਏਹੁ ਭੀ ਖਰਾਬੁ ਹੂਆ, ਪਰਮੇਸੁਰ ਤੇ ਨਾ ਸੁਰਖਰੂ ਹੂਆ। ਨਾ ਓਹੁ ਜੋਗੀ, ਨਾ ਓਹੁ ਸੰਨਿਆਸੀ। ਪੁਰਖਾ ਅੰਗਦਾ! ਏਹੁ ਗਲੇ ਪਰਮੇਸੁਰੁ ਖੁਸੀ ਹੋਂਦਾ ਹੈ। ਜੇ ਜੋਗੀ ਹੋਇ ਕਰਿ ਜਤੁ ਰਾਖੇ, ਅਰੁ ਸੰਨਿਆਸੀ ਹੋਇ ਕਰਿ ਨਿਰਾਸੁ ਰਹੈ।"

ਦਇਆ ਦਿਗੰਬਰੁ[2] ਦੇਹ ਬੀਚਾਰੀ। ਆਪਿ[3] ਮਰੈ ਅਵਰਾ ਨਹ ਮਾਰੀ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਤੂ ਜਿ ਕਹਦਾ ਹੈਂ ਜਿ ਦਿਗੰਬਰ ਕਾ ਰੂਪੁ ਨ ਕੀਆ, ਪੁਰਖਾ, ਜਿਸੁ ਮਾਨੁਖ ਦੇ ਆਤਮੇ ਦੈਆ ਹੋਇ, ਤਾਂ ਏਹੁ ਦਿਗੰਬਰ ਘਰ ਹੀ ਮਹਿ ਹੈ। ਅਰੁ ਜੇ ਕਪੜੇ ਤਿਆਗਿ ਕਰਿ ਦਿਗੰਬਰੁ ਹੂਆ ਹੈ, ਅਰੁ ਮਨ ਮਹਿ ਦੈਆ ਨਾਹੀ, ਤਉ ਓਹੁ ਦਿਗੰਬਰੁ ਨਾਹੀ, ਇਵ ਹੀ ਝੂਠਾ ਭੇਖੀ। ਉਸ ਕੀ ਬਾਤ ਪਰਮੇਸੁਰ ਕਉ ਖੁਸੀ ਨਹੀ ਆਵਤੀ। ਦਿਗੰਬਰੁ ਤਉ, ਜਉ ਦੈਆਵੰਤੁ। ਜਉ ਦੈਆ ਨਾਹੀ, ਤਉ ਦਿਗੰਬਰੁ ਕੈਸਾ? ਅਰੁ ਦਿਗੰਬਰੁ ਦੇਹੁ ਕਾ ਬੀਚਾਰੁ ਕਰੇ। ਕੈਸੀ ਦੇਹ ਬੀਚਾਰੇ? ਜਿ ਆਪਣੇ ਆਤਮੇ ਕਉ ਦੁਖੁ ਦੇਇ, ਅਵਰ ਆਤਮ ਕਉ ਦੁਖ ਨ ਦੇਇ। ਅਗਲੇ ਕਾ ਦੁਖੁ ਆਪਸ ਪਹਿ ਸਮਾਇ ਲੇਇ। ਤਿਸ ਕਾ ਨਾਮੁ ਦਿਗੰਬਰੁ ਕਹੀਐ। ਦਿਗੰਬਰੁ ਕੇ ਭੇਖਿ ਕੀਏ, ਪਰਮੇਸੁਰੁ ਖੁਸੀ ਨਾਹੀ ਹੋਤਾ। ਦਿਗੰਬਰੁ ਤਉ, ਜਉ ਦੈਆਵੰਤੁ, ਦੈਆ ਕੇ ਘਰਿ ਰਹੈ।

ਏਕੁ ਤੂ ਹੋਰਿ ਵੇਸ ਬਹੁਤੇਰੇ। ਨਾਨਕੁ ਜਾਣੈ ਚੋਜ[4] ਨ ਤੇਰੇ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਜੀ ਕਹਿਆ ਜਿ, "ਪੁਰਖਾ ਅੰਗਦਾ! ਏਕੁ ਪਰਮੇਸੁਰੁ ਹੈ। ਤਿਨ੍ ਕਾ ਅੰਤੁ ਓੜਕੁ ਕੋਈ ਨਾਹੀ, ਜਿਤਨੇ ਪਰਮੇਸੁਰ ਕੇ ਰੂਪ, ਰੰਗ, ਵੇਸ ਹੈਨਿ। ਯਾ ਸਾਹਿਬ! ਤੇਰਿਆਂ ਚੋਜਾਂ, ਵਿਡਾਣਾਂ ਦਾ ਕੋਈ ਅੰਤੁ ਨਾਹੀ ਜਾਣਦਾ। ਮੈਂ ਗਰੀਬੁ ਬੇਚਾਰਾ ਕਿਆ ਹਾਂ, ਜਿ ਤੇਰਾ ਅੰਤੁ, ਰੂਪੁ, ਜਾਣਿ ਸਕਉ ਜੀ। ਤੂ ਬੇਅੰਤੁ ਪੁਰਖੁ ਹੈਂ ਜੀ। ਮੈਂ ਤੇਰੀ ਸਾਰ ਕਿ ਜਾਣਾ ਜੀ। ਤੈਨੋ ਕਿਸੁ ਗਲੈ ਦੀ ਪਰਵਾਹ ਹੈ, ਜੁ ਮੈ ਭੇਟ ਦੇਵਾਂ, ਅਰੁ ਤੂ ਖੁਸੀ ਹੋਵਹਿ। ਪਰੁ ਜੀ, ਜੇ ਤੂ ਮਿਹਰ ਕਰਿ ਕਰਿ, ਆਪਣੇ ਨਾਉ ਕੀ ਸਿਫਤਿ ਦੇਹਿ ਜੀ। ਜੇ ਤੂ ਆਪਣੇ ਨਾਮ ਕੀ ਸਿਫਤਿ ਮੇਰੇ ਪਾਸ ਤੇ ਕਰਾਵਹਿ, ਤਉ ਹਉ ਨਿਹਾਲੁ ਹੋਵਉ।" ਤਬ ਗੁਰੂ ਅੰਗਿਦੁ ਗੁਰੂ ਬਾਬੇ ਜੀ ਕੀ ਪੈਰੀਂ ਪੈਆ। ਕਹਿਆ ਜਿ, "ਬਾਬਾ ਜੀ

---

[1]ਆਸਾ ਰਹਿਤ। [2]ਜੈਨੀ ਨਾਂਗਾ। [3]ਭਾਵ ਜੋ ਜੀਵਤ ਭਾਵ ਤੋਂ ਆਪ ਮਰਦਾ ਹੈ, ਅਸਲੀ ਅਹਿੰਸਾ ਦੇ ਮੰਨਣ ਵਾਲਾ ਉਹ ਹੈ। [4]ਕੌਤਕ, ਪੋਥੀ ਵਿਚ "ਕਿਆ ਜਾਣੈ ਨਾਨਕ ਚੋਜ ਨ ਤੇਰੇ"।

ਸਲਾਮਤਿ ! ਤੂ ਪਰਮੇਸੁਰ ਕੀ ਸਾਰ ਕਿਛੁ ਨਾਹੀ ਜਾਣਦਾ ਜੀ ? ਮੈਨੂ ਤੇਹੀ ਸੁਮਤਿ ਅਚਲ ਦਿੜਾਇ, ਜਿ ਜੇਹਾ ਤੂ ਹੈਂ ਜੀ, ਮੈਨੂ ਤੇਹਾ ਹੀ ਨਜਰਿ ਆਵਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਮੈ ਜਿ ਕਿਛੁ ਦੇਣੀ ਸੀ ਨਜਰਿ ਅਰੁ ਮਤਿ, ਸੁ ਪਹਿਲੇ ਹੀ ਦਿਨਿ ਦਿਤੀ। ਇਬ ਮੈ ਕਿਆ ਦੇਉ ?" ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੈਂ ਜਿ ਦਿਸਟਿ ਦਿਤੀ ਹੈ, ਸੁ ਤੂ ਹੈਂ ਜਾਣਹਿ, ਪਰੁ ਮਿਹਰਵਾਨ ! ਇਤਨੀ ਕੁ ਪੁਛਣ ਦੀ ਜੀ ਹੋਇ ਆਈ ਸੀ ਜੀ, ਅਸਾਡੀ ਮਤਿ ਕਚੀ ਹੈ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਕਚੀ ਮਤਿ ਓਥੈ ਨਾਹੀ ਰਹਦੀ, ਜਿਥੈ ਮੇਰੀ ਖੁਸੀ ਹੋਂਦੀ ਹੈ। ਪੁਰਖਾ ! ਏਹ ਮੇਰੇ ਹੀ ਜੀ ਵਸੀ ਸੀ। ਪੁਰਖਾ ! ਮੇਰਾ ਮਨੁ ਉਦਾਸੁ ਹੋਇ ਚਲਿਆ ਸੀ, ਜਿ ਹਾਇ ! ਹਾਇ !! ਗਿਆਨੀ, ਧਿਆਨੀ ਕੋਈ ਨ ਮਿਲਿਓ। ਬਹੁਤੁ ਦਿਨ ਬੀਤੇ, ਕੋਈ ਗਿਆਨੀ ਪੁਰਖੁ ਪਰਮੇਸੁਰ ਕਾ ਭੇਜਿਆ ਨ ਆਇਓ, ਜਿਸੁ ਨਾਲਿ ਕਰਿ, ਦੁਇ ਗਲਾਂ ਪਰਮੇਸੁਰ ਕੀਆਂ ਕੀਜੀਅਹਿ। ਸੁ ਪੁਰਖਾ ! ਆਜੁ ਤੇਰੇ ਜੀ, ਪਰਮੇਸੁਰ ਪਾਈ। ਤੁਹਿ ਵਿਚਿ ਆਇ ਆਪਿ ਪਰਮੇਸੁਰੁ ਬੋਲਿਆ। ਪੁਰਖਾ ! ਕਿਛੁ ਲਾਹਾ[1] ਪਲੈ ਪੈਆ ? ਪੁਰਖਾ ! ਜਾਂ ਕਿਛੁ ਪਰਮੇਸੁਰ ਕੀ ਕਥਾ ਚਲੈ, ਤਾਂ ਜਾਣੀਐ, ਜਿ ਕਿਛੁ ਰਾਸਿ[2] ਉਪਰਿ ਲਾਹਾ ਪਲੈ ਪੈਆ ਹੈ। ਪੁਰਖਾ ! ਜਾ ਕੋਈ ਪਰਮੇਸੁਰ ਕਾ ਸੰਤੁ ਮਿਲੈ ਅਤੇ ਉਥਲਿ ਉਲਟਿ ਕਥਾ ਪੂਛੈ, ਤਾਂ ਕਿਛੁ ਲਾਹਾ ਪਲੈ ਪੜਤਾ ਹੈ। ਪੁਰਖਾ ਅੰਗਦਾ ! ਤੂ ਨਿਹਾਲੁ ਹੋਇਓਹਿ। ਤੁਧ ਪਰਮੇਸੁਰ ਕੇ ਨਾਵ ਜੇ ਬਾਤ ਪੂਛੀ। ਪੁਰਖਾ ! ਤੁਧਿ ਹੰਉ ਨਿਹਾਲੁ ਕੀਤਾ ਅਤੇ ਤੂ ਭੀ ਨਿਹਾਲੁ ਹੋਇਓਹਿ। ਪੁਰਖਾ ! ਹੋਰੁ ਗਲਾਂ ਪੈਆ ਕੀਚਦੀਆਂ ਹੈਨਿ ਕਿ ਨਾ, ਮਾਇਆ ਦੇ ਵਲੇਵੇਂ ਦੀਆਂ, ਜਿਨ੍ਹੀਂ ਗਲੀਂ, ਇਸਿ ਜੀਵ ਨੂ ਗਲ ਗਲ ਦੀ ਫਾਹੀ ਪਵਗਿ[3]। ਏਹੁ ਮਾਨੁਖੁ ਜਾਣਦਾ ਨਾਹੀ, ਜਿ ਬਿਨਾ ਪਰਮੇਸੁਰ ਦੇ ਨਾਮ, ਏਹ ਗਲਾਂ ਸਭਿ ਫਕੜੀ[4] ਹੈਨਿ। ਮੈਨੂੰ ਏਹੁ ਫਕੜੀ[5] ਕਰਨਿਗੀਆ। ਸੁਣਿ ਪੁਰਖਾ ਅੰਗਦਾ ! ਜਿ ਕਿਛੁ ਏਹੁ ਬੋਲਦਾ ਹੈ, ਸਿ ਲਿਖੀਂਦਾ ਜਾਂਦਾ ਹੈ। ਜਿਤਨਾ ਏਹੁ ਚੁਪਾਤਾ ਰਹੈ, ਤਾਂ ਏਤਨਾ ਚੁਪਾਤੇ ਰਹੇ, ਇਸ ਦਾ ਭਲਾ ਹੈ। ਅਰੁ ਜੇ ਬਿਨਾਂ ਪਰਮੇਸੁਰ ਦੇ ਨਾਉ ਕੇ, ਪਰਮੇਸੁਰ ਦੀ ਚਰਚਾ ਬਿਨਾਂ, ਜਿ ਹੋਰਿ ਕਿਛੁ ਬੋਲਦਾ ਬਕਦਾ ਹੈ, ਸੁ ਏਸੁ ਦੇ ਮੁਹਿ ਦੁਰਗੰਧ[6] ਬਝੇਗੀ। ਏਸੁ ਬੋਲ ਦਾ, ਪੁਰਖਾ ! ਏਸੁ ਪਾਸਹੁ ਹਿਸਾਬੁ ਲੀਚੈਗਾ, ਨ ਛੂਟੇਗਾ ਤਿਸੁ ਤੇ। ਪੁਰਖਾ ! ਬੋਲਣੇ ਕਾ ਏਹੋ ਫਲੁ ਹੈ, ਜਿ ਕਿਛੁ ਬੋਲੀਐ, ਸੁ ਪਰਮੇਸੁਰ ਕਾ ਨਾਮ ਹੀ ਬੋਲੀਐ, ਬੀਚਾਰੀਐ, ਗਾਈਐ, ਸੁਣੀਐ, ਸਿਖੀਐ, ਸਮਝੀਐ। ਤਿਤੁ ਕਰਿ ਕਰਿ, ਇਸ ਨੂ ਲਾਹਾ ਹੈ। ਪੁਰਖਾ ਅੰਗਦਾ ! ਤੈਂ ਬਹੁਤੁ ਭਲਾ ਕੀਆ, ਜਿ ਪਰਮੇਸੁਰ ਦੀ ਗਲ ਚਿਤਿ ਅਣਾਈ। ਏਤੁ ਗਲ ਕਿਛੁ ਅਸਾਨੋ ਲਾਹਾ ਹੈ। ਪੁਰਖਾ ! ਮੈ ਭਾਂਵਦੀ ਹੈ, ਏਹ ਗਲ।" ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਸਾਬਾਸਿ ਗੁਰੂ, ਜਿਸ ਕੇ ਨਾਮ ਲੀਏ ਪਾਪ ਜਾਹਿ।

॥ ਸਲੋਕ ॥

ਲਖ ਜਪ ਤਪ ਸੰਜਮ ਤੀਰਥਾਂ, ਜੇ ਮਨਿ ਸਚਾ ਹੋਇ ॥
ਅੰਤਿ ਕਾਲਿ ਜੇ ਮਨਿ ਵਸੈ ਜਮ ਦੂਖੁ ਨ ਲਾਗੈ ਕੋਇ ॥
ਸਭ ਤੇਰੇ ਚੋਜ ਵਿਡਾਣ ਹੈਂ, ਦਾਸ ਨਾਨਕ ਸਚਾ ਸੋਇ ॥ ੧ ॥

ਬੋਲਹੁ ਵਾਹੁਗੁਰੂ ਬਾਬਾ ਨਾਨਕੁ ਸਚਾ ਪਾਤਿਸਾਹ। ਕਲੀ ਕਾਲ ਮਹਾ ਗੁਬਾਰ ਮਹਿ, ਜਿਨਿ ਪਰਮੇਸੁਰ ਕੇ ਨਾਮੁ ਕਾ ਉਜਾਲਾ ਕੀਆ। ਸੋ ਧੰਨੁ ਗੁਰੂ ਬਾਬਾ ਨਾਨਕੁ ਪੂਰਾ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਗੁਰੂ। ਗੁਰੂ ਸਤਿ। ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਗੁਰੂ ਪਰਸਾਦਿ ॥ ੨੧੪ ॥ ੨੧੪ ॥ ੪੭ ॥

---

[1]ਲਾਭ, ਨਫ਼ਾ। [2]ਪੂੰਜੀ। [3]ਪਵੇਗੀ। [4]ਬਿਅਰਥ, ਫ਼ਜ਼ੂਲ। [5]ਬਦਨਾਮੀ, ਬਦਨਾਮ। [6]ਬਦਬੂ।

# ਜਾਗ੍ਰਤੀ ਤੇ ਪਰਮੇਸਰ ਪਿਆਰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਮਾਤਾ ਜੀ ਨਾਲ)

ਤਬ ਏਕ ਦਿਨਿ ਐਸੀ ਪਰਮੇਸੁਰ ਕੀ ਆਗਿਆ ਭਈ ਜਿ ਸੁਭਾਇ ਪਾਇ ਕਰਿ ਗੁਰੂ ਬਾਬਾ ਨਾਨਕੁ, ਮਾਤਾ ਚੋਣੀ ਕੇ ਘਰਿ ਆਇ ਵੜਿਆ। ਮਾਤਾ ਆਗੈ ਤੇ ਪੈਰੀਂ ਪਈ। ਬਹੁਤਿ ਹਥ ਜੋੜਿ ਕਰਿ ਖੜੀ ਹੋਇ ਰਹੀ। ਤਬ ਗੁਰੂ ਬਾਬਾ ਨਾਨਕੁ ਜੀ, ਘਰ ਕੇ ਇਤਰਫ[1] ਸਥਰੁ[2] ਵਿਛਾਇ ਕਰਿ ਬੈਠਿ ਗੈਆਂ। ਸੁ ਜਿਉ ਗੁਰੂ ਬਾਬਾ ਬੈਠਾ, ਸੁ ਇਕੁ ਦੁਇ ਦਿਨਿ ਬੀਤੇ। ਗੁਰੂ ਬਾਬਾ ਨ ਸੋਵੈ, ਨ ਖਾਇ, ਨ ਪਿਐ, ਨ ਬੋਲੈ, ਨ ਬੁਲਾਏ। ਮਾਤਾ ਭੀ ਪਾਸਿ ਬੈਠੀ ਰਹੈ, ਬੈਠੀ ਜਾਗੇ। ਤਬ ਜਦਿ ਕਿ[3] ਦਿਨ ਗੁਦਰੇ, ਤਬ ਮਾਤਾ ਘੁੰਮੀ ਜਾਇ, ਗੁਰੂ ਬਾਬੇ ਕੀ ਪਾਸਿ ਆਖਿਆ ਜਿ, "ਸਸੂ! ਪੁਤ੍ਰ ਤੇਰਾ ਆਇਆ, ਪਰੁ ਅਣ[4] ਆਏ ਨਾਲਹੁ।" ਤਬ ਮਾਤਾ ਤ੍ਰਿਪਤਾ ਆਖਿਆ ਜਿ, "ਬਚੀ ਘੁੰਮੀਏ! ਕਿਉ ਤੈਂ ਏਹ ਗਲ, ਕਿਉ ਆਖੀ?" "ਅਖੇ ਸਸੂ! ਪੁਤ੍ਰ ਤੇਰਾ, ਨ ਖਾਇ, ਨ ਪਿਐ, ਨ ਸਵੈ, ਨ ਬੋਲੈ, ਨ ਕਿਸੇ ਨੋ ਬੁਲਾਏ। ਅਠੇ ਪਹਰ, ਬੈਠਾ ਜਾਗਦਾ ਹੀ ਰਹੈ। ਏਵ ਨਾਹੀ, ਜਿ ਕਿਤੇ ਵਖਤਿ ਇਕ ਬਿੰਦ ਨਿਸਲੁ ਹੋਇ ਕੈ ਸਵੈ, ਕਿ ਆਖਿ[5] ਮੀਟੇ, ਕਿ ਝੂਟਾ ਖਾਇ। ਜਾਗਦਾ ਹੀ ਰਹਦਾ ਹੈ। ਸਸੂ! ਮੇਰੇ ਤਾਂ, ਏਹੁ ਕਿਤੇ ਕੰਮਿ ਨਾਹੀ।" ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਤ੍ਰਿਪਤਾ, ਗੁਰੂ ਬਾਬੇ ਨਾਨਕ ਜੀ ਪਾਸਿ ਆਈ। ਜਾਂ ਆਇ ਕੈ ਦੇਖੈ, ਤਾਂ ਭੁਇ ਸਥਰੁ ਉਪਰਿ ਬੈਠਾ ਹੈ। ਤਬ ਗੁਰੂ ਬਾਬੇ ਕੀ ਮਾਤਾ ਆਖਿਆ ਜਿ, "ਏ ਬਚੀ ਚੋਣੀਏ! ਤੂ ਸਤਰੰਜੀ ਅਕੈ ਦੁਲੇਚਾ[6] ਹੇਠਿ ਵਿਛਾਇ ਦੇਹਿ। ਬੇਟੀ! ਤੁਧੁ ਸਥਰੁ ਕੀ ਪਾਇ ਦਿਤਾ ਹੈ, ਮੇਰੇ ਨਾਨਕ ਦੇ ਹੇਠਿ।" "ਅਖੇ ਸਸੂ! ਸਥਰ ਬਗੈਰਿ ਹੋਰਤੁ ਨਾਹੀ ਬਹਦਾ। ਤੇਰਾ ਪੁਤ੍ਰ ਧਨੁ ਹੈ। ਏਹੁ ਸਥਰੁ, ਜਿ ਜਦਿ ਏਹੁ ਆਇ ਵੜਿਆ ਹੈ, ਘਰ ਵਿਚਿ, ਤਾਂ ਇਕੇਰਾ ਹੀ ਬੋਲਿਆ ਹੈ, ਜਿ, "ਸਥਰੁ ਵਿਛਾਇ ਦੇਹਿ, ਹਉ ਬਹਾਂ।" ਵਿਛਾਵਣੇ ਕਿਸੇ ਉਪਰਿ ਬਹੈ ਨਾਹੀ। ਫਿਰਿ ਨ ਬੋਲਣੁ, ਨ ਬੁਲਾਵਣੁ। ਤਿਦੋਂ ਕਾ ਬੈਠਾ ਹੀ ਰਹਿਆ ਹੈ। ਹਉ ਨਾਹੀ ਜਾਣਦੀ, ਜਿ ਇਸ ਦੀ ਕਿ ਰਜਾਇ[7] ਹੈ। ਤਾਂ ਮਾਤਾ ਤ੍ਰਿਪਤਾ ਆਖਿਆ ਜਿ, "ਏ ਬਚਾ ਨਾਨਕਾ! ਤੂ ਇਤਨਾ ਮੇਰਾ ਆਖਿਆ ਮੰਨਿ। ਤੂ ਬਹਤੇਰਾ[8] ਬਾਹਰਿ ਜਾਗਿਆ ਹੈਂ। ਬਚਾ! ਹੁਣਿ ਬਿੰਦ ਮੇਰੇ ਆਖਿਐ ਸਉ। ਮੇਰਾ ਨਾਨਕੁ! ਤੂ ਹੁਣ ਇਤਨਾ ਬਹੁ ਨਾਹੀ, ਇਤਨਾ ਜਾਗੁ ਨਾਹੀ। ਤੂ ਹੁਣ ਇਤਨਾ ਮੇਰਾ ਆਖਿਆ ਮੰਨਿ। ਉਠਿ ਕਰਿ, ਇਕ ਬਿੰਦ ਸਿਰੁ ਧਰਿ, ਤੂੰ ਸਉ। ਤਬ ਗੁਰੂ ਬਾਬਾ ਨਾਨਕੁ ਜੀ ਕਹ ਕਹ[9] ਹਸਿ ਪੜਿਆ। ਤਬ ਗੁਰੂ ਬਾਬਾ ਆਸਾ ਰਾਗ ਮਹਿ ਬਾਨੀ, ਪ੍ਰੇਮ ਪ੍ਰੀਤਿ ਸਿਫਤਿ ਕੀ ਬੋਲਿ ਉਠਿਆ ਜਿ :—

ਏਕ[10] ਨ ਭਰੀਆ ਗੁਣ ਕਰਿ ਧੋਵਾ। ਮੇਰਾ ਸਹੁ ਜਾਗੈ ਹਉ ਨਿਸਿ[11] ਭਰਿ ਸੋਵਾ ॥
ਇਉ ਕਿਉ[12] ਕੰਤ ਪਿਆਰੀ ਹੋਵਾ। ਸਹੁ ਜਾਗੇ ਹਉ ਨਿਸ ਭਰਿ ਸੋਵਾ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਏਕੁ ਅਧੁ ਥਾਓ ਮੇਰਾ ਕੋਈ ਨਾਹੀ ਭਰਿਆ ਜਿ ਹਉ ਗੁਣ ਕਰਿ ਕਰਿ ਧੋਇ ਦੂਰਿ ਕਰਿ ਸਟੀ। ਮਾਤਾ ਜੀ! ਮੈ ਜਿ ਹਾਂ, ਪਾਪਾਂ ਸਾਥਿ ਨਖ ਸਿਖ ਤੇ ਲਾਇ ਕਰਿ ਭਰਿਪੁਰਿ ਰਹਿਆ ਹਾਂ। ਅਤੇ ਏਹਾ ਕੋਈ ਗੁਣੁ ਮੈ ਵਿਚਿ ਨਾਹੀ, ਜਿਤੁ ਕਰਿ ਕਰਿ, ਮੇਰੇ ਪਾਪ ਸਭ ਧੋਇ ਜਾਹਿ। ਮੈਂ ਜਿ ਹਾਂ, ਸਿ ਪਾਪੀ ਜੀਉ ਹਾਂ। ਸੁ ਮਾਤਾ! ਹੁਣ ਹਉ ਏਹੁ ਭਿ ਅਪਰਾਧੁ ਕਿਆ ਕਮਾਵਾ, ਜਿ ਮੇਰਾ ਸਾਹਿਬੁ ਜਾਗੈ, ਅਤੇ ਹਉ ਸਰੀਰ ਨੋ ਸੁਖ ਕਰਿ ਕਰਿ ਸਵਾਂ। ਮਾਤਾ! ਮੇਰਾ ਜਿ ਸਾਹਿਬੁ ਹੈ, ਜਿਸ

---

[1]ਇਕ ਪਾਸੇ। [2]ਚਿਟਾਈ ਆਦਿ ਵਿਛਾਕੇ ਥੱਲੇ ਬੈਠਣਾ। [3]ਕਈ। [4]ਨਾ ਆਇਆਂ ਵਰਗਾ। [5]ਅੱਖ। [6]ਗ਼ਲੀਚਾ, ਕਾਲੀਨ। [7]ਮਰਜ਼ੀ। [8]ਬਹੁਤ। [9]ਖਿੜਖਿੜ ਕਰਕੇ। [10]ਵੇਖੋ ਪੰਨਾ ਸ੍ਰੀ ਗ੍ਰੰਥ ਸਾਹਿਬ ਜੀ ੩੫੬। [11]ਸਾਰੀ ਰਾਤ ਭਾਵ ਉਮਰ ਰੂਪੀ ਰਾਤ। [12]ਪੋਥੀ ਵਿਚ "ਇਵ ਕਿਵ" ਹੈ।

ਕੀ ਹਉ ਚੇਰੀ ਹਾਂ, ਸੁ ਓਹੁ ਜਾਗੈ ਅਤੇ ਹਉ ਸਵਾਂ ? ਅਤੇ ਮਾਤਾ ਜੀ, ਤਾਂ ਓਹੁ ਸਾਹਿਬੁ ਮੈ ਊਪਰਿ ਕਿਉ ਕਰਿ ਮਿਹਰਵਾਨੁ ਹੋਵੈ ? ਹਉ ਕਿਉ ਕਰਿ ਉਸ ਨੂ ਭਾਵਾਂ ?" ਤਬ ਮਾਤਾ ਆਖਿਆ ਜਿ, "ਬਚਾ ! ਜਿ ਕਿਛੁ ਪਰਮੇਸੁਰ ਨੋ ਭਾਵਗੁ, ਸੁ ਭਲਾ ਹੀ ਹੋਗੁ । ਪਰੁ ਬਚਾ! ਜੇ ਇਕ ਘੜੀ ਸਵੀਅਗੁ, ਬਹੀਅਗੁ, ਖਾਜਗੁ, ਪੀਚਗੁ, ਤਾਂ ਇਕਸੁ ਦਿਹ ਦਿਆਂ ਲੋਆਂ ਨੂ, ਪਰਮੇਸੁਰੁ ਕਿਸੈ ਨੂ ਮਾਰਦਾ ਹੈ ? ਬਚਾ ! ਹੋਰ ਦਿਹ[1] ਬਹਤੇਰੇ ਪਏ ਹੈਨਿ ਜਾਗਣ ਨੂ, ਵਰਤ ਨੇਮ ਕਰਣ ਨੂ, ਬਚਾ ! ਹੁਣੁ ਤੂ ਸੁਖੁ ਕਰਿ ਘਰਿ ਆਇਆ ਹੈਂ । ਬਚਾ ! ਹੋਰ ਦਿਹ ਬਹੁ ਤੇਰੇ ਪਏ ਹੈਨਿ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ !

ਆਸ ਪਿਆਸੀ ਸੇਜੈ ਆਵਾ । ਆਗੈ ਸਹ ਭਾਵਾ ਕਿ ਨ ਭਾਵਾ ॥ ੨ ॥
ਕਿਆ ਜਾਨਾ ਕਿਆ ਹੋਇਗਾ ਰੀ ਮਾਈ । ਹਰਿ ਦਰਸਨ ਬਿਨੁ ਰਹਨੁ ਨ ਜਾਈ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਅਜੇ ਮੈ ਤਿਸੁ ਕੰਤ ਕੀ ਸੇਵਾ ਕਰਿ ਕਰਿ, ਪਰਵਾਣੁ ਨਾਹੀ ਹੋਇ ਨਿਬੜੀ, ਜਿ ਮਨ ਮਹਿ ਜਾਣਉ, ਜਿ ਅਬ ਮੇਰੀ ਪੂਰੀ ਪਈ । ਤਿਸ ਕੰਤ ਸਹ[2] ਸਾਥਿ ਅਜੈ ਮੈ ਆਸ ਪਿਆਸੀ ਹੀ ਰਹਤੀ ਹੌਂ । ਕਿਆ ਜਾਣੀਐ, ਦੇਖਾਂ ! ਤਿਸੁ ਸਹ ਕਉ, ਏਹ ਮੇਰੀ ਭਾਂਵਦੀ ਹੈ, ਕੈ ਨਾਹੀ ਭਾਵਦੀ । ਆਗੇ ਮੈ ਕਦੇ ਉਸਿ ਪ੍ਰਭ ਕੇ ਮਹਲਿ ਮੈ ਨਾਹੀ ਗਈ, ਅਰੁ ਕਦੇ ਓਨਿ ਮੁਝ ਕਦਿ ਬੁਲਾਇ ਕਰਿ ਮੁਹਿ ਭੀ ਨਾਹੀ ਲਾਇਆ, ਜਿ ਹੰਉ ਕਿਛੁ ਆਪਣੇ ਮਨ ਮਹਿ ਭਰੋਸਾ ਕਰੋਂ । ਮੈ ਅਜੋਂ ਮਨ ਮਹਿ ਚਿਤਵਤੀ ਹੌਂ, ਕਿ ਕਿਵੈਂ ਹੀ ਉਸ ਪ੍ਰਭ ਕਾ ਮਹਲੁ ਪਾਵਉ । ਅਰੁ ਹੰਉ ਏਹ ਭੀ ਨਹੀ ਜਾਣਦੀ, ਜਿ ਉਸਿ ਸਾਹਿਬ ਦੀ ਕਿ ਰਜਾਇ ਹੈ । ਮੇਰੈ ਬਾਬਿ, ਓਹੁ ਕਿਆ ਕਰੈਗਾ । ਐਪਰੁ ਮਾਤਾ ਜੀ ! ਮੈਨੂ ਤਾਂ ਬਿਨਾ ਉਸ ਠਾਕੁਰ ਕੇ ਦਰਸਨ ਥੀਂ, ਜੀਉ ਇਕੁ ਛਿਨੁ ਪਲੁ ਰਹਿ ਨਾਹੀ ਸਕਦਾ । ਆਗੇ ਸਾਹਿਬ ਦੀ ਰਜਾਇ ਨਾਹੀ ਜਾਣਦਾ, ਜਿ ਦੇਖਾਂ, ਮੇਰੇ ਬਾਬਿ ਕਿ ਕਰੇਗਾ ।" ਤਬ ਮਾਤਾ ਕਹਿਆ ਜਿ, "ਬੇਟਾ ! ਤੂ ਬਾਰਹ ਕੇ ਤੇਰਹ ਵਰਹੇ ਤੂ ਬਾਹਰਿ ਰਹਿਓਹਿ, ਤੂ ਅਜੇ ਨਾਹੀ ਰਜਿ ਮੁਕਾ ? ਹੁਣੁ ਇਕਸੁ ਦੁਹ ਦਿਹਾਂ ਵਿਚਿ ਕਿ ਹੋਗੁ ? ਭਲਾ, ਤਾਂ ਅਜੈ ਤੂ ਜੁਆਨੁ ਜਹਾਨੁ ਹੈਂ । ਬਚਾ ! ਹੁਣੁ ਤੂ ਘਰਿ ਸੁਖੁ ਕਰਿ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ।

ਪ੍ਰੇਮੁ ਨ ਚਾਖਿਆ ਮੇਰੀ ਤਿਸ[3] ਨ ਬੁਝਾਨੀ । ਗਇਆ ਸੁ ਜੋਬਨੁ ਧਨ[4] ਪਛੁਤਾਨੀ ॥ ੩ ॥
ਅਜੈ ਸੁ ਜਾਗਉ ਆਸ ਪਿਆਸੀ । ਭਈਲੇ ਉਦਾਸੀ ਰਹਉ ਨਿਰਾਸੀ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਿਸੁ ਕਾਰਨਿ ਹੰਉ ਦਿਨੁ ਰਾਤਿ ਜਾਗਦਾ ਰਹਦਾ ਹਾਂ, ਸਵਦਾ ਨਾਹੀ, ਸੁ ਓਹੁ ਵਸਤੁ ਅਜੇ ਮੈਨੋ ਮਿਲੇ ਨਾਹੀ ਪਈ । ਅਜੇ ਮੈਨੋ ਉਸਿ ਵਸਤੁ ਕੀ ਪਿਆਸ ਹੀ ਹੈ । ਅਜੇ ਮੈ ਉਸ ਵਸਤੁ ਕਉ ਚਾਖਿਆ ਨਾਹੀ, ਜਿ ਮੇਰੀ ਪਿਆਸ ਮਿਟੈ । ਐਪਰੁ ਲੋਚਦਾ ਹਾਂ, ਜੋ ਐਸੇ ਜੁਆਨੀ ਹੀ ਵਿਚਿ, ਜੋ ਮੈ ਕਿਛੁ ਕਰਿ ਸਕਿਆ, ਤਾਂ ਕਰਿ ਸਕਿਆ । ਫਿਰਿ ਬੁਢੇਪੇ ਵਿਚਿ ਕਿਛੁ ਹੋਂਦਾ ਨਾਹੀ । ਫਿਰਿ ਜੋਬਨਿ ਗੈਆਂ ਇਸਿ ਜੀਅ ਨੂ ਆਪਣੀ ਦੇਹੀ ਹੀ ਦਾਗੰ ਦਾ ਪਛੁਤਾਪਾ ਲਾਗੈਗਾ । ਸਾਹਿਬ ਨੂ, ਏਹੁ ਬਿਰਧਿ ਭੈਆ ਹੋਆ, ਕਿਆ ਪਾਵੈ ? ਜਦਿ ਏਸ ਨੂ ਆਪਣੀ ਦੇਹੀ ਕੀ ਭੀ ਸੁਧਿ ਜਾਇਗੀ, ਤਬ ਏਹੁ ਜੀਉ ਪੈਆ ਪਛੋਤਾਵੈਗਾ । ਮਾਤਾ ਜੀ ! ਦਿਨੁ ਰਾਤਿ ਜਿ ਹੁਣੁ ਹੰਉ ਪੈਆ ਜਾਗਦਾ ਹਾਂ, ਸੁ ਏਸੇ ਹੀ ਵਸਤੁ ਕਾਰਣਿ, ਜਿ ਮਤੁ ਕਦੇ ਮਿਹਰਵਾਨੁ ਹੋਵੈ । ਏਹ ਆਸਾ ਹੈ ਮਨ ਮਹਿ । ਅਤੇ ਮਾਤਾ ਜੀ ! ਮੈ ਸਵਿ ਜਾਵਾਂ, ਉਤ ਵੇਲੇ ਤਾਂ ਉਸ ਨੂ ਕਿ

---

[1]ਦਿਨ । [2]ਮਾਲਕ, ਵਾਹਿਗੁਰੂ । [3]ਤ੍ਰਿਸ਼ਨਾ, ਤ੍ਰੇਹ ।' [4]ਇਸਤ੍ਰੀ ।

ਪਰਵਾਹ ਪਈ ਹੈ, ਜਿ ਮੇਰੇ ਤਾਈਂ ਜਗਾਵੈ। ਅਰੁ ਮਾਤਾ ਜੀ! ਜਾਂ ਸੁਤਾ ਆਦਮੀ ਚਟ[1] ਦੇ ਉਠਦਾ ਹੈ, ਤਾਂ ਉਹੁ ਸਾਬਤੁ ਭੀ ਨਾਹੀ ਹੋਇ ਸਕਦਾ। ਓਸ ਦਾ ਸਾਬੂਤਾ[2] ਬੋਲੁ ਭੀ ਮੁਹੋ ਨਾਹੀ ਨਿਕਲਦਾ। ਜਬ ਸਾਹਿਬੁ ਬੁਲਾਵੈ ਅਰੁ ਸੇਵਕੁ ਸਾਵਧਾਨੁ ਹੋਇ, ਤਬ ਦਰਹਾਲੁ[3] ਹਾਜਰੁ ਹੋਇ। ਮਤੁ ਬਿਲੰਮ[4] ਕੀਏ ਤੇ ਸਾਹਿਬੁ ਖਿਝਤਾ ਹੋਇ, ਅਰੁ ਖਿਝਿ ਕੇ ਕਹੇ ਜਿ, "ਰੇ ਕੁਟਣ[5] ਖਿਜਮਤ ਥੀਂ ਤਾਂ ਗਾਫਲੁ ਹੂਆ, ਜਿ ਤੂ ਸੋਇ ਗੈਆ ਹੈਂ? ਇਸ ਕੇ ਤਾਈਂ ਕੋਰੜੇ ਲਗਾਵਹੁ। ਐ ਕੁਟਣ! ਸਾਹਿਬੁ ਜਾਗਤਾ ਹੈ, ਅਰੁ ਤੂ ਨਫਰੁ ਹੋਇ ਕਰਿ ਪਹਿਲੇ ਹੀ ਸੋਇ ਰਹਿਆ ਹੈਂ। ਤਿਸ ਤੇ, ਮਾਤਾ ਜੀ! ਮੁਝ ਕਉ ਡਰਤੇ ਨੀਂਦ ਨਾਹੀ ਆਵਤੀ, ਅਰੁ ਹੰਉ ਸੋਵਤਾ ਨਾਹੀ, ਜਿ ਮਤੁ ਮਿਹਰ ਕਉ ਬੁਲਾਵੈ ਅਰੁ ਕਹਰਵਾਨੁ ਭੀ ਹੋਇ ਜਾਇ ਸੋਏ ਕਾ, ਮਾਤਾ ਜੀ। ਏਹੁ ਅਉਗੁਣੁ ਮਾਤਾ ਜੀ, ਮੁਝ ਕਉ ਜਿ ਉਦਾਸੀ ਹੈ, ਸੁ ਉਸੁ ਸਾਹਿਬ ਦੇ ਦਰਸਨ ਕੀ ਹੈ। ਜੇ ਉਸ ਕੀ ਉਦਾਸੀ ਮਹਿ, ਕਿਛੁ ਅਵਰੁ ਕੋਈ ਆਸਰਾ, ਕੇ ਸੁਖੁ ਕੀਜੀਐ, ਤਾਂ ਮਾਤਾ ਜੀ, ਓਹੁ ਸਾਹਿਬੁ ਵਡਾ ਖੁਣਸੀ[6] ਹੈ। ਥੋੜੇ ਹੀ ਮਹਿ ਰੰਜੁ ਹੋਇ ਜਾਤਾ ਹੈ। ਪਿਛਲੀ ਕਮਾਈ ਸਭ ਦੂਰਿ ਕਰਿ ਸਟਦਾ ਹੈ। ਜਾਂ ਹੋਰਸ ਬਾਤ, ਸੁਖ ਤੇ ਨਿਰਾਸ ਹੋਇ ਰਹੀਐ ਤਾਂ ਉਸ ਕਾ ਮਹਲੁ[7] ਪਾਈਐ। ਨਾਹੀ ਤਾਂ ਉਹਾਂ ਕੋਈ ਮਹਲੁ ਪਾਇ ਸਕਤਾ ਨਾਹੀਂ ਬਿਨਾ ਐਸੀ ਮਿਹਨਤ ਤੇ।" ਤਬ ਮਾਤਾ ਕਹਿਆ ਜਿ, "ਬਚਾ! ਉਸਿ ਸਾਹਿਬ ਨੂ ਕੋਈ ਕਿਵ ਹੀ ਪਾਇਦਾ ਭੀ ਹੈ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਹਾਂ ਮਾਤਾ ਜੀ! ਪਾਇਦਾ ਹੈ।"

ਹੰਉਮੈ ਖੋਇ ਕਰੇ ਸੀਗਾਰੁ। ਤਉ ਕਾਮਣਿ[8] ਸੇਜੈ ਰਵੈ[9] ਭਤਾਰੁ[10] ॥ ੪ ॥
ਤਉ[11] ਨਾਨਕ ਕੰਤੈ ਮਨਿ ਭਾਵੈ। ਛੋਡਿ ਵਡਾਈ ਆਪਣੇ ਖਸਮ ਸਮਾਵੈ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਜੇ ਕੋਈ ਅਨੇਕ ਸੰਜਮ ਜੋਗ, ਤਪ, ਕਰਮ ਧਰਮ ਕਰੇ, ਅਰੁ ਕਹੇ ਜਿ ਮੈ ਕਿਛੁ ਕਰਤਾ ਹਾਂ, ਤਾਂ ਉਸ ਕਾ ਕੀਆ ਕਮਾਇਆ ਇਤਨੇ ਅਭਿਮਾਨ ਕਰਨੇ ਸਾਥਿ ਪਰਲੋ[12] ਕਰੇ। ਅਰੁ ਅਭਿਮਾਨੁ ਛੋਡਿ ਦੇਇ, ਕਹੇ ਜਿ ਹਉ ਕਿਛੁ ਨਾਹੀ, ਜਿ ਕਿਛੁ ਕਰੇ ਕਰਾਏ ਸੁ ਰਾਮੁ, ਆਪਿ ਰਾਜਾ ਰਾਮੁ ਕਰਮ ਕਰੇ, ਅਰੁ ਮਨ ਮਹਿ ਗਰਬੁ ਨ ਕਰੇ, ਤਿਸ ਕੀ ਕਮਾਈ ਕਉ, ਆਦਰੁ ਪਰਮੇਸੁਰੁ ਦੇਤਾ ਹੈ। ਨਾਹੀ ਤਾਂ ਹੋਰੁ ਕੋਈ ਸਾਹਿਬ ਕਾ ਮਹਲੁ ਨਹੀ ਪਾਇ ਸਕਤਾ। ਖਰਾ ਭਾਰਾ ਅਮਰੁ ਸਾਹਿਬੁ ਹੈ, ਸਹਿਲ ਨਾਹੀ। ਮਾਤਾ ਜੀ! ਜਿਨ੍ਹ ਅਪਨਾ ਮਾਨੁ ਖੋਇਆ ਹੈ, ਤਿਨ੍ ਕਾ ਓਹੁ ਅਧੀਨੁ ਹੈ। ਸਦਾ ਸਰਬਦਾ ਉਨ੍ ਕੇ ਸਾਥਿ ਬਸਤਾ ਹੈ।" ਤਬ ਫੇਰਿ ਮਾਤਾ ਕਹਿਆ ਜਿ, "ਬਚਾ ਨਾਨਕਾ! ਜਿ ਕਿਵੈਂ ਏਹੁ ਜੀਉ ਪਾਵੈ ਭੀ ਪਰਮੇਸੁਰ ਕਾ ਮਹਲੁ, ਸੋ ਭੀ ਕੋਈ ਉਪਾਉ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਉਪਾਇ ਕਿਤੇ ਨਾਹੀ ਪਾਇਆ ਜਾਤਾ।" ਕਹੈ, "ਬਚਾ! ਇਸੁ ਜਿੰਦੁੜੀ ਦਾ ਕਿ ਹਾਲੁ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਆਸਾ ਰਾਗ ਮਹਿ ਬੋਲਿ ਉਠਿਆ ਜਿ ਮਾਤਾ ਜੀ :—

ਪੇਵਕੜੈ[13] ਧਨ ਖਰੀ[14] ਇਆਣੀ। ਤਿਸੁ ਸਹ ਕੀ ਮੈ ਸਾਰ ਨ ਜਾਣੀ ॥ ੧ ॥
ਸਹੁ ਮੇਰਾ ਏਕੁ ਦੂਜਾ ਨਹੀ ਕੋਈ। ਨਦਰਿ ਕਰੇ ਮੇਲਾਵਾ ਹੋਈ ॥ ੧ ॥ ਰਹਾਉ ॥

---

[1]ਝਟਪਟ, ਛੇਤੀ ਛੇਤੀ। [2]ਪੂਰਾ। [3]ਛੇਤੀ, ਤੁਰਤ। [4]ਦੇਰ। [5]ਨਿੰਦਾ ਵਾਚਕ ਸ਼ਬਦ ਹੈ ਭਾਵ ਨਖਿੱਧ ਜਾਂ ਨੌਕਰ ਦਾ ਹੀ ਹੈ। [6]ਖਿੱਝਣਾ, ਕ੍ਰੋਧ ਕਰਨਾ। [7]ਹਜ਼ੂਰੀ ਦਰਗਾਹ। [8]ਇਸਤ੍ਰੀ, ਪੋਥੀ ਵਿਚ "ਨਾਨਕ ਕਾਮਣਿ ਰਵੈ ਭਤਾਰ"। [9]ਭੋਗਦਾ ਹੈ। [10]ਪਤੀ। [11]ਇਸ ਤੁਕ ਦੀ ਥਾਵੇਂ ਪੋਥੀ ਵਿਚ ਤੁਕ ਇਉਂ ਦਿਤੀ ਹੈ, "ਇਤੁ ਬਿਧਿ ਕਾਮਣਿ ਨਉ ਨਿਧਿ ਪਾਵੈ, ਛੋਡਿ ਬਡਾਈ ਆਪਣੇ ਕੰਤ ਸਮਾਵੈ।" [12]ਨਾਸ ਕਰੇ। [13]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੭ ਪੋਥੀ ਵਿਚ "ਪਈਅੜੈ ਘਰਿ ਖਰੀ ਇਆਣੀ" ਹੈ। [14]ਬਹੁਤੀ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਜਿਨੀ ਦਿਨੀ ਏਸੁ ਕਉ ਪਰਮੇਸੁਰੁ ਸਿਮਰਨਾ ਥਾ, ਤਿਨ੍ਹੀ ਦਿਨੀ ਨ ਸਿਮਰਿਆ। ਪਰਮੇਸੁਰੁ ਜਿ ਹੈ, ਸਿ ਸਭਨਾ ਕਾ ਖਸਮੁ ਹੈ। ਜਿਸ ਵਖਤਿ ਏਸੁ ਜੀਵ, ਪਰਮੇਸੁਰ ਖਸਮ ਆਪਣੇ ਕੀ ਸੇਵਾ ਕਰਨੀ ਥੀ, ਸੁ ਤਿਸੁ ਵਖਤਿ ਏਹ ਖਰੀ ਇਆਣੀ ਹੋਇ ਗਈ। ਜਿੰਦੜੀਏ ! ਸੈਸਾਰ ਵਿਚਿ ਏਸੁ ਖਸਮ ਕਉ ਸੇਵਣਾ ਥਾ। ਸੰਸਾਰੁ ਜਿ ਹੈ, ਸੁ ਪੇਕਾ ਹੈ, ਅਰੁ ਅਗਲਾ ਜਹਾਨੁ ਜਿ ਹੈ, ਜਿਥੈ ਏਸੁ ਜੀਵ ਜਾਣਾ ਹੈ, ਉਹੁ ਇਸਿ ਜੀਵ ਕਾ ਸਾਹੁਰਾ ਹੈ। ਇਸੁ ਜਿੰਦੜੀ ਕਾ ਅਗਲਾ ਜਹਾਨੁ ਸਾਹੁਰੇ ਹੋਏ। ਇਹ ਜਹਾਨੁ ਇਸ ਦਾ ਪੇਈਆ ਹੋਇਆ। ਅਰੁ ਧਨ ਜਿ ਹੋਈ, ਸਿ ਏਹੁ ਜਿੰਦੁੜੀ ਹੋਈ, ਅਰੁ ਖਸਮੁ ਸਾਹਿਬੁ ਹੋਇਆ। ਜੇ ਤਾਂ ਇਸਿ ਜਹਾਨ ਵਿਚਿ, ਏਹੁ ਜੀਊ ਆਪਣੇ ਖਸਮ ਨਾਲਿ ਰਾਸਿ ਰਹਿਆ, ਤਾਂ ਉਤੁ ਜਹਾਨਿ ਭਿ ਏਹੁ ਛੁਟਾ। ਅਤੇ ਜੇ ਏਤੁ ਜਹਾਨਿ ਆਪਣੇ ਸਾਹਿਬ ਕੀ ਖਿਜਮਤਿ ਨ ਕੀਨੀ, ਤਾਂ ਉਤੁ ਜਹਾਨਿ ਝੂਠਾ ਹੋਇਆ, ਲਿਜਾਇ ਦੋਜਕਿ ਮਿਲਿਆ। ਜਿ ਇਤੁ ਜਹਾਨਿ ਖਸਮੁ ਹੈ, ਖਸਮਾਨਾ ਕਰਨਹਾਰਾ, ਸੋਈ ਉਤੁ ਜਹਾਨਿ ਭਿ ਹੈ। ਖਸਮੁ, ਖਸਮਾਨਾ ਕਰਨਹਾਰਾ, ਉਸ ਬਿਨਾ ਹੋਰੁ ਕੋਈ ਨਾਹੀ। ਜਿ ਉਤੋਂ ਕਿਸੀ ਕੇ ਬਾਬਿ ਮਿਹਰਵਾਨੁ ਹੋਇ, ਤਾਂ ਮਿਹਰ ਕੀ ਨਜਰਿ ਕਰਿ ਕਰਿ ਦੇਖੈ, ਤਾਂ ਉਸ ਦੇ ਤਾਈਂ ਮਾਤਾ ਜੀ, ਮਿਲਾਇ ਲਏ। ਅਰੁ ਜੇ ਨ ਮਿਹਰ ਕਰੈ, ਤਾਂ ਨ ਮਿਲਾਵੈ।" ਤਬ ਮਾਤਾ ਕਹਿਆ ਜਿ, "ਬਚਾ ਨਾਨਕਾ ! ਸੋ ਸੰਜਮੁ ਕਵਣੁ ? ਜਿ ਇਸਿ ਜਹਾਨ ਵਿਚਿ ਕਮਾਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ।"

ਸਾਹੁਰੜੈ[1] ਧਨ ਸਾਚੁ ਪਛਾਣਿਆ। ਸਹਜਿ[2] ਸੁਭਾਇ ਅਪਣਾ ਪਿਰੁ ਜਾਣਿਆ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਦਿ ਏਸ ਪੇਈਐ ਸੈਸਾਰ ਵਿਚਿ ਏਹੁ ਬੰਦਾ ਹੋਵੈ, ਤਾਂ ਸਚ ਦੇ ਰਾਹ ਉਪਰਿ ਰਾਧੈ, ਅਰੁ ਖਸਮ ਨੂ ਪਛਾਣੈ। ਤਾਂ ਸਹਜਿ ਸੁਭਾਇ ਜਾਇ ਆਪਣੇ ਸਾਹਿਬ ਖਸਮ ਪਰਮੇਸੁਰ ਕਉ ਮਿਲੈ।" ਤਬ ਮਾਤਾ ਕਹਿਆ ਜਿ, "ਬਚਾ ! ਏਹ ਮਤਿ ਕਿਉ ਕਰਿ ਪਾਈਐ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ !

ਗੁਰਪਰਸਾਦੀ ਐਸੀ ਮਤਿ ਆਵੈ[3] । ਤਾਂ ਕਾਮਣਿ ਕੰਤੈ ਮਨਿ ਭਾਵੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਾਂ ਗੁਰੂ ਕਿਰਪਾਲੁ ਹੋਇ; ਤਾਂ ਗੁਰੂ ਕੇ ਪਰਸਾਦਿ ਸਚ ਕੇ ਮਾਰਗਿ ਚਲੈ। ਏਹ ਮਤਿ ਜਿ ਪਾਏ, ਸੁ ਗੁਰੂ ਤੇ ਪਾ ਏਹੁ ਜੀਉ ਪਰਮੇਸੁਰ ਕਉ ਮਿਲੈ।"

ਕਹਤੁ ਨਾਨਕੁ ਭੈ ਭਾਵ[4] ਕਾ ਕਰੇ ਸੀਗਾਰੁ ॥
ਸਦ[5] ਹੀ ਸੇਜੈ ਰਵੈ ਭਤਾਰੁ ॥ ੪ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਾਂ ਏਹੁ ਜੀਉ ਪਰਮੇਸੁਰ ਕੇ ਭੈ ਵਿਚਿ ਸਦਾ

---

[1]ਰੱਬ ਨਾਲ ਜੁੜੇ ਹੋਏ ਦੀ ਅਵਸਥਾ ਨੂੰ ਸਹੁਰਾ ਘਰ ਕਿਹਾ ਹੈ। ਪੋਥੀ ਵਿਚ "ਪਈਅੜੇ ਘਰਿ ਸਾਚੁ ਪਛਾਣਿਆ" ਹੈ। [2]ਸੁਭਾਵਕ ਹੀ। [3]ਪੋਥੀ ਵਿਚ "ਪਾਵੈ" ਹੈ। [4](ਰਬ ਦਾ ਭੈ ਅਤੇ) ਪਿਆਰ। [5]ਇਸ ਤੁਕ ਦੀ ਥਾਵੇਂ ਪੋਥੀ ਵਿਚ ਤੁਕ ਇਉਂ ਦਿਤੀ ਹੈ। "ਤਾਂ ਕਾਮਿਣਿ ਪਾਏ ਲਾਲ ਭਤਾਰੁ।"

ਸਰਬਦਾ ਰਹੈ, ਅਰੁ ਭਾਵ ਕਾ ਸੀਗਾਰੁ ਕਰੇ, ਹਰਿ ਕਿਸੀ ਜੀਵ ਕਉ ਭਾਉ ਕਰਿ ਮਿਲੈ, ਮਾਤਾ ਜੀ, ਤਬ ਉਸਿ ਲਾਲ ਸਾਹਿਬ ਕਉ ਪਾਵੈ। ਬਹੁੜਿ ਏਹ ਉਸ ਕੀ, ਅਰੁ ਓਹੁ ਇਸਕਾ। ਜਬ ਐਸਾ ਹੋਇ, ਤਬ ਪਰਮੇਸੁਰ ਕਉ ਪਾਵੈ। ਤਬ ਮਾਤਾ ਕਹਿਆ ਜਿ, "ਬਚਾ! ਅਸਾਡਾ ਕਵਨੁ ਰਾਹੁ ?" ਤਬ ਗੁਰੂ ਬਾਬੇ ਨਾਨਕ ਜੀ ਕੇ ਮੁਹਹੁ ਨਿਕਲਿ ਗਇਆ, ਸੁਭਾਇ ਕਰਿ ਕਰਿ, ਜਿ ਮਾਤਾ ਜੀ, ਜਿ ਕਿਛੁ ਮੇਰਾ ਰਾਹੁ, ਸੁ ਤੁਸਾਡਾ ਰਾਹੁ।" ਤਬ ਮਾਤਾ ਚਟ[1] ਦੇ ਪਰਮੇਸੁਰ ਕੀ ਪੈਰੀਂ ਪਈ, ਜਿਮੀ ਊਪਰਿ ਮਾਥਾ ਰਾਖਿ ਕਰਿ। ਓਹਿ ਤਉ ਗੁਰੂ ਬਾਬੇ ਨਾਨਕ ਜੀ ਕੇ ਮਾਤਾ ਪਿਤਾ ਕੁਟੰਬੁ ਸੇ, ਪਰੁ ਜੀ ਜਿਨਹੁ ਕਹਾ ਹੈ, ਜਿ ਪ੍ਰੀਤਿ ਕਰਿ ਕਰਿ, ਜਿ ਵਾਹਗੁਰੂ ਬਾਬਾ ਨਾਨਕੁ, ਤਿਨ੍ ਕੇ ਪੀਛੇ ਅਨੇਕ ਪਾਪੀ ਛੁਟਹਿਗੇ। ਬੋਲਹੁ ਵਾਹਗੁਰੂ।

॥ ਸਲੋਕੁ ॥

ਕਰਨਹਾਰੁ ਕਰਤਾਰੁ ਪ੍ਰਭੁ, ਕਰਨ ਕਾਰਨ ਸਮਰਥੁ ॥
ਰਾਖਹੁ ਨਾਨਕ ਦਾਸ ਕਉ, ਪ੍ਰਭ ਅਪਨਾ ਦੇ ਕਰਿ ਹਥੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਹੰਉ ਕੁਰਬਾਨੁ ਜਾਉ ਗੁਰੂ ਬਾਬੇ ਨਾਨਕ ਜੀ ਕੇ ਨਾਮ ਉਪਰਹੁ। ਬਾਬੇ ਨਾਨਕ ਕਉ ਕੁਰਬਾਨੁ। ਅਟਲੁ ਦੀਬਾਨੁ। ਸਚੁ ਨੀਸਾਨੁ। ਦਰਗਹ ਪਰਵਾਨੁ। ਓਹੀ ਗਿਆਨੁ। ਓਹੀ ਧਿਆਨੁ। ਓਹੀ ਖਿਗਿਆਨੁ। ਜਿਸ ਕੀ ਪਾਏ ਪਰਵਾਨੁ। ਸ੍ਰੀ ਗੁਰੂ ਸਤਿ ਸਤਿ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ। ਸਤਿਰਾਮੁ ਸਤਿ। ਸਤਿ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੫ ॥ ੨੧੫ ॥ ੪੮ ॥

---

# ਮਾਤਾ ਨਾਲ ਵੀਚਾਰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਜਦਿ ਗੁਰੂ ਬਾਬਾ ਨਾਨਕੁ ਜੀ ਘੁੰਮੀ ਮੂਲੇ ਧੀ ਕੇ ਗ੍ਰਿਹ ਤੇ ਮਾਤਾ ਤਿਪਰਾ ਸਾਥਿ ਗੋਸਟੁ ਕਰੀ, ਤਬ ਮਾਤਾ ਕਿ ਮਨਿ ਕਿਛੁ ਬਿਸੁਆਸੁ[2] ਜੈਸਾ ਆਇਆ। ਜੈਸਾ ਗੁਰੂ ਬਾਬਾ ਜੀ ਹੈ, ਤੈਸਾ ਤੋ ਜਾਣਿ ਨ ਸਕਿਆ, ਪਰੁ ਏਵ ਕਰਿ ਕਰਿ ਜਾਣਿਆ ਜਿ ਭਲਾ ਹੈ, ਸਾਧੁ ਪੁਰਖੁ ਹੈ, ਅਰੁ ਪਰਮੇਸੁਰ ਕਾ ਭਗਤੁ ਹੈ। ਏਸ ਕਉ ਪਰਮੇਸੁਰ ਕੇ ਨਾਮ ਹੀ ਕੀ ਪ੍ਰੀਤਿ ਹੈ, ਅਉਰੁ ਬਾਤ ਇਸ ਕਉ ਕਾਈ ਨਾਹੀ ਰੁਚਤੀ! ਐਪਰੁ ਏਵ ਨਾਹੀ ਜਾਤਾ, ਜਿ ਗੁਰੂ ਬਾਬਾ ਪਰਮੇਸੁਰੁ ਹੈ। ਵਧੇਰੇ ਪੁਤ੍ਰ ਹੇਤਿ[3] ਕਰਿ ਕਰਿ ਅਰੁ ਕਿਛੁ ਏਕੁ ਸਾਧ ਅੰਗ ਜਾਣਿ ਕਰਿ, ਮਾਤਾ ਕਾ ਮਨੁ ਗੁਰੂ ਬਾਬੇ ਸਾਥਿ ਤਿਤੁ ਸਮੇ ਪਰਚਿ ਗਇਆ। ਸੁ ਤਬ, ਜਦਿ ਊਹਾਂ ਤੇ ਗੁਰੂ ਬਾਬਾ ਮਾਤਾ ਸਾਥਿ ਗੋਸਟ ਕਰਿ ਕਰਿ ਉਠਿਆ, ਬਾਹਰ ਕਉ ਆਇਆ ਤਿਉ ਗੁਰੂ ਬਾਬੇ ਜੀ ਕੇ ਸਾਥੇ ਹੀ ਮਾਤਾ ਤਿਪਰਾ ਭੀ ਆਈ। ਤਬ ਗੁਰੂ ਬਾਬਾ ਆਇ ਧਰਮਸਾਲਾ ਬੀਚਿ ਬੈਠਿ ਗਇਆ। ਤਬ ਸਾਥੇ ਹੀ ਮਾਤਾ ਭੀ ਬੈਠਿ ਗਈ। ਸੁ ਇਤਨੇ ਬੀਚਿ, ਗੁਰੂ ਬਾਬੇ ਜੀ ਕੇ ਪਾਸਿ, ਸਿਖ ਸੰਤ ਦਸ ਬੀਸ ਆਇ ਜੁੜੇ ਗਏ। ਤਬ ਪਾਸੇ, ਮਰਦਾਨਾ ਰਬਾਬੀ ਭੀ ਰਬਾਬੁ ਲੈ ਕੇ ਆਇ ਬੈਠਾ। ਤਬ ਦਾਸੁ ਭਟੁ ਗੁਰੂ ਬਾਬੇ ਜੀ ਕਾ ਸਿਖੁ ਥਾ, ਸੁ ਉਸ ਉਪਰਿ ਗੁਰੂ ਬਾਬੇ ਜੀ ਕੀ ਖੁਸੀ ਥੀ। ਗੁਰੂ ਬਾਬੇ ਜੀ ਕੇ ਜੀ ਕੀ ਕਿਛੁ ਏਕੁ ਓਹੁ ਜਾਨਤਾ ਥਾ। ਗੁਰੂ ਬਾਬੇ ਜੀ ਕੇ ਧਿਆਨ ਮਹਿ ਓਹੁ ਜੁੜਿਆ ਥਾ, ਸੁ ਓਹੁ ਭੀ ਤਿਤਿ ਸਮੇ, ਊਹਾਂ ਧਰਮ ਸਾਲਾ ਮਹਿ ਬੈਠਾ ਥਾ। ਸੁ ਤਬ ਐਸੀ ਆਗਿਆ ਪਰਮੇਸੁਰ ਕੀ ਭਈ, ਜਿ ਇਕ

---

[1]ਝੱਟਪਟ। [2]ਯਕੀਨ, ਭਰੋਸਾ। [3]ਪਿਆਰ, ਮੋਹ।

ਸਾਰਕ[1] ਛਪਰ ਕੇ ਉਪਰਿ ਆਇ ਬੈਠੀ, ਅਰੁ ਲਾਗੀ ਬੋਲਣੇ। ਤਬ ਤਿਸਿ ਸਾਰਕ ਬੋਲਤੀ ਕਾ ਸਬਦੁ ਸੁਣਿ ਕਰਿ, ਗੁਰੂ ਬਾਬੇ ਜੀ ਕੀ ਮਾਤਾ ਕਹਿਆ ਜਿ, "ਬਚਾ ਨਾਨਕਾ! ਏਹ ਸਾਰਕ ਸੁਣਿ ਤੇ, ਕਿਕੂ ਬੋਲਦੀ ਹੈ। ਏ ਪੰਖੇਰੂਆ ਵਾਂਗਿ ਨਾਹੀ ਬੋਲਦੀ, ਕਿਹੁ ਹੋਰਵੇ* ਹੀ ਜੇਹੇ ਬੋਲਦੀ ਹੈ। ਜਾਣੀਦਾ, ਜੋ ਕੋਈ ਮਾਣੂ[2] ਬੋਲਦਾ ਹੈ। ਪਰੁ ਬਚਾ! ਸਮਝਿਆ ਕਿਹੁ ਨਾਹੀ ਜਾਂਦਾ। ਬਚਾ, ਤੂ ਏਸ ਨੂ ਸੁਣਿ ਤੇ। ਤੁਧਨੋ ਪਰਮੇਸੁਰ ਦੀ ਦਿਤੀ ਸਭ ਸੋਝੀ ਹੈ। ਸੁਣਿ ਤੇ, ਬੇਟਾ ਏਹ ਕਿ ਆਖਦੀ ਹੈ?" ਤਬ ਗੁਰੂ ਬਾਬੇ ਆਖਿਆ ਜਿ, "ਮਾਤਾ ਅਸਾਡੀ ਬੋਲ੍ਹੀ ਹੀ ਏ। ਭੋਲ੍ਹੀਏ ਮਾਤਾ! ਕੋਈ ਜਨਾਵਰਾਂ ਦੀ ਬੋਲੀ ਮਨੁਖੁ ਸਮਝਿ ਸਕਦਾ ਹੈ? ਮਾਤਾ ਜੀ! ਪੰਖੀਆਂ ਦੀ ਬੋਲੀ ਪੰਖੀ ਹੀ ਸਮਝਦੇ ਹੈਨਿ, ਹੋਰੁ ਕੋਈ ਕਿ ਜਾਣੈ।" ਤਬ ਮਾਤਾ ਕਹਿਆ ਜਿ, ਨਾ ਬਚਾ! ਤੂ ਸਭ ਕਿਛੁ ਜਾਣਦਾ ਹੈਂ। ਤੂ ਆਖੁ ਮੇਰਾ ਬੇਟਾ।" ਤਬ ਗੁਰੂ ਬਾਬੇ ਕਹਿਆ ਜਿ, 'ਨਾ ਮਾਤਾ ਜੀ! ਹੰਉ ਏਨ੍ਹਾ ਦੀ ਬੋਲੀ ਨਾਹੀ ਸਮਝਦਾ।" ਤਬ ਏਤਨੇ ਗੁਰੂ ਬਾਬੇ ਦੇ ਕਹਣੇ ਨਾਲਿ, ਮਾਤਾ ਦੇ ਮੂਹਹੁ ਸੁਭਾਇ ਕਰਿ ਕਰਿ ਨਿਕਲਿ ਗਇਆ ਜਿ ਬਚਾ! ਮਿਹਨਤ ਤਾਂ ਤੂ ਏਂਵਨੀ ਕਰਦਾ ਹੈਂ, ਜਿ ਨਾ ਪਿਛੇ ਕਿਨੇ ਕੀਤੀ ਹੈ, ਅਤੇ ਨਾ ਅਗੇ ਕੋਈ ਕਰੇਗਾ। ਬਚਾ! ਤੇ ਅੰਨੁ ਖਾਣਹੁ ਛਡਿਆ, ਪਾਣੀ ਪੀਣਹੁ ਛਡਿਆ, ਸਵਣਾ ਛਡਿਆ, ਬਹਣਾ ਛਡਿਆ, ਘਰੁ ਬਾਰੁ ਸਭੁ ਛਡਿਆ, ਏਤਨੀ ਦੇਸੀ ਦਿਸੰਤਰੀਂ ਫਿਰਿਓਹਿ ਬਚਾ! ਏਤਨੀ ਗਲ ਭਿ ਨਾਹੀ ਜਾਣਦਾ? ਨਾ ਬਚਾ! ਏਹ ਕਿ ਗਲ ਹੈ? ਜਿ ਨ ਜਾਣਹਿ। ਬਚਾ! ਤੂ ਜਾਣਦਾ ਸਭ ਕਿਹੁ ਹੈਂ, ਅਗੇ ਤੂ ਆਖੁ, ਭਾਵੇ ਨਾ ਆਖੁ, ਤੇਰੀ ਖੁਸੀ। ਪਰੁ ਬਚਾ ਜੇ ਆਖਦੋਹਿ, ਤਾਂ ਭਲਾ ਕਰਦੋਹਿ, ਹਉ ਖੁਸੀ ਹੋਂਦੀ, ਏਤਨੀ ਗਲ ਮੈ ਤੈਂ ਤੇ ਪੁਛੀ ਸੀ।" ਤਬ ਜਾਂ ਗੁਰੂ ਬਾਬਾ ਦੇਖੈ, ਤਾਂ ਮਾਤਾ ਦਾ ਮਨੁ ਘਟਿ ਗਇਆ। ਤਬ ਜਾਂ ਦੇਖੈ, ਤਾਂ ਮਾਤਾ ਦਾ ਮਨੁ ਦਿਲਗੀਰੁ ਹੋਂਦਾ ਹੈ, ਜੋ ਏਹ ਗਲ ਨਾਹੀ ਆਖੀਦੀ। ਤਬ ਗੁਰੂ ਬਾਬੇ ਕਹਿਆ ਦਾਸ ਭਟ ਨੋ ਜਿ, "ਪੁਰਖਾ ਦਾਸਾ! ਆਖੁ ਵੇਖਾਂ, ਏਹ ਸਾਰਕ ਕਿ ਬੋਲਦੀ ਹੈ?" ਤਬ ਦਾਸ ਬੇਨਤੀ ਕੀਤੀ ਜਿ, "ਮਿਹਰਵਾਨ! ਤੂ ਸਭ ਕਿਛੁ ਜਾਣਦਾ ਹੈਂ, ਮੈਨੋ ਕਿ ਪੁਛੀਂਦਾ ਹੈਂ। ਏਹ ਜੀਅ ਜੰਤੁ ਸਭਿ ਤੇਰੇ ਹੀ ਕੀਤੇ ਹੋਏ ਹੈਨਿ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਹਉ ਜਾਣਦਾ ਹਾਂ, ਪਰੁ ਤੂ ਆਖੁ। ਮੈਂ ਤੇਰੇ ਹੀ ਮੁਹਹੁ ਅਖਾਵਣਾ ਹੈ। ਤੂ ਆਖੁ, ਮੇਰਾ ਵਚਨੁ ਹੈ। ਮਾਤਾ ਖਿਆਲਿ ਪੈ ਰਹੀ ਹੈ।" ਤਬ ਦਾਸ ਭਟ ਕਹਿਆ ਜਿ, "ਸਚੇ ਪਾਤਸਾਹ! ਏਹ ਸਾਰਕ ਮੈਨੋ ਏਵ ਆਖਦੀ ਹੈ ਜਿ, ਅਜਹੁ ਅਠੀ ਦਿਹੀ ਤੇਰਾ ਚਲਾਣਾ ਹੈ।" ਅਖੇ, "ਦਾਸਾ ਏਵੈ ਹੈ ਗਲ। ਤੈ ਕਿਕੂ ਜਾਤਾ?" ਅਖੇ, "ਜੀ, ਜਾ ਤੁਧਿ ਜਣਾਇਆ, ਤਾਂ ਮੈ ਜਾਤਾ। ਨਾਹੀ ਤਾਂ ਹੰਉ ਕਿ ਜਾਣਾ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਪੁਰਖਾ! ਹੁਣੁ ਆਪਣੇ ਜੀ ਦੀ ਆਖੁ। ਵੇਖਾਂ, ਜੀ ਕਿਹੀ?" ਅਖੇ, "ਜੀ ਪਾਤਸਾਹ! ਜੀਅ ਦੀ ਸਾਰ ਤੂ ਸਭ ਕਿਹੁ ਜਾਣਦਾ ਹੈਂ। ਪਰੁ ਜੀ, ਮੇਰੇ ਜੀ ਏਵ ਹੈ, ਜਿ ਇਕੁ ਲਖੁ ਟਕੇ ਮੇਰੇ ਪਾਸਿ ਹੈਨਿ। ਜੇ ਤੁਧਿ ਭਾਵੈ, ਤਾਂ ਏਹ ਸਭਿ ਧਰਮ ਸਾਲਾ ਪਾਈਅਨਿ ਜੀ। ਪੁਤੁ ਮੇਰੇ ਖਟਾਊ ਉਪਾਊ ਹੈਨਿ, ਅਤੇ ਜੀ, ਰਾਣੀ ਭਟਣਿ ਜਿ ਹੈ, ਸੁ ਤਿਸਨੋ ਕਿਸੇ ਗਲ ਦੀ ਪਰਵਾਹ ਨਾਹੀ। ਤੂ ਸਿਰ ਉਪਰਿ ਹਹਿ। ਅਤੈ ਸੰਸਾਰ ਦੇ ਹੀਲੇ ਪਿਛੇ ਜਜਮਾਨ ਬਹੁਤੁ ਹੈਨਿ। ਪਿਛੇ ਓਸਨੋ ਰੋਟੀ ਕਪੜੇ ਦੀ ਕਿਸੈ ਗਲੈ ਦੀ ਚਿੰਤਾ ਨਾਹੀ ਜੀ। ਪਿਛੇ ਸਭ ਗਲ ਤੁਧਿ ਰਾਸਿ ਕੀਤੀ ਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ ਖੁਰਖਾ! ਤੇਰੇ ਜੀ ਹੈ, ਸੁ ਏਵੈ ਹੈ। ਹਉ ਜਾਣਦਾ ਹਾਂ, ਪਰੁ ਜਿਉ ਆਪਣੇ ਜੀ ਦੀ ਆਖੀ ਹੀ, ਤਿਉ ਹੁਣੁ ਮੇਰੇ ਜੀ ਦੀ ਭਿ ਆਖੁ, ਜਿ ਮੇਰੇ ਜੀ ਕਿਕੂ ਹੈ?" ਆਖੈ, "ਜੀ, ਗੁਰੂ ਦੇ ਜੀ ਏਵ ਹੈ, ਜਿ ਅਧੇ ਪਜੀਹੇ ਧਰਮਸਾਲਾ ਬਾਹੀਆਹਿ, ਅਧੇ ਟਬਰ ਨੋ, ਪਿਛੇ ਪੁਤ੍ਰਾਂ ਨੋ ਦਿਚਨਿ।" ਅਖੇ, "ਆਹੋ ਪੁਰਖਾ! ਮੇਰੇ ਜੀ ਏਵੈ ਹੈ। ਤੂ ਏਵੈ ਕਰਿ। ਕਹੈ, "ਜੀ, ਬਹੁਤੁ ਭਲਾ।" ਆਖੇ, "ਆਖੁ, ਵੇਖਾ, ਏਥੈ ਚਲਣ ਦੀ ਜੀ ਹੀ ਕੇ ਅਗੈ?' ਅਖੇ, "ਜੀ, ਮੇਰੀ ਜੀ ਏਵ ਹੈ, ਜੋ ਗੁਰੂ ਦਿਆ ਚਰਨਾਂ ਹੇਠਿ ਚਲਾਂ। ਅਤੇ ਅਖੇ, "ਪੁਰਖਾ! ਮੇਰੇ ਜੀ ਦੀ ਆਖੁ, ਜਿ ਮੇਰੇ ਜੀ ਕਿਕੂ ਹੈ?" ਅਖੇ, "ਜੀ, ਗੁਰੂ ਦੇ ਜੀ ਏਵ ਹੈ, ਜਿ ਘਰਿ ਜਾਇ ਚਲੁ।" ਅਖੇ, "ਆਹੋ ਪੁਰਖਾ! ਏਹ ਭਿ ਗਲ ਮੇਰੇ ਜੀ ਏਵੈ ਹੈ।" ਅਖੇ, "ਜੀ, ਭਲਾ। ਜੋ ਤੁਧਿ ਭਾਵੈ ਸੋਈ ਸਤਿ।" ਤਬ ਫੇਰਿ ਗੁਰੂ ਬਾਬੇ ਕਹਿਆ ਜਿ, "ਆਉ ਪੈਰੀ ਪਾਹਿ। ਹੁਣੁ ਤੂ ਖੁਸੀ ਲੈ ਕੇ ਵਿਦਾ ਹੋਹਿ।" ਅਖੇ, "ਜੀ, ਭਲਾ।" ਤਬ ਫੇਰਿ ਗੁਰੂ ਬਾਬੇ ਕਹਿਆ

---

[1]ਮੈਨਾ। [2]ਮਨੁੱਖ।

ਜਿ, "ਪੁਰਖਾ ! ਹੁਣੁ ਤੂ ਵਿਦਾ ਹੋਂਦਾ ਹੈਂ । ਤੇਨੋ ਦਿਸਿ ਆਵਦਾ ਹੈ, ਜਿ ਕਿਛੁ ਤੇਰੇ ਜੀ ਕਾਈ ਹੈ, ਸੁ ਆਖਿ ਲੈ ।" ਤਬ ਦਾਸੁ, ਆਪਣੀ ਬੇਨਤੀ ਗੁਰੂ ਬਾਬੇ ਜੀ ਕੇ ਪਾਸਿ ਕਹਿ ਸੁਨਾਵਤਾ ਹੈ । ਏਹੋ ਸਬਦੁ ਗਉੜੀ ਰਾਗ ਮਾਹਿ ਲੇ ਉਠਿਆ ਜਿ :—

ਮੇਰੇ[1] ਸਾਹਿਬਾ ਕਉਣੁ ਜਾਣੈ ਗੁਣ ਤੇਰੇ । ਕਹੇ ਨ ਜਾਨੀ ਅਉਗੁਣ ਮੇਰੇ ॥ ਰਹਾਉ ॥

ਤਿਸੁ ਕਾ ਪਰਮਾਰਥੁ ।—

ਤਬ ਦਾਸ ਬੇਨਤੀ ਕੀਤੀ ਜਿ, "ਜੀ ਮਿਹਰਵਾਨ ! ਤੂ ਪਰਮੇਸੁਰੁ ਕਰਤਾ ਕਰਨਹਾਰੁ ਹੈਂ ਜੀ । ਤੇਰਿਆਂ ਗੁਣਾਂ ਨੋ ਜਾਣਦੇ ਨੋ ਏਹਾ ਕੋਈ ਸਮਰਥੁ ਨਾਹੀ, ਜਿ ਤੇਰਿਆ ਗੁਣਾਂ ਨੋ ਜਾਣਿ ਸਕੇ ਜੀ । ਤੇਰੇ ਗੁਣ ਬੇਅੰਤ ਹੈਂ ਜੀ। ਜਿਉ ਤੇਰਿਆਂ ਗੁਣਾ ਦਾ ਅੰਤੁ ਨਾਹੀ, ਤਿਉ ਮੇਰਿਆਂ ਅਉਗੁਣਾਂ ਦਾ ਭੀ ਅੰਤੁ ਕੋਈ ਨਾਹੀ ਜੀ । ਜੋ ਤੇਰੀ ਰਜਾਇ ਜੀ । ਮੈ ਆਪਣਿਆਂ ਅਵਗਣਾਂ ਵਲਹੁ ਵੇਖਿ ਕੈ ਡੈ ਕਰਦਾ ਹਾਂ ।" ਤਬ ਗੁਰੂ ਬਾਬੇ ਕਹਿਆ ਜਿ, "ਨਾ ਪੁਰਖਾ ! ਤੂ ਭਉ ਨਾ ਕਰਿ । ਜਿਸ ਉਪਰਿ ਮੇਰੀ ਖੁਸੀ ਹੋਂਦੀ ਹੈ, ਤਿਸਦੇ ਮੈ ਅਉਗਣ ਭੀ ਗੁਣ ਕਰ ਸਮਝਦਾ ਹਾਂ । ਤੂ ਚਿੰਤਾ ਨਾ ਕਰਿ । ਤੁਧ ਉਤੇ ਮੇਰੀ ਖੁਸੀ ਹੈ । ਤਬ ਗੁਰੂ ਬਾਬੇ ਕਹਿਆ ਜਿ, "ਹੋਰੁ ਕਾਈ ਜੀ ਹੀ, ਆਪਣੀ ਅਗਲੀ ਪਿਛਲੀ ਆਖਣ ਦੀ, ਸੁ ਸਭ ਆਖੁ, ਡਰੁ ਨਾਹੀ ।" ਤਬ ਦਾਸ ਕਹਿਆ ਜਿ, "ਜੀ, ਮੈ ਪਿਛਲੀ ਕੇਹੜੀ ਕੇਹੜੀ ਗਲ ? ਕਿਸੁ ਕਿਸੁ ਜਨਮ ਦੀ ਗਲ, ਆਖਿ ਆਖਿ ਸੁਣਾਈਂ ? ਤਬ ਗੁਰੂ ਬਾਬੇ ਕਹਿਆ ਜਿ, "ਜਿਤਨੀ ਕਿ, ਕਿਹੁ ਤੇਰੇ ਜੀ ਹੈ, ਸੁ ਪੁਰਖਾ ! ਤੂ ਆਖੁ । ਅਤੇ ਪੈਰੀ ਪਉ ਵਿਦਾ ਹੋਹਿ, ਤੂ ਆਪਣੇ ਠਉੜ ਠਿਕਾਣੇ । ਮਾਤਾ, ਪਿਤਾ, ਭਾਈ, ਭਤੀਜੇ, ਕੁੜਮ, ਕੁਟੰਬ ਪਰਵਾਰ, ਆਪਣੇ ਨਗਰਿ, ਆਪਣੇ ਘਰਿ, ਬਾਇ ਆਪਣੈ ਜਾਹਿ ਚਲੁ ਪੁਰਖਾ । ਜੇ ਤੂ ਪੁਰਖਾ ! ਏਥੈ ਚਲਹਿਗਾ, ਤੇਰੇ ਪਿਛਲੇ ਸਭਿ ਆਖਨਿਗੇ, ਜਿ ਅਸਾਨੋ ਮੁਹੁ ਭਿ ਪਿਰਾਪਤਿ ਦੇਖਣਾ ਨ ਹੋਇਓ । ਪੁਰਖਾ ! ਤੂ ਮੇਰੇ ਏਥੈ ਨਾਲੇ ਹੈਂ । ਤੂ ਆਉ ਪੈਰੀ ਪਉ ।" ਤਬ ਦਾਸ ਕਹਿਆ ਜਿ, ਜੀ ਮਿਹਰਵਾਨ ! ਇਕ ਬੇਨਤੀ ਹੈ, ਜੇ ਹੁਕਮੁ ਹੋਵੈ, ਤਾਂ ਅਰਦਾਸ ਕਰੀਂ ।" ਅਖੇ, "ਆਖੁ ।" ਤਬ ਦਾਸ ਕਹਿਆ ਜਿ ਜੀ :—

ਕਤ[2] ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥
ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਦਾਸ ਬੇਨਤੀ ਕੀਤੀ ਜਿ, "ਜੀ, ਸਚੇ ਪਾਤਿਸਾਹ ! ਜੇ ਮੇਰੀ ਮਾਤਾ ਤੂ, ਅਤੇ ਜੇ ਮੇਰਾ ਪਿਤਾ ਤਾਂ ਤੂ, ਅਤੇ ਜੀ, ਮੇਰੇ ਭੈਣ, ਭਾਈ, ਕੁਟੰਬੁ, ਪਰਵਾਰੁ ਭੀ ਤੂ । ਜੀ ਮਿਹਰਵਾਨ ! ਮੇਰਾ ਥਾਉ ਥਿਤ ਭਿ ਤੂ ਜੀ । ਤੁਧ ਬਿਨਾ ਮੇਰਾ ਹੋਰੁ ਕੋਈ ਨਾਹੀ ਜੀ । ਨ ਹੋਰੁ ਮੇਰਾ ਕੋਈ ਮਾਤਾ ਹੈ, ਨ ਕੋਈ ਪਿਤਾ ਹੈ, ਨ ਭੈਣ, ਨ ਭਾਈ, ਨ ਕੁੜਮੁ, ਨ ਕੁਟੰਬੁ, ਨ ਪਰਵਾਰੁ ਜੀ । ਮੈ ਤੈਂ ਬਿਨਾ ਹੋਰੁ ਥਾਉ ਕੋਈ ਨਾਹੀ ਜਾਣਦਾ ਜੀ । ਮੈਨੋ ਏਹ ਕਾਈ ਸੋਝੀ ਨਾਹੀ, ਜਿ ਮੈ ਕਿਦੂ ਥਾਵਹੁ ਆਇਆ ਹਾਂ, ਅਤੇ ਜੀ ਕਿਸੁ ਗਲ ਨੋ ਹਉ ਉਪਜਾਇਆ ਹਾਂ ਜੀ । ਏਹ ਮਾਤਾ ਪਿਤਾ ਜਿ ਹੈਨਿ, ਸੇ ਸੰਜੋਗੀ ਹੈਨਿ ਜੀ । ਅੰਤਿ ਕੋਈ ਕਿਸੈ ਦਾ ਨਾਹੀ ਜੀ । ਏਹ ਜੀਅ ਸਭਿ ਅਗਨਿ ਅਰੁ ਬਿੰਬ ਜਲ ਥੀਂ, ਅਰੁ ਪਵਨੁ ਥੀਂ, ਇਨ੍ਹਾ ਤ੍ਰਿਹੁ ਮਿਲਿ ਕਰਿ ਉਪਜੇ ਹੈਨਿ ਜੀ । ਜਿਨ ਤੇ ਮੈ ਉਪਜਿਆ ਹਾਂ ਜੀ, ਸੋ ਭੀ ਇਨ੍ਹਾਂ ਤੀਨੋ ਹੀ ਤੇ ਉਪਜੇ ਹੈਂ ਜੀ । ਏਹੁ ਸੈਸਾਰੁ ਜੁ ਹੈ, ਚਉਰਾਸੀਹ ਲਖ ਜੀਆਂ ਕੀ ਜੂਨਿ, ਸੋ ਸਭੁ ਤੀਨਿ ਹੀ ਗੁਣਾ

---

[1]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੬ । ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ, ਪੋਥੀ ਵਿਚ "ਕਹੇ ਨ ਜਾਈ ਅਉਗੁਣ ਮੇਰੇ" ਹੈ । [2]ਕਦੋਂ ਦੀ । [3]ਬੁਲਬੁਲਾ ।

ਕਰਿ ਕਰਿ ਪੈਦਾ ਹੂਆ ਹੈ ਜੀ। ਕਉਣੁ ਕਿਸ੍ਹੀ ਕਾ ਮਾਤਾ ਅਰੁ ਕਉਣੁ ਕਿਸੀ ਕਾ ਪਿਤਾ ਜੀ। ਬਿਨਾ ਪੂਰੇ ਸਤਿਗੁਰੂ, ਏਸੁ ਜੀਅ ਕਾ ਹੋਰੁ ਸਹਾਈ ਕੋਈ ਨਾਹੀ।" ਤਬ ਫੇਰਿ ਦਾਸ ਕਹਿਆ ਜਿ ਜੀ :—

ਕੇਤੇ ਰੁਖ ਬਿਰਖ ਹਮ ਚੀਨੇ[1] ਕੇਤੇ ਪਸੂ ਉਪਾਏ।
ਕੇਤੇ ਨਾਗ[2] ਕੁਲੀ ਮਹਿ ਆਏ ਕੇਤੇ ਪੰਖ[3] ਉਡਾਏ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਫੇਰਿ ਦਾਸ ਬੇਨਤੀ ਕੀਤੀ ਜਿ, "ਜੀ ਮਿਹਰਵਾਨ ! ਕੇਤੇ ਜਨਮ, ਹਮ ਰੁਖ ਅਰੁ ਬਿਰਖ ਹਮ ਭਏ ਹੈ। ਅਰੁ ਕੇਤੇ ਜਨਮ ਹਮ ਪਸੂਆ ਕੇ ਭਏ ਹੈਂ। ਅਰੁ ਜੀ, ਕੇਤੀਆਂ ਨਾਗਾਂ ਕੀਆਂ ਕੁਲੀਂ ਮਹਿ ਹਮਾਰੇ ਜਨਮ ਭਏ ਹੈਂ। ਬਹੁੜਿ ਕੇਤੇ ਜਨਮ ਹਮਹੁ ਪੰਖੀਆ ਕੇ ਪਾਏ ਹੈਂ ਜੀ। ਕਿਸ ਕਿਸ ਜਨਮ ਕੇ, ਹਮ ਮਾਤਾ ਅਰੁ ਪਿਤਾ ਕਾ ਸਾਕੁ ਗਣਹਿਗੇ ਜੀ।" ਤਬ ਫੇਰਿ ਦਾਸ ਬੇਨਤੀ ਕੀਤੀ ਜਿ ਜੀ :—

ਹਟ ਪਟਣ[4] ਬਿਜ[5] ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਦਾਸ ਕਹਿਆ ਜਿ, "ਜੀ ਪਾਰਬ੍ਰਹਮ ! ਕਿਤਨੇ ਜਨਮ ਹਮ ਚੋਰ ਕੇ ਜਨਮਿ ਆਏ ਹੈਂ, ਅਰੁ ਚੋਰੀ ਕਾ ਕਰਮੁ ਕੀਆ ਹੈ। ਹਟ ਪਟਣ ਅਰੁ ਬਿਜੀ ਮੰਦਰ ਰਾਜਿਆ ਕੇ, ਅਰੁ ਸਾਹ ਕੇ ਭੰਨੇ ਹੈਨਿ, ਸੰਨ੍ਹੀ ਦਿਤੀਆ ਹੈਨਿ, ਅਰੁ ਤਿਨ੍ ਕੀ ਵਸਤੁ ਚੁਰਾਇ ਚੁਰਾਇ ਲੈ ਲੈ ਹਹਿ, ਅਰੁ ਡਰਦੇ ਰਹੇ ਹਹਿ। ਪਿਛਹੁ ਝਾਕਦੇ, ਜਿ ਮਤੁ ਕੋਈ ਦੇਖਦਾ ਹੋਵੈ, ਅਰੁ ਪਕੜੈ, ਪਕੜਿ ਕਰਿ ਸੂਲੀ ਦੇਇ। ਪਰੁ ਜੀ, ਤੂ ਤਾਂ ਸਭਨੀ ਥਾਈਂ ਨਾਲੇ ਦੇਖਦਾ ਰਹਿਆ ਹਹਿ ਜੀ। ਤੈਂ ਤੇ ਮੇਰਾ ਕਰਮੁ ਕੋਈ ਛਪਿਆ ਨਾਹੀ। ਹਉ ਤੈਂ ਤੇ ਕਿ ਛੁਪਾਈ ਜੀ, ਜਾਂ ਤੂ ਸਭਨੀ ਥਾਈ ਨਾਲੇ ਵੇਖਹਿ।" ਤਬ ਫੇਰਿ ਦਾਸ ਕਹਿਆ ਜਿ ਜੀ :—

ਤਟ[6] ਤੀਰਥ ਹਮ ਨਵ[7] ਖੰਡ ਦੇਖੈ ਹਟ ਪਟਣ ਬਾਜਾਰਾ ॥
ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ[8] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਦਾਸ ਕਹਿਆ ਜਿ, "ਜੀ ਗਰੀਬ ਨਿਵਾਜ ! ਕਿਤਨੇ ਜਨਮੇ ਕਈ ਤੀਰਥ ਭਰਮੇ, ਅਰੁ ਨਵ ਖੰਡ ਪਿਰਥਮੀ ਫਿਰਿ ਦੇਖੀ, ਅਰੁ ਕੇਤੇ ਹਟ ਪਟਣ, ਗੜ, ਕੋਟ, ਦੇਸ, ਬਾਜਾਰ ਦੇਖੇ। ਸੁ ਕੇਹੜੀਆ ਕੇਹੜੀਆ ਜਾਹਗਾ ਗਣੀ। ਅਰੁ ਜੀ, ਕਿਤਨੇ ਜਨਮ ਹਮ ਹਟਵਾਣੀਏ ਹੋਇ ਹੋਇ ਹਟੀ ਬੈਠੇ, ਤੁਕੜੀ ਤੋਲੀ, ਵਣਜੁ ਕੀਆ। ਸੁ ਕੈਸੀ ਤੁਕੜੀ ਤੋਲੀ ? ਅਰੁ ਕੈਸਾ ਵਾਪਾਰੁ ਕੀਆ ? ਜਿ ਘਟਿ ਹੀ ਘਟਿ ਤੋਲਿਆ, ਧਰਮੁ ਅਧਰਮੁ ਕਿਛੁ ਨਾ ਬੀਚਾਰਿਆ। ਐਸੇ ਬਾਪਾਰੀ ਹੂਏ ਜੀ। ਐਸਾ ਵਣਜੁ ਕੀਆ।" ਤਬ ਫੇਰਿ ਦਾਸੇ ਕਹਿਆ ਜਿ ਜੀ :—

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗੁਣ ਹਮਾਰੇ ॥
ਦਇਆ[9] ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥

---

[1]ਸਮਝੇ, ਵੇਖੇ। [2]ਸੱਪਾਂ ਦੀ ਕੁਲ ਵਿਚ। [3]ਭਾਵ ਪੰਛੀ ਬਣੇ। [4]ਸ਼ਹਿਰ। [5]ਪੱਕੇ
[6]ਦਰਿਆਵਾਂ ਦੇ ਕੰਢੇ ਜਿਥੇ ਯਾਤਰੂ ਲੋਕ ਜਾਂਦੇ ਹਨ। [7]ਨੌ ਖੰਡ ਪ੍ਰਿਥਵੀ, ਸਾਰਾ ਸੰਸਾਰ। [8]ਸੌਦਾਗਰ।
[9]ਇਹ ਤੁਕ ਪੋਥੀ ਵਿਚ ਇਉ ਲਿਖੀ ਹੋਈ ਹੈ :—"ਮਿਹਰ ਕਰਹਿ ਦਇਆ ਉਪਜਾਵਹਿ ਡੁਬਦਾ ਪਥਰ ਤਾਰੇ।"

ਤਿਸੁ ਕਾ ਪਰਮਾਰਥੁ :—

ਤਬ ਦਾਸ ਕਹਿਆ ਜਿ, "ਜੀ ਪਾਤਸਾਹ ! ਜਿਤਨਾ ਸਮੁੰਦੁ ਸਾਗਰੁ ਨੀਰ ਸਾਥਿ ਭਰਿਆ ਹੈ, ਜਿਸ ਦੇ ਜਲ ਦਾ ਅੰਤੁ ਓੜਕੁ ਕੋਈ ਨਾਹੀ, ਸੁ ਜੀ ਤਿਵੈ ਹੀ ਮੇਰਿਆਂ ਅਵਗਣਾਂ ਦਾ ਭੀ ਓੜਕੁ ਕੋਈ ਨਾਹੀ। ਸੋ ਜੀ ਤਿਵੈ ਹੀ ਮੇਰਿਆਂ ਅਵਗੁਣਾਂ ਦਾ ਭੀ ਓੜਕ ਕੋਈ ਨਹੀ। ਪਰੁ ਜੀ, ਜੇ ਤੂ ਮਿਹਰਵਾਨੁ ਹੋਇ, ਅਤੈ ਤੇਰੇ ਜੀ ਦੇਆ ਉਪਜੇ, ਤਾਂ ਜੀ, ਮੈ ਡੁਬਦੇ ਪਥਰ ਨੂ ਤਾਰਹਿ ਜੀ। ਤੈਂ ਬਿਨਾ ਮੈਨੋ ਹੋਰੁ ਤਰਣ ਦਾ ਆਸਰਾ ਕੋਈ ਨਾਹੀ।" ਤਬ ਫੇਰਿ ਗੁਰੂ ਬਾਬੇ ਕਹਿਆ ਜਿ, "ਪੁਰਖਾ ਦਾਸਾ ! ਤੂ ਏਤਨਾ ਅੰਦੇਸਾ ਕਿਉ ਕਰਦਾ ਹੈਂ ? ਤੂ ਜੀ ਵਿਚਿ ਕਾਈ ਨ ਕਰਿ, ਮੈ ਤੇਰੇ ਅਵਗਣ ਸਭਿ ਮਿਟਾਏ। ਤੂ ਆਤਮੇ ਨੋ ਕਰਾਰੁ[1] ਦੇਹਿ।" ਤਬ ਫੇਰਿ ਦਾਸੇ ਕਹਿਆ ਜਿ ਜੀ :—

ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥

ਤਿਸੁ ਕਾ ਪਰਮਾਰਥੁ[2] :—

ਤਬ ਏਤਨੀ ਦਾਸ ਕਹੀ ਜਿ, "ਸਾਹਿਬ ਮਿਹਰਵਾਨ ! ਜੀਅੜੇ ਨੋ ਸਾਂਤਿ ਤਬ ਹੀ ਆਵੈ, ਜਾਂ ਤੂ ਕਿਰਪਾ ਕਰਹਿ। ਜੀਅੜੇ ਨੋ ਸਾਂਤਿ ਤੇਰੀ ਦਿਤੀ ਆਵੇਗੀ ਜੀ। ਤੁਧਿ ਏਵੇ ਭਾਵਦਾ ਹੈ, ਜਿ ਹੁਣੁ ਮੈਨੋ ਆਪਹੁ ਅਡ ਕੀਚਦਾ ਹੈਂ, ਅਤੈ ਅਗੈ ਭੇਜੀਦਾ ਹਾਂ ਜੀ। ਤੁਧ ਬਿਨਾ ਹੰਉ ਕਿਉ ਕਰਿ ਰਹਿ ਹੰਘਗੁ[3] ? ਜੀ ਪਾਤਸਾਹ ! ਏਤੇ ਵਾਸਤੇ ਜੀਅੜਾ ਤਪਦਾ ਹੈ। ਅੰਦਰਿ ਜਿ ਹੈ, ਸਿ ਕਾਤੀ[4] ਛੁਰੀ ਵਗਦੀ ਹੈ ਜੀ। ਜਿਉ ਤੇਰੀ ਰਜਾਇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਸਬਦੁ ਪੂਰਾ ਕਰਿ। ਅਗੈ ਭਿ ਆਖੁ। ਸਬਦ ਦਾ ਭੋਗੁ ਪਾਇ।" ਤਬ ਦਾਸ ਕਹਿਆ ਜਿ, "ਜੀ ਮਿਹਰਵਾਨ ! ਅਗੋ ਹੁਣ ਮੇਰੇ ਆਖਣ ਦੀ ਸਕਤਿ ਨਾਹੀ। ਅਗੋ ਸੋਈ ਜਿ ਤੁਧਿ ਭਾਵੇ। ਜਿ ਕਿਛੁ ਤੇਰਿਅਹੁ ਮੁਖਹੁ ਮੇਰੇ ਬਾਬਿ ਨਿਕਲੈ ਸੋਈ ਸਤਿ ਜੀ।" ਤਬ ਏਤਨੇ ਦਾਸ ਦੇ ਕਹਣੇ ਨਾਲਿ ਗੁਰੂ ਬਾਬਾ ਦੇਆ ਨਾਥੁ ਭੈਆ। ਤਬ ਦੇਆਲ ਹੋਇ ਕੈ ਗੁਰੂ ਬਾਬਾ ਬੋਲਿਆ ਜਿ।

ਪ੍ਰਣਵਤਿ[5] ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥ ੧ ॥

ਤਿਸੁ ਕਾ ਪਰਮਾਰਥੁ[6] :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਉ ਪੁਰਖਾ ! ਪੈਰੀ ਪਉ। ਤੂ ਓਥੈ ਮੇਰੇ ਨਾਲੇ ਹਹਿ। ਤੂ ਮੈ ਤੇ ਅਡ ਕਿਤੇ ਨਾਹੀ। ਤੂ ਚਲੁ। ਅਸਾਨੋ ਭਿ ਪਰਮੇਸੁਰੁ ਲੈ ਆਵਗੁ, ਤਾਂ ਅਸੀ ਭਿ ਆਵਹਗੇ। ਤੁਧਨੋ ਮੇਰੇ ਵਚਨਿ ਕਰਿ ਕਰਿ ਏਥੈ ਓਥੈ ਸੁਖੁ ਹੋਗੁ। ਤੂ ਸਦਾ ਸਰਬਦਾ ਸੁਖੀ ਹੋਹਿਗਾ।" ਤਬ ਦਾਸੁ ਗੁਰੂ ਦੀ ਪੈਰੀ ਪਵਦੇ ਵਿਦਾ ਹੋਇਆ। ਆਇ ਕੈ ਘਰਿ ਗੁਰੂ ਗੁਰੂ ਜਪਦਾ ਚਲਿਆ। ਤਬ ਏਹ ਗਲਾਂ ਦਾਸ ਅਤੇ ਗੁਰੂ ਬਾਬੇ ਦੇ ਮੁਹ ਦੀਆਂ ਮਾਤਾ ਤਿਪਰਾ ਸਭ ਸੁਣੀਆ, ਤਾਂ ਮਾਤਾ ਜੀ ਜਾਤਾ, ਜਿ ਏਹੁ ਸਾਵਧਾਨੁ ਪਰਤਖਿ ਪਰਮੇਸੁਰੁ ਹੈ। ਏਸੁ ਅਤੇ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ। ਤਿਤ ਦਿਨਿ ਓਤ ਸਮੇ, ਮਾਤਾ ਨੋ ਗੁਰੂ ਬਾਬਾ ਪਰਮੇਸੁਰੁ ਦਿਸਿ ਆਇਆ। ਪਰੁ ਫੇਰਿ ਮਾਇਆ ਮੋਹ ਕਰਿ ਕਰਿ, ਓਹ ਬੁਧਿ ਠਉੜ ਨ ਰਹੈ। ਈਸੁਰ ਦੀ ਮਾਇਆ ਖਰੀ ਬਲਵਾਨ ਹੈ। ਕਿਸੀ ਕੀਮਤਿ ਰਹਣੇ ਨਾਹੀ ਦੇਤੀ, ਜਿਸ ਕੀ ਆਪਿ ਰਾਖੈ, ਤਿਸੀ ਕੀ ਰਹੈ। ਜਬ ਕਿਤਨੇ ਕਿ ਦਿਨ ਬੀਤੇ, ਤਬ ਮਾਤਾ ਦਾ ਮਨੁ ਫੇਰਿ ਗੁਰੂ ਬਾਬੇ ਸਾਥਿ ਪੁਤ੍ਰ ਹੇਤ ਮਹਿ ਆਇ ਗੈਆ। ਪਰੁ ਮਾਤਾ ਕਾ ਹੇਤੁ ਗੁਰੂ ਬਾਬੇ ਸਾਥਿ ਬਹੁਤੁ ਵਧਿ ਗੈਆ, ਅਰੁ ਗੁਰੂ ਬਾਬਾ ਭੀ ਮਾਤਾ ਕਾ ਪ੍ਰੇਮੁ ਦੇਖਿ ਕਰਿ, ਮਾਤਾ ਸਾਥਿ ਹਿਤੁ ਲਾਗਾ ਕਰਨੇ। ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਜਾਤੀ ਸਿਮਰਨ ਅਗਮ ਬਾਤ, ਮਨ ਕੀ ਜਾਨਨਹਾਰੁ ॥
ਏਕ ਪਲਕ ਮਹਿ ਹੋਵਈ, ਗੁਰੁ ਨਜਰਿ ਕਰੈ ਕਰਤਾਰੁ ॥

---

[1]ਸ਼ਾਂਤ ਕਰ। [2]ਇਹ ਅਖਰ ਪੋਥੀ ਵਿਚ ਨਹੀ ਹਨ। [3]ਸਕਾਂਗਾ, ਸ਼ਕਤੀ। [4]ਕੈਂਚੀ, ਛੁਰੀ। [5]ਬੇਨਤੀ ਕਰਦਾ ਹੈ। [6]ਇਹ ਅਖਰ ਪੋਥੀ ਵਿਚ ਨਹੀ ਹਨ।

ਜਪ ਤਪ ਸੰਜਮ ਜੋਗ ਧਿਆਨੁ, ਨਾ ਕਿਛੁ ਵੇਦ ਵੀਚਾਰੁ ॥
ਦਾਸ ਨਾਨਕ ਹੁਕਮੁ ਪਛਾਣਿ ਤੂ, ਤਤੁ ਏਹ ਕਰਣੀ ਸਾਰੁ ॥ ੧ ॥
ਜਿਨ੍ਹਾ ਸਤਿਗੁਰ ਕੀ ਕਿਰਪਾ ਭਈ, ਸੇ ਜਨ ਭਏ ਖਲਾਸੁ ॥
ਤਿਨ੍ਹਾ ਜਨਮ ਮਰਨ ਕਾ ਦੁਖੁ ਗੈਆ, ਹਰਿ ਪੁਰਿ ਪਾਇਆ ਬਾਸੁ[1] ॥
ਜਪ ਤਪ ਸੰਜਮ ਸਾਧਨਾ, ਸਭ ਸਹਜੇ ਜੋਗ ਅਭਿਆਸ ॥
ਤਿਨ੍ਹਾ ਤ੍ਰਿਭਵਨ ਕੀ ਸੋਝੀ ਭਈ, ਹਿਰਦੇ ਕਮਲੁ ਪਰਗਾਸੁ ॥
ਦੈਆ ਕਰਹੁ ਤਿਨ੍ਹਾ ਸੰਗੁ ਦੇਹਿ, ਪ੍ਰਭ ਮਾਗੈ ਨਾਨਕ ਦਾਸੁ ॥ ੨ ॥

ਬੋਲਹੁ ਵਾਹਗੁਰੂ, ਬਾਬਾ ਨਾਨਕੁ ਕਰਣ ਕਾਰਣ ਸਮਰਥੁ । ਤਰਣ ਤਾਰਣ ਸਮਰਥੁ । ਅਧਮ[2] ਉਧਾਰਨ ਸਮਰਥੁ । ਪਾਪੀ ਨਿਸਤਾਰਨ ਸਮਰਥੁ । ਸਾਚੀ ਨਿਰਮਲ ਵਥੁ[3] । ਕਥੀਐ ਕਿਨਿ ਅਕਥੁ । ਨਾਮੁ ਸਿਮਰਨੁ ਜਿਸ ਕਾ ਤਥੁ[4] । ਸੋ ਸਿਮਰੀਏ ਬਾਬਾ ਨਾਨਕੁ ਜਗ ਹਥੁ । ਸਤਿਗੁਰੂ । ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੬ ॥ ੨੧੬ ॥ ੪੮ ॥

---

# ਪਾਰਬ੍ਰਹਮ ਅਗੇ ਬੇਨਤੀ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਜਦਿ ਗੁਰੂ ਬਾਬੇ ਜੀ ਕੀ ਅਰਦਾਸ, ਭਟ ਕੀ ਗੋਸਟ ਕਾ ਚਰਿਤ੍ਰ, ਮਾਤਾ ਤਿਪਰਾ ਅਪਣੇ ਨੇਤ੍ਰਹੁ ਕਰਿ ਕਰਿ ਦੇਖਿਆ, ਤਬ ਮਾਤਾ ਮਨ ਮਹਿ ਵਿਸਮਾਦ ਹੋਇ ਗਈ । ਅਰੁ ਅਨੰਦ ਮਾਨ ਭਿ ਹੋਈ, ਜਿ ਧੰਨਿ ਹੈਂ, ਹਮਾਰੇ ਭਾਗ ਜਿ ਐਸਾ ਪੂਤੁ ਮੇਰੇ ਉਪਜਿਆ ਹੈ । ਮਾਤਾ ਬਹੁਤੁ ਹੇਤੁ ਲਾਗੀ ਗੁਰੂ ਬਾਬੇ ਜੀ ਕੇ ਸਾਥਿ ਕਰਨੇ । ਤਬ ਗੁਰੂ ਬਾਬਾ ਜੀ, ਦੈਆਲ ਪੁਰਖੁ, ਬਾਲ ਸੁਭਾਈ, ਮਾਤਾ ਕਾ ਜਿ ਹੇਤੁ ਬਿਸੇਖਿ ਕਰਿ ਕਰਿ ਦੇਖਿਆ, ਸੁ ਗੁਰੂ ਬਾਬਾ ਭੀ ਮਾਤਾ ਸਾਥਿ ਹਿਤੁ ਲਾਗਾ ਕਰਨੇ । ਗੁਰੂ ਬਾਬੇ ਜੀ ਕੇ ਜੀ ਬਸੀ, ਜਿ ਮਾਤਾ ਜਿ ਹੈ, ਸਿ ਪਰਮੇਸੁਰ ਕਾ ਰੂਪੁ ਹੈ । ਜਿ ਕਿਛੁ ਮਾਤਾ ਕਹਤੀ ਹੈ, ਸੁ ਬਾਲ ਸੁਭਾਵ ਕੀ ਪ੍ਰਕਿਰਤਿ ਜਾਨਿ ਕੇ ਕਹਤੀ ਹੈ । ਸੁ ਚਾਹੀਐ ਜਿ ਮਾਤਾ ਕਿਛੁ ਕਹੈ, ਸੋ ਮਾਨਿ ਲੀਜੀਐ । ਤਬ ਜੇ ਮਾਤਾ ਕਹੈ, ਜਿ ਬਚਾ ! ਤੂ ਇਕਿ ਦੁਇ ਘੜੀਆ ਸਉ[4], ਤਉ ਗੁਰੂ ਬਾਬਾ ਸੋਵੇ ਭੀ । ਅਰੁ ਜੇ ਮਾਤਾ ਕਹੈ ਜਿ, ਬਚਾ ! ਇਕ ਦੁਇ ਘੜੀਆ ਉਠੁ ਬੈਠੁ, ਤਬ ਉਠਿ ਬੈਠੇ ਭੀ । ਤਬ ਗੁਰੂ ਬਾਬੇ ਨਾਨਕ ਜੀ ਕਉ ਅਵਾਜ ਪਰਮੇਸੁਰ ਕਾ ਆਇਆ ਜਿ, "ਹਾਂ ਨਾਨਕ ! ਮਾਤਾ ਕੀ ਆਗਿਆ ਤੈਂ ਮਾਨਿ ਲੀਨੀ ਹੈ, ਭਲਾ ਤੂ ਅਬ ਇਹੀ ਕਮਾਉ ।" ਤਬ ਇਤਨੇ ਬੀਚਿ ਗੁਰੂ ਬਾਬਾ ਨਾਨਕੁ ਜੀ, ਜਿ ਬੈਠਾ ਥਾ, ਤਿਉ ਕਿ ਪੜਿਆ, ਅਰੁ ਜੀ ਮਹਿ ਬਹੁਤੁ ਭੈ ਮਾਨਿਆ, ਜਿ ਜਾਣੀਤਾ ਹੈ, ਜਿ ਸਾਇਤ[5] ਆਜੁ ਕਿਛੁ ਮੁਝ ਉਪਰਿ ਸਾਹਿਬੁ ਰੰਜੁ ਹੈ ਹੋਏ, ਜਿ ਐਸਾ ਜੋਰਿ ਅਵਾਜੁ ਆਇਆ ਹੈ । ਤਬ ਗੁਰੂ ਬਾਬਾ ਜੀ ਬਹੁਤੁ ਅੰਦੇਸਮਾਨ[6] ਹੋਇ ਕਰਿ, ਮਨ ਮਹਿ ਰਿੰਤਾ ਲਾਗਾ ਕਰਨੇ, ਜਿ ਹਾਇ ਹਾਇ, ਐਸਾ ਜੋਰਾਵਰੁ ਵੇਪਰਵਾਹੁ ਸਾਹਿਬੁ ਹੈ, ਜਿ ਇਤਨੇ ਬੀਚਿ ਰੰਜੁ ਹੋਇ ਜਾਤਾ ਹੈ । ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਤਰੀਕਤੀ[7] ਬਾਨੀ ਲੇ ਉਠਿਆ ਜਿ :—

ਨ[8] ਕਿਸ ਕਾ ਪੂਤੁ ਨ ਕਿਸ ਕੀ ਮਾਈ । ਝੂਠੈ ਮੋਹਿ ਭਰਮਿ ਭੁਲਾਈ ॥ ੧ ॥
ਮੇਰੇ ਸਾਹਿਬਾ ਹਉ ਕੀਤਾ ਤੇਰਾ । ਜਾਂ ਤੂ ਦੇਹਿ ਜਪੀ ਨਾਉ ਤੇਰਾ ॥ ਰਹਾਉ ॥

---

[1]ਨਿਵਾਸ, ਰਹਿਣ ਦਾ ਅਸਥਾਨ । [2]ਨੀਚ । [3]ਵਸਤੂ । [4]ਯਥਾਰਥ, ਸਾਰ । [5]ਸ਼ਾਇਦ ।
[6]ਫ਼ਿਕਰਮੰਦ, ਡਰ ਕੇ । [7]ਅੰਤਹਕਰਣ ਨੂੰ ਸੁਧ ਕਰਨ ਵਾਲੀ । [8]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਝ੫੭ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਆਪਣੇ ਸਾਹਿਬੁ ਆਗੇ ਦੀਨਤਾ ਕਰਤਾ ਹੈ ਜੀ, "ਏ ਮੇਰੇ ਸਾਹਿਬ ਮਿਹਰਵਾਨ ! ਨ ਕੋਈ ਕਿਸੀ ਕਾ ਪੂਤੁ ਹੈ, ਅਰੁ ਨ ਕਿਸੀ ਕੀ ਕਾਈ ਮਾਤਾ ਹੈ। ਕਿਸ ਕੀ ਨਿਆਈ ? ਜਿਉ ਮਾਟੀ ਗੋਇ ਕਰਿ ਕੁਭਾਰੁ ਭਾਂਡੇ ਘੜਦਾ ਹੈ, ਤਾਂ ਤਿਸਿ ਮਿਟੀ ਕੇ ਹਥਿ ਕਿਆ ਹੈ। ਨਾਉ ਤਉ ਪੜਿਆ ਜਿ, ਭਾਂਡੇ ਮਿਟੀ ਕੇ, ਪਰੁ ਭਾਂਡੇ ਕੁਭਾਰ ਕੇ, ਜਿਨਿ ਗੋਇ ਸਾਜਿ ਸਵਾਰਿ ਪਕਾਇ ਕੀਏ। ਨਾ ਕਿਛੁ ਜਿਮੀ ਮਿਟੀ ਕੇ ਭਾਂਡੇ ਹੈਂ, ਭਾਂਡੇ ਕੁਭਾਰ ਕੇ ਹੈਂ, ਤਿਉ ਤੂ ਮੇਰਾ ਕੁਮਾਰੁ ਹੈਂ, ਹੰਉ ਤੇਰਾ ਕੀਆ ਹਾਂ। ਭਾਂਡੇ ਹਥਿ ਤੇਰੇ । ਜੈਸਾ ਤੈਂ ਕੋਈ ਕੀਆ ਹੈ, ਤੈਸਾ ਹੀ ਕੋਈ ਹੋਇਆ ਜੀ। ਮਾਤਾ ਕਉਣੁ ! ਅਰੁ ਪਿਤਾ ਕਉਣੁ ਜੀ ? ਹੰਉ ਜਿ ਹਾਂ, ਸੁ ਤੇਰਾ ਰਚਿਆ ਹਾਂ ਜੀ। ਬਿਨਾਂ ਤੈਂ ਬੀ ਮੇਰਾ ਹੋਰੁ ਕੋਈ ਨਾਹੀ। ਹੋਰੁ ਸਭੁ ਝੂਠੁ ਮੋਹੁ ਹੈ। ਮਾਤਾ ਨ ਪਿਤਾ, ਨ ਸਖਾ ਨ ਸੈਨੁ, ਨ ਭਾਈ ਨ ਬੰਧੁ, ਬਿਨਾ ਤੈਂ ਬੀ ਮੇਰਾ ਕੋਈ ਨਾਹੀ। ਜੀ ਮਿਹਰਵਾਨ ! ਜੇ ਤੂ ਦੈਆਲੁ ਹੋਇ ਕਰਿ ਅਪਨਾ ਨਾਉ ਦੇਹਿ, ਤਾਂ ਹਉ ਜੀ ਤੇਰਾ ਨਾਉ ਜਪੀਂ। ਨਾਤਰ ਜੀ, ਮੇਰਾ ਕਿ ਵਿਚੁ ਹੈ ਜੀ ! ਹਉ ਤੇਰਾ ਕੀਤਾ ਹਾਂ । ਤੂੰਹੇਂ ਮਾਤਾ, ਤੂੰਹੇ ਪਿਤਾ। ਹੋਰੁ ਕਉਣੁ ਜੀ ? ਤੈ ਬਿਨਾ ਮੇਰਾ ।" ਤਬ ਫੇਰਿ ਗੁਰੂ ਬਾਬਾ ਨਾਨਕ, ਪਾਰਬ੍ਰਹਮ ਪਾਸਿ ਬੇਨਤੀ ਕਰਤਾ ਹੈ ਜਿ, "ਜੀ।"

ਬਹੁਤੇ ਅਉਗਣ ਕੂਕੈ ਕੋਈ। ਜਾ ਤਿਸੁ ਭਾਵੈ ਬਖਸੇ ਸੋਈ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਮਿਹਰਵਾਨ ਸਾਹਿਬ ! ਜਾਂ ਕਿਸੀ ਕਉ ਬਹੁਤੁ ਅਵਗਣ ਹੋਹਿ, ਜਨਮ ਥੀ ਲਾਇ ਕਰਿ ਕਈ ਅਸੰਖ ਅਵਗਣ ਹੋਹਿ, ਅਰੁ ਮਹਾ ਪਾਪੀ ਹੋਇ। ਅਰੁ ਸਭ ਕੋਈ ਜਾਣੈ ਅਰੁ ਕਹੈ, ਜਿ ਏਹੁ ਪਾਪੀ ਹੈ। ਅਰੁ ਜੇ ਤੁਧਿ ਭਾਵੈ, ਤਾਂ ਤੂ ਪਲਕ ਮਹਿ ਉਸ ਹੀ ਕਉ ਬਖਸਹਿ । ਜੋ ਤੇਰੀ ਕੁਦਰਤਿ ਕਾ ਕਵਣੁ ਸਰੀਕੁ ਹੈ ? ਜਿ ਕੋਈ ਤੇਰੀ ਕੁਦਰਤ ਜਾਣੈ। ਤੂ ਵਡਾ ਸਾਹਿਬ ਲਾ-ਸਰੀਕ[1] ਹੈਂ ਅਰੁ ਗਰੀਬ-ਨਿਵਾਜੁ ਹੈਂ। ਜੀ, ਤੇਰੀ ਗਹਨ ਗਤਿ ਤੂਹੇ ਜਾਣਹਿ। ਪਰੁ ਜੀ ਏਕ ਬਾਤ ਹੈ ਜਿ :—

ਗੁਰਪਰਸਾਦੀ ਦੁਰਮਤਿ[2] ਖੋਈ। ਜਾ ਦੇਖਾ ਤਹ ਏਕੋ ਸੋਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਬੇਨਤੀ ਕਰਤਾ ਹੈ ਜਿ, "ਜੀ ਮਿਹਰਵਾਨ ! ਤੇਰੀ ਗਤਿ ਮਿਤਿ ਜਾਣਣੇ ਨੋ ਸਮਰਥੁ ਕੋਈ ਨਾਹੀ, ਪਰੁ ਜੀ, ਗੁਰੂ ਕੇ ਪ੍ਰਸਾਦਿ, ਜਿਨ ਕੀ ਤੈ ਦੁਰਮਤਿ ਕਟਿ ਖੋਇ ਦੂਰਿ ਕਰੀ ਹੈ, ਸਿ ਤੇਰੇ ਤਾਈਂ ਸਭਨੀ ਠਉਰੀਂ[3] ਜਾਣਤੇ ਹੈਂ। ਘਟਿ ਘਟਿ ਸਰਬ ਜੀਆ ਸਾਥਿ ਜਾਣਤੇ ਹੈ। ਜਲਿ ਥਲਿ ਮਹੀਅਲਿ, ਠਉਰ ਠਉਰ ਤੁਝ ਕਉ ਜਾਣਤੇ ਹੈਂ। ਜਿਸ ਕਉ ਤੂ ਦੈਆਲੁ ਹੈਂ, ਤਿਨਿ ਤੂ ਠਉਰ ਠਉਰ, ਜਹਾ ਕਹਾ ਦਿਸਿ ਆਇਆ ਹੈਂ ਜੀ। ਜਹਾਂ ਹਉ ਦੇਖਤਾ ਹੋ, ਤਹਾਂ ਤੂਹੈਂ ਹੈਂ, ਅਉਰੁ ਕੋਈ ਨਾਹੀ, ਬਿਨਾ ਤੈਂ ਥੀਂ ।

ਕਹਤ ਨਾਨਕ ਐਸੀ ਮਤਿ ਆਵੈ। ਤਾ ਕੋ ਸਚੇ ਸਚਿ ਸਮਾਵੈ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਹੁਕਮੁ ਸਾਹਿਬ ਮਿਹਰਵਾਨ ਦਾ ਹੋਇਆ ਜਿ, "ਏ ਨਾਨਕ ! ਜਦਿ ਐਸੀ ਮਤਿ ਕਿਸੀ ਕਉ ਆਵੈ, ਜੈਸੀ ਤੁਝ ਕਉ ਆਈ ਹੈ, ਤਉ ਕੋਈ ਮੇਰੇ ਸਾਥਿ ਸਮਾਵੈ। ਸੁ ਨਾਨਕ ਏਹ ਮਤਿ ਤੁਝ ਹੀ ਕਉ ਆਈ ਹੈ ।

---

[1]ਜਿਸ ਦਾ ਸ਼ਰੀਕ ਹੋਰ ਕੋਈ ਨਹੀਂ। [2]ਖੋਟੀ ਮਤ। [3]ਸਭ ਥਾਵਾਂ ਵਿਚ।

ਤੂ ਹੀ ਮੇਰਾ ਸੇਵਕੁ ਹੈਂ। ਤੂ ਮੇਰਾ ਹਿਤੂ ਹੈਂ, ਅਰੁ ਤੂ ਹੀ ਮੇਰੇ ਸਾਥਿ ਸਮਾਇ ਰਹਿਆ ਹੈ। ਨਾਨਕ! ਤੁਝ ਅਰੁ ਮੁਝ ਮਹਿ ਭੇਦੁ ਕਿਛੁ ਨਾਹੀ। ਹੰਉ ਸੁ ਤੂ, ਤੂ ਸੁ ਹੰਉ। ਤੁਝ ਉਪਰਿ ਨਾਨਕ, ਮੇਰਾ ਕਰਮੁ[1] ਹੈ, ਤਾਂ ਤੂ ਕਰਮ ਕਰਤਾ ਹੈ। ਤੂ ਮੈ ਬਖਸਿਆ ਹੈ, ਅਰੁ ਜਿ ਕੋਈ ਤੇਰੇ ਪੰਥ ਕਾ ਹੋਇਗਾ, ਮੈ ਉਨ ਕਉ ਭੀ ਬਖਸਉਗਾ। ਨਾਨਕ! ਮੇਰੀ ਆਗਿਆ ਹੈ, ਮੈਂ ਤੇਰੇ ਪੀਛੇ ਜਹਾਨੁ ਸਾਰਾ ਬਖਸਉਗਾ।" ਤਬ ਗੁਰੂ ਬਾਬੇ ਨਾਨਕ ਜੀ ਅਪਣੇ ਸਾਹਿਬ ਕੇ ਅਗੇ ਕਰਨਸ ਤਸਲੀਮ[2] ਕੀਤੀ ਅਰੁ ਲੰਬੇ ਹੋਇ ਕਰਿ ਡੰਡਉਤਿ ਕਰੀ। ਤਬ ਸਾਹਿਬੁ ਦੇਆਲ ਭਏ। ਬੋਲਹੁ ਵਾਹਗੁਰੂ ਬਾਬਾ ਨਾਨਕੁ, ਜਿਨਿ ਸਾਹਿਬ ਕੇ ਮਨ ਕੀ ਭਾਵਤੀ ਬੰਦਗੀ, ਭਗਤਿ ਕਰਿ ਕਰਿ, ਅਪਨਾ ਸਾਹਿਬੁ ਰੀਝਾਇਆ[3]। ਤਉ ਨਾਨਕੁ, ਸਾਹਿਬ ਕੇ ਮਨਿ ਭਾਇਆ। ਸੋ ਧੰਨੁ ਹੈ ਨਾਨਕ, ਕਾਲੂ ਜਾਇਆ[4]।

॥ ਸਲੋਕ ॥

ਮਾਤ ਪਿਤਾ ਸੁਤ ਬੰਧਪਾ, ਹਰਖ ਸੋਗ ਕਾ ਅੰਗੁ ॥
ਦੁਹ ਤੇ ਨਿਆਰੇ ਨਾਨਕਾ, ਮੋਹਿ ਦੀਜੈ ਤਿਨ ਕਾ ਸੰਗੁ ॥ ੧ ॥

ਬੋਲਹੁ ਵਾਹਗੁਰੂ। ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੭ ॥ ੨੧੭ ॥ ੫੦ ॥



# ਨਾਮ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬੇ ਨਾਨਕ ਜੀ ਪਰਮੇਸੁਰ ਪਾਸ ਤੇ ਆਨੰਦ ਕੀ ਅਰੁ ਸਹਜ ਕੀ ਬਖਸੀਸ ਪਾਈ। ਸੁ ਅਉਰੁ ਸਭੁ ਭੂਲਿ ਗੋਆ ਖਾਣਾ, ਪੀਣ, ਸਵਣ, ਪਹਿਰਣਾ, ਹਸਣਾ, ਖੇਲਣਾ। ਕਿਸੀ ਤਰਫ ਗੁਰੂ ਬਾਬੇ ਜੀ ਕਾ ਮਨੁ ਨਾ ਜਾਵੈ। ਸਾਹਿਬ ਹੀ ਕੇ ਪ੍ਰੇਮ ਕਰਿ ਕਰਿ, ਆਠੋ ਪਹਰ ਮਗਨੁ ਰਹੈ। ਮਾਤਾ ਭੀ ਕਹਿ ਸੁਨਿ ਰਹੀ। ਗੁਰੂ ਬਾਬਾ ਨ ਕਿਛੁ ਬੋਲੈ, ਨ ਉਤਰੁ ਹੀ ਦੇਇ। ਤਬ ਇਤਨੇ ਬੀਚਿ ਪਰਮੇਸੁਰ ਕੀ ਆਗਿਆ ਭਈ ਜਿ, "ਨਾਨਕ ਕਉ ਮੇਰੇ ਪਾਸਿ ਲੇ ਆਵਹੁ। ਦੇਖਾਂ, ਨਾਨਕ, ਜੋ ਸਭ ਕਿਛੁ ਤਿਆਗਿ ਦੂਰਿ ਕੀਆ ਹੈ, ਸੁ ਕਿਉ ਕੀਆ ਹੈ?" ਤਬ ਇਤਨੇ ਬੀਚਿ ਗੁਰੂ ਬਾਬੇ ਨਾਨਕ ਜੀ ਕਉ ਪਾਰਬ੍ਰਹਮ ਕੇ ਜੁ ਨਿਕਟਿ ਵਰਤੀ ਥੇ ਤਿਨਹੁ ਲੇਜਾਇ ਹਾਜਰੁ ਕੀਆ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਨ ਕਿਛੁ ਤੂੰ ਖਾਤਾ ਹੈ, ਨਾ ਕਿਛੁ ਪਹਿਰਤਾ ਹੈ। ਮੈ ਜਿ ਏਹੁ ਸੁਖ ਭੋਗ ਕੀਏ ਹੈਂ, ਸੁ ਤੇਰੀ ਨਿਮਿਤਿ ਕੀਏ ਹੈਂ। ਤੂ ਜਿ ਇਨ ਕਉ ਨਾਹੀ ਚਾਹਤਾ, ਸੁ ਤੂ ਅਉਰੁ ਮੁਝ ਥੀ ਕਿਆ ਚਾਹਤਾ ਹੈਂ?" ਤਬ ਸ੍ਰੀ ਪਾਰਬ੍ਰਹਮ ਪਾਸਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਮਹਾਰਾਜ। ਮੈ ਏਕੁ ਤੇਰਾ ਨਾਉ ਹੀ ਚਾਹਤਾ ਹੌਂ।" ਅਉਰੁ ਮੈ ਕਿਛੁ ਨਹੀ ਚਾਹਤਾ ਤਬ ਗੁਰੂ ਬਾਬੇ ਨਾਨਕ ਕਉ ਪਰਮੇਸੁਰ ਕਹਿਆ ਜਿ, "ਏ ਨਾਨਕ! ਏਹ ਜਿ ਤਪੇ, ਸੰਨਿਆਸੀ, ਹਠੁ ਨਿਗ੍ਰਹੁ ਕਰਤੇ ਹੈਂ, ਸੋ ਤਉ ਨਾਮੁ ਨਾਹੀ ਮਾਂਗਤੇ, ਤੂ ਕਿਉ ਨਾਮੁ ਮਾਂਗਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਗਉੜੀ ਰਾਗ ਮਹਿ ਬੇਨਤੀ ਕਹੀ ਸ੍ਰੀ ਪਾਰਬ੍ਰਹਮ ਕੇ ਆਗੇ, ਜਿ, "ਜੀ।"

[5]ਹਠੁ ਕਰਿ ਮਰੈ ਨ ਲੇਖੈ ਪਾਵੈ। ਵੇਸ ਕਰੈ ਬਹੁ ਭਸਮ ਲਗਾਵੈ।
ਨਾਮੁ ਬਿਸਾਰਿ ਬਹੁਰਿ ਪਛੁਤਾਵੈ[6] ॥ ੧ ॥

---

[1]ਬਖਸ਼ਿਸ਼। [2]ਪ੍ਰਣਾਮ, ਨਮਸਕਾਰ, ਸਲਾਮ। [3]ਪਰਸੰਨ ਕੀਤਾ। [4]ਪੁੱਤਰ।
[5]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੬। [6]ਪੋਥੀ ਵਿਚ "ਬਹੁਤ ਦੂਖੁ ਪਾਵੈ" ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਜੀ ਸ੍ਰੀ ਮਹਾਰਾਜ ! ਏਕ ਮੇਰੀ ਬੇਨਤੀ ਹੈ। ਜੇ ਤੂ ਦੈਆਲੁ ਹੋਇ ਕਰਿ ਸੁਨਹਿ, ਤਉ ਕਹਉ ਜੀ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਮੈ ਤੇਰੇ ਉਪਰਿ ਕਿਰਪਾਲ ਹੋਂ। ਜਿ ਕਿਛੁ ਤੂ ਕਰਹਿਗਾ, ਕਹੇਂਗਾ, ਸਿ ਮੈ ਮਾਨਿ ਲੇਉਂਗਾ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਕੋਟ ਤਪਸਿਆ ਕਰੈ, ਅਰੁ ਕੋਟ ਹਠ ਨ੍ਰਿਗ੍ਰਹ ਕਰੇ, ਅਰੁ ਹਠ ਹੀ ਮਹਿ ਮਰਿ ਜਾਇ, ਤਉ ਥਾਇ ਨ ਪੜਹੀ। ਅੰਗਿ ਭਸਮ ਲਗਾਵੈ, ਨਗਨ ਫਿਰੈ, ਅਨੇਕ ਤਪਸਿਆ, ਬਹੁ ਭੇਖ ਕਰੈ, ਤਉ ਬਿਨਾ ਤੇਰੇ ਨਾਮੁ ਸਿਮਰਨ ਕਿਸੀ ਕਾਮਿ ਨਾਹੀ। ਜਿਤਨੇ ਹਠਿ ਨਿਗ੍ਰਹਿ ਤਪਸਿਆ ਕੀਏ ਥੇ, ਏਤਨੇ ਸਭਿ ਬਿਰਥੇ ਗਏ, ਲਾਗਾ ਪਛੁਤਾਵਨੇ।

ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ। ਨਾਮੁ ਬਿਸਾਰਿ ਸਹਹਿ ਜਮ ਦੂਖਾ ॥ ਰਹਾਉ ॥

ਤਿਸੁ ਕਾ ਪਰਮਾਰਥੁ[1] :—

ਏ ਮੇਰੇ ਹਰਿ ਜੀ ! ਤੂ ਮੇਰੇ ਮਨਿ ਬਸੁ, ਜਿ ਮੇਰੇ ਮਨ ਕਉ ਸੁਖੁ ਹੋਇ। ਬਿਨਾ ਤੇਰੇ ਨਾਮ ਥੀ ਹੋਰੁ ਸਭੁ ਦੂਖੁ ਹੈ। ਜਿਨ ਕਉ ਨਾਮੁ ਸਿਮਰਣੁ ਨਾਹੀ, ਤਿਨ੍ ਕੇ ਸਿਰਿ ਮਹਾ ਭਾਰੁ ਹੈ ਜੀ। ਤੂ ਮੇਰੇ ਮਨ ਮਹਿ ਬਸੁ, ਜਿ ਏਹ ਦੂਖਾਂ ਕੇ ਭਾਰੇ ਮਿਟਹਿ, ਤੇਰੇ ਨਾਮ ਕੇ ਪ੍ਰਸਾਦਿ। ਤੇਰਾ ਨਾਮੁ ਐਸਾ ਹੈ ਜੀ। ਤੂ ਮੁਝ ਕਉ ਆਪਨਾ ਨਾਮੁ ਹੀ ਦੇਹਿ ਜੀ। ਏਹੀ ਤੇਰਾ ਨਾਮੁ ਹੀ ਮਾਂਗਤਾ ਹੌਂ ਜੀ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂ ਰਾਜੁ ਪਾਟ, ਸਿਹਜਾ ਸੁਖੁ ਲੇਹਿ, ਜਿਸਤੇ ਤੂ ਸੁਖੁ ਪਾਵਹਿ, ਤੈਂ ਬਹੁਤੁ ਮਿਹਨਤ ਕਰੀ ਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਰਮਜੋਤਿ ਜੀ।"

ਚੋਆ[2] ਚੰਦਨ ਅਗਰ[3] ਕਪੂਰਿ। ਮਾਇਆ ਮਗਨੁ ਪਰਮ ਪਦੁ ਦੂਰਿ ॥
ਨਾਮ[4] ਬਿਸਾਰਿਐ ਸਭੁ ਕੂੜੋ ਕੂਰਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਜਿਤਨਾ ਰਾਜੁ ਪਾਟੁ ਹੈ, ਅਰੁ ਅਨੇਕ ਰਾਜ ਲੀਲਾ ਹੈ, ਅਰੁ ਅਨੇਕ ਪਾਟੰਬਰ ਹੋਹਿ, ਚੋਆ ਚੰਦਨ, ਅਗਰ, ਕਪੂਰ ਹੋਇ, ਅਰੁ ਇਨ੍ਹਾ ਸੁਖਾ ਸਿਉ ਰਚੈ, ਤਉ ਤੇਰਾ ਜਿ ਪਰਮਪਦੁ ਹੈ, ਸੁ ਦੂਰਿ ਰਹਿ ਜਾਇ, ਹਥਿ ਨ ਆਵੈ। ਬਿਨਾ ਤੇਰੇ ਨਾਮ ਥੀ, ਏਹ ਸਭਿ ਕੂੜੁ ਹੋਨਿ੍। ਪੜੇ ਭਠਿ ਜੀ ਏਹ ਸੁਖ, ਮੇਰੇ ਕਿਸੀ ਕਾਮਿ ਨਾਹੀ।" ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਆਗੇ ਫੇਰਿ ਬੇਨਤੀ ਕਰੀ ਜਿ, "ਏ ਮਹਾਰਾਜ ਜੀ !

ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ[5] ਤ੍ਰਿਸਨਾ ਵਿਆਪੈ ਕਾਮੁ ॥
ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਮਹਾਰਾਜ ਜੀ ! ਵਾਜੇ ਨੇਜੇ ਹੋਹਿ, ਅਰੁ ਤਖਤਿ ਬੈਠੇ ਸੁਲਤਾਨੁ ਕਹਾਵਾਂ। ਲੋਕੁ ਪ੍ਰਿਥਵੀ ਆਇ ਸਲਾਮੁ ਕਰੇ ਅਰੁ ਰਾਜ ਕੀ ਲੀਲਾ ਸਾਥਿ, ਇਸ ਕਉ ਕਾਮੁ ਅਰੁ ਕ੍ਰੋਧੁ ਬਿਆਪਿ ਜਾਇ, ਤਾਂ ਇਸ ਤੇ ਨਾ ਭਗਤਿ ਹੋਇ, ਨਾ ਭਾਉ ਹੋਇ, ਨਾ ਨਾਮੁ ਸਿਮਰਿਆ

---

[1]ਇਹ ਅਖਰ ਪੋਥੀ ਵਿਚ ਨਹੀ ਹਨ [2]ਅਤਰ। [3]ਇਕ ਸੁਗੰਧ ਵਾਲੀ ਲਕੜੀ। [4]ਇਸ ਤੁਕ ਦੀ ਥਾਵੇਂ ਪੋਥੀ ਵਿਚ ਇਉ ਤੁਕ ਲਿਖੀ ਹੈ :—"ਤੇਰੇ ਨਾਮ ਬਿਨਾ ਸਭੁ ਕੂਰੋ ਕੂਰੁ।" [5]ਵਧਦੀ ਹੈ।

ਜਾਇ। ਏਸੁ ਤੇ ਕਿਛੁ ਹੋਇ ਨ ਆਵੈ। ਏਸ ਕੇ ਦੇਵੈ ਸਿਰੇ ਜਾਇ। ਬਿਨਾ ਤੇਰੇ ਨਾਮ ਬੀ, ਅਵਰ ਸਭ ਰਸ ਫੀਕੇ ਹੈਂ। ਮੁਝ ਕਉ ਆਪਣਾ ਨਾਮੁ ਹੀ ਦੇਹਿ। ਮੈ ਅਵਰ ਕਿਛੁ ਨਹੀ ਚਾਹਤਾ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਸੰਸਾਰੁ ਤਉ ਸਭੁ ਰਾਜ ਹੀ ਕਉ ਚਾਹਤਾ ਹੈ। ਤੂ ਕਿਉ ਰਾਜ ਕਉ ਨਿੰਦਤਾ ਹੈ ?" ਤਬ ਗੁਰੂ ਬਾਬੇ ਨਾਨਕ ਸ੍ਰੀ ਠਾਕੁਰ ਜੀ ਪਾਸਿ ਬੇਨਤੀ ਕਰੀ ਜਿ, "ਏ ਸ੍ਰੀ ਵਾਸਦੇਵ[1] ਜੀ :–

ਵਾਦਿ[2] ਅਹੰਕਾਰਿ ਨਾਹੀ ਪ੍ਰਭ ਮੇਲਾ। ਮਨੁ ਦੇ ਪਾਵਹਿ ਨਾਮੁ ਸੁਹੇਲਾ[3] ॥
ਦੂਜੈ[4] ਭਾਇ ਅਗਿਆਨੁ[5] ਦੁਹੇਲਾ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਆਲ ਦੇਵ ਜੀ ! ਮੈ ਨਿੰਦਤਾ ਨਾਹੀ ਰਾਜ ਅਰੁ ਪਾਟ ਕਉ, ਪਰੁ ਏਸ ਕਉ ਰਾਜੁ ਹੋਇ, ਤਉ ਵਾਦੁ ਹੋਤਾ ਹੈ। ਤਬ ਤੇਰੇ ਸਾਥਿ ਏਸੁ ਜੀਅ ਕਾ ਮੇਲੁ ਨਾਹੀ ਹੋਤਾ, ਵਿਛੜਿ ਜਾਤਾ ਹੈ। ਪਰੁ ਜੇ ਏਕ ਪ੍ਰੀਤਿ ਤੇਰੀ ਏਸੁ ਕੇ ਮਨ ਮਹਿ ਹੋਇ, ਅਵਰੁ ਨ ਹੋਇ, ਤਬ ਏਸ ਕਉ ਮਹਾ ਸੁਖੁ ਹੋਇ ਜੀ। ਜਬ ਏਸ ਕਉ ਦੂਜਾ ਭਾਉ ਬਸਿਆ, ਤਬ ਏਹੁ ਅਗਿਆਨ ਦੁਹੇਲਾ ਹੋਤਾ ਹੈ ਜੀ। ਤੂ ਮੁਝ ਕਉ ਕ੍ਰਿਪਾ ਕਰਿ ਕਰਿ ਇਕੁ ਪੈਡਾ ਦਿਖਾਲਿ ਦੇਹਿ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਏ ਨਾਨਕ !

ਬਿਨੁ ਦਮ[6] ਕੇ ਸਉਦਾ ਨਹੀ ਹਾਟ। ਬਿਨੁ ਬੋਹਿਥ[7] ਸਾਗਰ ਨਹੀ ਵਾਟ[8] ॥
ਬਿਨੁ ਗੁਰ ਸੇਵੇ ਘਾਟੇ[9] ਘਾਟਿ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕ ! ਬਿਨੁ ਦਾਮਾ ਸਉਦਾ ਹਾਟਿ ਨਾਹੀ ਪਾਈਤਾ। ਜਿਉ ਬਿਨਾ ਬੋਹਥੇ ਤੇ ਸਾਗਰ ਮਾਰਗੁ ਨਾਹੀ ਪਾਈਤਾ, ਤਿਉ ਬਿਨਾ ਗੁਰੂ ਪੂਰੇ ਤੇ, ਮੁਝ ਕਉ ਨਾਹੀ ਮਿਲਤਾ।" ਤਬ ਗੁਰੂ ਬਾਬਾ ਨਾਨਕ ਜੀ ਵਾਹ ! ਵਾਹ !! ਕਰਿ ਉਠਿਆ। ਤਬ ਸ੍ਰੀ ਪਰਮ ਪੁਰਖ ਕਹਿਆ ਜਿ, "ਨਾਨਕ ! ਤੂ ਵਾਹ ! ਵਾਹ !! ਕਿਸੁ ਕਉ ਕਹਤਾ ਹੈ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਜੀ" !

ਤਿਸ ਕਉ ਵਾਹੁ ਵਾਹੁ[10] ਜਿ ਵਾਟ ਦਿਖਾਵੈ। ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥
ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸ੍ਰੀ ਪਾਰਬ੍ਰਹਮ ਜੀ ! ਮੈ ਵਾਹ, ਵਾਹ, ਤਿਸ ਕਉ ਕਹਤਾ ਹੌਂ, ਜਿ ਤੇਰਾ ਪੈਂਡਾ, ਵਾਟ ਦਿਖਾਇ ਦੇਇ। ਏ ਪੂਰਨ ਪੁਰਖ ਦੇਆਲ ਜੀ ! ਮੈ ਵਾਹ, ਵਾਹ, ਤਿਸ ਕਉ ਕਹਤਾ ਹੌਂ, ਜਿ ਤੇਰੇ ਕੀਰਤਨ, ਭਗਤਿ ਕਾ ਮੁਝ ਕਉ ਸਬਦੁ ਸੁਣਾਵੈ ਜੀ। ਕ੍ਰਿਪਾ ਨਿਧਾਨ ਜੀ ! ਮੈ ਵਾਹ, ਵਾਹ, ਤਿਸ ਕਉ ਕਹਤਾ ਹੌਂ, ਜਿ ਤੁਝ ਕਉ ਮੇਲਿ ਮਿਲਾਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਕ੍ਰਿਪਾ ਨਾਥ ਜੀ !

ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥
ਗੁਰ ਸਬਦੀ ਮਥਿ[11] ਅੰਮ੍ਰਿਤੁ ਪੀਉ ॥
ਨਾਮ ਵਡਾਈ ਤੁਧੁ ਭਾਣੈ ਦੀਉ ॥ ੭ ॥

---

[1]ਜਿਸ ਵਿਚ ਸਭ ਦਾ ਨਿਵਾਸ ਹੈ ਅਰ ਜੋ ਸਭ ਵਿਚ ਹੈ। [2]ਝਗੜੇ ਵਿਚ। [3]ਸੁਖਦਾਈ। [4]ਦ੍ਵੈਤ ਭਾਵ। [5]ਪੋਥੀ ਵਿਚ "ਧਿਆਨ ਦੁਹੇਲਾ" ਹੈ। [6]ਪੈਸਿਆਂ ਦੇ। [7]ਜਹਾਜ਼। [8]ਰਸਤਾ, ਸਫ਼ਰ। [9]ਘਾਟਾ ਹੀ ਘਾਟਾ ਹੈ। [10]ਧੰਨਤਾ, ਭਾਵ ਵਾਰਨੇ ਜਾਈਏ। [11]ਰਿੜਕ ਕੇ।

ਤਿਸੁ ਕਾ ਪਰਮਾਰਥ ।—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਵਾਹ, ਵਾਹ, ਤਿਸ ਕਉ ਕਹਤਾ ਹੋਂ, ਜਿਸ ਕਾ ਦੀਆ ਏਹੁ ਜੀਉ ਹੈ। ਨਿਰੰਜਨ ਨਿਰੰਕਾਰ ਜੀ! ਵਾਹ ਵਾਹ, ਮੈ ਤਿਸੁ ਸਤਿਗੁਰੂ ਕਉ ਕਹਤਾ ਹੋਂ, ਜਿਸ ਕੇ ਪ੍ਰਸਾਦਿ ਏਹੁ ਅੰਮ੍ਰਿਤ ਤੇਰਾ ਨਾਮੁ ਪੀਆ ਹੈ। ਪਰੁ ਜੀ ਏਹ ਨਾਮ ਕੀ ਵਡਿਆਈ ਜਾ ਤੈਂ ਕ੍ਰਿਪਾ ਕਰਿ ਕਰਿ ਆਪਿ ਦੀਨੀ ਹੈ, ਤਉ ਮੈ ਪਾਈ ਹੈ। ਜੀ, ਮੈ ਤੁਝ ਹੀ ਕਉ ਵਾਹ ਵਾਹ ਕਹਤਾ ਹੋਂ। ਅਉਰੁ ਦੂਸਰਾ ਤੈ ਬਿਨਾ ਕਉਨੁ ਹੈ, ਜਿਸ ਕਉ ਮੈ ਵਾਹ ਵਾਹ ਕਹਉ?" ਤਬ ਸ੍ਰੀ ਠਾਕਰੁ ਜੀ ਗੁਰੂ ਬਾਬੇ ਨਾਨਕ ਜੀ ਕਉ ਕਹਿਆ ਜਿ, "ਏ ਨਾਨਕ! ਤੂ ਏਕ ਬਸਤੁ, ਕਾਈ ਸਮਝਿ ਕਰਿ, ਜੁ ਭਲੀ ਜਾਨਹਿ, ਸੁ ਮੇਰੇ ਪਾਸ ਤੇ ਮਾਗਿ ਲੇਹਿ, ਜਿਤੁ ਤੇਰੀ ਪਤਿ ਰਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਮਿਹਰਵਾਨੁ!"

ਨਾਮ ਬਿਨਾ ਕਿਉ ਜੀਵਾ ਮਾਇ। ਅਨਦਿਨੁ[1] ਜਪਤੁ ਰਹਉ ਤੇਰੀ ਸਰਣਾਇ ॥
ਨਾਨਕ ਨਾਮਿ ਰਤੇ ਪਤਿ ਪਾਇ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਮ੍ਰਥ ਜੀ! ਤੂ ਮੁਝ ਕਉ ਤਿਚਰੁ ਜੀਵਾਇ, ਜਿਚਰੁ ਤੇਰਾ ਨਾਮੁ ਸਿਮਰਉ। ਦਿਨ ਰਾਤਿ ਕੇ ਵਿਖੇ ਤੇਰਾ ਹੀ ਸਿਮਰਨੁ ਕਰਉ, ਅਰੁ ਤੇਰੇ ਹੀ ਗੁਣ ਗਾਵਉ, ਅਰੁ ਤੇਰੀ ਸਰਨਿ ਪੜਿਆ ਰਹਉ ਜੀ। ਮੈ ਏਹੀ ਸਮਝਿਆ ਹੈ। ਜਬ ਐਸੀ ਕ੍ਰਿਪਾ ਤੂ ਮੁਝ ਊਪਰਿ ਕਰਹਿ, ਤਉ ਹੀ ਮੇਰੀ ਪਤਿ ਰਹੈਗੀ ਜੀ। ਜੀ, ਜੇ ਤੇਰੇ ਨਾਮ ਸਿਮਰਨ ਮਹਿ ਰਹਉਗਾ, ਉਹੀ ਮੇਰੀ ਪਤਿ ਰਹੀ ਜੀ। ਬਿਨਾ ਤੇਰੇ ਨਾਮ ਸਿਮਰਨ ਥੀਂ, ਮੇਰੀ ਪਤਿ ਨਾਹੀ ਰਹਤੀ। ਮੁਝ ਕਉ ਏਹੀ ਅਪਨਾ ਨਾਮੁ ਹੀ ਦੇਹਿ ਜੀ। ਮੈ ਅਵਰੁ ਕਿਛੁ ਨਾਹੀ ਮਾਂਗਤਾ, ਬਿਨਾ ਤੇਰੇ ਨਾਮ ਸਿਮਰਨ ਤੇ।" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਜਾਹਿ, ਮੈ ਤੁਮ ਕਉ ਅਪਣਾ ਨਾਮੁ ਦੀਆ।" ਤਬ ਤਹਾਂ ਗੁਰੂ ਬਾਬੇ ਨਾਨਕ ਕਉ ਨਾਮੁ ਦਾਨੁ ਮਿਲਿਆ। ਗੁਰੂ ਬਾਬੇ ਨਾਨਕ ਜੀ ਪਸਾਉ ਕੀਆ, ਭਗਤਿ ਖਜਾਨਾ ਲੀਆ ॥ ਤਬ ਜਗਤੁ ਨਿਸਤਾਰਨਿ ਕੀ ਨਿਮਿਤਿ ਗੁਰੂ ਬਾਬਾ ਨਾਨਕ ਜੀ ਜਗਤੁ ਮਹਿ ਪ੍ਰਗਟੇ। ਬੋਲਹੁ ਵਾਹਗੁਰੂ! ਬਾਬਾ ਨਾਨਕੁ ਜੀ।

॥ ਸਲੋਕੁ ॥

ਦਾਸ ਨਾਨਕ ਨਾਮੁ ਪਛਾਣਿਆ, ਪ੍ਰਭ ਤੇ ਲੀਆ ਮੰਗਿ ॥
ਨਾਮੁ ਦਾਨੁ ਇਸਨਾਨੁ ਸਿਞ, ਕਾਪਰ ਪਹਿਰੇ ਅੰਗਿ ॥ ੧ ॥[2]

ਬੋਲਹੁ ਵਾਹਗੁਰੂ। ਧੰਨਿ ਗੁਰੂ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿ ਗੁਰੂ। ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੮ ॥ ੨੧੯ ॥ ੫੧ ॥

# ਮੋਹ ਦਾ ਪਸਾਰਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਮਾਤਾ ਨਾਲ)

ਤਬ ਐਸੀ ਪਰਮੇਸੁਰ ਕੀ ਆਗਿਆ ਭਈ ਜਿ ਕਰਤਾਰ ਪੁਰ ਕੇ ਨਜੀਕਿ ਰਾਵੀ ਦਰੀਆਉ ਕੇ ਕਿਨਾਰੇ ਊਪਰਿ ਗੁਰੂ ਬਾਬਾ ਜੀ ਜਾਇ ਬੈਠਿ ਰਹਿਆ। ਦਿਨ ਰਾਤਿ ਉਹਾਂ ਹੀ ਰਹੇ, ਘਰਿ ਆਵਣਾ ਛੋਡਿ ਦੀਆ।

[1] ਹਰ ਰੋਜ, ਰਾਤ ਦਿਨ। [2] ਇਹ ਸਲੋਕ ਪੋਥੀ ਕਰਤਾ ਦਾ ਹੈ।

ਗੁਰੂ ਬਾਬੇ ਜੀ ਕੇ ਮਨਿ ਤਰਕ[1] ਆਇ ਗਈ। ਕਹੈ ਜਿ, "ਇਬ ਮੇਰਾ ਕਿਆ ਹੈ, ਜਿ ਹਉ ਘਰਿ ਜਾਵਉ।" ਤਬ ਗੁਰੂ ਬਾਬੇ ਕੀ ਮਾਤਾ ਕਾ ਜੀਉ ਕਲਮਲਾਇ[2] ਗੈਆ। ਲਾਗੀ ਹਾਇ ਹਾਇ ਕਰਨੇ। ਜਿ ਹਾਇ ਹਾਇ, ਮਸਾਂ ਜੇਹੇ ਬਾਰਹੀ ਬਰਸੀਂ ਆਇਆ ਸੀ। ਮੈਨੋ ਤਰਸਦੀ ਨੋ ਕਿਵੇ ਨਜਰਿ ਆਇਆ ਸੀ, ਭੀ ਗੈਆ। ਸੁ ਮਾਤਾ ਹਾਇ ਕਰਿ ਕਰਿ, ਲਾਗੀ ਉਚੀ ਪੁਕਾਰਿ ਪੁਕਾਰਿ ਰੋਵਣੇ। ਸੁ ਮਾਤਾ ਕਾ ਰੁਦਨੁ[3] ਸੁਣਿ ਕਰਿ ਲੋਕ ਸਭਿ ਮਿਲ ਆਏ, ਜਿ ਹਾਇ ਹਾਇ ਮਾਤਾ ਰੋਤੀ ਹੈ। ਸੁ ਜਾਣੀਤਾ ਹੈ, ਜਿ ਸਾਇਤ ਨਾਨਕੁ ਫੇਰਿ ਨਿਕਲਿ ਗੈਆ। ਤਬ ਇਕਿ ਲੋਕ ਜਿ ਉਸ ਤਰਫ ਤੇ ਆਏ, ਉਨਹੁ ਕਹਿਆ ਜਿ, "ਏ ਮਾਤਾ ਜੀ! ਤੂ ਈਹਾ ਕਾਹੇ ਕਉ ਰੋਵਤੀ ਹੈਂ? ਗੁਰੂ ਬਾਬਾ ਨਾਨਕੁ ਦਰੀਆਉ ਊਪਰਿ ਬੈਠਾ ਹੈ। ਤਬ ਮਾਤਾ ਕਹਿਆ ਜਿ, "ਹੈਂ, ਵਾਰੀ ਬਚਾ! ਤੁਸਾਡੇ ਮੂਹ ਉਤਹੁ। "ਤੁਸਾਂ ਦੇਖਿਆ ਮੇਰਾ ਨਾਨਕੁ?" ਕਹੈ, "ਹਾਂ ਮਾਤਾ ਜੀ! ਹਮ ਦੇਖਿਆ, ਗੁਰੂ ਬਾਬਾ ਨਾਨਕੁ ਜੀ ਦਰੀਆਉ ਉਪਰਿ ਬੈਠਾ ਹੈ। ਮੈ ਦੇਖਿਆ ਹੈ। ਮਾਤਾ, ਏਹ ਬਾਤ ਸੁਣਿ ਕਰਿ ਉਠੀ ਦਉੜੀ। ਰੋਤੀ ਰੋਤੀ ਬਾਬੇ ਨਾਨਕ ਕਉ ਆਇ ਮਿਲੀ। ਤਬ ਜਾ ਗੁਰੂ ਬਾਬਾ ਦੇਖੈ, ਤਾਂ ਮਾਤਾ ਰੋਤੀ ਹੈ। ਬਹੁਤ ਬਿਲੀਤਾਪ[4] ਕਰਤੀ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਹਾ ਹਾ ਮਾਤਾ! ਤੂ ਕਾਹੇ ਕਉ ਰੁਦਨੁ ਕਰਤੀ ਹੈ?" ਤਬ ਮਾਤਾ ਕਹਿਆ ਜਿ, "ਬਚਾ, ਹੰਉ ਜਿ ਨ ਰੋਵਾਂ, ਸੁ ਕਿਉ ਕਰਿ ਨ ਰੋਵਾਂ? ਤੂ ਮੈਨੋ ਮਸਾਂ ਜੇਹੇ ਨਜਰਿ ਆਇਆ ਹੈਂ। ਅਰੁ ਜਾਂ ਤੂ ਭੀ ਕਹੀ ਉਠਿ ਜਾਹਿ, ਤਾਂ ਹਉ ਕਿਉ ਕਰਿ ਜੀਵਾ? ਬਚਾ! ਜਾਂ ਤੂ ਮੇਰੀਆ ਅਖੀ ਅਗੈ ਹੋਹਿ ਤਾਂ ਹੀ ਹਉ ਜੀਵਾਂ।" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਮਾਤਾ ਜੀ! ਤੂ ਜਿ ਰੋਵਤੀ ਹੈਂ, ਸੋ ਮੋਹ ਕਰਿ ਕਰਿ ਰੋਵਤੀ ਹੈ। ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ :—

ਮੋਹੁ[5] ਕੁਟੰਬੁ[6] ਮੋਹੁ ਸਭ ਕਾਰ। ਮੋਹੁ ਤੁਮ ਤਜਹੁ ਸਗਲ ਵੇਕਾਰ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ! ਜਿਤਨਾ ਕੁਟੰਬ ਕਾ ਮੋਹੁ ਹੈ, ਸੁ ਕਲ ਕਾਲਖ ਹੈ। ਜਿਤਨਾ ਮੋਹੁ ਕੁਟੰਬ ਸਾਥਿ ਏਹੁ ਜੀਉ ਕਰਤਾ ਹੈ, ਸੁ ਇਤਨਾ ਸਭੁ ਬਿਕਾਰੁ ਹੈ। ਏ ਮਾਤਾ! ਏਹੁ ਜਿ ਕੁਟੰਬ, ਮਾਇਆ ਸਿਉ ਮੋਹੁ ਲਾਵਣਾ, ਸੁ ਏਸ ਕਉ ਮਹਾ ਦੁਖੁ ਹੈ, ਅਰੁ ਵਡਾ ਪਾਪੁ ਹੈ ਮਾਤਾ ਕੇ ਸਾਥਿ। ਮਾਤਾ! ਏਹੁ ਝੂਠਾ ਰੁਦਨੁ, ਤੂ ਕਾਹੇ ਕਉ ਕਰਤੀ ਹੈ?" ਤਬ ਮਾਤਾ ਕੇ ਸਾਥਿ, ਗੁਰੂ ਬਾਬੇ ਕੇ ਭਾਈ ਭਰਾਉ ਪੁਤ੍ਰ ਆਏ ਸਨਿ, ਸਿ ਓਇ ਭੀ ਲਾਗੇ ਰੋਵਣੇ।" ਤਬ ਗੁਰੂ ਬਾਬੇ ਕਹਿਆ ਜਿ :—

ਮੋਹੁ ਅਰੁ ਭਰਮੁ ਤਜਹੁ ਤੁਮ ਬੀਰ। ਸਾਚੁ ਨਾਮੁ ਰਿਦੇ ਰਵੈ ਸਰੀਰ ॥ ਰਹਾਉ ॥

ਤਿਸੁ ਕਾ ਪਰਮਾਰਥੁ[7] :—

ਤਬ ਗੁਰੂ ਬਾਬੇ ਨਾਨਕ ਜੀ, ਮਾਤਾ ਕਉ ਅਰੁ ਉਨਹੁ ਭਾਈਅਹੁ ਕਉ ਕਹਿਆ ਜਿ, "ਬੀਰ[8]! ਏਹੁ ਜਿ ਮੋਹੁ ਹੈ, ਸਿ ਸਭੁ ਭਰਮੁ ਹੈ। ਏਹੁ ਭਰਮ ਕਾ ਮੋਹੁ ਤੁਮ ਤਜਹੁ[9], ਜਿ ਸਚੁ ਨਾਮੁ ਤੁਮਾਰੇ ਅੰਤਰਿ ਆਇ ਬਸੈ, ਤੁਮਾਰੀ ਪਰਮ ਗਤਿ ਹੋਇ। ਮਾਇਆ ਅਰੁ ਕੁਟੰਬ ਕੇ ਹੇਤਿ[10] ਕਰਿ ਕਰਿ, ਤੁਮ ਕਉ ਪਰਮੇਸੁਰੁ ਭੂਲਿ ਗੈਆ ਹੈ। ਤੁਮ ਏਹੁ ਭਰਮੁ ਅਰੁ ਮੋਹੁ ਦੂਰਿ ਕਰਹੁ, ਜਿ ਤੁਮਾਰੇ ਮਨਿ ਪਰਮੇਸੁਰ ਕਾ ਨਿਵਾਸੁ ਹੋਇ।" ਤਬ ਮਾਤਾ ਕਹਿਆ

---

[1]ਵਿਚਾਰ, ਸੋਚ, ਦਲੀਲ। [2]ਉਦਾਸ ਹੋ ਗਿਆ। [3]ਰੋਣਾ। [4]ਵਿਰਲਾਪ।
[5]ਵੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੫੬। [6]ਸੰਤਾਨ, ਟੱਬਰ। [7]ਪੋਥੀ ਵਿਚ ਇਹ ਅਖਰ ਨਹੀ ਹਨ।
[8]ਹੇ ਭਾਈ। [9]ਛੱਡੋ। [10]ਪਿਆਰ ਕਰਕੇ।

ਜਿ, "ਬਚਾ ! ਮੇਰਾ ਅਦਰੁ ਕਲਪਦਾ ਹੈ। ਮੈ ਕਿਉ ਕਰਿ ਸਚੁ ਨਾਮੁ ਜਪਉ ?" ਤਬ ਗੁਰੂ ਬਾਬਾ ਬਾਨੀ ਬੋਲਿ ਉਠਿਆ ਜਿ :—

ਸਚੁ ਨਾਮੁ ਜਾ ਨਵਨਿਧਿ ਪਾਈ। ਰੋਵੈ ਪੂਤੁ ਨ ਕਲਪੈ[1] ਮਾਈ ॥ ੨ ॥

ਤਿਸੁ ਕਾ ਪਰਮਾਰਥੁ :—

ਏ ਮਾਤਾ ਜੀ ! ਏਹੁ ਜਿ ਸਚੁ ਨਾਮੁ ਹੈ, ਸੁ ਕੈਸੀ ਨਿਧਿ ਹੈ ? ਜੇ ਏਹੁ ਸਚੁ ਨਾਮੁ ਹਿਰਦੇ ਆਵੈ, ਤੌ ਨ ਪੂਤੁ ਰੋਵੈ, ਨ ਮਾਈ ਖਿਝੈ, ਕਲਪੈ ਨਾਹੀ। ਸਾਂਤਿ ਕੇ ਘਰਿ ਆਇ ਜਾਹਿ। ਮੋਹ ਕੀ ਫਾਸ ਤੇ ਮੁਕਤੇ ਹੋਹਿ । ਨਿਰਮੋਹ ਹੋਇ ਕਰਿ, ਮੁਕਤਿ ਕੋ ਪ੍ਰਾਪਤਿ ਹੋਹਿ । ਮਾਤਾ ਜੀ ! ਜੋ ਨਿਰਮੋਹਿ ਹੋਇ, ਤਉ ਮੁਕਤਿ ਜਾਹਿ। ਅਰੁ ਜੇ ਮੋਹ ਸੰਜੁਗਤ[2] ਹੋਇ, ਤਉ ਮੁਕਤਿ ਕਿਉ ਹੀ ਨ ਹੋਇ।

ਏਤੁ ਮੋਹਿ ਡੂਬਾ ਸੰਸਾਰੁ ॥
ਗੁਰਮੁਖਿ ਕੋਈ ਉਤਰੈ[3] ਪਾਰਿ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਏਹੁ ਜਿ ਮੋਹੁ ਹੈ, ਮਾਤਾ ਕਾ, ਪਿਤਾ ਕਾ, ਭਾਈ ਭਤੀਜੇ ਕਾ, ਬੇਟੀ ਬੇਟੇ ਕਾ, ਇਸ ਤੇ ਸੰਸਾਰੁ ਡੂਬਤਾ ਹੈ। ਕੋਈ ਬਿਰਲਾ ਕੋਟਾਂ ਮੰਧੇ[4] ਪਾਰਿ ਉਤਰੈ ਤਉ ਉਤਰੈ, ਨਾਤਰ ਸੰਸਾਰੁ ਸਭ ਨਰਕਿ ਜਾਇਗਾ।"

ਏਤੁ ਮੋਹਿ ਫਿਰਿ ਜੂਨੀ ਪਾਹਿ। ਮੋਹੇ ਲਾਗਾ ਜਮਪੁਰਿ[5] ਜਾਹਿ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ। ਏਹੁ ਜਿ ਜਮ ਕੇ ਵਸਿ ਪੜਤਾ ਹੈ, ਸੁ ਮੋਹਿ ਕਰਿ ਕਰਿ ਪੜਤਾ ਹੈ। ਅਰੁ ਏਹੁ ਜਿ ਜੀਉ ਜੂਨੀ ਮਹਿ ਪੜਤਾ ਹੈ, ਸੋ ਭੀ ਮੋਹ ਕਰਿ ਕਰਿ ਪੜਤਾ ਹੈ। ਜੋ ਏਹੁ ਮਾਇਆ ਅਰੁ ਕੁਟੰਬ ਤੇ ਨਿਰਮੋਹਿ ਹੋਇ, ਤਬ ਏਹੁ ਫਿਰਿ ਜੂਨਿ ਨ ਆਵੈ। ਏਹੁ ਜਿ ਜੂਨੀ ਮਹਿ ਆਵਤਾ ਅਰ ਨਰਕ ਮਹਿ ਪੜਤਾ ਹੈ, ਸੁ ਇਸ ਹੀ ਮੋਹਿ ਕਰਿ ਕਰਿ।" ਤਬ ਮਾਤਾ ਕਹਿਆ ਜਿ, "ਬਚਾ ! ਏਹੁ ਜਿਤਨੇ ਤਪੇ, ਸੰਨਿਆਸੀ, ਸੇਖ, ਪੀਰ, ਗੁਰ ਹੈਂ, ਅਰੁ ਹੋਏ ਹੈਂ, ਇਨ ਕੇ ਤੋ ਸਭਨਾ ਕੇ ਬੇਟੇ ਬੇਟੀਆਂ ਹੋਏ ਹੈਂ। ਇਨ੍ਹਾਂ ਤੇ ਜਾਣੀਦਾ ਹੈ, ਜਿ ਮੋਹੁ ਹੈ। ਤਾਂ ਓਇ ਭੀ ਬੈਕੁਠਿ ਜਾਤੇ ਹੈਂ, ਉਨ੍ਹ ਕੀ ਭੀ ਭਗਤਿ ਪਰਮੇਸੁਰੁ ਥਾਇ ਪਾਇਦਾ ਹੈ।" ਤਬ ਗੁਰੂ ਬਾਬੇ ਜੀ ਕਹਿਆ ਜਿ, "ਨਾ ਮਾਤਾ, ਏਵ ਨਾਹੀ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਗੁਰ ਦੀਖਿਆ[6] ਲੇ ਜਪੁ ਤਪੁ ਕਮਾਹਿ। ਨਾ ਮੋਹੁ ਤੂਟੈ ਨ ਥਾਇ[7] ਪਾਹਿ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਭਾਵੈ ਗੁਰੁ ਕੀ ਦੀਖਿਆ ਕਮਾਵੈ, ਭਾਵੈ ਅਨੇਕ ਜਪ, ਤਪ, ਸੰਜਮ ਕਰੈ, ਨਾ ਮੋਹੁ ਕੁਟੰਬ, ਸੰਸਾਰ, ਮਾਇਆ ਕਾ ਤੂਟੈ, ਨ ਏਹੁ ਮੁਕਤਾ ਹੋਇ।

---

[1]ਦੁਖੀ ਹੋਵੇ। [2]ਸਾਥ, ਨਾਲ। [3]ਪੋਥੀ ਵਿਚ "ਪਾਵੈ ਪਾਰ" ਹੈ। [4]ਵਿਚੋਂ।
[5]ਜਮਪੁਰੀ, ਜਮਾਂ ਦਾ ਦੇਸ। [6]ਸਿਖਿਆ। [7]ਕਬੂਲ ਹੋਣਾ।

ਮਾਤਾ ਜੀ! ਇਸ ਕੀ ਤਉ ਥਾਇ ਪੜੇ, ਜਬ ਨਿਰਮੋਹੁ ਹੋਇ।" ਤਬ ਮਾਤਾ ਜੀ ਕਹਿਆ ਜਿ, "ਏ ਬਚਾ! ਕਿਵੇਂ ਏਹੁ ਕੁਟੰਬ, ਮਾਇਆ ਕਾ ਮੋਹੁ ਜਾਇ ਭੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਮੋਹੁ ਜਾਤਾ ਭੀ ਹੈ।" ਕਹੈ, "ਜੀ, ਓਹੁ ਬਿਧਿ[1] ਕਵਨ ਹੈ, ਜਿਤੁ ਏਸ ਕਾ ਮੋਹੁ ਤੂਟੈ ਅਰੁ ਨਿਰਮੋਹੁ ਹੋਇ?" ਤਬ ਗੁਰੂ-ਬਾਬੇ ਨਾਨਕ ਜੀ ਕਹਿਆ ਜਿ:—

ਨਦਰਿ ਕਰੇ ਤਾਂ ਏਹੁ ਮੋਹੁ ਜਾਇ। ਨਾਨਕ ਹਰਿ ਸਿਉ ਰਹੈ ਸਮਾਇ ॥ ੬ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਜਬ ਪਰਮੇਸੁਰ ਆਪਣੀ ਮਿਹਰ ਕੀ ਨਜਰਿ ਭਰਿ ਦੇਖੈ, ਤਉ ਉਸ ਕੀ ਮਿਹਰ ਤੇ ਮੋਹੁ ਤ੍ਰੁਟਿ ਜਾਇ ਅਰੁ ਪਰਮੇਸੁਰ ਸਾਥਿ ਇਸ ਕਾ ਜੋੜੁ ਪੜੈ। ਮਾਤਾ ਜੀ! ਪਰਮੇਸੁਰ ਥੀ ਏਹੁ ਮੋਹੁ ਹੀ ਵਿਛੋੜਤਾ ਹੈ। ਜਦਿ ਇਸ ਕਾ ਮੋਹੁ ਜਾਇ, ਇਸਿ ਕੁਟੰਬ ਕਾ, ਅਰੁ ਮਾਇਆ ਸੰਸਾਰ ਕਾ, ਤਬ ਏਹੁ ਸਾਧੁ, ਸੰਤੁ, ਭਗਤੁ ਹੋਇ, ਪਰਮੇਸੁਰ ਸਿਉ ਸਮਾਇ ਜਾਇ, ਸਦਾ ਸਰਬਦਾ ਏਹੁ ਪਰਮੇਸੁਰ ਹੀ ਕੇ ਰੰਗਿ ਰਤਾ ਰਹੈ। ਇਸੁ ਅਰੁ ਠਾਕੁਰ ਮਹਿ ਭੇਦੁ ਭਿੰਨੁ ਕਿਛੁ ਨ ਹੋਇ।" ਤਬ ਮਾਤਾ ਕਹਿਆ ਜਿ, "ਹਾਂ ਬਚਾ! ਆਜੁ ਥੀਂ ਪੀਛੇ ਮੈਂ ਜਾਣਦੀ ਥੀ, ਜਿ ਤੂ ਮੇਰਾ ਪੁਤ੍ਰੁ ਹੈ, ਹਉ ਤੇਰੀ ਮਾਤਾ ਹਾਂ। ਬਚਾ! ਸੰਸਾਰ ਦਾ ਮੋਹੁ ਮੇਰੇ ਅੰਦਰਿ ਸਾ। ਬਲਿਹਾਰ ਜਾਉ। ਇਬ ਤੂ, ਆਜੁ ਥੀਂ ਲੈ ਕੈ ਮੇਰਾ ਤੇਰਾ ਪਰਮੇਸੁਰ ਕੇ ਨਾਮ ਕਾ ਮੋਹੁ। ਤੂ ਇਬ ਅਸਾਡਾ ਗੁਰੂ ਹੂਆ, ਏਸੁ ਉਪਦੇਸ ਕਾ। ਜੀ, ਤੇਰੇ ਪ੍ਰਸਾਦਿ ਮੇਰਾ ਸਾਹਿਬੁ! ਅਸਾਡੇ ਮਨਿ ਸਾਂਤਿ ਆਈ। ਹੁਣਿ ਭਾਵੇਂ ਤੂ ਰਹੁ, ਭਾਵੇ ਜਾਹਿ। ਅਸਾਡੇ ਮਨਿ ਸੰਤੋਖੁ ਆਇਆ ਹੈ। ਜੇ ਜਾਹਿ, ਤਾਂ ਅਸਾਡੇ ਜੀ ਸਾਂਤਿ ਹੈ। ਜੇ ਰਹਹਿ, ਤਾਂ ਅਸਾਡੇ ਜੀ, ਸਾਂਤਿ ਹੈ ਜੀ। ਹੁਣੁ ਤੂ ਪਰਮੇਸੁਰ ਥੈ ਏਹੁ ਬੇਨਤੀ ਕਰਿ, ਜਿ ਅਸਾਨੂ ਭਿ ਤੇਰੇ ਪ੍ਰਸਾਦਿ ਪਰਮੇਸੁਰੁ ਚਿਤਿ ਆਵੈ।" ਤਬ ਗੁਰੂ ਬਾਬੇ ਕਹਿਆ ਜਿ, "ਹਾਂ, ਮਾਤਾ ਜੀ! ਧੰਨੁ ਹੈਂ ਤੂ, ਜਿਸ ਨੂ ਏਹ ਮਤਿ ਆਈ ਹੈ। ਹਾਂ, ਮਾਤਾ ਜੀ! ਤੂ ਅਸਾਨੂ ਅਸੀਰਵਾਦ ਦੇਹਿ, ਜਿ ਜੇਹੀ ਹਮਹੁ ਉਠਾਈ ਹੈ, ਤੇਹੀਆ ਪਰਮੇਸੁਰੁ ਨਿਬਾਹੇ।" ਤਬ ਮਾਤਾ ਕਹਿਆ ਜਿ, "ਬੇਟਾ! ਤੇਰੀ ਭਗਤਿ ਪਰਮੇਸੁਰੁ ਨਿਬਾਹੇ। ਮੇਰਾ ਇਹੀ ਅਸੀਰਬਾਦੁ ਹੈ, ਜਿ ਤੇਰੀ ਭਗਤਿ ਪਰਮੇਸੁਰੁ ਨਿਬਾਹੇ, ਤੇਰੀ ਪੂਰੀ ਪੜੇ। ਮੇਰਾ ਇਹੀ ਅਸੀਰਬਾਦੁ ਹੈ, ਜਿ ਤੇਰੀ ਭਗਤਿ ਪਾਰਬ੍ਰਹਮੁ ਨਿਬਾਹੇ, ਥਾਇ ਪੜੇ। ਬੋਲਹੁ ਵਾਹਗੁਰੂ।

॥ ਸਲੋਕੁ ॥

ਵਾਹੁਗੁਰੂ ਜਿਸੁ ਬਿਨੁ ਕਿਛੁ ਨਾਹਿ ॥
ਦਾਸ ਨਾਨਕ ਰਵਿਆ ਸਭਨਾ ਮਾਹਿ ਸਮਾਹਿ ॥
ਨਾਇ ਲੈਏ ਦੁਖ ਜਾਹਿ। ਸੇਵਹਿ ਤਾਂ ਸੁਖੁ ਪਾਹਿ ॥ ੧ ॥

ਬੋਲਹੁ ਭਾਈ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧੯ ॥ ੨੧੯ ॥ ੫੨ ॥



[1]ਤਰੀਕਾ।

# ਚੰਗਿਆਈ ਤੇ ਬੁਰਿਆਈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਦੋ ਕਾਜ਼ੀਆਂ ਨਾਲ)

ਤਬ ਗੁਰੂ ਬਾਬਾ ਨਾਨਕ ਜੀ, ਉਸ ਠਉਰ ਦਰੀਆਵ ਦੇ ਕਿਨਾਰੇ ਤੇ ਉਠਿ ਕਰਿ, ਅਪਨੇ ਗ੍ਰਿਹਿ ਆਏ। ਤਬ ਦਿਨ ਕਿਤਨੇ ਕੁ ਬੀਤੇ ਥੇ, ਅਰੁ ਧਰਮਸਾਲਾ ਮਹਿ ਗੁਰੂ ਬਾਬਾ ਬੈਠਾ ਥਾ। ਅਰੁ ਇਕਿ ਦੋਇ ਕਾਜੀ ਗੁਰੂ ਬਾਬੇ ਪਾਸਿ ਆਏ, ਆਪਸ ਮਹਿ ਝਗੜਤੇ। ਪਰਮੇਸੁਰ ਕੇ ਨਾਮ ਕਾ ਅਰੁ ਪਰਮੇਸੁਰ ਕੇ ਮਾਰਗ ਕਾ, ਆਪਸ ਮਹਿ ਕਿਛੁ ਬੋਲਤੇ ਝਗੜਤੇ ਹੋਏ ਆਇ। ਗੁਰੂ ਬਾਬੇ ਪਾਸਿ ਆਇ, ਦੁਆਇ ਸਲਾਮੁ ਕਰਿ ਬੈਠੇ। ਗੁਰੂ ਬਾਬੇ ਉਨ੍ ਕਾ ਬਹੁਤੁ ਆਦਰੁ ਕੀਆ, ਅਰੁ ਉਨ ਕਉ ਸੰਤੋਖਿਆ। ਸੰਤੋਖਿ ਕਰਿ, ਤਬ ਪੂਛਿਆ ਜਿ, "ਕਿਉ ਮੀਆ ਜੀ, ਤੁਮ ਆਪ ਮਹਿ ਕਿਆ ਬੋਲਤੇ ਹਹੁ?" ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ! ਤੂ ਜਿ ਹੈਂ ਸੁ ਵਡਾ ਮਰਦੁ ਹੈਂ। ਅਜੁ ਇਸਿ ਜਮਾਨੇ ਵਿਚਿ, ਤੇਰੀ ਪਹੁਚ ਨੋ, ਦੂਜਾ ਹੋਰੁ ਕੋਈ ਖੁਦਾਇ ਨਾਹੀ ਪੈਦਾ ਕੀਤਾ। ਤੂ ਜਿ ਹੈਂ, ਸੁ ਹਿੰਦੂ ਮੁਸਲਮਾਨ ਕਾ ਪੀਰੁ ਹੈਂ ਜੀ। ਅਸਾਨੋ ਏਹੋ ਆਪ ਵਿਚਿ ਝਗੜਾ ਹੈ, ਜਿ ਜੀ ਏਹੁ ਕਹਦਾ ਹੈ ਜਿ, "ਸਿਧਾਮਾ[1] ਹੈ, ਸੁ ਹਠ ਵਿਚਿ ਹੈ। ਜੇ ਏਹ ਬੰਦਾ ਹਠੁ ਬੰਧੇ, ਤਾਂ ਖੁਦਾਇ ਨੂ ਪਹੁਚੇ। ਖੁਦਾਇ ਨੂ ਤਾਂ ਮਿਲੈ, ਜਾਂ ਮਿਹਨਤ ਕਰੇ। ਸੁ ਮਿਹਨਤ ਤਾਂ ਹੋਵੈ, ਜਾਂ ਹਠੁ ਕਰੈ। ਬਿਨਾ ਹਠ ਤੇ ਮਿਹਨਤ ਨਾਹੀ ਹੋਂਦੀ। ਜਾਂ ਪਹਿਲਾਂ ਹਠੁ ਕਰੈ, ਤਾਂ ਮਿਹਨਤ ਹੋਵੈ। ਜਾਂ ਸੁਖੁ ਕਰੈ, ਤਾਂ ਮਿਹਨਤ ਨਾਹੀ ਹੋਂਦੀ। ਬਿਨਾਂ ਹਠ ਤੇ ਮਿਹਨਤ ਨਾਹੀ। ਬਿਨਾ ਮਿਹਨਤ ਤੇ ਸੇਵਾ ਨਾਹੀ। ਏਹੁ ਬੰਦਾ ਬੰਦਗੀ ਹੀ ਕਰੈ, ਸਿ ਹਠੁ ਕਰਿ ਕਰੇ। ਅਗੇ ਕਬੂਲੁ ਘਤਣਹਾਰਾ ਆਪਿ ਅਲਾਹ ਹੈ। ਐਪਰੁ ਏਸ ਦਾ ਹਠੁ ਲੋੜੀਐ।" ਤਬ ਗੁਰੂ ਬਾਬੇ ਕਹਿਆ ਜਿ, "ਤੂ ਆਖੁ ਮੀਆਂ! ਤੂ ਕਿ ਕਹਦਾ ਹੈਂ?" ਤਬ ਉਨਿ ਕਹਿਆ ਜਿ, "ਬਾਬਾ ਜੀ ਸਲਾਮਤਿ! ਮੈਂ ਏਵ ਕਹਦਾ ਹਾਂ, ਜਿ, ਜਿ ਕਿਛੁ ਸਾਹਿਬ ਕਰਾਇਆ ਭਾਂਵਦਾ ਹੈ, ਸੋਈ ਏਸੁ ਬੰਦੇ ਤੇ ਹੋਂਦਾ ਹੈ ਜੀ। ਜਿਉਂ ਜਿਉਂ ਸਾਹਿਬ ਦਾ ਹੁਕਮੁ ਹੈ, ਤਿਵੈਂ ਏਹ ਕਰਦਾ ਹੈ ਜੀ।" ਤਬ ਗੁਰੂ ਬਾਬਾ ਨਾਨਕੁ ਆਸਾ ਰਾਗ ਮਹਿ ਬਾਨੀ ਬੋਲਿ ਉਠਿਆ ਜਿ:—

ਆਪਿ[2] ਕਰੇ ਸਚੁ ਅਲਖੁ ਅਪਾਰੁ। ਹਉ ਪਾਪੀ ਤੂੰ ਬਖਸਣਹਾਰੁ ॥ ੧ ॥
ਤੇਰਾ ਭਾਣਾ ਸਭ ਕਿਛੁ ਹੋਵੈ। ਮਨ ਹਠਿ ਕੀਚੈ ਅੰਤਿ ਵਿਗੋਵੈ[3] ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ! ਤੁਸੀ ਦੋਵੈਂ ਰਾਸਿ[4] ਹਹੁ। ਸਾਬਾਸਿ ਹੈ ਤੁਸਾਡੇ ਈਮਾਨ ਨੂ, ਜਿਨ੍ਹਾਂ ਮਨਿ, ਖੁਦਾਇ ਦੇ ਰਾਹ ਖੋਜਣ ਦੀ ਮੁਹਬਤ ਹੈ। ਮੀਆ! ਤੁਸੀ ਦੋਵੈਂ ਕਬੂਲੁ ਪਏ ਹਹੁ। ਤੁਸਾਡਾ ਖੁਦਾਇ ਕਿਛੁ ਭਲਾ ਕੀਤਾ ਹੈ। ਤੁਸਾਂ ਉਤੇ ਖੁਦਇ ਮਿਹਰਵਾਨੁ ਹੈ, ਜਿਨ੍ਹਾਂ ਦੇ ਅੰਦਰਿ ਏਹ ਖੋਜ ਹੈ।" ਤਬ ਗੁਰੂ ਬਾਬੇ ਕਹਿਆ ਜਿ, "ਏ ਮੀਆ ਜੀ! ਜਿ ਕਿਛੁ ਕਰਦਾ ਹੈ, ਸੁ ਆਪੇ ਹੀ ਕਰਦਾ ਹੈ। ਸੁ ਕਉਣੁ ਹੈ, ਜਿਸ ਦਾ ਨਾਉ ਅਲਖੁ ਹੈ, ਜਿਸ ਦੀ ਸੂਰਤਿ ਅਲਖੁ ਹੈ, ਅਰੁ ਜਿਸ ਕਾ ਨਾਮੁ ਅਪਾਰੁ ਹੈ? ਸੁ ਅਪਾਰੁ ਕਿਆ ਕਹੀਐ? ਜਿਸ ਦਾ ਅੰਤੁ ਪਾਰੁ ਕੋਈ ਨਾਹੀ ਜਾਣਦਾ। ਏਹਾ ਕੋਈ ਨਾਹੀ, ਜਿ ਉਸਿ ਸਾਹਿਬ ਦਾ ਅੰਤੁ ਪਾਰੁ ਪਾਇ ਸਕੇ। ਜਿਸ ਦਾ ਅੰਤੁ ਪਾਇਆ ਨਾਹੀ ਜਾਂਦਾ, ਸੋ ਅਪਾਰੁ ਕਹੀਐ। ਸੁ ਜਿਸ ਕਾ ਨਾਮੁ ਅਲਖੁ ਅਪਾਰੁ ਪੁਰਖੁ ਹੈ, ਸੁ ਜਿ ਕਿਛੁ ਕਰਤਾ ਹੈ, ਸੁ ਉਹੀ ਕਰਤਾ ਹੈ। ਇਸੁ ਮਾਨੁਖ ਕਾ ਕੀਆ ਕਿਛੁ ਨਾਹੀ ਹੋਂਦਾ। ਅਤੇ ਮੀਆ

---

[1] ਕਾਰਜ ਦੀ ਸਿਧੀ ਕਰਨੀ, ਕਾਮਯਾਬੀ ਪ੍ਰਾਪਤ ਕਰਨੀ। [2] ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸ਼ਾਹਿਬ ਜੀ, ੩੫੬।
[3] ਖ਼ਰਾਬ ਹੁੰਦਾ ਹੈ। [4] ਠੀਕ।

ਜੀ ! ਏਸ ਦਾ ਈਵ ਭੀ ਆਖਿਆ ਨਾਹੀ ਬਣਦਾ, ਜਿ ਮੈ ਤੇ ਜਿ ਪਾਪ ਕਰਾਂਵਦਾ ਹੈ, ਸੋ ਖੁਦਾਇ ਕਰਾਂਵਦਾ ਹੈ, ਪਾਪ ਮੈ ਨਾਹੀ ਕੀਏ। ਏਸੁ ਦਾ ਈਵ ਆਖਿਆ ਬਣਦਾ ਹੈ, ਜਿ ਯਾ ਸਾਹਿਬ ! ਮੈ ਪਾਪੀ ਹਾ; ਤੂ ਬਖਸਣਹਾਰੁ ਹੈਂ; ਜਿਵ ਜਾਣਹਿ, ਤਿਉ ਬਖਸਿ। ਮੈ ਪਾਪੀ ਹਾਂ, ਤੂ ਬਖਸਿੰਦੁ ਹੋਹਿ। ਪਾਪ ਕਰੇ, ਤਾਂ ਜਾਣੈ, ਜਿ ਮੈ ਕੀਤੇ ਹੈਨਿ। ਜਿ ਕਿਛੁ ਧਰਮੁ ਕਰੈ, ਤਾ ਜਾਣੈ, ਜਿ ਸਾਹਿਬ ਕੀ ਮਿਹਰ ਤੇ ਹੋਏ ਹੈਨਿ, ਮੈ ਕਉਣ, ਜਿ ਕਰਿ ਸਕਉ। ਮੀਆ ਜੀ ! ਏਸੁ ਬੰਦੇ ਨੂ ਏਵ ਲੋੜੀਦੀ ਹੈ, ਚੰਗਿਆਈਆਂ ਖੁਦਾਇ ਦੀ ਤਰਫ ਤੇ ਜਾਣੈ, ਅਰੁ ਬੁਰਿਆਈਆਂ, ਸੋ ਆਪਣੀ ਤਰਫ ਤੇ ਕਰਿ ਜਾਣੈ । ਅਰੁ ਜੇ ਖੁਦਾਇ ਏਸ ਨੋ ਤਉਫੀਕ[1] ਦੇਵੈ, ਤਾਂ ਚੰਗਿਆਈਆ ਨੋ ਲੋਚੈ, ਬੁਰਿਆਈਆਂ ਦੇ ਨਜੀਕਿ ਨ ਜਾਵੈ। ਅਰੁ ਓਹੁ ਸਾਹਿਬੁ ਜੋ ਹੈ, ਸੋ ਦਿਲਾਂ ਦਾ ਮਾਲਕੁ ਹੈ। ਓਹੁ ਦਿਲਾਂ ਦੀ ਜਾਣਣ ਵਾਲਾ ਹੈ, ਪਰੁ ਇਤੂ ਗਲ ਏਸ ਦਾ ਫਾਇਦਾ ਹੈ । ਮੀਆ ! ਜਿ ਕਿਛੁ ਹੋਂਦਾ ਹੈ, ਸੁ ਸਭੁ ਓਸ ਹੀ ਕਾ ਭਾਣਾ ਹੋਂਦਾ ਹੈ। ਜਦਿ ਏਹੁ ਬੰਦਾ ਏਵ ਜਾਣੈ, ਜਿ ਮੈ ਥੀਂ ਕਿਛੁ ਨਾਹੀ ਹੋਂਦਾ, ਜਿ ਕਿਛੁ ਕਰੈ, ਸੁ ਆਪਿ ਸਾਹਿਬੁ ਤਾਂ ਅਲਹ ਮੀਆ ਉਸ ਨੂ ਬਖਸੇਗਾ। ਅਰੁ ਜੇ ਕਰਮ ਕਰਿ ਕਰਿ ਈਵ ਜਾਣੈ, ਜਿ ਮੈ ਹਠੁ ਕੀਆ, ਮੈ ਸੇਵਾ ਕੀਤੀ, ਅਰੁ ਮਨ ਕੇ ਹਠਿ ਕਰਿ ਕਰਿ ਜਾਣੈ, ਤਾਂ ਅੰਤਿ ਓਸ ਕੋ ਤਾਈਂ ਵਿਗੋਈਐ ਗਾ। ਪਰਮੇਸੁਰੁ ਉਸ ਕਉ ਬਖਸੇਗਾ ਨਾਹੀ। ਏਹੁ ਤਾਂ ਹੀ ਉਬਰੈ, ਜਦਿ ਦੋਨੋ ਸਿਰੇ ਸਾਹਿਬ ਹੀ ਉਪਰਿ ਢਾਲਿ ਦੇਵੈ। ਤਾਹੀਂ ਏਹੁ ਬਾਚੀਐ, ਨਾਹੀ ਤਾਂ ਅੰਤਿ ਵਿਗੂਚੇ ਗਾ।" ਤਬ ਉਨਹੁ ਫੇਰਿ ਅਰਜ ਕੀਆ ਜਿ "ਏ ਬਾਬਾ ਜੀ ਸਲਮਤਿ ! ਦਿਖਾ ਜੀ, ਏਹ ਬਾਤ ਇਕੁ ਕੋਈ ਜਾਣਦਾ ਹੈ ? ਦੇਖਾਂ ਜੀ, ਜਹਾਨ ਦਾ ਕਿ ਹਾਲੁ ਜੀ। ਨ ਓਨੋ ਸਬਰੁ, ਨ ਸਬੂਰੀ। ਜੀ, ਨੇਕੀ ਭੀ ਕਰਦੇ ਹੈਨਿ ਅਤੇ ਬਦੀਆਂ ਭੀ ਕਰਦੇ ਹੈਨਿ ਜੀ, ਉਨਾ ਮਤਿ ਕਿਥੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨਮੁਖ[2] ਕੀ ਮਤਿ ਕੂੜਿ ਵਿਆਪੀ। ਬਿਨੁ ਹਰਿ ਸਿਮਰਣ ਪਾਪਿ ਸੰਤਾਪੀ[3] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੀਆ ਜੀ ! ਮਨਮੁਖ ਕੀ ਜਿ ਮਤਿ ਹੈ, ਸੁ ਕੂੜ ਕਰਿ ਕਰਿ ਵਿਆਪੀ ਹੈ। ਬਿਨਾ ਸਾਹਿਬ ਕੀ ਬੰਦਗੀ ਇਬਾਦਤ ਤੇ, ਸਭ ਮਤਿ ਬਾਦਿ ਹੈ। ਜਉ ਨਾਉ ਆਪਨੇ ਸਾਹਿਬ ਪੈਦਾ ਕਰਨਹਾਰੇ ਕਾ ਲੇਵੈ, ਤਉ ਤਿਸ ਹੀ ਕੀ ਮਤਿ ਰਾਸਿ ਹੈ। ਅਰੁ ਜੇ ਸਾਹਿਬ ਕਉ ਯਾਦਿ ਨ ਕਰੈ, ਤਉ ਪਾਪ ਕਰਿ ਕਰਿ ਮਤਿ ਭਰਿਸਟ ਹੋਇ ਜਾਤੀ ਹੈ। ਮੀਆ ਜੀ ! ਪਾਪੁ ਇਸਿ ਮਤਿ ਕਉ ਸਰਾਪਿ ਲੇ। ਦੁਰਮਤਿ[4] ਇਸ ਕਉ ਵਿਆਪਿ ਰਹੀ ਹੈ, ਕਰਣੇ ਕਿਛੁ ਨਾਹੀ ਦੇਤੀ। ਕਿਉ ਜਿ, ਜੋ ਉਹ ਬੰਦਗੀ ਕਰੇ, ਤਉ ਪਾਪਾਂ ਕਉ ਜਲਾਇ ਲੇ ਜਾਇ। ਅਰੁ ਸਿਆਣਪ ਹੀ ਕਰਿ ਕਰਿ ਏਹੁ ਪਾਪ ਕਰਤਾ ਹੈ। ਮਤਿ ਕਰਿ ਕਰਿ, ਜਿ ਪਾਪ ਕਰਤਾ ਹੈ, ਸੁ ਤਿਸੁ ਮਤਿ ਤੇ ਦੁਰਮਤਿ ਹੋਇ ਜਾਤੀ ਹੈ । ਅਰੁ ਮਤਿ ਕਰਿ ਕਰਿ ਜਿ ਸਾਹਿਬ ਕਉ ਸਿਮਰਤਾ ਹੈ ਅਰੁ ਭਲੇ ਅਫਾਲ[5], ਨੇਕੀਆਂ ਕਰਤਾ ਹੈ, ਉਸ ਕਾ ਨਾਮੁ ਗੁਰਮਤਿ ਹੋਤਾ ਹੈ। ਏ ਮੀਆ ! ਮਤਿ ਹੀ ਕਰਿ ਕਰਿ ਪਾਪੁ ਹੋਤਾ ਹੈ, ਅਰੁ ਮਤਿ ਹੀ ਕਰਿ ਕਰਿ ਪੁੰਨੁ ਹੋਤਾ ਹੈ। ਏਵ ਨਾਹੀ, ਜਿ ਮਤਿ ਬਿਨਾ ਪੁੰਨੁ ਹੋਇ, ਕੈ ਪਾਪ ਹੋਇ। ਨਾ ਪੁੰਨੁ ਅਰੁ ਪਾਪੁ, ਮਤਿ ਹੀ ਕਰਿ ਕਰਿ ਹੋਤਾ ਹੈ। ਜਿਸ ਮਤਿ ਕਰਿ ਕਰਿ ਪਾਪ ਹੋਹਿ, ਤਿਸ ਮਤਿ ਕਾ ਨਾਮੁ ਦੁਰਮਤਿ। ਅਰੁ ਜਿਸਿ ਮਤਿ ਕਰਿ ਕਰਿ ਪੁੰਨੁ ਹੋਇ, ਤਿਸ ਕਾ ਨਾਮੁ ਸੁਮਤਿ[6] । ਪਾਪ ਕਰਿ ਕਰਿ, ਇਸ ਕਉ ਤੋਟਾ[7] ਹੈ। ਅਰੁ ਪੁੰਨੁ ਕਰਿ ਕਰਿ, ਇਸ ਕਉ ਨਫਾ ਹੈ।

ਦੁਰਮਤਿ[8] ਤਿਆਗਿ ਲਾਹਾ ਕਿਛੁ ਲੇਵਹੁ। ਜੋ ਉਪਜੈ ਸੋ ਅਲਖ ਅਭੇਵਹੁ ॥ ੩ ॥

---

[1]ਸ਼ਕਤੀ, ਹਿੰਮਤ। [2]ਜੋ ਆਪਣੇ ਮਨ ਪਿਛੇ ਲਗ ਕੇ ਤੁਰਦਾ ਹੈ, ਆਪ-ਹੁਦਰਾ। [3]ਦੁਖੀ ਹੁੰਦੀ ਹੈ।
[4]ਖੋਟੀ ਬੁਧੀ। [5]ਕੰਮ ਫਾਰਸੀ ਦੇ ਫਿਹਲ ਦੀ ਜਮ੍ਹਾਂ। [6]ਸੁਭ ਮਤਿ। [7]ਘਾਟਾ। [8]ਖੋਟੀ ਮਤ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਬਾਬਾ ! ਏਹ ਦੁਰਮਤਿ ਤੁਮ ਛਾਡਹੁ ਜਿਸ, ਤੇ ਕਿਛੁ ਲਾਹਾ ਪਲੈ ਪੜੈ। ਦੁਰਮਤਿ ਤੇ ਇਸਿ ਬੰਦੇ ਕਉ ਤੂਟਾ ਹੈ। ਗੁਰਮਤਿ ਕਮਾਵਹੁ ਜਿ ਕਿਛੁ ਲਾਹਾ ਹੋਇ। ਕਾਹੇ ਕਉ ਦੁਰਮਤਿ ਸੰਗ੍ਰਹਤੇ ਹੋ ? ਦੁਰਮਤਿ ਛੋਡਿ ਦੇਹੁ ਅਰੁ ਗੁਰਮਤਿ ਲੇਹੁ। ਜਿ ਕਿਛੁ ਹੈ, ਦੁਰਮਤਿ ਕੈ ਗੁਰਮਤਿ, ਅਰੁ ਬੁਰਾ ਕੇ ਭਲਾ, ਜਿ ਕਿਛੁ ਉਪਜਤਾ ਹੈ, ਸੁ ਸਭੁ ਸਾਈਂ ਸਾਹਿਬ ਤੇ ਉਪਜਤਾ ਹੈ। ਪਰੁ ਏਸ ਕਉ ਏਵ ਚਾਹੀਐ ਜਿ ਗੁਰਮਤਿ ਹੀ ਚਾਹੇ। ਅੰਪਰੁ, ਏਹ ਮਤਿ ਤੌ ਏਸ ਕਉ ਏਉਂ ਨਾਹੀ ਆਵਤੀ। ਗੁਰਮਤਿ ਇਸ ਕਉ ਕਹਾਂ ਤੇ ਆਵੈ ?

ਐਸਾ ਹਮਰਾ ਸਖਾ ਸਹਾਈ। ਗੁਰਹਰਿ ਮਿਲਿਆ ਭਗਤਿ ਦ੍ਰਿੜਾਈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੀਆ ! ਜੇ ਐਸਾ ਕੋਈ ਸਹਾਈ ਇਸੁ ਜੀਅ ਕਉ ਮਿਲੈ, ਜੋ ਲੈਜਾਇ ਗੁਰ ਕਉ ਮੇਲੈ ਅਰੁ ਇਸ ਕਉ ਗੁਰਮਤਿ ਆਵੈ। ਬਿਨਾ ਗੁਰੂ ਮਿਲੈ ਤੇ ਇਸ ਕਉ ਗੁਰਮਤਿ ਨਾਹੀ ਆਵਤੀ। ਤਿਤੁ ਜਾਇ ਕਰਿ, ਏਹੁ ਪਾਪ ਕਉ ਕਰਤਾ ਹੈ। ਨਾ ਇਸ ਕਉ ਗੁਰੁ ਮਿਲੈ, ਨਾ ਭਗਤਿ ਦਿੜਾਵੈ। ਬਿਨਾ ਹਰਿ ਗੁਰ ਕੀ ਕਿਰਪਾ ਤੇ, ਏਹੁ ਭਗਤਿ ਨਾਹੀ ਦਿੜਤਾ।

ਸਗਲੀ[1] ਸਉਦੀ[2] ਤੋਟਾ ਆਵੈ। ਨਾਨਕ ਰਾਮ ਨਾਮੁ ਮਨਿ ਭਾਵੈ ॥ ੫ ॥ ੧੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ। ਏਹੁ ਜੀਉ ਜਿ ਹੈ, ਸੁ ਅਪੁਨੀ ਸਿਆਣਪ, ਅਰੁ ਮਤਿ ਕਰਿ ਕਰਿ, ਅਨੇਕ ਉਪਾਉ ਕਰਤਾ ਹੈ, ਅਰੁ ਅਨੇਕ ਸਉਦੇ ਕਰਤਾ ਹੈ। ਤਿਨਾ ਉਪਾਵਾਂ ਕੀ ਕਿਛੁ ਗਣਤੀ ਨਾਹੀ। ਪਰੁ ਗੁਰੂ ਕੇ ਪ੍ਰਸਾਦਿ ਇਸ ਜੀਅ ਕਉ ਬਿਨਾ ਰਾਮ ਨਾਮ ਥੀਂ, ਅਵਰ ਬਾਤ ਕਾ ਸੁਆਦ ਸਭੁ ਫੀਕਾ ਹੈ, ਬਾਦਿ ਹੈ। ਬਿਨਾ ਰਾਮ ਨਾਮ ਥੀਂ, ਅਵਰੁ ਕਿਛੁ ਮਨ ਕਉ ਨਾਹੀ ਭਾਵਤਾ। ਬਿਨਾ ਰਾਮ ਨਾਮ ਥੀਂ, ਅਵਰ ਸਕਲ ਸੰਜਮ ਸਿਆਣਪ, ਸਉਦੇ, ਸਭਿ ਬਾਦਿ[3] ਹੈਨਿ। ਬਿਨਾ ਰਾਮ ਨਾਮ ਥੀਂ ਸਭ ਝੂਠੁ ਹੈ।" ਤਬ ਓਨਹੁ ਉਠਿ ਕਰਿ ਸਿਜਦਾ[4] ਕੀਆ, ਅਰੁ ਗੁਰੂ ਬਾਬੇ ਜੀ ਕੇ ਪੈਰਾਂ ਉਪਰਿ ਗਿਰਿ ਰਹੇ। ਤਬ ਗੁਰੂ ਬਾਬਾ ਉਨ ਉਪਰਿ ਬਹੁਤੁ ਦੇਆਲ ਭਇਆ। ਓਇ ਗੁਰੂ ਬਾਬੇ ਕੇ ਮੁਰੀਦ[5] ਹੋਏ। ਉਨ ਕੇ ਮਨਿ ਸਾਂਤਿ ਆਈ। ਤਬ ਓਇ ਕਹਣੇ ਲਾਗੇ ਜਿ ਧੰਨੁ ਗੁਰੂ ਬਾਬਾ ਨਾਨਕੁ ! ਧੰਨੁ ਧਨੁ ਵਾਹੁਗੁਰੂ ਨਾਨਕੁ, ਜਿਸ ਕੇ ਪ੍ਰਸਾਦਿ, ਜਲਤਾ ਜੀਉ ਸਾਂਤਿ ਆਇ ਗੈਆ। ਸੁ ਧੰਨੁ ਗੁਰੂ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ।

॥ ਸਲੋਕੁ ॥

ਚਿਲਤ ਕਰੇ ਕੁਦਰਤ ਦਿਸੈ, ਖਿਨ ਮਹਿ ਅਵਰ ਕੀ ਅਵਰ ॥
ਕੁਦਰਤਿ ਦੇਖਿ ਸਲਾਹਿ ਤੂ, ਦਾਸ ਨਾਨਕ ਪਾਵਹਿ ਠਉਰ ॥ ੧ ॥

ਬੋਲਹੁ ਵਾਹੁਗੁਰੂ। ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੁ ਪਰਸਾਦਿ ॥ ੫੩ ॥ ੨੨੦ ॥ ੨੨੦ ॥

---

[1] ਸਾਰੇ। [2] ਸੌਦੇ, ਭਾਵ ਸਾਰੇ ਸੰਸਾਰਕ ਸੌਦਿਆਂ ਵਿਚ ਘਾਟਾ ਹੀ ਹੈ। [3] ਫ਼ਜ਼ੂਲ, ਬਿਅਰਥ।
[4] ਨਮਸਕਾਰ, ਜੋ ਜ਼ਮੀਨ ਉਪਰ ਮਸਤਕ ਰਖ ਕੇ ਕੀਤੀ ਜਾਵੇ। [5] ਚੇਲੇ।

# ਬੁਤ ਪੂਜਾ ਦਾ ਖੰਡਣ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਇਕ ਬ੍ਰਾਹਮਣ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ, ਨਗਰਿ ਕਰਤਾਰ ਪੁਰਿ ਅਪਨੇ ਗ੍ਰਿਹਿ ਧਰਮਸਾਲਾ ਕੇ ਵਿਖੇ ਬੈਠਾ ਥਾ, ਅਰੁ ਏਕਿ ਬ੍ਰਹਮਣ ਬੈਸਨਉ ਪੂਜਾਰੀ ਸਾਲਗਿਰਾਮ[1] ਕੇ ਪੂਜਣਹਾਰੇ, ਆਇ ਗਏ। ਸੁ ਆਇ ਗੁਰੂ ਜੀ ਕੀ ਚਰਨੀ ਲਾਗੇ। ਤਬ ਗੁਰੂ ਬਾਬੇ ਕਹਿਆ ਜਿ, "ਆਵਹੁ ਜੀ, ਬੈਸਨਉ ਜੀ, ਆਈਐ ਜੀ, ਬੈਸੀਐ ਜੀ।" ਤਬ ਓਇ ਘੜੀ ਏਕ ਸਸਤਾਇ ਕਰਿ, ਲਾਗੇ ਗਿਆਨ ਕੀਆਂ ਬਾਤਾਂ ਪੂਛਨੇ। ਅਰੁ ਕਹਨੇ ਲਾਗੇ ਜਿ, "ਬਾਬਾ ਜੀ ਸਲਾਮਤਿ! ਹਮ ਤੇਰੇ ਦਰਸਨ ਕੇ ਬਹੁਤੁ ਪਿਆਸੇ ਥੇ ਜੀ। ਆਜੁ ਤੇਰਾ ਦਰਸਨੁ ਕੀਆ, ਸੁ ਜੀ, ਹਮ ਆਜੁ ਨਿਸਤਰੇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ਤੁਮਾਰਾ ਭਲਾ ਹੋਇਗਾ। ਜਾਹੁ ਜਾਇ ਕਰਿ, ਰਸੋਈ ਹੋਤੀ ਹੈ, ਪ੍ਰਸਾਦੁ ਲੇਹੁ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਅਜਹੁ ਹਮਹੁ ਇਸਨਾਨੁ ਭੀ ਨਾਹੀ ਕੀਆ, ਅਰੁ ਸਾਲਗਿਰਾਮ ਕੀ ਸੇਵਾ ਕਰਨੀ ਹੈ। ਤਬ ਸਾਲਗਿਰਾਮ ਕੇ ਨਾਇ, ਬ੍ਰਹਮਣ ਗਿਆਨੀ ਬਹੁਤੁ ਚਮਕਤੇ ਹੈਨਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਸਾਲਗਿਰਾਮ ਕੀ ਸੇਵਾ, ਜਿ ਤੁਮ ਕਰਤੇ ਹਹੁ, ਸੁ ਕਿਸ ਨਿਮਿਤਿ ਕਰਤੇ ਹਹੁ?" ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ਸਲਾਮਤਿ! ਹਮ ਜਿ ਸਾਲਗਿਰਾਮ ਕੀ ਸੇਵਾ ਕਰਤੇ ਹੈਂ, ਸਿ ਤਰਣ ਕੀ ਨਿਮਿਤਿ, ਜਿ ਭਵਜਲੁ ਤੇ ਪਾਰਿ ਪੜਹਿ। ਬੇੜੀ ਕੀ ਠਉੜ ਸਾਲਗਿਰਾਮੁ ਹੋਇ, ਹਮ ਕਉ ਤਾਰੇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਸਾਲਗਿਰਾਮੁ ਕੇ ਬੇੜੇ, ਤੁਮ ਭਵਜਲ ਕੋ ਨਾਹੀ ਲਘਤੇ। ਓਹੁ ਬੇੜਾ ਭਵਜਲ ਕੇ ਲੰਘਣੇ ਕਾ ਅਵਰੁ ਹੈ, ਜਿਤੁ ਬੇੜੇ ਭਵਜਲ ਲੰਘੀਤਾ ਹੈ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਹਮ ਕਉ ਕਿਰਪਾ ਕਰਿ ਕਰਿ, ਓਹੁ ਬੇੜਾ ਅਰੁ ਓਹੀ ਸੰਜਮੁ ਬਤਾਇ ਦੀਜੀਐ, ਜਿਤੁ ਸੇਵਾ ਸੰਜਮਿ ਉਤੁ ਬੇੜੇ ਚੜਹਿ।" ਤਬ ਗੁਰੂ ਬਾਬਾ ਨਾਨਕੁ ਜੀ ਬਸੰਤ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਸਾਲਗ੍ਰਾਮ[2] ਬਿਪ[3] ਪੂਜਿ ਮਨਾਵਹੁ ਸੁਕ੍ਰਿਤੁ[4] ਤੁਲਸੀ ਮਾਲਾ ॥
ਰਾਮਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ[5] ॥ ੧ ॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ[6] ਕਾਹੇ ਗਚੁ[7] ਲਾਵਹੁ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਤਰਣ ਕਾ ਸੰਜਮੁ ਏਹੁ ਹੈ, ਤੁਮ ਸਮਝਿ ਲੇਹੁ। ਸਾਲਗਿਰਾਮੁ ਜਿ ਪੂਜਣਾ ਹੈ, ਸਿ ਏਹ। ਜਿ ਬਿਪ ਬ੍ਰਹਮਣ ਹੈ, ਸਿ ਏਈ ਪੂਜਣੇ। ਇਨ ਹੀ ਕਉ ਭੋਗ ਭੁੰਚਾਵਣੇ ਅਰੁ ਭੋਗੁ ਲਾਵਣਾ, ਅਰੁ ਇਨ ਹੀ ਕੀ ਪੂਜਾ ਕਰਣੀ, ਏਈ ਮਨਾਵਣੇ। ਅਰੁ ਤੁਲਸੀ ਕੀ ਮਾਲਾ ਜਿ ਗਲੇ ਬਾਹਣੀ, ਸੁ ਕਿਛੁ ਸੁਕ੍ਰਿਤੁ ਕਰਹੁਗੇ, ਸੁ ਤਿਹੀ ਤੁਲਸੀ ਕੀ ਮਾਲਾ ਹੋਈ। ਜਿ ਸੁਕ੍ਰਿਤ ਕੀਏ ਸੁ ਏਹ ਗਲੇ ਮਹਿ ਮਾਲਾ ਪਹਿਰੀ। ਅਰੁ ਬੇੜਾ ਭਵਜਲ ਕਾ ਕਵਣੁ ਹੈ? ਸ੍ਰੀ ਰਾਮ ਨਾਮੁ ਜਿ ਜਪਣਾ, ਸਿ ਏਤੁ ਰਾਮ ਕੇ ਬੇੜੇ ਚੜਿ ਕਰਿ ਭਵਜਲੁ ਲੰਘੀਐ। ਸੁ ਇਸ ਹੀ ਰਾਮ ਰਾਮ ਕਾ ਬੇੜਾ ਬਾਧਣਾ, ਅਵਰੁ ਕਿਛੁ ਨਾਹੀ ਕਰਣਾ।

---

[1]ਗੋਲ ਜਿਹਾ ਪੱਥਰ, ਜਿਸ ਉਪਰ ਚਕ੍ਰ ਦਾ ਚਿੰਨ੍ਹ ਹੁੰਦਾ ਹੈ। ਹਿੰਦੂ ਇਸ ਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ। [2]ਵੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭੧। [3]ਬ੍ਰਾਹਮਣ। [4]ਸ਼ੁਭ ਕਰਨੀ। [5]ਪੋਥੀ ਵਿਚ "ਤਾਰੇ ਰਾਮ ਦਇਆਲਾ" ਹੈ। [6]ਦੀਵਾਰ। [7]ਚੂਨਾ ਭਾਵ ਧਾਰਮਿਕ ਦਿਖਾਵਾ।

ਅਵਰ ਕੀ ਜਿ ਸੇਵਾ ਕਰਨੀ ਹੈ, ਸਿ ਕਲਰੁ ਸਿੰਚਣਾ ਹੈ। ਜਿ ਕਲਰ ਕੇ ਸਿਚਐ, ਕਿਛੁ ਪਲੈ ਨਾਹੀ ਪੜਤਾ, ਤਿਉ ਬਿਨਾਂ ਰਾਮ ਨਾਮ ਕੇ ਸਿਮਰਨ ਸੇਵਾ ਜਿ ਕਿਛੁ ਅਵਰ ਕੀ ਸੇਵਾ ਕਰਨੀ ਹੈ, ਸੁ ਉਸ ਤੇ ਕਿਛੁ ਫਲੁ ਨਾਹੀ ਪ੍ਰਾਪਤਿ ਹੋਤਾ। ਜਿਉ ਕਲਰੁ ਸਿੰਚਿਆ, ਤਿਉ ਅਵਰ ਕੀ ਸੇਵਾ ਪੂਜਾ ਕਰਨੀ। ਬਿਨਾ ਰਾਮ ਨਾਮ ਕੇ ਸਿਮਰਨ ਤੇ ਸਭਿ ਬਾਦਿ ਹੈ।" ਤਬ ਉਨਹੁ ਕਹਿਆ ਜਿ, "ਬਾਬਾ ਜੀ! ਜਿਸਿ ਜਿਮੀ ਕੇ ਊਪਰਿ ਪਾਨੀ ਫਿਰਤਾ ਹੈ, ਸੁ ਕਲਰ ਤੇ ਮੀਠੀ ਹੋਤੀ ਹੈ, ਉਸ ਕੀ ਕਲਰਾਈ ਪਾਨੀ ਦੂਰਿ ਕਰਤਾ ਹੈ। ਪਾਨੀ ਕਲਰਾਈ ਨਾਹੀ ਰਹਨੇ ਦੇਤਾ। ਉਸ ਜਿਮੀ ਕੀ ਮਿਠਾਈ ਕੀ ਜਾਤਿ ਹੋਤੀ ਹੈ।" ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ! ਓਹ ਜਿ ਧਰਤੀ ਅਨਾਜ ਕੀ, ਰਸ ਕਸ, ਮੇਵੇ ਕੀ ਹੋਤੀ ਹੈ, ਸਿ ਇਤੁ ਪਾਨੀ ਕਰਿ ਕਰਿ ਹਰੀ ਹੋਤੀ ਹੈ, ਹਰਟ ਕੇ ਜਲ ਸਾਥਿ ਸਿੰਚੀ ਹੋਈ। ਸੁ ਹਰਹਟ[1] ਕੇ ਟਿੰਡਾਂ ਹੋਤੀਆਂ ਹੈਂ, ਮਾਲ੍ਹ ਹੋਤੀ ਹੈ, ਅਰੁ ਬੈਲ ਜੋਈਤੇ ਹੈਂ। ਪਾਨੀ ਸਿੰਚੀਤਾ ਹੈ, ਕਿਆਰੇ ਭਰੀਤੇ ਹੈ। ਮਾਲੀ ਉਨ ਕਉ ਸਿੰਚਤਾ ਹੈ, ਉਸ ਧਰਤੀ ਕਿਆਰਿਆਂ ਕਉ। ਸੁ ਜਿ ਕਿਛੁ ਚਾਹੀਐ, ਸੁ ਉਸੁ ਧਰਤੀ ਬੀਜਿ ਤੇ ਜਮਾਇ ਲੀਜੀਐ। ਭਾਵੈ ਮੇਵਾ ਲਗਾਈਐ ਉਨ੍ਹ ਕਿਆਰਿਆਂ ਮਹਿ, ਭਾਵੈ ਖੇਤੀ, ਅਨਾਜੁ। ਜੁ ਉਨ ਮਹਿ ਜਮਾਇਐ, ਸੋਈ ਸੋਈ ਜੰਮੈ। ਉਸ ਹਰਟ ਸਿੰਚਣੇ ਕੇ ਜੋਰਿ ਕਰਿ ਕਰਿ, ਜੁ ਕਿਛੁ ਚਾਹੀਐ, ਸੁ ਲੀਜੀਐ।" ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ! ਤਿਉ ਇਸਿ ਪਾਣੀ ਸਾਥਿ, ਕਾਇਆਂ ਧਰਤੀ ਕਉ ਸਿੰਚੀਐ।" ਤਬ ਉਨਹੁ ਕਹਿਆ ਜਿ, "ਜੀ, ਇਸਿ ਕਾਇਆ ਧਰਤੀ ਕਉ ਸਿੰਚੀਐ, ਅਰੁ ਸਿੰਚੀਐ, ਸੁ ਕਿਉ ਕਰਿ ਸਿੰਚੀਐ? ਅਰੁ ਸਿੰਚੀਐ, ਸੁ ਕਿਆ ਸਿੰਚੀਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ :—

ਕਰ[2] ਹਰਿਹਟ ਮਾਲ੍ਹ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ[3] ਕੇ ਹੋਵਹੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ! ਕਰ ਜਿ ਹੈਂ, ਸਿ ਏਹ ਦੋਨੋ ਹਾਥ ਹਰਹਟੁ ਕੀਜੀਐ, ਅਰੁ ਮਾਲ੍ਹ ਜਿ ਹੈ, ਸਿ ਮਾਲਾ ਕੀਜੀਐ। ਅਰੁ ਮਣਕੇ ਜਿ ਹੈਂ, ਸਿ ਗਣਿ ਗਣਿ ਫੇਰਣੇ, ਸਿ ਏਹੀ ਟਿੰਡਾਂ ਕੀਜੀਅਹਿ। ਅਹੁ ਮਨੁ ਜਿ ਹੈ, ਸਿ ਬੈਲੁ ਕਰਿ ਕਰਿ, ਅਵਰ ਠਉਰਾਂ ਤੇ ਆਣਿ ਕਰਿ, ਏਕ ਠਉਰ ਰਾਖਿ ਕੈ ਜੋਈਐ। ਇਕ ਠਉਰ ਧਿਆਨ ਲਗਾਈਐ, ਸੁ ਏਹੁ ਬੈਲੁ ਕੀਜੀਐ। ਕੂਆ ਜਿ ਹੈ, ਸਿ ਗੁਰੂ ਹੈ। ਤਿਸ ਕੈ ਬੀਚਿ ਪਾਨੀ ਜਿ ਹੈ, ਸਿ ਅੰਬ੍ਰਿਤੁ ਰਾਮੁ ਨਾਮੁ ਹੈ। ਸੁ ਤਿਸੁ ਗੁਰੂ ਸਾਥਿ ਧਿਆਨੁ ਲਗਾਇ ਕਰਿ, ਜਿ ਰਾਮੁ ਨਾਮੁ ਜਪਿਆ, ਸਿ ਏਹੀ ਅੰਬ੍ਰਿਤੁ ਸਿੰਚਿਆ। ਅਰੁ ਧਰਤੀ ਕਿਆਰੇ ਜਿ ਹੋਈ, ਸਿ ਏਹ ਦੇਹੀ ਹੋਈ। ਜੇ ਤਉ ਇਨਿ ਰਾਮ ਨਾਮ ਕੇ ਸਿਮਰਨੇ ਸਾਥਿ ਏਹ ਦੇਹੀ ਕਿਆਰਾ ਭਰੀਐ, ਤਾਂ ਏਹੁ ਮਾਲੀ ਕਾ ਹੋਇਆ। ਸੁ ਮਾਲੀ ਕਹੀਐ ਪਰਮੇਸੁਰੁ। ਤਬ ਏਹੁ ਤਿਸਿ ਪਰਮੇਸਰੁ ਕਾ ਹੋਇਆ। ਅਰੁ ਪੁਰਖਹੁ! ਕਲਰੁ ਜਿ ਹੈ, ਸਿ ਭਰਿਸਟ ਕਰਮ ਹੈ। ਜਿਸ ਮਹਿ ਭਰਿਸਟ ਕਰਮ ਹੈ, ਸਿ ਉਹ ਧਰਤੀ ਕਲਰਾ ਹੈ। ਅਰੁ ਜਿਸ ਮਹਿ ਸੁਕ੍ਰਿਤ ਹੈ, ਸੁ ਧਰਤੀ ਹੈ। ਉਸ ਮਹਿ ਜਿ ਕਿਛੁ ਬੀਜੀਐ, ਸੁ ਜਨਮੈ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹ ਸੈਸਾਰ ਕੀ ਜਿ ਧਰਤੀ ਹੈ, ਗੋਡੀਤੀ ਹੈ, ਬਸੋਲਿਆਂ[4] ਸਾਥਿ। ਸੁ ਗੋਡੀ ਹੋਈ ਧਰਤੀ ਬਹੁਤੁ ਜਮਤੀ ਹੈ। ਜਿਉ ਜਿਉ ਓਹ ਧਰਤੀ ਗੋਡੀਤੀ ਹੈ, ਤਿਉ ਤਿਉ ਓਹ ਧਰਤੀ ਬਹੁਤ ਕਰਿ ਕਰਿ ਜਮਤੀ ਹੈ। ਅਰੁ ਏਹ ਜਿ ਤੂ ਕਰਮਾ ਕੀ ਦੇਹੀ ਧਰਤੀ ਕਹਤਾ ਹੈ, ਸਿ ਏਹ ਕਿਤਿ ਸੰਜਮਿ ਕਰਿ ਕਰਿ ਜੰਮੈ? ਅਹੁ ਏਸ ਕਉ ਕਉਨ ਸੇ ਬਸੋਲੇ ਲੀਜੀਅਹਿ? ਜਿਨੀ ਬਸੋਲੀਂ ਕਰਿ ਕਰਿ ਏਹ ਧਰਤੀ ਦੇਹੀ ਗੋਡੀਐ, ਅਰੁ ਜੰਮੈ, ਜਿਸ ਤੇ ਫਲੁ ਪ੍ਰਾਪਤਿ

---

[1] ਹਰਟ। [2] ਹੱਥ। [3] ਹਰੀ ਰੂਪ ਮਾਲੀ। [4] ਰੰਬੇ।

ਹੋਇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਕਾਮੁ ਕ੍ਰੋਧੁ ਦੋਇ ਕਰਹੁ ਬਸੋਲੇ ਗੋਡਹੁ[1] ਧਰਤੀ ਭਾਈ ॥
ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਪੁਰਖਹੁ! ਏਸੁ ਦੇਹੀ ਧਰਤੀ ਕਾ ਏਹੁ ਸੰਜਮੁ ਹੈ, ਜਿ ਕਾਮੁ ਕ੍ਰੋਧੁ ਜਿ ਹੈ, ਸੁ ਏਹ ਬਸੋਲੇ ਹੂਏ। ਅਰੁ ਦੇਹੀ ਜਿ ਹੈ, ਸੁ ਧਰਤੀ ਹੂਈ। ਸੁ ਕਿਸੁ ਕੀ ਨਿਆਈ ? ਜਿ ਬਸੋਲੇ ਲੋਹੇ ਅਰ ਕਾਠ ਕੇ ਜਿ ਹੋਤੇ ਹੈਂ, ਸੁ ਤਿਨ੍ਹਾ ਸਾਥਿ ਏਹ ਧਰਤੀ ਖੇਦੀ ਗੋਡੀ ਵਰੁ ਦੇਤੀ ਹੈ। ਸੁ ਤਿਸ ਕਾ ਸੰਜਮੁ ਇਉ ਹੈ, ਜਿ ਕਾਮੁ ਅਰੁ ਕ੍ਰੋਧੁ ਜਿ ਹੈਂ, ਸੁ ਜਿਉ ਉਇ ਬਸੋਲੇ ਜਿਮੀ ਮਹਿ ਮਾਰਿ ਕਰਿ ਧਰਤੀ[2] ਹੈ, ਤਿਉ ਕਾਮੁ ਅਰੁ ਕ੍ਰੋਧੁ ਇਸਿ ਦੇਹੀ ਮਹਿ ਮਾਰਿ ਕਰਿ ਦੇਹੀ ਗੋਡੀਐ। ਸੁ ਜਿਉ ਜਿਉ ਕਾਮੁ ਅਰੁ ਕ੍ਰੋਧੁ ਦੇਹੀ ਮਹਿ ਮਾਰੀਐ, ਤਿਉ ਤਿਉ ਇਸਿ ਮਨ ਕਉ ਸੁਖੁ ਹੋਇ, ਅਰੁ ਤ੍ਰਿਲੋਕੀ ਮਹਿ ਜਸੁ ਹੋਇ। ਅਰੁ ਪੁਰਖਹੁ! ਹੋਇਗਾ ਸੋਈ, ਜਿ ਤੁਮਾਰੇ ਕਿਰਤਿ ਪੜਿਆ ਹੈ। ਪਰੁ ਭਾਈ, ਇਸੁ ਸੰਜਮਿ ਕੀਏ ਸੁਖੁ ਪ੍ਰਾਪਤਿ ਹੋਤਾ ਹੈ। ਜਿਉ ਜਿਉ ਕਾਮ ਕ੍ਰੋਧੁ ਮਾਰਹੁਗੇ ਦੇਹੀ ਮਹਿ, ਤਿਉ ਤਿਉ ਤੁਮ ਸੁਖੁ ਪਾਵਹੁਗੇ। ਇਨ੍ਹਾ ਬਸੋਲਿਆ ਸਿਉ ਜਬ ਦੇਹੀ ਗੋਡਹੁਗੇ, ਤਬ ਕਰਮ, ਸੁਕਰਮ ਜੰਮਹਿਗੇ।" ਤਬ ਫੇਰਿ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਪਰਮੇਸੁਰ ਕੀ ਜਉ ਸੇਵਾ ਕੀਜੀਐ, ਤਉ ਭੀ ਕਿਰਤੁ ਇਸ ਕਉ ਦਖਲੁ ਕਰੇਗਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਨ ਪੁਰਖਾ :—

ਬਗੁਲੇ ਤੇ ਫੁਨਿ[3] ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ[4] ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥ ੪ ॥ ੧ ॥



ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਭਾਈ! ਪਰਮੇਸੁਰ ਕੀ ਗਹਨਗਤਿ ਕੋਈ ਨਾਹੀ ਜਾਣਤਾ। ਜੇ ਤਉ ਪਰਮੇਸੁਰ ਭਾਵੈ, ਤਉ ਬਗੁਲੇ ਤੇ ਹੰਸੁ ਕਰੈ। ਜੇ ਉਸਿ ਕੀਤਾ ਭਾਵੈ, ਤਉ ਇਸੁ ਬਗੁਲੇ ਤੇ ਹੰਸੁ ਕਰੈ। ਪਰੁ ਗੁਰੂ ਬਾਬਾ ਨਾਨਕੁ ਕਹਤਾ ਹੈ, ਏ ਪਰਮੇਸੁਰ! ਮੈ ਤੇਰਿਆਂ ਦਾਸਾਂ ਕਾ ਦਾਸੁ ਹਾਂ ਜੀ। ਤੂ ਮੇਰੇ ਤਾਈਂ ਆਪਣੀ ਦੈਆ ਕਰ, ਏ ਦੈਆਲ ਪੁਰਖ! ਜੇ ਤੁਧਿ ਕੀਤਾ ਭਾਵੈ, ਤਾਂ ਤੂ ਕਿਆ ਨ ਕਰਹਿ ? ਕਾਗ ਤੇ ਭੀ ਹੰਸੁ ਕਰਹਿ, ਜੇ ਤੁਧਿ ਭਾਵੈ। ਏ ਪੁਰਖਹੁ! ਤੁਮ ਢੀਲ ਮਤ ਕਰਹੁ। ਰਾਮੁ ਨਾਮੁ ਸਿਮਰਹੁ, ਜਿਤੁ ਤੁਮਾਰਾ ਉਧਾਰ ਹੋਇ। ਬਿਨਾ ਰਾਮ ਨਾਮ ਸਿਮਰੇ ਦੇਹੀ ਕਾ ਉਧਾਰੁ ਨਾਹੀ। ਬੋਲਹੁ ਵਾਹਗੁਰੂ।

॥ ਸਲੋਕੁ ॥

ਠਉਰ ਠਉਰ ਕਰਿ ਢੂਢਿਆ, ਸੁਣੀਐ ਪਰੁ ਦੀਸੈ ਨਾਹਿ ॥
ਦਾਸ ਨਾਨਕ ਭਗਤ ਪੁਕਾਰਤੇ, ਜਿ ਹਰਿ ਪ੍ਰਭੁ ਹਿਰਦੇ ਮਾਹਿ ॥ ੧ ॥ ੨੨੧ ॥ ੨੨੧ ॥

ਬੋਲਹੁ ਵਾਹਗੁਰੂ। ਧੰਨ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੧ ॥ ੨੨੧ ॥ ੫੪ ॥

---

[1]ਚੌਹਾਂ ਲਾਈਨਾਂ ਵਿਚ "ਗੋਡਹੁ" ਦੀ ਥਾਂ ਪੋਥੀ ਵਿਚ "ਖੋਦਹੁ" ਹੈ। [2]ਧਰ ਦਿੰਦੇ ਹਨ। [3]ਮੁੜ, ਫੇਰ। [4]ਕਹਿੰਦਾ ਹੈ।

# ਨਾਮ ਸਿਮਰਨ ਦੀ ਵਿਸ਼ੇਸ਼ਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬੇ ਨਾਨਕ ਜੀ ਕੇ ਜੀ ਬਸੀ ਜਿ ਏਹੁ ਜੀਉ ਜਿ ਬਿਨਾ ਪਰਮੇਸੁਰ ਤੇ ਜਿ ਅਵਰ ਕਿਛੁ ਸਿਮਰੀਤਾ ਹੈ, ਅਰੁ ਅਉਰੁ ਕਿਛੁ ਜਿ ਮੰਗਤੇ ਹੈਂ, ਸਿ ਕਿਉ ਮੰਗਤੇ ਹੈਂ ? ਏਹੁ ਜਿ ਅਵਰੁ ਕਿਛੁ ਸੁਆਦ ਚਾਹਤਾ ਹੈ, ਸੁ ਕਿਉ ਚਾਹਤਾ ਹੈ ? ਅਰੁ ਅਉਰੁ ਇਸ ਕਉ ਕਿਆ ਲੋਭੁ ਹੈ ? ਜਿ ਜਿਤਿ ਲੋਭਿ ਕਰਿ ਕਰਿ ਪਰਮੇਸੁਰ ਕਉ ਛੋਡਿ ਕਰਿ, ਅਵਰ ਬਸਤੁ ਸਿਉ ਹੇਤੁ ਲਗਾਵਤਾ ਹੈ। ਤਬ ਗੁਰੂ ਬਾਬਾ ਨਾਨਕੁ ਜੀ, ਅਪਨੇ ਆਤਮੇ ਕਉ ਸਮਝਾਵਤਾ ਹੈ। ਗਿਆਨ ਕਰਿ ਕਰਿ ਕਿਆ ਕਹਤਾ ਹੈ ? ਸਿਰੀ ਰਾਗ ਮਹਿ ਬਾਨੀ ਬੋਲਤਾ ਹੈ ਜਿ :—

ਏਹੁ[1] ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ[2] ॥
ਸਬਦਿ ਨ ਭੀਜੈ ਸਾਕਤਾ[3] ਦੁਰਮਤਿ[4] ਆਵਨੁ ਜਾਨੁ ॥
ਸਾਧੂ ਸਤਿਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥ ੧ ॥
ਮਨ ਰੇ ਹਉਮੈ ਛੋਡਿ ਗੁਮਾਨੁ[5] ॥
ਹਰਿਗੁਰੁ ਸਰਵਰੁ[6] ਸੇਵਿ ਤੂ ਪਾਵਹਿ ਦਰਗਹ ਮਾਨੁ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਰੇ ਮੇਰੇ ਮਨ ! ਤੂ ਜਿ ਮਾਇਆ ਕੇ ਲੋਭ ਸਿਉ ਲੁਭਾਨਾ ਹੈਂ, ਸਿ ਕਿਉ ਲੋਭਾਨਾ ਹੈਂ ? ਗੁਰੂ ਜੀ ਕੇ ਸਬਦ ਸਾਥਿ ਤੂ ਕੀ ਭੀਜਹਿ ਨਾਹੀ ? ਰੇ ਸਾਕਤ ਪਾਪੀ ਜੀਅ ! ਤੂ ਦੁਰਮਤਿ ਸਾਥਿ ਭੀਜਹਿ। ਇਸੁ ਦੁਹਮਤਿ ਕਰਿ ਕਰਿ, ਤੂ ਚਉਰਾਸੀਹ ਲਖ ਜੀਆਂ ਕੀ ਜੂਨਿ ਮਹਿ ਭਰਮਹਿਗਾ। ਜਬ ਤੂ ਸਾਧੁ ਸਤਿਗੁਰ ਕਉ ਮਿਲਹਿ, ਜਿਸ ਪਹਿ ਸਰਬ ਸੁਖ ਹਹਿ। ਤੂ ਜਿ ਹੰਉਮੈ ਕਰਤਾ ਹੈਂ ਅਰੁ ਗੁਮਾਨੁ ਕਰਤਾ ਹੈਂ, ਸੁ ਤੂ ਏਹੁ ਗੁਮਾਨੁ ਛੋਡਿ। ਹਰਿ ਜੀ ਕਾ ਸਿਮਰਨੁ ਕਰਿ, ਜਿ ਦਰਗਹ ਮਾਨੁ ਪਾਵਹਿ। ਬਿਨਾ ਗੋਵਿੰਦ ਸਿਮਰਨ ਤੇ, ਤੂ ਠਉਰ ਪਾਵਹਿਗਾ ਨਾਹੀ, ਨਿਹਫਲੁ ਰਹਹਿਗਾ। ਗੋਵਿੰਦੁ ਅਰਾਧਿ, ਹੰਉਮੈ ਛੋਡਿ, ਸਤਿਗੁਰੂ ਕਉ ਮਿਲੁ, ਜਿ ਰੇ ਜੀਅ ! ਤੇਰਾ ਭਲਾ ਹੋਇ।'' ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਮਨ ਕਉ ਕਹਤਾ ਹੈ ਜਿ, ''ਰੇ ਮੇਰੇ ਮਨ ! ਤੂ ਰਾਮ ਨਾਮੁ ਸਿਮਰਿ। ਪਰੁ ਕਿਉ ਕਰਿ ਜਿ ?''

ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥
ਸਭਿ ਸੁਖ ਹਰਿਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥
ਨਿਤਿ ਅਹਿਨਿਸਿ[7] ਹਰਿ ਪ੍ਰਭੁ ਸੇਵਿਆ ਸਤਿਗੁਰਿ ਦੀਆ ਨਾਮੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਮੇਰੇ ਮਨ ! ਤੂ ਦਿਨੁ ਰਾਤਿ ਰਾਮੁ ਨਾਮੁ ਸਿਮਰਿ, ਗੁਰੂ ਕਉ ਮਿਲਿ ਕਰਿ। ਤਬ ਤੇਰਾ ਏਹੁ ਧਨੁ ਪੂਰਨੁ ਹੋਇ, ਸਚਾ ਹੋਇ, ਬਿਨਸੈ ਨਾਹੀ। ਇਸਿ ਸਿਮਰਨ ਕੀਏ, ਤੂ ਸਰਬ ਸੁਖ ਭੋਗਹਿਗਾ। ਤੁਝ ਕਉ ਸੁਖਾਂ ਅਰੁ ਭੋਗਾਂ ਕੀ ਕੀਮਤਿ ਕਾਈ ਨ ਹੋਇਗੀ। ਜਿ ਕਿਛੁ ਮਾਗਹਿ,

---

[1]ਦੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੧। [2]ਲੁਭਾਇਮਾਨ ਹੋ ਰਿਹਾ ਹੈ। [3]ਮਾਇਆ ਦਾ ਸੇਵਕ। [4]ਖੋਟੀ ਬੁਧੀ ਕਰਕੇ। [5]ਹੰਕਾਰ। [6]ਸਰੋਵਰ ਭਾਵ ਪਵਿੱਤਰ ਕਰਨ ਵਾਲਾ। [7]ਦਿਨ ਰਾਤ।

ਸੁ ਮੰਨ ਬਾਛਤ ਅਨੇਕ ਸੁਖ ਪਾਵਹਿਗਾ, ਜੇ ਤੂ ਰਾਮੁ ਨਾਮੁ ਦਿਨੁ ਰਾਤਿ ਸਿਮਰਹਿਗਾ। ਵਹੁ ਨਿਤਾ ਪ੍ਰਤਿ ਰਾਮੁ ਤਾ ਸਿਮਰੈ, ਜਾਂ ਏਸ ਕਉ ਸਤਿਗੁਰੂ ਦੈਆਲੁ ਹੋਇ ਕਰਿ ਕਰਿ ਸਿਮਰਾਵੈ, ਨਾਮੁ ਦੇ :—

ਕੂਕਰ[1] ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥
ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ[2] ॥
ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ[3] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਅਪਨੇ ਆਤਮੇ ਕਉ ਸਮਝਾਵਤਾ ਹੈ। ਰੇ ਮਨ ! 'ਤੂ ਜਿ ਕੂੜ ਕਮਾਵਤਾ ਹੈਂ', ਸੁ ਤਿਸ ਭ੍ਰਮ ਕਾ ਦੁਖੁ ਤੁਝ ਕਉ ਬਹੁਤੁ ਹੋਇਗਾ। ਇਸ ਕੂੜ ਕੇ ਕਮਾਵਣੇ ਕਾ ਤੁਝ ਕਉ ਦੁਖੁ ਫਲੁ ਲਾਗੇਗਾ। ਤੁਝ ਕਉ ਜਮੁ ਮਾਰਿ ਖਲਿਹਾਨ ਕਰੇਗਾ।" ਹੇ ਜੀਅੜੇ ! ਗੁਰ ਕੀ ਨਿੰਦਿਆ ਕਰਿ ਕਰਿ ਪਚਹਿਗਾ[4]। ਤੂ ਸ੍ਰੀ ਰਾਮੁ ਨਾਮੁ ਭਜੁ। ਰੇ ਮਨ ਤੂ ਜਬ ਲਗਿ ਕੁਮਤਿ ਚਲਤਾ ਹੈਂ, ਤਬ ਲਗਿ ਤੂ ਸੁਖੁ ਨ ਪਾਵਹਿਗਾ। ਜਬ ਲਗਿ ਤੂ ਕੁਮਤਿ ਨਾਹੀ ਛੋਡਤਾ, ਤਬ ਲਗਿ ਤੁਝ ਕਉ ਸੁਖੁ ਨਾਹੀ। ਜਬ ਤੂ ਗੁਰੂ ਕੀ ਮਤਿ ਲੇਹਿਗਾ ਅਰੁ ਗੁਰਮੁਖਿ ਹੋਹਿਗਾ, ਤਬ ਤੇਰੇ ਤਾਈਂ ਸਚੁ ਪਰਾਪਤਿ ਹੋਇਗਾ। ਤਬ ਤੂ ਸਚ ਸੁਬਹਾਨ ਕਉ ਮਿਲਹਿਗਾ। ਜਬ ਕੂੜ ਕਮਾਵਹਿਗਾ, ਤਬ ਨ ਮਿਲਹਿਗਾ।" ਤਬ ਬਹੁੜਿ ਗੁਰੂ ਬਾਬਾ ਨਾਨਕੁ ਜੀ ਮਨ ਕਉ ਪਰਬੋਧਤਾ ਹੈ, ਸਰੀਅਤਿ ਮਹਿ ਜਿ :—

ਐਥੈ[5] ਧੰਧੁ[6] ਪਿਟਾਈਐ ਸਚੁ ਲਿਖਤੁ ਪਰਵਾਨੁ ॥
ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥
ਨਾਨਕ ਨਾਮੁ ਨ ਵੀਸਰੈ ਕਰਮਿ[7] ਸਚੈ ਨੀਸਾਣੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਰੇ ਮਨ !. ਜਿਨਿ ਐਥੈ ਧੰਧੁ ਪਸਾਰਾ ਦੂਰਿ ਕੀਆ ਹੈ, ਤਿਸ ਕਉ ਸਚ ਕਾ ਨੀਸਾਨੁ ਲਿਖਿਆ। ਸਚ ਕਾ ਲਿਖਤੁ ਲਿਖਿਆ, ਓਹੁ ਪਰਵਾਨੁ ਹੋਇਆ ਜਿਨਿ ਈਹਾਂ ਹੀ ਧੰਧੁ ਮਿਟਾਇਆ। ਹਰਿ ਕਾ ਸਿਮਰਨੁ ਕਰਤਾ ਹੈ, ਗੁਰੂ ਕੀ ਸੇਵਾ ਕਰਤਾ ਹੈ, ਸੁਕਰਨੀ[8] ਚਲਤਾ ਹੈ, ਜੋ ਜਨੁ, ਸੋ ਤ੍ਰੈ ਲੋਕ ਮਹਿ ਰਧਾਨੁ ਹੈ।" ਰੇ ਮਨ ! "ਨਾਮੁ ਤਉ ਹੀ ਨ ਬੀਸਰੈ, ਜੋ ਪਰਮੇਸੁਰ ਕਾ ਕਰਮੁ ਹੋਇ। ਸੁ, ਕਰਮੁ ਮਿਹਰ ਕਾ ਨਾਮੁ ਹੈ। ਜਿਸ ਕਉ ਮਿਹਰ ਕਰੈ, ਸੋਈ ਨਿਹਾਲੁ ਹੋਇ।" ਬੋਲਹੁ ਵਾਹਗੁਰੂ। ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਐ ਰੇ ਮੇਰੇ ਮਨ ! ਤੂ ਡੀਗ ਡੋਲ ਮਤ ਖਾਹਿ। ਨਿਹਚਲ ਹੋਇ ਕਰਿ, ਏਹੀ ਨਾਮੁ ਪਰਮੇਸੁਰ ਕਾ ਸਿਮਰਿ। ਬਿਨਾ ਨਾਮ ਸਿਮਰੇ, ਤੇਰਾ ਉਧਾਰੁ ਨਾਹੀ ਹੋਤਾ। ਜਿਤਨਾ ਸੰਸਾਰ ਕੇ ਸੁਖ ਕਉ ਲਾਗਹਿਗਾ, ਇਤਨੇ ਬੰਧਨ ਪਰਹਿਗੇ। ਬਿਨਾ ਰਾਮ ਨਾਮ ਬੀ, ਹੋਰ ਕਿਛੁ ਨਾਹੀ ਸਿਮਰਨਾ। ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਗੁਰੂ ਗੁਰੂ ਜੋ ਸਿਮਰੇ ਭਾਈ। ਤਾਕੀ ਮਹਮਾ ਅਧਿਕ ਸਵਾਈ ॥
ਜਿਸ ਜਨ ਕਉ ਗੁਰ ਸਿਉ ਬਨਿਆਈ। ਨਾਨਕ ਦਾਸੁ ਤਾਕੀ ਸਰਨਾਈ ॥ ੧ ॥

ਬੋਲਹੁ ਵਾਹੁਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ। ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੨ ॥ ੨੨੨ ॥ ੫੫ ॥

---

[1]ਪੋਥੀ ਵਿਚ ਕੂਕਰ ਦੀ ਥਾਂ "ਰੇ ਮਨ ਕੁਤੇ ਹੇ।" [2]ਮਾਰ ਮਾਰ ਕੇ ਭੋਹ ਕਰ ਦਿੰਦਾ ਹੈ। (ਖਲਹਾਨ, ਗਾਹਣ ਲਈ ਜੋ ਦਾਣੇ ਤੇ ਭੋਹ ਪਿੜ ਵਿਚ ਖਿਲਰੇ ਪਏ ਹੁੰਦੇ ਹਨ) [3]ਪਵਿੱਤਰ, ਭਲਾ। [4]ਨਾਸ ਹੋਣਾ। [5]ਇਸ ਜਗਤ ਵਿਚ। [6]ਜਗਤ ਦੇ ਧੰਧਿਆਂ, ਵਿਹਾਰਾਂ ਵਿਚ ਖੁਆਰ ਹੋਈਦਾ ਹੈ। [7]ਬਖਸ਼ਿਸ਼। [8]ਸ਼ੁਭ ਕਰਨੀ।

# ਸਿਮਰਨ ਦੀ ਵਿਸ਼ੇਸ਼ਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ। ਅਰੁ ਦਿਸਟ ਕਰਿ ਕਰਿ ਦੇਖੈ, ਤਉ ਸੰਸਾਰੁ ਸਭੁ ਸੁਆਦ ਕੇ ਸੁਆਇ[1] ਲਾਗਾ ਹੈ। ਨਾਮ ਕਉ ਕੋਈ ਨਾਹੀ ਸਿਮਰਦਾ। ਤਬ ਗੁਰੂ ਬਾਬਾ ਜੀ ਬੀਚਾਰੁ ਕਰਿ ਕਰਿ ਦੇਖੈ, ਤਉ ਪਰਮੇਸੁਰ ਵਿਸਰੇ ਕਰਿ ਕਰਿ ਦੂਖੁ ਲਾਗਤਾ ਹੈ। ਤਬ ਗੁਰੂ ਬਾਬਾ ਨਾਨਕੁ ਆਤਮੇ ਕਉ ਸਮਝਾਵਤਾ ਹੈ ਜਿ, "ਰੇ ਮੇਰੇ ਮਨ! ਤੂ ਪਰਮੇਸੁਰ ਸਿਮਰਨ ਕਉ ਆਲਸੁ ਕਰਹਿਗਾ, ਤਬ ਜਿਉ ਏਹੁ ਸੰਸਾਰੁ ਦੂਖੁ ਪਾਵਤਾ ਹੈ, ਤਿਉ ਤੂ ਭੀ ਇਵ ਹੀ ਦੂਖੁ ਪਾਵਹਿਗਾ। ਏ ਮੇਰੇ ਮਨ! ਤੂ ਸ੍ਰੀ ਰਾਮ ਨਾਮ ਕਉ ਬਿਸਾਰਹਿ ਮਤੁ। ਤਬ ਗੁਰੂ ਬਾਬਾ ਨਾਨਕੁ ਜੀ ਪ੍ਰੇਮ ਉਪਦੇਸੁ, ਆਤਮੇ ਕਉ ਲਾਗਾ ਸਮਝਾਵਣੇ। ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਇਕੁ[2] ਤਿਲੁ[3] ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥
ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰ ਮਿਲਿਐ ਪਤਿ ਪਾਈਐ ਅਗਨਿ[4] ਮਰੈ ਗੁਣ ਮਾਹਿ ॥ ੧ ॥
ਮਨ ਰੇ ਅਹਿਨਿਸਿ ਹਰਿ ਗੁਣ ਸਾਰਿ[5] ॥
ਜਿਨ੍ ਖਿਨੁ ਪਲ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥ ਰਹਾਉ ॥



ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ! ਇਕੁ ਤਿਲੁ ਜੇ ਤੂ ਪਰਮੇਸਰ ਕਉ ਵਿਸਾਰਹਿਗਾ, ਤਬ ਤੇਰੇ ਤਾਈ ਬਡਾ ਰੋਗੁ ਲਾਗੇਗਾ। ਇਸ ਥੀਂ ਬਡਾ ਰੋਗੁ ਅਵਰੁ ਕੋਈ ਨਾਹੀ, ਤੂ ਜਿ ਬਿਨਾ ਠਾਕੁਰ ਜੀ ਥੀਂ ਕਿਛੁ ਹੋਰੁ ਸਿਮਰਹਿਗਾ। ਜਿਚਰੁ ਹਰਿ ਜੀ ਮਨਿ ਬਸੇਗਾ ਨਾਹੀ, ਤਿਚਰੁ ਦਰਗਹ ਤੁਮ ਕਉ ਪਤਿ ਨ ਹੋਇਗੀ। ਜਬ ਇਸ ਕਉ ਗੁਰੂ ਮਿਲੈ, ਅਰੁ ਸਿਉ ਦਿੜਾਏ, ਸੰਤੋਖੁ ਦਿੜ੍ਹਾਏ, ਮਾਇਆ ਕੀ ਅਗਨਿ ਮਾਰੇ, ਤਬ ਇਸ ਕਉ ਸੁਖੁ ਆਵੈ, ਨਾਤਰ ਨ ਆਵੈ। ਰੇ ਮੇਰੇ ਮਨ! ਤੂ ਅਹਿਨਿਸ ਪਰਮੇਸੁਰ ਜੀ ਕੇ ਗੁਣ ਸਾਰਿ। ਜਿਨ ਕਉ ਸਾਸਿ ਗਿਰਾਸਿ ਪਰਮੇਸੁਰੁ ਨਾਹੀ ਬਿਸਰਤਾ, ਤਿਨ੍ ਕਉ ਕਿਰਪਾ ਪਰਮੇਸੁਰ ਕੀ ਹੈ। ਪਰੁ ਓਇ ਕੋਈ ਵਿਰਲੇ ਜਗਤ ਮਹਿ ਹਹਿ, ਜਿਨ ਕਉ ਅਠੇ ਪਹਰ ਦਿਨ ਰਾਤਿ ਨਾਹੀ ਬਿਸਰਤਾ।" ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਆਤਮੇ ਸਾਥਿ ਝੁਝਤਾ[6] ਹੈ।

ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥
ਹਿੰਸਾ[7] ਹਉਮੈ ਗਤੁ[8] ਗਏ ਨਾਹੀ ਸਹਸਾ ਸੋਗੁ ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗ ॥ ੨ ॥

---

[1] ਖੁਦਗਰਜ਼ੀ, ਅਪਣਾ ਸੁਆਰਥ ਪੋਥੀ ਵਿਚ "ਮਨ ਮਹਿ" ਹੈ। [2] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੧। [3] ਥੋਹੜਾ ਜਿਹਾ, ਭੋਰਾ ਕੁ। [4] ਤ੍ਰਿਸ਼ਨਾ ਦੀ ਅੱਗ। [5] ਉਚਾਰਨ ਕਰ। [6] ਯੁਧ ਕਰਨਾ, ਲੜਨਾ। [7] ਹੋਰਨਾਂ ਨੂੰ ਦਖਾਉਣ ਦਾ ਭਾਵ ਹੈ। [8] ਚਲੇ ਗਏ, ਨਾਸ ਹੋ ਗਏ।

ਤਿਸੁ ਕਾ ਪਰਮਾਰਥੁ :—

ਜਬ ਇਸ ਕਉ ਪਰਮੇਸੁਰ ਕੀ ਕਿਰਪਾ ਹੋਇ, ਤਬ ਜੋਤਿ ਮਾਥਿ ਜੋਤਿ ਇਸ ਕੀ ਸਮਾਵੈ, ਸੁਰਤਿ ਕੈ ਸਾਥਿ ਸੁਰਤਿ ਸਮਾਵੈ। ਜਾ ਪਰਮੇਸੁਰੁ ਏਹੁ ਸੰਜੋਗੁ ਬਣਾਵੈ, ਹਉਮੈ ਇਸ ਕੀ ਗਤੁ ਹੋਇ ਜਾਇ, ਜਿਸਿ ਹਉਮੈ ਕਰਿ ਕਰਿ, ਜਿ ਹਿੰਸਾ, ਨਿਰਦੈਆ ਕਰਤਾ ਹੈ, ਸੁ ਏਹ ਮਮਤਾ ਮਿਟਿ ਜਾਇ। ਸਹਸਾ ਉਤਰਿ ਜਾਇ, ਸੋਗੁ ਬਿਆਪੈ ਨਾਹੀ। ਜੇ ਉਸੁ ਠਾਕੁਰ ਜੀ ਕੀ ਕਿਰਪਾ ਹੋਇ, ਤਉ ਇਸ ਜੀਵ ਕਉ, ਤਬ ਇਸ ਕਾ ਏਹੁ ਰੋਗੁ ਮਿਟਿ ਜਾਇ। ਜਬ ਏਹੁ ਸੰਜੋਗੁ ਹੂਆ, ਹਰਿ ਮਿਲਿਆ, ਤਬ ਏਹੁ ਸਰਬ ਕਾ ਰਾਜਾ ਹੂਆ। ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, ਜਿ ਸਾਹ ਜੀ, ਇਸ ਕਉ ਕਿਰਪਾ ਕਰੈ। ਸੁ ਕਿਉ ਕਰਿ ਕਰੈ ?

ਕਾਇਆ ਕਾਮਣਿ[1] ਜੇ ਕਰੀ ਭੋਗੇ ਭੋਗਣਹਾਰੁ ॥
ਤਿਸ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥
ਗੁਰਮੁਖਿ ਰਵਹਿ ਸੁਹਾਗਣੀ ਸੋ ਪ੍ਰਭੁ ਸੇਜ ਭਤਾਰੁ[2] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਠਾਕੁਰੁ ਰਵੈ, ਕਿਰਪਾ ਨਾਥੁ ਹੋਇ, ਸੁ ਕਿਸੁ ਸੇਵਾ ਕਰਿ ਕਰਿ ਹੋਇ ? ਤਬ ਗੁਰੂ ਬਾਬੇ ਨਾਨਕ ਜੀ ਆਤਮੇ ਕਉ ਉਪਦੇਸੁ ਦੀਆ ਜਿ, "ਰੇ ਜੀਅ, ਮੇਰੇ ਮਨ ! ਏਹੁ ਕਾਇਆ ਜਿ ਹੈ, ਸੁ ਕਾਮਣਿ ਕਰਿ। ਤਬ ਓਹੁ ਸ੍ਰੀ ਠਾਕੁਰੁ ਤੁਮ ਮਹਿ ਆਇ ਬਸੈ। ਤਿਸ ਸਾਥਿ ਪ੍ਰੀਤਿ ਕੀਜੀਐ, ਜਿ ਸਦਾ ਅਸਥਿਰ[3] ਹੈ। ਜਿ ਮਰਿ ਜਾਇਗਾ, ਤਿਸੁ ਸਾਥਿ ਕੈਸਾ ਨੇਹੁ। ਓਹੁ ਪਰਮੇਸੁਰੁ ਤਿਨਾ ਹੀ ਰਾਵਿਆ ਹੈ, ਜਿਨ੍ਾ ਕਉ ਬਨਿਆਈ, ਓਹੁ ਓਨ੍ਾ ਹੀ ਕਾ ਭਤਾਰੁ। ਓਹੁ ਓਨ ਕਾ ਸਾਹਿਬ, ਓਇ ਉਸ ਕੇ ਸੇਵਕ, ਉਨ ਕਉ ਉਸ ਹੀ ਸਿਉ ਬਨਿਆਈ।" ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਕਿਸ ਕੀ ਓਟ ਕਰਿ ਕਰਿ, ਓਹੁ ਦਰਬਾਰੁ ਪਾਵੈ ?"

ਚਾਰੇ[4] ਅਗਨਿ ਨਿਵਾਰਿ[5] ਮਰੁ ਗੁਰਮੁਖਿ ਹਰਿ ਜਲੁ ਪਾਇ ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ[6] ਭਰਿਆ ਅਘਾਇ[7] ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ ਏਹ ਜਿ ਚਾਰੇ ਅਗਨੀ ਹੈਂ ਸਿ ਕਵਨ ਹੈਂ ? ॥ ੧ ॥ ਇਕ ਹਿੰਸਾ, ਸੁ ਹਿੰਸਾ ਕਿਆ ? ਨਿਰਦੈਆ ॥ ੧ ॥ ਇਕੁ ਹੇਤੁ, ਸੁ ਹੇਤੁ ਕਿਆ ? ਜਿ ਮੋਹੁ ॥ ੧ ॥ ਕਾਮੁ, ਸੁ ਕਾਮੁ ਕਿਆ ? ਕਾਮਨਾ ਮਨ ਕੀਆਂ ॥ ੧ ॥ ਇਕੁ ਕ੍ਰੋਧੁ, ਸੁ ਕ੍ਰੋਧੁ, ਇਹੀ ਜੁ ਤਾਮਸ ਗੁਣੁ। ਸੁ ਏਹ ਚਾਰੇ, ਏਸ ਦੇ ਵਸਿ ਨਾਹੀ। ਏਹ ਚਾਰੇ ਨਦੀਆ ਅਗਿ ਦੀਆਂ ਹੈਨਿ। ਸੁ ਏਹ ਚਾਰੇ ਅਗਨੀ ਕਿਸੁ ਤੇ ਨਿਵਰਹਿ[8] ? ਪੂਰੇ ਗੁਰੂ ਤੇ ਨਿਵਰਹਿ। ਜਬ ਗੁਰੂ ਜੀ ਕਉ ਮਿਲਿ ਕਰਿ ਹਰਿ ਹਰਿ ਸਿਮਰਹਿ, ਤਬ ਇਸੁ ਅਗਨਿ ਕਉ ਹਰਿ ਜਲੁ ਪਾਵੈ, ਤਬ ਏਹੁ ਜੀਉ ਜਲਤਾ ਸੀਤਲੁ[9] ਹੋਇ। ਅੰਤਰ ਕਾ ਜਿ ਕਮਲੁ ਥਾ, ਸਿ ਹਰਿਆ ਹੋਆ, ਤਿਨਿ ਪਰਮੇਸੁਰ ਕੀਆ। ਅੰਬ੍ਰਿਤੁ ਜਲੁ ਜਿ ਪਤਿਆ, ਤਿਸੁ ਸਿਉ ਭਰਿ ਅਘਾਇਆ। ਤਬ ਗੁਰੂ ਬਾਬਾ ਅਪਨੇ ਮਨ ਕਉ

---

[1]ਇਸਤ੍ਰੀ। [2]ਮਾਲਕ, ਪ੍ਰਭੂ। [3]ਸਦਾ ਕਾਇਮ ਰਹਿਣ ਵਾਲਾ। [4]ਹੰਸੁ, ਹੇਤੁ, ਲੋਭ, ਕੋਪੁ। [5]ਦੂਰ ਕਰ ਕੇ। [6]ਪੋਥੀ ਵਿਚ "ਅੰਬ੍ਰਿਤੁ" ਹੈ। [7]ਰਜਵਾਂ, ਬਹੁਤ। [8]ਬੁਝਣਾ, ਸ਼ਾਂਤ ਹੋਣਾ। [9]ਠੰਢਾ।

ਕਹਤਾ ਹੈ ਜਿ, "ਰੇ ਮੇਰੇ ਮਨ! ਤੂ ਸਤਿਗੁਰ ਕਉ ਮੀਤੁ ਕਰਿ, ਜਿਸੁ ਤੇ ਤੂ ਦਰਗਹ ਮਹਿ ਸੁਰਖਰੂ ਹੋਵਹਿ, ਠਉੜ ਪਾਵਹਿ। ਸਤਿਗੁਰ ਮਿਲੇ ਕਾ ਗੁਣੁ, ਤੂ ਦਰਗਹ ਗੈਆ ਜਾਣਹਿਗਾ।" ਰੇ ਮੇਰੇ ਮਨ! ਮਤ ਤੂ ਜਾਣਹਿ ਜਿ ਬਿਨਾ ਸਿਮਰਨ ਤੇ ਕਿਛੁ ਅਵਰੁ ਇਸੁ ਜੀਵ ਕਉ ਰਖੁਪਾਲੁ ਹੈ, ਕਿ ਬਿਨਾ ਸਿਮਰਨ ਤੇ ਕਿਸੀ ਅਵਰ ਬਾਤ ਮਹਿ ਸੁਖੁ ਹੈ। ਬੋਲਹੁ ਵਾਹਗੁਰੂ।

॥ ਸਲੋਕੁ ॥

ਬਿਨਾ ਸਿਮਰਨ ਤੇ ਸੁਖ ਨਾਹੀ। ਬਿਨਾ ਸਿਮਰਨ ਅਉਧ[1] ਮਿਟਾਹੀ ॥
ਬਿਨਾ ਸਿਮਰਨ ਜੋ ਸੰਜਮ ਸੇਵਾ ਕਰਾਹੀ। ਦਾਸ ਨਾਨਕ ਬਿਰਥੇ ਜਾਹੀ ॥
ਹਰਿ ਸਿਮਰਹੁ ਜੀਅ ਮਨ ਮਾਹੀ। ਸਭ ਦੂਖ ਭੂਖ ਲਹਿ ਜਾਹੀ ॥ ੧ ॥

ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ, ਜਿਨਿ ਜਗਤੁ ਪਰਮੇਸੁਰ ਕੇ ਨਾਮਿ ਸਿਮਰਨਿ ਲਾਇਆ। ਬੋਲਹੁ ਵਾਹਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਗੁਰੂ। ਗੁਰੂ ਸਤਿ। ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੩ ॥ ੨੨੩ ॥ ੫੬ ॥

---

# ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਬੈਸਨੁਆਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਹੈ, ਅਰੁ ਇਕ ਸਮੇ ਕੇ ਵਿਖੇ, ਬੈਸਨਉ ਸਮਸਤ[2] ਮਿਲਿ ਕਰਿ ਆਇ ਗਏ। ਆਇ ਰਾਮ ਰਾਮ ਕਰੀ, ਜਿ ਬਾਬਾ ਜੀ, ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ। ਆਈਐ ਜੀ ਬੈਸੀਏ ਜੀ, ਬੈਸਨਉ ਜੀ, ਬਲਿਹਾਰ ਕੀਏ ਹਮ, ਰਾਮ ਕੇ ਨਾਮ ਉਪਰਹੁ ਜੀ।" ਤਬ ਜਦਿ ਛਿਨੁ ਏਕੁ ਬੀਤਿਆ, ਤਬ ਉਨਹੁ ਕਹਿਆ ਜਿ, "ਗੁਰਦੇਵ ਜੀ! ਤੇਰੇ ਦਰਸਨ ਕੀ ਹਮ ਕਉ ਬਹੁਤੁ ਦਿਨ ਕੀ ਪਿਆਸ ਥੀ, ਸੁ ਆਜੁ ਹਮਾਰੀ ਮਨਸਾ ਮਹਾਰਾਜ ਪੂਰਨ ਕਰੀ, ਜਿ ਤੇਰਾ ਦਰਸਨੁ ਪ੍ਰਾਪਤਿ ਭੇਆ।" ਤਬ ਗੁਰੂ ਬਾਬੇ ਕਹਿਆ ਜਿ, "ਜੀ, ਦਰਸਨੁ ਤੁਮਾਰਾ ਹੀ ਹੈ। ਤੁਮ ਕ੍ਰਿਪਾ ਕਰੀ ਹਮ ਉਪਰਿ, ਤੁਮ ਹਮ ਕਉ ਨਿਧਾਨ[3] ਕੀਆ, ਜਿ ਦਰਸਨੁ ਦੀਆ।" ਤਬ ਉਨਹੁ ਕਹਿਆ ਜਿ, "ਜੀ, ਹਮ ਸਭ ਉਪਜਪ[4] ਕੈ, ਅਰੁ ਤੁਮ ਕਉ ਚਿਤਵਿ ਕਰਿ ਆਏ ਹੈਂ ਜੀ। ਕਿਛੁ ਏਕੁ, ਹਮਾਰੇ ਮਨ ਮਹਿ ਇਛਾ ਪੂਛਨੇ ਕੀ ਹੈ। ਸੁ ਐਸਾ ਅਉਰੁ ਤੁਝ ਬਿਨਾ ਕੋਈ ਨਾਹੀ, ਜਿਸ ਕਉ ਪੂਛੀਐ ਜੀ। ਜੇ ਤੇਰੀ ਆਗਿਆ ਹੋਇ, ਤਉ ਕਿਛੁ ਏਕੁ ਪੂਛਹਿ, ਬੇਨਤੀ ਕਰਹਿ।" ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਹੁ! ਜਿ ਕਾਈ ਤੁਮ ਪੂਛਨੀ ਹੈ, ਸੁ ਨਿਸੰਕ ਹੋਇ ਕਰਿ ਪੂਛਹੁ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਪਰਮੇਸੁਰ ਜਿ ਧਾਈਐ, ਸੁ ਕਿਉ ਕਰਿ ਪਾਈਐ?" ਤਬ ਗੁਰੂ ਬਾਬਾ ਨਾਨਕੁ

---

[1]ਉਮਰ। [2]ਸਾਰੇ। [3]ਭਾਵ ਨਿਹਾਲ ਕੀਆ। [4]ਜੋਗ, ਠੀਕ ਸਮਝ ਕੇ।

ਜੀ ਪਰਮੇਸੁਰ ਕੇ ਪਾਵਣੇ ਕਾ ਮਾਰਗੁ ਬਤਾਇ ਦੇਤਾ ਹੈ। ਕਿਆ ਕਹਤਾ ਹੈ? ਸ੍ਰੀ ਰਾਗ ਮਹਿ ਬਾਨੀ ਪ੍ਰੇਮੀ ਕਾ ਉਪਦੇਸੁ ਦੇਤਾ ਹੈ, ਜਿਸ ਕੇ ਮਸਤਕਿ ਭਾਗੁ ਹੋਇਗਾ, ਤਿਸ ਕੇ ਆਤਮੇ ਏਹੁ ਉਪਦੇਸੁ ਠਹਰਾਵੈਗਾ।

॥ ਸਬਦੁ ॥

ਹਰਿ[1] ਹਰਿ ਜਪਹੁ ਪਿਆਰਿਆ ਗੁਰਮਤਿ[2] ਲੇ ਹਰਿ ਬੋਲਿ ॥
ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥
ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥ ੧ ॥
ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ਸਤਸੰਗਤਿ ਸਤਿਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਪਰਮੇਸੁਰ ਕੇ ਪਿਆਰਿਅਹੁ! ਤੁਮ ਏਕੁ ਹਰਿ ਹਰਿ ਸਿਮਰਹੁ, ਗੁਰ ਕੀ ਮਤਿ ਕਰਿ ਕਰਿ, ਤੁਮ ਹਰਿ ਹਰਿ ਬੋਲਹੁ। ਮਨੁ ਜਬ ਸਚਾ ਹੋਇ ਅਰੁ ਸਚ ਕੀ ਕਸਉਟੀ ਲਗਾਈਐ, ਅਰੁ ਸਚ ਸਾਥਿ ਸਚਾ ਹੀ ਹੋਇ, ਤਬ ਸਚੇ ਕਉ ਮਿਲੈ। ਜਬ ਸਚੇ ਤੋਲਿ ਤੁਲੀਐ ਅਰੁ ਤੋਲਿ ਤੁਲਿਆ ਸਚ ਸਾਥਿ ਪੂਰਾ ਹੋਇ, ਤਬ ਏਹੁ ਸਚ ਕਉ ਮਿਲੈ। ਇਸਿ ਸਚ ਕੀ ਕੀਮਤਿ ਕਾ ਅੰਤੁ ਨਾਹੀ ਪਾਇਆ ਜਾਤਾ। ਅੳਪਰੁ ਮਨੁ ਮਾਣਕੁ ਜਿ ਹੈ, ਸੁ ਏਸ ਸਾਥਿ ਏਹੁ ਅਮੋਲਕੁ ਵਸਤੁ ਪਾਈ ਜਾਇ ਅਮੋਲੀ[3]। ਪਰੁ ਰੇ ਭਾਈ! "ਏਹੁ ਜਿ ਹੀਰਾ ਰਤਨੁ ਅਮੋਲੁ ਹੈ, ਸਿ ਕਿਸ ਮਹਿ ਹੈ?" ਕਹੈ, "ਜੀ, ਏਹੁ ਜਿ ਹਰਿ ਹਰਿ ਹੀਰਾ ਹੈ, ਸੁ ਗੁਰ ਮਹਿ ਹੈ। ਗੁਰ ਤੇ ਏਹ ਵਸਤੁ ਪਰਾਪਤਿ ਹੋਤੀ ਹੈ।" ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ! ਜਿਸੁ ਗੁਰੂ ਮਹਿ ਹਰਿ ਹੈ, ਸੁ ਗੁਰੂ ਕਿਉ ਕਰਿ ਪਾਈਐ?" ਕਹੈ, "ਜੀ, ਓਹੁ ਗੁਰੂ ਸਾਧ ਸੰਗਤਿ ਤੇ ਪਾਈਐ।" ਤਬ ਉਨਹੁ ਫੇਰਿ ਕਹਿਆ ਜਿ, 'ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ। ਜਿ ਦੇਖਾਂ ਜੀ, ਏਹੁ ਸਚੁ ਜਿ ਪਾਈਐ, ਸੁ ਕਿਸੁ ਤੇ ਪਾਈਐ? ਅਰੁ ਅੰਤਰ ਕੀ ਜਿ ਤ੍ਰਿਸਨਾ ਮਰੈ, ਸਿ ਕਿਸ ਤੇ ਮਰੈ? ਜਮ ਕੀ ਸਾਸਨਾ ਜਿ ਇਸ ਕੀ ਮਿਟੈ, ਸਿ ਕਿਉ ਕਰਿ ਮਿਟੈ? ਭਵਜਲ ਤੇ ਜਿ ਇਹੁ ਤਰੈ, ਸਿ ਕਿਸ ਤੇ ਤਰੈ? ਕਿਰਪਾ ਕਰਿ ਕਰਿ ਜਿਉ ਹੈ, ਤਿਉ ਸਮਝਾਈਐ। ਤਬ ਗੁਰੂ ਬਾਬਾ ਨਾਨਕੁ ਸਭਨਾ ਬਾਤਾਂ ਕਾ ਉਤਰੁ ਕਹਿ ਦੇਤਾ ਹੈ। ਕਿਆ ਕਹਤਾ ਹੈ :—

ਸਚੁ ਵਖਰੁ[4] ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ[5] ॥
ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿਦਾਸਿ ॥
ਜਮ ਜੰਦਾਰੁ[6] ਨ ਲਗਈ ਇਉ ਭਉਜਲੁ[7] ਤਰੈ ਤਰਾਸਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਚ ਕਾ ਵਖਰੁ, ਅਰੁ ਸਚ ਕਾ ਰਾਸਿ, ਸਚ ਕਾ ਧਨੁ, ਤਬ ਹੀ ਏਹੁ ਪਾਏ, ਜਬ ਗੁਰੂ ਕਾ ਏਸੁ ਕੇ ਅੰਤਰਿ ਪਰਗਾਸੁ ਹੋਵੈ, ਈਵ ਕਦੇ ਹੀ ਨ ਪਾਵੈ। ਜਿਉ ਜਲ ਪੜਿਐ ਅਗਨਿ ਮਰਿ ਜਾਤੀ ਹੈ, ਤਿਉ ਜਬ ਹਰਿ ਕੇ ਦਾਸ ਮਿਲਿਐ ਅੰਤਰਿ ਕੀ ਤ੍ਰਿਸਨਾ ਅਰੁ ਅਗਨਿ ਬੁਝਿ ਜਾਤੀ ਹੈ। ਹਰਿ ਕੇ ਸੇਵਕ ਮਿਲਣੇ ਸਾਥਿ ਜਮ ਕਾ ਜੰਦਾਰੁ ਏਸ ਕਉ ਨਾਹੀ ਲਾਗਤਾ। ਅਰੁ ਮਹਾ ਭਵਜਲੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੨। [2]ਗੁਰੂ ਦੀ ਸਿਖਿਆ ਦੁਆਰਾ। [3]ਜਿਸ ਦਾ ਮੁਲ ਨਹੀ ਪਾਇਆ ਜਾ ਸਕਦਾ। [4]ਸੌਦਾ। [5](ਗੁਰੂ ਦੇ) ਚਾਨਣੇ ਦੁਆਰਾ। [6]ਅਵੈੜਾ, ਵਹਿਸ਼ੀ। [7]ਸੰਸਾਰ ਸਾਗਰ।

ਜਿ ਹੈ, ਸਿ ਓਹੁ ਉੜਿ ਕਰਿ ਕਰਿ ਤਰਿ ਜਾਇ। ਸਾਧ ਸੰਗਤਿ ਕਾ ਮਿਲਣਾ ਐਸਾ ਹੈ। ਇਤਨਾ ਗੁਣੁ ਸਾਧ ਸੰਗਤਿ ਕੇ ਮਿਲਣੇ ਮਹਿ ਹੈ। ਜਬ ਸਾਧ ਸੰਗਤਿ ਮਹਿ ਗੋਬਿੰਦੁ ਅਰਾਧੇ, ਤਉ ਓਹ ਸੋਭਾ ਕਹੀ ਨਾਹੀ ਜਾਤੀ।" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਵਾਹ ਵਾਹ ! ਗੁਰੂ ਬਾਬਾ ਨਾਨਕ ਜੀ, ਜਿਨਿ ਐਸੀ ਜਾਨੀ ਹੈ। ਪਰੁ ਜੀ, ਏਕ ਬੇਨਤੀ ਹੈ ਜੀ। ਸਚੁ ਜਿ ਭਾਵਤਾ, ਸੁ ਕਿਸੁ ਕਉ ਭਾਵਤਾ ਹੈ ? ਅਰੁ ਜੀ, ਕੂੜੁ ਜਿ ਹੈ, ਸਿ ਕਿਸੁ ਕਉ ਭਾਵਤਾ ਹੈ ? ਅਰੁ ਜੀ, ਗੁਰ ਕਉ ਜਿ ਏਹੁ ਮਿਲੈ, ਸੁ ਕਿਉ ਕਰਿ ਮਿਲੈ ? ਕਿਰਪਾ ਕਰਿ ਕੇ ਜਿਉ ਹੈ, ਤਿਉ ਸਮਝਾਈਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਇ[1] ॥
ਸਚਿ ਰਤੇ ਗੁਰ ਮੇਲਿਐ ਸਚੇ ਸਚਿ ਸਮਾਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ! ਜਿ ਗੁਰਮੁਖਿ ਹੈਂ, ਸਿ ਤਿਨ ਕਉ ਕੂੜੁ ਨਾਹੀ ਭਾਵਤਾ, ਓਹਿ ਸਚਿ ਹੀ ਸਾਥਿ ਰਵੇਂ ਹਹਿ। ਅਰੁ ਜਿ ਸਾਕਤ ਹੈਂ, ਜਿਨ ਕਉ ਗੁਰੂ ਨਾਹੀ ਮਿਲਿਆ, ਸਿ ਕੂੜ ਹੀ ਸਾਥਿ ਰਚਿ ਰਹਤੇ ਹੈ। ਉਨ ਕਾ ਕੂੜੁ ਹੀ ਮੂਲੁ ਹੈਂ। ਅਰੁ ਜਿ ਸਾਚੇ ਹੈਂ, ਸੇ ਗੁਰ ਪਰਮੇਸਰਿ ਓਇ ਮੇਲਿ ਲੀਏ ਹੈਂ। ਉਨ੍ ਕਾ ਮੂਲੁ ਸਚੁ ਹੈ, ਸਚਿ ਹੀ ਰਤੇ ਹੈਂ।" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਸਤਿ ਜੀ, ਸਤਿਗੁਰੂ ਬਾਬਾ ਨਾਨਕ ਜੀ, ਤੈਂ ਭਲੀ ਕਹੀ। ਪਰੁ ਜੀ, ਏਕ ਬੇਨਤੀ ਹੈ ਜੀ। ਜਿ ਦੇਖਾਂ ਜੀ, ਏਹੁ ਜਿ ਪਰਮੇਸੁਰ ਜੀ ਕਾ ਨਾਮੁ ਹੈ, ਸਿ ਹੀਰਾ, ਲਾਲੁ, ਰਤਨੁ, ਪਦਾਰਥੁ ਹੈ। ਸਿ ਜੀ, ਏਹੁ ਪਾਈਐ, ਸੁ ਕਹਾ ਤੇ ਪਾਈਐ ਜੀ ? ਏਹੁ ਜੀ ਨਾਮੁ ਧਨੁ ਹੈ, ਸਿ ਕਿਉ ਕਰਿ ਪਾਈਐਂ ? ਜਿਉ ਹੈ, ਤਿਉ ਕਿਰਪਾ ਕਰਿ ਕਰਿ ਕਹੀਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ[2] ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ[3] ਗੰਭੀਰੁ ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਗੋਬਿੰਦ ਕੇ ਲੋਕਹੁ ! ਤੁਮ ਜਿ ਅਵਰ ਠਵਰ ਢੂਢਤੇ ਹੋ, ਸਿ ਕਿਵ ਢੂਢਤੇ ਹੋ ? ਹਰਿ ਲਾਲੁ, ਰਤਨੁ, ਪਦਾਰਥੁ, ਹੀਰੁ ਨਾਮੁ ਪਰਮੇਸੁਰ ਕਾ ਜਿ ਹੈ, ਸਿ ਇਸ ਹੀ ਦੇਹੀ ਮਹਿ ਹੈ। ਤੁਮ ਅਉਰ ਠਉਰ ਕਹਾਂ ਢੂਢਨੇ ਜਾਤੇ ਹਹੁ। ਸਚੁ ਵਖਰੁ ਜਿ ਹੈ, ਸੁ ਨਾਮੁ ਪਰਮੇਸੁਰ ਕਾ ਹੈ। ਸੁ ਓਹ ਘਟ ਘਟ ਮਹਿ ਰਵਿ ਰਹਿਆ ਹੈ। ਗਹਰ ਗੰਭੀਰੁ, ਜਿਸ ਕੇ ਨਾਮਿ ਲੀਏ ਨਿਸਤਾਰਾ ਹੈ, ਸੁ ਇਸ ਹੀ ਘਟ ਮਹਿ ਹੈ।" ਤਬ ਉਨਹੁ ਕਹਿਆ ਜਿ, "ਜੀ, ਸਭ ਕੋਈ ਇਵ ਕਹਤਾ ਹੈ, ਜਿ ਘਟ ਮਹਿ ਹੈ, ਅਰੁ ਤੁਮਹੁ ਭੀ ਇਵ ਹੀ ਕਹਿਆ, ਪਰੁ ਜੀ, ਓਹੁ ਪਾਈਐ, ਸੁ ਕਿਉ ਕਰਿ ਪਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਕੇ ਲੋਗਹੁ। ਜੇ ਸੁਰ[4] ਪੀਰੁ ਕਿਰਪਾ ਕਰੈ, ਅਰੁ ਪੂਰਾ ਗੁਰੂ ਮਿਲੈ, ਗੁਰਮੁਖਿ ਹੋਇ, ਤਬ ਗੁਰੂ ਪਰਮੇਸੁਰ ਕਉ ਲੇ ਕਰਿ ਮਿਲਾਇ ਦੇਇ, ਅਰੁ ਇਸਿ ਦੇਹੀ ਹੀ ਮਾਹਿ

---

[1]ਬੁਨਿਆਦ, (ਝੂਠੇ ਦੀ ਬੁਨਿਆਦ ਹੀ ਝੂਠੀ ਹੁੰਦੀ ਹੈ)। [2]ਹੀਰਾ। [3]ਡੂੰਘਾ ਤੇ ਅਥਾਹ ਵਾਹਿਗੁਰੂ। [4]ਦੇਵਤੇ।

ਤੇ ਦਿਖਾਇ ਦੇਇ, ਜੇ ਸੁਰ ਧੀਰੁ ਦੋਆ ਕਰੇ। ਸੁਰਧੀਰੁ ਕਿਸੁ ਕਉ ਕਹੀਐ ? ਸੁਰ ਕਹੀਅਹਿ ਦੇਵਤੇ, ਤਿਨ ਕਉ ਧੀਰਜੁ ਦੇਵਨਹਾਰੁ। ਸੁ ਜੇ ਓਹੁ ਸੁਰ ਧੀਰੁ ਕਿਰਪਾ ਕਰੇ, ਆਪਿ ਪਰਮੇਸਰੁ, ਤਬ ਸਤਿਗੁਰੂ ਕਉ ਮਿਲਾਵੇ। ਬਿਨਾ ਉਸ ਕੀ ਕਿਰਪਾ ਤੇ ਸਤਿਗੁਰੂ ਨਾਹੀ ਮਿਲਤਾ। ਬੋਲਹੁ ਵਾਹਗੁਰੂ।

॥ ਸਲੋਕੁ ॥

ਸਤਿਗੁਰ ਕੇ ਪਰਸਾਦਿ, ਆਤਮੇ ਹੀ ਤੇ ਪਾਵੈ ॥
ਗੁਰੂ ਗੁਰੂ ਹਿਰਦੇ ਮਹਿ ਧਿਆਵੈ ॥
ਬਿਖਿਆ ਕੇ ਮਧਿ ਚਿਤੁ ਨ ਲਾਵੈ ॥
ਨਾਨਕ ਦਾਸ ਨਿਰੰਤਰਿ ਪਾਵੈ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੭ ॥ ੨੨੪ ॥ ੨੨੪ ॥

---

# ਸਿਮਰਨ ਦੀ ਵਿਧੀ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਸਾਧਾਂ ਨਾਲ)

ਤਬ ਗੁਰੂ ਬਾਬੇ ਜੀ ਕੇ ਤਾਈ ਉਨਹੁ ਸਾਧਹੁ ਪੂਛਿਆ ਜਿ, "ਬਾਬਾ ਜੀ ਸਲਾਮਤਿ! ਤੂ ਜਿ ਕਹਤਾ ਹੈਂ ਜਿ, 'ਜੇ ਗੁਰੂ' ਕਰੀਐ, ਤਉ ਪਾਈਐ। ਜੋ ਗੁਰੂ ਕਉ ਕਿਛੁ ਕਰਿ ਜਾਨਤੇ ਹੀ ਨਾਹੀ, ਅਰੁ ਕਿਸੀ ਸਾਧ ਸੰਤ ਕਉ ਕਰਿ ਮਾਨਤੇ ਹੈਂ, ਪਰਮੇਸੁਰ ਕਉ ਕਹਤੇ ਹੀ ਨਾਹੀ, ਜਿ ਬਿਨਾ ਹਮ ਥੀ, ਅਵਰੁ ਕੋਈ ਪਰਮੇਸੁਰੁ ਹੈ ਕੇ ਨਾਹੀ। ਅਰੁ ਅਤੀਤਾਂ[1] ਕਾ ਭੇਖੁ ਪਕੜਿ ਖੜੇ ਹੋਤੇ ਹੈਂ ਅਰੁ ਮਾਨਤੇ ਕਿਸੀ ਕਉ ਨਾਹੀ। ਬਾਬਾ ਜੀ ਸਲਾਮਤਿ! ਓਇ ਜੀਵ ਜਿ ਹੈਂ, ਸਿ ਪਰਮੇਸੁਰ ਕਉ ਪਾਵਹਿਗੇ ਕੇ ਨਾਹੀ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ, ਸ੍ਰੀ ਰਾਗ ਮਹਿ ਜਿ ਸਰੀਅਤੀ ਉਦਾਸੀ ਉਪਦੇਸੀ ਬਾਨੀ ਜਿ :—

[2]ਭਰਮੈ[3] ਭਾਹਿ[4] ਨ ਵਿਝਵੈ[5] ਜੇ ਭਵੈ ਦਿਸੰਤਰ ਦੇਸੁ ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ[6] ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸਿ ॥ ੧ ॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ[7] ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥ ਰਹਾਉ ॥

---

[1]ਤਿਆਗੀਆਂ, ਵੈਰਾਗੀਆਂ। [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੨। [3]ਵੈਰਾਗੀਆਂ ਵਾਂਗ ਫਿਰਨਾ। [4]ਅੱਗ (ਤ੍ਰਿਸ਼ਨਾ ਦੀ)। [5]ਬੁਝਦੀ, ਪੋਥੀ ਵਿਚ "ਉਤਰੈ" ਹੈ। ਪੋਥੀ ਵਿਚ "ਉਤਰੈ" ਹੈ। [6]ਭੇਖ। [7]ਦੂਰ ਕਰ, ਬੁਝਾ ਦੇਹ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ! ਜੋਗੀ ਹੋਇ, ਸੰਨਿਆਸੀ ਹੋਇ, ਬ੍ਰਹਮਚਾਰੀ ਹੋਇ, ਤਪਸੀ ਹੋਇ, ਦਿਗੰਬਰੁ ਹੋਇ, ਜਤੀ ਹੋਇ, ਪੰਡਤੁ ਹੋਇ, ਬਉਧ ਮਾਰਗੀ ਹੋਇ, ਇਸੁ ਭਰਮ ਕੀ ਅਗਨਿ ਸਭ ਕੋਈ ਦਾਹਿਆ[1] ਹੈ। ਭ੍ਰਮ ਕੀ ਭਾਹਿ ਉਤਰਤੀ ਨਾਹੀ ਅਰੁ ਅੰਤਰ ਕੀ ਮੈਲੁ ਉਤਰਤੀ ਨਾਹੀ। ਜਬ ਉਦਾਸੀ ਹੋਇ ਕਰਿ ਭੀ ਭ੍ਰਮ ਕੀ ਭਾਹਿ ਬਿਆਪੈ, ਤਬ ਇਸ ਕੇ ਭੇਖ ਹੀ ਕਉ ਧ੍ਰਿਗੁ ਹੈ। ਕਾਹੇ ਕਉ ਏਹੁ ਭੇਖੁ ਲੀਆ ਭਾਈ? ਰੇ ਹੋਰਤ ਕਿਤੇ ਉਪਾਇ ਪਰਮੇਸੁਰ ਕੀ ਭਗਤਿ ਨਾਹੀ ਹੋਤੀ, ਬਿਨੁ ਸਤਿਗੁਰੂ ਕੇ ਉਪਦੇਸਿ। ਜਬ ਸਤਿਗੁਰ ਕਾ ਉਪਦੇਸੁ ਲੇਇ, ਤਬ ਏਹੁ ਪਰਮੇਸੁਰ ਕਉ ਪਾਵੈ। ਰੇ ਬਾਬਾ! ਸਤਿਗੁਰੂ ਕੀ ਸਰਨਾਗਤਿ ਪੜਹੁ, ਜਿਤੁ ਮਨ ਤੇ ਭਰਮ ਕੀ ਅਗਨਿ ਨਿਵਰੈ। ਜੇ ਗੁਰੂ ਕਾ ਸਬਦੁ ਇਸੁ ਕੇ ਮਨਿ ਵਸੈ, ਤਬ ਨਾ ਇਸ ਕਉ ਹਉਮੈ ਹੋਇ, ਅਰੁ ਨਾ ਇਸ ਕਉ ਤ੍ਰਿਸਨਾ ਹੋਇ। ਗੁਰੂ ਕੇ ਪ੍ਰਸਾਦਿ ਕਰਿ ਕਰਿ ਸਭ ਮਾਰੇ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਗੁਰੂ ਕਉ ਭੀ ਤੋ ਅਸੰਖ ਮਿਲਤੇ ਹੈ, ਅਰੁ ਸਬਦੁ ਭੀ ਲੇਤੇ ਹੈਂ, ਪਰੁ ਜੀ ਏਹੁ ਪਾਵੈ, ਸੁ ਕਿਉ ਕਰਿ ਪਾਵੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨੁ ਮਾਣਕੁ ਨਿਰਮੋਲੁ ਹੈ ਰਾਮਿਨਾਮਿ ਪਤਿ[2] ਪਾਇ ॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵਲਾਇ ॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ[3] ਸਮਾਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ! ਮਨੁ ਜਿ ਹੈ, ਸਿ ਨਿਰਮੋਲੁ ਹੈ। ਏਹੁ ਮਾਣਕੁ ਹੈ। ਸੁ ਕੈਸਾ ਹੈ? ਮਾਣਕੁ ਹੈ, ਜਿਸ ਕਾ ਨਾਮੁ ਅਮੋਲਕੁ ਹੈ। ਪਰੁ ਏਹੁ ਮਾਣਕੁ ਤਬ ਹੈ, ਜਬ ਸ੍ਰੀ ਰਾਮ ਨਾਮੁ ਉਚਰਤਾ ਰਹੈ, ਨਾਤਰੁ ਏਹੁ ਕੰਕਰ ਹੈ, ਕਿਸੀ ਕਾਮਿ ਨਾਹੀ ਆਵਤਾ, ਜਉ ਰਾਮੁ ਨਾਮੁ ਨਾਹੀ ਸਿਮਰਤਾ। ਜਬ ਸਿਮਰੈ, ਤਬ ਮਾਣਕੁ, ਨਾਤਰ ਕਾਕਰੁ[4]। ਸੰਤਾਂ ਕੀ ਸੰਗਤਿ ਮਿਲਿ ਕਰਿ, ਏਹੁ ਰਾਮੁ ਨਾਮੁ ਸਿਮਰਤਾ ਹੈ। ਸੰਤਾਂ ਕੀ ਸੰਗਤਿ ਬਿਨਾ, ਏਹੁ ਸਿਮਰਿ ਨਾਹੀ ਸਕਤਾ। ਜਬ ਸਤ ਸੰਗਤਿ ਕਉ ਮਿਲੈ, ਅਰੁ ਸ੍ਰੀ ਰਾਮ ਨਾਮ ਉਚਰੈ, ਗੁਰੂ ਕੀ ਮੂਰਤਿ ਸਿਉ ਧਿਆਨੁ ਲਗਾਵੈ, ਤਬ ਏਹੁ ਪਾਵੈ ਸ੍ਰੀ ਹਰਿ ਜੀ ਕਉ। ਅਰੁ ਏਤਨੇ ਸਭਿ ਕਾਮ ਕਰੇ। ਅਰੁ ਜੇ ਏਹੁ ਈਉ ਕਰਿ ਕਰਿ ਮਨ ਮਹਿ ਜਾਣੈ, ਜਿ ਮੈ ਸੰਗਤਿ ਮਹਿ ਰਹਤਾ ਹਾਂ, ਅਰੁ ਰਾਮੁ ਨਾਮੁ ਜਪਤਾ ਹਾਂ ਅਰੁ ਗੁਰੂ ਕਾ ਧਿਆਨੁ ਕਰਤਾ ਹਾਂ, ਤਉ ਭੀ ਦੁਖੁ ਪਾਵੈ। ਜਬ ਇਸ ਗਲ ਕਾ ਭੀ ਅਭਿਮਾਨੁ ਮਨ ਤੇ ਮਿਟਿ ਜਾਇ, ਆਪ ਕਉ ਗਵਾਇ ਦੂਰਿ ਕਰੇ, ਤਬ ਏਹੁ ਪਰਮੇਸੁਰ ਕਉ ਪਾਵੈ। ਤਬ ਓਹੁ ਕੈਸੇ ਪਰਮੇਸੁਰ ਕਉ ਪਾਵੈ? ਅਰੁ ਕੈਸੇ ਪਰਮੇਸੁਰ ਸਿਉ ਮਿਲੈ? ਜਿ ਜਿਉ ਪਾਣੀ ਸਿਉ ਪਾਣੀ ਮਿਲਤਾ ਹੈ, ਤਿਉ ਕਰਿ ਕਰਿ ਪਰਮੇਸੁਰ ਕਉ ਏਹੁ ਜੀਉ ਮਿਲੈ, ਜਬ ਐਸਾ ਹੋਇ ਕਰਿ ਕਰਿ ਕੋਈ ਅਰਾਧੇ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਜਿਤਨੇ ਜੀਵ ਹੈਂ, ਸੁ ਕੋਈ ਪਰਮੇਸੁਰੁ ਸਿਮਰਤਾ ਹੈ, ਕੋਈ ਨਾਹੀ ਸਿਮਰਤਾ ਜੀ। ਏਹ ਜੀਵ ਤਾਂ ਸਭੇ ਪਰਮੇਸੁਰੁ ਕੇ। ਦਿਖਾ ਜੀ, ਜਿ ਸਿਮਰਤੇ ਹੈਂ, ਤਿਨ੍ ਕੀ ਕਵਨ ਗਤਿ? ਅਰੁ ਜਿ ਨਾਹੀ ਸਿਮਰਤੇ, ਤਿਨ੍ ਕੀ ਕਵਨ ਗਤਿ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ[5] ਆਵੈ ਜਾਇ ॥
ਜਿਸੁ ਸਤਗੁਰੁ ਪੁਰਖੁ ਨ ਭੇਟਿਓ[6] ਸੁ ਭਉਜਲਿ[7] ਪਚੈ ਪਚਾਇ ॥
ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥ ੩ ॥

---

[1]ਸਾੜਿਆ ਹੈ। [2]ਇੱਜ਼ਤ, ਮੁਲ ਪਾਉਂਦਾ ਹੈ। [3]ਪਾਣੀ। [4]ਕੰਕਰ, ਰੋੜਾ, ਪੱਥਰ।
[5]ਬੁਰਾਈ, ਅਰਥਾਤ ਬੁਰਾਈ ਵਿਚ ਹੀ ਜੰਮਦਾ ਤੇ ਮਰਦਾ ਹੈ, ਪੋਥੀ ਵਿਚ ਇਥੇ "ਆਨਾ ਗਵਣਿ" ਲਿਖਿਆ ਹੈ।
[6]ਮਿਲਿਆ, ਸੰਗਤ ਕੀਤੀ। [7]ਸੰਸਾਰ ਸਾਗਰ ਵਿਚ ਹੀ ਖੁਆਰ ਹੁੰਦਾ ਰਹਿੰਦਾ ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਨ੍ਹਾ ਪਰਮੇਸੁਰੁ ਨਾਹੀ ਸਿਮਰਿਆ, ਸੇ ਆਵਾਗਵਣਿ ਫਿਰਹਿਗੇ, ਚਉਰਾਸੀਹਾਂ ਲਖਾਂ ਜੀਆਂ ਕੀ ਜੂਨਿ । ਅਰੁ ਜਿਨ ਕਉ ਸਤਿਗੁਰੂ ਨਾਹੀ ਭੇਟਿਆ, ਸੇ ਭਵਜਲ ਹੀ ਮਹਿ ਪਚਹਿਗੇ[1] । ਅਰੁ ਏਹੁ ਜਿ ਜੀਉ ਹੈ, ਸੁ ਮਾਣਕੁ ਪਰਮੇਸੁਰ ਪੈਦਾ ਕੀਆ ਹੈ। ਪਣੁ ਬਿਨਾ ਸਿਮਰਨ ਤੇ, ਏਹੁ ਜੀਉ ਮਾਣਕੁ, ਕਉਡੀ ਕੇ ਬਦਲੇ ਜਾਤਾ ਹੈ, ਬਿਨਾ ਨਾਮ ਸਿਮਰਨ ਥੀ।" ਐਪਰੁ ਪੁਰਖਾ !

ਜਿੰਨਾ ਸਤਗੁਰੁ ਰਸਿ[2] ਮਿਲੈ ਸੇ ਪੂਰੇ ਪੁਰਖ ਸੁਜਾਣ[3] ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣ ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਜਿਸ ਕਉ ਸਤਿਗੁਰੂ ਰਸਿ ਮਿਲਿਆ ਹੈ, ਸਿ ਏਸੁ ਜੁਗ ਕੇ ਵਿਖੇ ਪੂਰੇ ਪੁਰਖ ਪ੍ਰਧਾਨ ਓਈ ਹੈਂ, ਜਿਨ ਕਉ ਗੁਰੂ ਮਿਲਤਾ ਹੈ। ਸੁ ਤਿਸੁ ਗੁਰੂ ਮਿਲੇ ਕੀ ਮਹਮਾ ਕੈਸੀ ਹੈ ? ਤਿਸੁ ਗੁਰੂ ਕੇ ਪ੍ਰਸਾਦਿ, ਏਹੁ ਜਿ ਮਹਾਂ ਭਵਜਲੁ ਕਠਨੁ ਹੈ, ਸੁ ਸਤਿਗੁਰੂ ਕੇ ਪ੍ਰਸਾਦਿ ਲੰਘੀਐਗਾ। ਅਰੁ ਦਰਗਹ ਪਰਮੇਸੁਰ ਕੀ ਮੁਖੁ ਉਜਲਾ ਹੋਤਾ ਹੈ। ਦਰਗਹ ਮਾਣੁ ਪਾਵੈਗਾ, ਪਤਿ ਸਿਉ ਪਰਵਾਣੁ ਹੋਤਾ ਹੈ, ਜਉ ਗੁਰੂ ਕਉ ਮਿਲਤਾ ਹੈ। ਭਾਈ ਸੰਤ ਜਨਹੁ ! ਗੁਰੂ ਕੇ ਮਿਲੇ ਕਾ ਏਹੁ ਗੁਣੁ ਹੈ। ਜਿਨ ਕਉ ਗੁਰੂ ਮਿਲਿਆ ਹੈ ਤਿਨ੍ ਕੇ ਅੰਤਰ ਥੀਂ, ਅਨਹਦ ਕੀ ਧੁਨਿ ਉਪਜੈਗੀ। ਅਰੁ ਪਰਮੇਸੁਰ ਕਾ ਨਾਮੁ ਸਿਮਰਹਿਗੇ, ਤਾਂ ਪਰਮੇਸੁਰ ਕੇ ਨਿਕਟਿਵਰਤੀ[4] ਹੋਹਿਗੇ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਨ੍ਹਾਂ ਪਰਮੇਸੁਰੁ ਸਿਮਰਿਆ ਹੈ, ਤਿਨ੍ ਕਉ ਏਵ ਪਰਮੇਸੁਰੁ ਨਿਵਾਜੇਗਾ। ਅਰੁ ਜੋ ਪਰਮੇਸੁਰੁ ਕਉ ਨਾਹੀ ਸਿਮਰਤੇ, ਸੇ ਨਰਕ ਮਹਿ ਪੜਹਿਗੇ, ਓਇ ਨਰਕਪਾਤੀ ਹੋਹਿਗੇ। ਪਰਮੇਸੁਰ ਕੇ ਸਿਮਰਨ ਕਾ ਪਰਤਾਪੁ ਐਸਾ ਹੈ।" ਤਬ ਓਇ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਗੁਰੂ ਕੇ ਸਿਖ ਭਏ। ਲਾਗੇ ਗੁਰੂ ਗੁਰੂ ਜਪਣੇ। ਉਨ ਕੇ ਆਤਮੇ ਸੰਤੋਖੁ ਆਇਆ। ਬੋਲਹੁ ਵਾਹਗੁਰੂ, ਬਾਬਾ ਨਾਨਕ ਜੀ।

॥ ਸਲੋਕੁ ॥

ਧੰਨਿ ਨਾਮੁ ਧੰਨਿ ਨਾਮੁ। ਜਿਸੁ ਸਿਮਰਤ ਨਾਹੀ ਭਉ ਜਾਮੁ ॥
ਨਾਨਕ ਦਾਸ ਜਪਹੁ ਗੁਰ ਗਿਆਨੁ। ਤਾਂਤੇ ਪਾਵਹੁ ਦਰਗਹ ਮਾਨੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੫ ॥ ੨੨੫ ॥ ੫੮ ॥

---

# ਲਾਹੌਰ ਵਿਚ ਸਚੇ ਵਾਪਾਰ ਦਾ ਉਪਦੇਸ਼

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਅੰਸੀ ਆਗਿਆ ਪਰਮੇਸੁਰ ਕੀ ਭਈ, ਜਿ ਗੁਰੂ ਬਾਬਾ ਨਾਨਕ ਜੀ ਕਰਤਾਰ ਪੁਰ ਤੇ ਲਹੌਰਿ ਆਇਆ। ਸੁ ਜਬ ਸਹਰ ਮਹਿ ਆਇ ਵੜਿਆ, ਤਬ ਸਹਰ ਕੇ ਲੋਕੋਂ ਜੁ ਸੁਣਿਆ, ਜੁ ਨਾਨਕੁ ਭਗਤੁ

---

[1]ਖੁਆਰ ਹੋਣਗੇ। [2]ਖੁਸ਼ ਹੋ ਕੇ। [3]ਸਿਆਣੇ। [4]ਪਾਸ ਰਹਿਣ ਵਾਲਾ,ਨਜ਼ਦੀਕੀ।

ਜੋ ਸੁਣੀਦਾ ਥਾ, ਜਿਸ ਦਰਸਨ ਕੋ ਲੋਕ ਉਪਜੰਪਿ[1] ਕੈ ਦੇਖਨੇ ਕਂਉ ਜਾਤੇ, ਸੋ ਪਰਮੇਸੁਰ ਈਹਾਂ ਹੀ ਸੁਣਿਆ ਹੈ। ਸੁ ਲੋਕ ਬਾਬੇ ਕੇ ਦਰਸਨ ਕਉ ਦੇਖਣੇ ਕੀ ਲਾਲਸਾ[2] ਕਰਿ ਕਰਿ, ਲੋਕ ਬਹੁਤੁ ਜੁੜਿ ਗਏ। ਤਬ ਗੁਰੂ ਬਾਬਾ ਨਾਨਕੁ ਜੀ ਬਜਾਰ ਮਹਿ ਆਇਆ, ਜਹਾਂ ਵਡੇ ਵਡੇ ਸਰਾਫ਼, ਬਜਾਜ, ਕੋਠੀਵਾਲ, ਸਾਹ, ਵਣਜਾਰੇ ਬੈਠੇ, ਆਪਣਾ ਬਿਉਹਾਰੁ ਕਰਤੇ ਥੇ। ਤਬ ਗੁਰੂ ਬਾਬਾ ਨਾਨਕੁ ਦੇਖੈ ਤਾਂ ਸਾਹ ਲੋਕ ਬੈਠੇ ਲੇਖਾ ਕਰਦੇ ਹੈਨਿ੍। ਵਣਜਾਰੇ ਵਿਦੇਸਹੁ ਵਪਾਰ ਕਰਿ ਲੈ ਆਏ ਹੈਨਿ੍। ਵਣਜਾਰੀਂ ਰਖਤੁ[3] ਆਂਦਾ ਹੈ। ਸਾਹੀ ਜਿ ਓਨ੍ਾ ਨੋ ਦੰਮ ਸਉਪੇ ਸਨਿ੍, ਸੁ ਤਿਸ ਦਾ ਵਪਾਰੁ ਵਣਜਾਰੇ ਖਰੀਦਿ ਕਰਿ ਕਰਿ ਲੈ ਆਏ ਹੈਨਿ੍। ਸੁ ਸਾਹ ਓਨ੍ਾਂ ਬਾਵਹੁ ਆਪਣੀ ਵਥੁ ਸਮਾ੍ਲਿ ਸਮਾਲਿ ਲੈਂਦੇ ਹੈਨਿ੍। ਜਿਨ੍ਾਂ ਜਿਨ੍ਾਂ ਦੀ ਰਾਸਿ ਪੂੰਜੀ ਪੂਰੀ ਆਂਵਦੀ ਹੈ, ਤਿਨ੍ਾ ਵਣਜਾਰਿਆ ਨੂ ਸਾਹ ਖੁਸੀ ਹੋਂਦੇ ਹੈਨਿ੍, ਅਤੇ ਓਨ੍ਾ ਨੋ ਹੋਰ ਰਾਸਿ ਸਉਂਪਦੇ ਹੈਨਿ੍। ਅਤੇ ਜਿਨ੍ਾ ਵਣਜਾਰਿਆ ਦੀ ਵਥੁ ਸਮਾ੍ਲੀ ਹੋਈ, ਲੇਖੇ ਕੀਤੇ ਹੋਏ, ਵਸਤੁ ਤੂਟਦੀ ਹੈ, ਉਨ੍ਾ ਨੂ ਵੇਖੁਸੀਂ[4] ਹੋਂਦੇ ਹੈਨਿ੍। ਤਬ ਓਇ ਸਾਹ ਅਰੁ ਵਣਜਾਰੇ ਆਪਸ ਮਹਿ ਬੋਲਦੇ ਹੋਏ, ਗੁਰੂ ਪਾਸਿ ਆਇ ਗਏ। ਤਬ ਓਨ੍ਾ ਸਾਹੀ ਆਖਿਆ ਜਿ, "ਗੁਰੂ ਜੀ, ਅਸੀ ਕਿਆ ਕਰਹਿ ਜੀ ? ਮੇਰੀ ਪੂੰਜੀ ਸਾਵੀਂ ਵਿਚਹੁ ਏਨਿ ਵਸਤੁ ਤੋੜੀ ਹੈ। ਰਖਤੁ ਘਟਦਾ ਹੈ ਜੀ। ਮੈ ਲਾਹਾ ਛਡਿਆ ਜੀ, ਮੇਰੀ ਮੂੜੀ[5] ਸਾਵੀ[6] ਤਾਂ ਪੁਜਾਇ ਦੇਨੁ ਜੀ।" ਤਾ ਫੇਰਿ ਵਣਜਾਰੇ ਆਖਿਆ ਜਿ, "ਬਾਬਾ ਜੀ ਸਲਾਮਤਿ ! ਜਾਂ ਅਸਾਨੂ ਤ੍ਰੋਟਾ ਆਇਆ, ਤਾਂ ਅਸੀ ਕਿ ਕਰਹ ? ਕਿਥਹੁ ਦੇਹ ਜੀ ? ਅਸਾਂ ਤਾਂ ਤ੍ਰੋਟਾ ਆਇਆ ਲੋੜੀਦਾ ਨ ਸੀਓ।" ਤਬ ਗੁਰੂ ਬਾਬਾ ਕਹ ਕਹ ਹਸਿਆ। ਅਰੁ ਕਹਿਆ ਜਿ, "ਸੁਣਹੁ ਭਾਈ ਰਾਮ ਜਨ ਜੀ ! ਏਹੁ ਤਾਂ ਏਥਹੁ ਦਾ ਮਾਇਆ ਦਾ ਵਪਾਰੁ ਹੈ। ਪਰੁ ਜਿਸਿ ਵਸਤੁ ਨੂ ਤੁਸੀ ਏਸੁ ਜਹਾਨ ਵਿਚਿ ਆਏ ਹਹੁ, ਪਰਮੇਸੁਰ ਤੁਸੀ ਭੇਜੇ ਹਹੁ, ਸੁ ਉਸਿ ਵਪਾਰ ਦੀ ਕਿ ਗਲ ?" ਤਬ ਓਨ੍ੀ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਸੁ ਓਹੁ ਵਪਾਰੁ ਕਉਣੁ ਹੈ ?" ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਰਾਗ ਮਹਿ ਉਪਦੇਸੀ ਬਾਨੀ ਸਰੀਅਤੀ ਨਸੀਹਤ ਕਰਿ ਕਰਿ ਬਤਾਵਤਾ ਹੈ। ਕਿਆ ਕਹਤਾ ਹੈ :—

ਵਣਜੁ[7] ਕਰਹੁ ਵਣਜਾਰਿਹੋ ਵਖਰੁ[8] ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ[9] ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥ ੧ ॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ਹਰਿਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ[10] ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਤੁਸੀ ਵਪਾਰੀ ਹਹੁ। ਵਪਾਰ ਨੂ ਏਥੇ ਪਰਮੇਸੁਰਿ ਭੇਜੇ ਹਹੁ। ਸਾਹੁ ਪਰਮੇਸੁਰੁ ਹੈ, ਵਣਜਾਰੇ ਏਹ ਜੀਅ ਹੈਨਿ੍। ਤੁਸੀ ਸੋਈ ਵਪਾਰੁ ਕਰਿਅਹੁ, ਜਿ ਤੁਸਾਡੇ ਕੰਮਿ ਆਵੈ। ਤਿਸੁ ਸਾਹ ਥੈ ਤੁਸਾ ਵਸਤੁ ਗੁਜਰਾਨਣੀ ਹੈ, ਜਿ ਜੀਆਂ ਦਾ ਜਾਣੁ[11] ਹੈ। ਤੁਸੀ ਜਿ ਮਿਹਨਤਿ ਕਰਿਹੁਗੇ, ਸੋ ਭੀ ਜਾਣਦਾ ਹੈ। ਅਰੁ ਜੋ ਤਗਾਫਲੀ[12] ਕਰਹੁਗੇ, ਸੋ ਭੀ ਜਾਣਦਾ ਹੈ। ਓਹੁ ਵਡਾ ਸੁਜਾਣੁ ਹੈ। ਤਿਲ ਤਿਲ ਦਾ ਲੇਖਾ ਤੁਸਾ ਤੇ ਸਮਾਲਿ ਲਏਗਾ। ਤੁਸੀ ਚੇਤਾ ਕਰਿਅਹੁ, ਰਾਸਿ ਖੋਇਅਹੁ ਨਾਹੀ। ਸੁ ਰਾਸਿ

---

[1]ਉਤਸ਼ਾਹਤ ਹੋ ਕੇ। [2]ਇੱਛਿਆ, ਖਾਹਸ਼। [3]ਸਾਮਾਨ, ਅਸਬਾਬ। [4]ਗੁੱਸੇ ਹੋਣਾ।
[5]ਮੂੜੀ, ਪੂੰਜੀ। [6]ਪੂਰੀ, ਬਰਾਬਰ ਦੇ ਤੋਲ ਦੀ। [7]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੨।
[8]ਸੌਦਾ, ਪੋਥੀ ਵਿਚ "ਵਣਜਾਰਿ ਹੋ" ਦੀ ਥਾਂ "ਵਾਪਾਰੀ ਹੋ" ਹੈ। [9]ਖਰੀਦੀਐ, ਪੋਥੀ ਵਿਚ "ਵਿਹਾਝੀਐ" ਹੈ।
[10]ਤਸੱਲੀ ਕਰਕੇ, ਖੁਸ਼ ਹੋ ਕੇ। [11]ਦਿਲਾਂ ਦੇ ਅੰਦਰ ਦੀ ਜਾਣਦਾ ਹੈ। [12]ਗਫ਼ਲਤ, ਸੁਸਤੀ।

ਕਿਆ ਹੈ ? ਰਾਸਿ ਕਿਆ ਹੈ, ਰਾਸਿ ਏਹ, ਜਿ ਕਿਛੁ ਸੁਕਰਮ[1] ਕਰਿਹੁਗੇ, ਅਰੁ ਲਾਹਾ ਏਹ ਜਿ, ਸਹਜ ਨਾਲਿ ਉਮਗਿ[2] ਕਰਿ, ਮੁਖ ਤੇ ਰਾਮੁ ਕਹਹੁਗੇ । ਸੁ ਏਹੁ ਤੁਸਾਨੋ ਪੁਰਖਹੁ ਲਾਹਾ ਹੈ, ਜੀਆ ਕੀ ਪ੍ਰੀਤਿ ਸਾਥਿ । ਭਾਈ ਰੇ ਲੋਗਹੁ ! ਤੁਮ ਪ੍ਰੇਮ ਪ੍ਰੀਤਿ ਸਾਥਿ, ਮੁਖ ਤੇ ਰਾਮ ਰਾਮ ਕਹਹੁ, ਹਰਿ ਜੀ ਕਾ ਜਸੁ ਕਰਹੁ। ਏਸੁ ਵਖਰ ਕਉ ਆਪਿ, ਜਿਸ ਕਾ ਨਾਮੁ ਪਰਮੇਸੁਰੁ ਹੈ, ਸੁ ਉਹਾ ਲੇਣ ਆਵੇਗਾ ।" ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ! ਇਕਿ ਜੀਵ ਝੂਠੁ ਹੀ ਬੋਲਤੇ ਹੈਂ, ਅਰੁ ਇਕਿ ਜੀਅ ਕੋਈ ਬਿਰਲੇ ਬਿਰਲੇ ਸਚੇ ਭੀ ਹੈਂ । ਤਿਨ੍ ਕੀ ਕਵਨ ਗਤਿ ? ਦੇਖਾਂ ਜੀ । ਏ ਜੀਵ ਤਾ ਸਭਿ ਪਰਮੇਸੁਰ ਕੇ ਹੈਂ, ਪਰੁ ਜੀ ਏਹ ਹੋਇਗਾ ਕਿਉ ਕਰਿ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
ਖੋਟੈ[3] ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥
ਫਾਹੀ ਫਾਥੇ[4] ਮਿਰਗ ਜਿਉ ਦੂਖੁ ਘਣੋ[5] ਨਿਤ ਰੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ! ਤੁਮ ਸੁਣਤੇ ਹੋ, ਜਿਨ੍ ਕੀ ਰਾਸਿ ਸਚੁ ਨਾਹੀ, ਤਿਨ੍ ਕਉ ਸੁਖੁ ਕਦੇ ਨਾਹੀ, ਨ ਈਹਾਂ, ਨ ਊਹਾਂ। ਖੋਟੇ ਵਪਾਰਿ ਤ੍ਰੋਟੋ[6] ਤ੍ਰੋਟਾ। ਘਰਿ ਭਿ ਤ੍ਰੋਟਾ, ਬਾਹਰਿ ਭਿ ਤ੍ਰੋਟਾ। ਜਿਉ ਫਾਹੀ ਫਾਥਾ ਮਿਰਗੁ ਬਹੁਤੁ ਦੁਖੁ ਪਾਂਵਦਾ ਹੈ, ਤਿਉ ਸਚ ਕੇ ਸਉਦੇ ਬਿਨਾ ਮਨੁਖੁ ਬਹੁਤੁ ਦੁਖੁ ਪਾਂਵਦਾ ਹੈ, ਸੁਖੁ ਏਸ ਕਉ ਕਦੇ ਨਾਹੀ। ਮਨ ਕੇ ਵਿਖੇ ਪੜਿਆ ਰੋਤਾ ਹੈ ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਇਕਿ ਜਿ ਜੀਵ ਹੈਂ ਸਿ ਬਹੁ ਖੋਟੇ ਹੈਂ । ਅਰੁ ਇਕਿ ਜਿ ਜੀਵ ਹੈਂ, ਸਿ ਸਾਧ ਹੈਂ, ਤਿਨ ਕੀ ਕਿਛੁ ਖੋਟੀ ਬਾਤ ਨਾਹੀ, ਤਿਨ੍ ਕੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਖੋਟੇ ਪੋਤੈ[7] ਨਾ ਪਵਹਿ ਹਰਿਗੁਰ ਦਰਸੁ ਨ ਹੋਇ ॥
ਖੋਟੇ ਜਾਤਿ ਨ ਪਤਿ ਹੈ ਖੋਟਿ[8] ਨ ਸੀਝਸਿ ਕੋਇ ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਖੋਟੇ ਜਿ ਹੈਨਿ੍, ਸਿ ਪੋਤੇ ਨਾਹੀ ਪਵਦੇ। ਨ ਤਿਨ੍ ਕਉ ਹਰਿ ਕਾ ਦਰਸਨੁ, ਅਰ ਨਾ ਤਿਨ੍ ਕਉ ਗੁਰ ਕਾ ਦਰਸਨੁ। ਓਇ ਨਰਕ ਪਾਤੀ ਜੀਵ ਹੈਂ। ਉਨ ਕਉ ਭ੍ਰਮ ਕਰਿ ਕਰਿ ਹਰਿ ਕਾ ਅਰੁ ਗੁਰ ਦਰਸਨੁ ਨਾਹੀ। ਉਨ੍ ਕਉ ਨਰਕ ਮਹਿ ਬਾਸਾ ਹੋਇਗਾ। ਜਿਸ ਕਾ ਨਾਮੁ ਖੋਟਾ ਹੈ, ਸੋ ਤਿਸ ਕਉ ਨ ਜਾਤਿ ਹੈ, ਨਾ ਜਨਮੁ। ਕਮਜਾਤਿ ਜਿ ਹੈ, ਸੁ ਸੋਈ ਹੈ, ਜਿਨ੍ ਕਉ ਪਰਮੇਸੁਰ ਕਾ ਨਾਮੁ ਹਿਰਦੇ ਮਹਿ ਨਾਹੀ। ਖੋਟਿ ਨ ਕੋਈ ਸੀਝਿਆ[9] ਹੈ, ਨ ਕੋਈ ਸੀਝੇਗਾ। ਜੀਉ ਤਉ ਓਹੁ ਭੀ ਪਰਮੇਸੁਰ ਕਾ ਥਾ, ਪਰੁ ਖੋਟਿ ਕਰਿ ਕਰਿ, ਇਸੁ ਜਨਮਿ ਆਇ ਕਰਿ ਪਤਿ ਆਪਣੀ ਖੋਇ ਚਲਿਆ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਕਿਉ ਹੀ ਏਹੁ ਜੀਉ ਸਮਝੈ ਭੀ ਜੀ ? ਸੁ ਓਹੁ ਕਵਣੁ

---

[1]ਭਲੇ ਕੰਮ। [2]ਉਮੰਗ, ਉਤਸ਼ਾਹ ਸਹਿਤ। [3]ਖੋਟਾ ਸੌਦਾ ਕਰਨ ਨਾਲ। [4]ਜਾਨਵਰ, ਹਿਰਨ। [5]ਬਹੁਤ। [6]ਘਾਟਾ ਹੀ ਘਾਟਾ। [7]ਖਜ਼ਾਨੇ ਵਿਚ, ਹਰੀ ਦੀ ਹਜ਼ੂਰੀ ਵਿਚ। [8]ਖੋਟ ਨਾਲ ਕੋਈ ਕਾਮਯਾਬ ਨਹੀਂ ਹੁੰਦਾ। [9]ਕਾਰਜ ਦੀ ਸਿੱਧੀ, ਕਾਮਯਾਬੀ ਪ੍ਰਾਪਤ ਕਰਨੀ।

ਵਸਤੁ ਹੈ ? ਜਿਤੁ ਕਰਿ ਕਰਿ ਏਹੁ ਜੀਉ ਸਮਝਾਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਪੁਰਖਾ ! ਹੈ ":—

ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ॥
ਹਰਿ ਜਪਿ ਲਾਹਾ ਅਗਲਾ[1] ਨਿਰਭਉ ਹਰਿ ਮਨ ਮਾਹ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਏਹੁ ਮਨੁ ਜਿ ਸਮਝਾਈਐ, ਸਿ ਗੁਰੂ ਕੇ ਸਬਦਿ ਕਰਿ ਕਰਿ, ਸਲਾਹ ਕਰਿ ਕਰਿ ਸਮਝਾਈਐ, ਅਰੁ ਜਿਨਹੁ ਗੁਰ ਕਉ ਮਿਲਿ ਕਰਿ ਰਾਮੁ ਨਾਮੁ ਅੰਤਰਿ ਬਸਾਇਆ ਹੈ, ਤਿਨ੍ ਕਉ ਨ ਭਉ, ਨ ਭਰਮੁ। ਓਇ ਮੁਕਤੇ ਜੀਵ ਬੈਕੁੰਠਿ ਕੇ ਵਾਸੀ ਹੈਂ । ਏਹੁ ਹਰਿ ਕਾ ਨਾਮੁ ਜਪਿਆ। ਜਿ ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਰਾਮ, ਰਾਮ ਸਿਮਰੀਐ। ਪੁਰਖਹੁ ! ਏਸੁ ਸੰਸਾਰ ਮਹਿ ਆਏ ਕਾ ਏਹੀ ਲਾਹਾ ਹੈ, ਅਰੁ ਏਹੀ ਸਾਚਾ ਬਾਪਾਰੁ ਹੈ। ਨਾ ਇਸ ਕੇ ਸਮਾਨਿ ਹੋਰੁ ਕੋਈ ਸਉਦਾ ਹੈ, ਨ ਵਾਪਾਰੁ ਹੈ, ਅਰੁ ਨਾ ਕੋਈ ਅਉਰੁ ਸੁਖੁ ਹੈ। ਨ ਕੋਈ ਸਾਹੁ ਹੈ, ਨ ਕੋਈ ਪਾਤਿਸਾਹ ਹੈ। ਪੁਰਖਾ ! ਏਹੀ ਰਾਮ, ਰਾਮ, ਹਰਿ, ਗੁਰੂ, ਗੁਰੂ, ਇਹੀ ਜਪਣਾ, ਏਹੀ ਅਰਾਧਣਾ। ਇਸ ਕੇ ਜੀਵਣੇ ਕਾ ਲਾਹਾ ਫਲੁ ਇਹੀ ਬਾਤ ਹੈ। ਤਬ ਓਇ ਸਾਹ ਭੀ ਅਰੁ ਵਣਜਾਰੇ ਭੀ, ਗੁਰੂ ਜੀ ਕੀ ਪੈਰੀ ਪੜੇ, ਅਰੁ ਕਹਣੇ ਲਾਗੇ ਜਿ, "ਵਾਹਗੁਰੂ ਬਾਬਾ ਨਾਨਕੁ। ਜੈਸਾ ਸੁਣੀਤਾ ਥਾ, ਹਮਹੁ ਤੈਸਾ ਹੀ ਦੇਖਿਆ।" ਤਬ ਉਨ੍ ਕਉ ਓਹੁ ਮਾਇਆ ਝਗੜਾ ਭੂਲਿ ਗੈਆ। ਗੁਰੂ ਜੀ ਕੇ ਸਿਖ ਭਏ। ਉਨ੍ ਕੇ ਆਤਮੇ ਗਿਆਨੁ ਉਪਜਿ ਆਇਆ। ਲਾਗੇ ਗੋਬਿੰਦ ਅਰਾਧਣੇ। ਬੋਲਹੁ ਭਾਈ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਰਾਮੁ ਸਤਿਗੁਰੂ ਸਤਿ। ਜਿਸ ਕੀ ਪੂਰਨ ਮਤਿ ॥
ਰਾਖੀਐ ਜੀ, ਸੇਵਕ ਜੀ ਪਤਿ ।
ਗੁਰੂ ਗੁਰੂ ਜਪਿ ਪਾਈਐ ਜੀ ਪਰਮ ਗਤਿ ।
ਨਾਨਕ ਦਾਸ ਗੁਰੂ, ਸਤਿਗੁਰੂ ਸਤਿ ॥ ੧ ॥

ਸਤਿਗੁਰੂ ਗੁਰੂ, ਸਤਿਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੬ ॥ ੨੨੬ ॥ ੫੯ ॥

# ਨਿਰੰਕਾਰ ਦੇ ਦਰਵਾਜ਼ੇ ਤੇ ਪਹੁੰਚਣ ਦੇ ਸਾਧਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਇਕ ਵੈਸਨੋ ਨਾਲ)

ਤਬ ਜਦਿ ਉਨਹੁ ਸਾਹ ਵਣਜਾਰਿਆਂ ਕੀ ਕਥਾ ਹੋਇ ਪਹੁਚੀ, ਤਬ ਤਿਸ ਥੀ ਪੀਛੇ ਉਸ ਹੀ ਠਉਰ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ। ਅਰੁ ਏਕਿ ਬੈਸਨੋ ਲੋਗ ਮਿਲਿ ਕਰਿ ਆਏ। ਤਿਨਹੁ ਆਇ ਰਾਮ ਰਾਮ ਕਰੀ।

[1] ਬਹੁਤਾ।

ਰਾਮ ਰਾਮ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਉਨ ਕਓ ਬਹੁਤੁ ਆਦਰੁ ਕੀਆ। ਤਬ ਘੜੀ ਏਕ ਸਸਤਾਇ ਕਰਿ, ਉਨਹੁ ਕਹਿਆ ਜਿ, "ਬਾਬਾ ਨਾਨਕੁ ਜੀ! ਪ੍ਰਥਮੇ[1] ਤਉ ਹਮ ਏਹੀ ਭਾਵਨੀ ਕਰਿ ਕਰਿ ਆਏ ਹਹਿ, ਜਿ ਤੇਰਾ ਦਰਸਨੁ ਦੇਖਿ ਆਵਹਿ। ਤੇਰੇ ਦਰਸਨ ਕੀ ਬਹੁਤੁ ਹਮ ਕਉ ਪਿਆਸ ਥੀ। ਸੋ ਤਉ ਹਮ ਕਉ ਪ੍ਰਾਪਤਿ ਭਇਆ। ਅਰੁ ਜੀ, ਕਿਛੁ ਏਕੁ ਪੂਛਨੇ ਕੀ ਭੀ ਮਨਸਾ ਹੈ। ਜੇ ਤਉ ਤੂ ਆਗਿਆ ਕਰਹਿ, ਤਉ ਬੇਨਤੀ ਕਰਹਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ! ਦਰਸਨੁ ਤੁਮਾਰਾ ਹੀ ਹੈ। ਤੁਮਹੁ ਬਹੁਤੁ ਭਲੀ ਕਰੀ, ਜੁ ਹਮ ਕਉ ਦਰਸਨੁ ਦੀਆ। ਹਮ ਕਿਰਤਾਰਥ ਭਏ। ਅਰੁ ਜਿ ਕਿਛੁ ਤੁਮਾਰੇ ਮਨਿ ਕਾਈ ਪੂਛਨੇ ਕੀ ਹੈ, ਸੁ ਨਿਸੰਕ ਹੋਇ ਕੇ ਪੂਛਹੁ। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਤੈਂ ਤੇ ਦੇਸ ਦੇਸੰਤਰ, ਬਹੁਤੁ ਦੇਖੇ; ਖੰਡ ਬ੍ਰਹਮੰਡ ਸਭ ਫਿਰਿਆ, ਅਰੁ ਤਟ ਤੀਰਥ ਭੀ ਤੈ ਸਭ ਕੀਏ। ਅਉਰ ਠਉਰ ਭੀ ਸਭ ਦੇਖੇ, ਪਰੁ ਜੀ ਜਹਾ ਨਿਰੰਜਨੁ ਨਿਰੰਕਾਰੁ ਬਸਤਾ ਹੈ, ਸੁ ਓਹ ਠਉਰ ਕੈਸੀ ਹੈ? ਅਰੁ ਕਹਾਂ ਹੈ? ਅਰੁ ਊਹਾ ਕਿਉ ਕਰਿ ਜਾਈਐ? ਅਰੁ ਓਹੁ ਠਉਰ ਕਿਉ ਕਰਿ ਪਾਈਐ?" ਤਬ ਗੁਰੂ ਬਾਬਾ ਨਾਨਕੁ ਜੀ, ਰਾਮਕਲੀ ਰਾਗ ਮਹਿ ਬਾਨੀ ਉਪਦੇਸੀ, ਆਤਮ ਗਿਆਨੁ ਪਰਮੇਸੁਰ ਕੇ ਪਾਵਣੇ ਕੀ ਬੋਲਿ ਉਠਿਆ ਜਿ :—

ਜਿਤੁ[2] ਦਰਿ ਵਸਹਿ[3] ਕਵਨ ਦਰੁ ਕਹੀਐ ਦਰਾ[4] ਭੀਤਰਿ ਦਰੁ ਕਵਨੁ ਲਹੈ ॥
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥ ੧ ॥
ਕਿਨ ਬਿਧਿ[5] ਸਾਗਰੁ ਤਰੀਐ । ਜੀਵਤਿਆ[6] ਨਹ ਮਰੀਐ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਬੇਸਨਉ ਜੀ! ਜਿਤੁ ਦਰਿ ਕਰਤਾ ਪੁਰਖੁ ਬਸਤਾ ਹੈ, ਸੋ ਕਉਨ ਸਾ ਦਰੁ ਕਹੀਐ? ਜਿ ਈਹਾਂ ਹੈ, ਅਰੁ ਈਹਾਂ ਨਾਹੀ। ਸਭੇ ਦਰ ਉਸ ਕੇ ਹੈ; ਦਰੁ ਖਾਲੀ ਕੋਈ ਨਾਹੀ. ਜਹਾਂ ਓਹੁ ਨਾਹੀ। ਤਬ ਉਨਹੁ ਕਹਿਆ ਜਿ, "ਜੀ, ਏਹ ਤੋ ਸਭ ਕੋਈ ਕਹਤਾ ਹੈ, ਜੁ ਸਭ ਠਉਰ ਓਹੀ ਹੈ। ਪਰੁ ਜੀ, ਓਹੁ ਜਿ ਕੋਈ ਨਿਜ ਘਰੁ ਉਸ ਕਾ ਹੈ, ਸੁ ਕਉਨ ਸਾ ਹੈ? ਅਰੁ ਜੀ, ਉਸ ਕਾ ਦਰੁ ਕਉਨ ਸਾ ਹੈ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਏਨ੍ਹਾ ਹੀ ਦਰਾਂ ਵਿਚਿ ਓਹੁ ਦਰੁ ਹੈ, ਪਰੁ ਓਸ ਦਰ ਕਉ ਕੋਈ ਪਾਇ ਨਾਹੀ ਸਕਤਾ। ਓਸ ਕਾ ਪਾਵਣਾ ਖਰਾ ਕਠਨ ਹੈ। ਮੈ ਭੀ ਉਸ ਦਰ ਪਾਵਣੇ ਕੇ ਵਾਸਤੇ ਉਦਾਸੀ ਫਿਰਤਾ ਹੋਂ, ਜਿ ਮਤੁ ਕੋਈ ਮੁਝ ਕਉ ਸਿ ਦਰ ਕੀ ਸੋਝੀ[7] ਦੇਇ। ਤਬ ਉਨਹੁ ਕਹਿਆ ਜਿ, "ਬਾਬਾ ਜੀ! ਤੁਮ ਤੋ ਬਹੁਤੁ ਉਦਾਸੀ ਫਿਰੇ, ਬਹੁਤੁ ਬਹੁਤੁ ਖੋਜੁ ਕੀਆ ਹੋਇਗਾ। ਤੁਮਹੁ ਅਜਹੂ ਓਹੁ ਦਰੁ ਨਾਹੀ ਪਾਇਆ? ਸੁ ਅਉਰ ਕਿਸੀ ਕਉ ਓਹੁ ਦਰੁ ਕਿਉ ਕਰਿ ਪ੍ਰਾਪਤਿ ਹੋਇਗਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਓਸ ਦਰ ਕੇ ਪਾਵਣੇ ਕੀ ਵਿਧਿ, ਹਮ ਕਉ ਗੁਰੂ ਜੀ ਬਤਾਈ ਹੈ। ਤਿਸਿ ਮਾਰਗਿ ਹਮ ਕੋ ਗੁਰੂ ਬਾਹਿਆ ਹੈ। ਤਿਸਿ ਪੈਂਡੇ ਹਮ ਚਲੇ ਜਾਤੇ ਹੈਂ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਕਿਰਪਾ ਕਰਿ ਕਰਿ, ਓਹ ਵਿਧਿ ਹਮ ਕਉ ਭੀ ਕਹੀਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਉਸਿ ਦਰ ਕਉ ਤਬ ਹੀ ਕੋਈ ਪਹੁਚੇ, ਜਬ ਜੀਵਤਾ ਹੀ ਮਰੈ। ਤਬ ਏਸੁ ਭਵਜਲ ਸੈਸਾਰ ਕਉ ਤਰੈ, ਤੋ ਤਿਸਿ ਦਰ ਕਉ ਜਾਇ ਪਹੁਚੇ। ਸੋ, ਜੀਵਤਾ ਕੋਈ ਮਰਿ ਸਕਤਾ ਨਾਹੀ, ਅਰੁ ਬਿਨਾ ਜੀਵਤ ਮੂਏ, ਕਿਉ ਕਰਿ ਭਵਜਲੁ ਸਾਗਰੁ ਤਰੀਤਾ ਹੈ?" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਕਿਰਪਾ

---

[1]ਪਹਿਲੇ। [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੮੭੭। [3]ਪੋਥੀ ਵਿਚ "ਬਸਹਿ" ਹੈ। [4]ਦਰਵਾਜ਼ਿਆਂ, ਭਾਵ ਸਰੀਰਾਂ ਵਿਚੋਂ ਕਿਹੜੇ ਥਾਂ ਲਭਦਾ ਹੈ? [5]ਤਰੀਕਾ। [6]ਜੀਵਤ ਭਾਵ ਤੋਂ ਮਰਿਆ ਨਹੀ ਜਾ ਸਕਦਾ; ਕਿਵੇਂ ਮਰੀਏ? ਪੋਥੀ ਵਿਚ "ਕਿਉ ਮਰੀਐ" ਹੈ। [7]ਖ਼ਬਰ।

ਕਰਿ ਕਰਿ, ਏਕ ਬਾਰ ਤੋ ਕਹੀਐ, ਜਿ ਓਸ ਦਰ ਕਾ ਦਰਵਾਜਾ ਕਿਆ ਹੈ ? ਅਰੁ ਉਸ ਦਰਵਾਜੇ ਊਪਰਿ ਦਰਵਾਨ ਕਉਨੁ ਹੈ ? ਅਰੁ ਤਿਸਿ ਕੇ ਦਰ, ਪਾਟ ਕਿਵਾੜ ਕਾਹੇ ਕੇ ? ਅਰੁ ਤਿਸਿ ਕੋਟ ਕੀ ਖਾਈ ਕਿਆ ਹੈ ? ਅਰੁਓਹੁ ਘਰੁ ਜਿ ਬਾਧਿਆ ਹੈ, ਸਿ ਕਿਉ ਕਰਿ ਰਚਿਆ ? ਅਰੁ ਜਿਸਿ ਘਰੁ ਮਹਿ ਓਹੁ ਪੁਰਖੁ ਰਹਤਾ ਹੈ, ਸੁ ਕਿਸੁ ਆਸਣਿ ਰਹਤਾ ਹੈ ?'' ਤਬ ਗੁਰੂ ਬਾਬੇ ਕਹਿਆ ਜਿ :—

ਦੁਖੁ ਦਰਵਾਜਾ ਰੋਹੁ[1] ਰਖਵਾਲਾ ਆਸਾ[2] ਅੰਦੇਸਾ[3] ਦੁਇ ਪਟ[4] ਜੜੇ ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਬਾਬਾ ! ਤੁਮ ਜਿ ਪਰਮੇਸੁਰ ਕਉ ਢੂਢਤੇ ਹਹੁ, ਸੁ ਪਰਮੇਸੁਰੁ ਤਿਸਿ ਘਰਿ ਮਹਿ ਰਹਤਾ ਹੈ, ਜਿਸਿ ਘਰ ਕਾ ਦਰਵਾਜਾ ਦੁਖ ਕਾ ਹੈ। ਮਹਾ ਦੁਖ ਕਰਿ ਕਰਿ, ਓਸ ਦਰਵਾਜੇ ਕਉ ਜਾਇ ਪਹੁਚੀਤਾ ਹੈ। ਜਬ ਜਿਤਨੇ ਦੁਖ ਹੈਂ, ਸਿ ਸਭ ਸਹੈ, ਅਰੁ ਸਭਨਹੁ ਦੁਖਹੁ ਕਉ ਸੁਖੁ ਕਰਿ ਮਾਨੈ। ਤਉ ਮਸਾਂ ਜੇਹੇ ਉਸਿ ਦਰਵਾਜੇ ਕਉ ਜਾਇ ਪਹੁਚੇ। ਅਰੁ ਜੇ ਇਤਨੇ ਦੁਖੁ ਪਾਇ ਕਰਿ ਦਰਵਾਜੇ ਕਉ ਪਹੁਚਿਆ, ਤੋ ਆਗੇ ਤਿਸਿ ਦਰਵਾਜੇ ਊਪਰਿ ਦਰਵਾਨੁ ਜਿ ਰੋਹੁ ਬੈਠਾ ਹੈ, ਸੁ ਅੰਦਰਿ ਨਾਹੀ ਜਾਣੇ ਦੇਤਾ। ਸੋ ਕ੍ਰੋਧੁ ਕੈਸਾ ਹੈ ? ਮਹਾ ਬਲੀ ਹੈ, ਜਿਸ ਕੋ ਕਿਨ ਹੀ ਜੀਤਿ ਨਾਹੀ ਸਕਿਆ। ਕੋਈ ਕੋਟਾਂ[5] ਮਧਿ[6] ਏਕੁ ਆਧੁ ਸੰਤੁ, ਸਾਧੁ ਬਾਚਿਆ ਹੈ, ਪਰੁ ਤਬ, ਜਬ ਓਸਿ ਸਚੇ ਸਾਹਿਬ ਕੀ ਮਿਹਰ ਤੇ। ਨਾਹੀ ਤੋ ਵਡੇ ਵਡੇ ਤਪਸੀ, ਸੂਰੇ, ਸਿਧ ਸਾਧਿਕ, ਗਿਆਨੀ ਧਿਆਨੀ, ਹਠੀ, ਤਪੀ, ਜਤੀ, ਸਤੀ, ਸਭਿ ਜਿਨਿ ਜੀਤੇ ਹੈਂ। ਸੁ ਜਬ ਕ੍ਰੋਧ ਕਉ ਜੀਤੀਐ, ਅਰੁ ਕ੍ਰੋਧ ਜੀਤਿਆ, ਤਬ ਓਹੁ ਅੰਦਰਿ ਜਾਣੇ ਦੇਇ। ਬਹੁੜਿ ਜਬ ਦੁਖੁ ਜੀਤਿਆ, ਅਰੁ ਕ੍ਰੋਧੁ ਜੀਤਿਆ, ਤਬ ਆਗੇ ਬਹੁੜਿ ਉਸਿ ਦਰਵਾਜੇ ਕੇ ਜਿ ਕਿਵਾੜ ਹੈਂ, ਪਟ, ਸਿ ਮੂਦੇ[7] ਪੜੇ ਹੈਂ, ਉਘੜਤੇ ਨਾਹੀ। ਜੜੇ ਹੋਏ ਹੈਂ, ਸੁ ਕੈਸੇ ਪਟ ਹੈਂ ? ॥ ੧ ॥ ਏਕੁ ਪਟੁ ਆਸਾ ਕਾ ਹੈ, ਏਕੁ ਅੰਦੇਸੇ ਕਾ ਹੈ। ਇਨ੍ਹ ਦੋਨੋ ਪਟਹੁ ਕਰਿ ਕਰਿ, ਦਰਵਾਜਾ ਜੜਿ ਛੋਡਿਆ ਹੈ। ਜਬ ਉਨ ਕਉ ਕਲਾ ਸਾਥਿ ਖੋਲੈ, ਤਉ ਖੁਲਹਿ, ਜੋਰਿ ਕਰਿ ਕਰਿ ਨਾਹੀ ਖੁਲਤੇ। ਸੁ ਕਉਨੁ ਕਲਾ ਹੈ ? ਜਿਸੁ ਕਰਿ ਓਇ ਕਿਵਾੜ ਖੁਲਹਿ। ਸੁ ਇਈ ਕਲਾ, ਜਿ ਆਸਾ ਅੰਦੇਸੇ ਕਉ ਜੀਤੇ, ਦੂਰਿ ਕਰੇ, ਦਹੂ ਤੇ ਰਹਤ ਹੋਇ। ਸੁ ਏਹ ਭੀ ਉਸ ਕੀ ਕਿਰਪਾ ਬਿਨਾ ਦੂਰਿ ਨਾਹੀ ਹੋਤੇ। ਬਹੁੜਿ ਤਿਸਿ ਕੋਟ ਕੀ ਖਾਈ ਹੈਸੁ। ਆ ਕਹੀਐ ਮਾਇਆ। ਈਹੀ ਮੋਹੁ, ਸੁ ਮੋਹੁ ਕਿਆ ? ਜਿ ਮੈ ਮੇਰੀ। ਏਹੁ, ਹੰਉ ਹਾਂ। ਏਹ ਮੇਰੀ ਸਕੀ ਖਾਈ ਕਉ ਸੰਤੋਖ ਸਾਥਿ ਮੂੰਦੇ, ਤਬ ਅੰਦਰਿ ਜਾਇ। ਤਬ ਤਿਸਿ ਨਿਜਘਰ ਕਉ ਦੇਖੈ। ਬਹੁੜਿ ਓਹੁ ਘਰੁ ਕੈਸਾ ਹੈ ? ਜਿਸ ਮਹਿ ਨਿਰੰਕਾਰੁ ਰਹਤਾ ਹੈ। ਪੁਰਖਹੁ ! ਘਰੁ ਸਚੇ ਕਾ ਪਉਨ ਕਾ ਹੈ, ਪਉਨ ਰੂਪੀ। ਸੁ ਪਵਨੁ ਨਾ ਦਿਸਿਟ ਹੀ ਆਵਤਾ ਹੈ, ਨ ਪਕੜਿਆ ਹੀ ਜਾਤਾ ਹੈ। ਸੁ ਜਬ ਪਵਨ ਕੇ ਸਾਥਿ ਮਨ ਕਉ ਜੋੜੈ, ਮਨ ਪਵਨ ਕਾ ਏਕੁ ਸੂਤੁ[8] ਕਰੈ, ਤਬ ਤਿਸਿ ਘਰ ਕੇ ਭੀਤਰਿ ਜਾਇ। ਤਬ ਤਹਾਂ ਤਿਸੁ ਕੇ ਘਰ ਭੀਤਰਿ ਸਤ ਕੇ ਆਸਣ ਊਪਰਿ, ਓਹੁ ਨਿਰੰਜਨ ਪੁਰਖੁ ਬਸਤਾ ਹੈ। ਪੁਰਖਹੁ ! ਜਬ ਐਸੀ ਬਿਧਿ ਕਮਾਵੈ, ਤਉ ਤਹਾਂ ਜਾਵੈ। ਭਾਈ ਰੇ ਸੰਤਹੁ ! ਤਬ ਏਹੁ ਭਉ ਸਾਗਰ ਕਉ ਤਰੈ।'' ਤਬ ਓਨਹੁ ਕਹਿਆ ਜਿ, ''ਵਾਹ ਵਾਹ ! ਗੁਰੂ ਬਾਬਾ ਨਾਨਕ ਜੀ, ਪੂਰਨੁ ਪੁਰਖੁ, ਜਿਨਿ ਐਸੇ ਜਤਨ ਕਰਿ ਕਰਿ, ਤਿਸਿ ਪਦ ਕਉ ਜਾਇ ਪ੍ਰਾਪਤਿ ਭੇਆ ਹੈ। ਧੰਨਿ ਹੇ ਬਾਬਾ ਨਾਨਕ ! ਤੂ ਧੰਨਿ ਹੈਂ।'' ਤਬ ਉਨਹੁ ਬੇਸਨਹੁ ਫੇਰਿ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਏਹ ਜੋ ਤੈਂ ਬਿਧਿ ਕਹੀ, ਸੋ ਤਿਸ ਕੋ ਤਉ, ਹਮਿ ਸੁਣਿ ਹੀ ਕਰਿ ਕਰਿ, ਭੈ ਚਕ੍ਰਿਤ[9] ਰਹੇ ਹੈਂ ਜੀ। ਏਹ ਬਸਤੁ ਤੁਝ ਹੀ ਤੇ ਹੋਇ, ਅਉਰ ਕਿਸੀ ਕੀ ਸਕਤਿ[10] ਨਾਹੀ। ਪਰੁ ਜੀ ਹਮ

---

[1]ਗੁੱਸਾ, ਕ੍ਰੋਧ। [2]ਉਮੈਦ। [3]ਫ਼ਿਕਰ। [4]ਤਾਕ, ਤਖ਼ਤੇ। [5]ਕ੍ਰੋੜਾਂ।
[6]ਵਿਚੋਂ। [7]ਬੰਦ। [8]ਪਰਸਪਰ ਪ੍ਰੇਮ, ਮੇਲ ਮਿਲਾਪ। [9]ਹੈਰਾਨ ਹੋਣਾ। [10]ਤਾਕਤ, ਸਮਰਥਾ।

ਕਉ ਕਿਛੁ ਐਸੀ ਕਿਰਪਾ ਕਰਹੁ, ਜਿ ਹਮ ਕਉ ਭੀ ਕਿਛੁ ਉਸ ਕਾ ਨਾਮੁ ਸਿਮਰਨੁ ਪ੍ਰਾਪਤਿ ਹੋਇ ਜੀ। ਐਸਾ ਕੋਈ ਉਸ ਕਾ ਨਾਮੁ ਸਿਮਰਨੁ ਹੋਇ, ਤੁਮੁ ਹਮ ਕਉ ਕਹਹੁ, ਜਿ ਹਮ ਤਿਸਿ ਨਾਮ ਕਉ ਸਿਮਰਹਿ, ਜਿ ਮਤੁ ਕਿਛੁ ਤੇਰੇ ਪ੍ਰਸਾਦਿ ਕਰਿ ਕਰਿ ਹਮਾਰਾ ਭੀ ਭਲਾ ਹੋਇ।'' ਤਬ ਗੁਰੂ ਬਾਬੇ ਕਹਿਆ ਜਿ :—

ਕਿਤੇ[1] ਨਾਮਾ ਅੰਤੁ ਨ ਜਾਣਿਆ ਤੁਮ ਸਰਿ[2] ਨਾਹੀ ਅਵਰੁ ਹਰੇ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਹੁ ! ਉਸ ਕੇ ਨਾਮ ਗੁਣ ਕਾ ਅੰਤੁ ਕੋਈ ਨਾਹੀ ਉਸ ਕੇ ਨਾਮ ਅਨੇਕ ਹੈਂ, ਅਰੁ ਗੁਣ ਉਸ ਕੇ ਬੇਅੰਤ ਹੈਂ। ਉਸ ਕਿਆ ਨਾਵਾਂ ਕਾ ਅਰੁ ਗੁਣ ਕਉ, ਸੇਖੁ ਨਾਗੁ ਜੋ ਸਹੰਸ੍ਰ ਜਿਹਵਾ ਕਰਿ ਕਰਿ, ਨਿਤ ਨਉਤਨ[3] ਨਾਮ ਜਪਤਾ ਹੈ, ਸੋ ਭੀ ਕਿਛੁ ਪਾਰਾਵਾਰੁ ਨਾਹੀ ਪਾਇ ਸਕਿਆ। ਸੁ ਏਕੁ ਜਿਹਵਾ ਕਰਿ ਕਰਿ, ਉਸ ਕਉ ਕੋਈ ਕਿ ਸਿਮਰੇ। ਪੁਰਖਹੁ ! ਓਹੁ ਪੁਰਖੁ ਜਿ ਹੈ, ਸੁ ਜਿਹਵਾ ਕੇ ਸਿਮਰਨ ਤੇ ਰਹਤਾ ਹੈ। ਜੇ ਤੁਮ ਉਸ ਕਉ ਸਿਮਰਿਆ ਚਾਹਤੇ ਹਹੁ, ਤਉ ਤੁਮ ਰਿਦੇ ਕੀ ਜਿਹਵਾ ਸਾਥਿ, ਅੰਤਰ ਹੀ ਕੇ ਧਿਆਨ, ਸੋ ਉਸ ਕੋ ਸਿਮਰਹੁ, ਸਾਸਿ ਸਾਸਿ ਕਰਿ ਕਰਿ ਜਪਹੁ। ਐਸੇ ਕਰਿ ਕਰਿ ਜਪਹੁ, ਜਿ ਸਾਸੁ ਕੋਈ ਬਿਰਥਾ ਨ ਜਾਇ। ਤੁਮ ਅਜਪਾ[4] ਜਾਪੁ ਅੰਤਹ ਕਰਨ ਮਹਿ ਜਪਹੁ। ਜਬ ਤੁਮ ਮਨ, ਬਚ, ਕਰਮ ਕਰਿ ਕਰਿ ਉਸ ਕਉ ਜਪਹੁਗੇ, ਤਉ ਓਹੁ ਤੁਮ ਕਉ ਕ੍ਰਿਪਾ ਕਰੇਗਾ। ਓਹੁ ਜੀਅ ਕੀ ਜਾਨਨਹਾਰਾ ਹੈ। ਊਚੇ ਨਹੀ ਪੁਕਾਰਨਾ, ਮਨ ਹੀ ਮਹਿ ਸਿਮਰਨੁ ਕਰਨਾ। ਊਚਾ ਪੁਕਾਰਿ ਕਰਿ ਤਿਸ ਕਉ ਸੁਨਾਈਤਾ ਹੈ, ਜਿ ਕੋਈ ਦੂਰਿ ਹੋਤਾ ਹੈ। ਪੁਰਖਹੁ ! ਓਹੁ ਸਦਾ ਸੰਗਿ ਹੈ। ਰਿਦੇ ਕੇ ਬੀਚਿ ਹੈ। ਪੁਰਖਹੁ ! ਓਹੁ ਜਿ ਹਰਿ ਹੈ, ਸੁ ਤਿਸੁ ਕੇ ਸਮਾਨਿ ਅਉਰੁ ਦੂਸਰਾ ਕੋਈ ਨਾਹੀ। ਤੁਮ ਉਸ ਹੀ ਕਉ ਸਿਮਰਹੁ।'' ਤਬ ਫੇਰਿ ਉਨਹੁ ਬੇਨਤੀ ਕਰੀ ਜਿ, ''ਬਾਬਾ ਜੀ ਸਲਾਮਤਿ ! ਤੈਂ ਤੋ ਭਲੀ ਕਹੀ, ਪਰੁ ਜੀ, ਹਮ ਜਿ ਜੀਵ ਹੈਂ, ਸਿ ਆਸਾ ਅਰੁ ਅੰਦੇਸੇ ਕੇ ਹੈਂ। ਸੁ ਕਦ ਹੀ ਆਸਾ ਮਨ ਕਉ ਖੈਚਿ ਲੇ ਜਾਤੀ ਹੈ। ਬਹੁੜਿ ਜਦਿ ਓਹ ਆਸਾ ਪੂਰਨ ਨਾਹੀ ਹੋਤੀ, ਤਬ ਅੰਦੇਸਾ ਬਹਾਇ ਲੇ ਜਾਤਾ ਹੈ ਜੀ। ਹਮ ਕੋ ਏਕੁ ਪਰਮੇਸੁਰੁ, ਆਸਾ ਅਰੁ ਅੰਦੇਸਾ ਕਹਣੇ ਨਾਹੀ ਦੇਤੇ ਜੀ। ਕਿਛੁ ਤੂ ਐਸੀ ਅਬ ਹਮ ਊਪਰਿ ਕ੍ਰਿਪਾ ਕਰਿ, ਜਿ ਆਸਾ ਅੰਦੇਸੇ ਤੇ ਹਮ ਕਉ ਨਿਕਾਲਿ ਕਰਿ ਪਰਮੇਸੁਰ ਕਾ ਨਾਮੁ ਜਪਾਇ, ਪਰਮੇਸੁਰ ਕਉ ਮੇਲਿ। ਹਮ ਤੇਰੀ ਸਰਨਿ ਪੜੇ ਹੈਂ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜਬ ਆਸਾ ਅੰਦੇਸਾ ਤਬ ਹੀ ਕਿਉਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਰਾਮ ਕੇ ਸੰਤਹੁ ! ਤੁਮਹੁ ਕਹੀ, ਸੁ ਭਲੀ ਕਹੀ। ਏਹੁ ਆਸਾ ਅੰਦੇਸਾ ਐਸਾ ਹੀ ਹੈ, ਜੈਸਾ ਤੁਮ ਕਹਤੇ ਹੋ। ਏਹੁ ਪਰਮੇਸੁਰ ਕਾ ਨਾਮੁ ਜਪਣੇ ਨਾਹੀ ਦੇਤਾ। ਅਰੁ ਅਬ ਤੁਮ ਇਉ ਕਰਹੁ, ਜਿ ਆਸਾ ਤੇ ਨਿਰਾਸ ਰਹਹੁ। ਆਸਾ ਏਕ ਪਰਮੇਸੁਰ ਕੀ ਕਰਹੁ, ਅਉਰ ਕਿਸੀ ਕੀ ਆਸ ਨਾਹੀ ਕਰਨੀ। ਜੋ ਕਿਛੁ ਕਰੇ ਕਰਾਏ, ਸੋ ਰਾਮੁ। ਅਪਨੇ ਊਪਰਿ ਕਾਈ ਨਾਹੀ ਲੇ ਆਵਨੀ।

---

[1]ਕਿੰਨੇ ਹੀ, ਭਾਵ ਤੇਰੇ ਨਾਮ ਬਹੁਤ ਹਨ। [2]ਬਰਾਬਰ। [3]ਨਵੇਂ ਨਵੇਂ। [4]ਰਸਨਾ ਸੁਆਸ ਆਦਿ ਦੀ ਸਹਾਇਤਾ ਬਿਨਾਂ ਕੇਵਲ ਚਿਤ ਬਿਰਤੀ ਦੁਆਰਾ ਕੀਤਾ ਜਾਪ।

ਸਭ ਉਸ ਹੀ ਸਾਹਿਬ ਊਪਰਿ ਡਾਲਿ ਦੇਹੁ। ਤੁਮ ਕਉ ਪਰਮੇਸੁਰੁ ਕਿਰਪਾ ਕਰੇਗਾ। ਤੁਮਾਰੇ ਸਭ ਕਾਰਜ ਈਹਾਂ ਊਹਾਂ ਕੇ ਸਿਧਿ ਹੋਵਹਿਗੇ।"[1] ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਪੈਰੀਂ ਪਏ। ਗੁਰੂ ਕੇ ਸਿਖ ਭਏ। ਉਨ ਕਉ ਗੁਰੂ ਬਾਬੇ ਨਾਨਕ ਜੀ ਕਿਰਪਾ ਕਰੀ। ਦੈਆਲ ਭਏ, ਉਨ ਕੇ ਆਤਮੇ ਸਾਂਤਿ ਆਈ। ਬੋਲਹੁ ਵਾਹਗੁਰੂ !

॥ ਸਲੋਕੁ ॥

ਜਿਤੁ ਦਰਿ ਵਸੈ ਪਾਰਬ੍ਰਹਮੁ, ਸੋ ਦਰੁ ਇਨ੍ ਦਰ ਮਾਹਿ ॥
ਤਹਾ ਕ੍ਰੋਧੁ ਦਰਵਾਨੁ ਹੈ, ਜੋ ਕੋ ਭੰਜਨ[2] ਕਰਿ ਜਾਹਿ ॥
ਦਾਸ ਨਾਨਕ ਜੀਵਤੁ ਜੋ ਮਰੈ, ਬਿਖੁ ਭੋਜਲੁ ਪਾਰਿ ਪਰਾਹਿ ॥
ਪੂਰਹੁ ਆਸਾ ਪ੍ਰੇਮ ਕੀ, ਅੰਦੇਸਾ ਤਿਸੁ ਮਹਿ ਨਾਹਿ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿ ਗੁਰੂ। ਗੁਰੂ, ਗੁਰੂ, ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੭ ॥ ੨੨੭ ॥ ੬੦ ॥

# ਮਨ ਨੂੰ ਵਿਸ਼ੇ ਵਿਕਾਰਾਂ ਤੋਂ ਰੋਕਣਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਲਹੌਰ ਸਹਰ ਮਹਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ। ਅਰੁ ਏਕ ਗੋਬਿੰਦ ਲੋਕ ਆਏ, ਬੈਸਨਉ ਮਾਰਗ ਕੇ। ਤਿਨ੍ਹ ਆਇ ਕਰਿ ਗੁਰੂ ਬਾਬੇ ਜੀ ਕਉ ਰਾਮ ਰਾਮ ਕਰੀ ਜਿ "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ ਜੀ। ਬਲਿਹਾਰੀ ਜਾਉ, ਰਾਮ ਕੇ ਨਾਮ ਵਿਟਹੁ। ਆਈਐ ਜੀ ! ਬੈਸੀਐ ਜੀ, ਬਲਿਹਾਰ ਜਾਉ ਜੀ।" ਤਬ ਉਹੁ ਬੈਸਨਉ ਗੁਰੂ ਬਾਬੇ ਨਾਨਕ ਜੀ ਕਉ ਨਮਸਕਾਰੁ ਕੀਆ, ਨਮਸਕਾਰੁ ਕਰਿ ਬੈਠਿ ਗਏ। ਤਬ ਘੜੀ ਏਕ ਸਸਤਾਇ ਕਰਿ, ਉਨ੍ਹ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ। ਜੇ ਆਗਿਆ ਹੋਇ, ਤਬ ਕਹਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਤੁਮਾਰੇ ਜੀ, ਕਾਈ ਪੂਛਨੇ ਕੀ ਹੈ, ਸੁ ਕਹੀਐ ਜੀ।" ਤਬ ਉਨ੍ਹ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਹਮਾਰੀ ਏਹੀ ਬੇਨਤੀ ਹੈ। ਦਿਖਾ ਜੀ, ਏਹੁ ਜਿ ਮਨੁ ਹੈ, ਸੁ ਨਾ ਏਸੁ ਪਰਮੇਸੁਰ ਕੀ ਸੇਵਾ ਕੀਨੀ, ਨ ਭਗਤਿ ਕੀਨੀ, ਨ ਸੰਤ ਕੀ, ਨ ਭਗਤਾਂ ਕੀ। ਕਿਸੀ ਕੀ ਸੇਵਾ ਨ ਕਰਿ ਸਕੀ, ਅਰੁ ਨਾ ਵੇਦ ਸਾਸਤ੍ਰ ਕੇ ਹੀ ਕਹੇ ਚਲਿਆ। ਜੀ, ਏਸ ਕਉ ਗਰਜ ਕਿਸੀ ਬਾਤ ਕੀ ਨਾਹੀ, ਬਿਨਾ ਆਪਣੇ ਇੰਦ੍ਰੀਆਂ ਕੇ ਰਸਾਂ ਭੋਗਾਂ ਬਿਨਾ। ਜੀ ਏਸੁ ਮਨ ਕਉ ਖਾਣੇ ਹੀ ਸਾਥਿ ਗਰਜ ਹੈ ਅਰੈ ਪੈਨ੍ਹਣੇ ਸਾਥਿ ਗਰਜ ਹੈ। ਏਹੁ ਮਨੁ ਕਹਦਾ ਹੈ, ਜਿ ਕਿਤੈ ਉਪਾਇ ਖਾਈਐ ਅਰੁ ਪੈਨ੍ਹੀਐ, ਤਾਂ ਹੀਂ ਭਲਾ ਹੋਇ।

---

[1]ਜਿਸ ਸ਼ਬਦ ਦੀ ਇਥੇ ਵਿਆਖਿਆ ਕੀਤੀ ਗਈ ਹੈ, ਉਸ ਦੀਆਂ ਅੰਤਲੀਆਂ ਦੋ ਤੁਕਾਂ ਇਥੇ ਨਹੀਂ ਆਈਆਂ। ਉਹ ਇਹ ਹਨ :—

"ਇਨ ਬਿਧਿ ਸਾਗਰ ਤਰੀਐ। ਜੀਵਤਿਆ ਇਉ ਮਰੀਐ।"

[2]ਨਾਸ਼ ਕਰਨਾ।

ਦੇਖਾਂ, ਗੁਰੂ ਬਾਬਾ ਨਾਨਕ ਜੀ ! ਏਸੁ ਮਨ ਕੀ ਕਵਨ ਗਤਿ ਹੋਇਗੀ ? ਤਬ ਗੁਰੂ ਬਾਬਾ ਨਾਨਕੁ ਜੀ ਹਸਿਆ, ਹਸਿ ਕਰਿ ਬਾਨੀ ਬੋਲੀ :—

॥ ਸਲੋਕੁ ॥

ਫਿਟੁ[1] ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥ ੧ ॥
ਸਉ[2] ਓਲ੍ਹਾਮੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ[3] ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ[4] ਲਗਾ ਹੰਸੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੁ ਹੋ ਭਾਈ ਰਾਮ ਜਨ ਜੀ ! ਏਸ ਮਨ ਕਉ ਜਿ ਹੈ, ਸਿ ਏਹੀ ਪਰ[5] ਕਿਰਤਿ ਹੈ, ਖਾਣੇ, ਪੀਣੇ, ਪੈਨ੍ਹਣੇ ਕੀ ਏਹੀ ਹਉਸ[6] ਹੈ। ਅਉਰੁ ਗਰਜਿ ਇਸ ਮਨ ਕਉ ਕਾਈ ਨਾਹੀ ਜੀ। ਐਪਰੁ ਜੀ, ਧ੍ਰਿਗੁ ਹੈ, ਜਿ ਪਰਮੇਸੁਰ ਕੇ ਨਾਮ ਸਿਮਰਨਿ ਬਿਨਾ, ਜਿ ਏਹੁ ਖਾਇ ਪੇਟੁ ਵਧਾਇਦਾ ਹੈ। ਸਿ ਏਸ ਕਾ ਖਾਧਾ, ਪੀਤਾ, ਪੈਧਾ, ਸਭੁ ਬਾਦਿ ਹੈ। ਧ੍ਰਿਗੁ ਹੈ, ਜਿ ਬਿਨਾ ਸਾਹਿਬ ਸਚੇ ਕੇ ਨਾਮ ਥੀਂ, ਹੋਰਸ ਵਸਤੁ ਸਾਥਿ ਮਨੁ ਲਗਾਵਤਾ ਹੈ ਅਰੁ ਹੇਤੁ ਕਰਤਾ ਹੈ, ਬਿਨਾ ਹਰਿ ਜੀ ਕੇ ਨਾਮ ਸਿਮਰਨ ਥੀਂ। ਸੁ ਏਤਨਾ ਸਭੁ ਧ੍ਰਿਗੁ ਹੈ, ਜਿ ਖਾਣ ਸਿਉ ਅਸਨੇਹੁ[7] ਕਿ ਖੇਡਣ ਸਿਉ ਪ੍ਰੀਤਿ ਕਿ ਪੈਨਣ ਸਿਉ ਪਿਆਰੁ ਐ। ਕਿ ਕਿਸੈ ਸੈਸਾਰੀ ਮਾਨੁਖ ਸਿਉ ਸੈਸਾਰ ਕੀਆਂ ਗਲਾਂ ਕਰਤਾ ਹੈ, ਸੁ ਸਭੁ ਪਰਮੇਸੁਰ ਤੇ ਵੇਮੁਖੁ ਹੋਵਣਾ ਹੈ। ਬਿਨਾ ਪਰਮੇਸੁਰ ਥੀਂ ਅਰੁ ਬਿਨਾ ਹਰਿਭਜਨ ਥੀਂ ਅਰੁ ਬਿਨਾ ਸਾਧੂ ਕੀ ਸੰਗਤਿ ਥੀਂ, ਏਹੁ ਮਨੁ ਜਿ ਹੋਰ ਰਸ ਸਾਥਿ ਅਸਨੇਹੁ ਕਰਤਾ ਹੈ, ਸੁ ਏਸ ਕਾ ਬੁਰਾ ਹੈ। ਇਸਿ ਬਾਤ ਕਾ ਇਸ ਕਉ ਬਹੁਤੁ ਦੁਖੁ ਹੋਇਗਾ। ਭਾਈ ਰਾਮ ਜਨ ਜੀ ! ਏਸ ਕਉ ਸੈ ਬਜਹਗਾਰੀਆਂ[8] ਦਿਨ ਕਉ ਏਹ ਕਰਤਾ ਹੈ ਅਰੁ ਹਜਾਰ ਬਜਹਗਾਰੀਆਂ ਏਹੁ ਰਾਤਿ ਕਉ ਕਰਤਾ ਹੈ। ਏਤਨੇ ਏਸੁ ਮਾਨਖ ਕਉ ਐਬ ਹੈਂ। ਸੁ ਏਨ੍ਹਾਂ ਐਬਾਂ ਕਉ ਏਹੁ ਜੀਉ ਫੜੀਐਗਾ। ਏਹਿ ਓਲ੍ਹਾਮੇ ਏਸ ਕਉ ਲਗੇ ਹੈਨਿ। ਸੁ ਏਨ੍ਹਾ ਓਲਾਹਣਿਆਂ[9] ਕਾ ਲੀਆ ਜਮੁ ਏਸ ਕਉ ਬਹੁਤੁ ਦੁਖੁ ਦੇਇਗਾ। ਭਾਈ ਬੈਸਨੋਂ ਜੀ ! ਏਹੁ ਜੀਉ ਤਦੇ ਸਮਝੇਗਾ, ਜਾਂ ਪਕੜੀਐਗਾ, ਏਸੁ ਕਮਾਏ ਕਉ। ਕਿਉ ਜਿ ਏਹੁ ਜਿ ਜੀਉ ਥਾ, ਸੋ ਪਰਮ ਹੰਸੁ ਥਾ। ਏਸੁ ਕਾ ਨਾਮੁ ਹੀ ਖਾਣਾ ਅਹਾਰੁ[10] ਥਾ, ਜਿਉ ਹੰਸ ਕਾ ਖਾਣਾ ਮੋਤੀ ਥੇ ॥ ਅਰੁ ਜਿਉ ਹੰਸੁ ਮੋਤੀਆਂ ਕਉ ਛੋਡਿ ਕਰਿ ਕਰੰਗੀ ਲਗੇ, ਆਪਣੀ ਹੰਸ ਕੀ ਮਤਿ ਗਵਾਇ ਕਾਗ ਕੀ ਮਤਿ ਲਈ, ਤਿਉ ਏਹੁ ਜਿ ਜੀਉ ਥਾ, ਸਾਧ ਮਤਿ ਛੋਡਿ ਕਰ, ਸਾਕਤਿ ਕੀ ਮਤਿ ਲਈ। ਰਾਮੁ ਨਾਮੁ ਜੋ ਇਸੁ ਕਾ ਅਹਾਰੁ ਥਾ ਮੋਤੀ ਚੋਗ, ਸੋ ਛੋਡੀ, ਅਰੁ ਕਰੰਗੀ ਮਾਇਆ ਕਉ ਲਾਗਾ, ਏਸ ਕਾ ਜਨਮੁ ਸਭੁ ਬਰਬਾਦ ਗੈਆ। ਏਸ ਕਾ ਜਨਮੁ ਤਾਂਹੀ ਸਵਰੈ, ਜਾ ਪਰਮੇਸੁਰ ਜੀ ਕੀ ਸਿਫਤਿ ਸਾਲਾਹ ਕਰੈ। ਭਾਈ ਗੋਬਿੰਦ ਜੀ ਕੇ ਪਿਆਰੇ ! ਏਹ ਕਥਾ ਈਵ ਹੈ।" ਤਬ ਓਇ ਬੈਸਨਉ ਸਤਿਗੁਰ ਬਾਬੇ ਜੀ ਕੀ ਚਰਨੀ ਲਾਗੇ, ਗੁਰੂ ਜੀ ਕੇ ਸਿਖ ਭਏ। ਗੁਰੂ ਗੁਰੂ ਲਾਗੇ ਜਪਣੇ। ਜਿ ਧੰਨਿ ਹੋ ਗੁਰੂ ਬਾਬਾ ਨਾਨਕੁ, ਪੂਰਨ ਭਗਤ, ਜਿਨਿ ਕਰੀ,

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੭੯੦। ਪੋਥੀ ਵਿਚ "ਧ੍ਰਿਗ ਓਨ੍ਹਾ ਦਾ ਜੀਵਿਆ" ਹੈ। [2]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਹੇਠਲੀਆਂ ਦੋਵੇਂ ਤੁਕਾਂ ਉਤਲੀਆਂ ਦੋਹਾਂ ਤੁਕਾਂ ਤੋਂ ਉੱਤੇ ਆਉਣੀਆਂ ਚਾਹੀਦੀਆਂ ਸਨ। [3]ਹਜ਼ਾਰਾਂ। [4]ਹੱਡੀਆਂ ਦੇ ਪਿੰਜਰ। ਭਾਵ ਸਿਫਤ ਸਲਾਹ ਰੂਪੀ ਮੋਤੀ ਛਡ ਕੇ, ਜੋ ਹੰਸ ਦੀ ਅਸਲ ਖੁਰਾਕ ਸੀ, ਹੁਣ ਵਿਸ਼ੇ ਰੂਪ ਮੁਰਦਾਰ ਖਾਣ ਵਿਚ ਲਗ ਗਿਆ ਹੈ। [5]ਸੁਭਾਉ। [6]ਖ਼ਾਹਸ਼, ਲਾਲਚ। [7]ਹਿਤ, ਪਿਆਰ। [8]ਬੁਰਾਈਆਂ, ਬਦਕਾਰੀਆਂ। [9]ਉਲ੍ਹਾਮੇ। [10]ਖੁਰਾਕ।

ਪਰਮੇਸੁਰੁ ਏਕੁ ਕਰਿ ਅਰਾਧਿਆ ਤੈ, ਸੋ ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ।

ਸਲੋਕੁ ॥

ਛਡਿਹੁ ਲਾਲਚ ਦੁਨੀ ਕੇ, ਸਰਨਿ ਪਰਹੁ ਗੁਰਦੇਵ ॥
ਨਾਨਕ ਦਾਸ ਕਉ ਦਾਨੁ ਦੇਹਿ, ਕਰਉ ਤੁਮਾਰੀ ਸੇਵ ॥

ਬੋਲਹੁ ਵਾਹਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ ॥ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨੯ ॥ ੨੨੯ ॥ ੬੧ ॥ ੧ ॥ ਆਦਿ ਪੋਥੀ ਸਚਖੰਡ ॥ ੧੬੭ ॥ ਇਕੁ ਸਉ ਸਤਾਹਟਿ ਗੋਸਟੀ ਕੀ ॥ ਤਿਸੁ ਤੇ ਆਗੇ ਹਰਿ ਜੀ ਪੋਥੀ ਦੂਸਰੀ ॥ ੨ ॥ ੬੧ ॥ ਇਕਾਹਟਿ ਗੋਸਟੀ ਕੀ ॥ ਦੁਹਾਂ ਪੋਥੀਆਂ ਕੀਆਂ ਗੋਸਟੀ ॥ ੨੨੯ ॥ ਸੰਮਤਿ ॥ ੧੭੦੭ ਭਾਦ੍ਰਵ ਵਦੀ ॥ ੭ ॥ ਆਦਿਤਵਾਰ ਮਹਮਦੀ ਪੁਰਿ ਹਰਿ ਜੀ ਪੋਥੀ ਸੰਪੂਰਨ ਹੋਈ ਗੋਸਟੀ ॥ ੬੧ ॥ ਭਾਈ ਕੇਸੋ ਦਾਸ ਬ੍ਰਹਮਨ ਦੀ ਅਖਰੀ ਲਿਖੀ। ਗੁਰੂ ਮਨਸਾ ਪੂਰੀ ਕੀਤੀ। ੧। ਏਹਿ ਤਿਸ ਪੋਥੀ ਉਪਰਹੁ ਉਤਾਰੁ ਕੀਤਾ ॥

ਸੰਬਤ [1]੧੯੩੭ ॥ ਵਰਖੇ ਮਾਹ ਮਿਤੀ ਹਾੜ ਸੁਦੀ ੧੦ ॥ ਵਾਰ ਹਰਿ ਜੀ ਪੋਥੀ ਸੰਪੂਰਨੁ ਹੋਈ ॥

ਬੋਲਹੁ ਵਾਹਗੁਰੂ ॥ ੧੯੯੫ ॥

---

[1]ਇਸ ਸੰਮਤ ਤੇ ਹੜਤਾਲ ਫਿਰੀ ਹੋਈ ਹੈ। ਹੋ ਸਕਦਾ ਹੈ ਕਿ ਇਹ ਸੰਮਤ ਉਸ ਪੋਥੀ ਦਾ ਹੋਵੇ ਜਿਸ ਤੋਂ ਇਹ ਪੋਥੀ ਦਾ ਉਤਾਰਾ ਕੀਤਾ ਗਿਆ ਹੈ। ਆਖੀਰ ਤੇ ਦੂਸਰਾ ਸੰਮਤ ੧੯੯੫ ਇਸ ਪੋਥੀ ਦੇ ਉਤਾਰੇ ਦਾ ਸੰਮਤ ਹੈ।

# ਪੋਥੀ ਚਤਰਭੁਜ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੋਨੀ ਸੈਭੰ ਸਤਿਗੁਰੂ ਪ੍ਰਸਾਦਿ[1] ।

ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਬਾਣੀ ਲਿਖੀ ਗੋਸਟਾਂ ਅਰਥਾਂ ਸਮੇਤਿ । ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਬਾਣੀ ਲਿਖੀ ਖੇ ਪੜੇ ਸੁਣੇ ਸਿਖੇ ਗਾਵੈ ਚਿਤੁ ਲਾਇਕੇ ਤਿਸ ਕੀ ਪ੍ਰਮਗਤਿ ਹੋਵੈ ਵਚਨੁ ਹੈ ਸ੍ਰੀ ਗੁਰਦੇਵ ਜੀ ਕਾ ।

---

## ਨਾਮ ਦੀ ਪ੍ਰਾਪਤੀ ਲਈ ਅਰਦਾਸ

### ਗੋਸਟਿ ਗੁਰੂ ਬਾਬਾ ਨਾਨਕ ਜੀ ਕੀ ਚਲੀ । (ਗੁਰੂ ਅੰਗਦ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਲਾਹੌਰ ਤੇ ਫੇਰਿ ਕਰਤਾਰ ਪੁਰਿ ਆਇਆ । ਤਬ ਕਰਤਾਰ ਪੁਰਿ ਅਪਨੇ ਅਸਥਲਿ ਧਰਮ ਸਾਲਾ ਮਹਿ ਗੁਰੂ ਬਾਬਾ ਨਾਨਕ ਜੀ ਬੈਠਾ ਹੈ, ਅਰੁ ਦੋਨੋ ਹਾਥ ਜੋੜਿ ਕਰਿ ਗੁਰੂ ਅੰਗਦੁ ਖੜਾ ਹੋਇ ਰਹਿਆ । ਤਬ ਗੁਰੂ ਬਾਬੇ ਕਹਿਆ ਜਿ, "ਕਿਉ ਪੁਰਖਾ ਅੰਗਦਾ ! ਕਿਹੁ ਆਖਣ ਜੀ ਦੀ ਹੀ, ਸੁ ਆਖੁ ।" ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, "ਜੀ ਪਾਤਿਸਾਹ ! ਇਕ ਬੇਨਤੀ ਹੈ ਜੀ ! ਜੇ ਤੇਰੀ ਰਜਾਇ ਹੋਵੈ ਤਾਂ ਅਰਦਾਸ ਕਰੀ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ਅੰਗਦਾ ! ਜਿ ਕੋਈ ਪਰਮੇਸੁਰੁ ਕੀ ਬਾਤ ਖੋਜੇ. ਤਿਸ ਉਪਰਿ ਮੇਰਾ ਮਨੁ ਖੁਸੀ ਹੋਂਦਾ ਹੈ । ਪੁਰਖਾ ! ਜਿ ਗਲ ਜੀ ਹੋਵੈ, ਸੁ ਖੋਜਿ ਲੈਣੀ, ਡਰਣਾ ਨਹੀ ।" ਤਬ ਗੁਰੂ ਅੰਗਦ ਬੇਨਤੀ ਕਰੀ ਜਿ, "ਬਾਬ੍ਹਾ ਜੀ ਸਲਾਮਤਿ ! ਏਹੁ ਜਿ ਨਾਉ ਕਹੀਦਾ ਹੈ, ਸੁ ਤਿਸ ਨਾਵ ਦਾ ਪਰਮਾਰਥੁ ਕਿਆ ਹੈ ? ਜਿਸ ਕਉ ਨਾਮੁ ਕਹੀਤਾ ਹੈ । ਜਿ ਭਾਈ ਏਨਿ ਨਾਮੁ ਪਰਮੇਸੁਰ ਕਾ ਪਾਇਆ ਅਰੁ ਸਿਮਰਿਆ ਅਰੁ ਨਾਮੁ ਸਿਮਰਿ ਕਰਿ ਪਰਮੇਸੁਰ ਕਉ ਜਾਇ ਮਿਲਿਆ, ਸੁ ਬਾਬਾ ਜੀ ਓਹੁ ਕਵਣੁ ਨਾਉ ਹੈ ? ਅਰੁ ਜੀ ਓਹੁ ਕਵਣੁ ਭੇਟ ਹੈ ? ਜਿਤੁ ਭੇਟ ਧਰੀ ਪਰਮੇਸੁਰੁ ਖੁਸੀ ਹੋਇ । ਅਤੈ ਜੀ ਪਾਤਿਸਾਹ ਓਹੁ ਅਰਦਾਸ ਕਵਣ ਹੈ ? ਜਿਤੁ ਅਰਦਾਸ ਕੀਤੀ ਸਾਹਿਬੁ ਖੁਸੀ ਹੋਦਾ ਹੈ । ਜਿਤੁ ਅਰਦਾਸ ਸੁਣਿ ਕਰਿ ਸਾਹਿਬੁ ਬੁਲਾਇ ਕਰਿ ਨਿਜੀਕਿ ਸੁਣੇ, ਅਰੁ ਸਾਹਿਬੁ ਮਿਹਰਵਾਨੁ ਹੋਇ । ਅਤੈ ਜੀ ਓਹੁ ਅਰਦਾਸ ਕਉਣੁ ਹੈ ? ਜਿਤੁ ਸਾਹਿਬੁ ਸੁਣਿ ਕਰਿ ਦਰਗਾਹ ਆਪਣੀ ਬੁਲਾਇ ਲੇਇ । ਅਰੁ ਜੀ ਓਹ ਦਰਗਾਹ ਕਉਣੁ ਹੈ ? ਜਿਥੈ ਬੈਸਿ ਕਰਿ ਸਭਸ ਕਉ ਸਮਾਲਤਾ ਹੈ ਅਰੁ ਸਭਸ ਅਹਾਰੁ[2] ਪਹੁਚਾਇਦਾ ਹੈ । ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਖੁਸੀ ਭਇਆ । ਖੁਸੀ ਹੋਇ ਕਹਿਆ ਜਿ, "ਸਾਬਾਸਿ ਪੁਰਖਾ ਅੰਗਦਾ ! ਤੈਂ ਭਲੀ ਬਾਤ ਪੂਛੀ ।" ਤਬ ਗੁਰੂ ਬਾਬੇ ਨਾਨਕ ਜੀ ਰਾਮ ਕਲੀ ਰਾਗ ਮਹਿ ਬਾਨੀ ਬੋਲੀ ਜਿ :—

---

[1]ਪੋਥੀ ਵਿਚ "ਅਜੋਨੀ ਸਭੋ" "ਸ੍ਰੀ ਸਤਿਗੁਰੂ ਪਰਸਾਦਿ" ਹੈ ।    [2]ਖੁਰਾਕ ।

ਤੁਧਨੋ[1] ਨਿਵਣੁ ਮੰਨਣੁ ਤੇਰਾ ਨਾਉ ॥
ਸਾਚੁ[2] ਭੇਟ ਬੈਸਣ ਕਉ ਥਾਉ ॥
ਸਤੁ ਸੰਤੋਖੁ ਹੋਵੈ ਅਰਦਾਸਿ ॥
ਤਾ ਸੁਣਿ ਸਦਿ ਬਹਾਲੇ ਪਾਸਿ ॥੧॥
ਨਾਨਕ ਬਿਰਥਾ[3] ਕੋਇ ਨ ਹੋਇ ॥
ਐਸੀ ਦਰਗਹ ਸਾਚਾ ਸੋਇ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ ਅੰਗਦਾ ! ਉਸਿ ਸਾਹਿਬ ਕਾ ਏਹੀ ਨਾਉ ਹੈ, ਜਿ ਉਸ ਦੇ ਅਰਥਿ[4] ਕੋਈ ਆਇ ਖੜਾ ਹੋਆ ਅਨਾਥੁ, ਅਰੁ ਸਾਹਿਬ ਕਾ ਨਾਉ ਉਨਿ ਆਇ ਥਾਹਿਆ । ਅਰੁ ਉਸਿ ਸਾਹਿਬ ਕੇ ਅਰਥਿ ਇਨਿ ਉਸ ਕੀ ਟਹਲ ਕਰੀ । ਸਾਹਿਬ ਕਾ ਉਨਿ ਅਮਰੁ[5] ਮਨਾਇਆ । ਉਸ ਕੇ ਆਗੈ ਅਧੀਨੁ[6] ਹੋਇ ਖੜਾ ਹੂਆ । ਉਸ ਸਾਹਿਬ ਕੇ ਅਰਥਿ ਉਸ ਆਗੈ ਨਿਵਿਆ, ਉਸ ਕਾ ਅਮਰੁ ਮੰਨਿਆ । ਅਪਣੇ ਸਾਹਿਬ ਕਾ ਸੁ ਪੁਰਖਾ ! ਏਹੀ ਪਰਮੇਸੁਰ ਕਾ ਨਾਮੁ ਹੈ, ਹੋਰੁ ਕੋਈ ਨਾਹੀ । ਜਿਨਿ ਪਰਮੇਸੁਰ ਕੇ ਅਰਥਿ ਬਡਾਇਆ, ਉਨ ਹੀ ਪਰਮੇਸਰ ਕਾ ਨਾਮੁ ਲੀਆ । ਪੁਰਖਾ ! ਏਹੀ ਪਰਮੇਸੁਰ ਕਾ ਨਾਮੁ ਸਿਮਰਨੁ ਹੈ । ਉਸਊਪਰਿ ਪਰਮੇਸੁਰੁ ਖੁਸੀ ਹੋਇ ਬਿਦਰਿ[7] ਕੀ ਨਿਆਈ[8] । ਅਰੁ ਪਰਮੇਸੁਰ ਕੇ ਆਗੈ ਜਿ ਕੋਈ ਭੇਟ ਰਾਖਿ ਕਰਿ ਮਿਲਿਆ ਚਾਹੈ, ਜਿਤੁ ਭੇਟ ਸਾਹਿਬ ਖੁਸੀ ਹੋਇ, ਪੁਰਖਾ ਅੰਗਦਾ ! ਓਹ ਭੇਟ ਸਚੁ ਹੈ । ਜਿ ਮੁਖ ਤੇ ਸਚੁ ਬੋਲੈ, ਕੂੜ ਕੇ ਨਿਕਟਿ[9] ਨ ਆਵਈ, ਤਾਂ ਏਹੀ ਭੇਟ ਪਰਮੇਸੁਰ ਕੀ ਹੈ । ਏਤੈ ਭੇਟ ਪਰਮੇਸੁਰੁ ਖੁਸੀ ਹੋਂਦਾ ਹੈ, ਜਿ ਮੁਖ ਤੇ ਸਚੁ ਬੋਲੀਐ । ਪੁਰਖਾ ! ਜਿਨਿ ਸਚੁ ਬੋਲਿਆ, ਸਚੁ ਕਮਾਇਆ, ਝੂਠ ਕੇ ਨਿਕਟ ਨ ਆਇਆ, ਤਿਸ ਹੀ ਕਉ ਦਰਗਾਹਿ ਮਹਿ ਬੈਸਣ ਕਉ ਜਾਹਗਾ ਮਿਲੀ । ਪੁਰਖਾ ! ਝੂਠੇ ਕਪਟੀ ਕਉ ਦਰਗਾਹ ਮਹਿ ਥਾਉ ਨਾਹੀ । ਸਚੇ ਕਉ ਥਾਉ ਹੈ । ਅਰੁ ਸਾਹਿਬ ਕੇ ਆਗੇ ਜਿ ਕੋਈ ਅਰਦਾਸ ਕੀਆ ਚਾਹੈ, ਜਿ ਭਾਈ ਮੈ ਅਰਦਾਸ ਕਰਿ ਕੈ ਸੁਣਾਈਂ ਸਾਹਿਬ ਪਾਸਿ, ਜਿ ਮੇਰੇ ਊਪਰਿ ਸਾਹਿਬੁ ਖੁਸੀ ਹੋਇ, ਸੁ ਓਹ ਅਰਦਾਸ ਏਹ ਹੈ, ਜਿ ਮਨ ਕੇ ਵਿਖੇ ਸੰਤੋਖੁ ਹੋਇ । ਪਰਾਏ ਹਕਿ ਨ ਛਿਪਈ, ਸੰਤੋਖ ਮਹਿ ਰਹੈ । ਅਰੁ ਜੇਹੀ ਕਿ ਕਿਛੁ ਸਕਤਿ ਹੋਇ, ਤੇਹਾ ਕੁ ਕਿਛੁ ਧਰਮੁ ਕਰਤਾ ਰਹੈ, ਪਰਮੇਸੁਰ ਕੇ ਨਿਮਿਤਿ, ਮੁੜੈ ਨਾਹੀ । ਕਿਛੁ ਅਪਣੀ ਮਿਹਨਤ ਕਰਿ ਕਰਿ, ਟੁਕੜਾ ਹਰਿ ਕਿਸੀ ਸਾਥਿ ਬਾਂਟਿ ਖਾਇ । ਪਰੁ ਪਰਮੇਸੁਰ ਕੇ ਅਰਥਿ ਹੋਰਤੁ ਨਿਮਿਤਿ ਨਾ । ਜਿ ਨਿਰੰਤਰਿ ਪਰਮੇਸੁਰ ਕੀ ਨਿਮਿਤਿ ਦੇਆ ਕੇ ਘਰਿ ਹੋਇ ਕਰਿ ਬਾਟਿ ਖਾਇ, ਓਹੁ ਧਰਮੁ, ਓਸ ਕਾ ਥਾਇ ਪੜਤਾ ਹੈ । ਪੁਰਖਾ ! ਜਿਸਿ ਪਾਸਿ ਏਹ ਅਰਦਾਸ ਹੈ, ਤਾਂ ਏਹ ਅਰਦਾਸ ਸਾਹਿਬ ਕਉ ਖੁਸਿਆਵਤੀ ਹੈ । ਜਿਨਿ ਏਹ ਅਰਦਾਸ ਸਾਹਿਬ ਆਗੇ ਕੀਤੀ, ਤਾਂ ਏਹ ਅਰਦਾਸ ਸਾਹਿਬੁ ਸੁਨਤਾ ਹੈ, ਅਰੁ ਏਹ ਅਰਦਾਸ ਸਾਹਿਬ ਕਉ ਖੁਸਿ ਆਵਤੀ ਹੈ । ਤਬ ਏਹ ਅਰਦਾਸ ਸੁਣਿ ਕਰਿ, ਸਾਹਿਬੁ ਤਿਸ ਕਉ ਆਪਣੇ ਨਿਕਟਿ ਬੁਲਾਵਤਾ ਹੈ, ਅਪਣੇ ਨਿਜੀ[9] ਕਿਲੇ ਬੈਠਾਵਤਾ ਹੈ, ਅਰੁ ਤਿਸਿ ਸੇਵਕ ਊਪਰਿ ਸਾਹਿਬੁ ਖੁਸੀ ਹੋਤਾ ਹੈ । ਅਰੁ ਪੁਰਖਾ ! ਓਹੁ ਜਿ ਸਾਹਿਬੁ ਹੈ, ਸਿ ਵਡਾ ਦਾਤਾ ਹੈ । ਉਸ ਕੀ ਦਰਗਾਹ ਤੇ ਖਾਲੀ ਕੋਈ ਨਾਹੀ । ਜਿਉ ਜਿਉ ਰਚਨਾ[10] ਸਾਹਿਬ ਰਚੀ ਹੈ, ਤਿਉ ਸਭਨਾ ਕਉ ਪਹੁਚਾਵਤਾ ਹੈ । ਜਹਾ ਜਹਾ ਸਾਹਿਬ ਦੀਆ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੮੭੮ । [2]ਸਚ ਦੀ ਭੇਟਾ ਦੇਣੀ ਪੈਂਦੀ ਹੈ । [3]ਨਿਕੰਮਾ, ਭਾਵ ਉਸ ਦੀ ਦਰਗਾਹ ਵਿਚ ਕੋਈ ਜੀਵ ਨਿਕੰਮਾ ਨਹੀਂ ਗਿਣਿਆ ਜਾਂਦਾ । [4]ਕਾਰਨ, ਹੇਤ । [5]ਹੁਕਮ । [6]ਨਿਮ੍ਰਤਾ ਸਹਿਤ । [7]ਇਕ ਭਗਤ ਦਾ ਨਾਉਂ ਹੈ, ਜੋ ਕਿ ਦਾਸੀ ਦਾ ਪੁੱਤਰ ਸੀ । ਇਸ ਦੇ ਸਦਾਚਾਰ ਪੁਰ ਮੋਹਿਤ ਹੋ ਕੇ ਕ੍ਰਿਸਨ ਜੀ ਮਹਾਰਾਜ ਰਾਜਾ ਦੁਰਯੋਧਨ ਦਾ ਘਰ ਛਡ ਕੇ ਇਸ ਦੇ ਘਰ ਰਹੇ ਸਨ । [8]ਨੇੜੇ । [9]ਆਪਣੇ । [10]ਸੰਸਾਰ, ਦੁਨੀਆ ।

ਹੈ, ਜਿਸ ਕਿਸੀ ਕਉ ਸਾਹਿਬੁ ਗ੍ਰਾਸੁ ਪਹੁਚਾਵਤਾ ਹੈ, ਤਹਾਂ ਹੀ ਤਹਾਂ ਸਾਹਿਬ ਕਾ ਨਿਵਾਸੁ ਹੈ । ਐਸੀ ਉਸ ਕੀ ਦਰਗਾਹ ਹੈ। ਐਸਾ ਹੀ ਓਹੁ ਸਾਹਿਬੁ ਹੈ। ਪੁਰਖਾ ਅੰਗਦਾ! ਓਹੁ ਸਾਹਿਬੁ ਸਾਚਾ ਐਸਾ ਹੈ'' । ਤਬ ਗੁਰੂ ਅੰਗਦ ਬੇਨਤੀ ਕਰੀ ਜਿ, 'ਗੁਰੂ ਬਾਬਾ ਜੀ, ਬਲਿਹਾਰ ਜਾਂ ਜੀ । ਦੇਖਾਂ, ਇਕ ਬੇਨਤੀ ਹੈ। ਜੀ, ਜਿ ਉਨਿ ਸਾਹਿਬ ਰਚਨਾ ਰਚੀ, ਸੁ ਤਿਸਿ ਮਾਹਿ ਇਕਿ ਸਾਹ ਰਚੇ, ਇਕਿ ਪਾਤਿਸਾਹ ਰਚੇ, ਇਕਿ ਨੰਗ ਫਕੀਰ, ਜਹੀਰ[1] ਰਚੇ । ਇਕਿ ਭਗਤ ਰਚੇ, ਇਕਿ ਸਾਕਤ ਰਚੇ । ਇਕਿ ਸਿਧ ਰਚੇ, ਇਕਿ ਚੋਰ ਰਚੇ । ਤਿਸ ਮਾਹਿ ਜਿ ਫਰਕੁ ਕੀਆ, ਸਿ ਏਹੁ ਕਿਆ ਕੀਆ ? ਬਲਿਹਾਰ ਜਾਉ ਬਾਬਾ ਜੀ! ਏਹ ਬਾਤ ਜਿਉ ਹੈ, ਤਿਉ ਕਿਰਪਾ ਕਰਿ ਕੈ ਬਤਾਈਐ ਜੀ'' । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਪ੍ਰਾਪਤਿ ਪੋਤਾ[2] ਕਰਮੁ ਪਸਾਉ[3] ॥
ਤੂ ਦੇਵਹਿ ਮੰਗਤ ਜਨ ਚਾਉ ॥
ਭਾਡੈ[4] ਭਉ ਪਵੈ ਤਿਤੁ ਆਇ ॥
ਧੁਰਿ ਤੈ ਛੋਡੀ ਕੀਮਤਿ ਪਾਇ ॥ ੨ ॥

ਤਿਸੁ ਕਾ ਪਰਮਾਰਥੁ ।—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ. ਸੁਨਿ ਹੇ ਪੁਰਖਾ ਅੰਗਦਾ! ਜੈਸਾ ਜੈਸਾ ਕਰਮੁ ਪਰਮੇਸੁਰ ਕਾ, ਜਿਸ ਜਿਸ ਊਪਰਿ ਹੂਆ, ਤੈਸੀ ਤੈਸੀ ਦਾਤਿ ਉਨ ਕੋ ਪਹੁਚੀ । ਜੈਸੀ ਜੈਸੀ ਜੀਆ ਕਉ ਮਿਹਰ ਕਰੀ, ਤੈਸੀ ਤੈਸੀ ਬਖਸ ਜੀਆਂ ਕਉ ਪ੍ਰਾਪਤਿ ਭਈ। ਜੈਸੀ ਜੈਸੀ ਬਗਤ[5] ਸਾਹਿਬ ਲਿਖਿ ਦੀਨੀ, ਤੈਸੀ ਤੈਸੀ ਪਾਈ। ਅਰੁ ਸਾਹਿਬੁ ਵਡਾ ਦਾਤਾ ਹੈ। ਸਾਹਿਬ ਕਉ ਦੇਵਣ ਊਪਰਿ ਚਾਉ ਹੈ, ਜਿ ਏਹੁ ਮੇਰੇ ਜੀਵ ਹੈਂ, ਮੈ ਏਨ੍ਹਾ ਕਉ ਦੇਵਉ। ਅਰੁ ਜੀਆਂ ਕਉ ਮੰਗਣੇ ਉਪਰਿ ਚਾਉ ਹੈ, ਜਿ ਓਹਿ ਮੰਗਤੇ ਹੈਂ । ਓਇ ਕਹਤੇ ਹੈਂ, ਜਿ ਜਬ ਸਾਹਿਬੁ ਦੇਇ, ਤਬ ਹਮ ਨਿਹਾਲੁ ਹੋਵਹਿ। ਉਨ੍ਹਾ ਮੰਗਤਿਆ ਕਉ ਸਾਹਿਬ ਪਾਸ ਤੇ ਮੰਗਣ ਊਪਰਿ ਚਾਉ ਹੈ। ਅਰੁ ਜੈਸੇ ਜੈਸੇ ਭਾਂਡੇ[6] ਸਾਹਿਬ ਰਚੇ ਹੈਂ, ਤੈਸੀ ਤੈਸੀ ਭਾਵਨੀ ਸਾਹਿਬ ਉਨਹੁ ਬੀਚਿ ਪਾਈ ਹੈ, ਕੁਮਾਰ[7] ਕੀ ਨਿਆਈਂ। ਸੁ ਕੈਸੇ ਕੁਮਾਰ ਕੀ ਨਿਆਈਂ ? ਜਿਉ ਕੁਮਿਆਰੁ ਭਾਂਡੇ ਘੜਤਾ ਹੈ, ਅਰੁ ਇਕਿ ਨੰਨ੍ਹੇ[8] ਘੜਤਾ ਹੈ ਅਰੁ ਇਕਿ ਬੜੇ ਘੜਤਾ ਹੈ। ਜਬ ਘੜਤਾ ਹੈ, ਤਬ ਹੀ ਕੀਮਤਿ ਪਾਇਤਾ ਹੈ। ਜਿ ਏਹੁ ਇਤਨੇ ਕਾ ਭਾਂਡਾ, ਏਹੁ ਇਤਨੇ ਕਾ ਭਾਂਡਾ, ਏਹੁ ਇਤਨੇ ਕਾ ਭਾਂਡਾ। ਇਸਹਿ ਬੀਚਿ ਏਹ ਬਸਤੁ ਹੋਇਗੀ, ਇਸ ਮਹਿ ਏਹ ਬਸਤੁ ਹੋਇਗੀ। ਜਬ ਕੁਮਾਰ ਭਾਂਡੇ ਰਚੇ, ਤਬ ਕੀਮਤਿ ਕਰਿ ਕਰਿ ਰਚੇ। ਜੈਸੀ ਜੈਸੀ ਕੀਮਤਿ ਕੇ ਭਾਂਡੇ ਤਦਿ ਰਚੇ ਥੇ, ਤੈਸੇ ਤੈਸੇ ਭਾਂਡੇ ਲਾਗੇ ਸੈਸਾਰ ਮਹਿ ਕਮਾਈਅਨਿ। ਤਿਸੀ ਗਤਿ ਪੁਰਖਾ! ਸਾਈ ਜੁਗਤਿ ਮਾਨੁਖਾਂ ਕੀ ਰਚੀ ਹੈ, ਪਰਮੇਸੁਰ। ਪੁਰਖਾ ਅੰਗਦਾ! ਏਹ ਕਥਾ ਈਵ ਹੈ, ਪਰਮੇਸੁਰ ਜੀ ਕੀ।'' ਤਬ ਗੁਰੂ ਅੰਗਦ ਬਹੁਤੁ ਅਧੀਨ ਹੋਇ ਕਰਿ ਨਮਸਕਾਰੁ ਕੀਆ। ਨਮਸਕਾਰ ਕਰਿ ਕਰਿ ਕਹਿਆ ਜਿ, ''ਸਤਿ ਜੀ, ਸਤਿ, ਬਾਬਾ ਪਾਤਿਸਾਹ ਜੀ। ਪਰੁ ਜੀ ਏਕ ਅਉਰ ਹੈ ਬੇਨਤੀ। ਦੇਖਾਂ ਜੀ, ਮੰਗਤੇ ਜਿ ਮੰਗਤੇ ਹੈਂ, ਸਿ ਤਿਨ੍ਹਾ ਕਉ ਤੈਂ ਸੈਸਾਰੁ ਬਹੁਤੁ ਧਿਕਾਰੁ ਕਰਤਾ ਹੈ ਜਿ ਮੰਗਤੇ ਕਾ ਜਨਮੁ ਕਿਛੁ ਨਾਹੀ। ਕਿਆ ਹੈ ? ਏਹੁ ਮੰਗਤਾ ਹੈ। ਸੁ ਏਹ ਬਾਤ ਤੈਂ ਦਰਗਹ ਕੀ ਕਹੀ। ਪਰੁ ਜੀ, ਏਹ ਬਾਤਾਂ ਹੈਂ ਕਿਆ ? ਜਿ ਸਭਿ ਮੰਗਤੇ ਕੀਏ। ਜਿਉ ਹੈ, ਤਿਉ ਸਮਝਾਈਐ ਜੀ।'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਲੋਕੁ[9] ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥
ਸਹ ਕੀਆ[10] ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥ ਰਹਾਉ ॥

---

[1]ਗਮਗੀਨ, ਖੁਆਰ ਹੋਣਾ, ਦੁਖੀ। [2]ਖ਼ਜਾਨਾ। [3]ਦਾਤ। [4]ਹਿਰਦਾ। [5]ਲੇਖ, ਕਿਸਮਤ। [6]ਜੀਵ, ਹਿਰਦੇ। [7]ਘੁਮਿਆਰ। [8]ਨਿੱਕੇ ਨਿੱਕੇ। [9]ਇਸ ਸ਼ਬਦ ਦਾ ਤੀਜਾ ਅੰਕ ਵਿਚੋਂ ਛਡ ਦਿੱਤਾ ਗਿਆ ਹੈ। ਇਹ ਸ਼ਬਦ ਦਾ ਚੌਥਾ ਅੰਕ ਹੈ। [10]ਮਾਲਕ, ਵਾਹਿਗੁਰੂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ਅੰਗਦਾ! ਜਿਉ ਮੰਗਤੇ ਕਉ ਸਭੁ ਕੋਈ ਧ੍ਰਿਕਾਰਤਾ ਹੈ, ਜਿ ਮੰਗਤਾ ਕਿਛ ਨਾਹੀ, ਜਿ ਉਸੁ ਦਾਵਾ ਕਿਛੁ ਨਾਹੀ, ਜੇ ਸਾਹਿਬ ਭਾਵੈ ਤਾਂ ਦੇਇ, ਭਾਵੈ ਤਾਂ ਨ ਦੇਈ। ਸਾਹਿਬੁ ਕਵਣੁ ਕਹੀਐ ? ਜੋ ਦੇਇ, ਸੋਈ ਸਾਹਿਬੁ। ਅਰੁ ਮੰਗਤਾ ਕਵਣੁ ? ਜਿ ਮੰਗੈ, ਸੋਈ ਮੰਗਤਾ। ਜਿਉ ਦੇਖੈ ਜਿ ਸੰਸਾਰ ਮਾਹਿ ਮੰਗਤੇ ਕਾ ਬੀਚਾਰੁ ਕਿਛ ਨਾਹੀ, ਮੰਗਤਾ ਦੇਵਣਹਾਰੇ ਕਾ ਅਧੀਨੁ[1] ਹੈ, ਸਾਹਿਬ ਦੇਵਣਹਾਰੇ ਭਾਵੈ ਤਾ ਦੇਇ, ਭਾਵੈ ਤਉ ਨ ਦੇਇ। ਤਿਉ ਇਵ ਹੀ ਕਰਿ ਜਾਣਣਾ, ਜਿ ਜਿਤਨਾ ਸੰਸਾਰੁ ਹੈ, ਏਤਨਾ ਸਭੁ ਸਾਹੁ, ਪਾਤਿਸਾਹੁ ਮੰਗਤਾ ਹੈ। ਓਹਿ ਮੰਗਤੇ ਤਾਂ ਹੀ ਹੋਏ ਜਾਂ ਪਰਮੇਸੁਰ ਮਾਇਆ ਕੇ ਅਧੀਨ ਕੀਤੇ ਤਾ ਮੰਗਤੇ ਹੋਏ। ਪੁਰਖਾ ਅੰਗਦਾ! ਜਿਨਿ ਪਰਮੇਸੁਰ ਤੇ ਮਾਇਆ ਮੰਗੀ, ਸੋ ਮੰਗਤਾ ਹੂਆ। ਤਿਸ ਕਾ ਬੀਚੁ ਕਿਛੁ ਨਾਹੀ। ਅਰੁ ਜਿਨਿ ਉਸ ਕੀ ਸਿਫਤਿ ਸਾਲਾਹ, ਨਾਮੁ ਸਿਮਰਨੁ ਮੰਗਿਆ, ਸੁ ਸਾਹਿਬੁ ਹੂਆ। ਕਿਉ ਕਰਿ ? ਇਉ ਕਰਿ ਕਰਿ ਜਿ" :—

ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ[2] ਪਾਤਿਸਾਹੀ ਪਾਤਿਸਾਹੁ ॥

ਪੁਰਖਾ ਅੰਗਦਾ! ਪਰਮੇਸੁਰ ਕਉ ਭਗਤ ਤਾਂ ਜਾਇ ਮਿਲੇ ਜਾਂ ਉਨ੍ਹੀ ਨਾਮੁ ਹੀ ਮੰਗਿਆ। ਅਰੁ ਸੰਸਾਰੁ ਤਾਂ ਨਰਕਿ ਜਾਤਾ ਹੈ, ਜਾਂ ਪਰਮੇਸੁਰੁ ਛਾਡਿ ਕਰਿ ਜਿਨ੍ਹੀ ਮਾਇਆ ਮੰਗੀ। ਪੁਰਖਾ ਅੰਗਦਾ ! ਪਰਮੇਸੁਰ ਤੇ ਜੁ ਮੰਗੀਐ, ਸੁ ਪਰਮੇਸੁਰ ਕਾ ਨਾਉ ਮੰਗੀਐ, ਮਾਇਆ ਕੇ ਨਜੀਕਿ ਨਾਹੀ ਆਵਣਾ। ਜਿਨਿ ਮਾਇਆ ਮੰਗੀ, ਸੁ ਨਰਕਿ ਅਵਸਿ[3] ਜਾਇਗਾ। ਪੁਰਖਾ! ਪਰਮੇਸੁਰ ਤੇ ਏਹੀ ਨਾਮੁ ਮੰਗੀਐ"। ਤਬ ਗੁਰੂ ਅੰਗਦੁ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਅਰੁ ਕਹਣੇ ਲਾਗਾ ਜਿ, "ਵਾਹ ਵਾਹ ਗੁਰੂ ਬਾਬਾ ਨਾਨਕੁ ਜੀ, ਵਾਹੁ ਵਾਹੁ ਜੀ"।

॥ ਸਲੋਕੁ ॥

ਨਾਮ ਬਿਨਾ ਜੋ ਮੰਗੀਐ, ਰਸੁ ਧਨੁ ਕੂੜਾ ਬਾਦਿ ॥
ਨਾਨਕ ਦਾਸ ਨਾਮੁ ਪਾਇਆ, ਸਤਿਗੁਰ ਕੇ ਪਰਸਾਦਿ[4] ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧ ॥ ੨੨੯ ॥

# ਗੁਰੂ ਦੁਆਰਾ ਪਾਰਬ੍ਰਹਮ ਦੀ ਪ੍ਰਾਪਤੀ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਪਾਰਬ੍ਰਹਮ ਨਾਲ)

ਤਬ ਐਸੀ ਆਗਿਆ ਪਰਮੇਸੁਰ ਜੀ ਕੀ ਭਈ, ਜਿ ਗੁਰੂ ਬਾਬਾ ਨਾਨਕ, ਸ੍ਰੀ ਪਾਰਬ੍ਰਹਮ ਅਪਨੇ ਧਾਮਿ[5] ਬੁਲਾਇਆ। ਤਬ ਸ੍ਰੀ ਪਾਰਬ੍ਰਹਮ ਅਪਨੇ ਹਜੂਰਿ ਬੁਲਾਇ ਕਰਿ ਦਰਸਨੁ ਦੀਆ, ਅਰੁ ਬਹੁਤੁ ਸੰਤੋਖੁ ਕੀਆ। ਤਬ ਜਿ ਕਿਛੁ ਗੁਰੂ ਬਾਬੇ ਨਾਨਕ ਜੀ ਕੇ ਮਨ ਮਹਿ ਬਾਛਾ[6] ਥੀ, ਸੁ ਪੂਰਨ ਭਈ। ਤਬ ਤਹਾਂ ਤੇ, ਫੇਰਿ ਗੁਰੂ ਬਾਬਾ ਨਾਨਕੁ ਜੀ

[1]ਮਾਤਹਿਤੁ, ਆਗਿਆਕਾਰ। [2]ਪੋਥੀ ਵਿਚ "ਸੇ ਨਾਨਕ ਪਾਤਿਸਾਹੀ ਪਾਤਿਸਾਹੁ" ਹੈ। [3]ਜਰੂਰ।
[4]ਇਹ ਸਲੋਕ ਪੋਥੀ ਕਰਤਾ ਦਾ ਹੈ। [5]ਘਰ, ਦਰਗਾਹ। [6]ਇੱਛਿਆ, ਖਾਹਸ਼।

ਵਿਦਾ ਹੋਵਣੇ ਲਾਗਾ । ਤਬ ਗੁਰੂ ਬਾਬੇ ਜੀ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰੀ ਜਿ ''ਜੀ ਮਹਾਰਾਜ ! ਇਕ ਬੇਨਤੀ ਹੈ'' । ਤਬ ਸ੍ਰੀ ਮਹਾਰਾਜ ਕਹਿਆ ਜਿ, ''ਹਾਂ ਨਾਨਕ ! ਜਿ ਕਿਛੁ ਤੇਰੇ ਜੀ ਹੈ, ਸਿ ਕਹੁ । ਜਿ ਕਿਛੁ ਤੂ ਕਹੈਂਗਾ, ਸਿ ਮੈ ਸਭੁ ਥਾਇ ਪਾਵਉਂਗਾ'' । ਤਬ ਗੁਰੂ ਬਾਬੇ ਨਾਨਕ ਜੀ ਗਉੜੀ ਰਾਗ ਮਹਿ ਬੇਨਤੀ ਕਰੀ । ਪ੍ਰੇਮੀ ਬਾਨੀ ਬਿਰਹੀ ਸਿਫਤਿ ਕੇ ਘਰ ਮਹਿ ਜਿ :—

[1]ਸੁਣਿ ਨਾਹ[2] ਪ੍ਰਭੂ ਜੀਉ ਏਕਲੜੀ ਬਨਮਾਹੇ[3] ॥
ਕਿਉ ਧੀਰੈਗੀ[4] ਨਾਹ ਬਿਨਾ ਪ੍ਰਭ ਵੇਪਰਵਾਹੇ ॥
ਧਨ[5] ਨਾਹ ਬਾਝਹੁ ਰਹਿ ਨ ਸਾਕੈ ਬਿਖਮ[6] ਰੈਣਿ ਘਣੇਰੀਆ ॥
ਨਹੀ ਨੀਦ ਆਵੈ ਪ੍ਰੇਮੁ[7] ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ[8] ਏਕਲੜੀ ਕੁਰਲਾਏ[9] ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸ੍ਰੀ ਮਹਾਰਾਜ ਜੀ ! ਏਹੁ ਜਿ ਤੈਂ ਬਨੁ ਸੈਸਾਰੁ ਰਚਿਆ ਹੈ, ਸਿ ਜੀ, ਇਸ ਮਹਿ ਹਮਾਰਾ ਕੋਈ ਨਾਹੀ ਜੀ । ਮੈ ਅਨਾਥੁ ਉਸਿ ਗਹਬਰ[10] ਬਨ ਮਹਿ ਮੈਂ ਇਕੇਲੀ ਕਿਉ ਕਰਿ ਰਹਉ ਜੀ ? ਏਹ ਜਿ ਮਾਇਆ ਹੈ, ਸੋ ਭੀ ਮੇਰੇ ਸੰਗ ਕੀ ਨਾਹੀ ਜੀ । ਏਹ ਜਿ ਗ੍ਰਿਹਸਤ ਕੇ ਲੋਗ ਹੈਂ, ਸੇ ਭੀ ਮੇਰੇ ਸੰਗੀ ਨਾਹੀ ਜੀ । ਕਹਾਂ ਹੀ ਤੇ ਸੰਜੋਗੀ ਆਇ ਜੁੜੇ ਹੈਂ, ਅਰੁ ਵਿਜੋਗਿ ਤੇ ਕਹਾਂ ਹੀ ਜਾਹਗੇ, ਸੁ ਤੁਹੀ ਜਾਨਹਿ । ਅਰੁ ਜੀ, ਏਹ ਜਿ ਜੋਬਨੁ ਪ੍ਰਾਨ ਹੈਂ, ਸੇ ਭੀ ਮੇਰੇ ਸੰਗੀ ਨਾਹੀ ਜੀ । ਹਉ ਜਿ ਹੌਂ, ਸੁ ਇਕੇਲਾ ਉਜਾੜਿ ਬਨ ਮਹਿ ਬੈਠਾ ਹੋਂ ਜੀ । ਇਨ ਮਹਿ ਨ ਕੋਈ ਮੇਰਾ ਹੈ, ਨ ਮੈ ਕਿਸੀ ਕਾ ਹੋਂ ਜੀ । ਮੇਰਾ ਏਕੁ ਤੁਹੀ ਹੈਂ ਜੀ । ਤੈ ਬਿਨਾ ਮੈ ਨਾਹੀ ਰਹਿ ਸਕਤਾ । ਜੀ, ਤੂ ਮੇਰਾ ਸਾਹਿਬੁ ਹੈਂ, ਸੋ ਵੇਪਰਵਾਹੁ ਹੈਂ । ਤੁਝ ਕਉ ਕਿਛੁ ਮੇਰੀ ਪਰਵਾਹ ਨਾਹੀ ਜੀ । ਅਰੁ ਜੀ, ਤੁਝ ਸਿਉ ਕਿਛੁ ਕਹਿਆ ਨਾਹੀ ਜਾਤਾ । ਜੀ, ਹਉ ਜਿ ਇਸਿ ਉਦਿਆਨ[11] ਬਨ ਮਹਿ ਰਹਉ, ਸਿ ਕਿਉ ਕਰਿ ਰਹਉ ? ਅਰੁ ਏਹ ਜਿ ਤੈਂ ਮੁਦਤਿ ਕਰਿ ਅਵਧ[12] ਕੀ ਅਵਰਦਾ[13] ਕੀ ਬਾਧੀ ਹੈ, ਸੁ ਏਹ ਰੈਣਿ ਕੀ ਨਿਆਈ ਹੈ ਜੀ । ਸੁ ਏਹ ਰੈਨਿ ਤੈਂ ਬਿਨਾ ਮੁਝ ਕਉ ਕਿਉ ਕਰਿ ਬਿਹਾਵਤੀ ਹੈ ਜੀ । ਤਿਸੁ ਰੈਨਿ ਮਹਿ ਮੁਝ ਕਉ ਨੀਂਦ ਨਾਹੀ ਪੜਤੀ, ਬਿਨਾ ਤੇਰੇ ਪ੍ਰੇਮ ਥੀ । ਜੀ, ਨਾ ਤੇਰਾ ਪ੍ਰੇਮੁ ਮੁਝ ਕਉ ਹੋਇ, ਅਰੁ ਨਾ ਮੇਰਾ ਮਨੁ ਟਿਕੈ । ਏ ਸ੍ਰੀ ਨਾਥ ਜੀ ! ਤੂ ਦੇਆਲੁ ਹੋਇ ਕਰਿ, ਏਹ ਮੇਰੀ ਬੇਨਤੀ ਥਾਇ ਪਾਇ । ਮੁਝ ਕਉ ਤੂ ਅਪਨਾ ਪ੍ਰੇਮੁ ਦੇਹਿ ਜੀ । ਤੈ ਬਿਨਾ ਮੇਰੀ ਸਾਰ ਕੋਈ ਨਾਹੀ ਕਰਤਾ ਜੀ । ਹਉ ਇਕੇਲੀ ਬਨ ਕੇ ਬਿਖੇ ਪੁਕਾਰਤੀ ਹੋਂ ਜੀ । ਜੇ ਤੂ ਮਿਲਾਇ ਲੇਹਿ, ਤਾਂ ਹਉ ਮਿਲਉ, ਨਾ ਤਰ ਜੀ, ਤੈਂ ਬਿਨਾ ਮੇਰਾ ਹੋਰੁ ਕੋਈ ਨਾਹੀ, ਮੈ ਖਰਾ ਦੁਖੀ ਹੋਂ'' । ਤਬ ਆਗੇ ਤੇ ਸ੍ਰੀ ਮਹਾਰਾਜ ਕਹਿਆ ਜਿ, ''ਨਾਨਕ !

ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ[14] ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ[15] ਦੇਹ ਉਜਾਰੈ ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ[16] ॥

---

[1]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੪੩ । [2]ਹੇ ਪਤੀ । [3]ਜੰਗਲ ਵਿਚ । [4]ਧੀਰਜ ਫੜੇਗੀ । [5]ਇਸਤ੍ਰੀ । [6]ਕਠਨ, ਔਖੀ । [7]ਪ੍ਰੀਤਮ, ਵਾਹਿਗੁਰੂ । [8]ਖਬਰ ਲੈਂਦਾ । [9]ਰੋਂਦੀ ਹੈ । ਪੋਥੀ ਵਿਚ ''ਬਿਲਲਾਵਏ'' ਹੈ । [10]ਅਤਿਸੰਘਣਾ । [11]ਜੰਗਲ । [12]ਮੁਕੱਰਰ ਕੀਤਾ ਵੇਲਾ, ਭਾਵ ਉਮਰ । [13]ਅਵਸਥਾ, ਉਮਰ । [14]ਸੁੰਦਰ । [15]ਗਿਆਨ ਰੂਪੀ ਦੀਵਾ ਦੇਹੀ ਨੂੰ ਚਾਨਣ ਕਰਦਾ ਹੈ । [16]ਯਾਦ ਕਰਦੀ ਹੈ ।

ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ[1] ਅੰਮ੍ਰਿਤ ਬਾਣੀ ॥
ਨਾਨਕ ਸਾ ਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਜੀ ਕਉ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਮੈ ਜਿ ਬਨ ਮਹਿ ਛੋਡੇ ਹੈ, ਸਿ ਤਿਨ ਕਉ ਕਉਣੁ ਮਿਲਾਵੈ ? ਉਨ੍ ਕੇ ਮਿਲਣੇ ਕਉ ਮੈ ਏਕ ਪਦਵੀ ਕਰੀ ਹੈ, ਨਾਨਕ ! ਜੇ ਓਇ ਕਰਿ ਸਕਹਿ। ਸੁ ਕਵਣ ਪਦਵੀ ? ਜੇ ਸਬਦ ਕਾ ਰਸੁ ਏਸ ਕਉ ਆਵੈ, ਤਬ ਸਬਦ ਕੇ ਰਸਿ ਪ੍ਰੇਮ ਸਾਥਿ, ਏਹੁ ਤਤਕਾਲਿ[2] ਮੁਝ ਕਉ ਆਇ ਮਿਲੈ। ਸਬਦ ਕਮਾਏ ਕਰਿ ਕਰਿ, ਏਹੁ ਪਤਿ ਪਾਵੈ। ਜਬ ਸਬਦ ਕੀ ਜੋਤਿ ਕਾ ਉਜਾਲਾ[3] ਏਸੁ ਮਾਹਿ ਹੋਇ, ਅਰੁ ਸਚ ਘਰ ਮਾਹਿ ਰਹੈ, ਅਰੁ ਸਚ ਕੇ ਗੁਣ ਗਾਵਤਾ ਰਹੈ, ਗੁਰ ਕਉ ਮਿਲਿ ਕਰਿ, ਅਰੁ ਸਚ ਕੀ ਬਾਣੀ ਕਾ ਅੰਤਰਿ ਬਿਗਾਸੁ[4] ਹੋਇ, ਤਉ ਮੁਝ ਕਉ ਮਿਲੈ। ਨਾਨਕ! ਏਹ ਪਦਵੀ ਏਸੁ ਜੀਅ ਕਉ ਹੈ, ਜੇ ਏਤੁ ਪਦਵੀ ਚੜਿ ਸਕੈ"। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਸ੍ਰੀ ਪਾਰਬ੍ਰਹਮ ਜੀ ਕੇ ਆਗੇ ਜਿ ਜੀ :—

ਮਾਇਆ ਮੋਹਣੀ ਨੀਘਰੀਆ[5] ਜੀਉ ਕੂੜਿ ਮੁਠੀ[6] ਕੂੜਿਆਰੇ ॥
ਕਿਉ ਖੂਲੈ ਗਲ ਜੇਵੜੀਆ[7] ਜੀਉ ਬਿਨੁ ਗੁਰ ਅਤਿ ਪਿਆਰੇ ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
ਨਾਮ ਬਿਨਾ ਗਤਿ[8] ਕੋਇ ਨ ਪਾਵੈ ਹਠਿ ਨਿਗ੍ਰਹਿ[9] ਬੇਬਾਣੈ[10] ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ[11] ਮਹਲੁ ਕਿ ਜਾਣੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਸ੍ਰੀ ਠਾਕੁਰ ਜੀ! ਏਕ ਮੇਰੀ ਬੇਨਤੀ ਹੈ ਜੀ। ਏਹ ਜਿ ਮਾਇਆ ਤੈਂ ਮੋਹਣੀ ਕੀਤੀ ਹੈ, ਸੁ ਜੀ, ਏਸੁ ਮਹਿ ਏਹੁ ਜੀਉ ਨੀਘਰਿ[12] ਗੈਆ ਹੈ, ਅਰੁ ਕੂੜਿ ਏਹੁ ਮੋਹਿ ਲੀਆ ਹੈ ਜੀ। ਏਤੁ ਕੂੜਿ ਕਰਿ ਕਰਿ ਏਨਿ ਸਭ ਕਿਛੁ ਖੋਇਆ ਹੈ। ਅਰੁ ਜੀ, ਤੈਂ ਲੋਭ ਮੋਹ ਕੀ ਜੇਵੜੀ[13] ਏਸੁ ਜੀਵ ਕੇ ਗਲੇ ਬਾਹੀ ਹੈ, ਸਿ ਏਹੁ ਏਵ ਛੁਟਤਾ ਨਾਹੀ। ਬਿਨੁ ਤੇਰੀ ਪ੍ਰੀਤਿ ਤੇ ਅਰੁ ਗੁਰ ਕੇ ਸਬਦ ਕੇ ਬੀਚਾਰ ਤੇ, ਏਵ ਏਸੁ ਕੀ ਜੇਵੜੀ ਖੁਲਤੀ ਨਾਹੀ। ਭਾਵੈਂ ਅਨੇਕ ਤਪ ਕਰੇ, ਭਾਵੈਂ ਅਨੇਕ ਦਾਨ ਕਰੇ, ਭਾਵੈਂ ਅਨੇਕ ਨਾਵਣ ਨਾਵੈ, ਤਉ ਅੰਤਰ ਕੀ ਮਲੁ ਕੋਈ ਨਾਹੀ ਧੋਇ ਸਕਤਾ, ਬਿਨਾ ਤੇਰੇ ਨਾਮ ਸਿਮਰਨ ਥੀਂ ਜੀ। ਸੋਈ ਤੇਰਾ ਹੋਇ ਜਿ ਤੇਰਾ ਨਾਮੁ ਸਿਮਰਨੁ ਕਰੈ। ਤਿਸ ਹੀ ਕੇ ਗਲੇ ਕੀ ਜੇਵੜੀ ਕਟੀਐ। ਬਿਨਾ ਤੇਰੇ ਨਾਮ ਥੀ ਗਤਿ ਕਿਸੀ ਕੀ ਨਾਹੀ, ਭਾਵੈ ਉਜਾੜਿ ਬੇਬਾਣਿ ਜਾਇ ਕਰਿ, ਹਠ ਨਿਗ੍ਰਹੁ ਕਰਿ ਬੈਠਉ। ਹਠੁ ਕਰਉ, ਤਪਸਿਆ ਕਰਉ, ਤਬ ਤੇਰੇ ਨਾਮ ਸਿਮਰਨ ਬਿਨਾ ਗਤਿ ਕਿਸੀ ਕੀ ਨਾਹੀ ਜੀ। ਤੇਰਾ ਜਿ ਘਰੁ ਅਰੁ ਮਹਲੁ ਹੈ, ਸੁ ਗੁਰੂ ਕੇ ਸਬਦਿ ਕਰਿ ਕਰਿ ਸਿਞਾਣੀਤਾ ਹੈ। ਅਰੁ ਜੀ ਏਹ ਜਿ ਦੁਬਿਧਾ[14] ਹੈ ਸੁ ਤਿਸੁ ਦੁਬਿਧਾ ਕਉ ਲਾਗਿਆਂ, ਤੇਰਾ ਮਹਲੁ ਨਾਹੀ ਪਾਈਤਾ। ਤੇਰਾ ਜਿ ਰਾਹੁ ਹੈ,

---

[1]ਖਿੜੀ। [2]ਤੁਰੰਤ, ਝੱਟ ਪਟ। [3]ਚਾਨਣਾ। [4]ਰੌਸ਼ਨ ਕੀਤਾ।
[5]ਲੁਟੀ ਗਈ। [6]ਰਸੀ। [7]ਮੁਕਤੀ। [8]ਇੰਦ੍ਰੀਆਂ ਨੂੰ ਰੋਕ ਕੇ ਸੰਜਮ ਵਿਚ ਰਖਣਾ।
[9]ਜੰਗਲਾਂ ਵਿਚ ਰਹਿਣਾ। [10]ਦੁਚਿਤੀ ਵਿਚ। [11]ਧਸਿਆ ਜਾਣਾ ਜਾਂ ਗੱਡਿਆ ਜਾਣਾ।
[12]ਰੱਸੀ। [13]ਦ੍ਵੈਤ ਭਾਵ ਦੁਚਿਤੀ।

ਸਿ ਸਬਦਿ ਜਾਣੀਤਾ ਹੈ, ਦੁਬਿਧਾ ਨਾਹੀ ਜਾਣੀਤੀ"। ਤਬ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੈਂ ਜਿ ਮੇਰਾ ਮਹਲੁ ਦੇਖਿਆ, ਸਿ ਕੈਸਾ ਦੇਖਿਆ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥
ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ[1] ॥
ਤਿਸੁ ਬਾਝੁ ਵਖਰੁ[2] ਕੋਇ ਨ ਸੂਝੈ ਨਾਮੁ ਲੇਵਹੁ ਖਿਨੁਖਿਨੋ[3] ॥
ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥
ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਹਾਰਾਜ ! ਤੇਰਾ ਨਾਮੁ ਸਾਚਾ ਹੈ। ਤੇਰਾ ਸਬਦੁ ਸਾਚਾ ਹੈ, ਅਰੁ ਤੇਰੇ ਸਬਦ ਕਾ ਵੀਚਾਰੁ ਸਾਚਾ ਹੈ, ਜਿਸ ਬੀਚਾਰਿ ਕਰਿ ਤੂ ਪਾਈਤਾ ਹੈ। ਜੀ, ਤੇਰਾ ਮਹਲੁ ਸਚਾ ਹੈ ਜੀ, ਜਿਸੁ ਮਹਿ ਤੂ ਸਚਾ ਰਹਤਾ ਹੈ। ਤੇਰੇ ਨਾਮ ਕਾ ਵਾਪਾਰੁ ਸਚਾ ਹੈ ਜੀ, ਜਿਤੁ ਸਿਮਰਿਐ ਪਰਮ ਗਤਿ ਹੋਤੀ ਹੈ। ਜੀ, ਤੇਰੀ ਜਿ ਭਗਤਿ ਹੈ, ਸੁ ਸਚੀ ਹੈ, ਜਿਸੁ ਤੇ ਅਨਦਿਨੁ ਲਾਹਾ ਪਾਈਤਾ ਹੈ। ਸਦਾ ਸਰਬਦਾ, ਸੁ ਤੇਰੀ ਭਗਤਿ ਸਚੀ ਹੈ। ਅਰੁ ਜੀ ਬਿਨਾ ਤੇਰੇ ਨਾਮ ਥੀਂ, ਅਵਰੁ ਅਖਰੁ ਕੋਈ ਹੈ ਨਾਹੀ, ਜਿਸੁ ਕੀ ਰਾਸਿ ਕਰਿ ਕਰਿ ਕਿਛੁ ਈਹਾਂ ਤੇ ਲਾਹਾ ਆਵੈ। ਜਿ ਕਿਛੁ ਲਾਹਾ ਹੈ, ਸੁ ਤੇਰੇ ਹੀ ਨਾਮ ਸਿਮਰਨ ਮਹਿ ਹੈ। ਬਿਨਾ ਤੇਰੇ ਨਾਮ ਲਾਹਾ ਨਾਹੀ ਜੀ। ਤੂ ਮੁਝ ਕਉ ਏਹਾ ਦੇਆ ਕਰਿ, ਜਿ ਅਨਦਿਨੁ ਤੇਰਾ ਨਾਮੁ ਹੀ ਸਿਮਰਉ। ਜੀ, ਖਿਨੁ ਖਿਨੁ, ਸਾਸਿ ਸਾਸਿ, ਤੇਰਾ ਨਾਮੁ ਸਿਮਰਉ। ਜੀ, ਜਿ ਕੋਈ ਏਸੁ ਤੇਰੇ ਨਾਮ ਕੇ ਵਖਰ ਕਉ ਲੇਖਾ ਪਰਖਿ ਜਾਣੈ, ਜਿਸ ਕੀ ਸਚ ਕੀ ਦ੍ਰਿਸਟਿ ਹੋਇ, ਸੋਈ ਏਸ ਵਖਰ ਕਉ ਪਰਖੈ ਜੀ। ਅਵਰ ਕਿਸੀ ਦਾ ਕਾਮੁ ਨਾਹੀ। ਜੀ, ਸੋਈ ਏਸੁ ਵਖਰ ਕਉ ਪਰਖੈ, ਜਿਸਉ ਪਰਿ ਤੇਰੀ ਪੂਰਨ ਕਿਰਪਾ ਹੋਇ। ਏਹੁ ਰਸੁ ਤੇਰੇ ਨਾਮ ਕਾ ਗੁਰੂ ਪੂਰੇ ਤੇ ਪਾਇਆ ਹੈ, ਜਿ ਤੁਮ ਹੀ ਜੈਸਾ ਹੈ, ਜਿਸ ਕਉ ਤੈ ਪੂਰਨ ਮਤਿ ਦੀਨੀ ਹੈ। ਜੀ, ਨਾਤਰ ਐਸਾ ਅਵਰੁ ਕਉਣੁ ਹੈ ? ਜਿ ਪਾਇ ਸਕੈ"। ਤਬ ਸ੍ਰੀ ਨਿਰੰਜਨ ਦੇਵ ਬੋਲਿਆ ਜਿ, "ਸਾਬਾਸਿ ਰੇ ਨਾਨਕ ਤੈ ਭੇਦੀ ! ਮੇਰੇ ਨਾਮ ਕੀ ਗਤਿ ਭਲੀ ਜਾਣੀ ਹੈ। ਮੈ ਤੁਮ ਕਉ ਨਾਮੁ, ਦਾਨੁ, ਇਸਨਾਨੁ, ਸੀਲੁ ਸੰਜਮੁ ਦੀਆ ਹੈ। ਜਿਸ ਕਉ ਤੂ ਕਿਰਪਾ ਕਰਹਿਗਾ, ਮੈ ਤਿਸ ਕਉ ਭੀ ਦੀਆ ਹੈ। ਏਹੁ ਨਾਮੁ, ਦਾਨੁ, ਇਸਨਾਨੁ, ਸੀਲੁ ਸੰਜਮੁ, ਜਿਤਨੇ ਤੇਰਾ ਨਾਮੁ ਲੇਹਿਗੇ, ਸੁ ਸਭਨਾ ਕਉ ਮੈ ਮੁਕਤਿ ਖੇਤਿ ਲੇ ਜਾਉਗਾ। ਜਾਹਿ, ਤੂ ਸੈਸਾਰ ਮਹਿ ਮੇਰੇ ਨਾਮ ਕਉ ਸਿਮਰਾਉ। ਮੈ ਤੇਰੇ ਸੰਗਿ ਹੌਂ। ਤੂ ਚਿੰਤਾ ਮਤ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਨਮਸਕਾਰੁ ਡੰਡਉਤ ਕਰੀ। ਡੰਡਉਤ ਕਰਿ ਕੈ, ਸੈਸਾਰ ਕੇ ਉਧਾਰੁ ਕਰਨੇ ਕੀ ਨਿਮਿਤ ਪਾਰਬ੍ਰਹਮ ਈਹਾਂ ਭੇਜਿਆ। ਤਬ ਈਹਾਂ ਆਇ ਕਰਿ, ਗੁਰੂ ਬਾਬੇ ਨਾਨਕ ਜੀ ਸੈਸਾਰ ਮਹਿ ਨਾਮੁ ਬਿਸਥਾਰੁ ਕੀਆ। ਗ੍ਰਿਹਿ, ਗਾਉ ਗਾਉ, ਨਗਰਾਂ ਮਹਿ, ਬਨ ਮਹਿ, ਪਰਬਤ, ਪਹਾੜ ਜਲਿ ਥਲਿ ਲਾਗਾ, ਨਾਮੁ ਸਿਮਰੀਅਣੇ। ਬੋਲਹੁ ਵਾਹਗੁਰੂ।

ਸਲੋਕੁ

ਕਲਿ ਕਲੇਸ ਸਭਿ ਮਿਟਿ ਗਏ, ਸੁਨਤ ਕਹਤ ਹਰਿ ਨਾਉ ॥
ਤਾ ਕੀ ਕੀਮਤਿ ਨਾ ਪਵੈ ਦਾਸ ਨਾਨਕ ਸਦ ਬਲਿ ਜਾਉ[4] ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ, ਗੁਰੂ, ਗੁਰੂ, ਸਤਿਗੁਰੂ, ਸਤਿਗੁਰੂ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਇ ॥ ੨ ॥ ੨੩੦ ॥ ੨ ॥ ੨੩੦ ॥

---

[1]ਹਰ ਰੋਜ਼, ਲਗਾਤਾਰ। [2]ਸੌਦਾ। [3]ਹਰ ਘੜੀ। [4]ਇਹ ਸਲੋਕ ਪੋਥੀ ਕਰਤਾ ਦਾ ਹੈ।

# ਪਰਮੇਸਰ ਦੇ ਗੁਣ ਗਾਉਣ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੋਬਿੰਦ ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਦਰਗਾਹ ਤੇ ਫੇਰਿ ਇਸ ਲੋਕ ਮਹਿ ਆਏ। ਤਬ ਨਗਰ ਕਰਤਾਰ ਪੁਰ ਮਹਿ ਆਪਣੇ ਆਸ੍ਰਮ ਕੇ ਵਿਖੇ ਗੁਰੂ ਬਾਬਾ ਨਾਨਕੁ ਜੀ ਬੈਠਾ ਹੈ, ਅਰੁ ਇਕਿ ਗੋਬਿੰਦ ਲੋਕ ਮਿਲਿ ਕਰਿ ਗੁਰੂ ਬਾਬੇ ਜੀ ਪਾਸਿ ਆਏ। ਤਿਨਹੁ ਆਇ ਕਰਿ ਰਾਮ ਰਾਮ ਕਰੀ। ਜਿ ਰਾਮ ਰਾਮ ਹੈ ਜੀ, ਬਾਬਾ ਨਾਨਕ ਜੀ, ਰਾਮ ਰਾਮ ਹੈ। ਤਬ ਗੁਰੂ ਬਾਬੇ ਕਹਿਆ ਜਿ, "ਸਤਿ ਰਾਜਾ ਰਾਮੁ ਜੀ। ਹੰਉ ਬਲਿਹਾਰ ਕੀਆ ਰਾਜਾ ਰਾਮ ਕੇ ਨਾਮੁ ਉਪਰਹੁ, ਅਰੁ ਤੁਮ ਉਪਰਹੁ ਜਿਨ ਕੇ ਮੁਖ ਥੀ ਰਾਮ ਕਾ ਨਾਮੁ ਨਿਕਸਤਾ ਹੈ। ਆਈਐ ਜੀ, ਬੈਸੀਐ ਜੀ। ਤਬ ਗੁਰੂ ਬਾਬੇ ਉਨ੍ ਕਉ ਬਹੁਤੁ ਆਦਰੁ ਦੇ ਕੈ ਬੈਠਾਰਿਆ। ਤਬ ਘੜੀ ਏਕ ਢੋਇ ਸਸਤਾਇ ਕਰਿ ਅਰੁ ਉਨਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਕਿਛੁ ਏਕੁ ਹਮਹੁ ਬੇਨਤੀ ਕਰਨੀ ਹੈ। ਜੇ ਆਗਿਆ ਤੇਰੀ ਹੋਇ ਤਉ ਹਮ ਕਰਹਿ"। ਤਬ ਗੁਰੂ ਬਾਬੇ ਉਨ੍ ਕਉ ਕਹਿਆ ਜਿ, "ਹਾਂ ਪੁਰਖਾ! ਕਹਹੁ, ਜਿ ਕਿਛੁ ਤੁਮਾਰੇ ਜੀ ਹੈ, ਕਹਣੇ ਕੀ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਹਮ ਜਿ ਆਏ ਹੈਂ, ਸੁ ਏਹ ਬੇਨਤੀ ਕਰਣੇ ਆਏ ਹੈਂ ਜੀ। ਜਿਤੁ ਭਗਤਿ ਜਿਤੁ ਸੇਵਾ, ਜਿਤੁ ਮੰਤ੍ਰਿ, ਜਿਤੁ ਤਪਿ ਕੀਏ, ਪਰਮੇਸੁਰੁ ਹਮ ਕਉ ਪਾਈਐ ਜੀ, ਤੂ ਹਮ ਕਉ ਸੋਈ ਉਪਦੇਸੁ ਦੇਹਿ ਜੀ। ਬਲਿਹਾਰ ਜਾਂ। ਹਮ ਇਤੁ ਹੀ ਨਿਮਿਤਿ ਆਏ ਹੈਂ ਜੀ, ਪਰਮੇਸੁਰ ਕੀ ਨਿਮਿਤਿ, ਅਰੁ ਅਪਣੇ ਗੁਰ ਕੀ ਨਿਮਿਤਿ ਜੀ। ਅਬ ਹਮ ਕਉ ਸੋਈ ਉਪਦੇਸੁ ਮਿਲੈ, ਜਿਤੁ ਤੇਰੇ ਪ੍ਰਸਾਦਿ ਹਮ ਪਰਮੇਸੁਰ ਕੀ ਭਗਤਿ ਪਾਵਹਿ"। ਤਬ ਗੁਰੂ ਬਾਬਾ ਕਹ ਹਸਿਆ। ਅਰੁ ਹਸਿ ਕਰਿ ਕਹਿਆ ਜਿ, "ਧੰਨਿ ਰੇ ਬਾਬਾ! ਤੁਮਿ ਜਿ ਪਰਮੇਸੁਰ ਜੀ ਕੀ ਢੂਢ ਕਰਣੇ ਆਏ ਹਹੁ, ਸੁ ਤੁਮ ਧੰਨਿ ਹਹੁ"। ਤਬ ਗੁਰੂ ਬਾਬਾ ਨਾਨਕ ਜੀ ਪ੍ਰੇਮ ਉਪਦੇਸੀ ਬਾਨੀ ਬੋਲਿ ਉਠਿਆ ਜਿ ਰਾਮ ਕਲੀ ਰਾਗ ਮਹਿ :–

[1]ਜਾ ਹਰਿ ਪ੍ਰਭਿ ਕਿਰਪਾ ਧਾਰੀ। ਤਾ ਹਉਮੈ ਵਿਚਹੁ ਮਾਰੀ॥
ਸੋ ਸੇਵਕਿ ਰਾਮ ਪਿਆਰੀ। ਜੋ ਗੁਰ ਸਬਦੀ ਬੀਚਾਰੀ॥ ੧॥
ਸੋ ਹਰਿ ਜਨ ਹਰਿ ਪ੍ਰਭ ਭਾਵੈ॥
ਅਹਿਨਿਸਿ ਭਗਤਿ ਕਰੇ ਦਿਨ ਰਾਤੀ ਲਾਜ[2] ਛੋਡਿ ਹਰਿ ਕੇ ਗੁਣ ਗਾਵੈ॥ ਰਹਾਉ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ! ਜਬ ਪਰਮੇਸੁਰੁ ਕਿਰਪਾਲੁ ਹੋਇ ਇਸਿ ਜਨ ਕਉ, ਤਬ ਪਹਿਲੇ ਏਸ ਵਿਚਹੁ ਹੰਉਮੈ ਜਾਇ। ਤਬ ਤਿਸ ਥੀਂ ਪੀਛੇ, ਤਿਸੁ ਸੇਵਕਿ ਕਉ ਸ੍ਰੀ ਠਾਕੁਰੁ ਜੀ ਬਹੁਤੁ ਕਿਰਪਾ ਕਰੈ, ਬਹੁਤੁ ਦੈਆਲੁ ਹੋਇ। ਬਹੁਤੁ ਪਿਆਰੀ ਹੋਇ, ਉਹ ਸੇਵਕਿ, ਜਿ ਗੁਰ ਕੇ ਸਬਦ ਸਾਥਿ ਰਚੇ। ਗੁਰੂ ਕੇ ਵੀਚਾਰਿ ਚਲੈ, ਸਾ ਸੇਵਕਿ ਰਾਜੇ ਰਾਮ ਕੋ ਭਾਵੈ। ਸੋਈ ਜਨੁ ਪ੍ਰਭ ਜੀ ਕਉ ਭਾਵੈ, ਜਿ ਦਿਨ ਰਾਤਿ ਭਗਤਿ ਕਰੈ ਸ੍ਰੀ ਠਾਕੁਰ ਜੀ ਕੀ। ਅਰੁ ਨਿਹਸੰਗ ਹੋਇ ਕਰਿ, ਨਿਰਧੋਖੁ ਹੋਇ ਕਰਿ ਪਰਮੇਸਰ ਕੀ ਭਗਤਿ ਕਰੇ। ਅਰੁ ਠਾਕਰ ਜੀ ਕਾ ਕੀਰਤਨੁ, ਨਿਲਾਜ ਹੋਇ ਕਰਿ, ਲਾਜ ਛੋਡਿ ਕਰਿ, ਰਾਮ ਜੀ ਕੇ ਗੁਣ ਗਾਵੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਇਹੀ ਬੀਚਾਰੁ ਹੈ, ਏਹੀ ਭਗਤਿ ਹੈ, ਇਹੀ ਸੇਵਾ ਹੈ, ਤੁਮ ਜਿ ਕਹੀ ਹੈ। ਤੇਰਾ ਇਸ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੭੯। [2]ਲੋਕ-ਲਾਜ। ਪੋਥੀ ਵਿਚ "ਹਰਿ ਜੀ ਕੀ ਲਾਜ" ਲਿਖਿਆ ਹੈ।

ਹੀ ਸੇਵਾ ਸਿਉ ਮਨੁ ਮਾਂਨਿਆ ਹੈ। ਜੇ ਤੇਰਾ ਮਨੁ ਮਾਨਿਆ ਹੈ, ਤਾਂ ਤੂ ਹਮ ਨੂ ਭੀ ਬਤਾਉ। ਜਿਸ ਬਾਤ ਤੇ ਤੁਮਹੁ ਪਾਇਆ ਹੈ, ਸਾ ਬਾਤ ਤੂ ਹਮ ਕਉ ਭੀ ਬਤਾਉ''। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਕਹਿਆ ਜਿ :—

ਧੁਨਿ ਵਾਜੇ ਅਨਹਦ ਘੋਰਾ[1] ॥
ਮਨੁ ਮਾਨਿਆ[2] ਹਰਿ ਰਸਿ ਮੋਰਾ ॥
ਗੁਰ ਪੂਰੇ ਸਚੁ ਸਮਾਇਆ ॥
ਗੁਰੁ ਆਦਿ ਪੁਰਖੁ ਹਰਿ ਪਾਇਆ ॥ ੨ ॥

ਤਿਸੁ ਕਾ ਪਰਮਾਰਥੁ[1] :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕਿਅਹੁ ! ਤੁਮ ਸਹੰਸਾ ਇਸਿ ਬਾਤ ਕਾ ਮਤੁ ਕਿਛੁ ਜੀ ਮਹਿ ਕਰਹੁ। ਅਨਹਦ ਘੋਰ ਵਾਜੇ ਵਜਤੇ ਹੈਂ। ਇਸ ਹਰਿ ਰਸ ਸਿਉ ਮੇਰਾ ਮਨੁ ਮਾਨਿਆ ਹੈ। ਜਿ ਕੋਈ ਹਰਿ ਜਸੁ ਗਾਵੈਗਾ, ਸੁ ਪਰਮੇਸੁਰ ਕੀ ਪ੍ਰੀਤਿ ਪਾਵੈਗਾ। ਓਹੁ ਚਉਥੇ ਪਦ ਮਹਿ ਬਾਸਾ ਪਾਵੈਗਾ। ਪਰਮੇਸੁਰ ਕਾ ਨਿਕਟਿਵਰਤੀ ਹੋਇਗਾ, ਤਿਸੁ ਕਾ ਸਹਸਾ ਜਨਮ ਮਰਨ ਕਾ ਜਾਇਗਾ, ਜਿ ਹਰਿ ਗੁਣ ਪ੍ਰੀਤਿ ਕਰਿ ਕਰਿ ਗਾਵੈਗਾ। ਏਸ ਬਾਤ ਸਿਉ ਮੇਰਾ ਮਨੁ ਮਾਨਿਆ ਹੈ। ਮਤ ਕੋਈ ਸਹਸਾ ਕਰੇ, ਇਸ ਬਾਤ ਕਾ ਜੀ ਮਹਿ। ਧੋਖਾ ਕਿਛੁ ਨਾਹੀ ਕਰਨਾ। ਹਮ ਕਉ, ਏਹ ਬਾਤ ਗੁਰੂ ਪੂਰੇ ਸਾਚੁ ਕਰਿ ਸੁਨਾਈ ਹੈ। ਕੋਈ ਹਰਿ ਜਸੁ ਉਚਰੈਗਾ, ਸੋ ਸ੍ਰੀ ਠਾਕੁਰ ਜੀ ਕਾ ਧਾਮੁ ਪਾਵੈਗਾ। ਜੋ ਨਿਰਧੋਖ, ਨਿਹਸੰਗ ਹੋਇ ਕਰਿ, ਨਿਹਲਾਜ ਹੋਇ ਕਰਿ, ਪ੍ਰੀਤਿ ਕਰਿ ਕਰਿ, ਰਾਮ ਗੁਣ ਗਾਵੈਗਾ, ਰੇ ਭਾਈ ! ਓਹੁ ਪਾਰਗਿਰਾਮੀ ਹੋਇਗਾ। ਗੁਰੂ ਪੂਰੇ ਹਮ ਕਉ ਏਹੁ ਕਹਿਆ ਹੈ। ਇਸ ਮਹਿ ਧੋਖਾ ਮਤ ਜਾਣਹੁ। ਗੁਰੂ ਅਰੁ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ। ਗੁਰੂ ਅਰੁ ਪਰਮੇਸੁਰੁ ਏਕੁ ਰੂਪੁ ਹਹਿ। ਸੋਈ ਆਦਿ ਪੁਰਖੁ, ਸੋਈ ਹਰਿ, ਸੋਈ ਗੁਰੂ, ਸੰਦੇਹੁ[3] ਨਾਹੀ''। ਤਬ ਫੇਰਿ ਉਨਹੁ ਕਹਿਆ ਜਿ, "ਜੀ, ਤੁਮ ਜੋ ਕਹੀ, ਸੋ ਤਉ ਭਲੀ ਹੀ ਕਹੀ, ਪਰੁ ਜੀ, ਕਿਸੁ ਪਰਤੀਤਿ ਤੇ ਗੁਰੂ ਪਰਮੇਸੁਰੁ ਕਰ ਜਾਨੀਐ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਉਚਾਰੁ ਕੀਆ ਜਿ :—

ਸਭਿ[4] ਨਾਦ ਬੇਦ ਗੁਰਬਾਣੀ ॥
ਮਨੁ ਰਾਤਾ ਸਾਰਿਗਪਾਣੀ[5] ॥
ਤਹ ਤੀਰਥ ਵਰਤ ਤਪ ਸਾਰੇ ॥
ਗੁਰੁ ਮਿਲਿਆ ਹਰਿ ਨਿਸਤਾਰੇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਸਭੇ ਨਾਦ ਅਰੁ ਸਭੇ ਵੇਦ ਵਿਚਿ ਆਏ, ਜਬ ਗੁਰ ਕੀ ਬਾਣੀ ਗਾਈ। ਜਿਸੁ ਗੁਰ ਕੀ ਬਾਣੀ ਕਰਿ ਕਰਿ ਠਾਕੁਰ ਸਿਉ ਜੀਉ ਲਾਗੇ, ਤੇ ਸਭ ਤੀਰਥ ਇਸਨਾਨ ਕੀਏ, ਅਰੁ ਸਭਿ ਵਰਤ ਨੇਮ ਕੀਏ, ਸਭਿ ਹਠ ਤਪ ਕੀਏ, ਜਬ ਗੁਰੂ ਇਸ ਕਉ ਮਿਲਿਆ।'' ਤਬ ਗੁਰੂ ਬਾਬੇ ਕਹਿਆ ਜਿ, "ਰੇ ਭਾਈ ਰਾਮ ਕੇ ਸੰਤਹੁ ! ਜਿਸ ਕਉ ਪੂਰਾ ਗੁਰੂ ਮਿਲਿਆ, ਤਿਸ ਕਉ ਹਰਿ ਮਿਲਿਆ। ਬਿਨਾ ਗੁਰੂ ਤੇ, ਏਸੁ ਜੀਅ ਕੀ ਕਤਿ[6] ਮੁਕਤਿ ਨਾਹੀ। ਜੇ ਗੁਰੂ ਕਉ ਮਿਲਿ ਕਰਿ ਹਰਿ ਕੇ ਗੁਣ ਗਾਵੈ, ਤਿਸੁ ਜਨ ਕਉ

---

[1]ਗਰਜ। [2]ਪਤੀਜ ਗਿਆ। [3]ਸ਼ੱਕ, ਭਰਮ। [4]ਗੁਰਬਾਣੀ ਹੀ ਨਾਦ ਹੈ, ਗੁਰਬਾਣੀ ਹੀ ਵੇਦ ਹੈ। [5]ਧਰਤੀ ਹੈ ਜਿਸ ਦੇ ਹਥ ਵਿਚ, ਵਾਹਿਗੁਰੂ। [6]ਕਦੇ ਭੀ।

ਗਤਿ ਮੁਕਤਿ ਪਿਰਾਪਤਿ ਹੋਇ। ਤਬ ਗੁਰੂ ਬਾਬੇ ਨਾਨਕ ਜੀ ਬਹੁਤਿ ਬਾਨੀ ਬੋਲੀ ਜਿ :—

ਜਹ ਆਪੁ ਗਇਆ ਭਉ ਭਾਗਾ ॥
ਗੁਰ ਚਰਣੀ ਸੇਵਕੁ ਲਾਗਾ[1] ॥
ਗੁਰ ਸਤਿਗੁਰਿ ਭਰਮੁ ਚੁਕਾਇਆ ॥
ਕਹੁ ਨਾਨਕ ਸਬਦਿ ਮਿਲਾਇਆ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਸੰਤਹੁ! ਜਬ ਏਸੁ ਕਾ ਆਪੁ ਅਹੰਕਾਰੁ ਗੈਆ, ਤਬ ਏਸ ਕਾ ਭਰਮੁ ਭਉ ਸਗਲਾ ਗੈਆ। ਏਸ ਕਾ ਭਉ ਥਾ, ਸੋ ਮਿਟਿਆ, ਏਹੁ ਨਿਰਭਉ ਹੋਇਆ। ਜਬ ਏਨਿ ਆਪਣਾ ਆਪੁ ਮਿਟਾਇਆ ਅਰੁ ਸੇਵਕੁ ਹੋਇਆ, ਗੁਰੂ ਕੀ ਚਰਨੀ ਲਾਗਾ, ਤਬ ਏਸੁ ਕਾ ਭ੍ਰਮੁ ਉਤਰਿ ਗੈਆ। ਤਬ ਏਸ ਕਉ ਪਰਮੇਸੁਰੁ ਮਿਲਿਆ। ਪੁਰਖਾ! ਏਸ ਭਾਤਿ ਜਬ ਸੇਵਾ ਕਰੈ, ਤਬ ਤਿਸਿ ਹੀ ਸੇਵਾ ਕਰਿ ਕਰਿ ਪਰਮੇਸੁਰ ਕਉ ਪਾਵੈ। ਤਬ ਉਨਹੁ ਕਹਿਆ ਜਿ, "ਜੀ, ਸੁ ਐਸਾ ਪੂਰਾ ਗੁਰੂ ਤੁਧ ਬਿਨਾ ਹੋਰੁ ਕਉਣੁ ਹੈ? ਹਮ ਜਿਸ ਕੀ ਸਰਨਿ ਜਾਹਿ। ਬਾਬਾ ਜੀ! ਅਬ ਤੂ ਹਮ ਕਉ ਅਪਨੀ ਚਰਨੀ ਲਗਾਇ। ਹਮ ਤੇਰੀ ਸਰਨਿ ਹੈਂ ਜੀ। ਤੇਰੇ ਸਿਖ ਹਹਿ ਜੀ। ਜਿਵ ਜਾਣਹਿ ਤਿਵ ਨਿਸਤਾਰਿ ਲੇਹਿ। ਤਬ ਗੁਰੂ ਬਾਬਾ ਉਨ੍ਹ ਉਪਰਿ ਸੰਤੁਸਟ[2] ਭੈਆ ਅਰੁ ਕਹਿਆ ਜਿ, "ਪੁਰਖਹੁ! ਜਿ ਕੋਈ ਤੁਮਾਰਾ ਦਰਸਨੁ ਕਰੈਗਾ, ਮੈ ਉਸ ਕਉ ਭੀ ਪਾਰਗਿਰਾਮੀ[3] ਕਰਉਗਾ। ਤਬ ਓਇ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ। ਨਾਮ, ਦਾਨ, ਇਸਨਾਨ ਕੀ ਗੁਰੂ ਬਾਬੇ ਉਨ੍ਹ ਕਉ ਦੀਖਿਆ[4] ਦੀਨੀ। ਸਤ, ਸੰਤੋਖ, ਭਾਵ ਭਗਤਿ, ਕਥਾ, ਕੀਰਤਨ, ਆਰਤੀ ਕਾ ਉਪਦੇਸੁ ਦੀਆ। ਓਇ ਲਾਗੇ ਗੁਰੂ ਗੁਰੂ ਜਪਣੇ। ਬੋਲਹੁ ਵਾਹਗੁਰੂ।

ਸਲੋਕੁ।

ਜਪੁ ਤਪੁ ਸੰਜਮੁ ਕਰਮ ਧਰਮ, ਕਰਤੁ ਰਹੈ ਸੈਸਾਰੁ ॥
ਹੰਉਮੈ ਛੋਡਿ ਸਤਿਗੁਰ ਮਿਲੈ, ਦਾਸ ਨਾਨਕ ਪਾਵੈ ਪਾਰੁ[5] ॥ ੧ ॥

ਬੋਲਹੁ ਵਾਹਗੁਰੂ। ਧੰਨੁਗੁਰੂ। ਸਤਿਗੁਰੂ। ਗੁਰੂ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩ ॥ ੨੩੧ ॥

## ਜੋਗੀਆਂ ਨੂੰ ਉਪਦੇਸ਼

### ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੋਬਿੰਦ ਲੋਕਾਂ ਨਾਲ)

ਤਬ ਏਕ ਦਿਨਿ ਨਗਰਿ ਕਰਤਾਰ ਪੁਰਿ ਅਪਨੇ ਅਸਥਲਿ[6] ਗੁਰੂ ਬਾਬਾ ਨਾਨਕੁ ਜੀ ਬੈਠਾ ਥਾ। ਅਰੁ ਇਕਿ ਗੋਬਿੰਦ ਲੋਕ ਆਏ। ਤਿਨ੍ਹ ਆਇ ਰਾਮ ਰਾਮ ਕਰੀ। ਤਬ ਗੁਰੂ ਬਾਬੇ ਉਨ੍ਹ ਕਉ ਆਦਰੁ ਦੀਆ। ਆਦਰੁ ਦੇ ਕੈ ਅਪਨੇ ਪਾਸਿ ਬੈਠਾਏ। ਤਬ ਉਨਹੁ ਗੋਬਿੰਦ ਲੋਕਹੁ ਗੁਰੂ ਬਾਬੇ ਜੀ ਪਾਸਹੁ ਪੁਛਿਆ ਜਿ, "ਬਾਬਾ ਜੀ ਸਲਾਮਤਿ! ਜਬ ਏਹੁ ਜੋਗੀ ਹੂਆ ਅਰੁ ਬਹੁਤਿ ਖੁਧਿਆ[7] ਕੀ ਤਲਬ[8] ਕਾ ਲੀਆ ਭੋਜਨ ਕਉ ਦਉੜਿਆ। ਬਹੁਤਿ ਛਾਦਨ[9] ਕੀ

[1]ਪੋਥੀ ਵਿਚ ਇਹ ਤੁਕ ਨਹੀ ਹੈ। ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੈ। [2]ਪਰਸੰਨ। [3]ਸੰਸਾਰ ਸਾਗਰ ਤੋਂ ਤਰਨ ਵਾਲਾ। [4]ਸਿਖਿਆ। [5]ਇਹ ਸਲੋਕ ਪੋਥੀ ਕਰਤਾ ਦਾ ਹੈ। [6]ਥਾਂ, ਜਗ੍ਹਾ। [7]ਭੁੱਖ। [8]ਚਾਹੁਣਾ। [9]ਕਪੜਾ।

ਚਿੰਤਾ ਹੋਈ ਭੀ ਛਾਦਨ ਕਉ ਉਨਿ ਦਉੜਿਆ । ਜੀ, ਜੋ ਕੋਈ ਸੰਸਾਰੀ ਹੈ ਸੋ ਭੀ ਛਾਦਨ ਭੋਜਨ ਕੀ ਚਿੰਤਾ ਕਉ ਦਉੜਤਾ ਹੈ । ਸੁ ਜੀ, ਇਨ੍ਹ ਕਾ ਕਿਉ ਕਰਿ ਬੀਚਾਰੁ ਹੈ ਜੀ ? ਜਿਉ ਹੈ ਤਿਉ ਕਹਿ ਸੁਨਾਈਐ ਜੀ । ਓਇ ਜਿ ਤਰਹਿ, ਸਿ ਕਿਤੁ ਜੁਗਤਿ ਤਰਹਿ ? ਤਬ ਗੁਰੂ ਬਾਬਾ ਨਾਨਕੁ ਜੀ ਰਾਮ ਕਲੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ ।

ਛਾਦਨੁ[1] ਭੋਜਨੁ ਮਾਗਤੁ ਬਾਗੇ ॥
ਖੁਧਿਆ[2] ਦੁਸਟ ਜਲੈ ਦੁਖੁ ਆਗੈ ॥
ਗੁਰਮਤਿ[3] ਨਹੀ ਲੀਨੀ ਦੁਰਮਤਿ[4] ਪਤਿ ਖੋਈ ॥
ਗੁਰਮਤਿ ਭਗਤਿ ਪਾਵੈ ਜਨੁ ਕੋਈ ॥ ੧ ॥
ਜੋਗੀ ਜੁਗਤਿ ਸਹਜ ਘਰਿ ਵਾਸੈ ॥
ਏਕ ਦ੍ਰਿਸਟਿ ਏਕੋ ਕਰਿ ਦੇਖਿਆ, ਭੀਖਿਆ ॥
ਭਾਇ ਸਬਦਿ ਤ੍ਰਿਪਤਾਸੈ[5] ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਕੇ ਲੋਕਹੁ ! ਜਿ ਗ੍ਰਹਸਤੀ ਹੋਇ ਅਰੁ ਛਾਦਨ ਭੋਜਨ ਕਉ ਮਾਂਗਤਾ ਫਿਰੈ, ਖੁਧਿਆ ਅਰੁ ਦੁਸਟਾਈ ਕੀ ਲਹਿਰ ਮਹਿ ਮਰੈ । ਤਿਸ ਕਉ ਆਗੈ ਬਹੁਤੁ ਦੁਖੁ ਹੈ । ਖੁਧਿਆ ਅਰੁ ਦੁਸਟਾਈ ਕਾ ਦੁਖੁ ਏਸ ਕਉ ਜਲਾਇ ਲੈ ਜਾਤਾ ਹੈ । ਉਸਿ ਚਿੰਤਾ ਮਹਿ ਜਿ ਜਲਤਾ ਮਰਤਾ ਹੈ, ਸੁ ਤਿਸੁ ਤੇ ਆਗੈ ਨਰਕਿ ਪੜਤਾ ਹੈ । ਗੁਰੂ ਕੀ ਮਤਿ ਇਨਿ ਲੀਨੀਆ ਨਾਹੀ । ਦੁਰਮਤਿ ਸਾਥਿ ਮਤਿ ਸਭ ਖੋਈ । ਪੁਰਖਾ ! ਦੁਰਮਤਿ ਸਾਥਿ ਮਤਿ ਜਾਤੀ ਹੈ । ਮਤਿ ਗਈ, ਤਬ ਪਤਿ ਭੀ ਗਈ । ਜਿਸ ਕੀ ਮਤਿ ਰਹੀ, ਤਿਸ ਕੀ ਪਤਿ ਸਹੀ । ਗੁਰਮਤਿ ਜੋ ਪਾਵੈ, ਤਉ ਏਸ ਕੀ ਮਤਿ ਬਾਇ ਰਹੈ । ਜਬ ਏਨਿ ਗੁਰਮਤਿ ਪਾਈ, ਤਾਂ ਏਸ ਕੀ ਦਰਗਹ ਮਹਿ ਪਤਿ ਰਹੀ । ਸੁ ਗੁਰਮਤਿ ਕਿਸੀ ਭਗਤ ਜਨ ਕਉ ਪ੍ਰਾਪਤਿ ਹੋਤੀ ਹੈ, ਜਿਸ ਕਿਸੀ ਕਉ ਨਾਹੀ ਪ੍ਰਾਪਤਿ ਹੋਤੀ । ਅਰੁ ਜੋਗੀ ਹੋਇ, ਸੁ ਕੈਸਾ ਚਾਹੀਐ ? ਜੋਗੀ ਸੋਈ, ਜਿ ਜੁਗਤਿ ਮਹਿ ਰਹੈ, ਅਰੁ ਸਹਜ ਕੇ ਘਰ ਮਹਿ ਰਹੈ । ਤੈਸਾ ਆਇਆ, ਤੈਸਾ ਨ ਆਇਆ । ਅਗਧਿ[6] ਵਸਤੁ ਕਾਈ ਨ ਲੇਵੈ । ਜੋ ਅਚਿੰਤੁ ਹੀ ਕਿਛੁ ਪਰਮੇਸੁਰ ਕਾ ਭੇਜਿਆ ਆਇਆ, ਤਉ ਭੀ ਸਹਜੁ । ਅਰ ਜੋ ਨ ਆਇਆ, ਤਉ ਭੀ ਸਹਜੁ । ਪੁਰਖਾ ! ਜੋਗੀ ਕਉ ਸਦਾ ਸਹਜਿ ਰਹਣਾ ਕਹਿਆ ਹੈ । ਅਰੁ ਜੇ ਜੋਗੀ ਹੋਇ ਕਰਿ,– ਕਲਪਨਾ ਲੀਏ ਰਹੈ, ਥੋੜੀ ਅਥਵਾ ਬਹੁਤੀ ਛਾਦਨ ਕੀ, ਅਕੈ ਭੋਜਨ ਕੀ ਚਿੰਤਾ ਮਨ ਮਹਿ ਹੋਤੀ ਰਹੀ, ਤਉ ਓਹੁ ਜੋਗੀ ਨ ਹੂਆ, ਰੋਗੀ ਹੂਆ । ਜੋ ਸਹਜ ਕੀ ਭਿਖਿਆ ਖਾਇ, ਤਉ ਅਰੋਗੀ ਹੋਇ ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹ ਜਿ ਬੈਲ ਹੈਂ, ਸੁ ਭਾਵੈ ਤੈਸੇ ਸਕਤੇ[7] ਜੋਰਾਵਰ ਹੋਵਹਿ, ਪਰੁ ਗਾਡੀ ਕਉ ਡੂਗਰ[8] ਪਰਬਤ ਊਪਰਿ ਨਾਹੀ ਚੜਾਇ ਸਕਤੇ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਸੁਨਿ ਪੁਰਖਾ !

ਪੰਚ[9] ਬੈਲ ਗਡੀਆ ਦੇਹ ਧਾਰੀ ॥
ਰਾਮ ਕਲਾ ਨਿਬਹੈ ਪਤਿ ਸਾਰੀ ॥
ਧਰ[10] ਤੂਟੀ ਗਾਡੋ ਸਿਰ ਭਾਰਿ ॥
ਲਕਰੀ ਬਿਖਰਿ ਜਰੀ ਮੰਝ ਭਾਰਿ ॥ ੨ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੮੭੯. ਕਪੜੇ । [2]ਭੁੱਖ, ਭਾਵ ਤ੍ਰਿਸ਼ਨਾ । [3]ਗੁਰੂ ਦੀ ਸਿਖਿਆ । [4]ਖੋਟੀ ਮਤ । [5]ਪੋਥੀ ਵਿਚ "ਪਰਗਾਸੈ" ਹੈ । [6]ਸੇਵਾ, ਪੂਜਾ, ਉਪਾਸਨਾ । [7]ਤਾਕਤ. ਵਾਲੇ । [8]ਪਹਾੜ । [9]ਪੰਜ ਗਿਆਨ ਇੰਦਰੇ । [10]ਧੁਰਾ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਕੇ ! ਤੁਮ ਜਿ ਕਹਤੇ ਹਹੁ, ਜਿ ਗਾਡੀ ਕਉ ਬੈਲ ਪਰਬਤਿ ਨਾਹੀ ਚੜਾਇ ਸਕਤੇ, ਸੁ ਗਾਡੀ ਕਹੀਐ ਦੇਹੀ। ਤਿਸੁ ਕੇ ਪੰਚ ਤਤੁ, ਸੁ ਦੇਹੀ ਬੈਲ। ਓਹ ਗਾਡੀ ਬੈਲਾਂ ਕੇ ਜੋਰਿ ਚਲਤੀ ਹੈ, ਅਰੁ ਏਹ ਦੇਹੀ ਜਿ ਗਾਡੀ ਹੈ, ਸਿ ਰਾਮ ਕੀ ਕਲਾ ਕਰਿ ਕਰਿ ਪਤਿ ਸਾਥਿ ਜਾਇ ਨਿਬਹਤੀ ਹੈ। ਇਹ ਕਾਠ[1] ਕੀ ਗਾਡੀ ਜਿ ਹੈ, ਸੁ ਧੁਰ ਕੇ ਜੋਰ ਰਹਤੀ ਹੈ। ਅਰੁ ਏਹ ਦੇਹੀ ਗਾਡੀ ਜਿ ਹੈ, ਸੁ ਧੁਰ ਏਸ ਕੀ ਸਾਸੁ ਹੈ। ਜਬ ਉਸਿ ਗਾਡੀ ਕੀ ਧੁਰ ਤੂਟਿ ਜਾਤੀ ਹੈ, ਤਬ ਉਸਿ ਗਾਡੀ ਕੀ ਖਿਗਲਿ ਜੁਦਾ ਜੁਦਾ ਹੋਇ ਜਾਤੀ ਹੈ। ਗਾਡੀ ਸਿਰ ਭਾਰਿ ਪੜਤੀ ਹੈ। ਲਕੜੀਆਂ ਉਸ ਕੀਆਂ ਜੁਦਾ ਜੁਦਾ ਹੋਇ ਗਈਂ। ਮਾਝ[2] ਉਠਕੇ ਕੇ ਭਾਰਿ ਪੜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਪਰਮੇਸੁਰ ਪਿਆਰਿਅਹੁ ! ਇਸੁ ਦੇਹੀ ਕੀ ਧੁਰ, ਏਹ ਸਾਸੁ ਹੈ। ਜਬ ਸਾਸੁ ਟੂਟਾ ਤਬ ਦੇਹੀ ਸਿਰਿ ਭਾਰਿ ਪੜੀ। ਲਕੜੀਆਂ ਜਿ ਹਾਡ ਥੇ, ਸੇ ਖਿਗਲਿ ਹੋਇ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗੁਰ ਕਾ ਸਬਦੁ ਵੀਚਾਰਿ ਜੋਗੀ ॥
ਦੁਖੁ ਸੁਖੁ ਸਮ[3] ਕਰਣਾ ਸੋਗ ਬਿਓਗੀ[4] ॥
ਭੁਗਤਿ[5] ਨਾਮੁ ਗੁਰ ਸਬਦਿ ਬੀਚਾਰੀ ॥
ਅਸਥਿਰ ਕੰਧੁ[6] ਜਪੈ ਨਿਰੰਕਾਰੀ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬਾਬਾ ! ਜੇ ਏਹੁ ਜੋਗ ਮਾਰਗ ਕਉ ਚਾਹੈ, ਤਾਂ ਏਹੁ ਘਰ ਹੀ ਮਾਹਿ ਜੋਗੀ ਹੋਇ। ਕਿਸੁ ਗੁਣ ਕਰਿ ਕਰਿ ? ਜਬ ਏਨਿ ਗੁਰ ਕਾ ਸਬਦੁ ਵੀਚਾਰਿਆ, ਤਬ ਏਹੁ ਘਰ ਹੀ ਮਹਿ ਜੋਗੀ ਹੂਆ। ਇਹ ਬਾਤ ਏਵ ਨਾਹੀ, ਜਿ ਭਾਈ ਜੋਗੀ ਹੋਇਆ, ਕੰਨੀ[7] ਪੜਾਈ ਹੀ ਜੋਗੀ ਹੋਇ। ਨਾ ਜੋਗੁ ਕਮਾਵੈ, ਸੁ ਜੋਗੀ ਹੋਇ। ਅਰੁ ਜੇ ਗ੍ਰਿਹਸਤੀ ਹੋਇ, ਸੋ ਭੀ ਜਬ ਜੋਗੁ ਕਮਾਇ। ਜੋਗ ਕੇ ਲਛਣ ਕਮਾਵੈ, ਤਉ ਗ੍ਰਿਹਸਤ ਹੀ ਜੋਗੀ ਹੋਇ। ਇਸਿ ਸੇਵਾ ਕਰਿ ਕਰਿ ਜੋਗੀ ਹੋਇ। ਤਬ ਗੁਰੂ ਜੀ ਕਾ ਸਬਦੁ ਬੀਚਾਰੈ, ਤਉ ਏਹੁ ਗ੍ਰਿਹਸਤ ਹੀ ਮਹਿ ਜੋਗੀ ਹੋਇ। ਸੁ ਗੁਰੂ ਕਾ ਸਬਦੁ ਕਿਆ ਕਹਤਾ ਹੈ ? ਜਿ ਤੈਸਾ ਦੁਖੁ, ਤੈਸਾ ਸੁਖੁ। ਇਨ੍ਹ ਦੁਹੂਅਹੁ ਕਉ ਏਕ ਸਮਾਨਿ ਕਰਿ ਜਾਣੈ। ਤੈਸਾ ਸੋਗੁ, ਤੈਸਾ ਹਰਖੁ[8]। ਉਸ ਕਉ ਬਿਆਪੈ ਕਿਛੁ ਨਾਹੀ, ਤਬ ਏਹੁ ਬਿਓਗੀ ਹੋਇ। ਭੁਗਤਿ ਜਿ ਖਾਇ, ਸਿ ਪਰਮੇਸੁਰ ਕੇ ਨਾਮ ਕੀ ਖਾਇ। ਗੁਰੂ ਜੀ ਕਾ ਸਬਦੁ ਵੀਚਾਰੈ, ਤਬ ਤਿਸ ਕਾ ਕੰਧੁ ਪੜੈ ਨਾਹੀ। ਜਿ ਗੁਰੂ ਜੀ ਕਾ ਸਬਦੁ ਬੀਚਾਰੇ ਅਰੁ ਨਿਰੰਕਾਰ ਕਉ ਜਪੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਹਜ ਜਗੋਟਾ[9] ਬੰਧਨ ਤੇ ਛੂਟਾ ॥
ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥
ਮਨ[10] ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥
ਨਾਨਕ ਰਾਮ ਭਗਤਿ ਜਨ ਤਰਣਾ ॥ ੪ ॥ ੧ ॥

---

[1]ਲਕੜੀ। [2]ਵਿਚਕਾਰਲਾ ਹਿਸਾ। [3]ਬਰਾਬਰ। [4]ਵਿਜੋਗ, ਵਿਛੋੜਾ। [5]ਭੋਜਨ (ਜੋਗੀਆਂ ਵਾਲਾ)। [6]ਸਰੀਰ। [7]ਕੰਨਾਂ ਨੂੰ। [8]ਖੁਸ਼ੀ। [9]ਉਨ ਦਾ ਲੰਗੋਟਾ, ਜੋ ਲਕ ਨਾਲ ਜੋਗੀ ਬੰਨ੍ਹਦੇ ਹਨ। [10]ਗੁਰੂ ਸਰਨ ਹੋ ਕੇ ਹਰੀ ਨੂੰ ਮਨ ਵਿਚ ਵਸਾਣਾ ਇਹ ਮੁੰਦ੍ਰਾਂ ਹੋਣ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬਾਬਾ ! ਸਹਜ ਕਾ ਜੋਗੋਟਾ ਲਏ, ਜਿਸ ਸਾਥਿ ਤਕੀਆ ਕਰਿ ਬੈਠਤੇ ਹੈ ਜੋਗੀ। ਏਸ ਕਉ ਮੋਹ ਕਾ ਬੰਧਨੁ ਪੜਿਆ ਹੈ। ਜਬ ਏਹੁ ਸਹਜ ਕੇ ਘਰਿ ਆਇਆ, ਤਬ ਏਸ ਕਾ ਬੰਧਨੁ ਟੂਟਿ ਗੈਆ, ਮੁਕਤਾ ਹੋਇਆ ਛੂਟਾ। ਕਾਮੁ ਅਰੁ ਕ੍ਰੋਧੁ ਜਿ ਥਾ, ਸੁ ਗੁਰ ਕੇ ਸਬਦਿ ਕੇ ਜੋਰਿ ਕਰਿ ਕਰਿ, ਏਨਿ ਲੁਟਾਇ ਦੂਰਿ ਕੀਆ। ਅਰੁ ਮੁੰਦ੍ਰਾਂ ਜਿ ਥੀਂ, ਸੁ ਮਨ ਮਹਿ ਡਾਰੀਆਂ। ਬਾਹਰ ਕੀਆਂ ਮੁੰਦ੍ਰਾਂ ਦੂਰਿ ਕਰਿ ਡਾਰੀਆਂ। ਬਾਹਰ ਕੀ ਮੁੰਦ੍ਰਾਂ ਕਿਛੁ ਨਾਹੀ, ਜਉਲਉ ਮਨ ਮਹਿ ਮੁੰਦ੍ਰਾਂ ਨ ਹੋਹਿ, ਅਰੁ ਹਰਿ ਅਰੁ ਗੁਰ ਕੀ ਸਰਨਾਈ ਨ ਹੋਵਿ। ਭਾਈ ਸੰਤਹੁ ਇਸਿ ਵਿਧਿ ਕਰਿ ਕਰਿ ਉਧਾਰੁ ਹੋਇ। ਸੁ ਏਹ ਵਸਤੁ, ਹਰਿ ਗੁਰ ਜੀ ਕੀ ਸੰਗਤਿ ਮਹਿ ਹੈ। ਅਵਰ ਠਉਰ ਕਾਈ ਨਾਹੀ"। ਬੋਲਹੁ ਵਾਹਗੁਰੂ। ਤਬ ਓਇ ਸਾਧ ਜਨ ਬੋਲਿ ਉਠੇ ਜਿ, "ਜੀ, ਸੋ ਤਉ ਸਤਿਗੁਰੂ ਇਸਿ ਕਲੀ ਕਾਲ ਮਹਿ ਤੁਝ ਬਿਨਾ ਅਉਰੁ ਦੂਸਰਾ ਕੋਈ ਨਾਹੀ, ਜਿਸ ਕੀ ਹਮ ਸਰਨਿ ਜਾਹਿ ਜੀ। ਅਬ ਹਮ ਤੇਰੀ ਸਰਨਿ ਹਹਿ। ਜਿਉ ਜਾਣਹਿ ਤਿਉ ਹਮ ਕਉ ਨਿਸਤਾਰਿ ਲੇਹਿ"। ਤਬ ਗੁਰੂ ਬਾਬੇ ਨਾਨਕ ਜੀ ਉਨ ਕੋ ਕ੍ਰਿਪਾ ਕਰੀ। ਉਨ ਕਉ ਨਾਮ ਸਿਮਰਨ ਕਾ ਉਪਦੇਸੁ ਦੀਆ। ਓਇ ਸਿਖ ਭਏ, ਲਾਗੇ ਗੁਰੂ ਗੁਰੂ ਅਰਾਧਣੇ। ਬੋਲਹੁ ਵਾਹਗੁਰੂ।

॥ ਸਲੋਕ ॥

ਕਉਣੁ ਪੂਜਾ ਕਉਣੁ ਮੰਤ੍ਰੁ ਤਪੁ, ਜਿਤੁ ਰੀਝੈ ਕਰਤਾਰੁ ॥
ਜੋ ਕਿਛੁ ਕਰੈ ਸੁ ਪ੍ਰੀਤਿ ਮਹਿ, ਦਾਸ ਨਾਨਕ ਏਹੀ ਸਾਰੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪ ॥ ੨੩੨ ॥

---

# ਪਰਮੇਸ਼ਰ ਨਾਲ ਪਿਆਰ

## ਗੋਸਟ ਗੁਰੂ ਬਾਬੇ ਨਾਨਕੁ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਦਰੀਆਉ ਕੇ ਉਪਰਿ ਜਾਇ ਬੈਠਾ ਥਾ। ਜਾਂ ਦੇਖੈ, ਤਾਂ ਦਰੀਆਵ ਤੇ ਜਿ ਮਛੁਲੀ ਏਕ ਨਿਕਸੀ ਹੈ ਸਿ ਫੇਰਿ ਦਰੀਆਵ ਮਹਿ ਪੜਿ ਨਾਹੀ ਸਕਤੀ, ਪੜੀ ਤੜਫਤੀ ਹੈ। ਤਬ ਗੁਰੂ ਬਾਬਾ ਨਾਨਕੁ ਉਸ ਕੀ ਤਰਫ ਦੇਖਿ ਰਹਿਆ। ਤਬ ਦੇਖਤੇ ਦੇਖਤੇ ਓਹ ਮਛੁਲੀ ਮਰਿ ਗੈਈ। ਤਬ ਗੁਰੂ ਬਾਬੇ ਨਾਨਕ ਜੀ ਕਾ ਮਨੁ ਗਦ[1] ਗਦ ਹੋਇ ਗੈਆ। ਤਬ ਉਦਾਸੀ ਬਾਨੀ ਤਰੀਕਤ ਕੇ ਘਰਿ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ ਜਿ :—

ਸ੍ਰੀ ਰਾਗ[2] ॥

ਜਿਉ ਮੀਨਾ[3] ਬਿਨੁ ਪਾਣੀਐ ਤਿਉ ਸਾਕਤੁ[4] ਮਰੈ ਪਿਆਸ ॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ ੧ ॥
ਮਨ ਰੇ ਰਾਮ ਨਾਮੁ ਜਸੁ ਲੇਇ ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥

---

[1]ਸ਼ੋਕ ਜਾਂ ਖੁਸ਼ੀ, ਨਾਲ ਰੁਕੇ ਹੋਏ ਕੰਠ ਵਿਚੋਂ ਨਿਕਲੀ ਅਵਾਜ਼। [2]ਇਹ ਸ਼ਬਦ ਪੰਨੇ ੫੯੭ ਤੇ ਸੋਰਠ ਰਾਗ ਮਹਲੇ ੧ ਦਾ ਹੈ। ਇਥੇ ਸ੍ਰੀ ਰਾਗ ਦਾ ਸਿਰਲੇਖ ਅਸ਼ੁੱਧ ਜਾਪਦਾ ਹੈ। [3]ਮੱਛੀ। [4]ਮਾਇਆ ਦਾ ਪੁਜਾਰੀ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਅਪਨੇ ਮਨ ਕਉ ਸਮਝਾਇਆ ਜਿ, "ਰੇ ਮੇਰੇ ਮਨ ! ਜਿਉ ਜਲ ਬਿਹੂਨੀ ਮਛੁਲੀ ਮਰਿ ਜਾਤੀ ਹੈ, ਤਿਉ ਮਾਇਆ ਕੀ ਪ੍ਰੀਤਿ ਮਾਹਿ ਸਾਕਤੁ ਮਰਤਾ ਹੈ। ਤਿਉ ਰੇ ਮੇਰੇ ਮਨਾ ! ਬਿਨਾ ਹਰਿ ਜੀ ਕੇ ਨਾਮ ਤੇਰਾ ਮਰਨਾ ਹੀ ਭਲਾ ਹੈ। ਜਿ ਬਿਨੁ ਹਰਿ ਕੇ ਸਿਮਰਨ ਥੀਂ, ਜਿ ਸਾਸ ਲੀਜੀਐ, ਸੋਈ ਬਿਰਥਾ ਹੈ। ਰੇ ਮੇਰੇ ਮਨ ! ਤੂ ਦਿਨ ਰਾਤਿ ਰਾਮ ਹੀ ਕਾ ਨਾਮੁ ਲੇਹਿ। ਪਰੁ ਰੇ ਮਨਾ ! ਬਿਨਾ ਗੁਰੂ ਥੀਂ, ਤੇਨੂ ਏਹੁ ਰਾਮ ਨਾਮ ਕਾ ਰਸੁ ਪ੍ਰਾਪਤਿ ਨਾਹੀ ਹੋਤਾ। ਜਬ ਪੂਰਾ ਗੁਰੂ ਮਿਲੈ, ਤਬ ਹਰਿ ਸਿਉ ਮਿਲਾਇ ਦੇਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਜੇ ਤੂ ਏਕ ਠਵਰ ਢੂਢਹਿ, ਤਉ ਗੁਰੂ ਕਉ ਪਾਵਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥
ਅਠਿਸਠਿ ਤੀਰਥ ਮਜਨਾ[1] ਗੁਰ ਦਰਸੁ ਪਰਾਪਤਿ ਹੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਸੋ ਗੁਰੂ ਪੂਰਾ ਕਹਾਂ ਤੇ ਪਾਈਐ ? ਕਹੈ, ਗੁਰੂ ਜਿ ਪਾਈਐ, ਸੁ ਸੰਗਤਿ ਤੇ ਪਾਈਐ, ਸੰਤਾਂ ਕੇ ਮਿਲੇ ਤੇ ਪਾਈਐ"। ਤਬ ਗੁਰੂ ਪਾਈਐ। ਤਬ ਗੁਰੂ ਕੇ ਪਾਏ ਕਾ ਬਿਸੇਖੁ[2] ਕਿਆ ? ਕਹੇ, ਗੁਰੂ ਕੇ ਮਿਲਣੇ ਕਾ ਬਿਸੇਖੁ ਐਸਾ ਹੈ, ਜਿ ਅਠਿ ਸਠਿ ਤੀਰਥ ਕੀਏ ਕਾ ਫਲੁ ਲਾਗੈ, ਜੋ ਗੁਰੂ ਕਾ ਦਰਸਨੁ ਪ੍ਰਾਪਤਿ ਹੋਇ। ਅਰੁ ਜਬ ਗੁਰੂ ਏਸ ਕਉ ਮਿਲੈ, ਤਬ ਏਸ ਕਉ ਪਰਮੇਸੁਰ ਕਉ ਮਿਲਾਇ ਦੇਇ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਰੇ ਮੇਰੇ ਮਨ ! ਜੇ ਤੂ ਗੁਰੂ ਕਉ ਮਿਲਿ ਕਰਿ ਪਰਮੇਸੁਰੁ ਨ ਸਿਮਰਹੀ, ਤਬ ਤੇਰਾ ਕਵਣੁ ਹਵਾਲੁ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਮਨ ਪਰਬੋਧਨੀ[3] ਜਿ :—

ਜਿਉ ਜੋਗੀ ਜਤ[4] ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥
ਤਿਉ ਨਾਮੈ ਬਿਨੁ ਦੇਹੁਰੀ[5] ਜਮੁ ਮਾਰੈ ਅੰਤਰਿ ਦੋਖੁ[6] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਦੇਖਤਾ ਹੈਂ ? ਜੈਸੇ ਜਤ ਬਿਨਾ, ਤਪ ਬਿਨਾ, ਸੰਤੋਖ ਬਿਨਾ, ਜਿ ਜੋਗੀ ਹੋਤਾ ਹੈ, ਅਰੁ ਓਹੁ ਉਸਿ ਅੰਤਰ ਕੇ ਦੋਖਿ ਕਰਿ ਕਰਿ, ਉਸ ਕਉ ਜਮੁ ਮਾਰਤਾ ਹੈ। ਜੋਗੀ ਚਾਹੀਐ, ਜਿ ਮੁਕਤਾ ਹੋਇ। ਤਉ ਅਜੂਨੀ ਹੋਇ। ਪਰੁ ਅੰਤਰ ਕੇ ਕਪਟ ਦੋਖਿ ਕਰਿ ਕਰਿ, ਜੋਗੀ ਜੰਮਿਆ ਅਰੁ ਮੂਆ, ਨਰਕਿ ਗੋਆ, ਜੂਨੀ ਪੜਿਆ। ਤਿਉ ਰੇ ਮੇਰੇ ਮਨ ! ਤੂ ਏਹਿ ਕਪਟ ਦੋਖ ਛਾਡਿ ਕਰਿ, ਤੂ ਪਰਮੇਸੁਰ ਕਉ ਸਿਮਰਿ, ਜਿ ਜਮ ਤੇ ਬਾਚੀਅਹਿ, ਮੁਕਤਿ ਕੋ ਪ੍ਰਾਪਤਿ ਹੋਇ, ਅਜੂਨੀ ਹੋਹਿ। ਰੇ ਮਨ ! ਐਸੇ ਰਾਮ ਕਉ ਮਤ ਛੋਡਹਿ, ਜਿਸ ਕੇ ਨਾਮਿ ਲੀਏ ਤੇਰੇ ਤਾਈ ਮੁਕਤਿ ਕਰੇ"। ਤਬ ਗੁਰੂ ਬਾਬਾ ਨਾਨਕ ਜੀ ਬਹੁਰਿ ਮਨ ਕਉ ਸਮਝਾਵਤਾ ਹੈ ਜਿ :—

ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ[7] ॥
ਸੁਖ ਦੁਖ ਦਾਤਾ ਗੁਰੂ ਮਿਲੈ ਕਹੁ ਨਾਨਕ ਸਿਫਤਿ ਸਮਾਇ ॥ ੪ ॥ ੧ ॥

---

[1]ਇਸ਼ਨਾਨ। [2]ਵਿਸ਼ੇਸ਼ਤਾ, ਵਿਸ਼ੇਸ਼ ਫਲ। [3]ਪੂਰਨ ਗਿਆਨ ਵਾਲੀ। [4]ਇੰਦ੍ਰੀਆਂ ਨੂੰ ਵਸ ਵਿਚ ਕਰਨਾ। [5]ਸਰੀਰ, ਪੋਥੀ ਵਿਚ "ਨਾਮ ਵਿਹੂਣੀ ਦੇਹੁਰੀ" ਹੈ। [6]ਬੁਰਾਈ। [7]ਸਤਿਗੁਰੂ ਦੇ ਅਨੁਸਾਰੀ ਹੋਣਾ ਭਾਵ ਆਗਿਆ ਵਿਚ ਚਲਣ ਨਾਲ.।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਮਨ ਜਬ ਲਗਿ ਤੂ ਸਾਕਤੁ ਹੈਂ', ਤਬ ਲਗਿ ਤੂ ਪ੍ਰੇਮੁ ਪਰਮੇਸੁਰ ਕਾ ਨਾਹੀ ਪਾਵਤਾ। ਜਬ ਤੂ ਗੁਰੂ ਕਉ ਮਿਲਹਿ, ਤਬ ਗੁਰੂ ਮਿਲਿ ਕਰਿ, ਤੇਰੇ ਅੰਤਰਿ ਪਰਮੇਸੁਰ ਕਾ ਭਾਉ ਪ੍ਰੀਤਿ ਬਸੈ, ਤਬ ਤਾਂ ਹਰਿ ਜੀ ਕਉ ਪਾਵਹਿ, ਨਾਤਰ ਨ ਪਾਵਹਿ। ਤਬ ਤੁਝ ਕਉ ਗੁਰੂ ਮਿਲੈ। ਸੁ ਕੈਸਾ ਗੁਰੂ ਮਿਲੈ ? ਜਿ ਸੁਖ ਦੁਖ ਕਾ ਦਾਤਾ ਹੋਇ। ਐਸਾ ਗੁਰੂ ਮਿਲੈ। ਉਸੁ ਗੁਰੂ ਕਉ ਸੇਵੈਂ, ਤਬ ਓਹੁ ਗੁਰੂ ਰੇ ਮੇਰੇ ਮਨ ! ਤੁਝ ਕਉ ਪਰਮੇਸੁਰ ਕੀ ਸਿਫਤਿ ਮਾਹਿ ਸਮਾਇ ਲੇਇ"। ਉਸੁ ਪਰਥਾਇ ਗੁਰੂ ਬਾਬੇ ਏਹੁ ਸਬਦੁ ਕੀਆ ਆਤਮ ਪਰਬੋਧੀ। ਬੋਲਹੁ ਵਾਹਗੁਰੂ।

ਸਲੋਕੁ ॥

ਸੋਈ ਜੋਗੁ ਸੋਈ ਭੋਗੁ ਹੈ, ਸੋਈ ਜਪੁ ਤਪੁ ਸਾਰੁ ॥
ਸੋਈ ਗਿਆਨੁ ਸੋਈ ਧਿਆਨੁ ਹੈ, ਹਰਿ ਨਾਨਕ ਹਿਰਦੇ ਧਾਰਿ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫ ॥ ੨੩੩ ॥

# ਮਨ ਦੇ ਭਰਮ ਦੂਰ ਕਰਨੇ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਇਕ ਅਭਿਮਾਨੀ ਗਿਆਨੀ ਨਾਲ)।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਿਤਾਰ ਪੁਰਿ ਬੈਠਾ ਥਾ। ਅਰੁ ਇਕਿ ਗਿਆਨ ਅਭਿਆਸੀ ਜੀਵ ਥੇ, ਬੈਸਨਉ ਮਾਰਗ ਕੇ। ਸੁ ਗੁਰੂ ਬਾਬੇ ਜੀ ਕੇ ਪਾਸਿ ਆਇ ਗਏ। ਆਗੇ ਗੁਰੂ ਬਾਬੇ ਜੀ ਕੇ ਓਹੁ ਮਿਲਾਪੀ ਥੇ। ਸੁ ਬਾਬੇ ਜੀ ਕਉ ਆਇ ਮਿਲੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਵਹੁ ਜੀ, ਆਵਹੁ ਜੀ। ਭਲੇ ਹਹੁ ਜੀ ?"। ਕਹੇ, "ਜੀ, ਆਜੁ ਤੇਰੇ ਦਰਸਨ ਦੇਖੇ ਭਲੇ ਹਹ ਜੀ"। ਤਬ ਗੁਰੂ ਬਾਬਾ ਅੰਤਰਜਾਮੀ ਉਨ ਕਉ ਕਹਿ ਉਠਿਆ ਜਿ, "ਹਾਂ, ਬੈਸਨਉ ! ਤੁਮ ਉਦਾਸ ਵਾਸੀ ਕਿਉ ਹਹੁ" ? ਤਬ ਉਨਹੁ ਕਹਿਆ ਜਿ, "ਬਾਬਾ ਜੀ ! ਹਮਾਰਾ ਮਨੁ ਪਰਮੇਸੁਰ ਕੇ ਨਾਮ ਊਪਰਿ ਟਿਕਤਾ ਨਾਹੀ ਜੀ। ਏਤੁ ਕਰਿ ਕਰਿ ਮਨੁ ਟਿਕਤਾ ਨਾਹੀ ਜੀ। ਏਤੁ ਕਰਿ ਕਰਿ ਮਨੁ ਠਹਰਾਵਤਾ ਨਾਹੀ, ਉਦਾਸੁ ਰਹਤਾ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਇ ! ਹਾਇ !! ਬੈਸਨਉ ਜੀ ! ਏਹੁ ਜੀਉ ਜਿ ਪਰਮੇਸੁਰ ਕੇ ਨਾਮ ਥੀਂ ਉਦਾਸੁ ਹੂਆ, ਸਿ ਕਿਸਿ ਬੀਚਾਰਿ ਕਰਿ ਕਰਿ ਹੂਆ" ? ਤਬ ਉਨਹੁ ਕਹਿਆ ਜਿ, "ਜੀ, ਅਸੀ ਜਿ ਤੇਰੇ ਪਾਸਿ ਆਏ ਹਹ, ਸੁ ਇਸ ਹੀ ਨਿਮਿਤਿ ਆਏ ਹਹ ਜੀ। ਅਸੀ ਹੁਣੁ ਪਰਮੇਸੁਰ ਕਾ ਨਾਮੁ ਛੋਡਿ ਭਜਣ ਊਪਰਿ ਹਹ। ਤੂ ਅਸਾਂ ਨੋ ਹੁਣੁ ਉਰਣਤੁ ਕਰਿ ਛਡਿ ਜੀ। ਅਸਾਂ ਨੋ ਹੁਣੁ ਸੁਝਿਛ ਹੀ ਜੀ, ਜਿ ਜਾਣੀਐ, ਤਿਸ ਕੀ ਤੇ ਸੇਵਾ ਕੀਤੀ ਜਾਇ, ਅਰੁ ਜਿ ਨ ਜਾਣੀਐ, ਨ ਬੁਝੀਐ, ਨ ਦੇਖੀਐ ਜੀ, ਤਿਸ ਕੀ ਸੇਵਾ ਕਿਆ ਕਰਿ ਕੀਜੀਐ ? ਜਿ ਅਦ੍ਰਿਸਟ[1] ਪੁਰਖੁ ਹੋਇ, ਤਿਸ ਕੀ ਬਿਨਾ ਦੇਖੇ ਤੇ ਗਤਿ ਕਿਉ ਕਰਿ ਪਾਈਐ ? ਹਮ ਬਾਬਾ ਜੀ ਸਲਾਮਤਿ, ਹਮ ਹਾਰੇ ਹਹ। ਅਬ ਹਮ ਕਿਛੁ ਕਰਿ ਨਾਹੀ ਸਕਤੇ। ਅਬ ਹਮਾਰੀ ਰਾਮ ਕ੍ਰਿਸਨ ਹੈ। ਅਬ ਹਮ ਜਾਇ। ਸੰਸਾਰ ਕੀ ਕਿਰਤਿ[2] ਲਾਗਤੇ ਹੈਂ"। ਤਬ ਗੁਰੂ ਬਾਬਾ ਨਾਨਕ

[1] ਨ ਦਿਸਣ ਵਾਲੀ ਵਸਤੂ। [2] ਕੰਮ, ਧੰਧੇ।

ਜੀ ਕਹ ਕਹ ਹਸਿਆ, ਅਰੁ ਗਉੜੀ ਰਾਗ ਮਹਿ ਪ੍ਰੇਮ ਉਪਦੇਸੀ ਬਾਨੀ ਬੋਲਿ ਉਠਿਆ ਜਿ :—

ਰੇ[1] ਮਨ ਮੇਰੇ ਭਰਮੁ ਨ ਕੀਜੈ ॥
ਮਨਿ[2] ਮਾਨਿਐ ਅੰਮ੍ਰਿਤ ਰਸੁ ਪੀਜੈ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨ ਰੇ ਭਾਈ ਮੀਤ ਰਾਮ ਕੇ ਪਿਆਰਿਹੋ! ਤੁਮ ਜੁ ਰਾਮ ਕੈ ਨਾਮ ਕਉ ਛੋਡਤੇ ਹਹੁ, ਸੁ ਇਸੁ ਬਾਤ ਮਹਿ ਰਾਮ ਕਾ ਕਿਆ ਜਾਇਗਾ ? ਕਿਛੁ ਤੁਮਾਰਾ ਹੀ ਜਾਇਗਾ। ਤੁਮ ਜਿ ਭਰਮਤੇ ਹਹੁ, ਸਿ ਕਾਹੇ ਕਉ ਭਰਮਤੇ ਹਹੁ ? ਤੁਮ ਭ੍ਰਮਹੁ ਮਤ। ਬਾਬਾ! ਏਹ ਤੋ ਮਨ ਮਾਨੇ ਕਾ ਸਉਦਾ ਹੈ। ਜੇ ਤਉ ਮਨੁ ਮਾਨੈ, ਤਉ ਏਹੁ ਅੰਬ੍ਰਿਤ ਰਸੁ ਪੀਜੀਐ। ਜੇ ਨ ਮਨੁ ਮਾਨੀਐ, ਤਉ ਨ ਪੀਜੀਐ। ਤਬ ਉਨਹੁ ਕਹਿਆ ਜਿ, "ਜੀ, ਹਮਾਰਾ ਜਿ ਮਨੁ ਮਾਨੀਐ, ਸਿ ਕਿਉ ਕਰਿ ਮਾਨੀਐ ? ਕਿਛੁ ਕਾਈ ਬਾਤ ਨਜਰਿ ਨਾਹੀ ਆਵਤੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੇ ਤਉ ਤੁਮ ਕਉ ਕਿਛੁ ਨਜਰਿ ਨਾਹੀ ਆਵਤਾ, ਤਉ ਮੈ ਤੁਮ ਕਉ ਬਤਾਇ ਦੇਤਾ ਹੌਂ। ਤੁਮ ਕਮਾਵਹੁਗੇ" ? ਤਬ ਉਨਹੁ ਕਹਿਆ, "ਜੀ, ਏਕ ਬਾਰ, ਤੁਮ ਤੋ ਕ੍ਰਿਪਾ ਕਰਿ ਕਰਿ ਕਹਿ ਸੁਨਾਵਹੁ। ਜੇ ਤਉ ਹਮਾਰੇ ਭਾਗਿ ਪੜੀ ਹੈ, ਤਉ ਹਮ ਕਰਹਿਗੇ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਉਚਰੀ ਜਿ :—

ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥
ਅੰਮ੍ਰਿਤ ਧਾਰ ਗਗਨਿ[3] ਦਸ ਦੁਆਰਿ ॥
ਤ੍ਰਿਭਵਣੁ[4] ਬੇਧਿਆ ਆਪਿ ਮੁਰਾਰਿ[5] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਰਾਮ ਕੇ! ਏਹੁ ਜਿ ਤੇਰਾ ਕਮਲੁ ਹੈ, ਸੁ ਤਿਸ ਕਉ ਉਲਟਿ ਉਲਟਿ ਕਰਿ, ਬ੍ਰਹਮ ਗਿਆਨ ਕਾ ਬੀਚਾਰ ਕਰਿ, ਅਰੁ ਅੰਬ੍ਰਿਤ ਕੀ ਜਿ ਧਾਰ ਹੈ, ਸੁ ਦਸਵੇ ਦੁਆਰਿ ਗਗਨ ਮਹਿ ਬਸਤੀ ਹੈ। ਤ੍ਰਿਭਵਣ ਨਾਥੁ, ਜਿ ਮੁਰਾਰਿ ਹੈ, ਸੁ ਤਿਸੁ ਮਹਿ ਬੇਧਿਆ[6] ਹੈ। ਕਮਲੁ ਉਲਟਿ ਕਰਿ ਦੇਖਹੁ, ਤਬ ਸੋਝੀ ਹੋਇਗੀ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਜਿ ਤੈਂ ਕ੍ਰਿਪਾ ਕਰਿ ਕਰਿ ਕਹਿਆ, ਸੁ ਬਹੁਤੁ ਹੀ ਭਲਾ ਉਪਦੇਸੁ ਕਹਿਆ ਜੀ। ਤੇਰੀ ਹੀ ਕ੍ਰਿਪਾ ਤੇ, ਏਹ ਬਾਤ ਹਮ ਤੇ ਹੋਇਗੀ। ਅਬ ਕ੍ਰਿਪਾ ਕਰਿ ਕਰਿ, ਏਹ ਹਮ ਕਉ ਸੁਨਾਈਐ, ਜਿ ਏਹੁ ਜਨਮੁ ਜੀਤੀਐ, ਸੁ ਕਿਉ ਕਰਿ ਜੀਤੀਐ ? ਜਿਸ ਤੇ ਅਪਨਾ ਮਨੁ ਮਾਨੀਐ। ਅਰੁ ਓਹੁ ਪਰਮੇਸੁਰ ਕਾ ਘਰੁ ਬੂਝੀਐ, ਸੁ ਕਿਉ ਕਰਿ ਬੂਝੀਐ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬਾਬਾ ਰਾਮ ਕਿਅਹੁ!

ਜਨਮੁ ਜੀਤਿ ਮਰਣਿ ਮਨੁ ਮਾਨਿਆ ॥
ਆਪਿ[7] ਮੂਆ ਮਨੁ ਮਨ ਤੇ ਜਾਨਿਆ ॥
ਨਜਰਿ ਭਈ ਘਰੁ ਘਰ[8] ਤੇ ਜਾਨਿਆ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੩। ਇਥੇ ਸ਼ਬਦ 'ਰਹਾਉ' ਦੀ ਤੁਕ ਤੋਂ ਅਰੰਭ ਕੀਤਾ ਗਿਆ ਹੈ। ਪੋਥੀ ਵਿਚ ਤੁਕ ਇਸ ਤਰ੍ਹਾਂ ਹੈ :— "ਰੇ ਨਰ ਪ੍ਰਾਨੀ ਭਰਮੁ ਨ ਕੀਜੈ"। [2]ਮਨ ਦੀ ਨਿਸ਼ਾ (ਤਸੱਲੀ) ਹੋਣ ਤੇ। [3]ਅਕਾਸ਼, ਭਾਵ ਦਸਮ ਦੁਆਰ ਵਿਚ। [4]ਸਾਰਾ ਸੰਸਾਰ। [5](ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ) ਵਾਹਿਗੁਰੂ। [6]ਵਿੰਨ੍ਹਿਆ ਹੋਇਆ। [7]ਆਪਾ ਭਾਵ ਤੋਂ ਮਰਨ ਨਾਲ। [8]ਹਿਰਦੇ ਵਿਚੋਂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੇ ਪਿਆਰਿਅਹੁ ! ਜਨਮ ਕਉ ਤਬ ਜੀਤੈ, ਜਬ ਮਰਨ ਸਾਥਿ ਮਨੁ ਮਾਨੀਐ, ਜਿ ਮੈ ਸਹੀ ਮਰਨਾ ਹੈ, ਰਹਿਣਾ ਨਾਹੀ। ਜਾਂ ਏਹ ਬਾਤ ਮਨਿ ਆਵੈ, ਤਉ ਜਨਮ ਕਉ ਜੀਤੈ। ਤਬ ਏਹੁ ਜਨਮੁ ਏਸ ਕਾ ਸਵਰੈ। ਜਬ ਆਪਿ ਮਰੇ ਤਬ ਅਪਨੇ ਹੀ ਮਨ ਤੇ, ਪਰਾਏ ਮਨ ਕੀ ਜਾਣੈ, ਅੰਤਰਜਾਮੀ ਹੋਇ। ਭਾਈ ਸੰਤਹੁ ! ਜਬ ਏਹੁ ਐਸਾ ਹੋਇ, ਤਬ ਏਸ ਕਉ ਨਜਰਿ ਪਰਮੇਸੁਰ ਕੀ ਹੋਵੈ। ਜਬ ਮਿਹਰ ਕੀ ਨਜਰਿ ਏਸ ਕਉ ਹੋਵੈ, ਤਬ ਏਸ ਆਪਣੇ ਘਰ ਥੀਂ, ਏਸ ਕਉ ਪਰਮੇਸੁਰ ਕਾ ਘਰੁ ਨਜਰਿ ਆਵੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ! ਏਹੁ ਜਿ ਇਸਨਾਨੁ ਕਰੇ, ਸਿ ਕਿਤੁ ਤੀਰਥਿ ਕਰੇ ? ਏਹੁ ਜਿ ਕਿਛੁ ਜਪ, ਤਪ, ਸੇਵਾ ਕਰੇ, ਸਿ ਕਿਆ ਕਰੈ" ? ਤਬ ਗੁਰੂ ਬਾਬੇ ਕਹਿਆ ਜਿ।

ਜਤੁ ਸਤੁ ਤੀਰਥ ਮਜਨੁ[1] ਨਾਮਿ ॥
ਅਧਿਕ[2] ਬਿਥਾਰ ਕਰਉ ਕਿਸੁ ਕਾਮਿ ॥
ਨਰ ਨਾਰਾਇਣ ਅੰਤਰਜਾਮਿ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਭਾਈ ਪਰਮੇਸੁਰ ਕੇ ਪਿਆਰਿਅਹੁ ! ਇਹੀ ਜਤੁ, ਇਹੀ ਸਤੁ। ਜਤ ਕਾ ਅਰੁ ਸਤ ਕਾ ਏਹੁ ਤੀਰਥੁ ਕਰੇ, ਅਰੁ ਨਾਮੁ ਜਿ ਪਰਮੇਸੁਰ ਕਾ ਏਹੁ ਸਿਮਰੈ, ਸੁ ਏਹੀ ਇਸਨਾਨੁ ਹੋਇਆ। ਅਵਰ ਭਾਵੈ ਕਿਤਨੇ ਏਹੁ ਬਿਸਥਾਰ ਕਰੇ। ਅਵਰ ਜੋ ਏਹ ਬਿਸਥਾਰ ਕਰਤਾ ਹੈ, ਸਿ ਕਿਸੀ ਕਾਮਿ ਨਾਹੀ। ਬਿਨਾ ਜਪ, ਤਪ, ਸਿਮਰਨ ਤੇ ਹੋਰ ਉਪਾਵ ਕਿਛੁ ਨਾਹੀ। ਪਰਮੇਸੁਰੁ ਅੰਤਰਜਾਮੀ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਕੋਈ ਮਹਾਦੇਵ[3] ਕੀ ਸੇਵਾ ਕਰਤਾ ਹੈਂ, ਕੋਈ ਬ੍ਰਹਮੇ ਕੀ ਸੇਵਾ ਕਰਤਾ ਹੈ, ਕੋਈ ਭਗਵਤੀ ਕੀ ਸੇਵਾ ਕਰਤਾ ਹੈ। ਕੋਈ ਕਿਸੀ ਦੇਵਤਾ ਕੀ ਸੇਵਾ ਕਰਤਾ ਹੈ, ਕੋਈ ਕਿਸੀ ਕੀ ਸੇਵਾ ਕਰਤਾ ਹੈ। ਤਿਨ ਕੀ ਕਵਨ ਗਤਿ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, " ਏ ਪਰਮੇਸੁਰ ਕੇ ਪਿਆਰਿਅਹੁ !

ਆਨ ਮਨਉ ਤਉ ਪਰ ਘਰਿ ਜਾਉ ॥
ਕਿਸੁ ਜਾਚਉ[4] ਨਾਹੀ ਕੋ ਥਾਉ ॥
ਨਾਨਕ ਗੁਰਮਤਿ ਸਹਜਿ[5] ਸਮਾਉ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਭਾਈ ਸੰਤ ਜਨਹੁ ਜੀ, ਰਾਮ ਕੇ ਪਿਆਰਿਅਹੁ। ਆਨ ਦੇਵ ਜਿ ਮੰਨਣੇ ਹੈ, ਸਿ ਨਰਕਿ ਉਹੀ ਸੇਵਾ ਲੇ ਜਾਤੀ ਹੈ। ਮੁਕਤਿ ਦਾਤਾ, ਬਿਨਾ ਪਰਮੇਸੁਰ ਤੇ ਕੋਈ ਨਾਹੀ। ਮੁਕਤਿ, ਗਤਿ, ਲਛਮੀ, ਸੁਖ ਭੋਗ ਕਾ ਦਾਤਾ ਸ੍ਰੀ ਠਾਕੁਰੁ ਹੈ। ਭਾਈ ਸੰਤਹੁ ! ਇਨ੍ਹੁ ਦੇਵਹੁ ਕੇ ਹਾਥਿ ਕਿਛੁ ਨਾਹੀ। ਬਿਨਾ ਪਰਮੇਸੁਰ ਕੀ ਸੇਵਾ ਤੇ ਹੋਰ ਸੇਵਾ ਮਿਥਿਆ[6] ਹੈ। ਜਉ ਆਨ ਦੇਵ ਕਉ ਮਾਨਉ, ਤਉ ਪਰਾਏ ਘਰਿ, ਜੁ ਜੂਨੀ ਕੇ ਹੈਂ, ਚਉਰਾਸੀਹ ਲਖ ਜੀਆਂ ਕੀ ਜੂਨੀ, ਮਾਨੁਖ ਜਨਮੁ ਛੋਡਿ ਕਰਿ, ਪਰਾਏ ਜਨਮ ਘਰ ਭ੍ਰਮਉ। ਅਪਨਾ ਜਨਮੁ ਘਰੁ ਛੋਡਿ ਕਰਿ, ਜੋ ਪਰਮੇਸੁਰ ਕਉ ਛੋਡਿ ਕਰਿ, ਆਨ ਕੀ ਸੇਵਾ ਕਰਉ। ਅਵਰ ਕਿਸ ਕਉ ਮੈ ਜਾਚਉ ?

---

[1]ਪੁਰਬੀ ਦਾ ਇਸ਼ਨਾਨ। [2]ਬਹੁਤ ਖਿਲਾਰੇ, ਅਡੰਬਰ ਪੋਥੀ ਵਿਚ "ਅਨੇਕ ਬਿਸਥਾਰ" ਹੈ। [3]ਸ਼ਿਵਜੀ। [4]ਮੰਗਾਂ। [5]ਸਹਿਜ ਅਵਸਥਾ, ਆਤਮਾ ਦੀ ਉਹ ਹਾਲਤ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ। [6]ਝੂਠ, ਬਿਅਰਥ।

ਉਸਿ ਸ੍ਰੀ ਠਾਕੁਰ ਬਿਨਾ, ਅਵਰੁ ਥਾਉ ਕੋਈ ਨਾਹੀ। ਬਿਨਾ ਪਰਮੇਸੁਰ ਤੇ, ਮੁਕਤਿ ਗਤਿ, ਲਛਮੀ, ਸੁਖ ਭੋਗ, ਸੰਪਉ[1] ਕਾ ਦਾਤਾ, ਅਵਰੁ ਕੋਈ ਨਾਹੀ, ਮੈਂ ਜਿਸ ਪਾਹਿ ਜਾਉ। ਜਬ ਗੁਰਮਤਿ ਆਵੈ, ਦੁਰਮਤਿ ਜਾਇ। ਤਬ ਸਹਜ ਸਾਥਿ ਪ੍ਰਮੇਸੁਰ ਸਿਉ ਸਮਾਇ ਜਾਇ। ਜੇ ਐਸਾ ਗੁਰੁ ਮਿਲੈ, ਤਉ ਓਹੁ ਪਰਮੇਸੁਰ ਕਉ ਮਿਲਾਇ ਦੇਇ। ਜਿਸ ਪਾਹਿ ਸੁਮਤਿ ਹੋਇ, ਸੋਈ ਗੁਰੂ, ਉਸ ਕੀ ਸੁਮਤਿ ਕਰਿ, ਪਰਮੇਸੁਰ ਕਉ ਮਿਲੈ। ਜਿਸ ਕਉ ਗੁਰੂ ਕੀ ਮਤਿ ਸੁਮਤਿ ਆਵੈ, ਸੁ ਸਹਜ ਸੁਭਾਵ ਹੀ ਸਿਉ ਪਰਮੇਸੁਰ ਕਉ ਮਿਲੈ"। ਤਬ ਉਨਹੁ ਕਹਿਆ ਜੀ, "ਬਾਬਾ ਜੀ ਸਲਾਮਤਿ! ਇਸਿ ਤੇਰੇ ਉਪਦੇਸ ਸਾਥਿ, ਤਉ ਹਮਾਰਾ ਮਨੁ ਟਿਕਿਆ ਜੀ। ਹਮ ਨਿਹਾਲੁ ਹੋਏ ਜੀ, ਤੇਰਾ ਸਦਕਾ। ਬਾਬਾ ਜੀ! ਹਮ ਤ੍ਰੁਟਿ ਗਏ ਥੇ। ਹਮਰਾ ਮਨੁ ਡਿਗਿਆ ਸਾ ਥਾ, ਪਰਮੇਸੁਰ ਕੀ ਓੜ[2] ਤੇ ਜੀ। ਬਿਨਾ ਦੇਖੇ ਮਨੁ ਟਿਕਤਾ ਨ ਥਾ। ਬਾਬਾ ਜੀ! ਤੈਂ ਹਮਾਰੇ ਤਾਈ ਪਰਮੇਸਰੁ ਦਿਖਾਇ ਦੀਆ ਹੈ ਜੀ। ਹਮਾਰੇ ਭਾਗ ਥੇ, ਜਿ ਤੇਰਾ ਦਰਸਨੁ ਪਾਇਆ ਜੀ। ਜਿਸ ਕਉ ਹਮ ਢੂਢਤੇ ਥੇ ਜੀ, ਤੂ ਸੋਈ ਗੁਰੂ ਹੈਂ ਜੀ। ਤੈਂ ਅਰੁ ਪਰਮੇਸੁਰ ਮਹਿ ਭੇਦ ਨਾਹੀ, ਭੇਦੁ ਨਾਹੀ ਜੀ। ਜਗਤ ਕੈ ਨਿਸਤਾਰਨ ਕਉ ਤੂ ਜਗਿ ਆਇਆ ਹੈਂ। ਬੋਲਹੁ ਵਾਹੁਗੁਰੂ।

ਸਲੋਕੁ ॥

ਪ੍ਰੀਤਿ ਦੇਹਿ ਪ੍ਰਭ ਆਪਣੀ, ਅਵਰ ਪ੍ਰੀਤਿ ਘਟ ਜਾਇ ॥
ਸਿਮਰਨੁ ਕਰਿ ਹਰਿ ਪ੍ਰੀਤਿ ਸਿਉ, ਦਾਸ ਨਾਨਕ ਹਰਿ ਗੁਨ ਗਾਇ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ,, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬ ॥ ੨੩੪ ॥ ੬ ॥ ੨੩੪ ॥



# ਸ੍ਰੀ ਪਾਰਬ੍ਰਹਮ ਦੇ ਗੁਣ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਬੈਸਨੋ ਭਗਤਾਂ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕ ਜੀ ਨਗਰਿ ਕਰਤਾਰ ਪੁਰਿ ਬੈਠਾ ਹੈ। ਅਰੁ ਏਕ ਬੈਸਨੋ ਭਗਤ ਆਇ ਗਏ। ਉਨਹੁ ਕਹਿਆ ਜਿ, "ਨਾਨਕ ਕਉ ਪਾਰਬ੍ਰਹਮੁ ਮਿਲਿਆ ਕਹੀਤਾ ਹੈ। ਚਲਹੁ ਹਮ ਨਾਨਕ ਕਉ ਪੂਛਹਿ, ਜਿ, "ਜੀ ਤੈਂ ਨਿਰੰਜਨੁ ਪੁਰਖੁ ਦੇਖਿਆ, ਸਿ ਕਿਉ ਕਰਿ ਦੇਖਿਆ ਹੈ"? ਤਬ ਓਇ ਬੈਸਨਵ ਗੁਰੂ ਬਾਬੇ ਨਾਨਕ ਜੀ ਪਹਿ ਆਏ। ਆਇ ਪ੍ਰਦਖਨਾ ਦੇ ਡੰਡ[3] ਪ੍ਰਨਾਮ ਕੀਆ। ਬਹੁੜਿ ਰਾਮ ਕ੍ਰਿਸਨ ਕਰਿ ਬੈਠੇ। ਤਬ ਗੁਰੂ ਬਾਬੇ ਨਾਨਕ ਜੀ ਉਨ੍ਹ ਕਉ ਬਹੁਤੁ ਆਦਰੁ ਕੀਆ। ਸੁ ਜਿ ਕੋਈ ਗੁਰੂ ਬਾਬੇ ਨਾਨਕ ਪਾਸਿ ਪਰਮੇਸੁਰ ਕੀ ਬਾਤ ਪੂਛਣੇ, ਸਮਝਣੇ ਆਵਤਾ, ਤਿਸ ਕਉ ਗੁਰੂ ਬਾਬਾ ਜੀ ਬਹੁਤੁ ਹੀ ਬਹੁਤੁ ਆਦਰੁ ਦੇਤਾ। ਸੁ ਗੁਰੂ ਬਾਬਾ ਨਾਨਕੁ ਜੀ, ਉਨ ਕਉ ਦੇਖਿ ਕਰਿ ਬਹੁਤੁ ਖੁਸੀ ਹੋਇਆ। ਕਹਿਓ ਸੁ ਜਿ, "ਆਈਐ ਜੀ। ਆਜੁ ਹਮ ਕਿਰਤਾਰਥੁ ਹੋਏ, ਜਿ ਤੁਮਾਰਾ ਦਰਸਨੁ ਕੀਆ। ਬੈਸਨਉ ਜੀ! ਭਲੇ ਹਉ ਜੀ, ਨੀਕੇ ਹਉ ਜੀ? ਬਹੁਤੁ ਅਨੰਦੁ ਹੈ। ਜੀ ਤਬ ਓਇ ਕਹਨੇ ਲਾਗੇ ਜਿ, "ਹਾਂ ਜੀ, ਬਾਬਾ ਜੀ! ਆਜੁ ਭਲੇ ਹੈਂ ਜੀ, ਜਿ ਤੇਰਾ ਦਰਸਨੁ ਪਾਇਆ ਜੀ"। ਤਬ ਗੁਰੂ ਬਾਬੇ ਕਹਿਆ ਜਿ, "ਹਮਾਰੇ ਭਾਗ, ਜਿ ਗੋਵਿੰਦ ਲੋਕਹੁ ਕਿਰਪਾ ਕਰੀ"। ਤਬ ਗੁਰੂ ਬਾਬੇ ਜੀ ਪਾਸਿ ਉਨਹੁ ਦੋਨੋ ਕਰ[4] ਅੰਜੁਲ[5] ਜੋੜਿ ਕਰਿ ਬੇਨਤੀ ਕਰੀ ਜਿ,

---

[1] ਬੜਾ ਐਸ਼ਵਰਜ, ਵੱਡੀ ਪਦਵੀ। [2] 'ਵਲੋਂ', ਤਰਫੋਂ। [3] ਡੰਡਉਤ। [4] ਹੱਥ। [5] ਦੋਵੇਂ, ਹੱਥ ਜੋੜ ਕੇ ਪ੍ਰਨਾਮ ਕਰਨੀ।

"ਜੀ, ਭਾਗ ਹਮਾਰੇ ਪ੍ਰਗਟੇ ਹਹਿ, ਜਿ ਤੇਰਾ ਦਰਸਨੁ ਹਮ ਕਉ ਹੂਆ ਹੈ। ਪਰੁ ਦੇਆਲ ਜੀ ! ਏਕ ਹਮਾਰੇ ਮਨ ਮਹਿ ਚਿੰਤਾ ਸੀ ਹੈ ਜੀ। ਤੁਮ ਕ੍ਰਿਪਾ ਕਰਿ ਕਰਿ, ਓਸ ਕਾ ਅਰਥੁ ਹਮ ਕਉ ਸਮਝਾਇ ਦੇਹੁ, ਜਿ ਹਮ ਨਿਹਾਲੁ ਹੋਵਹਿ ਜੀ। ਬੇਦ ਕਤੇਬ ਹਮਹੁ ਸਾਰੇ ਖੋਜਿ ਦੇਖੇ ਹਹਿ, ਅਰੁ ਸਭਿ ਮਾਰਗ ਭੀ ਹਮਹ ਬੂਝਿ ਦੇਖੇ, ਪਰ ਹਮ ਕਉ ਖਬਰ ਕਿਨ ਹੀ ਬਤਾਈ ਜੀ। ਤੁਮ ਕਉ ਸ੍ਰੀ ਠਾਕੁਰੁ ਜੀ ਸੁ ਪ੍ਰਸੰਨੁ ਹੈਂ ਅਰੁ ਤੁਮਹੁ ਅਖੀ ਦੇਖਿਆ ਕਹੀਤਾ ਹੈ ਜੀ। ਸੁ ਦੇਖਿਆ ਜਿ ਹੈ, ਸਿ ਸਤਿ[1]। ਅਰੁ ਸੁਣਿਐ ਊਪਰਿ ਮਨੁ ਨਾਹੀ ਮਾਨੀਤਾ ਜੀ। ਜਿਉ ਤੁਮ ਦੇਖਿਆ ਹੈ, ਤਿਉ ਤੁਮ ਕਹਹੁ ਜੀ, ਜਿ ਸ੍ਰੀ ਪਾਰਬ੍ਰਹਮੁ ਕੈਸਾ ਹੈ" ? ਸੁ ਅਬ ਓਇ ਬੈਸਨਵ ਸਾਧਹੁ ਪੂਛਿਆ ਹੈ, ਅਰੁ ਗੁਰੂ ਬਾਬਾ ਨਾਨਕੁ ਜੀ ਬਨਾਇ ਦੇਤਾ ਹੈ। ਸੁ ਕੈਸਾ ਰੂਪੁ ਪਰਮੇਸੁਰ ਕਾ ਬਰਨਤਾ ਹੈ ? ਤਬ ਸੋਰਠਿ ਰਾਗ ਮਹਿ ਬਾਨੀ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ ਜਿ :—

ਅਲਖ[2] ਅਪਾਰ ਅਗਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ[3] ਨਾ ਭਰਮਾ[4] ॥ ੧ ॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ[5] ਨਹੀ ਰੇਖਿਆ[6] ਸਾਚੇ ਸਬਦਿ ਨੀਸਾਣੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਲੋਗਹੁ ! ਉਸ ਕਾ ਕਵਨੁ ਰੂਪੁ ਬਰਨੀਏ ? ਜੀ, ਓਹੁ ਜਿ ਹੈ, ਸਿ ਅਲਖੁ ਪੁਰਖੁ ਹੈ, ਲਖਿਆ ਨਾਹੀ ਜਾਤਾ। ਓਹੁ ਅਪਾਰੁ ਹੈ, ਉਸ ਕਾ ਪਾਰੁ ਨਾਹੀ ਪਾਇਆ ਜਾਤਾ। ਓਹੁ ਜਿ ਹੈ, ਅਗੰਮੁ ਹੈ। ਉਸਕੇ ਪਾਵਣੇ ਕਾ ਕਿਸੀ ਕਾ ਗੰਮੁ[7] ਸਕਤਿ ਨਾਹੀ। ਅਰੁ ਉਹੁ ਜਿ ਹੈ, ਸੁ ਅਗੋਚਰੁ[8] ਹੈ। ਕਿਸੀ ਕੇ ਪਾਵਣੇ ਗੋਚਰਾ ਨਾਹੀ। ਅਰੁ ਨਾ ਉਸ ਕਉ ਕਾਲੁ ਹੈ, ਨਾ ਉਸ ਕਉ ਕਰਮ ਕੀ ਰੇਖਿਆ ਹੈ, ਓਹ ਅਲੇਖੁ[9] ਪੁਰਖੁ ਹੈ। ਨਾ ਉਸ ਕਉ ਜਾਤਿ ਹੈ, ਨ ਜਨਮੁ ਹੈ, ਓਹੁ ਅਜਾਤੀ, ਅਜੂਨੀ ਹੈ, ਅਸੰਭੂ[10] ਨਾਥੁ ਹੈ। ਨ ਤਿਸ ਕਉ ਭਉ ਹੈ, ਨ ਭਰਮੁ ਹੈ। ਪਰੁ ਰੇ ਬਾਬਾ ! ਓਹੁ ਜਿ ਸਚਾ ਸਚਿਆਰੁ ਕਹੀਤਾ ਹੈ, ਉਸ ਹੀ ਵਿਟਹੁ ਕੁਰਬਾਨੁ ਜਾਈਐ। ਨਾ ਓਸ ਕਾ ਕਿਛੁ ਰੂਪੁ ਹੈ, ਨ ਓਹੁ ਕਿਸੀ ਜੇਹਾ ਹੈ, ਅਰੁ ਨਾ ਉਸਿ ਜੈਸਾ ਕੋਈ ਹੈ। ਉਸ ਕਾ ਵਰਨੁ ਕੋਈ ਨਾਹੀ ਜਾਣੀਤਾ, ਜਿ ਕਿਆ ਹੈ। ਪਰੁ ਸਾਧ ਕੇ ਸਬਦਿ ਪਾਇਆ ਜਾਤਾ ਹੈ ਬਾਬਾ ਰੇ ! ਜਉ ਸਤਿਵਾਦੀ[11] ਹੋਇ, ਤਉ ਉਸ ਕਉ ਨਾਉ ਨੀਸਾਨੁ ਮਿਲੈ"। ਤਬ ਉਨਹੁ ਫੇਰਿ ਬੇਨਤੀ ਕਰੀ ਜਿ, "ਜੀ ਏਹੁ ਵੇਦੁ ਸਾਸਤ੍ਰੁ ਜਿ ਕਹਤਾ ਹੈ, ਜਿ ਸ੍ਰੀ ਠਾਕੁਰ ਜੀ ਕੀ ਇਉ ਮਾਤਾ ਹੈ, ਇਉ ਪਿਤਾ ਹੈ, ਇਉ ਭਾਈ ਹੈ, ਇਉ ਪੂਤ ਹੈ, ਇਉ ਇਸਤ੍ਰੀਆਂ ਹੈਂ। ਜੀ, ਏਹ ਬਾਤ ਕਿਉ ਕਰਿ ਹੈ" ? । ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ ਜਿ :—

ਨਾ ਤਿਸੁ ਮਾਤ ਪਿਤਾ ਸੁਤ[12] ਬੰਧਪ[13] ਨਾ ਤਿਸੁ ਕਾਮੁ[14] ਨਾਰੀ ॥
ਅਕੁਲ[15] ਨਿਰੰਜਨੁ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥ ੨ ॥

---

[1]ਠੀਕ, ਸਚ। [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੫੯੭। ਸਮਝ ਵਿਚ ਨ ਆਉਣ ਵਾਲਾ। [3]ਮੋਹ। [4]ਅਗਿਆਨ। [5]ਰੰਗ। [6]ਚਿਹਨ ਚਕਰ। [7]ਪਹੁੰਚ। [8]ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਭਾਵ ਉਹ ਮਨ ਅਤੇ ਬਾਣੀ ਨਾਲ ਸਮਝਿਆ ਤੇ ਬਿਆਨ ਕੀਤਾ ਨਹੀਂ ਜਾਂਦਾ। [9]ਉਹ ਕਰਮਾਂ ਦਾ ਬੱਧਾ ਨਹੀਂ। [10]ਆਪਣੇ ਆਪ ਤੋਂ ਪੈਦਾ ਹੋਇਆ ਹੈ। [11]ਸਚ ਬੋਲਣ ਵਾਲਾ। [12]ਪੁੱਤਰ। [13]ਰਿਸ਼ਤੇਦਾਰ। [14]ਕਾਮ ਦੀ ਇੱਛਾ। [15]ਕੁਲ (ਖ਼ਾਨਦਾਨ) ਰਹਿਤ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਗੋਵਿੰਦ ਜੀ ਕੇ ਲੋਗਹੁ ! ਨਾ ਤਿਸਿ ਪਰਮੇਸੁਰ ਕਉ ਮਾਤਾ ਹੈ, ਅਰੁ ਨਾ ਪਿਤਾ ਹੈ। ਨਾ ਪਰਮੇਸੁਰ ਕਉ ਪੁਤ੍ਰ ਹੈ, ਨ ਭ੍ਰਾਤਾ ਹੈ। ਨ ਤਿਸ ਕਉ ਕਾਈ ਕਾਮਨਾ ਹੈ, ਨਾ ਇਸਤ੍ਰੀ ਹੈ। ਓਹੁ ਜਿ ਕਰਤਾ ਪੁਰਖੁ ਹੈ, ਸੁ ਅਕੁਲੁ ਹੈ। ਨਾ ਉਸ ਕਉ ਕੁਲ ਹੈ, ਨ ਜਾਤਿ ਹੈ। ਓਹੁ ਨਿਰੰਜਨੁ ਪੁਰਖੁ ਹੈ। ਸੁ ਅਪਾਰੁ ਹੈ, ਤਿਸ ਕਾ ਅੰਤੁ ਪਾਰਾਵਾਰੁ ਕੋਈ ਨਾਹੀ ਜਾਨਤਾ, ਅੇਪਰੁ ਜਿਤਨੇ ਜੀਵ ਹੈਂ, ਸੁ ਤਿਤਨਿਅਹੁ ਕੇ ਘਟਿ ਘਟਿ ਸਮਾਇ ਰਹਿਆ ਹੈ। ਸਗਲ ਘਟਾਂ ਮਹਿ ਜੋਤਿ ਉਸ ਹੀ ਕੀ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੁ ਐਸਾ ਓਹੁ ਜਿ ਹੈ, ਸੁ ਕਿਸੁ ਬਿਧਿ ਕਰਿ ਕਰਿ ਪਾਈਐ ਜੀ ? ਓਹੁ ਤਉ ਤੁਮਹੁ ਕਹਿਆ ਜਿ, ਘਟ ਘਟ ਕੇ ਵਿਖੇ ਹੈ, ਪਰੁ ਉਸ ਕੇ ਪਾਵਣੇ ਕੀ ਬਿਧਿ, ਕ੍ਰਿਪਾ ਕਰਿ ਕਰਿ ਸਮਝਾਈਐ, ਜਿ ਕਿਉ ਕਰਿ ਪਾਈਐ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ[1] ॥
ਬਜਰ[2] ਕਪਾਟ[3] ਮੁਕਤੇ ਗੁਰਮਤੀ ਨਿਰਭੈ ਤਾੜੀ[4] ਲਾਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਰਾਮ ਕੇ ! ਉਸ ਕੇ ਪਾਵਣੇ ਕੀ ਠਉਰ ਅਉਰ ਕਾਈ ਨਾਹੀ। ਇਨ੍ਹਾਂ ਹੀ ਜੀਆਂ ਸਾਥਿ ਘਟਿ ਘਟਿ ਨਿਰੰਜਨੁ ਨਿਰੰਕਾਰੁ ਛਪਿਆ ਹੋਇਆ ਹੈ, ਲੁਕਿ ਰਹਿਆ ਹੈ। ਜਿਤਨੇ ਜੀਅ ਹੈਂ, ਤਿਨ ਸਭਨਾਂ ਜੀਆਂ ਕੇ ਵਿਖੇ ਜੋਤਿ ਉਸ ਹੀ ਕੀ ਹੈ, ਪਰੁ ਬਜਰ ਕਪਾਟ ਆਗੇ ਲਾਗੇ ਹੋਏ ਹੈਨਿ। ਉਹਾਂ ਏਹੁ ਮਨੁ ਜਾਣਾ ਪਾਵਤਾ ਨਾਹੀ। ਸਿ ਓਇ ਜਿ ਬਜਰ ਕਪਾਟ ਹੈਂ, ਸਿ ਕਿਉ ਕਰਿ ਖੁਲਹਿ ? ਜਬ ਗੁਰੂ ਕੀ ਸੁਮਤਿ ਇਸ ਮਹਿ ਆਵੈ, ਤਬ ਏਹ ਬਜਰ ਕੇ ਕਪਾਟ ਖੁਲਹਿ। ਤਬ ਇਸ ਕਉ ਨਿਰਭਉ ਨਜਰਿ ਆਵੈ"। ਰੇ ਭਾਈ ਸਾਧਹੁ ! "ਤਾੜੀ ਲਾਈ ਇਸ ਹੀ ਮਹਿ ਬੈਠਾ ਹੈ, ਪਰੁ ਗੁਰੂ ਕੀ ਮਤਿ ਕਰਿ ਏਹੁ ਦੇਖੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਜੀਉ ਹੈ, ਸੁ ਕਾਲ ਕੇ ਵਸਿ ਹੈ। ਏਹੁ ਜਿ ਕਾਲ ਤੇ ਛੂਟੈ, ਸਿ ਕਿਉ ਕਰਿ ਛੂਟੈ ? ਅਰੁ ਜੀ ਏਹੁ ਜਿ ਜੂਨੀ ਤੇ ਰਹੈ, ਸਿ ਕਿਉ ਕਰਿ ਰਹੈ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸੁਨਹੁ ਭਾਈ ਸੰਤਹੁ ਜੀ" :—

ਜੰਤ ਉਪਾਇ ਕਾਲੁ ਸਿਰਿਜੰਤਾ ਵਸਗਤਿ[5] ਜੁਗਤਿ ਸਬਾਈ ॥
ਸਤਿਗੁਰੁ ਸੇਵਿ ਪਦਾਰਥੁ[6] ਪਾਵਹਿ ਛੂਟਹਿ ਸਬਦੁ ਕਮਾਈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ! ਕਾਲੁ ਜਿ ਹੈ, ਸੋ ਭੀ ਉਨ ਹੀ ਪੈਦਾ ਕੀਆ ਹੈ। ਅਰੁ ਏਹ ਜੰਤ੍ਰ ਭੀ ਉਨ ਹੀ ਪੈਦਾ ਕੀਏ ਹੈਂ। ਸੁ ਉਨਾਂ ਹੀ ਜੀਆਂ ਕੇ ਸਿਰਿ ਕਾਲੁ ਰਾਖਿਆ ਹੈ। ਨਾ ਕਿਛੁ ਕਾਲ ਕੇ ਹਾਥਿ ਹੈ, ਅਰੁ ਨਾ ਕਿਛੁ ਏਨ੍ਹਾ ਜੀਆ ਕੇ ਹਾਥਿ ਹੈ। ਜਿ ਕਿਛੁ ਜੋਰੁ ਹੈ, ਜੀਆਂ ਕਾ, ਸੁ ਠਾਕੁਰ ਜੀ ਕੇ ਬਸਿ ਹੈ। ਜਿ ਕਿਛੁ ਏਸੁ ਕਾਲ ਕਉ ਹੁਕਮੁ ਹੈ, ਸੁ ਏਹੁ ਕਰਤਾ ਹੈ। ਏਹੁ ਮਾਨੁਖੁ, ਕਾਲ ਅਰੁ ਜੂਨੀ ਤੇ ਜਿ ਛੂਟੈ, ਸੁ ਸਤਿਗੁਰ ਕੀ ਸੇਵਾ ਤੇ ਛੂਟੈ। ਜਬ ਏਹੁ ਸਤਿਗੁਰ ਕਾ ਸਬਦੁ ਕਮਾਵੈ, ਤਬ ਏਹੁ ਛੂਟੈ। ਬਿਨੁ ਸਬਦ ਕੇ ਕਮਾਏ ਤੇ,

---

[1]ਸਭ ਬਾਣੀਆਂ ਵਿਚ, ਪੋਥੀ ਵਿਚ "ਸਭ ਘਟ ਅੰਤਰ" ਹੈ। [2]ਪੱਥਰ ਵਰਗੇ ਸਖਤ। [3]ਕਿਵਾੜ, ਤਾਕ। [4]ਸਮਾਧੀ। [5]ਜੀਵਾਂ ਦੇ ਜੀਵਣ ਦੀ ਜੁਗਤੀ ਆਪਣੇ ਵਸ ਵਿਚ ਰੱਖੀ ਹੋਈ ਹੈ। ਪੋਥੀ ਵਿਚ "ਕਾਲੁ ਉਪਾਇ ਕਾਲੁ ਸਿਰਿ ਜੰਤਾ" ਹੈ। [6]ਅਮੋਲਕ ਚੀਜ਼।

ਨ ਏਹੁ ਜਨਮ ਤੇ ਛੂਟੈ, ਅਰੁ ਨ ਜੂਨੀ ਤੇ ਛੂਟੈ, ਅਰੁ ਨ ਕਾਲ ਤੇ ਛੂਟੈ। ਜਨਮੇਗਾ ਅਰੁ ਮਰੈਗਾ। ਜਬ ਏਹੁ ਸਤਿਗੁਰ ਕਉ ਸੇਵੈ, ਤਬ ਪਦਾਰਥੁ ਜਨਮੁ ਪਾਵੈ, ਅਰੁ ਜਮ ਤੇ ਛੂਟੈ''। ਤਬ ਉਨਹੁ ਕਹਿਆ, ''ਬਾਬਾ ਜੀ ਸਲਾਮਤਿ ! ਏ ਜਿ ਤੁਮ ਜੋਤਿ ਜੋਤਿ ਕਹਤੇ ਹਹੁ, ਸਿ ਜੋਤਿ ਕਿਸ ਕਾ ਨਾਮੁ ਹੈ''? ਕਹੈ, ''ਸਚੁ''। ਕਹੈ, ''ਜੀ, ਸੁ ਸਚੁ ਇਸ ਮਹਿ ਕਿਉ ਕਰਿ ਆਇ ਸਮਾਵੈ, ਇਸੁ ਭਾਂਡੇ ਮਹਿ''? ਤਬ ਗੁਰੂ ਬਾਬਾ ਨਾਨਕੁ ਜੀ ਸਚੀ ਬਾਨੀ ਬੋਲਿ ਉਠਿਆ ਜਿ :—

ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ[1] ॥
ਤੰਤੈ[2] ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥ ੫ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਭਾਈ ਰਾਮ ਕੇ ਪਿਆਰਿਅਹੁ ! ਏਹੁ ਜਿ ਸਚੁ ਹੈ, ਸਿ ਬਿਨਾ ਸੂਚੇ ਭਾਂਡੇ ਥੀਂ, ਕੁਸੁਧੁ ਭਾਂਡੇ ਮਹਿ ਨਾਹੀ ਸਮਾਵਤਾ। ਸਿ ਸੂਚੇ ਕੋਈ ਵਿਰਲੇ ਹੈਂ। ਸਭਿ ਸੂਚੇ ਨਾਹੀ, ਜਿ ਸਭਨਾ ਮਾਹਿ ਸਚੁ ਸਮਾਵੈ। ਤਤੁ ਜਿ ਹੈ, ਸਿ ਏਹੁ ਜੀਉ ਹੈ, ਅਰੁ ਪਰਮ ਤਤੁ ਪਰਮੇਸੁਰੁ। ਤਿਸੁ ਤਤ ਕਉ, ਪਰਮ ਤਤੁ ਪਰਮੇਸੁਰ ਮਿਲਿਆ, ਜਾਂ ਪਰਮੇਸੁਰ ਕੀ ਸਰਨਿ ਏਹੁ ਜੀਉ ਪੜਿਆ, ਆਪਨਾ ਆਪੁ ਨਿਵਾਰਿ ਕਰਿ। ਭਾਈ ਸੰਤਹੁ ! ਇਤੁ ਸੰਜਮਿ ਏਸੁ ਭਾਂਡੇ ਮਹਿ ਸਚੁ ਸਮਾਵਤਾ ਹੈ''। ਤਬ ਓਇ ਬੇਸਨਉ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਜੀ ਕੇ ਸੇਵਕ, ਸਿਖ ਭਏ। ਤਬ ਓਇ ਬੋਲਿ ਉਠੇ ਜਿ :—

ਧੰਨੁ ਗੁਰੂ ਬਾਬਾ ਨਾਨਕ ! ਵਾਹ, ਸਚਾ ਪਾਤਿਸਾਹ, ਜਿਸ ਕਉ ਐਸੀ ਬਖਸ ਸਾਹਿਬ ਕੀ ਹੋਈ। ਸੋ ਸਤਿ ਬਾਬਾ ਨਾਨਕੁ।

॥ ਸਲੋਕੁ ॥

ਹਰਿ ਮਤੁ ਬਿਸਰੈ ਰੇ ਮਨਾ, ਰਾਜਿ ਜੋਬਨਿ ਚਿਤੁ ਲਾਇ ॥
ਜਿਉ ਪਾਨੀ ਪਰਿ ਬੁਦਬੁਦਾ, ਦੇਖਤ ਹੀ ਘਟਿ ਜਾਇ ॥
ਅਵਰ ਪ੍ਰੀਤਿ ਸਭ ਛੋਡਿ ਦੇਹਿ, ਦਾਸ ਨਾਨਕ ਨਾਮੁ ਧਿਆਇ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੭ ॥ ੨੩੫ ॥ ੭ ॥ ੨੩੫ ॥

---

# ਸੰਸਾਰ ਦਾ ਝੂਠਾ ਮੋਹ ਤੇ ਪ੍ਰੀਤ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਲਹੰਰ ਸਹਰ ਮਹਿ ਚਲਿਆ ਜਾਤਾ ਥਾ। ਜਬ ਦੇਖੈ, ਤਉ ਏਕ ਜਨੇਤ ਖੜੀ ਹੈ, ਅਰ ਅਨੇਕ ਅਨੇਕ ਭਾਂਤਿ ਕੇ ਵਾਜੇ ਵਜਤੇ ਹੈਂ। ਅਰੁ ਗਭਰੂ ਕਉ ਭਲੇ ਭਲੇ ਉਤਮ ਬਸਤ੍ਰ ਪਹਿਰਾਏ ਹੈਂ। ਅਰੁ ਸਾਥ ਕੇ ਜਨੇਤੀ ਜਿ ਹੈਂ, ਸਿ ਓਇ ਭਲੇ ਭਲੇ ਬਾਗੇ[3] ਪਹਿਰਿ ਪਹਿਰਿ ਸਾਥਿ ਅਸਵਾਰ ਹੋਏ ਹੈਂ। ਚੰਦਨ ਅਰੁ

---

[1]ਸੁਚੇ (ਪਵਿੱਤਰ) ਆਚਾਰ ਵਾਲੇ। [2]ਤੱਤ, ਅਸਲੀਅਤ। [3]ਚਿੱਟੇ ਕਪੜੇ।

ਕੇਸਰ ਸਾਥਿ ਕਪੜੇ ਛਿੜਕੇ ਹੈ। ਅਰੁ ਕਸਤੂਰੀ, ਚੋਏ, ਅੰਰਗਜੇ[1] ਸਾਥਿ ਗਭਰੂ ਕੇ ਕਪੜੇ ਭਿਗਾਏ ਹੈਂ। ਅਰੁ ਗਭਰੂ ਕੇ ਮਾਤਾ ਪਿਤਾ, ਭਾਈ, ਕੁਟੰਬ ਸਤਿ ਖੁਸੀ ਸਾਥਿ ਅਨੰਦ ਕੇਲ ਮੰਗਲ ਕਰਤੇ ਜਾਤੇ ਹੈਂ। ਜਾਜਕ[2] ਨਾਚਤੇ ਹੈਂ, ਅਰੁ ਵਾਜੰਤ੍ਰ[3] ਭਾਂਤਿ ਕੇ ਵਾਜਤੇ ਹੈ। ਧੂਗਾ[4], ਤੂਰੇ, ਛੇਣੇ, ਭੇਰੀ ਸਹਨਾਈ ਵਜਤੇ ਹੈਂ। ਅਰੁ ਨਗਰ ਹੀ ਬੀਚਿ ਉਸਿ ਗਭਰੂ ਕੇ ਸਾਹੁਰੇ ਥੇ। ਜਬ ਜਨੇਤ ਉਸ ਸਮਧੀ[5] ਕੇ ਘਰ ਕੇ ਨਿਕਟਿ ਆਈ, ਤਬ ਆਗੇ ਤੇ ਗਭਰੂ ਕਾ ਸਹੁਰਾ, ਸਸੁ, ਸਾਲੇ ਅਰੁ ਅਉਰ ਕੁਟੰਬ ਲੋਕ, ਅਰੁ ਸਭ ਇਸਤ੍ਰੀਆਂ ਸਭ ਲੋਕ ਜਨੇਤ ਕਉ ਸਨਮੁਖ ਆਇ ਮਿਲੇ। ਤਬ ਦੁਹਾਂ ਤਰਫਾਂ ਤੇ ਕੁਟੰਬ ਏਕਠੇ ਹੋਇ ਮਿਲੇ। ਤਬ ਤਹਾਂ ਬਹੁਤ ਹੀ ਬਹੁਤੁ ਉਨ ਕਉ ਆਨੰਦੁ ਉਪਜਿਆ। ਤਬ ਤਹਾਂ ਗੁਰੂ ਬਾਬਾ ਨਾਨਕੁ ਜੀ ਉਨ ਕੀ ਤਰਫ ਦੇਖਿ ਕੈ ਖਲਾ ਹੋਇ ਗੋਆ। ਸੁ ਕਿਆ ਜਾਣਿ ਕਰਿ? ਜਿ ਗੁਰੂ ਬਾਬੇ ਜੀ ਕਉ, ਅਗਮੁ[6] ਹੋਵਣਹਾਰ ਦਿਸਟਿ ਆਇਆ। ਜਿ ਹੇ ਮਹਾਰਾਜ! ਇਸਿ ਬਾਲਕ ਕਾ ਤੋ ਚਲਣੇ ਕਾ ਸਮਾ ਨਿਕਟਿ[7] ਆਇ ਲਾਗਾ ਹੈ। ਹੇ ਰਾਮ! ਏਹ ਤੋ ਗਭਰੂ ਇਬ ਘੜੀ ਕਉ ਉਠਿ ਚਲਤਾ ਹੈ, ਅਰੁ ਇਸ ਕੇ ਮਾਤਾ ਪਿਤਾ, ਭਾਈ, ਕੁਟੰਬ, ਸਸੁ, ਸਹੁਰਾ ਸਾਲੇ ਸਭ ਲੋਕ ਉਸਿ ਬਾਲਕ ਕਉ ਦੇਖਿ ਦੇਖਿ ਮਹਾ ਅਨੰਦ ਮਾਨ ਹੋਤੇ ਹੈਂ। ਤਬ ਜਨੇਤ ਸਮੇਤਿ ਗਭਰੂ ਸਾਹੁਰੇ ਘਰ ਮਹਿ ਆਇ ਉਤਰਿਆ। ਤਬ ਬੀਆਹ ਕਾ ਸਮਾ ਭੇਆ। ਜਬ ਹੀ ਬੀਆਹੁ ਹੋਇ ਨਿਬੜਿਆ, ਤਬ ਤਿਤੀ ਸਮੇ ਪਰਮੇਸੁਰ ਕੀ ਐਸੀ ਆਗਿਆ ਭਈ, ਜਿ ਉਸੁ ਗਭਰੂ ਕੇ ਪ੍ਰਾਨ ਛੁਟਕਿ ਗਏ। ਤਬ ਜਿਓ ਓਇ ਲੋਕ ਆਨੰਦ ਮਾਨ ਥੇ, ਤਿਉ ਹੀ ਮਾਤਾ ਪਿਤਾ, ਭਾਈ, ਕੁਟੰਬ, ਸਸੁ, ਸਹੁਰਾ, ਇਸਤ੍ਰੀ ਸਭ ਲੋਕ ਸਾਲੇ ਸਾਲੀਆਂ ਸਭ ਲਾਗੇ ਰੋਵਣੇ ਪਿਟਣੇ। ਸਿਰ ਮਹਿ ਧੂੜਿ ਬਾਹਣੇ ਲਾਗੇ, ਅਰੁ ਮਹਾ ਬਿਲੀਪਾਤ[8] ਲਾਗੇ ਕਰਣੇ। ਏਕ ਪਲਕ ਮਹਿ ਅਵਰ ਕੀ ਅਵਰੇ ਹੋਇ ਗਈ। ਤਬ ਉਨ੍ਹ ਕੀ ਤਰਫ ਦੇਖਿ ਕੈ ਗੁਰੂ ਬਾਬਾ ਨਾਨਕੁ ਜੀ ਸੋਰਠਿ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

[9]ਮਾਇ ਬਾਪੁ ਕੋ ਬੇਟਾ ਨੀਕਾ[10] ਸਸੁਰੇ[11] ਚਤੁਰੁ ਜਵਾਈ ॥
ਬਾਲ ਕੰਨਿਆ[12] ਕਉ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥
ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥
ਨਾਮੁ ਦਾਨੁ[13] ਇਸਨਾਨੁ[14] ਨ ਮਨਮੁਖਿ[15] ਤਿਤੁ ਤਨਿ ਧੂੜਿ ਧੁਮਾਈ ॥ ੧ ॥
ਮਨੁ ਮਾਨਿਆ ਨਾਮੁ ਸਖਾਈ[16] ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਸ੍ਰੀ ਮਹਾਰਾਜ! ਮਾਇ ਅਰੁ ਬਾਪੁ ਇਸਿ ਬੇਟੇ ਕਉ ਇਉ ਜਾਨਤੇ ਥੇ, ਜਿ ਏਹੁ ਹਮਰਾ ਨੀਕਾ ਬੇਟਾ ਹੈ। ਅਰੁ ਸਸੁਰੇ ਮਹਾਂ[17] ਚਤੁਰ ਜਾਨਿ ਕੈ ਜਵਾਈ ਕੀਆ ਥਾ, ਅਰੁ ਉਹ ਬਾਲ ਕੰਨਿਆ ਥੀ, ਤਿਸ ਕਉ ਓਹੁ ਕੰਤੁ ਅਤਿ ਪਿਆਰਾ ਥਾ। ਅਰੁ ਭਾਈਆਂ ਕਾ ਅਤਿ ਹਿਤਕਾਰੀ ਭਾਈ ਥਾ, ਐਪਰੁ ਜਦਿ ਹੁਕਮੁ ਉਸਿ ਕਰਤੇ ਪੁਰਖ ਕਰਨਹਾਰ ਕਾ ਭੇਆ, ਤਬ ਘਰੁ ਬਾਹਰੁ ਛੋਡਿ ਚਲਿਆ। ਘਰ ਕੀ ਸਮਿਗ੍ਰੀ[18] ਘਰ ਹੀ ਮਹਿ ਛਾਡੀ, ਅਰੁ ਬਾਹਰ ਕੀ ਬਾਹਰਿ ਛੋਡੀ। ਛਿਨ ਏਕ ਮਹਿ ਘਰ ਬਾਹਰ ਕੀ ਸਿਮਗਰੀ ਬਿਰਾਨੀ[19] ਭਈ ਅਰੁ ਨਾਮੁ ਦਾਨੁ ਇਸਨਾਨੁ ਜਿਨ ਕੇ ਮੁਖ ਤੇ ਨਾਹੀ ਉਪਜਤਾ, ਤਿਨ ਕੇ ਤਨ ਧੂੜਿ ਮਹਿ ਰੁਲੇ। ਉਨਾ ਤਨਾ ਕੇ ਉਪਰਿ

---

[1]ਸੁਗੰਧ ਵਾਲੇ ਪਦਾਰਥਾਂ ਦੇ ਮੇਲ ਤੋਂ ਬਣਾਇਆ ਹੋਇਆ ਇਕ ਪਦਾਰਥ, ਜੋ ਕੱਪੜਿਆਂ ਤੇ ਛਿੜਕਿਆ ਜਾਂਦਾ ਹੈ, ਭਾਵ ਅਤਰ ਦਾ ਹੀ ਹੈ। [2]ਯਗ ਕਰਾਣ ਵਾਲੇ ਭਾਵ ਪ੍ਰੋਹਤ। [3]ਵਾਜੇ। [4]ਧੌਂਸਾ, ਨਗਾਰਾ। [5]ਸੰਬੰਧੀ, ਰਿਸ਼ਤੇਦਾਰ। [6]ਭਵਿਖਤ ਕਾਲ ਵਿਚ ਹੋਣ ਵਾਲੀ ਗੱਲ। [7]ਨੇੜੇ। [8]ਵਿਰਲਾਪ। [9]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੫੯੬। [10]ਚੰਗਾ, ਪਿਆਰਾ। [11]ਸਹੁਰੇ ਨੂੰ। [12]ਮੁੰਡੇ ਕੁੜੀਆਂ। ਪੋਥੀ ਵਿਚ "ਕੰਤੁ ਪਿਆਰਾ ਹੈ"। [13]ਵੰਡ ਛਕਣਾ। [14]ਪਵਿੱਤਰ ਰਹਿਣਾ। [15]ਭਾਵ ਮਨਮੁਖ ਪੁਰਸ਼ ਖੁਆਰ ਹੁੰਦਾ ਹੈ। [16]ਸਹਾਇਤਾ ਕਰਨ ਵਾਲਾ। [17]ਬਹੁਤ। [18]ਸਾਮਾਨ। [19]ਬਿਗਾਨੀ, ਓਪਰੀ।

ਧੁਤਿ ਧੁਮੀ । ਅਰੁ ਜਿਨ ਕਾ ਮਨੁ ਨਾਮ ਸਾਥਿ ਮਾਨਿਆ ਹੈ, ਤਿਨ੍ ਕਉ ਈਹਾ ਭੀ, ਅਰੁ ਆਗੇ ਭੀ ਨਾਮੁ ਸਖਾਈ ਹੈ । ਪਰੁ ਹਉ ਗੁਰੂ ਕੇ ਪਾਇ ਪਰਉ ਅਰੁ ਬਲਿਹਾਰੇ ਜਾਉ, ਜਿਨਿ ਮੁਝ ਕਉ ਏਹ ਸਾਚੀ ਬੂਝ ਬੁਝਾਈ ਹੈ । ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਜਗ ਸਿਉ ਝੂਠਿ ਪ੍ਰੀਤਿ ਮਨ ਬੇਧਿਆ ਜਨ ਸਿਉ ਵਾਦੁ ਰਚਾਈ ॥
ਮਾਇਆ ਮਗਨੁ ਅਹਿਨਿਸਿ ਮਗੁ[1] ਜੋਹੈ[2] ਨਾਮੁ ਨ ਲੇਵੈ ਮਰੈ ਬਿਖੁ ਖਾਈ[3] ॥
ਗੰਧਣ[4] ਵੈਣਿ[5] ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਖੋ ਭਾਈ ! ਇਸੁ ਜਗ ਕਾ ਕੈਸਾ ਵਰਤਾਰਾ ਹੈ ? ਝੂਠ ਹੀ ਕੀ ਪ੍ਰੀਤਿ ਹੈ ਅਰੁ ਝੂਠ ਹੀ ਕੀ ਪ੍ਰੀਤਿ ਸਾਥਿ ਮਨੁ ਬੇਧਿਆ ਹੈ । ਅਰੁ ਗੋਵਿੰਦ ਕੇ ਲੋਗ ਜਿ ਹੈਂ, ਸਾਧ ਜਨ, ਤਿਨ੍ ਕੇ ਸਾਥਿ ਵਾਦੁ[6] ਰਚਿਆ ਹੈ । ਸੁ ਏਸੁ ਮਾਇਆ ਕਾ ਮੋਹਿਆ, ਏਹੁ ਜੀਉ ਜਿ ਹੈ, ਸਿ ਅਹਿਨਿਸਿ ਬਿਖੁ ਖਾਤਾ ਹੈ । ਪਰਮੇਸੁਰ ਕੇ ਨਾਮ ਉਚਾਰ ਬਿਨਾ, ਜੋ ਬੋਲਤਾ ਹੈ, ਸੁ ਗੰਧਣ ਜਿਵੇਣ ਹੈਂ ਤਿਨ੍ ਕਾ ਹਿਤਕਾਰੀ ਹੋਤਾ ਹੈ । ਉਸ ਬੋਲਣੇ ਤੇ ਦੁਰਗੰਧ ਆਵਤੀ ਹੈ, ਸਬਦ ਕੀ ਸੁਰਤਿ ਬਿਨਾ । ਅਰੁ ਰੰਗਿ ਨਾਹੀ ਰਾਤਾ ਅਰੁ ਪ੍ਰੇਮ ਰਸ ਬੇਧਿਆ ਨਾਹੀ । ਮਨਮੁਖ ਕੀ ਚਾਲ ਚਲਿ ਕੈ ਅਪਨੀ ਪਤਿ ਆਪੇ ਗਵਾਈ ।" ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਸਾਧ[7] ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ[8] ॥
ਮਨੁ ਤਨੁ ਧਨੁ ਅਪਨਾ ਕਰਿ ਜਾਨਿਆ ਦਰ[9] ਕੀ ਖਬਰਿ ਨ ਪਾਈ ॥
ਅਖੀ ਮੀਟਿ ਚਲਿਆ ਅੰਧਿਆਰਾ[10] ਘਰੁ ਦਰੁ ਦਿਸੈ ਨ ਭਾਈ ॥
ਜਮਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ[11] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਜਿਨਹੁ ਸਾਧਾਂ ਕੀ ਸਭਾ ਮਹਿ ਜਾਇ ਬੈਠਿ ਕਰਿ ਸਹਜੁ ਨਹੀ ਚਾਖਿਆ, ਅਪਨੀ ਜਿਹਬਾ ਕੇ ਵਿਖੇ ਰਾਈ ਕੇ ਸਾਮਾਨਿ ਰਸੁ ਹੈ ਹੀ ਨਾਹੀ, ਅਰੁ ਏਹੁ ਜਿ ਤਨੁ ਮਨੁ ਧਨੁ ਹੈ, ਸੁ ਮੂੜ, ਅਗਿਆਨ ਮਤਿ ਕਰਿ ਕਰਿ, ਅਪਨਾ ਕਰਿ ਜਾਨਤੇ ਹੈਂ ਅਰੁ ਪਰਮੇਸੁਰ ਕੇ ਦਰ ਕੀ ਖਬਿਰ ਕਿਛੁ ਹੈ ਹੀ ਨਾਹੀ, ਅਰੁ ਅਖੀਏ ਮੀਟੀਏ ਅੰਨ੍ਹਾ ਘੂਹੀ ਚਲੇ ਜਾਤੇ ਹੈ, ਘਰੁ ਦਰੁ ਉਨ੍ ਕਉ ਦਿਸਟਿ ਪੜਤਾ ਨਾਹੀ । ਸੇ ਜਮਦਰਿ ਬਾਧੇ ਉਇ ਠਉੜ[12] ਨ ਪਾਵਹਿਗੇ । ਉਇ ਅਪਨਾ ਕੀਆ ਆਪੇ ਹੀ ਪਾਵਹਿਗੇ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਨ੍ ਕੇ ਹਾਥਿ ਕਿਛੁ ਨਾਹੀ" :—

ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥
ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ[13] ਰਿਦੈ ਵਸਾਈ ॥
ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥ ੪ ॥ ੧ ॥

---

[1]ਰਸਤਾ । [2]ਵੇਖਦਾ ਹੈ । [3]ਜ਼ਹਿਰ, ਵਿਸ਼ੇ ਵਿਕਾਰ । [4]ਗੰਦੀ । [5]ਗੱਲ । [6]ਝਗੜਾ ।
[7]ਸਤ-ਸੰਗਤ । [8]ਰਾਈ ਭਰ ਭੀ, ਥੋਹੜਾ ਜਿਹਾ ਭੀ । [9]ਹਰੀ ਦੇ ਘਰ ਦੀ । [10]ਅਨ੍ਹੇਰੇ ਵਿਚ ।
[11]ਪੋਥੀ ਵਿਚ "ਪਾਈ ਹੈ" ਹੈ । [12]ਦਰਗਾਹ ਵਿਚ ਢੋਈ ਨਹੀਂ ਮਿਲੇਗੀ । [13]ਪੋਥੀ ਵਿਚ "ਅੰਬ੍ਰਿਤ" ਹੈ ।

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸਿ ਜੀਅ ਕੇ ਹਾਥਿ ਕਿਛੁ ਨਾਹੀ। ਜਬ ਓਹੁ ਕਰਤਾ ਆਪੁਨੀ ਮਿਹਰ ਕੀ ਨਜਰਿ ਕਰੇ, ਤਬ ਇਸ ਕਉ ਪਰਮੇਸੁਰ ਕੀ ਗਹਨ ਗਤਿ ਦ੍ਰਿਸਟਿ ਆਵੈ। ਜਿ, ਏਹੁ ਕਾਰਣੁ ਇਉ ਹੈ। ਏਹੁ ਬਿਧਿ ਇਉ ਹੈ। ਸੁ ਉਸ ਕੀ ਗਤਿ ਕਿਆ ਹੈ ? ਸੁ ਗਤਿ ਏਹੀ ਹੈ ਉਸ ਕੀ, ਜਿ ਕਹਣੇ ਅਰੁ ਕਥਣੇ ਕਰਿ ਕਰਿ ਉਸ ਕਾ ਅੰਤੁ ਸੁਮਾਰੁ ਨਾਹੀ ਪਾਇਆ ਜਾਤਾ। ਓਹੁ ਬੇਸੁਮਾਰੁ ਹੈ। ਤਿਸੁ ਪਰਮੇਸੁਰ ਕਉ ਕਹਿ ਸਲਾਹੇ। ਸੁ ਕਿਉ ਕਰਿ ਸਾਲਾਹੇ ? ਕਹੇ, "ਭਾਈ ! ਬੇਦ ਸਾਸਤ੍ਰ ਅਰੁ ਸਿਮ੍ਰਿਤ, ਭਗਤਾਂ ਕੇ ਬਚਨ, ਬਾਣੀ, ਤਿਨ੍ ਕਉ ਸੁਣੇ ਅਰੁ ਸੁਰਤਿ ਕਰਿ ਕਰਿ ਸਮਝਿ ਕਰਿ ਕਰਿ, ਸਲਾਹੇ, ਅਰੁ ਕਮਾਵੈ, ਤਉ ਅੰਮ੍ਰਿਤ ਨਾਮ ਕਉ ਪਾਵੈ । ਤਬ ਓਹੁ, ਜਿ ਨਿਰਭਉ ਨਿਰਵੈਰੁ ਪਰਮੇਸੁਰੁ ਹੈ, ਨਿਰੰਕਾਰੁ ਪੂਰਨ ਬ੍ਰਹਮੁ, ਜੋ ਹੈ, ਸੋ ਸਭਨਾ ਮਹਿ ਭਰਪੂਰਿ ਰਹਿਆ ਹੈ। ਓਸ ਕੀ ਜੋਤਿ ਸਭਨਾ ਮਹਿ ਸਮਾਇ ਰਹੀ ਹੈ। ਪਰੁ ਬਿਨਾ ਗੁਰੂ ਤੇ ਏਸ ਕਾ ਭ੍ਰਮ ਜਾਤਾ ਨਾਹੀ। ਅਰੁ ਬਿਨਾ ਸਚੇ ਨਾਮ ਤੇ ਏਸ ਕਉ ਦਰਗਹ ਵਡਿਆਈ ਨਾਹੀ ਮਿਲਤੀ। ਜਬ ਸਚੇ ਕੀ ਸਿਫਤਿ ਕਰੈ, ਤਬ ਦਰਗਾਹ ਮਹਿ ਵਡਿਆਈ ਮਿਲੈ। ਪਰਮੇਸੁਰ ਕੀ ਪ੍ਰੀਤਿ ਬਿਨਾ ਅਰੁ ਨਾਮ ਸਿਮਰਨ ਬਿਨਾ, ਸਕਲ ਬਾਦਿ ਹੈ। ਸਿਮਰਨੁ ਹੀ ਸਾਰੁ[1] ਹੈ"। ਤਬ ਤਿਤਿ ਸਮੇ ਗੁਰੂ ਬਾਬੇ ਨਾਨਕ ਜੀ ਏਹੁ ਸਬਦੁ ਕੀਆ। ਬੋਲਹੁ ਵਾਹਗੁਰੂ। ਗੁਰੂ, ਗੁਰੂ, ਧੰਨੁ ਗੁਰੂ। ਸਤਿਗੁਰੂ।

॥ ਸਲੋਕੁ ॥

ਸਚੇ ਕਉ ਸਾਚਾ ਮਿਲੈ, ਝੂਠੇ ਕਉ ਝੂਠਾ ॥
ਮੁਝ ਮੇਲਹੁ ਸੰਗਤਿ ਸਾਧ ਕੀ, ਪ੍ਰਭ ਜੇ ਤੂ ਤੁਠਾ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯ ॥ ੨੩੬ ॥ ੨੩੬ ॥

# ਮਿਰਤਕ ਸਰੀਰ ਲਈ ਰੋਣਾ ਬਿਅਰਥ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਇਕ ਬੈਰਾਗੀ ਅਤੀਤ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਲਹੌਰ ਸਹਰ ਮਹਿ ਬੈਠੇ ਥੇ। ਅਰੁ ਇਕਿ ਅਤੀਤ ਬੈਰਾਗੀ ਗੁਰੂ ਬਾਬੇ ਜੀ ਕੇ ਪਾਸਿ ਬੈਠੇ ਥੇ। ਤਬ ਤਹਾਂ, ਇਕੁ ਕੋਈ ਕਿਸੀ ਕਾ ਭਲਾ ਮਾਣਸੁ ਵਡਾ ਆਦਮੀ ਮੂਆ ਥਾ। ਤਬ ਤਿਸ ਕਉ ਕੁਟੰਬੁ ਅਰੁ ਲੋਗ ਰੋਵਤੇ ਥੇ। ਅਰੁ ਤਹਾ ਸਹਰ ਕੇ ਲੋਗ ਤਿਸਿ ਮਿਰਤਕ ਕੇ ਸਾਥਿ ਬਹੁਤ ਥੇ। ਤਬ ਓਇ ਅਤੀਤ ਜੋ ਗੁਰੂ ਬਾਬੇ ਕੇ ਨਿਕਟਿ ਬੈਠੇ ਥੇ, ਤਿਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਕ ਬੇਨਤੀ ਹੈ। ਜੋ ਤੇਰੀ ਆਗਿਆ ਹੋਇ, ਤਉ ਹਮ ਕਹਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਸੰਤਹੁ ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹਹੁ"। ਤਬ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ ਜਿ, "ਬਾਬਾ ਜੀ ! ਏਹ ਜਿ ਲੋਗ ਮੂਏ ਕਉ ਰੋਵਤੇ ਹੈ, ਅਰੁ ਬਿਲੀਪਾਤ ਕਰਤੇ ਹੈਂ, ਸੁ ਕਿਛੁ ਇਨ੍ ਕਾ ਕਾਰਜੁ ਭੀ ਸਉਰਤਾ ਹੈ ਜੀ ? ਏਹ ਜਿ ਰੋਵਤੇ ਹੈਂ, ਸੁ ਕਿਉ ਰੋਵਤੇ ਹੈਂ ਜੀ ? ਇਨ੍ ਕਾ ਆਤਮਾ ਸਹਜ ਕੇ ਘਰਿ ਕਿਉ ਨਾਹੀ ਆਵਤਾ ਜੀ। ਸਹਜ ਕੇ

[1]ਤਤ, ਅਸਲ ਵਸਤੂ।

ਘਰਿ ਇਨ੍ ਕਾ ਆਤਮਾ ਆਵੈ, ਸੁ ਕਿਉ ਕਰਿ ਆਵੈ ? ਕ੍ਰਿਪਾ ਕਰਿ ਕਰਿ ਏਹ ਬਾਤ ਜਿਵ ਹੈ, ਤਿਵ ਕਹੀਐ ਜੀ"। ਤਬ ਉਨ੍ ਬੈਰਾਗੀਆ ਕੇ ਪ੍ਰਸੰਗਿ ਗੁਰੂ ਬਾਬਾ ਆਸਾਂ ਰਾਗ ਉਪਦੇਸੀ ਬਾਨੀ ਬੋਲੀ ਜਿ।

ਏਕੁ[1] ਮਰੈ ਪੰਚੇ[2] ਮਿਲਿ ਰੋਵਹਿ ॥
ਹਉਮੈ ਜਾਇ ਸਬਦਿ ਮਲੁ ਧੋਵਹਿ ॥
ਸਮਝਿ ਸੂਝਿ ਸਹਜ ਘਰਿ ਹੋਵਹਿ ॥
ਬਿਨੁ ਬੂਝੇ ਸਗਲੀ ਪਤਿ ਖੋਵਹਿ ॥ ੧ ॥
ਕਉਣੁ ਮਰੈ ਕਉਣੁ ਰੋਵੈ ਓਹੀ ॥
ਕਰਣ ਕਾਰਣ ਸਭਸੈ ਸਿਰਿ ਤੋਹੀ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ !– ਏਕੁ ਮਰਤਾ ਹੈ, ਅਰੁ ਪੰਚ, ਕੁਟੰਬੁ ਸਭਿ ਮਿਲਿ ਕਰਿ ਰੋਵਣ ਲਾਗਤੇ ਹੈਂ। ਸੁ ਸਭ ਹਉ, ਮੈ, ਮੇਰੀ, ਬੁਧਿ ਕਾ ਕਾਰਣੁ ਹੈ। ਅਰੁ ਜੇ ਗੁਰੂ ਕੇ ਸਬਦ ਕੋ ਵੀਚਾਰਿ ਕਰਿ ਕਰਿ, ਹਉਮੈ ਮਨ ਤੇ ਜਾਵੈ, ਤਬ ਆਤਮੇ ਕੀ ਮਲੁ ਕੋ ਧੋਇ ਦੂਰਿ ਕਰੈ। ਭਾਈ ਜੀ ! ਸਬਦ ਕਉ ਪੜਿ ਕਰਿ ਸਮਝੇ, ਤਉ ਸੋਭੀ ਪਤਿ ਆਵਤੀ ਹੈ। ਜੇ ਏਹਿ ਸਬਦ ਕਉ ਸਮਝਹਿ, ਤਉ ਸਹਜ ਕੇ ਘਰਿ ਆਵਹਿ। ਸਬਦ ਕੇ ਬੂਝੇ ਬਿਨਾ ਰੋਇ ਰੋਇ ਆਪਨੀ ਪਤਿ ਖੋਵਤੇ ਹੈ। ਨਾਹੀ ਤਾਂ ਏਹੁ ਜਿ ਆਤਮਾ ਹੈ, ਸੁ ਅਮਰੁ ਅਬਿਨਾਸੀ ਹੈ। ਕਉਣੁ ਮਰੈ ? ਅਰੁ ਕਉਣੁ ਕਿਸੀ ਕਉ ਰੋਵੈ ? ਕਰਣ ਕਾਰਣ ਸਭਸ ਕੇ ਸਿਰਿ ਓਹੀ ਪੁਰਖੁ ਹੈ, ਜਿਨਿ ਏਹੁ ਖੇਲ ਬਣਾਇਆ ਹੈ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਹੁ ਤਉ ਵਡਾ ਅਚਰਜੁ ਹੈ ਜੀ। ਏਹਿ ਲੋਕ ਤਉ ਪ੍ਰੀਤਿ ਸਾਥਿ ਰੋਵਤੇ ਦਿਸਿ ਆਵਤੇ ਹੈਂ। ਜੀ, ਭੀ ਤਉ ਕਿਛੁ ਇਨ੍ ਕਾ ਕਾਰਜੁ ਸਿਧਿ ਹੋਤਾ ਹੋਇਗਾ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮੂਏ[3] ਕਉ ਰੋਵੈ ਦੁਖੁ ਕੋਇ ॥
ਸੋ ਰੋਵੈ ਜਿਸੁ ਬੇਦਨ[4] ਹੋਇ ॥
ਜਿਸੁ ਬੀਤੀ ਜਾਣੈ ਪ੍ਰਭ ਸੋਇ ॥
ਆਪੇ ਕਰਤਾ ਕਰੇ ਸੁ ਹੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ! ਮੂਏ ਕਉ ਜਿ ਰੋਤਾ ਹੈ, ਸੁ ਦੁਖੁ ਰੋਤਾ ਹੈ, ਅਉਰੁ ਮੂਏ ਕਉ ਕਉਣੁ ਰੋਤਾ ਹੈ ? ਅਰੁ ਸਭ ਕੋਈ ਆਪੋ ਆਪਣੀ ਵੇਦਨ ਕਾ ਮਾਰਿਆ ਰੋਤਾ ਹੈ, ਨਾਹੀ ਤਉ ਜੁ ਕਿਛੁ ਉਸਿ ਮੂਏ ਕੇ ਸਿਰਿ ਦੁਖੁ ਸੁਖੁ ਬੀਤਤਾ ਹੈ, ਸੁ ਓਹੀ ਪ੍ਰਭੁ ਹੀ ਜਾਣਤਾ ਹੈ। ਅਰੁ ਆਪਿ ਜੋ ਕਿਛੁ ਓਹੁ ਕਰਤਾ ਪੁਰਖੁ ਕਰਤਾ ਹੈ, ਸੋਈ ਕਿਛੁ ਹੋਤਾ ਹੈ"। ਤਬ ਬਹੁੜਿ ਉਨਹੁ ਬੈਰਾਗੀਅਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਸੁ ਓਹੁ ਕਉਣੁ ਉਪਾਉ ਹੈ ? ਜਿਤੁ ਕਰਿ ਕਰਿ, ਮੂਏ ਕਉ ਰੋਈਐ ਮੂਲੇ ਨਾਹੀ, ਅਰੁ ਮਨਿ ਸਾਂਤਿ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੪੧੩। [2]ਇਕ ਮਨੁਖ ਮਰਦਾ ਹੈ ਤਾਂ ਪੰਜੇ ਸੰਬੰਧੀ (ਮਾਤਾ, ਪਿਤਾ, ਭਰਾ, ਇਸਤ੍ਰੀ, ਪੁੱਤਰ) ਇਕਠੇ ਹੋ ਕੇ ਉਸ ਨੂੰ ਰੋਂਦੇ ਹਨ। [3]ਮੋਏ ਨੂੰ ਉਸ ਦੇ ਦੁਖ ਕਰਕੇ ਕੋਈ ਹੀ ਰੋਂਦਾ ਹੈ। [4]ਦੁਖ. ਪੋਥੀ ਵਿਚ "ਵੇਦਨ" ਹੈ।

ਆਵੈ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਜੀਵਤ ਮਰਣਾ ਤਾਰੇ ਤਰਣਾ ॥
ਜੈ ਜਗਦੀਸ ਪਰਮ ਗਤਿ ਸਰਣਾ ॥
ਹਉ ਬਲਿਹਾਰੀ ਸਤਿਗੁਰ ਚਰਣਾ ॥
ਗੁਰੁ ਬੋਹਿਥੁ[1] ਸਬਦਿ ਭੈ[2] ਤਰਣਾ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਸੰਤਹੁ ! ਜੇ ਜੀਵਤਿਆਂ ਹੀ ਮਰਿ ਰਹੀਐ, ਤਬ ਤਰਣ ਤਾਰਣ ਸਮਰਥੁ ਪੁਰਖੁ ਜਿ ਹੈ, ਸੁ ਇਸੁ ਆਤਮੇ ਕਉ ਭੀ ਤਾਰੇ। ਅਰੁ ਓਹੁ ਜਿ ਜਗਦੀਸੁ ਪੁਰਖੁ ਹੈ, ਸੁ ਤਿਸ ਕੀ ਸਰਨਿ ਪੜਿਆ ਪਰਮਗਤਿ ਹੋਤੀ ਹੈ। ਸੁ ਤਿਸ ਕੀ ਸਦਾ ਜੈ ਹੋਵੈ। ਅਰੁ ਸੰਤਹੁ ਜੀ ! ਹਉ ਉਸੁ ਸਤਿਗੁਰ ਪੂਰੇ ਚਰਨਾਂ ਉਤਹੁ ਬਲਿਹਾਰ ਜਾਉ, ਕਿਉ ਜਿ ਗੁਰੂ ਜਿ ਹੈ, ਸੁ ਬੋਹਥੁ ਹੈ, ਜਿਸ ਕੈ ਸਬਦਿ ਵੀਚਾਰਿ ਕਰਿ ਕੈ, ਭੈ ਕਾ ਜਿ ਸਾਗਰੁ ਹੈ, ਸੰਸਾਰੁ, ਤਿਸ ਕਉ ਤਰਿ ਪਾਰਿ ਪੜੇ"। ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਉਨ ਕਉ ਕਹਿਆ :—

ਨਿਰਭਉ ਆਪਿ ਨਿਰੰਤਰਿ ਜੋਤਿ ॥
ਬਿਨੁ ਨਾਵੈ ਸੂਤਕੁ ਜਗਿ ਛੋਤਿ[3] ॥
ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥
ਜਨਮਿ[4] ਮੂਏ ਬਿਨੁ ਭਗਤਿ ਸਰੋਤਿ[5] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਸੰਤਹੁ ! ਓਹੁ ਜਿ ਨਿਰਭਉ ਪੁਰਖੁ ਹੈ, ਜਿਸ ਕੀ ਜੋਤਿ ਨਿਰੰਤਰ ਕੇ ਵਿਖੇ ਰਵਿ ਰਹੀ ਹੈ, ਸੁ ਉਸ ਕੇ ਨਾਮ ਸਿਮਰਨ ਬਿਨਾ, ਇਸਿ ਮਨ ਕਉ ਜਗ ਕੇ ਵਿਖੇ ਆਇ ਕਰਿ, ਸਦਾ ਸੂਤਕੁ ਅਰੁ ਛੋਤਿ ਰਹਤੀ ਹੈ। ਪਰੁ ਗੁਰੂ ਕਾ ਸਬਦੁ ਵੀਚਾਰਿ ਕਰਿ, ਜਿਨ੍ਾ ਕੀ ਦੁਰਮਤਿ ਬਿਨਸੀ ਹੈ, ਸੇ ਮੂਇ ਕਉ; ਕਿਆ ਕਹਿ ਓਇ ਰੋਵਹਿ। ਅਰੁ ਜਿਨ ਕੀ ਦੁਰਮਤਿ ਨਾਹੀ ਬਿਨਸੀ ਸੇ ਜਨਮਤੇ ਹੈਂ ਅਰੁ ਮਰਤੇ ਹੈਂ, ਬਿਨਾ ਪ੍ਰੇਮ ਭਗਤਿ ਕੀ ਸੁਰਤਿ ਆਈ ਤੇ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਐਸਾ ਤ ਕੋਈ ਬਿਰਲਾ ਪੁਰਖੁ ਹੋਇਗਾ, ਜਿਸ ਕਉ ਭਗਤਿ ਕੀ ਸੁਰਤਿ ਆਈ ਹੈ। ਜਗਤੁ ਤੋ ਸਭੁ ਮੂਏ ਕਉ ਰੋਇ ਰੋਇ ਮਰਤਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਸੰਤਹੁ" :—

ਮੂਏ ਕਉ ਸਚੁ ਰੋਵਹਿ ਮੀਤ ॥
ਤ੍ਰੈ ਗੁਣ ਰੋਵਹਿ ਨੀਤਾ ਨੀਤ ॥
ਦੁਖੁ ਸੁਖੁ ਪਰਹਰਿ[6] ਸਹਜਿ ਸੁਚੀਤ ॥
ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਸੰਤ ਜਨਹੁ ਜੀ ! ਜਗਤੁ ਜਿ ਮੂਏ ਕਉ ਰੋਇ ਰੋਇ ਪਚਤਾ ਹੈ, ਸੁ ਏਹ ਬਾਤ ਸਚੁ ਹੈ। ਪਰੁ ਰੋਵਣਾ ਜਿ ਹੈ, ਸੁ ਤਿਹੁ ਗੁਣਾਂ ਕਾ ਕਾਰਣੁ ਹੈ। ਪਰੁ ਭਾਈ ਸੰਤਹੁ !

---

[1]ਗੁਰੂ ਜਹਾਜ਼ ਹੈ। [2]ਭਵ, ਸੰਸਾਰ। [3]ਛੂਤ, ਭਿਟ। [4]ਜੰਮਦੇ ਅਤੇ ਮਰਦੇ ਹਨ।
[5]ਸੁਣਨਾ। [6]ਛਡ ਕੇ।

ਤੁਮ ਦੁਖੁ ਸੁਖ ਕਉ ਤਿਆਗਿ ਕਰਿ, ਚਿਤ ਕੇ ਵਿਖੇ ਸਹਜੁ ਟਿਕਾਈਐ, ਅਰੁ ਅਪਨਾ ਤਨੁ ਮਨੁ ਧਨੁ ਕ੍ਰਿਸਨ ਕੀ ਪ੍ਰੀਤਿ ਅਰਪਿ ਦੀਜੀਐ''। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ਕ੍ਰਿਸਨ ਕੀ ਪ੍ਰੀਤਿ ਜਿ ਤਨੁ ਮਨੁ ਅਰਪਿ ਦੀਜੀਐ, ਸੁ ਕਿਸੁ ਭਾਂਤਿ ਦੀਜੀਐ ? ਸਿਰੁ ਕਾਟਿ ਦੀਜੀਐ ? ਕਿ ਕਰਮ ਧਰਮ ਕੀਜੀਅਹਿ ? ਜਿਵ ਹੈ, ਤਿਵ ਕਿਰਪਾ ਕਰਿ ਕਰਿ ਸਮਝਾਈਐ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ।

ਭੀਤਰਿ ਏਕ ਅਨੇਕ ਅਸੰਖ ॥
ਕਰਮ ਧਰਮ ਬਹੁ ਸੰਖ ਅਸੰਖ ॥
ਬਿਨੁ ਭੈ ਭਗਤੀ ਜਨਮੁ ਬਿਰੰਥ ॥
ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਸੰਤਹੁ ! ਏਕੁ ਜਿ ਕ੍ਰਿਸਨੁ ਅਨੇਕ ਹੋਇ ਕੇ ਪਸਰਿਆ ਹੈ, ਤਿਸ ਕਉ ਭੀਤਰਿ ਆਤਮੇ ਕੇ ਟਿਕਾਇ ਰਾਖਹੁ, ਅਰੁ ਕਰਮ ਧਰਮ ਜਿ ਕਰਣੇ ਕਹੈ ਹੈਂ, ਸੇ ਭੀ ਤਉ ਕਰਹੁ। ਪਰੁ ਕਰਮ ਜਿ ਹੈਂ ਸਿ ਅਨੇਕ ਅਸੰਖ ਭਾਉ ਕੇ ਹੈਂ। ਕਰਮ ਕੀ ਗਤਿ ਕਿਛੁ ਪਾਈ ਜਾਤੀ ਨਾਹੀ। ਜੁ ਕਿਛੁ ਕਰਮ ਧਰਮ ਕਰਹੁ, ਸੁ ਕਰਿ ਕਰਿ ਕਰਮਾਂ ਕਾ ਆਸਰਾ ਤਿਆਗਿ ਕਰਿ, ਸ੍ਰੀ ਕ੍ਰਿਸਨ ਕਾ ਆਸਰਾ ਕਰਹੁ। ਅਰੁ ਜੇ ਕਰਮ ਧਰਮ ਸਭਿ ਕੀਜੀਅਹਿ ਅਰੁ ਮਨ ਕੇ ਵਿਖੇ ਸ੍ਰੀ ਠਾਕੁਰ ਜੀ ਕੀ ਭਗਤਿ ਨਾਹੀ, ਤਬ ਜਨਮੁ ਬਿਰਥਾ ਹੈ। ਹੋਰੁ ਉਧਰਣੇ ਕਾ ਉਪਾਉ ਕੋਈ ਨਾਹੀ। ਪਰੁ ਹਰਿ ਗੁਣ ਪਰਮਾਰਥ ਸਾਥਿ ਸਮਝਿ ਕੇ ਪ੍ਰੇਮ ਸਾਥਿ ਗਾਵੀਅਹਿ, ਜਿਸ ਤੇ ਉਧਾਰੁ ਹੋਇ''। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਏਹ ਬਾਤ ਸਚੁ ਹੈ, ਪਰੁ ਆਪ ਤੇ ਨ ਮੂਆ ਹੀ ਜਾਤਾ ਹੈ, ਅਰੁ ਨ ਕਿਛੁ ਕੀਆ ਹੋ ਜਾਤਾ ਹੈ ਜੀ। ਪਰਮੇਸੁਰ ਕੀ ਭਗਤਿ ਕਉ ਮਨੁ ਤਉ ਬਹੁਤੁ ਚਾਹਤਾ ਹੈ, ਪਰੁ ਜੀ, ਤੁਮਾਰੀ ਕਿਰਪਾ ਬਿਨਾ ਪਾਈ ਨਾਹੀ ਜਾਤੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਆਪਿ ਮਰੈ ਮਾਰੇ ਭੀ ਆਪਿ ॥
ਆਪਿ ਉਪਾਏ[1] ਥਾਪਿ ਉਥਾਪਿ[2] ॥
ਸ੍ਰਿਸਟਿ ਉਪਾਈ ਜੋਤੀ ਤੂ ਜਾਤਿ[3] ॥
ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਸੰਤਹੁ ! ਏਹ ਬਾਤ ਸਚੁ ਹੈ, ਆਤਮਾ ਜੁ ਜੀਵਤੁ ਹੀ ਮਰਤਾ ਹੈ। ਤਬ ਮਰਤਾ ਹੈ, ਜਬ ਪਰਮੇਸੁਰ ਕੀ ਕਿਰਪਾ ਹੋਤੀ ਹੈ, ਤਬ ਹੀ ਜੀਵਤੁ ਮਰਤਾ ਹੈ। ਅਰੁ ਜਿਵ ਜਿਵ ਉਸਿ ਸਚੇ ਭਾਵਤਾ ਹੈ, ਤਿਵ ਤਿਵ ਉਪਾਇ ਕਰਿ ਥਾਪਿ ਉਥਾਪਿ ਦੇਖਤਾ ਹੈ। ਅਰੁ ਸ੍ਰਿਸਟਿ ਕਉ ਉਪਾਇ ਕਰਿ, ਆਪਣੀ ਜੋਤਿ ਬੀਚਿ ਰਾਖੀ ਹੈ। ਅਰੁ ਸ੍ਰਿਸਟ ਕੀ ਜਾਤਿ ਭੀ ਆਪੇ ਹੈ। ਪਰੁ ਜਹਾਂ ਸਬਦ ਕਾ ਬੀਚਾਰੁ ਅਰੁ ਕਰਤੂਤਿ ਦੀਨੀ ਹੈ, ਤਹਾਂ ਪਰਮੇਸੁਰ ਕੇ ਮਿਲਣੇ ਮਹਿ ਭ੍ਰਾਤਿ ਭ੍ਰਮੁ ਕਿਛੁ ਨਾਹੀ''। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਮੂਏ ਕੇ ਊਪਰਿ ਜਿ ਸੂਤਕੁ ਪੜਤਾ ਹੈ, ਸੁ ਕਿਆ ਹੈ ? ਜੀ, ਜਿਵ ਹੈ, ਤਿਵ ਕ੍ਰਿਪਾ ਕਰਿ ਕੈ ਸਮਝਾਈਐ''। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :—

---

[1]ਪੈਦਾ ਕਰਦਾ ਹੈ। [2]ਨਾਸ਼ ਕਰਦਾ ਹੈ। [3]ਸ੍ਰਿਸ਼ਟੀ।

ਸੂਤਕੁ[1] ਅਗਨਿ ਭਖੈ ਜਗੁ ਖਾਇ ॥
ਸੂਤਕੁ ਜਲਿ ਥਲਿ ਸਭ ਹੀ ਥਾਇ[2] ॥
ਨਾਨਕ ਸੂਤਕੁ ਜਨਮਿ ਮਰੀਜੈ ॥
ਗੁਰ ਪਰਸਾਦੀ ਹਰਿ ਰਸੁ ਪੀਜੈ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਕੇ ਲੋਗਹੁ ! ਅਗਨਿ ਵਿਖੇ ਭੀ ਸੂਤਕੁ ਹੈ, ਜਿ ਸਾਰੇ ਜਗਤ ਕਉ ਖਾਇ ਜਾਤੀ ਹੈ। ਅਰੁ ਸੂਤਕੁ ਜਲ ਥਲ ਕੇ ਵਿਖੇ ਸਮਾਇ ਰਹਿਆ ਹੈ। ਜਬ ਲਗਿ ਜਨਮ ਮਰਨ ਹੈ, ਤਬ ਲਗਿ ਸੂਤਕ ਹੈ। ਜਬ ਗੁਰ ਕੇ ਪਰਸਾਦਿ ਹਰਿ ਰਸ ਕਉ ਪੀਵੈਗਾ, ਤਬ ਹੀ ਸੂਤਕੁ ਉਤਰੈਗਾ"। ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਕੀ ਚਰਨੀ ਲਾਗੇ। ਨਾਨਕ ਪੰਥੀ ਭਏ। ਅਰੁ ਲਾਗੇ ਕਹਣੇ ਜਿ, "ਧੰਨੁ ਗੁਰੂ ਬਾਬਾ ਨਾਨਕੁ, ਜਿਸ ਕੇ ਪ੍ਰਸਾਦਿ ਆਤਮੇ ਤੇ ਭਰਮ ਕੀ ਭੀਤ ਦੂਰਿ ਹੋਈ"। ਬੋਲਹੁ ਵਾਹਗੁਰੂ।

॥ ਸਲੋਕੁ ॥

ਰੋਵਣੁ, ਹਸਣੁ, ਦੁਖੁ ਸੁਖੁ, ਪਾਪ ਪੁੰਨੁ ਕੋ ਧਾਮੁ ॥
ਜਬ ਲਗਿ ਮਨਿ ਅਸਥਿਤਿ[3] ਨਹੀ, ਤੀਨਿ ਗੁਨਾ ਕੋ ਕਾਮੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯ ॥ ੨੩੭ ॥ ੨੩੭ ॥

---

# ਭਾਗੋ ਤੇ ਗੰਗੂ ਖਤਰੀ ਦਾ ਜੱਗ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਲਹੌਰ ਮਹਿ ਏਕ ਠਉੜ ਬੈਠਾ ਥਾ। ਅਰੁ ਗਿਆਨੀ ਧਿਆਨੀ ਲੋਗ ਪਾਸਿ ਬਹੁਤ ਬੈਠੇ ਥੇ। ਤਬ ਭਾਗੋ ਧਹੋਰੜੂ ਅਰੁ ਗੰਗੂ ਦਿਲਾਵਰੀ ਖਤ੍ਰੀ ਲਹੌਰ ਕੇ ਚਉਧਰੀ ਭੀ ਥੇ, ਅਰੁ ਹਾਕਮ ਮੁਕਾਤੀ[4] ਭੀ ਥੇ। ਤਿਨ੍ ਕੇ ਏਕੁ ਜਗੁ ਥਾ। ਤਬ ਓਹਿ ਆਇ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਤਬ ਉਨ ਕਉ ਗੁਰੂ ਬਾਬੇ ਜੀ ਕਹਿਆ ਜਿ, "ਆਵਹੁ ਪੁਰਖਹੁ ! ਭਲੇ ਹਹੁ, ਕਲਿਆਣ ਹੈ। ਤਬ ਉਨਹੁ ਕਹਿਆ ਜਿ, "ਜੀ. ਬਾਬਾ ਜੀ ! ਤੇਰੀ ਕ੍ਰਿਪਾ ਤੇ, ਤੇਰੇ ਦਰਸਨ ਦੇਖੇ ਆਜੁ ਕਲਿਆਣ ਹੈ। ਤਬ ਉਨਹੁ ਗੁਰੂ ਬਾਬੇ ਨਾਨਕ ਜੀ ਪਾਸਿ ਬੇਨਤੀ ਕਰੀ ਜਿ, "ਜੀ, ਜੇ ਆਗਿਆ ਹੋਇ, ਤਉ ਏਕ ਬੇਨਤੀ ਕਰਹਿ"। ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਹੁ ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹਹੁ"। ਤਬ ਉਨਹੁ ਕਹਿਆ ਜਿ, "ਬਲਿਹਾਰ ਜਾਂ ਗੁਰਦੇਵ ਜੀ। ਆਜੁ ਹਮਾਰੇ ਜਗੁ ਹੈ। ਕਈ ਸੈ ਬ੍ਰਹਮਣ ਨਿਉਤੇ[5] ਹੈਂ। ਅਰੁ ਤੁਮਾਰਾ ਭੀ ਆਵਣਾ ਈਹਾਂ ਹੋਆ ਹੈ ਜੀ, ਕ੍ਰਿਪਾ ਕਰਿ ਕਰਿ, ਊਹਾਂ ਹਮਾਰੇ ਜਗ ਮਹਿ ਚਲੀਐ। ਊਹਾਂ ਕਾ ਕਉਤਕੁ ਦੇਖੀਐ"। ਤਬ ਗੁਰ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੇ ਜੀ। ਹਮ ਚਲਤੇ ਹੈਂ। ਪਰੁ ਜੀ, ਹਮ ਕਉ ਊਹਾਂ ਜੈਸੀ ਦਿਸਟਿ ਆਵੈਗੀ, ਹਮ ਤੈਸੀ ਹੀ

---

[1]ਅਸਲ ਸੂਤਕ ਤ੍ਰਿਸ਼ਨਾ ਦੀ ਅਗਨੀ ਹੈ, ਜੋ ਜਗ ਨੂੰ ਖਾ ਰਹੀ ਹੈ। [2]ਪੋਥੀ ਵਿਚ "ਸੂਤਕੁ ਜਲਿ ਥਲਿ ਰਹਿਆ ਸਮਾਇ" ਹੈ। [3]ਮਨ ਦਾ ਟਿਕਾਉ। [4]ਬੰਧਨ ਤੇ ਮੁਕਤ, ਆਜ਼ਾਦ। [5]ਨਿਉਤਾ (ਸੱਦਾ) ਦਿਤਾ ਹੋਇਆ ਹੈ।

ਕਹਹਿਗੇ''। ਤਬ ਉਨਹੁ ਕਹਿਆ ਜਿ, ''ਬਹੁਤੁ ਭਲਾ ਜੀ। ਜੈਸੀ ਤੁਮ ਦੇਖਹੁਗੇ, ਤੈਸੀ ਹੀ ਕਹੀਅਹੁ। ਉਹਾਂ ਤਉ ਕਿਛੁ ਕਾਈ ਅਬਿਹਿ[1] ਬਾਤ ਨਾਹੀ ਹੋਤੀ। ਬ੍ਰਾਹਮਣ ਨਿਉਤੇ ਹੈਂ। ਤਿਨ੍ ਕਉ ਖੀਰਿ, ਖੰਡਿ, ਪਕਵਾਨ, ਮੇਵੇ ਇਛਾ ਭੋਜਨੁ ਭੁੰਚਾਈਅਹਿਗੇ। ਉਨ ਕੇ ਮਾਥੇ ਕੇਸਰ ਕਾ ਤਿਲਕੁ ਕੀਜੀਐਗਾ। ਚੋਏ, ਚੰਦਨ, ਅਰਗਜੇ ਕਾ, ਉਨ ਕੇ ਅੰਗ ਕਉ ਲੇਪਨੁ ਕਰੀਐਗਾ। ਅਉਰੁ ਉਨ ਕਉ ਭਲੇ ਬਸਤ੍ਰ ਧੋਤੀਆਂ ਟਸਰ ਕੀਆਂ ਪਹਿਰਾਈਅਹਿ ਗੀਆਂ, ਅਰੁ ਭਲੀ ਦਛਨਾ[2] ਮਿਲੇਗੀ। ਅਰੁ ਉਨ ਕੀ ਭਲੀ ਭਾਂਤਿ ਸੇਵਾ ਕਰਿ ਕਰਿ, ਅਰਾਧਿ ਸੰਤੋਖਿ ਕਰਿ, ਅਰੁ ਚਰਨੀ ਲਾਗਿ ਕਰਿ, ਅਸੀਰਬਾਦੁ ਉਨ ਕਾ ਲੇ ਕਰਿ, ਓਇ ਵਿਦਾ ਕਰੀਅਹਿਗੇ। ਤਿਨ ਤੇ ਪੀਛੈ ਅਉਰ ਭਾਈ ਬੰਧ ਇਸਟਿ[3], ਮਿਤ੍ਰ, ਸਭ ਜੇਵਾਈਅਹਿਗੇ[4]। ਗੁਰੂ ਬਾਬਾ ਜੀ ਸਲਾਮਤਿ ! ਉਹਾ ਏਹੁ ਕਿਛੁ ਹੋਇਗਾ''। ਤਬ ਗੁਰੂ ਬਾਬੇ ਜੀ ਕਹਿਆ, ''ਜਿ ਐਸੀ ਹੈ, ਤੌ ਭਲੀ ਹੈ, ਚਲੀਐ''। ਤਬ ਗੁਰੂ ਬਾਬਾ ਨਾਨਕੁ ਜੀ, ਉਨ੍ ਕੇ ਸਾਥਿ ਉਠਿ ਚਲਿਆ। ਆਇ, ਉਨ੍ ਕੇ ਜਾਇ ਬੈਠਾ। ਸਭ ਤਮਾਸਾ ਦੇਖਿਆ, ਜਿ ਉਨਹੁ ਕਈ ਸੇ ਬ੍ਰਹਮਣ ਜੇਵਾਲੇ। ਅਨੇਕ ਅਨੇਕ ਬਿੰਜਨ[5], ਇਛਾ ਭੋਜਨ ਕਰਿ ਕਰਿ, ਬ੍ਰਹਮਣ ਤ੍ਰਿਪਤਿ ਕੀਏ। ਅਰੁ ਬ੍ਰਹਮਣਾਂ ਕਉ ਪਾਟੰਬਰੀ[6] ਧੋਤੀਆਂ ਸੋਵਰਨ ਕੇ ਜਨੇਉ ਅਰੁ ਸੋਵਰਨੁ[7] ਹੀ ਦਖਣਾ। ਉਪਰ ਓਢਣੇ ਕਉ ਪਾਬੜੀਆਂ, ਅਰੁ ਲਵੇਰੀਆਂ ਗਊਆਂ ਦੀਆਂ। ਤਬ ਨਗਰ ਮਹਿ ਉਨ ਕੀ ਏਕ ਧੰਨਕਾਰੀ[8] ਉਠੀ, ਜਿ ਵਾਹ ਵਾਹ, ਸਾਬਾਸਿ ! ਭਾਗੋ ਗੰਗੂ ਵਡਾ ਜਗੁ ਕੀਆ। ਐਸੀ ਸੋਭਾ ਹੋਈ। ਤਬ ਤਹਾਂ ਗੁਰੂ ਬਾਬਾ ਜੀ ਬੈਠਾ ਤਮਾਸਾ ਦੇਖੈ। ਜਿਉਂ ਜਿਉਂ ਜਗੁ ਹੋਇ, ਓਇ ਦੇਹਿ ਲੇਹਿ, ਜਿਉਂ ਜਿਉਂ ਜਗਤੁ ਸੋਭਾ ਕਰੈ, ਤਿਉ ਤਿਉ ਗੁਰੂ ਬਾਬਾ ਨਾਨਕੁ ਬੈਠਾ ਸੁਣੇ। ਤਬ ਲੋਕੀ ਆਇ ਉਸਤਤਿ ਕਹੀ, ਭਾਗੋ ਅਰੁ ਗੰਗੂ ਕੇ ਆਗੇ। ਜਿ ਵਾਹ ਵਾਹ ਜੀ, ਵਡਾ ਜਗੁ ਹੂਆ। ਤਬ ਗੰਗੂ ਕਉ ਭਾਗੋ ਕਹਿਆ ਜਿ, ''ਜਗੁ ਭਲਾ''। ਤਾਂ ਗੁਰੂ ਬਾਬਾ ਨਾਨਕੁ ਜੀ ਕਹੈ ਜਿ, ''ਜਗੁ ਭਲਾ ਹੂਆ, ਤਾਂ ਜਗੁ ਭਲਾ''। ਤਬ ਗੰਗੂ ਭਾਗੋ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਕਿਛੁ ਤੈਂ ਖੁਸੀ ਆਇਆ, ਜਿ ਏਹੁ ਕੈਸਾ ਜਗੁ ਹੂਆ ?'' ਤਬ ਗੁਰੂ ਬਾਬੇ ਨਾਨਕ ਕਹਿਆ ਜਿ, ''ਭਾਈ ਭਾਗੋ, ਗੰਗੂ ! ਜੇਹਾ ਜਗੁ ਹੋਇਆ ਹੈ, ਤੇਹਾ ਤੁਸੀ ਸੁਣਿਹੁ। ਇਕੁ ਸਲੋਕੁ ਪਰਮੇਸੁਰਿ ਭੇਜਿਆ ਹੈ''। ਕਹੈ, ''ਜੀ, ਭਲਾ ਸੁਣਾਈਐ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—



॥ ਸਲੋਕੁ ॥

ਜੇ ਮੋਹਾਕਾ[9] ਘਰੁ ਮੁਹੈ ਘਰੁ[10] ਮੁਹਿ ਪਿਤਰੀ ਦੇਇ ॥
ਅਗੈ[11] ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ[12] ਕੇ ਮੁਸਫੀ[13] ਏਹ ਕਰੇਇ ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ[14] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਪੁਰਖਾ ! ਤੁਸੀ ਜਿ ਏਹ ਗਾਈ ਦਿਤੀਆਂ, ਸੇ ਕਿਥਹੁ ਦਿਤੀਆਂ'' ? ਕਹੈ, ''ਜੀ, ਸਾਰੇ ਪੰਜਾਬ ਦੀ ਅਸਾਨੋ ਹਾਕਮੀ ਹੈ। ਕਿਤੇ ਗਿਰਾਇ[15] ਇਕ ਗਾਇ, ਕਿਤੇ ਦੁਇ ਗਾਈਂ ਕਿਤੇ ਤ੍ਰਿਇ, ਕਿਤੇ ਚਾਰਿ। ਜਿਉਂ ਜਿਉਂ ਮਉਜਿਆ[16] ਲਹੁੜਿਆ ਵਡਿਆਂ ਦਾ ਫਰਕੁ ਸਾ ਤਿਉ ਤਿਉ ਵਾਛਿ

---

[1]ਅਯੋਗ। – [2]ਗੁਰੂ ਅਥਵਾ ਪ੍ਰੋਹਤ ਆਦਿ ਨੂੰ ਅਰਪਨ ਕੀਤੀ ਭੇਟਾ, ਭਾਵ ਦਾਨ। [3]ਪਿਆਰੇ। [4]ਭੋਜਨ ਛਕਾਇਆ ਜਾਇਗਾ। [5]ਤਰ੍ਹਾਂ ਤਰ੍ਹਾਂ ਦੇ ਖਾਣੇ। [6]ਰੇਸ਼ਮੀ। [7]ਸੋਨੇ ਦੇ। [8]ਪ੍ਰਸੰਸਾ, ਵਡਿਆਈ। [9]ਚੋਰ। [10]ਘਰ ਲੁਟ ਕੇ ਆਪਣੇ ਮਰ ਚੁਕੇ ਵੱਡਿਆਂ ਨੂੰ ਦੇਵੇ, ਭਾਵ ਉਨ੍ਹਾਂ ਦੇ ਸਰਾਧ ਵਿਚ ਦੇਵੇ। ਪੋਥੀ ਵਿਚ ''ਪਿਤਰੀ ਦੇਇ'' ਦੀ ਥਾਂ ''ਅਥਰੀ ਦੇਇ'' ਹੈ। [11]ਅਗਲੇ ਜਹਾਨ ਵਿਚ। [12]ਵਿਚੋਲੇ ਭਾਵ ਬ੍ਰਾਹਮਣ (ਜਿਸ ਨੇ ਵਿਚ ਪੈ ਕੇ ਮਾਲ ਦੁਆਇਆ ਸੀ) ਦੇ ਹਥ ਵਢੇ ਜਾਣਗੇ। [13]ਇਨਸਾਫ਼। [14]ਇਹ ਸਲੋਕ ਸ੍ਰੀ ਆਸਾ ਜੀ ਦੀ ਵਾਰ ਵਿਚੋਂ ੧੭ਵਾਂ ਹੈ ਪੰਨੇ ੪੭੨ ਤੋਂ। [15]ਪਿੰਡ। [16]ਪਿੰਡ।

ਦਿਤੀਆਂ ਸੀਆਂ ਜੀ। ਏਹ ਕਈ ਸੈ ਗਾਂਈ ਓਥਹੁ ਆਈਆ ਸਨਿ''। ਤਬ ਗੁਰੂ ਬਾਬੇ ਕਹਿਆ ਜਿ, ''ਏਹੁ ਘਿਉ, ਦੁਧੁ, ਦਹੀਂ ਏਤੜਾ[1] ਕਿਥਹੁ ਆਇਆ ਸੀ ?'' ਅਖੇ, ''ਜੀ, ਏਹੁ ਭਿ ਫੁਰਮਾਇਸੀ ਰਯਤਿ ਹੀ ਵਿਚਹੁ ਆਇਆ ਸੀ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਏਹ ਸਕਰ, ਖੰਡੁ, ਗੁੜੁ, ਆਟਾ ਚਾਵਲ, ਦਾਲਿ ਕਿਥਹੁ ਆਇਆ'' ? ਕਹੈ, ''ਜੀ, ਹਟਾਂ ਉਪਰਿ ਸਭ ਵਾਢਿ ਦਿਤਾ ਸੀ। ਜਿਉਂ[2] ਜਿਉਂ ਸਹਰੀਂ ਗਿਰਾਈਂ ਹਟ ਸੇ ਤਿਉਂ ਤਿਉਂ ਹਟੀਹੁੰ ਏਹ ਵਸਤੂ ਆਈਆਂ ਸੀਆਂ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿਹੁ ਪੁਰਖਹੁ ! ਜੋ ਚੋਰੁ ਚੋਰੀ ਕਰੈ ਅਤੇ ਪਰਾਇਆ ਘਰੁ ਮੁਹਿ ਕੈ ਹੋਰਸ ਨੁ ਦੇਇ, ਤਾਂ ਓਸ ਨੂ ਤਾਂ ਕਿਛੁ ਪੁਨੁ ਨਾਹੀ ਹੋਂਦਾ। ਤੁਸਾਂ ਜਿ ਏਹ ਵਸਤੂ ਪਰਾਇਆਂ ਹੋਰਨ੍ਹਾਂ ਥਾਵਹੁ, ਜੋਰੁ ਕਰਿ ਕਰਿ ਲੈ ਆਏ ਅਤੇ ਪਿਤਰੀਂ ਦੇ ਅਰਥਿ ਦਿਤੀਆ, ਓਇ ਵਸਤੂ ਤਾਂ ਅਪੜੀਆਂ ਸਹੀ ਪਿਤਰੀ ਨੂ, ਪਰੁ ਜਿਨ੍ਹਾਂ ਥਾਵਹੁ ਤੁਸਾਂ ਜੋਰੁ ਕਰਿ ਕਰਿ ਲਈਆਂ ਸਨਿ੍, ਸਿ ਏਹ ਵਸਤੂ ਓਨਾ ਦੀਏ ਪਿਤਰੀਂ ਤੁਸਾਡੀਆ ਪਿਤਰੀਂ ਥਾਵਹੁ ਸਿਞਾਤੀਆਂ ਹੈਨਿ। ਤੁਸਾਡੀਆਂ ਪਿਤਰੀਂ ਨੁ ਓਨਾਂ ਦੀਏ ਪਿਤਰੀਂ ਅਗੈ ਚੋਰ ਕਰਿ ਫੜੀਆਂ ਹੈਨਿ੍। ਦਰਗਾਹ ਵਿਚਿ ਝਗੜਾ ਹੋਂਦਾ ਹੈ। ਓਨ੍ਹਾਂ ਦੀਆਂ ਪਿਤਰੀਂ ਆਖਦੀਆਂ ਹੈਨਿ੍, ਜਿ ਏਹੁ ਪੁੰਨੁ ਅਸਾਡਾ ਹੈ। ਅਤੇ ਤੁਸਾਡੀਆਂ ਪਿਤਰੀਆਂ ਪਿਤਰੀਂ ਆਖਦੀਆਂ ਹੈਨਿ੍, ਜਿ ਨਾ ਜੀ, ਏਹੁ ਪੁੰਨੁ ਅਸਾਡਾ ਹੈ। ਅੰਤਿ ਦੋਵੈ ਧਿਰਾਂ ਖਾਲੀ ਰਹੀਆਂ। ਧਰਮ ਰਾਇ ਨਿਆਉ ਕੀਤਾ। ਓਨਾ ਦੀਆਂ ਪਿਤਰੀਂ ਨੁ ਧਰਮ ਰਾਇ ਆਖਿਆ ਜਿ, ''ਭਾਈ ! ਤੁਸਾਡਾ ਦਾਵਾ ਚਲੈਆਹਿ, ਜੇ ਓਨ੍ਹੀ ਪਰਮੇਸੁਰ ਦੇ ਅਰਥਿ ਦਿਤਾ ਹੋਵੈਆਹਿ, ਤ੍ਰਾਂ ਪਿਤਰੀਂ ਨੁ ਪਹੁਚੈਆਹਿ। ਓਥੈ ਓਨ੍ਹਾ ਥਾਵਹੁ, ਓਨ੍ਹੀ ਫੁਰਮਾਇਸ ਕਰਿ ਕੈ ਹਾਕਮੀ ਦਾਵੈ ਖੋਹਿ ਲੈਆ ਹੈ, ਅਤੇ ਓਨ੍ਹੀ ਫਰਦੀਂ ਦਿਤਾ ਹੈ। ਅਤੇ ਤੁਸਾਡੀਆਂ ਪਿਤਰੀਂ ਨੂ ਧਰਮ ਰਾਇ ਕਹਿਆ ਜਿ, ''ਭਾਈ ! ਤੁਸਾਡੀ ਸੰਤਤ[2] ਧਰਮ ਦੀ ਲਛਮੀ ਦਸਾਂ ਨੁਹਾਂ[3] ਦੀ ਖਟੀ ਕਰਿ ਕਰਿ ਨਾਹੀ ਦਾਨੁ ਕੀਤਾ, ਜਿ ਤੁਸਾ ਨੋ ਪਹੁਚੈ। ਓਨ੍ਹਾ ਨੋ ਏਹੋ, ਜਿ ਚਾਰਿ ਦਿਹ ਜਹਾਨ ਭਲਾ ਭਲਾ ਆਖਿਆ। ਸੁ ਪੁਰਖਹੁ ! ਨ ਓਨ੍ਹੀ, ਨ ਓਨ੍ਹੀ, ਦੁਹਾਂ ਵਿਚੋ ਪਰਮੇਸੁਰ ਕੇ ਅਰਥਿ ਕਿਸ ਹੀ ਨਾਹੀ ਦੀਆ। ਓਨ੍ਹਾ ਤੇ, ਉਨਹੁ ਜੋਰੁ ਕਰਿ ਲੀਆ ਹੈ। ਤੁਸੀ ਹਟਿ ਬੈਠਹੁ। ਤ ਓਇ ਉਨ ਕੀਆ ਪਿਤਰੀਂ ਭੀ, ਅਰੁ ਤੁਸਾਡੀਆਂ ਪਿਤਰੀਂ ਭੀ ਦੋਵੈਂ ਤਰਫਾਂ ਹਟਾਇ ਕੈ ਬਹਾਲਿ ਛਟੀਆ ਹੈਨਿ੍। ਓਹੁ ਦਾਨੁ ਪੁੰਨੁ ਕੀਤਾ ਏਵੈ ਰਹਿਆ। ਅਰੁ ਜਿਨ੍ਹ ਬ੍ਰਹਮਣੀ ਵੀਚਾਰਿ ਕਰਿ ਪੁੰਨ ਨਹੀ ਕਰਵਾਇਆ, ਅਰੁ ਜਿਨ੍ਹ ਐਸੀ ਦਲਾਲੀ ਲੋਭ ਕੇ ਲੀਏ ਕਰੀ ਹੈ, ਤਿਨ੍ ਕੇ ਹਾਥ ਕਟੀਅਹਿਗੇ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੋ ਭਾਈ ਪਰਮੇਸੁਰ ਕੇ ਲੋਗਹੁ ! ਅਗੈ ਸੋਈ ਧਾਨੁ ਫਲੀਦਾ ਹੈ, ਜਿ ਦਸਾਂ ਨੁਹਾਂ ਦਾ ਖਟਿਆ, ਮਿਹਨਤ ਕਰਿ ਕਰਿ ਕੋਈ ਦੇਇ, ਤਿਸਹੀ ਕਉ ਆਗੈ ਕਿਛੁ ਮਿਲਤਾ ਹੈ। ਭਾਈ ਜੀ ! ਏਵ ਗਰਿ ਕਰਿ, ਏਹ ਜਗ ਸਵਰਤੇ ਨਾਹੀ। ਜਗ ਤਾਂ ਸਵਰਹਿ, ਜਾਂ ਗੁਰਮੁਖਿ ਹੋਇ ਕੈ ਰਾਮੁ ਨਾਮੁ ਸਿਮਰਹੁ। ਹਉਮੈ ਛੋਡਿ ਕਰਿ ਪੁੰਨੁ ਦਾਨੁ ਕਰੈ, ਤਉ ਹੀ ਇਸ ਕਾ ਬੀਜਿਆ ਥਾਇ ਪੜੈ, ਨਾਤਰੁ ਸਭੁ ਬਿਰਥਾ ਜਾਇ ਸਭੁ ਕੀਆ ਕਮਾਇਆ। ਕਿਸ ਕੀ ਨਿਆਈ ਜਾਤਾ ਹੈ, ਹਉਮੈ ਵਿਚਿ ਬੀਜਿਆ ? ਜਿਉ ਰਾਜੇ ਦੁਰਜੋਧਨ ਕੇ ਘਰਿ ਸ੍ਰੀ ਠਾਕੁਰ ਜੀ ਨ ਆਇਆ, ਉਨਿ ਹਉਮੈ ਕਹੀ। ਅਰੁ ਬਿਦਰਿ ਕੇ ਘਰਿ ਆਇ ਭੋਜਨੁ ਕੀਆ। ਤਿਉ ਹਉਮੈ ਕੀਤੀ, ਇਉ ਭੀ ਜਗ ਕੋਏ ਕਾ ਪੁੰਨੁ ਜਾਤਾ ਹੈ। ਐਪਰੁ ਏਕ ਹੈ, ਜਿ ਜਗਤ ਮਹਿ ਚਾਰਿ ਦਿਨ ਸੋਭਾ ਹੋਤੀ ਹੈ। ਇਤਨਾ ਹੀ ਫਲੁ ਹੈ, ਪਰੁ ਪੁੰਨੁ ਕਿਛੁ ਨਾਹੀ''। ਤਬ ਉਨਿ ਭਾਗੋ ਅਰੁ ਗੰਗੂ ਕਹਿਆ ਜਿ, ''ਗੁਰੂ ਜੀ ! ਏਹ ਅਗੈਂ ਦੀ ਬਾਤ ਤੁਧਨੋ ਦਿਸਟਿ ਆਈ, ਜਿ ਅਗੈ ਏਹ ਹੋਇ ਵਰਤਿਆ। ਗੁਰੂ ਜੀ ! ਜਾ ਤੇਰੀ ਏਹ ਪਹੁਚ ਹੈ, ਤਾਂ ਏਹ ਬਾਤ ਤੈਨੋ ਨਜਰਿ ਆਈ ਜੀ। ਤੁਧਨੋ ਅਗਮ[4] ਨਿਗਮ ਦੀ ਸੋਝੀ ਤਾਂ ਹੈ, ਜਾਂ ਤੂ ਪੂਰਾ ਪੁਰਖੁ ਹੈਂ ਜੀ। ਤੂ ਪੂਰਾ ਤਾਂ ਭਇਆ ਹੈਂ, ਜਾਂ ਤੈਨੋ ਪਰਮੇਸੁਰ ਕੀ ਕਿਰਪਾ ਹੋਈ। ਭਗਤ ਅਰੁ ਭਗਵਾਨ ਮਹਿ ਸਾਧ ਵੇਦ ਕਹਦੇ ਹੈਨਿ, ਜਿ ਅੰਤਰਾ[5] ਕਿਛੁ ਨਾਹੀ। ਐਪਰੁ ਜੀ, ਜਾਂ ਤੈਂ ਜੇਹੇ ਮਹਾ ਪੁਰਖ ਇਸਿ ਜਗ ਵਿਚਿ ਆਏ, ਜਿਉ ਪਾਂਡਵ ਕੇ ਜਗ ਵਿਚਿ ਬਾਲਮੀਕ ਆਇਆ ਥਾ, ਸੁ ਭਗਤੁ ਥਾ। ਅਰੁ ਉਨ੍ ਕਾ ਜਗੁ ਪੂਰਨੁ ਹੂਆ ਥਾ। ਸੁ ਗੁਰੂ ਜੀ ! ਤੂ ਜਿ ਹੈਂ, ਸਿ ਪਰਮੇਸੁਰ ਕੀ ਮੂਰਤਿ ਹੈਂ। ਅਜੁ ਇਸਿ ਕਲੀ ਕਾਲ ਮਾਹਿ ਜੁਗੁ ਨਿਸਤਾਰਨ ਕੀ ਨਿਮਿਤਿ ਤੂ

---

[1]ਬਹੁਤ ਸਾਰਾ। [2]ਇਕੱਠੀ ਕੀਤੀ ਹੋਈ। [3]ਨਹੁੰਆਂ। [4]ਭਾਵ ਅਸਲੀ ਦਰਗਾਹ ਦੀ।
[5]ਭੇਦ, ਫਰਕ।

ਪ੍ਰਗਟਿਆ ਹੈਂ ਜੀ। ਜਾਂ ਤੇਰੀ ਚਰਨੀ ਪੜੀਂ, ਜਰੁ ਏਹੁ ਵਿਰਥਾ ਜਾਇਗਾ, ਤਾਂ ਤੁਧਨੋ ਹੀ ਸਰਮਾ ਹੈ ਜੀ। ਹਮ ਤਉ ਪਾਪੀ ਹੀ ਰਹਿ ਜੀ। ਹਮਾਰੇ ਕਰਮ ਐਸੇ ਹੀ ਹੈਂ। ਜਿਨ ਕਿਸੀ ਕੇ ਪੀਛੇ ਐਸੇ ਬੁਰੇ ਕਰਮ ਹੋਏ ਹੈਂ, ਅਰੁ ਨਾ ਆਗੇ ਕਿਸੀ ਕੇ ਹੋਹਿਗੇ ਜੀ। ਹਮ ਤਉ ਜੀ, ਐਸੇ ਹੀ ਪਾਪੀ ਹੈਂ, ਪਰੁ ਜੀ ਤੇਰੇ ਚਰਨ ਈਹਾ ਪੜੇ ਹੈਂ। ਜਿਉ ਜਾਣਹਿ, ਤਿਉ ਥਾਇ ਪਾਇ ਜੀ''। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ। ਹਸਿ ਕਰਿ ਕਹਿਆ ਜਿ, ''ਜਾਹਿ ਪੁਰਖਾ! ਜਿ ਕਿਛੁ ਤੁਮਹੁ ਬੀਜਿਆ ਹੈ, ਸੁ ਤਿਲ ਤਿਲ ਤੀਕੁ ਦਰਗਾਹ ਪਰਮੇਸੁਰ ਕੀ ਥਾਇ ਪੜਿਆ। ਤਬ ਭਾਗੋ ਅਰੁ ਗੰਗੂ ਉਠਿ ਕਰਿ ਪੈਰੀਂ ਪਏ। ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ। ਕਹਣੇ ਲਾਗੇ ਜਿ, ਵਾਹ ਵਾਹ! ਗੁਰੂ ਬਾਬਾ ਨਾਨਕੁ! ਕਰਣ ਕਾਰਣ ਸਮਰਥੁ।

॥ ਸਲੋਕੁ ॥

ਰੇ ਮਨ ਹੰਉਮੈ ਛੋਡਿ ਕਰਿ, ਕਰਹੁ ਰਾਮ ਕੀ ਸੇਵ ॥
ਜਨਮ ਮਰਨ ਦੁਖੁ ਕਟੀਐ, ਸਰਨਿ ਪਰਹੁ ਗੁਰਦੇਵ ॥
ਨਾਨਕ ਦਾਸ ਮਿਲਾਇਲੇ, ਭੁਜਾ[1] ਪਕਰਿ ਬਾਸੁਦੇਵ[2] ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੁ ਸਤਿ। ਰਾਮ ਰਾਮ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧੦ ॥ ੨੩੯ ॥ ੨੩੯ ॥

---

# ਅੰਮ੍ਰਿਤ ਵੇਲੇ ਦਾ ਸਿਮਰਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੁਰੂ ਅੰਗਦ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਲਹੌਰ ਤੇ ਫੇਰਿ ਕਰਤਾਰ ਪੁਰਿ ਆਇਆ। ਤਬ ਏਕ ਦਿਨਿ ਗੁਰੂ ਬਾਬਾ ਜੀ ਰਾਵੀ ਨਦੀ ਕੇ ਕਿਨਾਰੇ ਊਪਰਿ ਜਾਇ ਬੈਠਾ, ਸਾਥੇ ਅੰਗਦੁ ਚੇਲਾ ਪੀਛੇ ਜਾਇ ਬੈਠਾ। ਤਬ ਅਢਾਈ ਪਹਰ ਰਾਤਿ ਰਹਤੀ ਥੀ, ਜਬ ਏਕੁ ਪਹਰੁ ਰਾਤਿ ਪਿਛਲੀ ਆਇ ਰਹੀ, ਤਬ ਗੁਰੂ ਬਾਬੇ ਬਸਤਰ ਉਤਾਰਿ ਕਰਿ ਇਸਨਾਨੁ ਕੀਆ। ਬਹੁੜਿ 'ਜਪੁ' ਪੜਨੇ ਕੇ ਕਪੜੇ ਪਹਿਰੇ। ਤਬ ਗੁਰੂ ਬਾਬਾ ਨਾਨਕੁ ਸਿਮਰਨਿ ਬੈਠਾ। ਲਾਗਾ ਪਰਮੇਸੁਰ ਕਾ ਸਿਮਰਨੁ ਕਰਨੇ। ਸਾਹਿਬ ਅਪਨੇ ਕੀ ਸਿਫਤਿ ਲਾਗਾ ਕਰਨੇ। ਕਿਆ ਸਿਫਤਿ ਲੇ ਉਠਿਆ :—

॥ ਸਲੋਕੁ ॥

[3]ਸਬਾਹੀ[4] ਸਾਲਾਹ ਜਿਨੀ ਧਿਆਇਆ ਇਕਮਨਿ ॥
ਸੇਈ ਪੂਰੇ ਸਾਹ ਵਖਤੈ[5] ਉਪਰਿ ਲੜਿ ਮੁਏ ॥
ਦੂਜੈ[6] ਬਹੁਤੇ ਰਾਹ ਮਨ ਕੀਆਂ ਮਤੀ ਖਿੰਡੀਆ ॥
ਬਹੁਤੁ ਪਏ ਅਸਗਾਹ[7] ਗੋਤੇ ਖਾਹਿਨਿ ਨ ਨਿਕਲਹਿ ॥
ਤੀਜੈ ਮੁਹੀ[8] ਗਿਰਾਹ ਭੁਖ ਤਿਖਾ ਦੁਇ ਭਉਕੀਆ[9] ॥

---

[1]ਬਾਂਹ। [2]ਜਿਸ ਵਿਚ ਸਭ ਦਾ ਨਿਵਾਸ ਹੈ ਅਰ ਜੋ ਸਭ ਵਿਚ ਹੈ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੪੫। [4]ਸੁਬਹ ਵੇਲੇ, ਅੰਮ੍ਰਿਤ ਵੇਲੇ ਪੋਥੀ ਵਿਚ ''ਸਾਲਾਹੀ ਸਾਲਾਹਿ'' ਹੈ। [5]ਵੇਲੇ ਸਿਰ। ਭਾਵ ਅੰਮ੍ਰਿਤ ਵੇਲੇ ਨੂੰ ਚੰਗੀ ਤਰ੍ਹਾਂ ਵਰਤਦੇ ਹਨ। [6]ਦੂਜੇ ਪਹਿਰ। [7]ਅਥਾਹ ਸਮੁੰਦਰ (ਸੰਸਾਰਕ ਗੁੰਝਲਾਂ ਰੂਪ)। [8]ਮੂੰਹ ਵਿਚ ਭੋਜਨ ਪਾਇਆ। [9]ਭਾਵ ਭੜਕੀਆਂ।

ਖਾਧਾ[1] ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥
ਚਉਥੈ ਆਈ ਊਂਘ[2] ਅਖੀ ਮੀਟਿ ਪਵਾਰਿ[3] ਗਇਆ ॥
ਭੀ ਉਠਿ ਰਚਿਓਨੁ ਵਾਦੁ[4] ਸੈ ਵਰਿਆ ਕੀ ਪਿੜ ਬਧੀ[5] ॥
ਸਭੇ ਵੇਲਾ ਵਖਤ ਸਭਿ ਜੇ ਅਠੀ[6] ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ ਸਚਾ[7] ਨਾਵਣੁ ਹੋਇ ॥ ੧ ॥

ਏਹੁ ਸਲੋਕੁ ਗੁਰੂ ਬਾਬੇ ਨਾਨਕ ਜੀ ਪੜਿਆ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਵਾਹ ਵਾਹ ! ਸਚੇ ਸਾਹਿਬ ! ਤੇਰੀ ਸਿਫਤਿ ਕਉਣੁ ਹੈ ਜਿ ਕਰਿ ਸਕੈ ? ਕਿਨੈ ਨਾਹੀ ਕਰਿ ਸਕੀ । ਜੀ, ਤੇਰੀ ਸਿਫਤਿ ਕੋ ਜਾਣਦਾ ਹੀ ਨਾਹੀ । ਕਰੇ, ਸੁ ਕੋਈ ਕਿ ਆਖਿ ਕੈ ਕਰੈ ? ਜੇ ਤੇਰਾ ਕੋਈ ਕਿਛੁ ਸੁਮਾਰੁ ਜਾਣੈ, ਤਾਂ ਤੇਰੀ ਸਿਫਤਿ ਕਰੇ । ਸੁ ਤੇਰੀ ਸਿਫਤਿ ਕੋਈ ਨਾਹੀ ਜਾਣਦਾ, ਤਾਂ ਹੰਉ ਜਤੀਮੁ ਤੇਰੀ ਸਿਫਤਿ ਦਾ ਵਖਿਆਣੁ ਕਰੀ, ਸੁ ਕਿਆ ਕਰੀ ? ਪਰ ਇਕ ਬਾਤ ਹੈ, ਜਿ ਤੇਰੀ ਸਿਫਤਿ ਨੂ ਤੇਰੇ ਨਾਵ ਲੈਣੇ ਨੂ ਲੋਚਦੇ ਹੈਨਿ, ਤਾਂ ਤਾਂ ਹੰਉ ਓਨ੍ਹਾ ਦੀ ਕਿਛੁ ਏਕ ਸਲਾਹ ਕਰੀਂ, ਜੇ ਕਰਿ ਸਕਾਂ । ਸਬਾਹ ਕਹੀਐ, ਭਲਕੁ । ਸੁ ਭਲਕੇ ਹੀ ਉਠਿ ਕੈ, ਉਨ੍ਹ ਕਾ ਨਾਮੁ ਲੀਜੀਐ, ਜਿਨਹੁ ਇਕ ਮਨਿ ਹੋਇ ਕਰਿ ਪਾਰਬ੍ਰਹਮ ਕਾ ਨਾਮੁ ਅਰਾਧਿਆ ਹੈ। ਸਬਾਹੀ, ਹਉ ਉਨਹੀ ਕਉ ਸਲਾਹੀ, ਜਿਨ੍ਹੀ ਤੂ ਇਕ ਮਨਿ ਹੋਇ ਕੈ ਧਿਆਇਆ ਹੈ, ਆਤਮੇ ਕੀ ਪ੍ਰੀਤਿ ਕਰਿ ਕਰਿ । ਮੈ ਉਨ੍ਹ ਹੀ ਕਾ ਨਾਉਂ ਜਪੀਂ, ਜਿਨ੍ਹੀ ਹੋਰ ਸਭ ਆਸਰੇ, ਮਾਇਆ ਦੀ ਪ੍ਰੀਤਿ ਛਾਡਿ ਕਰਿ, ਰਾਜ ਭੋਗ ਉਪਰਹੁ ਮਨੁ ਉਤਾਰਿ ਕਰਿ, ਇਕ ਮਨਿ ਹੋਇ ਕਰਿ, ਏਕ ਤੇਰੇ ਨਾਵ ਸਾਥਿ ਮਨੁ ਆਣਿ ਰਾਖਿਆ ਹੈ । ਤਾਂ ਹੰਉ ਉਨ੍ਹ ਕਾ ਨਾਮੁ ਜਪੀਂ, ਜੇ ਤੁਧਿ ਭਾਵੈ, ਅਰੁ ਤੂ ਮਿਹਰਵਾਨੁ ਹੋਹਿ । ਸੇ ਓਇ ਕੈਸੇ ਹੈਂ ? ਜਿ ਤੇਰਾ ਨਾਮੁ ਜਪਤੇ । ਓਇ ਪੂਰੇ ਸਾਹ ਹੈਂ, ਅਰੁ ਪੂਰੇ ਧਨ ਪਾਤ੍ਰ ਹੈਂ, ਜਿਨ੍ਹੀ ਇਸ ਵਖਤਿ ਤੇਰਾ ਨਾਮੁ ਜਪਿਆ ਹੈ । ਕਿਉ ਜਿ ਏਸੁ ਵਖਤ ਕੇ ਰਖਵਾਲੇ ਬਹੁਤੁ ਹੈਂ । ਐਸੇ ਰਖਵਾਲੇ ਹੈਂ, ਜਿਨ੍ਹਾ ਕਾ ਏਹੁ ਵਰੁ[8] ਨਾਹੀ । ਜਿ ਓਇ ਰਖਵਾਲੇ ਜਿ ਹੈਂ, ਸੁ ਉਨ੍ਹ ਕਾ ਬਲੁ ਕੈਸਾ ਹੈ ? ਜਿ ਖਰਾ ਬਹੁਤੁ ਬਲੁ ਹੈ । ਇਸ ਵਖਤਿ ਮਾਨੁਖ ਕਉ ਓਇ ਸਿਮਰਨੁ ਕਰਣੇ ਨਾਹੀ ਦੇਤੇ । ਓਇ ਐਸੇ ਬਲੀ ਹੈਂ, ਜਿ ਇਕੋ ਜਣਾ ਸਾਰੇ ਸੈਸਾਰ ਨੋ ਢਾਹਿ ਘਤਦਾ ਹੈ, ਆਜਜੁ[9] ਕਰਦਾ ਹੈ । ਮਸਕਤਿ[10] ਕਰਾਇਦੇ ਹੈਨਿ; ਮਜੂਰੀ ਕਰਾਇਦੇ ਹੈਨਿ; ਅਨੇਕ ਅਨੇਕ ਪਾਪ ਅਨਰਥ ਕਰਾਵਦੇ ਹੈਨਿ, ਮਾਰਗ ਤੇ ਕੁਮਾਰਗਿ ਚਲਾਇਦੇ ਹੈਨਿ । ਏਹੋ ਮਾਰਗਿ ਵਤਿ ਘਤਦੇ ਹੈਨਿ, ਜਿਤੁ ਏਸ ਦੇ ਸੁਖ ਦਾ ਨਾਸੁ ਹੋਇ । ਸਾਹੁ ਪਾਤਿਸਾਹੁ, ਸੂਰਮਾ, ਜੋਧਾ, ਉਨ੍ਹ ਕੇ ਆਗੇ ਕੋਈ ਠਹਰਾਇ ਨਾਹੀ ਸਕਦਾ । ਸੁ ਏਹੇ ਜੇਹੇ ਜੋਧੇ ਅਠਾਰਹ ਹਜਾਰ, ਏਸੁ ਵਖਤ ਦੇ ਰਖਵਾਲੇ ਹੈਨਿ । ਏਸੁ ਮਾਨੁਖ ਨੂ ਏਸ ਵਖਤਿ ਨਾਉ ਲੈਣ ਨਾਹੀ ਦੇਦੇ । ਜਿ ਕੋਈ ਏਸ ਵਖਤਿ ਨਾਉ ਲੈਣ ਦੇ ਵਾਸਤੇ ਏਨ੍ਹਾ ਜੋਧਿਆ ਨਾਲਿ ਲੜਾਈ ਕਰੇ, ਏਸ ਵਖਤ ਉਪਰਿ ਲੜਾਈ ਕਰਦੇ ਹੀ ਰਹੇ ਅਤੇ ਲੜਾਈ ਕਰਦਾ ਹੀ ਕਰਦਾ ਮਰੇ । ਤਉ ਏਸੁ ਵਖਤ ਕਾ ਸਿਮਰਨੁ ਇਸ ਕਉ ਹਥਿ ਆਵੈ । ਤਬ ਏਸੁ ਕੀ ਪੂਰੀ ਪੜੈ । ਅਰੁ ਅਉਰੁ ਜੋ ਜੋਧੇ ਹੈਨਿ ਸੰਸਾਰ ਕੇ, ਇਕ ਦਿਹਿ ਓਇ, ਇਕ ਦਿਹਿ ਲੜਾਈ ਕਰਦੇ ਹੈਨਿ, ਫੇਰਿ ਹਟਿ ਰਹਦੇ ਹੈਨਿ । ਅਤੇ ਏਹ ਜਿ ਜੋਧੇ ਹੈਨਿ, ਸਿ ਏਹ ਨਿਤਾ ਪ੍ਰਤ ਲੜਾਈ ਕਰਦੇ ਰਹਦੇ ਹੈਨਿ । ਜਿ ਕੋਈ ਪੂਰਾ ਸੂਰਮਾ ਹੋਇ, ਇਨ੍ਹ ਕੇ ਸਾਥਿ ਨਿਤਾ ਪ੍ਰਤ ਲੜਾਈ ਕਰਦਾ ਰਹੈ, ਹਟੈ ਮੂਲੇ ਨਾਹੀ । ਤਾਂ ਓੜਕ ਮਰਣ ਸਮੇ ਤੀਕੁ ਮੂਹੁ ਨ ਮੋੜੈ, ਤਾਂ ਸੋਈ ਪੂਰਾ ਸਾਹੁ ਕਹੀਐ, ਜਿ ਪਿਛਲੇ ਪਹਰਿ ਰਾਤਿ ਦੇ ਜਾਗੈ, ਨਾਉ ਸਿਮਰੈ । ਜਬ ਦੂਜਾ ਪਹਰੁ ਦਿਨ ਚੜਦਾ ਹੈ, ਤਾਂ ਬਹੁਤੀ ਰਾਹੀ ਮਨੁ

---

[1]ਜੋ ਖਾਧਾ ਹੁੰਦਾ ਹੈ, ਉਹ ਭਸਮ ਹੋ ਜਾਂਦਾ ਹੈ, ਫਿਰ ਖਾਣ ਲਈ ਚਾਹ ਪੈਦਾ ਹੁੰਦੀ ਹੈ । [2]ਊਂਘ । [3]ਪ੍ਰਲੋਕ ਵਿਖੇ ਭਾਵ ਘੂਕ ਸੌਂ ਗਿਆ । [4]ਝਗੜਾ । [5]ਅਖਾੜਾ । [6]ਅਠੇ ਪਹਿਰ । [7]ਆਤਮਿਕ ਇਸ਼ਨਾਨ । [8]ਵਰਜਨ ਵਾਲਾ, ਰੋਕਣ ਵਾਲਾ । [9]ਦੀਨ, ਦੁਖੀ । [10]ਮਿਹਨਤ, ਘਾਲ ।

ਪੈ ਦਉੜਦਾ ਹੈ। ਨਾ ਹੀ ਜੇਹਾ ਉਸਿ ਵਖਤਿ ਸਾ, ਏਹਾ ਉਸਿ ਸਿਮਰਣ ਨੂ ਫਿਰਿ ਦੂਜੇ ਵਖਤਿ ਨ ਹੋਇਓ। ਬਹੁਤੀ ਰਾਹੀਂ ਮਨੁ ਮਾਇਆ ਨੂ ਦਉੜਿਆ। ਲਾਗਾ ਮਨ ਦੀਆਂ ਮਤੀ ਦਉੜਾਵਣਿ, ਮਇਆ ਅਰੁ ਰੋਜਗਾਰ ਕਰਣੇ ਨੂ। ਵੜਿਆ ਅਸਗਾਹ ਲਾਲਚਾਂ ਵਿਚਿ ਪੈਆ, ਜਿਨੀ ਹੂ ਫਿਰਿ ਨਿਕਲਿ ਨ ਸਕੀ। ਲਾਗਾ ਗੋਤੇ ਖਾਣਿ, ਤ੍ਰਿਸਨਾ ਦੇ ਅਤੇ ਆਸਾ ਦੇ ਦਰੀਆਵ ਵਿਚਿ ਪੈਆ ਲਾਗਾ ਗੋਤੇ ਖਾਣਿ, ਪਿਟਦਾ ਮਾਇਆਂ ਦੇ ਕੰਮ ਲਾਲਚ ਵਿਚਿ। ਭੀ, ਜਾਂ ਤੀਸਰਾ ਪਹਰੁ ਦਿਨ ਕਾ ਹੋਇਆ, ਤਾਂ ਭੁਖ ਲਗੀ। ਭੁਖ ਮਲਿਆ, ਤਾਂ ਫਿਰਿ ਆਇ ਕਰਿ ਪਿਟਦੇ ਪਿਟਦੇ ਗਿਰਾਹੁ ਅੰਨ ਦਾ ਮੁਖਿ ਪਾਇਓਸੁ। ਭੁਖ ਅਤੇ ਤ੍ਰਿਹ ਆਜਜੁ[1] ਕੀਤਾ। ਫੇਰਿ ਜਾ ਖਾਇ ਪੀ ਮੁਕਾ, ਤੇ ਚਉਥਾ ਪਹਰੁ ਸਵੀਂ। ਸੰਵੈ ਆਇਆ ਤਾਂ ਪੈ ਸੁਤਾ। ਊਂਘ ਆਈਸੁ। ਸੋ ਅਖੀ ਮੀਟੀਆਂ, ਸੋ ਪਵਾਰਿ ਗੇਆ। ਸੁਤਾ ਸੁਤਾ ਜਾਂ ਚੇਤਿਆ, ਤਾਂ ਫੇਰਿ ਓਨ੍ਹੀ ਹੀ ਗਲੀ ਉਠਿ ਲਗਾ। ਭੀ, ਵਾਦੁ ਵਿਰੋਧ, ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ ਲੇ ਉਠੀਆਂ। ਕਈ ਸੈ ਬਰਸਾਂ ਦੀ ਪੈਜ ਬਧੀਅਨੁ, ਜਿ ਨਾ ਮੈ ਕਦੇ ਮਰਣਾ ਹੀ ਹੈ, ਅਰੁ ਨਾ ਮੈ ਕਿਸੀ ਕਾ ਭਉ ਹੈ। ਏਹਾ ਅਹੰਕਾਰੁ ਵਿਚਿ ਹੋਇਆ, ਜਿ ਕਿਸ ਹੀ ਵਖਤਿ ਪਰਮੇਸੁਰ ਕਉ ਯਾਦਿ ਕਰਣੇ ਤੇ ਰਹਿਆ। ਵਖਤੀ ਤਾਂ ਸਭਨੀ ਨਾਉ ਪਰਮੇਸੁਰ ਕਾ ਸਿਮਰਣ ਭਲਾ ਹੈ, ਪਰ ਜੰ ਅਠਵੇਂ ਪਹਰਿ ਪਿਛਲੀ ਰਾਤਿ ਭਾਉ ਭਉ ਕਰਿ ਕਰਿ ਪਰਮੇਸੁਰ ਕਾ ਨਾਮੁ ਸਿਮਰੈ, ਤਾਂ ਏਸ ਦੇ ਸਭੋ ਹੀ ਵਖਤ ਵੇਲੇ ਥਾਇ ਪੜਹਿ। ਅਠਿ ਸਠਿ ਤੀਰਥ ਕਾ ਇਸਨਾਨੁ ਇਸ ਕਾ ਪੂਰਾ ਹੋਇ, ਜੇ ਉਸ ਵਖਤਿ ਏਸ ਕੇ ਮਨਿ ਸਾਹਿਬ ਕੀ ਸਿਫਤਿ ਨਾਮੁ, ਮਨ ਕੇ ਮੁਖ ਕੇ ਵਿਖੇ ਬਸੈ"। ਤਬ ਗੁਰੂ ਅੰਗਦੁ ਬੋਲਿਆ ਜਿ, "ਬਾਬਾ ਪਾਤਸਾਹ ਸਲਾਮਤਿ! ਜਿ ਜੀਅ ਸੰਸਾਰੀ ਹੈਂ, ਤਿਨ੍ਹਾ ਨੂ ਤਾਂ ਇਕਤੁ ਹੀ ਪਹਿਰ ਭੀ ਭਉ ਬਹੁਤੁ ਹੈ, ਪਰੁ ਜਿਨ੍ਹੀ ਪਰਮੇਸੁਰ ਕਾ ਕਹਾਇਆ ਹੈ, ਸਿ ਓਇ ਕਿਆ ਕਰਹਿ"? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ। ਮੈ ਤੁਧ ਉਪਰਿ ਹਥੁ ਰਖਿਆ ਹੈ। ਜਿਵ ਹੈ, ਤਿਵ ਤੂ ਕਹੁ"। ਤਬ ਆਗਿਆ ਗੁਰੂ ਬਾਬੇ ਜੀ ਕੀ ਸਾਥਿ, ਅੰਗਦੁ ਚੇਲਾ ਗੁਰੂ ਬਾਬੇ ਜੀ ਬੋਲਿਆ :—

॥ ਸਲੋਕੁ ॥

ਸੇਈ[2] ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ।
ਦਰਸਨਿ ਰੂਪਿ ਅਥਾਹ[3] ਵਿਰਲੇ ਪਾਈਅਹਿ ॥
ਕਰਮਿ[4] ਪੂਰੈ ਪੂਰਾ ਗੁਰੁ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ[5] ਘਟੈ ਨਾਹੀ ਤੋਲੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕੇ ਆਗੇ ਅੰਗਦੁ ਚੇਲਾ ਬੇਨਤੀ ਕਰਤਾ ਹੈ ਜਿ, "ਬਾਬਾ ਜੀ ਸਲਾਮਤਿ! ਸੋ ਤੂ ਹੀ ਪੂਰਾ ਹੈਂ ਜੀ। ਜਿਸ ਕਉ ਪੂਰਾ ਪੁਰਖੁ ਕਹੀਤਾ ਹੈਂ, ਸੁ ਤੂਹੇ ਹੈਂ, ਜਿ ਜਿਨ੍ਹੀ ਤੂ ਪੂਰਾ ਪਾਇਆ ਹੈ। ਸਿ ਪੂਰੇ ਸਾਹ ਓਈ ਹੈਂ ਜੀ। ਓਨਾ ਨੋ ਅਠਾਂ ਹੀ ਪਹਰਾਂ ਵਿਚਿ, ਹੋਰੁ ਰੰਗੁ ਕੋਈ ਨਾਹੀ ਬਿਨਾ ਇਕਸ ਤੇਰੇ ਨਾਮ ਥੀ। ਜੀ, ਓਇ ਮਾਇਆ ਤੇ ਸਹਸੇ ਤੇ, ਅਠੇ ਪਹਰ ਵੇਪਰਵਾਹ ਹੈਂ। ਇਕਤੇ ਹੀ ਰੰਗਿ ਰਤੇ ਰਹਦੇ ਹੈਨਿ ਪਰਮੇਸੁਰ ਕੇ। ਜਿ ਕੋਈ ਉਨ੍ ਕਾ ਰੂਪੁ ਦੇਖੈ, ਦਰਸਨਿ ਲਾਗੈ, ਸੋ ਭੀ ਨਿਹਾਲੁ ਹੋਇ। ਉਨ੍ ਕੇ ਦਰਸਨ ਅਰੁ ਰੂਪ ਕਾ ਅੰਤੁ ਕੋਈ ਨਾਹੀ। ਪਰੁ ਜੀ, ਏਸੁ ਜਗਤ ਕੇ ਵਿਖੇ ਓਇ ਵਿਰਲੇ ਕੇਈ ਪਾਈਤੇ ਹੈਂ, ਜਿ ਐਸੇ ਹੈਂ, ਸਿ ਕੋਈ ਵਿਰਲੈ ਹੈਂ ਜੀ। ਜਿਸ ਕਉ ਕਰਮੁ ਪਰਮੇਸੁਰ ਕਾ ਹੋਇ, ਸੁ ਤਿਸ ਕਉ ਤੂ ਪੂਰਾ ਗੁਰੂ ਮਿਲਹਿ, ਜਿਸ ਕਾ ਵਚਨੁ ਪੂਰਾ ਅਟਲੁ। ਵਚਨੁ ਕਿਆ ਕਹੀਐ? ਜਿ ਜਿਸ ਕੇ ਵਚਨਿ ਹੀ ਕਰਿ ਜੀਉ ਮੁਕਤਾ ਹੋਇ। ਬਿਨਾਂ ਜਪ ਤੇ ਬਿਨਾ ਤਪ ਤੇ, ਬਿਨਾਂ ਕਰਮ ਧਰਮ, ਦਾਨ ਪੁਨ,

---

[1] ਦੁਖੀ।
[2] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੬, ਇਹ ਸਲੋਕ ਗੁਰੂ ਅੰਗਦ ਦੇਵ ਜੀ ਦਾ ਹੈ।
[3] ਅਪਾਰ, ਅਕਹਿ।
[4] ਪੂਰੇ ਭਾਗਾਂ ਨਾਲ।
[5] ਪੋਥੀ ਵਿਚ "ਮਿਲੈ" ਹੈ।

ਤਟ ਤੀਰਥ, ਗਿਆਨ ਧਿਆਨ, ਜੋਗ ਸਾਧਨਾ, ਸੰਜਮ ਕੀਏ ਬਿਨਾ ਹੀ, ਜਿਸਕੇ ਵਚਨਿ ਕਰਿ ਕਰਿ ਜੀਉ ਪਰਮ ਪਦ ਕਉ ਜਾਇ ਪ੍ਰਾਪਤਿ ਹੋਇ। ਜਬ ਐਸਾ ਪੂਰਾ ਗੁਰੂ ਮਿਲੈ, ਤਉ ਈਹਾਂ ਭੀ ਤੋਲੁ ਘਟਿ ਨ ਹੋਇ, ਅਰੁ ਊਹਾਂ ਭੀ ਘਟਿ ਨ ਹੋਇ। ਤੇਰੇ ਵਚਨਿ ਹੀ ਕਰਿ ਕਰਿ ਮੁਕਤਿ ਪਦਵੀ ਜੀਉ ਪਾਵੈ। ਪਰੁ ਜੀ, ਜਿਸ ਕਉ ਤੂ ਦੇਇਆ ਕਰਿ ਕਰਿ ਮਿਲਹਿ, ਤਬ ਘਟੈ ਨਾਹੀ"। ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਖੁਸੀ ਹੋਇਆ ਚੇਲੇ ਅੰਗਦ ਊਪਰਿ। ਕਹਿਉਸੁ, ਜਿ ਆਉ ਪੁਰਖਾ! ਪੈਰੀ ਪਉ। ਤੂ, ਮੈ ਪੂਰਾ ਕੀਆ ਹੈ। ਜਿ ਕੋਈ ਤੁਝ ਕਉ ਮਿਲੈਗਾ, ਸੋ ਭੀ ਪੂਰਾ ਹੋਇਗਾ। ਤਬ ਗੁਰੂ ਅੰਗਦੁ ਗੁਰੂ ਬਾਬੇ ਜੀ ਕੀ ਚਰਨੀ ਲਾਗਾ। ਗੁਰੂ ਬਾਬੇ ਸਿਰ ਊਪਰਿ ਹਾਥੁ ਰਖਿਆ। ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ।

॥ ਸਲੋਕੁ ॥

ਪਿਛਲੀ ਰਾਤੀ ਚੇਤਿ ਤੂ, ਹਰਿ ਜਪਿ ਹਿਰਦੇ ਮਾਹਿ ॥
ਤੀਨਿ ਤਾਪ ਤਨ ਤੇ ਮਿਟਹਿ, ਦਾਸ ਨਾਨਕ ਸਰਨੀ ਪਾਹਿ ॥ ੧ ॥

ਬੋਲਹੁ ਵਾਹਗੁਰੂ। ਧੰਨੁਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿਗੁਰੂ। ਰਾਮ, ਰਾਮ, ਰਾਮ। ਸਤਿਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੧ । ੨੩੯ ॥

---

# ਚਤੁਰਾਈ ਪ੍ਰਭੂ ਪ੍ਰਾਪਤੀ ਦਾ ਸਾਧਨ ਨਹੀ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਬੈਠਾ ਹੈ ਅਪਣੇ ਅਸਥਲ ਕੇ ਵਿਖੇ। ਅਰੁ ਏਕਿ ਤੀਨਿ ਚਾਰਿ ਬੈਸਨਉ ਗਿਆਨੀ ਆਪਸ ਕਉ ਮਹਾ ਚਤੁਰ ਬੇਤੇ[1] ਜਾਣਿ ਕਰਿ, ਗੁਰੂ ਬਾਬੇ ਜੀ ਕਉ ਆਇ ਮਿਲੈ। ਆਇ, ਰਾਮ ਕ੍ਰਿਸਨੁ ਕਰਿ ਬੈਠੇ। ਤਬ ਗੁਰੂ ਬਾਬੇ ਉਨ੍ ਕਉ ਬਹੁਤੁ ਆਦਰੁ ਕੀਆ। ਤਬ ਘੜੀ ਏਕ ਦੋਇ ਸਸਤਾਇ ਕਰਿ, ਓਇ ਉਠਿ ਕੀਰਤਨੁ ਕਰਨੇ ਲਾਗੇ ਰਾਗ ਕਉ ਭਲੀ ਭਾਂਤਿ ਅਲਾਪਿ ਕਰਿ ਅਰੁ ਰੀਝਿ ਰੀਝਿ ਅਖੀ ਮੀਟਿ ਕਰ ਲਾਗੇ ਗਾਵਣੇ। ਅਰੁ ਗਾਵਿ ਗਾਵਿ ਸਾਥੇ ਅਰਥੁ ਲਾਗੇ ਸਮਝਾਵਣੇ, ਆਪ ਕਉ ਚਤੁਰ ਬੇਤੇ ਜਾਣਿ ਕਰਿ। ਤਬ ਗੁਰੂ ਅੰਗਦ, ਗੁਰੂ ਬਾਬੇ ਨਾਨਕ ਜੀ ਪਾਸਿ ਬੇਨਤੀ ਕਰੀ ਜਿ, "ਜੀ ਪਾਤਸਾਹ! ਏਹ ਤਉ ਬਹੁਤੁ ਹੀ ਬਹੁਤੁ ਉਮਗਿ ਉਮਗਿ ਕਰਿ ਰਾਗ ਕਉ ਗਾਵਤੇ ਹੈਂ, ਪਰੁ ਜੀ ਦੇਖਾਂ, ਏਨ੍ਹਾਂ ਕੇ ਮਨ ਕੀ ਬਾਤ ਕਿਉ ਕਰਿ ਹੈ?" ਤਬ ਉਨ੍ ਕੇ ਪ੍ਰਥਾਇ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ, ਆਸਾ ਰਾਗ ਮਹਿ ਜਿ :—

ਗਾਵਹਿ[2] ਗੀਤੇ ਚੀਤਿ ਅਨੀਤੇ[3] ॥
ਰਾਗੁ ਸੁਣਾਇ ਕਹਾਵਹਿ ਬੀਤੇ[4] ॥
ਬਿਨੁ ਨਾਵੈ ਮਨਿ ਝੂਠ ਅਨੀਤੇ[5] ॥ ੧ ॥
ਕਹਾ ਚਲਹੁ ਮਨ ਰਹਹੁ[6] ਘਰੇ ॥
ਗੁਰਮੁਖਿ ਰਾਮ ਨਾਮ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥ ਰਹਾਉ ॥

---

[1] ਚਹੁੰ ਵੇਦਾਂ ਦੇ ਜਾਣਨ ਵਾਲੇ ਭਾਵ ਬਹੁਤ ਵਿਦਵਾਨ।
[2] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੪੧੪।
[3] ਚਿਤ ਵਿਚ ਕੁਕਰਮ ਹਨ।
[4] ਸੰਸਾਰਕ ਵਾਸਨਾ ਤੋਂ ਲੰਘ ਕੇ ਪਰਮ ਪਦ ਨੂੰ ਪਹੁੰਚੇ ਹੋਏ। ਪੋਥੀ ਵਿਚ "ਰਾਗ ਅਲਾਪਿ ਕਹਾਵਹਿ ਬੇਤੇ" ਹੈ।
[5] ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ "ਬਿਨ ਨਾਵੈ ਮਨਿ ਝੂਠੀ ਪ੍ਰੀਤੇ" ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਏ ਬੈਸਨਉ ਗੀਤ ਤਉ ਗਾਵਤੇ ਹੈਂ, ਪਰੁ ਚੀਤੁ ਇਨ੍ ਕਾ ਅਨੀਤਿ ਊਪਰਿ ਅਨਤ[1] ਹੀ ਫਿਰਤਾ ਹੈ ਅਰੁ ਲੋਕਾਂ ਕਉ ਰਾਗੁ ਸੁਨਾਇ ਸੁਨਾਇ ਬੇਤੇ ਚਤੁਰ ਕਹਾਵਤੇ ਹੈਂ। ਸੁ ਬਿਨਾ ਪਰਮੇਸੁਰ ਕੇ ਨਾਮ ਗਾਵਣਾ, ਚਤੁਰਾਈ, ਸਭ ਝੂਠੀ ਪ੍ਰੀਤਿ ਹੈ। ਪੁਰਖਾ ਅੰਗਦਾ ! ਪਰਮੇਸੁਰ ਕਾ ਪ੍ਰੇਮੁ ਜਿ ਹੈ, ਸਿ ਗਾਵਣੇ ਅਰੁ ਪੜਨੇ ਮਹਿ ਨਾਹੀ, ਏਸੁ ਮਨ ਕਉ ਜਬ ਲਗਿ ਦੇਹੀ ਘਰ ਮਹਿ ਟਿਕਾਇ ਨ ਰਾਖੈ, ਅਰ ਗੁਰਮੁਖਿ ਹੋਇ। ਜੋ ਰਾਮ ਨਾਮ ਸੰਗਿ ਤ੍ਰਿਪਤਾਸੇ[2] ਹੈਂ, ਸੇ ਖੋਜਤੇ ਹਰਿ ਕਉ ਸਹਜੇ ਹੀ ਪਾਵਹਿਗੇ"। ਤਬ ਗੁਰੂ ਅੰਗਦ ਜੀ ਬੇਨਤੀ ਕਰੀ ਜਿ, "ਜੀ ਪਾਤਿਸਾਹ ! ਏਹ ਤਉ ਭਲੇ ਪ੍ਰੇਮ ਸਾਥਿ ਗਾਵਤੇ ਦ੍ਰਿਸਟਿ ਆਵਤੇ ਹੈਂ ਜੀ। ਪਰੁ ਇਨ੍ ਕੇ ਮਨ ਕੀ ਤੂਹੀ ਜਾਣਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਕਾਮੁ, ਕ੍ਰੋਧ ਮਨਿ ਮੋਹੁ ਸਰੀਰਾ ॥
ਲਬੁ ਲੋਭੁ ਅਹੰਕਾਰ ਸੁ ਪੀਰਾ[3] ॥
ਰਾਮ ਨਾਮ ਬਿਨੁ ਕਿਉ ਮਨੁ ਧੀਰਾ[4] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਜਿਨ੍ ਕੇ ਮਨ ਵਿਖੇ ਕਾਮੁ, ਕ੍ਰੋਧੁ, ਲੋਭੁ, ਮੋਹ, ਅਹੰਕਾਰੁ ਬਸਤਾ ਹੈ, ਤਉ ਗਾਵਿਐ ਅਰੁ ਸੁਣਿਐ ਕਿਆ ਹੋਤਾ ਹੈ ? ਭਾਵੈਂ ਕਿਤਨੇ ਜਤਨ ਕਰਹਿ, ਰਾਮ ਨਾਮ ਬਿਨਾ ਮਨਿ ਧੀਰਜੁ ਆਵਤਾ ਨਾਹੀ"। ਤਬ ਗੁਰੂ ਅੰਗਦ ਬੇਨਤੀ ਕਰੀ ਜਿ, "ਸਚੇ ਪਾਤਸਾਹ ! ਇਸ ਰਾਮ ਨਾਮ ਕਉ ਤਉ, ਸਾਰਾ ਜਗਤੁ ਸੈਸਾਰੁ ਨਾਇ ਨਾਇ ਜਪਤਾ ਹੈ, ਪਰੁ ਜੀ, ਓਹ ਜਪਣਾ ਕਉਣੁ ਹੈ, ਜਿਤੁ ਰਾਮਿ ਜਪਿਐ ਰਾਜਾ ਰਾਮੁ ਖੁਸੀ ਹੋਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਅੰਤਰਿ ਨਾਵਣੁ ਸਾਚੁ ਪਛਾਣੈ ॥
ਅੰਤਰ ਕੀ ਗਤਿ[5] ਗੁਰਮੁਖਿ ਜਾਣੈ ॥
ਸਾਚ ਸਬਦ ਬਿਨੁ ਮਹਲੁ[6] ਨ ਪਛਾਣੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਆਤਮੇ ਕੇ ਤਾਈਂ, ਆਤਮੇ ਕੇ ਅੰਤਰਿ ਹੀ ਗਿਆਨ ਕੇ ਸਰੋਵਰ ਵਿਖੇ ਇਸਨਾਨੁ ਕਰਾਵੈ। ਦੁਰਮਤਿ ਕੀ ਮੈਲੁ ਮਨ ਕਉ ਲਾਗਣੇ ਨ ਦੇਵੈ ਅਰੁ ਸਚੁ ਜਿ ਹੈ ਪਰਮੇਸੁਰ ਤਿਸ ਕਉ ਅੰਤਰਿ ਹੀ ਪਹਿਚਾਣੈ। ਪਰੁ ਅੰਤਰਿ ਕੀ ਗਤਿ ਗੁਰਮੁਖਿ ਹੋਏ ਬਿਨਾ ਜਾਨੀ ਨਾਹੀ ਜਾਤੀ। ਸਚ ਸਬਦ ਬਿਨਾ ਝੂਠ ਕਾ ਸਬਦੁ, ਝੂਠ ਕਾ ਸਬਦੁ ਸੁਭਾਇ ਕਰਿ ਭੀ ਮੁਖ ਤੇ ਅਰੁ ਸਾਚੁ ਭੀ ਸੋਈ ਬੋਲਤੇ ਹੈ, ਜਿਤੁ ਬੋਲਿਐ ਅਗਲੇ ਕਉ ਦੁਖੁ ਨ ਹੋਇ। ਤਬ ਓਇ ਅਪਣੇ ਖਸਮ ਕਾ ਮਹਲੁ ਪਛਾਣਿ ਲਹਤੇ ਹੈਂ"। ਤਬ ਗੁਰੂ ਅੰਗਦ ਜੀ ਕਹਿਆ ਜਿ, "ਜੀ ਪਾਤਿਸਾਹ ! ਖਸਮ ਕਾ ਜਿ ਮਹਲੁ ਹੈ, ਸੁ ਕਿਸੁ ਦੇਸਿ ਹੈ ? ਕਿਸੁ ਠਉਰ ਹੈ ? ਅਰੁ ਏਹੁ ਉਸਿ ਮਹਲਿ ਕਿਉ ਕਰਿ ਪਹੁਚੈ, ਜਿਤੁ ਕਰਿ ਕਰਿ ਫੇਰਿ ਏਹੁ ਜਨਮਿ ਨ ਆਵੈ?"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ।

---

[1]ਬਹੁਤ ਹੀ। [2]ਤ੍ਰਿਪਤ ਹੋਣਾ, ਰੱਜਣ ਦਾ ਹੀ ਭਾਵ ਹੈ। [3]ਪੀੜ। [4]ਟਿਕਾਉ ਵਿਚ ਆਉਣਾ।
[5]ਹਾਲਤ। [6]ਹਰੀ ਦਾ ਟਿਕਾਣਾ, ਹਰੀ ਦੀ ਹਜ਼ੂਰੀ।

ਨਿਹੰਕਾਰ ਮਹਿ ਆਕਾਰੁ ਸਮਾਵੈ ॥
ਅਕਲ ਕਲਾ[1] ਸਚੁ[2] ਸਾਚਿ ਟਿਕਾਵੈ ॥
ਸੋ ਨਰੁ ਗਰਭ ਜੋਨਿ ਨਹੀ ਆਵੈ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਤੀਨਿ ਲੋਕ ਕੀ ਰਚਨਾ ਕੇ ਵਿਖੈ, ਓਹੁ ਪੁਰਖੁ ਨਿਰੰਕਾਰੁ ਰੂਪੁ ਧਾਰਿ ਕਰਿ ਸਮਾਇ ਰਹਿਆ ਹੈ। ਅਰੁ ਅਪਨੇ ਮਨ ਕਾ ਜਿ ਆਕਾਰੁ ਹੈ, ਸੁ ਧਿਆਨ ਕਰਿ ਕਰਿ ਉਸ ਕੇ ਵਿਖੇ ਸਰਬ ਰਚਨਾ ਮਹਿ ਸਮਾਇ ਰਖੇ, ਅਰੁ ਉਸਿ ਅਕਾਲ ਪੁਰਖ ਕੀ ਕਲਾ ਏਹੀ ਹੈ, ਜਿ ਸਾਚੁ ਬੋਲੈ ਅਰੁ ਸਾਚੁ ਕਮਾਵੈ, ਸੋ ਨਰੁ ਗਰਭ ਜੋਨਿ ਕੇ ਵਿਖੇ ਆਵੈ ਨਾਹੀ"। ਤਬ ਗੁਰੂ ਅੰਗਦੁ ਗੁਰੂ ਬਾਬੇ ਕੀ ਮਿਹਰ ਦੇਖਿ ਕੈ ਪਵੜੀ ਬੋਲਿਆ ਜਿ :—

ਜਹਾਂ ਨਾਮੁ ਮਿਲੈ ਤਹ ਜਾਉ ॥
ਗੁਰ ਪਰਸਾਦੀ ਕਰਮ[3] ਕਮਾਉ ॥
ਨਾਮੇ ਰਾਤਾ ਹਰਿ ਗੁਣ ਗਾਉ ॥ ੫ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਅੰਗਦ ਜੀ ਕਹਿਆ ਜਿ, "ਜੀ ਪਾਤਿਸਾਹ ! ਜਹਾ ਨਾਮੁ ਪਰਮੇਸੁਰ ਕਾ ਮਿਲੇ, ਮੈ ਤਿਸ ਹੀ ਠਉਰ ਜਾਉ । ਸਾ ਠਉਰ ਪੂਰਾ ਗੁਰੂ ਹੈ ਜੀ । ਮੈਂ ਤੇਰੀ ਹੀ ਕਾਰ ਕਮਾਵਉਗਾ, ਜਿਤੁ ਕਰਿ ਕਰਿ ਨਾਮੇ ਰਾਤਾ ਹਰਿ ਗੁਨ ਗਾਵਤਾ ਰਹਉ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—



ਗੁਰ ਸੇਵਾ ਤੈਂ[4] ਆਪੁ ਪਛਾਤਾ ॥
ਅੰਮ੍ਰਿਤ ਨਾਮ ਵਸਿਆ ਸੁਖਦਾਤਾ ॥
ਅਨਦਿਨੁ ਬਾਣੀ ਨਾਮੇ ਰਾਤਾ ॥ ੬ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਧੰਨੁ ਤੇਰੇ ਭਾਗ ਹੈਂ । ਤੈਂ ਗੁਰੂ ਕੀ ਸੇਵਾ ਕਰਿ ਕਰਿ ਅਪਨਾ ਆਪੁ ਪਛਾਤਾ ਹੈ, ਅਰੁ ਅੰਮ੍ਰਿਤੁ ਨਾਮੁ ਜਿ ਸੁਖਦਾਤਾ ਹੈ, ਸੁ ਤੇਰੇ ਹਿਰਦੇ ਮਹਿ ਵਸਿਆ ਹੈ । ਅਰੁ ਤੂ ਅਹਿਨਿਸਿ ਬਾਣੀ ਅਰੁ ਨਾਮ ਸਾਥਿ ਰਾਤਾ ਹੈ" । ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ ।

ਮੇਰਾ ਪ੍ਰਭੁ ਲਾਏ ਤਾ ਕੋ[5] ਲਾਗੈ ॥
ਹਉਮੈ ਮਾਰੇ ਸਬਦਿ[6] ਜਾਗੈ ॥
ਐਥੈ ਓਥੈ[7] ਸਦਾ ਸੁਖੁ ਆਗੈ ॥ ੭ ॥

---

[1]ਐਸੇ ਹੁਨਰ ਨਾਲ ਜੋ ਬਣਾਉਟੀ ਹੁਨਰ ਤੋਂ ਰਹਿਤ ਹੋਵੇ । [2]ਆਪਣੀ ਅਸਲੀਅਤ ਨੂੰ ਵਾਹਿਗੁਰੂ ਦੀ ਅਸਲੀਅਤ ਵਿਚ ਟਿਕਾ ਦੇਵੇ । [3]ਨਾਮ ਜਪਣ ਦਾ ਉਤਮ ਕੰਮ । ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ, "ਗੁਰ ਪੂਰੇ ਕੀ ਕਾਰ ਕਮਾਉ" । [4]ਪੋਥੀ ਵਿਚ "ਗੁਰ ਕਿਰਪਾ" ਹੈ । [5]ਕੋਈ । [6]ਗੁਰ ਉਪਦੇਸ ਰਾਹੀਂ ਸੁਚੇਤ ਹੋਵੇ । [7]ਇਸ ਲੋਕ ਵਿਚ ਤੇ ਪਰਲੋਕ ਵਿਚ ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਪੁਰਖਾ ਅੰਗਦਾ ! ਤੇਰੇ ਹਥਿ ਭੀ ਕਿਛੁ ਨਾਹੀ। ਊਹ ਮੇਰਾ ਪ੍ਰਭੂ ਜਿਸ ਕਉ ਅਪਨੇ ਨਾਇ ਲਾਵਤਾ ਹੈ, ਸੋਈ ਲਾਗਤਾ ਹੈ। ਤਬ ਹਉਮੈ ਮਾਰਿ ਕਰਿ ਸਬਦ ਕੇ ਵਿਖੇ ਜਾਗਤਾ ਹੈ। ਤਿਸ ਕਉ ਏਥੇ ਓਥੇ ਸਦਾ ਸੁਖੁ ਹੈ''। ਬਹੁਰਿ ਗੁਰੂ ਬਾਬਾ ਬੋਲਿਆ :—

ਮਨੁ ਚੰਚਲੁ[1] ਬਿਧਿ[2] ਨਾਹੀ ਜਾਣੈ ॥
ਮਨਮੁਖਿ ਮੈਲਾ ਸਬਦੁ ਨ ਪਛਾਣੈ ॥
ਗੁਰਮੁਖਿ[3] ਨਿਰਮਲੁ[4] ਨਾਮੁ ਵਖਾਣੈ ॥ ੮ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਪੁਰਖਾ ਅੰਗਦਾ ! ਜਿਨ੍ ਕੇ ਭਾਗਿ ਨਾਹੀ, ਪਰੀਤਿ ਨਾਹੀ, ਜਿਨ੍ਹਾ ਕਾ ਮਨੁ ਚੰਚਲੁ ਹੈ, ਓਇ ਸਬਦ ਕੀ ਬਿਧਿ ਨਾਹੀ ਜਾਣਤੇ। ਮਨਮੁਖ ਕਾ ਚਿਤੁ ਮੈਲਾ ਹੈ, ਸਬਦ ਕਉ ਨਾਹੀ ਪਹਿਛਾਣਤਾ ਅਰੁ ਜੋ ਗੁਰਮੁਖਿ ਹੋਇ ਕੇ ਨਿਰਮਲ ਭਏ ਹੈਂ, ਸੇ ਹਰਿਨਾਮ ਕਉ ਵਖਾਣਤੇ[5] ਹੈਂ''। ਤਬ ਗੁਰੂ ਅੰਗਦ ਜੀ ਕਹਿਆ ਜਿ, ਸਚੇ ਮਿਹਰਵਾਨ ਜੀ ! ਇਕ ਤੇਰੇ ਆਗੇ ਮੇਰੀ ਅਰਦਾਸ ਹੈ ਜੀ। ਤੇਰੀ ਜਿ ਸਾਧ ਸੰਗਤਿ ਹੈ, ਤਿਸ ਮਹਿ ਮੇਰਾ ਨਿਵਾਸੁ ਹੋਇ''। ਤਬ ਗੁਰੂ ਬਾਬੇ ਜੀ ਬਾਨੀ ਬੋਲੀ ਜਿ :—

ਹਰਿ ਜੀਉ ਆਗੈ ਕਰੀ ਅਰਦਾਸਿ ॥
ਸਾਧੂ ਜਨ ਸੰਗਤਿ ਹੋਇ ਨਿਵਾਸੁ ॥
ਕਿਲਵਿਖ[6] ਦੁਖ ਕਾਟੇ ਹਰਿਨਾਮ ਪ੍ਰਗਾਸੁ[7] ॥ ੯ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੇ ਪੁਰਖਾ ਅੰਗਦਾ ! ਮੇਰੀ ਅਰੁ ਤੇਰੀ ਹਰਿ ਜੀ ਆਗੇ ਅਰਦਾਸ ਹੈ, ਜਿ ਕਿਵ ਹੀ ਸਾਧੂ ਜਨ ਸੰਗਤਿ ਮਹਿ ਨਿਵਾਸੁ ਹੋਇ। ਸਾਧ ਕੇ ਸੰਗ ਕਾ ਏਹੁ ਗੁਣੁ ਹੈ, ਜਿ ਕਿਲਵਿਖ ਜਿ ਹੈਂ ਪਾਪ, ਤਿਨ੍ ਕਉ ਕਟਿ ਕਰਿ ਹਰਿ ਨਾਮੁ ਕੇ ਵਿਖੇ ਨਿਵਾਸੁ ਕਰਤੇ ਹੈਂ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਕਰਿ ਬੀਚਾਰੁ[8] ਆਚਾਰੁ [9]ਪਰਾਤਾ ॥
ਸਤਿਗੁਰ ਬਚਨੀ[10] ਏਕੋ ਜਾਤਾ ॥
ਨਾਨਕ ਰਾਮਨਾਮਿ ਮਨੁ ਰਾਤਾ[11] ॥ ੧੦ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਪੁਰਖਾ ਅੰਗਦਾ ! ਮਨ ਸਾਥਿ ਵੀਚਾਰੁ ਕਰਿ ਕਰਿ ਏਹੀ ਆਚਾਰੁ

---

[1]ਭਟਕਣ ਵਾਲਾ, ਟਿਕ ਕੇ ਨਾ ਰਹਿਣ ਵਾਲਾ। [2]ਤਰੀਕਾ, ਨਾਮ ਵਿਚ ਲਗਣ ਦੀ ਜੁਗਤੀ ਪੋਥੀ ਵਿਚ ''ਬਿਧ'' ਹੈ। [3]ਗੁਰੂ ਦੀ ਮੰਨ ਕੇ ਟੁਰਨ ਵਾਲਾ। [4]ਪਵਿੱਤਰ। [5]ਜਪਦੇ ਹਨ। [6]ਪਾਪ। [7]ਪੋਥੀ ਵਿਚ ''ਨਾਮ ਨਿਵਾਸ'' ਹੈ। [8]ਪੋਥੀ ਵਿਚ ਇਥੇ ''ਵੀਚਾਰ'' ਹੈ। [9]ਸੁਭ ਰਹਿਣੀ। [10]ਪੋਥੀ ਵਿਚ ''ਵਚਨੀ'' ਹੈ। [11]ਇਹ ਤੁਕ ਪੋਥੀ ਵਿਚ ਇਸ ਤਰ੍ਹਾਂ ਹੈ—''ਨਾਨਕ ਰਾਮ ਨਾਮ ਮਨੁ ਮਾਤਾ''।

ਪਕੜਿਆ ਹੈ । ਸਤਿਗੁਰ ਕੇ ਵਚਨਿ ਕਰਿ ਕਰਿ, ਜਿ ਏਕੁ ਹੀ ਪਰਮੇਸਰੁ ਹੈ, ਉਸ ਬਿਨਾ ਦੂਸਰਾ ਕਿਛੁ ਨਾਹੀ ਅਰੁ ਉਸ ਹੀ ਨਾਮ ਕੇ ਨਾਮ ਸੰਗਿ ਮਨੁ ਰਾਤਾ ਹੈ'' । ਤਬ ਗੁਰੂ ਅੰਗਿਦੁ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ ਅਤੁ ਕਹਣੇ ਲਾਗਾ, ਜਿ ਸਤਿ । ਪਰੁ ਜੀ, ਏਹਿ ਜਿ ਬੈਸਨਉ ਤੇਰੇ ਦਰਸਨਿ ਆਇ ਲਾਗੇ ਹੈਂ ਜੀ, ਜੇ ਤੁਧਿ ਭਾਵੈ ਤਾ ਕਿਰਪਾ ਕਰਿ ਕਰਿ, ਇਨ੍ਹ ਕਾ ਭਾ ਚਿਤੁ ਫੇਰਿ, ਜਿ ਮਾਇਆ ਕੀ ਚਤੁਰਾਈ ਕਉ ਤਿਆਗਿ ਕਰਿ ਤੇਰੀ ਸਰਨਿ ਆਵਹਿ, ਪਰਮੇਸੁਰ ਕਾ ਨਾਮੁ ਜਪਹਿ'' । ਤਬ ਇਤਨੇ ਗੁਰੂ ਅੰਗਦ ਕੇ ਕਹਣੇ ਸਾਥਿ, ਗੁਰੂ ਬਾਬੇ ਜੀ ਉਨ ਬੈਸਨਵਾ ਕੀ ਤਰਫ ਮਿਹਰ ਕੀ ਦ੍ਰਿਸਟਿ ਦੇਖਿਆ । ਤਬ ਉਨ ਕਉ ਗੁਰੂ ਬਾਬਾ ਪਰਮੇਸੁਰ ਸਮਾਨਿ ਦ੍ਰਿਸਟਿ ਆਇਆ । ਓਇ ਉਠਿ ਚਰਨੀ ਲਾਗੇ । ਗੁਰੂ ਬਾਬੇ ਜੀ ਕੇ ਸਿਖ ਭਏ । ਗੁਰੂ ਗੁਰੂ ਲਾਗੇ ਜਪਣੇ । ਬੋਲਹੁ ਵਾਹਿਗੁਰੂ ।

॥ ਸਲੋਕੁ ॥

ਚਤੁਰਾਈ ਨਹੀ ਕੀਜੀਐ, ਹਰਿ ਜਪਿ ਹਿਰਦੇ ਮਾਹਿ ॥
ਮਾਰਗੁ ਖੰਡੇ ਧਾਰ ਹੈ, ਗਿਰਉ ਤਉ ਠਾਹਰ ਨਾਹਿ ॥
ਨਾਨਕ ਦਾਸ ਗੁਰ ਸਰਨਿ ਬਿਨੁ, ਬਾਧੇ ਜਮਪੁਰਿ ਜਾਹਿ ॥ ੧ ॥

ਬੋਲਹੁ ਵਾਹਿਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ਗੁਰੂ ਸਤਿ । ਰਾਮ, ਰਾਮ, ਰਾਮ । ਸਤਿਗੁਰੂ । ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨ ॥ ੨੪੦ ॥ ੨੪੦ ॥

---



# ਅੰਮ੍ਰਿਤ ਵੇਲੇ ਦਾ ਸਿਮਰਨ

## ਗੋਸਟ ਗੁਰੂ ਬਾਬੇ ਨਾਨਕ ਜੀ ਦੀ ਚਲੀ (ਗੁਰੂ ਅੰਗਦ ਨਾਲ)

ਤਬ ਗੁਰੂ ਬਾਬੇ ਨਾਨਕ ਜੀ ਕਾ ਏਹੁ ਸੁਭਾਉ ਹੀ ਥਾ ਜਿ ਸਾਰੀ ਰਾਤਿ ਜਾਗਤਾ ਹੀ ਰਹਤਾ ਅਰੁ ਸਿਮਰਨੁ ਕਰਤਾ । ਅਰੁ ਜਬ ਰਾਤਿ ਕੇ ਤੀਨਿ ਪਹਰ ਬਿਤੀਤ ਹੋਤੇ ਅਰੁ ਚਉਥਾ ਪਹਰੁ ਆਇ ਰਹਤਾ, ਤਬ ਜੇ ਤਉ ਦਰਿਆਉ ਨਿਕਟਿ[1] ਹੋਤਾ ਤਉ ਦਰੀਆਇ ਜਾਤਾ, ਅਰੁ ਜੇ ਦਰੀਆਉ ਨ ਪਾਈਤਾ, ਤਬ ਜਹਾਂ ਕਹਾਂ ਤੇ ਪਾਣੀ ਲੇ ਕਰਿ ਇਸਨਾਨੁ ਕਰਿ ਕਰਿ ਸਿਮਰਨ ਭਜਨ ਕਰਤਾ । ਪਿਛਲੀ ਰਾਤ ਕਾ ਇਸਨਾਨੁ ਕਰਣੇ ਕਾ ਅਵਸਿ[2] ਸੁਭਾਉ ਹੋਤਾ । ਤਬ ਗੁਰੂ ਬਾਬੇ ਨਾਨਕ ਜੀ ਕੀ ਪ੍ਰਕਿਰਤਿ ਸੁਭਾਉ ਦੇਖਿ ਕਰਿ, ਅੰਗਦ ਚੇਲੇ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਨਿਤਾ ਪ੍ਰਤਿ ਤੇਰਾ ਜਾਗਣੇ ਕਾ ਤੇ ਸੁਭਾਉ ਹੀ ਹੈ ਅਰੁ ਸਿਮਰਨ ਭਜਨ ਕਾ ਨੇਮੁ ਹੀ ਹੈ, ਪਰ ਜੀ ਚਉਥੇ ਪਹਰਿ ਪਿਛਲੀ ਰਾਤਿ ਕੇ ਜੁ ਅਖੰਡ ਇਸਨਾਨੁ ਕੀਜੀਤਾ ਹੈ, ਸੁ ਕਿਆ ? ਕਿਛੁ ਤੀਨਿ ਪਹਰਿ ਰਾਤਿ ਕੇ ਇਸਨਾਨੁ ਤੇ ਕਿਛੁ ਚਉਥੇ ਪਹਰਿ ਇਸਨਾਨੁ ਕੇ ਕਾ ਕਿਛੁ ਵਿਸੇਖਿ ਫਲੁ ਹੈ ਜੀ ਕੇ ਏਹੁ ਭੀ ਇਵ ਹੀ ਸੁਭਾਉ ਹੈ ਜੀ ? ਜਿਉ ਹੈ, ਤਿਉ ਕਿਰਪਾ ਕਰਿ ਕੇ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਨੇੜੇ । [2]ਪੱਕਾ, ਜ਼ਰੂਰ ।

ਸਲੋਕੁ ।

ਚਉਥੈ[1] ਪਹਰਿ ਸਬਾਹ[2] ਕੈ ਸੁਰਤਿਆ[3] ਉਪਜੈ ਚਾਉ ॥
ਤਿਨਾ[4] ਦਰੀਆਵਾਂ ਸਿਉ ਦੋਸਤੀ ਮਨ ਮੁਖਿ ਸਚਾ ਨਾਉ ।
ਓਥੈ ਅੰਮ੍ਰਿਤੁ ਵੰਡੀਐ ਕਰਮੀ[5] ਹੋਇ ਪਸਾਉ ॥
ਕੰਚਨ[6] ਕਾਇਆ[7] ਕਸੀਐ[8] ਵੰਨੀ[9] ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ[10] ਕੀ ਬਹੁੜਿ ਨ ਪਾਈ ਤਾਉ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਪਾਰਬ੍ਰਹਮ ਪਰਮੇਸੁਰ ਜੀ, ਅਪਨੇ ਨਾਮ ਅਰੁ ਗਿਆਨ ਕੀ ਸੁਰਤਿ ਜਿਨ੍ਹ ਪੁਰਖਾਂ ਕੇ ਘਟ ਮਹਿ ਬਾਹੀ ਹੈ, ਸੁ ਜਬ ਚਉਥਾ ਪਹਰੁ ਸਬਾਹ ਕਾ ਆਇ ਰਹਤਾ ਹੈ, ਤਬ ਉਨ ਕਉ ਮਨ ਮਹਿ ਚਾਉ ਉਪਜਤਾ ਹੈ । ਸੁ ਇਸਨਾਨੁ ਕੀ ਨਿਮਿਤਿ ਦਰੀਆਵਾਂ ਸਾਥਿ ਉਨ੍ਹ ਕਉ ਦੋਸਤੀ ਹੋਤੀ ਹੈ। ਜਹਾਂ ਕਹੀਂ ਜਲੁ ਪਾਵਤੇ ਹੈਂ, ਤਹਾ ਇਸਨਾਨੁ ਕਰਿ ਕੈ, ਮਨ ਅਰੁ ਮੁਖ ਕੇ ਵਿਖੇ ਸਚ ਨਾਮ ਵਖਿਆਨੁ ਕਰਤੇ ਹੈਂ । ਸੁ ਤਹਾਂ ਅੰਬ੍ਰਿਤ ਕੇ ਸਿਰਿ ਜੁ ਮਹਾ ਅੰਬ੍ਰਿਤੁ ਹੈ, ਸੁ ਪਰਮੇਸੁਰ ਕੀ ਕ੍ਰਿਪਾ ਕਰਮੁ ਹੈ, ਸੁ ਤਿਸੁ ਕ੍ਰਿਪਾ ਅਰੁ ਕਰਮ ਕਾ ਪਸਾਉ ਉਨ ਕਉ ਹੋਤਾ ਹੈ । ਅਰੁ ਉਨ੍ਹ ਪੁਰਖਾਂ ਕੀ ਜੁ ਕਾਇਆਂ ਹੈ, ਸੁ ਜੈਸੇ ਕੰਚਨੁ ਅਗਨੁ ਮਹਿ ਕਸੇ ਕਉ ਵੰਨੀ ਚੜਤੀ ਹੈ, ਤੈਸੇ ਹੀ ਉਨ੍ਹ ਕੀ ਕਾਇਆ ਅਰੁ ਮਸਤਕ ਕਉ ਜੋਤਿ ਚੜਤੀ ਹੈ । ਤਬ ਪੂਰਾ ਸਤਿਗੁਰੂ ਜਿ ਹੈ ਸਰਾਫ, ਜਬ ਇਨ ਕਉ ਦਿਸਟਿ ਭਰਿ ਦੇਖਤਾ ਹੈ । ਤਬ ਜਾਂ ਦੇਖਤਾ ਹੈ, ਜਿ ਏ ਖਰੇ ਹੈਂ ਅਰੁ ਪਰਮੇਸੁਰ ਕੇ ਖਜਾਨੇ ਕੀ ਲਾਇਕ ਹੋਏ ਹੈਂ, ਏਹ ਬਹੁੜਿ ਭੰਨਿ ਘੜਨੇ ਤੇ ਰਹੇ ਹੈਂ, ਆਵਣ ਜਾਣੇ ਕਾ ਤਾਉ ਦੇਖਤੇ ਨਾਹੀ। ਤਬ ਪਰਮੇਸੁਰੁ ਉਨ ਕਉ ਅਪਣੇ ਨਿਕਟਿ ਰਾਖਤਾ ਹੈ"। ਤਬ ਗੁਰੂ ਬਾਬੇ ਜੀ ਪਾਸਿ ਫੇਰਿ ਅੰਗਦ ਚੇਲੇ ਬੇਨਤੀ ਕਰੀ ਜਿ, "ਜੀ ਪਾਤਸਾਹ ! ਏਹ ਤਉ ਪਿਛਲੇ ਪਹਰ ਰਾਤਿ ਕੇ ਕਾ ਫਲੁ ਸੁਣਿਆ, ਪਰੁ ਜੀ ਅਉਰ ਜੁ ਸਤ ਪਹਰ ਹੈਂ, ਤਿਨ੍ਹ ਕਾ ਕਿਆ ਬੀਚਾਰੁ ? ਉਨ੍ਹ ਮਹਿ ਕਿਛੁ ਸੇਵਾ, ਭਾਉ ਭਗਤਿ ਕਰਣੀ ਜੁਗਤੁ ਹੈ, ਕਿ ਇਵ ਹੀ ਬੈਠਿ ਰਹੀਐ ?" । ਤਬ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ[11] ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਤੈਂ ਭਲੀ ਖਬਰਿ ਪੂਛੀ। ਪੁਰਖਾ ! ਸਤਾਂ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੪੬ । [2]ਅੰਮ੍ਰਿਤ ਵੇਲੇ । [3]ਅਸਲੀ ਹੋਸ਼ਾਂ ਵਾਲੇ ਉਤਸ਼ਾਹ ਵਿਚ ਆਉਂਦੇ ਹਨ । [4]ਭਾਵ ਉਹ ਉਠ ਕੇ ਦਰਿਆਵਾਂ ਵੱਲ ਜਾਂਦੇ ਹਨ । ਵੇਖੋ ਭਾਈ ਗੁਰਦਾਸ ਵਾਰ ੬ (ਬ) । [5]ਬਖ਼ਸ਼ਿਸ਼ ਨਾਲ ਦਾਤ ਮਿਲਦੀ ਹੈ। ਪੋਥੀ ਵਿਚ "ਕਰਮੀ ਮਿਲੈ ਪਸਾਉ" ਹੈ। [6]ਸੋਨਾ। [7]ਦੇਹੀ। [8]ਕੱਸ ਲਗਦੀ ਹੈ ਪਰਖ ਵੇਲੇ । [9]ਸੋਹਣਾ ਰੰਗ ਚੜ੍ਹਦਾ ਹੈ । [10]ਹਰੀ (ਪਰਖ ਕਰਨ ਵਾਲਾ) । [11]ਫ਼ਜ਼ੂਲ ।

ਪਹਰਾਂ ਵਿਚਿ ਏਹੁ ਕਮਾਵਣਾ, ਜਿ ਏਹੋ ਸਤੁ ਹੀ ਕਰਣਾ, ਦੇਦਿਆ ਹੀ ਹੋਇ, ਜਿ ਕਿਛੁ ਪਰਮੇਸੁਰ ਦੇਵੈ, ਸੁ ਪਰਮੇਸੁਰ ਕੇ ਨਾਮ ਅਰਥਿ[1] ਦੇਣਾ ਢਿਲ ਮੂਲ ਨ ਕਰਣੀਆ। ਸੁ ਤਿਸੁ ਸਤ ਕਾ ਅਰਥੁ ਜਿ ॥ ੧ ॥ ਇਕੁ ਤਾ ਸਤੁ ਰਖਣਾ ਅਰੁ ॥ ੧ ॥ ਇਕੁ ਏਹੁ ਜਿ ਸਤੁ ਕਰਣਾ। ਸੁ ਸਤੁ ਰਖਣਾ ਕਿਆ ਕਹੀਐ ? ਜਿ ਇਸੁ ਮਨ ਕਉ ਸਤ ਹੀ ਕੇ ਵਿਖੈ ਰਖਣਾ, ਬੁਰੀ ਠਉੜਿ ਡਿਗਣ ਨਾਹੀ ਦੇਵਣਾ। ਅਰੁ ਸਤੁ ਕਰਣਾ ਏਹੁ, ਜਿ ਦਾਨੁ ਪੁੰਨੁ ਕਰਦੇ ਹੀ ਰਹਣਾ। ਅਰੁ ਜੇ ਕੋਈ ਆਪਿ ਏਸ ਗਲ ਨੋ ਸਮਝੇ ਨਾਹੀ, ਤਾਂ ਪੜੇ ਜਿ ਪੰਡਿਤ ਹੈਨਿ, ਜੋ ਪੁੰਨ ਅਰੁ ਪਾਪ ਕਾ ਵੀਚਾਰੁ ਕਰਿ ਜਾਣਤੇ ਹੈਨਿ, ਸੁ ਤਿਨ ਕਉ ਪੂਛਿ ਦੇਖਹਿ। ਜਿ ਏਹੀ ਸਤੁ ਰਖਣਾ ਅਰੁ ਸਤੁ ਕਰਣਾ ਜੁਗਤੁ ਹੈ, ਜਿ ਕਿਉ ਕਰਿ ਪੁੰਨੁ ਕੀਆ ਫਲਤਾ ਹੈ ਅਰੁ ਕਿਉਂ ਕਰਿ ਪਾਪ ਕੀਏ ਰਾਸਿ[2] ਘਟਤੀ ਹੈ। ਪੁਰਖਾ ਅੰਗਦਾ ! ਉਹਾਂ ਖੋਟਿਆਂ ਕੀ ਠਵਰ ਨਾਹੀ। ਖਰਿਆਂ ਬੀਚ ਤੇ, ਖੋਟੇ ਕਉ ਪਕੜਿ ਸਟੀਤਾ ਹੈ। ਅਰੁ ਖਰੇ ਜਿ ਹੈਂ, ਸੁ ਤਿਨੁ ਕਉ ਸਾਬਾਸਿ ਹੋਤੀ ਹੈ। ਸੇ ਓਇ ਖੋਟੇ ਕਵਨਿ ਹੈ ? ਜਿਨੁ ਕੇ ਮਨਿ ਕਪਟੁ ਹੈ ਅਰੁ ਮੁਖ ਤੇ ਝੂਠੁ ਉਚਰਤੇ ਹੈਂ, ਸੁ ਖੋਟੇ ਓਈ ਹੈਂ। ਪੁਰਖਾ ਅੰਗਦਾ ! ਤਿਤੁ ਸਚੇ ਕੇ ਦਰਬਾਰਿ ਉਨ ਹੀ ਕੀ ਠਉਰ ਨਾਹੀ ਜਿਨ੍ਹੁ ਕੂੜੁ ਅਰੁ ਕਪਟੁ ਕਮਾਇਆ ਹੈ। ਸੇ ਖੋਟੇ ਦਰਗਹ ਮਹਿ ਟਿਕਣਾ ਨ ਪਾਵਹਿਗੇ, ਨਰਕ ਮਹਿ ਦੀਜੀਅਹਿਗੇ। ਅਰੁ ਜਿਨ੍ਹੀ ਸਚੁ ਧਰਮੁ ਕਮਾਇਆ ਹੈ, ਸੋਈ ਖਰੇ ਹੈਂ ਤਿਨੁ ਕਉ ਦਰਗਹ ਮਹਿ ਸਾਬਾਸੀ ਹੋਇਗੀ। ਓਇ ਸਦਾ ਸਰਬ ਦਾ ਨਿਕਟਿ ਵਰਤੀ ਹੋਹਿਗੇ, ਸਦਾ ਅਟਲ ਹੋਹਿਗੇ। ਪੁਰਖਾ ਅੰਗਦਾ ! ਬਿਨਾ ਉਸ ਕੇ ਨਾਮ ਬੀ, ਹੋਰੁ ਜਿ ਬੋਲਣਾ ਹੈ, ਸੁ ਬਰਬਾਦਿ ਹੈ। ਅਰੁ ਸੁਖੁ ਦੁਖੁ ਜਿ ਹੈਂ, ਸੁ ਪਰਮੇਸੁਰ ਕੇ ਵਸਿ ਹੈਂ''। ਤਬ ਫੇਰਿ ਅੰਗਦ ਚੇਲੇ ਬੇਨਤੀ ਕਰੀ ਜਿ, ''ਬਾਬਾ ਜੀ ਸਲਾਮਤਿ ! ਵਡਿਅਹੁ ਤੇ ਵਡਾ ਅਰੁ ਵਡਿਅਹੁ ਤੇ ਵਡਾ ਜਿ ਸ੍ਰੀ ਪਾਰਬ੍ਰਹਮੁ ਪਰਮੇਸੁਰੁ ਸੁਨੀਤਾ ਹੈ, ਸੁ ਤਿਸੁ ਤੇ ਭੀ ਊਚਾ ਉਸ ਕਾ ਨਾਮੁ ਹੈ ? ਸੁ ਬਾਬਾ ਜੀ ਸਲਾਮਤਿ ! ਉਸ ਕੇ ਨਾਮ ਕੇ ਜਿ ਖੋਜੀ ਹੈਂ, ਸੁ ਉਸ ਕੇ ਨਾਮ ਕਉ ਜਿ ਖੋਜਹਿ ਸਿ ਇਨ੍ਹਾ ਨਵਾਂ ਖੰਡਾਂ ਮਹਿ ਖੋਜਹਿ, ਕੈ ਸਪਤ ਦੀਪਾਂ ਮਹਿ ਖੋਜਹਿ, ਕੈ ਸਪਤ ਸਮੁਦ੍ਰਾਂ ਮਹਿ ਖੋਜਹਿ, ਕੈ ਧਰਤੀ ਆਕਾਸ ਪਾਤਾਲ ਮਹਿ ਸੋਧਹਿ ? ਜੀ, ਉਸ ਕਾ ਜਿ ਨਾਮੁ ਪ੍ਰਾਪਤਿ ਹੋਇ, ਸੁ ਕਹਾ ਤੇ ਹੋਇ ਜੀ ? ਜਹਾਂ ਤੇ ਪਾਈਐ, ਸੁ ਠਉਰ ਕਿਰਪਾ ਕਰਿ ਕੈ ਬਤਾਈਐ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—



॥ ਸਲੋਕੁ ॥

ਅਠੀ[3] ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ[4] ॥
ਕਰਮਵੰਤੀ[5] ਸਾਲਾਹਿਆ ਨਾਨਕ ਕਰਿ ਗੁਰੁਪੀਰੁ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਾ ਅੰਗਦਾ ! ਓਹੁ ਜਿ ਸਚਾ ਸਾਹਿਬੁ ਹੈ, ਸੋ ਤਿਸੁ ਕਾ ਨਾਮੁ ਨਵਾ ਹੀ ਖੰਡਾਂ ਵਿਚਿ ਭਰਪੂਰ ਹੋਇ ਰਹਿਆ ਹੈ। ਜੋ ਵਸਤੁ ਹੈ ਅਰੁ ਉਸ ਕਾ ਜਿ ਨਾਮੁ ਹੈ, ਸੁ ਸਭ ਪਰਮੇਸੁਰ ਕਾ ਨਾਮੁ ਹੈ, ਪਰੁ ਏਹ ਜਿ ਅਠ ਖੰਡ ਹੈਂ ॥ ੧ ॥ ਇਕੁ ਕੁਸਾ ਵਰਤ ਖੰਡੁ ॥ ੨ ॥ ਦੂਜਾ ਇਲਾ ਵਰਤ ਖੰਡੁ ॥ ੩ ॥ ਤੀਜਾ ਬ੍ਰਹਮਵਰਤ ਖੰਡ। ੪ ॥ ਚਉਥਾ ਮਲਯ ਕੇਤੁ ਖੰਡੁ ॥ ੫ ॥ ਪੰਜਵਾਂ ਭਦ੍ਰਮੇਨ ਖੰਡੁ ॥ ੬ ॥ ਛਿਵਾਂ ਇਦ੍ਰ ਪ੍ਰਾਕੂ ਖੰਡੁ। ॥ ੭ ॥ ਸਤਵਾਂ ਵਿਦਰਭ ਖੰਡੁ ॥ ੮ ॥ ਅਠਵਾਂ ਕੀਕਟ ਖੰਡੁ। ਜੇ ਇਨਾ ਅਠਾਂ ਖੰਡਾਂ ਮਹਿ ਪਰਮੇਸੁਰ ਕੇ ਨਾਮੁ ਕੋ ਸੋਧਣ ਪੜੀਐ, ਤਉ ਸੋਧਣ ਹਾਰਾ ਅਠਾਂ ਖੰਡਾਂ ਹੋਇ ਜਾਤਾ ਹੈ, ਨਾਮ ਕਉ ਲਹਿ ਸਕਤਾ ਨਾਹੀ। ਅਰੁ ਇਨ੍ਹਾ ਖੰਡਾਂ ਮਹਿ ਜਿ

---

[1]ਨਿਮਿਤ, ਵਾਸਤੇ। [2]ਪੂੰਜੀ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੪੬, ਵਾਰ ਮਾਝ ਕੀ। ਇਹੋ ਤੁਕਾਂ ਸ਼ਬਦ ਦੇ ਅੰਰਭ ਦੀਆਂ ਹਨ, ਪਰ ਪੋਥੀ ਵਿਚ ਬਾਕੀ ਦਾ ਸਾਰਾ ਸ਼ਬਦ ਪਹਿਲੇ ਦਿਤਾ ਜਾ ਚੁਕਾ ਹੈ ਅਤੇ ਇਹ ਅਖੀਰ ਤੁਕਾਂ ਦਿੱਤੀਆਂ ਗਈਆਂ ਹਨ। [4]ਗੁਣਾਂ ਕਰਕੇ ਡੂੰਘਾ। [5]ਭਾਗਾਂ ਵਾਲਿਆਂ !

ਮਾਨੁਖ ਰਹਤੇ ਹੈਂ, ਸੋ ਏਸੁ ॥ ੯ ॥ ਨਾਵੇਂ ਭਰਥ ਖੰਡ ਮਹਿ ਜਿ ਕਮਾਈ ਕਰਤੇ ਹੈਂ, ਸੁ ਅਠਾਂ ਖੰਡਾਂ ਮਹਿ ਜਾਇ ਭੁੰਚਤੇ ਹਹਿ । ਅਰੁ ਜਿ ਪਰਮੇਸੁਰ ਕਉ ਭਜਤੇ ਹੈਂ ਅਰੁ ਪਰਮੇਸੁਰ ਕੇ ਨਾਵ ਕਉ ਖੋਜਤੇ ਹੈਂ, ਸਿ ਏਸੇ ਭਰਥ ਖੰਡ ਹੀ ਮਹਿ । ਜਿ ਸਰੀਰ ਦੇਹੀ ਹੈ, ਸੁ ਏਸੇ ਸਰੀਰ ਮਹਿ ਪਰਮੇਸੁਰ ਕਾ ਨਾਮ ਹੈ, ਸੁ ਬਿਨਾ ਪੂਰੇ ਸਤਿਗੁਰੂ ਤੇ ਨਾਹੀ ਪਾਈਦਾ । ਜਬ ਪੂਰਾ ਗੁਰੂ ਪੀਰੁ ਏਹੁ ਕਰੈ, ਤਬ ਏਸੇ ਸਰੀਰ ਤੇ ਪਰਮੇਸੁਰ ਕੇ ਨਾਮ ਨਵਨਿਧਿ ਕਉ ਪਾਵੈ । ਪੁਰਖਾ ਅੰਗਦਾ ! ਓਈ ਪੁਰਖ ਕਰਮਵੰਤ ਹੈਂ ਅਰੁ ਵਡਭਾਗੀ ਹੈਨਿ੍ ਜਿਨਹੁ ਗੁਰਹੁ ਅਰੁ ਪੀਰਹੁ ਕੋ ਮਿਲਿ ਕਰਿ ਉਸ ਕੇ ਨਾਮ ਕੀ ਸਲਾਹ[1] ਕਰੀ ਹੈ। ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ।

॥ ਸਲੋਕੁ ॥

ਅਠੇ ਪਹਰ ਸਲਾਹਿ ਤੂ, ਸਦਾ ਸੰਗਿ ਪ੍ਰਭੁ ਜਾਣੁ ॥
ਨਵ ਖੰਡ ਕਉ ਢੂਢਤ ਫਿਰੈ, ਘਟ ਭੀਤਰਿ ਪੁਰਖੁ ਸੁਜਾਣੁ ॥
ਜਨ ਨਾਨਕ ਜਿਨ੍ਹੀ ਜਾਣਿਆ, ਆਏ ਤੇ ਪਰਵਾਣੁ ॥ ੧ ॥

ਬੋਲਹੁ ਵਾਹੁ, ਵਾਹੁਗੁਰੂ ਬਾਬਾ ਨਾਨਕੁ । ਸਤਿ, ਸਤਿ, ਸਤਿ, ਸਤਿ, ਸਤਿਗੁਰੂ । ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩ ॥ ੨੪੧ ॥ ੨੪੧ ॥

# ਨਾਮ ਸਿਮਰਨ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ॥

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਧਰਮਸਾਲਾ ਆਪਨੈ ਅਸਥਲ ਕੇ ਵਿਖੇ ਬੈਠਾ ਥਾ । ਅਪਨੇ ਸਹਜ ਸਾਥਿ ਅਰੁ ਦਸ ਬੀਸ ਸਿਖ ਸੰਤ ਪਾਸਿ ਬੈਠੇ ਥੇ । ਤਬ ਏਕਿ ਦੋਇ ਜਣੇ ਝਾਗੜੂ ਆਏ । ਆਪਸ ਮਹਿ ਝਗੜਤੇ ਝਗੜਤੇ ਗੁਰੂ ਬਾਬੇ ਜੀ ਕੀ ਸਭਾ ਮਹਿ ਆਇ ਪ੍ਰਾਪਤਿ ਹੂਏ । ਤਬ ਓਇ ਜਿਉ ਆਪਸ ਮਹਿ ਬਾਦੁ ਬਿਬਾਦੁ ਕਰਤੇ ਥੇ, ਤਿਉ ਉਨ੍ਹ ਮਹਿ ਤੇ ਏਕ ਨਿ ਬਹੁਤਾ ਸਾ ਕਿਛੁ ਅਭਿਮਾਨੁ[2] ਬੋਲਿਆ । ਤਬ ਤਿਤੁ ਪ੍ਰਸਥਾਇ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿਆ ਸੋਰਠਿ ਰਾਗ ਮਹਿ ਸਬਦੁ :—

ਅਪਨਾ[3] ਘਰੁ ਮੂਸਤ[4] ਕੀ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ[5] ਲਾਗਾ ॥
ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ! ਤੂ ਜਿ ਪਰਾਇਆ ਬੁਰਾ ਮੰਗਦਾ ਹੈਂ, ਤੂ ਤਾਂ ਪਹਿਲੇ ਆਪਣਾ ਘਰੁ ਮੁਸਦਾ ਰਾਖੁ । ਤੂ ਪਰਾਏ ਘਰ ਨੂ ਕਿਉ ਬੁਰਾ ਮੰਗਦਾ ਹੈ । ਰੇ ! ਜੇ ਤੂ ਹਰਿ ਰਸੁ ਚਾਖਹਿ, ਤਾਂ ਤੇਰਾ ਘਰੁ ਭੀ ਰਹੈ ਅਰੁ ਦਰੁ ਭੀ ਰਹੈ । ਜ ਗੁਰੂ ਕਉ ਮਿਲਿ ਕਰਿ ਪਰਮੇਸੁਰ ਕੀ ਸੇਵਾ ਕਰੇ, ਤਉ ਤਿਸ ਕਾ ਏਹੁ ਲੋਕੁ ਭੀ

---

[1]ਸਿਫਤ ਸਾਲਾਹ । [2]ਹੰਕਾਰ ਭਰੇ ਬਚਨ ਬੋਲੇ । [3]ਵੇਖੋ, ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੮, ਸੋਰਠ ਮਹਲਾ ੧ । [4]ਲੁਟੀਂਦਾ । [5]ਲੁੱਟਣ ਦੀ ਨੀਅਤ ਨਾਲ ਤੱਕਣਾ ।

ਸਵਰਿਆ, ਜਿਨਹੁ ਗੁਰ ਕਉ ਮਿਲਿ ਕਰਿ ਹਰਿ ਜੀ ਕੀ ਸੇਵਾ ਕਰੀ ਹੈ ।

ਮਨ[1] ਰੇ ਸਮਝੁ ਕਵਨ ਮਤਿ ਲਾਗਾ ॥
ਨਾਮੁ ਵਿਸਾਰਿ ਅਨਰਸ ਲੋਭਾਨੇ ਫਿਰਿ ਪਛੁਤਾਹਿ [2]ਅਭਾਗਾ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਲੋਗਹੁ ! ਤੁਮ ਸਮਝਹੁ । ਦੁਰਮਤਿ ਕਉ ਕਾਹੇ ਕਉ ਲਾਗਤੇ ਹੋ ? ਬਿਰਾਨਾ ਬੁਰਾ ਕਾਹੇ ਕਉ ਮਾਂਗਤੇ ਹਹੁ ? ਪਰਾ ਇਐ ਬੁਰੇ ਚਿਤਾਵਿਐ ਆਪਣਾ ਹੀ ਬੁਰਾ ਹੋਤਾ ਹੈ । ਤੁਮ ਸਮਝਿ ਦੇਖਹੁ । ਇਹ ਮਤਿ ਬੁਰੀ ਹੈ ਜਿ ਪਰਾਇਆ ਬੁਰਾ ਚਿਤਵੀਤਾ ਹੈ। ਪਰਮੇਸੁਰ ਕਾ ਨਾਮੁ ਛੋਡਣਾ ਅਰੁ ਅਵਰ ਰਸ ਲੇਣੇ, ਇਸ ਬਾਤ ਕਉ ਘਣਾ[3] ਪਛੁਤਾਵਹੁਗੇ । ਏਹ ਬਾਤ ਤੁਮ ਬੀਚਾਰਿ ਦੇਖਹੁ । ਏਹ ਬੇਰ ਤੁਮ ਕਉ ਬਹੁੜਿ ਹਾਥਿ ਨ ਚੜੇਗੀ, ਬਹੁਤੁ ਕਰਿ ਕਰਿ ਪਛੁਤਾਵਹੁਗੇ । ਤੁਮ ਇਬ ਹੀ ਸਮਝਹੁ । ਪਰਮੇਸੁਰ ਕਾ ਨਾਮੁ ਲੇਹੁ, ਜਿ ਆਗੇ ਤੁਮਾਰੇ ਕਾਮਿ ਆਵੈ । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਾਂ ਦੁਖੁ ਲਾਗਤਾ ਹੈ ਤਾਂ ਸਭ ਕੋਈ ਰੋਵਤਾ ਹੈ। ਅਰੁ ਜਾਂ ਮਾਇਆ ਪਲੇ ਹੋਂਦੀ ਹੈ ਤਾਂ ਸਭ ਕੋਈ ਸੁਖੀ ਵਖਤ ਕਟਦਾ ਹੈ ਜੀ। ਹਮ ਕਿਆ ਕਰਹਿ, ਹਮਾਰੇ ਹਥਿ ਕਿਛੁ ਨਾਹੀ" ਤਬ ਗੁਰੂ ਬਾਬੇ ਨਾਨਕ ਜੀ ਕਹਿਆ :—

ਆਵਤ ਕਉ ਹਰਖੁ[4] ਜਾਤ ਕਉ ਰੋਵਹਿ ਏਹੁ ਦੁਖੁ ਸੁਖੁ ਨਾਲੇ ਲਾਗਾ ॥
ਆਪੇ ਦੁਖ ਸੁਖ ਭੋਗਿ ਭੁਗਾਵੈ ਗੁਰਮੁਖਿ ਸੋ ਅਨਰਾਗਾ[5] ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਭਾਈ ਰਾਮ ਕਿਅਹੁ ਲੋਗਹੁ ! ਸੰਸਾਰ ਕੀ ਪ੍ਰਕਿਰਤਿ ਜਾਂ ਕਿਛੁ ਉਪਜਿ ਆਵਤਾ ਹੈ ਤਾਂ ਹਰਖ ਮਾਨ ਹੋਇ ਆਵਤਾ ਹੈ । ਅਰੁ ਜਦਿ ਕਿਛੁ ਜਾਂਦਾ ਹੈ ਤਾਂ ਰੋਂਦਾ ਹੈ । ਪਰੁ ਰੋਏ ਤਉ ਕਿਛੁ ਹੋਂਦਾ ਨਾਹੀ । ਏਹੁ ਦੁਖੁ ਸੁਖੁ ਜਿ ਹੈ, ਸੁ ਆਪੇ ਕਰਤਾਪੁਰਖੁ ਭੋਗਾਇਦਾ ਹੈ । ਇਸੁ ਮਾਨੁਖ ਦੇ ਵਸਿ ਕਿਛੁ ਨਾਹੀ । ਜਿ ਕੋਈ ਗੁਰਮੁਖਿ ਹੋਇ ਸੋਈ ਬੂਝੇ । ਤਬ ਓਹੁ ਸੁਖੁ ਪਾਵੈ, ਪਰਮੇਸੁਰ ਕੇ ਅੰਗਿ ਕਰਿ ਕਰਿ ਸੁਖੁ ਪਾਵੈ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਪੈਆ ਭਠਿ ਏਹੁ ਝਗੜਾ । ਮਾਮਲਾ ਸਭੁ ਅਸਾਂ ਛਡਿਆ ਹੈ ਜੀ । ਤੂ ਅਸਾਂ ਉਪਰਿ ਕਿਰਪਾਲੁ ਹੋਇ ਕਰਿ, ਆਪਣੀ ਮਿਹਰ ਕੀ ਨਜਰਿ ਕਰਿ, ਜਿ ਅਸੀ ਤੇਰੀ ਚਰਨੀ ਲਗਹ" । ਤਬ ਗੁਰੂ ਬਾਬੇ ਨਾਨਕ ਜੀ, ਉਨ ਕਾ ਜਿ ਆਤਮਾ ਦ੍ਰਵਿਆ[6] ਦਿਸਟਿ ਆਇਆ । ਸੁ ਬਾਬਾ ਜੀ ਕਿਹਾ :—

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ [7]ਤ੍ਰਿਪਤਾਗਾ ॥
ਮਾਇਆ[8] ਮੋਹਿਤ ਜਿਨਿ ਇਹੁ ਰਸ ਖੋਇਆ ਜਾ ਸਾਕਤ ਦੁਰਮਤਿ ਲਾਗਾ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਭਾਈ ਰਾਮ ਜਨਹੁ ਜੀ, ਪਰਮੇਸੁਰ ਕੇ ਪਿਆਰਿਹੋ ! ਇਸੁ ਪਰਮੇਸੁਰ ਕੇ ਨਾਮ ਸਿਮਰਨ ਤੇ ਉਪਰੰਤਿ ਅਵਰ ਕਵਨ ਬਾਤ ਕਹੀਐ ? ਜਿ ਕਿਛੁ ਭਲਾ ਹੈ, ਸੁ ਗੋਵਿੰਦ ਜੀ ਕਾ ਸਿਮਰਨੁ ਹੀ ਭਲਾ ਹੈ। ਤੁਮ ਏਹੀ ਗੋਵਿੰਦ ਨਾਮ ਕਾ ਰਸੁ ਪੀਵਹੁ, ਜਿਤੁ ਕਰਿ ਕਰਿ ਤੁਮਾਰਾ ਭਲਾ ਹੋਇ । ਜਿਨਹੁ ਏਹੁ ਮਾਇਆ ਕੇ

---

[1]ਪੋਥੀ ਵਿਚ "ਭਾਈ ਰੇ" ਹੈ । [2]ਹੇ ਬਦਕਿਸਮਤ ! [3]ਬਹੁਤ । [4]ਖੁਸ਼ੀ । [5]ਵੈਰਾਗੀ, ਮੋਹ ਤੋਂ ਰਹਿਤ । [6]ਚਿਤ ਦੇ ਕੋਮਲ ਹੋਣ ਦੀ ਹਾਲਤ, ਦਿਲ ਦਾ ਪੰਘਰਨਾ । [7]ਰੱਜ ਗਿਆ, ਸ਼ਾਂਤ ਹੋ ਗਿਆ । [8]ਮਾਇਆ ਵਿਚ ਰਚ ਕੇ ।

ਮੋਹਿ ਕਰਿ ਕਰਿ, ਏਹੁ ਹਰਿ ਰਸੁ ਬਿਸਾਰਿਆ ਹੈ, ਉਨ੍ਹ ਦੁਰਮਤਿ ਕਰਿ ਕਰਿ ਅਪੁਨਾ ਜਨਮੁ ਖੋਇਆ ਹੈ। ਧ੍ਰਿਗੁ ਜਨਮੁ ਹੈ ਉਨ੍ਹ ਕਾ। ਜਿਨ੍ਹ ਹਰਿ ਰਸੁ ਛੋਡਿਆ ਹੈ, ਸੇ ਧ੍ਰਿਗੁ ਹੈਂ। ਤੁਮ ਕਉ ਏਹੀ ਉਪਦੇਸੁ ਹੈ, ਜਿ ਗੋਵਿੰਦ ਜੀ ਕਾ ਨਾਮ ਰਸੁ ਪੀਵਹੁ। ਸਦਾ ਸਰਬਦਾ ਨਾਮੁ ਸਿਮਰਹੁ''। ਤਬ ਉਨ੍ਹ ਬਹੁੜਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਸੋ ਗੋਵਿੰਦੁ ਕਹਾਂ ਹੈ ਜੀ? ਜਿਸ ਕਾ ਤੂ ਨਾਮੁ ਸਿਮਰਨਾ ਕਹਤਾ ਹੈ ਜੀ। ਉਸ ਕਾ ਬਾਸਾ ਕਹਾਂ ਹੈ? ਅਰ ਜੀ, ਓਹੁ ਜਿ ਪਾਈਐ ਸਿ ਕਿਉ ਕਰਿ ਪਾਈਐ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ[1] ਸਮਾਗਾ ॥
ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ[2] ਲਾਗਾ ॥ ੪ ॥

ਤਿਸ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਜੀ ਰਾਮ ਕੇ! ਤੁਮ ਜਿ ਕਹਤੇ ਹਹੁ ਜਿ ਰਾਮ ਕਾ ਬਾਸਾ ਕਹਾਂ ਹੈ? ਸੁ ਏਸੁ ਮਨ ਕਾ ਜਿ ਪਤਿ[3] ਹੈ, ਸੁ ਪਵਨ ਹੈ। ਸੁ ਪਵਨੁ ਜਿ ਹੈ ਸੁ ਦੇਹੀ ਮਹਿ ਰਹਤਾ ਹੈ। ਅਰੁ ਦੇਹੀ ਮਹਿ ਦੇਉ ਸਮਾਇਆ ਹੈ। ਸੁ ਦੇਉ ਕਉਨੁ? ਨਿਰੰਜਨੁ ਦੇਉ। ਸੁ ਇਸੁ ਦੇਹੀ ਮਹਿ ਉਸ ਕੀ ਰਹਤ ਹੈ, ਜੇ ਨਿਰੰਜਨੁ ਦੇਉ ਆਤਮੇ ਊਪਰਿ ਦੈਆ ਕਰਿ ਕਰਿ ਦੇਇ ਆਪਨੇ ਨਾਮ ਕਾ ਰਸੁ, ਤਉ ਏਸੁ ਆਤਮੇ ਕਉ ਸਮਝ ਆਵੈ। ਮਨੁ ਉਮਡੇ, ਪਰਮੇਸੁਰ ਕਾ ਨਾਮ ਸੁਣਨੇ ਕਉ। ਤਬ ਰਾਮ ਰਸੁ ਅੰਤਰ ਹੀ ਤੇ ਪੀਵੈ। ਹਰਿ ਕਾ ਜਸੁ ਉਮਗਿ[4] ਉਮਗਿ ਗਾਵੈ। ਹਰਿ ਜੀ ਕੇ ਦਰਸ ਸਾਥਿ ਲਿਵ ਲਾਗੈ। ਮਨ ਕਉ ਸੰਤੋਖੁ ਆਇ ਜਾਇ। ਤਬ ਗੁਰੂ ਬਾਬੇ ਜੀ ਬਹੁੜਿ ਕਹਿਆ ਜਿ, "ਰੇ ਭਾਈ ਰਾਮ ਕੇ ਪਿਆਰਿਹੁ। ਤੁਮ ਜਿ ਕਹਤੇ ਹਹੁ ਜਿ ਪਰਮੇਸੁਰੁ ਕਹਾ ਹੈ? ਸੋ ਈਹਾਂ ਹੈ। ਅਰੁ ਤੁਮ ਕਹਤੇ ਹੋ ਜਿ ਪਾਈਐ ਕਹਾਂ ਤੈ? ਸਿ ਪਰਮੇਸੁਰ ਕੀ ਠਵਰ ਏਹਾ ਹੈ :—

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮੁ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ[5] ਭਾਗਾ ॥ ੫ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਭਾਈ! ਹਰਿ ਜੀ ਕੇ ਨਾਮ ਕਾ ਜਿ ਰਸੁ ਹੈ, ਸਿ ਬਿਨਾ ਸਾਧ ਸੰਗਤਿ ਤੇ ਪਾਇਆ ਨਾਹੀ ਜਾਤਾ। ਸੁ ਕਿਸ ਕੀ ਨਿਆਈ? ਏਹ ਅਗਨਿ ਜਿ ਹੈ, ਸੁ [6]ਕਾਸਟ ਤੇ ਜੁਦੀ ਨਾਹੀ, ਪਰੁ ਨਿਕਸੈ ਤਉ, ਜਬ ਦੂਸਰੇ ਕਾਸਟ ਸੰਗਿ ਮਿਲਿ ਕਰਿ [7]ਧਵੀਐ। ਤਬ ਅਗਨਿ ਉਸ ਹੀ ਕਾਸਟ ਤੇ ਪ੍ਰਗਟਿ ਹੋਇ ਆਵੈ। ਤਿਉ ਪਾਰਬ੍ਰਹਮੁ ਜਿ ਹੈ, ਸਿ ਇਸ ਹੀ ਮਾਨੁਖੁ ਮਹਿ ਹੈ। ਪਰੁ ਪ੍ਰਗਟਿ ਤਉ ਹੋਇ, ਜਬ ਸਾਧ ਸੰਗਤਿ ਕਉ ਮਿਲਿ ਕਰਿ ਹਰਿ ਜਸੁ ਉਚਰੇ, ਹਰਿ ਕਉ ਅਰਾਧੇ, ਰਾਮ ਰਾਮ ਜਪੈ ਸਤਿਗੁਰ ਕਉ ਮਿਲਿ ਕਰਿ, ਤਬ ਏਸੁ ਕਾ ਜਪਿਆ ਥਾਇ ਪੜੈ। ਪਰੁ ਏਹ ਬਾਤ ਤਬ ਹੋਇ, ਜਬ ਏਸ ਕੇ ਮਸਤਕਿ ਭਾਗ ਹੋਹਿ, ਤਬ ਏਹੁ ਗੋਵਿੰਦ ਕੇ ਨਾਮ ਕਉ ਪਾਵੈ। ਤਬ ਓਇ ਉਠਿ ਕਰਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ, ਸਿਖ ਭਏ। ਗੁਰੂ ਬਾਬੇ ਉਨ ਕਉ ਦੀਖਿਆ ਦੀਨੀ। ਓਇ ਪਰਮੇਸੁਰ ਕਉ ਸਿਮਰਨ ਲਾਗੇ। ਬੋਲਹੁ ਵਾਹਗੁਰੂ।

[1]ਪ੍ਰਕਾਸ਼ ਰੂਪ ਵਾਹਿਗੁਰੂ। [2]ਅਟੁਟ ਧਿਆਨ। [3]ਪਤੀ, ਸਵਾਸਾਂ ਦਾ ਮਾਲਕ। [4]ਉਮੰਗ ਸਹਿਤ ਹੋਣਾ, ਉਛਲਣਾ। [5]ਮੱਥੇ ਦੇ ਭਾਗਾਂ ਨਾਲ, ਪੂਰਬਲੇ ਚੰਗੇ ਕਰਮਾਂ ਨਾਲ। [6]ਲਕੜੀ। [7]ਰਗੜੀਏ।

॥ ਸਲੋਕੁ ॥

ਕੂੜ ਕਪਟ ਕੀ ਦੇਹੁਰੀ[1], ਕਿਉ ਕਰਿ ਪਾਵੈ ਸਾਚੁ ॥
ਬਿਨੁ ਸਿਮਰਨ ਕਾ[2] ਧਿਰ[3] ਨਹੀ ਦਾਸ ਨਾਨਕ ਹਰਿ ਰੰਗਿ ਰਾਚੁ ॥੧॥

ਬੋਲਹੁ ਵਾਹਿਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ । ਰਾਮ ਸਤਿ । ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪ ॥ ੨੪੨ ॥ ੨੪੨ ॥

---

# ਸੁਖ ਦਾ ਸਾਧਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ਚਲੀ । ( ਇਕ ਬੈਸਨੋ ਨਾਲ )

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰ ਕਰਤਾਰ ਪੁਰਿ ਬੈਠਾ ਹੈ। ਅਰੁ ਏਕੁ ਬੈਸਨਉ ਗੁਰੂ ਬਾਬੇ ਜੀ ਕਉ ਆਇ ਮਿਲਿਆ। ਤਬ ਗੁਰੂ ਬਾਬੇ ਉਸ ਕਉ ਬਹੁਤੁ ਆਦਰ ਭਾਉ ਕੀਆ। ਤਬ ਉਨਿ ਗੁਰੂ ਬਾਬੇ ਜੀ ਪਹਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਜੇ ਤੇਰੀ ਆਗਿਆ ਹੋਇ ਤਉ ਏਕ ਬੇਨਤੀ ਕਰਉ" । ਤਬ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ । ਜੇ ਕਿਛੁ ਇਛਿਆ ਹੈ, ਸੁ ਕਹੀਐ ਜੀ" । ਤਬ ਉਨਿ ਬੈਸਨਉ ਕਹਿਆ ਜਿ, "ਬਾਬਾ ਜੀ ਸਲਾਮਤਿ ! ਮੇਰੀ ਏਹੀ ਬੇਨਤੀ ਹੈ ਜਿ, ਏਹੁ ਜੀਉ ਜਿ ਸੁਖੁ ਪਾਵੈ, ਸੁ ਕਿਉ[4] ਕਰਿ ਪਾਵੈ ?" ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲੀ ਸਬਦੁ :—

ਸਰਬ[4] ਜੀਆ ਸਿਰਿ ਲੇਖੁ ਧੁਰਾਹੂ[5] ਬਿਨੁ ਲੇਖੈ ਨਾਹੀ ਕੋਈ ਜੀਉ ॥
ਆਪਿ ਅਲੇਖੁ[6] ਕੁਦਰਤਿ ਕਰਿ ਵੇਖੈ ਹੁਕਮਿ ਚਲਾਏ ਸੋਈ ਜੀਉ ॥
ਮਨ ਰੇ ਰਾਮ ਜਪਹੁ ਸੁਖੁ ਹੋਈ ॥
ਅਹਿਨਿਸਿ ਗੁਰ ਕੇ ਚਰਨ ਸਰੇਵਹੁ[7] ਹਰਿ ਦਾਤਾ ਭੁਗਤਾ[8] ਸੋਈ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਰੇ ਭਾਈ ਰਾਮ ਕੇ ! ਦੁਖੁ ਅਰੁ ਸੁਖੁ ਜਿ ਹੈ, ਸਿ ਲਿਖਿਆ ਪਰਮੇਸੁਰ ਕਾ ਹੋਤਾ ਹੈ । ਬਿਨਾ ਲੇਖੇ ਤੇ ਜੀਉ ਕੋਈ ਨਾਹੀ। ਪਰੁ ਓਹੁ ਜਿ ਕਰਤਾਪੁਰਖੁ ਹੈ, ਸੁ ਆਪਿ ਅਲੇਖੁ ਹੈ, ਜਿਸ ਕਾ ਕੀਆ ਹੋਤਾ ਹੈ । ਅਰੁ ਅਪਨੀ ਕੁਦਰਤ ਆਪਿ ਕਰਿ ਕਰਿ ਵੇਖਤਾ ਹੈ। ਅਪਨੇ ਹੁਕਮ ਬੀਚਿ ਸਾਰੀ ਸ੍ਰਿਸਟਿ ਕਉ ਚਲਾਵਤਾ ਹੈ । ਪਰੁ ਰੇ ਭਾਈ ਰਾਮ ਕੇ ! ਜੇ ਤੂ ਸਦਾ ਸਰਬਦਾ ਸੁਖ ਮਾਗਤਾ ਹੈਂ, ਤਉ ਤੂ ਰਾਮ ਕਾ ਨਾਮੁ ਜਪਿ, ਜਿ ਤੁਝ ਕਉ ਸਦਾ ਸਰਬਦਾ ਸੁਖੁ ਹੋਇ । ਦਿਨੁ ਰਾਤਿ ਗੁਰੂ ਜੀ ਕੇ ਚਰਨ ਤੂ ਹਿਰਦੇ ਮਹਿ ਰਾਖੁ । ਦਾਤਾ ਭੁਗਤਾ ਆਪੇ ਹੀ ਰਾਮੁ ਹੈ । ਤੂ ਰਾਮ ਕਾ ਜਸੁ ਕਰਿ, ਜਿ ਸਦਾ ਸਰਬ ਦਾ ਮਨ ਬਾਛਤ ਫਲ ਪਾਵਹਿ" । ਤਬ ਉਨਿ ਬੈਸਨਉ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੋ ਰਾਮੁ ਜਿ ਪਾਈਐ, ਸੁ ਕਹਾਂ ਤੇ ਪਾਈਐ ?" ਤਬ ਗੁਰੂ ਬਾਬੇ ਕਹਿਆ

---

[1]ਸਰੀਰ । [2]ਕੋਈ । [3]ਸਹਾਇਕ । [4]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੫੯੮ । [5]ਹਰੀ ਕੀ ਦਰਗਾਹੋਂ । [6]ਕਰਮਾਂ ਤੋਂ ਨਿਰਲੇਪ ਹੈ । ਪੋਥੀ ਵਿਚ ਇਨ੍ਹਾਂ ਦੋਹਾ ਤੁਕਾਂ ਦੇ ਅਖੀਰ ਤੇ "ਜੀਉ" ਨਹੀ ਹੈ। [7]ਪੂਜੋ । [8]ਦਾਨ ਲੈ ਕੇ ਖਾਣ ਵਾਲਾ ।

ਜਿ ਸੁਨਿਹੋ ਰਾਮ ਕੇ ਲੋਗਾ :—

ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥
ਗੁਰਮੁਖਿ[1] ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ[2] ਜੀਉ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਰੇ ਭਾਈ ਪਰਮੇਸੁਰ ਕੇ ਪਿਆਰੇ ! ਸੋਈ ਕਰਤਾ ਪੁਰਖੁ ਅੰਤਰਿ ਘਟ ਕੇ ਵਿਖੇ ਹੈ ਅਰੁ ਸੋਈ ਕਰਤਾ ਪੁਰਖੁ ਬਾਹਰਿ ਸਭ ਲੋਕ ਕੇ ਵਿਖੇ ਹੈ; ਅਵਰੁ ਦੂਸਰਾ ਕੋਈ ਨਾਹੀ। ਤੁਮ ਗੁਰੂ ਕਉ ਮਿਲ ਕਰ, ਸਰਬਜੀਆਂ ਮਹਿ ਏਕੋ ਪਰਮੇਸੁਰੁ ਦੇਖਣਾ। ਈਵ ਨਾਹੀ ਜਾਣਣਾ, ਜਿ ਈਹਾਂ ਪਰਮੇਸੁਰੁ ਹੈ, ਅਰੁ ਈਹਾਂ ਨਾਹੀ ਨਾ। ਇਵ ਹੀ ਜਾਣਣਾ, ਜਿ ਘਟਿ ਘਟਿ ਕੇ ਵਿਖੇ ਜੋਤਿ ਉਸ ਹੀ ਕੀ ਹੈ, ਸਭ ਘਟ ਮਹਿ ਸਮਾਇ ਰਹਿਆ ਹੈ"। ਤਬ ਉਨਿ ਬੈਸਨਉ ਬਹੁੜਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਕਿਤੁ ਜੁਗਤਿ ਕਰਿ ਕਰਿ ਰਾਮੁ ਪਾਈਐ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰੇ ਰਾਮਕੇ"।

ਚਲਤੌ[3] ਠਾਕਿ ਰਖਹੁ ਘਰਿ ਅਪੁਨੇ ਗੁਰ ਮਿਲਿਐ ਇਹ ਮਤਿ ਹੋਈ ਜੀਉ ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰੇ ਬਾਬਾ ਭਾਈ ! ਇਤੁ ਸੰਜੋਗਿ ਕਰਿ ਕਰਿ ਰਾਮੁ ਪਾਈਐ। ਏਹੁ ਜਿ ਮਨ ਮਨਸਾ ਕਰਿ ਕਰਿ ਚਲਤਾ ਹੈ, ਦਹ ਦਿਸਿ ਮਾਇਆ ਕਉ ਦਉੜਤਾ ਹੈ, ਸੁ ਏਹੁ ਇਕਤੁ ਠਵਰ ਰਾਖੀਐ। ਪਰੁ ਜਬ ਪੂਰਾ ਗੁਰੂ ਮਿਲੈ, ਤਬ ਐਸੀ ਮਤਿ ਆਵੈ। ਤਿਸੁ ਮਤਿ ਕਰਿ ਕਰਿ ਮਨੂਆ ਟਿਕੈ। ਜਦਿ ਗੁਰ ਕੇ ਪਰਸਾਦਿ ਐਸੀ ਮਤਿ ਆਵੈ ਅਰੁ ਮਨੂਆ ਠਹਰਾਵੈ, ਤਬ ਇਸ ਕਉ ਅਦਿਸਟੁ[4] ਪੁਰਖੁ ਦਿਸਟਿ ਆਵੈ। ਤਬ ਏਹੁ ਬਿਸਮਾਦਿ ਹੋਇ ਜਾਇ, ਅਦ੍ਰਿਸਟੁ ਦੇਖਿ ਕਰਿ। ਜਦਿ ਏਹੁ ਬਿਸਮਾਦਿ ਹੂਆ ਠਾਕੁਰ ਜੀ ਕੇ ਦਰਸਨੁ ਦੇਖਿਐ, ਤਬ ਇਸ ਕਉ ਮਾਇਆ ਕਾ ਦੁਖੁ ਬਿਸਰਿ ਗਇਆ, ਸੁਖੁ ਆਇ ਪ੍ਰਾਪਤਿ ਭੇਆ"। ਤਬ ਉਨਿ ਬੈਸਨਉ ਫੇਰਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਮਾਇਆ ਬਿਸਰੀ ਇਸ ਕਉ ਸੁਖੁ ਤਉ ਆਇਆ, ਪਰੁ ਜੀ, ਇਸ ਕਉ ਪਰਮੇਸਰ ਕੇ ਧਾਮਿ ਬਾਸਾ ਕਿਉ ਕਰਿ ਹੋਇ ?" ਤਬ ਬਹੁੜਿ ਗੁਰੂ ਬਾਬਾ ਬੋਲਿਆ ਜਿ, "ਰੇ ਭਾਈ ਰਾਮ ਕੇ ਪਿਆਰੇ !"

ਪੀਵਹੁ ਅਪਿਉ[5] ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ।
ਜਨਮ ਮਰਣ ਭਵ[6] ਭੰਜਨੁ ਗਾਈਐ ਪੁਨਰਪਿ[7] ਜਨਮੁ ਨ ਹੋਈ ਜੀਉ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਰੇ ਭਾਈ ਰਾਮ ਕੇ ! ਜੇ ਤੂ ਪਰਮੇਸੁਰ ਕੀ ਪੁਰੀ ਬਾਸਾ ਚਾਹਤਾ ਹੈ; ਤਉ ਅਪਿਓ ਜਿ ਹੈ, ਪਰਮੇਸੁਰ ਕਾ ਨਾਉ, ਸੁ ਤਿਸੁ ਕਉ ਤੁਮ ਪੀਵਹੁ। ਪਰਮ ਸੁਖਾਂ ਤੇ ਜਿ ਸੁਖੁ ਹੈ, ਸੁ ਤਿਸ ਕਉ ਪਾਵਹੁ।

---

[1]ਗੁਰੂ ਦੁਆਰਾ ਦ੍ਵੈਤ ਮਿਟਾ ਕੇ ਦੇਖੋ। [2]ਸਭ ਜਗ੍ਹਾ ਹਰੀ ਦੀ ਜੋਤ ਸਮਾਈ ਹੋਈ ਹੈ। ਪੋਥੀ ਵਿਚ ਇਨ੍ਹਾਂ ਤੁਕਾਂ ਦੇ ਅਖੀਰ ਤੇ "ਜੀਉ" ਨਹੀਂ ਹੈ। [3]ਭਟਕਦੇ ਮਨ ਨੂੰ ਆਪਣੇ ਥਾਂ ਤੇ ਟਿਕਾ ਰਖੋ, ਪੋਥੀ ਵਿਚ ਇਨ੍ਹਾਂ ਤੁਕਾਂ ਦੇ ਅਖੀਰ ਤੇ "ਜੀਉ" ਨਹੀ ਹੈ। [4]ਨਾ ਨਜ਼ਰ ਆਉਣ ਵਾਲਾ, ਭਾਵ ਪ੍ਰਮਾਤਮਾ। [5]ਅੰਮ੍ਰਿਤ। [6]ਹੋਂਦ, ਹਸਤੀ ਭਾਵ ਪ੍ਰਮਾਤਮਾਂ। [7]ਦੁਬਾਰਾ। ਪੋਥੀ ਵਿਚ ਇਨ੍ਹਾਂ ਤੁਕਾਂ ਦੇ ਅਖੀਰ ਤੇ "ਜੀਉ" ਨਹੀਂ ਹੈ।

ਅਰੁ ਓਹੁ ਜਿ ਨਿਜ ਘਰੁ ਪਰਮੇਸੁਰ ਕਾ ਹੈ, ਤਹਾਂ ਬਾਸਾ ਪਾਵਹੁ । ਜਿ ਜਨਮ ਮਰਨ ਕਾ ਡਉ ਭੰਜਿ ਦੂਰਿ ਕਰੇ, ਤੁਮ ਤਿਸ ਹੀ ਕਾ ਜਸੁ ਗਾਵਹੁ ਦਿਨ ਰਾਤਿ" । ਤਬ ਉਨਿ ਬੈਸਨਉ ਫੇਰਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਜਿਸ ਕਉ ਐਸੀ ਮਤਿ ਆਵੈ ਤਿਸ ਕਾ ਨਾਉ ਕਿਆ ਕਹੀਐ ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿਆ ਜਿ :—

ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ[1] ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ[2] ਗੁਰੁ ਮਿਲਿਆ ਸੋਈ ਜੀਉ ॥ ੫ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਹੋ ਭਾਈ ਰਾਮ ਕੇ ! ਜਿਸ ਕੇ ਅੰਤਰਿ ਤਤ ਨਿਰੰਜਨ ਕੀ ਜੋਤਿ ਸਮਾਈ ਹੈ, ਤਿਸ ਅਰੁ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ । ਓਹੁ ਜਿ ਕੋਈ ਅਪਰੰਪਰੁ ਪੁਰਖੁ ਹੈ, ਜਿਸ ਕਾ ਆਵਾਜੁ ਸੋਹੰ ਹੈ, ਸੁ ਤਿਸੁ ਸਾਥਿ ਇਸੁ ਕਾ ਭੇਦੁ ਨ ਰਹੈ । ਸੋਈ ਓਹ, ਤਿਸ ਕਾ ਹੀ ਨਾਮੁ ਗੁਰੂ । ਸੁ ਤਿਸੁ ਗੁਰੂ ਅਰੁ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ । ਸੋਈ ਗੁਰੂ ਅਰੁ ਸੋਈ ਪਰਮੇਸੁਰ; ਜਿਸੁ ਗੁਰੂ ਮਿਲਿਐ ਪਰਮੇਸੁਰੁ ਪਾਈਐ" । ਤਬ ਓਹੁ ਬੈਸਨਉ ਗੁਰੂ ਬਾਬੇ ਜੀ ਕੀ ਚਰਨੀ ਲਾਗਾ । ਨਾਨਕ ਪੰਥੀ ਭੈਆ । ਉਸ ਕੇ ਆਤਮੇ ਸੰਤੋਖ ਆਇਆ । ਜੈ ਜੈ ਲਾਗਾ ਕਰਨੇ, ਅਰੁ ਕਹਨੇ ਲਾਗਾ ਜਿ, "ਵਾਹੁਗੁਰੂ ਬਾਬਾ ਨਾਨਕੁ ਜੀ, ਪੂਰਾ ਸਤਿਗੁਰੂ, ਜਿਸ ਕੇ ਪ੍ਰਸਾਦਿ ਦਹ ਦਿਸਿ ਚਲਤਾ ਆਤਮਾ ਸਹਜ ਘਰਿ ਆਇਆ ।

॥ ਸਲੋਕੁ ॥

ਕਵਨ ਕਵਨ ਗੁਨ ਸਾਹ ਕੇ, ਕਹਾਂ ਵਖਾਨੋ ਮੋਹਿ ॥
ਇਕੁ ਤਿਲੁ ਕੀਮਤਿ ਨਾ ਪਵੈ, ਦਾਸ ਨਾਨਕ ਸਰਨੀ ਤੋਹਿ ॥ ੧ ॥

ਬੋਲਹੁ ਵਾਹਿਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੫ ॥ ੨੪੩ ॥ ੨੪੩ ॥

---

# ਚੋਰਾਂ ਤੇ ਕੂੜਿਆਰਾਂ ਦਾ ਉਧਾਰ

## ਗੋਸਟ ਗੁਰੂ ਬਾਬੇ ਨਾਨਕ ਜੀਉ ਕੀ ॥

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ, ਅਰੁ ਇਕਿ ਚੋਰ ਆਏ । ਤਿਨ੍ਹ ਕੇ ਮਥੀਂ ਟਿਕੇ ਲਾਲ ਅਰੁ ਗਲੇ ਮਹਿ ਤੁਲਸੀ ਕੀਆਂ ਮਾਲਾਂ, ਹਾਥੇ ਸਿਮਰਨੀਆਂ ਤ੍ਰੇੜੀ[3] ਧੋਤੀਆਂ, ਸਾਥੇ ਉਪਰਿ ਚਉਪੰਤੀਆ ਮਹੀਨ[4], ਸੁਪੇਦਾ ਚਾਦਰਾਂ, ਕਛੀਂ[5] ਆਸਣ, ਹਥੀਂ ਲਸਟਕਾਂ, ਬੈਸਨੋਆ ਕੇ ਭੇਖਿ, ਮੁਖ ਤੇ ਰਾਮ ਰਾਮ ਕਰਹਿ । ਉਨ੍ਹ ਕਾ ਐਸਾ ਅਨੂਪੁ[6] ਦਰਸਨੁ ਦਿਸਟਿ ਆਵੈ, ਜਾਣੀਅਹਿ ਜਿ ਏਹ ਸਖਿਆਤ[7] ਪਰਮੇਸੁਰ ਜੀ ਕਾ ਰੂਪੁ ਹੈਨਿ੍, ਇਨ ਤੇ ਭਿੰਨਿ ਪਰਮੇਸੁਰੁ ਨਾਹੀਂ । ਜਾਂ ਦੀਸਹਿ, ਤਉ ਐਸੇ ਦੀਸਹਿ, ਅਰੁ ਜਦਿ ਬੋਲਹਿ ਤਉ ਮਹਾ ਉਤਮ ਗਿਆਨਿ ਕਥਹਿ, ਜਿਨ ਕੇ ਗਿਆਨ ਕਰਿ ਕਰਿ ਸਭ ਲੋਕ ਮੋਹੇ ਜਾਹਿ । ਤਬ ਗੁਰੂ ਬਾਬੇ ਕਉ ਆਇ, ਰਾਮ ਰਾਮ ਕਰਿ

---

[1] ਸਭ ਕੁਝ ਰਬ ਆਪ ਹੀ ਹੈ । [2] ਪੋਥੀ ਵਿਚ ਇਥੇ "ਸੁਆਮੀ" ਹੈ । ਪਹਿਲਾਂ ਵਾਂਗੂ ਪੋਥੀ ਵਿਚ ਅਖੀਰ ਤੇ "ਜੀਉ" ਨਹੀਂ ਹੈ । [3] ਲੱਕਾਂ ਨਾਲ । [4] ਬਾਰੀਕ, ਪਤਲਾ । [5] ਕੱਛਾਂ ਵਿਚ । [6] ਅਸਚਰਜ ! [7] ਪਰਤੱਖ ।

ਕਰਿ ਬੈਠਿ ਗਏ । ਤਬ ਜਿਉ ਜਿਉ ਓਇ ਰਾਮ ਨਾਮ ਉਚਰਹਿ, ਤਿਉ ਤਿਉ ਉਨ੍ ਕੀ ਓੜ[1] ਦੇਖਿ ਦੇਖਿ ਗੁਰੂ ਬਾਬਾ ਹਸਿਆ ਹੀ ਕਰੇ । ਤਬ ਮਹਾਂਪੁਰਖਾਂ ਕਾ ਏਹੀ ਸੁਭਾਉ ਹੈ, ਜਿ ਕਹਹਿ ਆਪ ਕਉ, ਅਰੁ ਸਮਝਾਵਹਿ ਅਗਲੇ ਕਉ । ਤਬ ਉਨ੍ ਕਉ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਧਨਾਸਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਚੋਰ[2] ਸਲਾਹੇ[3] ਚੀਤੁ ਨ ਭੀਜੈ[4] ॥
ਜੇ ਬਦੀ ਕਰੇ ਤਾ ਤਸੂ[5] ਨ ਛੀਜੈ[6] ॥
ਚੋਰ ਕੀ ਹਾਮਾ[7] ਭਰੇ ਨ ਕੋਇ ॥
ਚੋਰ ਕੀਆ ਚੰਗਾ ਕਿਉ ਹੋਇ ॥ ੧ ॥
ਸੁਣਿ ਮਨ ਅੰਧੇ ਕੁਤੇ ਕੂੜਿਆਰ ॥
ਬਿਨੁ ਬੋਲੇ ਬੂਝੀਐ ਸਚਿਆਰ[8] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੇ ਤਉ ਬਾਹਰਿ ਸਾਧੂ ਕਾ ਭੇਖੁ ਕਰਿ ਕੈ ਸਾਧੂ ਕਹਾਵੈ ਅਰੁ ਅੰਦਰਿ ਚੋਰੁ ਹੋਇ ਅਰੁ ਮੁਖ ਤੇ ਇਉ ਪਰਮੇਸੁਰ ਕਉ ਸਲਾਹੇ, ਮਗਨੁ ਹੋਇ ਹੋਇ ਅਰੁ ਅਧੀਨੁ ਹੋਇ ਹੋਇ, ਤਉ ਇਸ ਬਾਤ ਚਿਤੁ ਤਉ ਸੁਧੁ ਨਾਹੀ ਹੋਤਾ । ਐਸੇ ਸਲਾਹਣੇ ਕਰਿ ਕਰਿ, ਤਉ ਨਾ ਉਸ ਕਾ ਮਨੁ ਭੀਜੈ ਪਰਮੇਸੁਰ ਕੇ ਨਾਮ ਸਾਥਿ, ਅਰੁ ਨਾ ਉਸ ਉਪਰਿ ਪਰਮੇਸੁਰੁ ਖੁਸੀ ਹੋਇ, ਨ ਭੀਜੈ । ਅਰੁ ਨ ਕੋਈ ਚੋਰ ਕਉ ਕਹੈ, ਜਿ ਚੋਰੁ ਭਲਾ ਹੈ । ਚੋਰੀ ਕਪਟਿ ਕਰਿ ਕਰਿ, ਨਾ ਪਰਮੇਸੁਰੁ ਖੁਸੀ ਹੋਇ ਅਰੁ ਨਾ ਸੰਸਾਰ ਮਹਿ ਹੀ ਕੋਈ ਭਲਾ ਕਹੈ । ਚੋਰੀ ਕੀਏ ਕਿਸੀ ਕਾ ਭਲਾ ਨਾਹੀ ਹੋਤਾ । ਸਾ ਚੋਰੀ ਕਿਉ ਕੀਜੀਐ ? ਰੇ ਮਨ ! ਕੁਤੇ ਕੂੜਿਆਰ ਕਿਥਾਉ ਤੈਂ ਏਹ ਭੀ ਸੁਣਿਆ ਹੈ ? ਜਿ ਪਰਮੇਸੁਰੁ ਕੂੜਿ ਖੁਸੀ ਹੋਤਾ ਹੈ, ਬਿਨਾ ਸਚ ਥੀ । ਚੋਰੁ, ਜੇ ਅਨੇਕ ਬਾਤਾ ਬਣਾਇ ਬਣਾਇ ਸਵਾਰਿ ਸਵਾਰਿ ਕਰੈ, ਤਉ ਭੀ ਅੰਤਿ ਚੋਰੁ ਝੂਠਾ । ਜੇ ਸਚਿਆਰੁ ਚੁਪ ਹੀ ਕਰਿ ਰਹੈ, ਨ ਬੋਲੈ, ਨ ਬਕੈ, ਤਉ ਭੀ ਉਹੁ ਸਚਾ ਹੈ । ਉਸ ਕਉ ਸਭ ਕੋਈ ਸਚਾ ਹੀ ਕਹੈਗਾ । ਓਹੁ ਬਿਨਾ ਬੋਲੇ ਹੀ ਤੇ ਸਚਿਆਰੁ ਜਾਣੀਐਗਾ, ਜਿ ਸਚਿਆਰੁ ਹੈ, ਜਿਸ ਕੇ ਅੰਦਰਿ ਸਚ ਹੋਇਗਾ । ਰੇ ਮਨ ਝੂਠੇ ! ਤੂ ਝੂਠੁ ਛੋਡਿ, ਅਰੁ ਸਚੁ ਪਕੜਿ, ਜਿ ਸਾਧ ਹੋਹਿ । ਤਬ ਬਹੁੜਿ ਗੁਰੂ ਬਾਬੇ ਕਹਿਆ ਜਿ:—

ਚੋਰੁ ਸੁਆਲਿਉ[9] ਚੋਰੁ ਸਿਆਣਾ ॥
ਖੋਟੇ ਕਾ ਮੁਲੁ ਏਕੁ ਦੁਗਾਣਾ[10] ॥
ਜੇ ਸਾਥਿ ਰਖੀਐ ਦੀਜੈ ਰਲਾਇ ॥
ਜਾ ਪਰਖੀਐ ਖੋਟਾ ਹੋਇ ਜਾਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਜੇ ਚੋਰੁ ਮਾਨੁਖੁ ਹੋਇ ਅਰੁ ਸੁੰਦਰੁ ਸਰੂਪੁ ਹੋਇ, ਭਾਵੇ ਅਤਿ ਚਤੁਰੁ ਸਿਆਣਾ ਹੋਇ, ਪਰੁ ਜਿਉ ਖੋਟਾ ਰੁਪਈਆ ਕੰਮਿ ਨਾਹੀ ਆਂਵਦਾ ਭਾਵੇ ਹਜਾਰਾਂ ਖਰਿਆਂ ਵਿਚਿ ਰਲਾਇ ਮਿਲੈ, ਤਾਂ ਜਦਿ ਪਰਖੀਐ ਤਾਂ ਫਿਰਿ ਖੋਟਾ ਹੀ ਵਿਚਹੁ ਚੁਣਿ ਕਢੀਐ । ਲਖਾਂ ਹਜਾਰਾਂ ਕਰੋੜੀਂ ਰੁਪਯਾਂ ਵਿਚਹੁ ਓਹੋ ਖੋਟਾ ਹੀ ਪਕੜਿ ਕਢੀਐ । ਤਿਉ ਰੇ ਮੇਰੇ ਮਨ ! ਤੂ ਜਿ ਏਹ ਖੋਟੇ ਕਰਮ ਕਮਾਵਤਾ ਹੈਂ; ਸਿ ਤੂ ਅੰਤਿ ਖੋਟਾ ਹੋਇ ਜਾਹਿੰਗਾ । ਸਚੇ ਕੀ ਦਰਗਹ ਮਹਿ ਢੋਈ ਨ ਪਾਵਹਿੰਗਾ । ਰੇ ਮੇਰੇ ਮਨ ! ਤੂ ਝੂਠੁ ਛੋਡਿ, ਸਚੁ ਪਕੜਿ, ਜਿਸ ਤੇ ਪਰਮ ਨਿਧਾਨ ਪਾਵਹਿ ।

---

[1]ਵੱਲ, ਤਰਫ਼ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੬੬੨, ਧਨਾਸਰੀ ਰਾਗ । [3]ਸ਼ਲਾਘਾ ਕਰਨੀ । [4]ਪਰਸੰਨ ਹੋਣਾ । [5]ਰਤਾ ਜਿੰਨਾ । [6]ਘਾਟਾ ਹੋਣਾ । [7]ਹਮਾਇਤ ਨਹੀਂ ਕਰਦਾ, ਜਾਮਨ ਨਹੀਂ ਬਣਦਾ । [8]ਸਚ ਵਾਲਾ, ਹਰੀ । [9]ਸੁੰਦਰ, ਸੋਹਣਾ । [10]ਇਕ ਦਮੜੀ, ਤੁਛ, ਦੋ ਗੰਢੇ ਜਾਂ ਅੱਠ ਕੌਡੀਆਂ ।

ਤੂ ਇਸਿ ਝੂਠ ਕਰਿ ਕਰਿ ਕਿਆ ਪਾਵਹਿੰਗਾ ?" ਤਬ ਗੁਰੂ ਬਾਬੇ ਨਾਨਕ ਜੀ ਬਹੁਤਿ ਬਾਨੀ ਬੋਲੀ :—

ਜੈਸਾ ਕਰੈ ਸੁ ਤੈਸਾ ਪਾਵੈ ।।
ਆਪਿ ਬੀਜਿ ਆਪੇ ਹੀ ਖਾਵੈ ।।
ਜੇ ਵਡਿਆਈਆ ਆਪੇ ਖਾਇ ।।
ਜੇਹੀ ਸੁਰਤਿ ਤੇਹੈ ਰਾਹਿ ਜਾਇ ।। ੩ ।।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਰੇ ਮੇਰੇ ਮਨ ! ਤੂ ਜਿ ਏਹ ਪਾਪ ਕਮਾਵਤਾ ਹੈਂ, ਸੁ ਏਹ ਤੇ ਪਾਪਾਂ ਕਾ ਫਲੁ ਤੁਝ ਹੀ ਕਉ ਪਾਵਣਾ ਹੈ, ਅਵਰ ਕੋਈ ਤੇ ਨ ਪਾਵੈਗਾ । ਰੇ ਮਨ ! ਜੇਹਾ ਬੀਜਹਿਗਾ, ਤੇਹੋ ਹੀ ਪਾਵਹਿਗਾ । ਤੂ ਅਪਣਾ ਬੀਜਿਆ ਆਪੇ ਹੀ ਖਾਹਿਗਾ । ਜੇਹੀ ਤੇਰੇ ਅੰਦਰਿ ਸੁਰਤਿ ਹੈ, ਤੇਹੇ ਹੀ ਰਾਹਿ, ਤੂ ਲੈ ਜਾਈਅਹਿਗਾ, ਤੇਰੇ ਹੀ ਸਾਥਿ ਰਲਾਈਅਹਿਗਾ । ਤਬ ਏਹੁ ਅਪਣਾ ਕੀਆ ਕਮਾਇਆ ਆਪਣੇ ਹੀ ਕੰਮਿ ਆਵੈਗਾ । ਤਿਸ ਤੇ ਰੇ ਮਨ ! ਤੂ ਬੁਰਾ ਕਿਉ ਕਰਤਾ ਹੈਂ, ਜਿਸੁ ਤੇ ਤੂ ਦੁਖੁ ਪਾਵਹਿ ? ਸੁ ਬੁਰਾ ਨ ਕਰਿ" । ਤਬ ਓਇ ਜਿ ਚੋਰ ਥੇ, ਸਿ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਜਿ ਬਾਬਾ ਨਾਨਕ ਜੀ ! ਤੂ ਜਿ ਹੈਂ, ਸਿ ਅੰਤਰਜਾਮੀ ਹੈਂ । ਤੂ ਪਰਮੇਸੁਰ ਕੀ ਮੂਰਤਿ ਹੈਂ ਜੀ । ਸੇ ਚੋਰਿ ਅਸੀਂ ਹੀ ਹਾਂ ਜੀ, ਤੈਨੂੰ ਅਸੀਂ ਮਾਲੂਮੁ ਹੋਇ ਹਾਂ ਜੀ । ਅਸੀ ਏਤੇ ਬੈਸਨਵਾਂ ਕੇ ਭੇਖਿ ਕੀਏ ਚੋਰੀ ਕਰਤੇ ਹਾਂ, ਪਰੁ ਜੀ, ਹੁਣ ਤੇਰੇ ਦਰਸਨਿ ਦੇਖਿਐ ਹਮਾਰੇ ਮਨਿ ਸਾਂਤਿ ਆਈ ਹੈ ਜੀ । ਤੂ ਅਸਾਂ ਨੂੰ ਆਪਣੀ ਚਰਨੀ ਲਾਇ ਲੈ ਜੀ । ਅਸੀ ਹੁਣੁ ਚੋਰੀ ਛਡੀ ਹੈ ਜੀ । ਅਸਾਂ ਨੂੰ ਆਪਣੀ ਸਰਨੀ ਰਾਖੁ । ਜਿਉ ਜਾਣਹਿ ਤਿਉ ਤੂ ਕਰਿ ਜੀ । ਅਸੀ ਤੇਰੀ ਸਰਨਿ ਲੀਤੀ ਹੈ । ਅਸੀਂ ਤਾਂ ਚੋਰੀ ਹੂ ਚੋਰ ਹਾਂ ਜੀ । ਅਸੀ ਸਿਰਿ ਚੋਰਾਂ ਦੇ ਚੋਰ ਹਾਂ ਜੀ ਅਤੇ ਠਗੀ ਹੂ ਠਗ ਹਾਂ ਜੀ । ਜਾਰੀ[੧] ਹੂ ਜਾਰ ਹਾਂ ਜੀ । ਮਹਾਂ ਪਾਪੀ ਹੂ ਮਹਾਂ ਪਾਪੀ ਹਾਂ ਜੀ, ਪਰੁ ਹੁਣ ਤੂ ਤਿਉਂ ਕਰਿ, ਜਿਉ ਹਮਾਰੇ ਪਾਪ ਜਾਹਿ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜੇ[੨] ਸਉ ਕੂੜੀਆ ਕੂੜੁ ਕਬਾੜੁ[੩] ।
ਭਾਵੈ ਸਭੁ ਆਖਉ ਸੰਸਾਰੁ ।।
ਤੁਧੁ ਭਾਵੈ ਅਧੀ[੪] ਪਰਵਾਣੁ ।।
ਨਾਨਕ ਜਾਣੈ ਜਾਣੁ ਸੁਜਾਣੁ[੫] ।। ੪ ।।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਦਿ ਓਨੀ ਅਧੀਨ ਹੋਇਕੈ ਦੀਨਤਾ ਕਰੀ, ਜਿ ਹਮਾਰੀ ਲਜਾ ਤੁਮੁ ਕਉ ਹੈ, ਹਮਿ ਅਪਰਾਧੀ ਤੇਰੀ ਸਰਨਿ ਪੜੇ ਹੈਂ, ਜਿਉ ਜਾਣਹਿ ਤਿਉ ਨਿਸਤਾਰਿ ਜੀ । ਤਬ ਗੁਰੂ ਬਾਬੇ ਨਾਨਕ ਜੀ ਦਇਆਲ ਹੋਇ ਕੈ ਕਹਿਆ ਜਿ, "ਜਾਹੁ ਤੁਮਾਰੀ ਗਤਿ ਹੋਇਗੀ । ਜਾਹੁ ਤੁਮ ਸਚੇ ਖੰਡ ਕੇ ਬਾਸੀ ਹੋਹੁਗੇ" । ਤਬ ਉਨਹੁ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਤੇਰਾ ਜਿ ਬੋਲਣਾ ਹੈ, ਸਿ ਅਟਲੁ ਹੈ, ਪਰੁ ਜੀ ਹਮ ਜਿ ਸਚੇ ਖੰਡ ਕੇ ਬਾਸੀ ਹੋਹਿਗੇ, ਸੁ ਕਿਉ ਕਰਿ ਹੋਹਿਗੇ, ਹਮ ਕਉ ਤਉ ਆਪਣੇ ਕਰਮ ਸਭ ਦਿਸਟਿ ਆਵਤੇ ਹੈਂ । ਹਮ ਜਿ ਮੁਕਤਿ ਹੋਹਿਗੇ, ਸੁ ਕਿਉ ਕਰਿ ਹੋਹਿਗੇ ਜੀ ?" "ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੈਸਾਰੁ ਸਭੁ ਕਹੈ ਜਿ ਭਲਾ ਹੈ, ਭਲਾ ਹੈ, ਪਰੁ

---

[੧]ਜੇ ਕੋਈ ਖੋਟਾ ਆਦਮੀ ਆਪ ਆਪਣੀਆਂ ਵਡਿਆਈਆਂ ਕਰੇ ਤਾਂ ਉਹ ਵਡਾ ਨਹੀਂ ਬਣ ਜਾਂਦਾ । [੨]ਯਾਰ ਤੋਂ ਭਾਵ ਹੈ, ਬੁਰੇ ਆਚਰਨ ਵਾਲਾ । [੩]ਟੁੱਟੀਆਂ ਫੁੱਟੀਆਂ ਚੀਜ਼ਾਂ ਨੂੰ ਚੰਗੀਆਂ ਕਰਕੇ ਵੇਚਣਾ ਜਿਵੇਂ ਕਬਾੜੀ ਲੋਕ ਕਰਦੇ ਹਨ । ਪੋਥੀ ਵਿਚ "ਸਭੇ ਕੂੜੀਆ ਕੂੜ ਕਬਾੜ" ਹੈ । [੪]ਬੁਧ ਹੀਨ, ਮੂਰਖ । [੫]ਸਿਆਣਾ ।

ਜਿਚਰੁ ਅੰਦਰਿ ਸਚੁ ਨ ਆਵਈ ਗੁਰ ਕਉ ਨਾ ਮਿਲਈ ਤਾਂ ਸਭੁ ਕੂੜ । ਅਰੁ ਭਾਵੈਂ ਤੈਸਾ ਪਾਪੀ ਹੋਇ, ਜੇ ਗੁਰੁ ਮਿਲੈ ਅਰੁ ਗੁਰੁ ਮਿਲਿਆ ਕ੍ਰਿਪਾ ਕਰਿ ਕੈਹ, ਜਾਹਿ ਤੂ ਮੁਕਤਾ ਕੀਆ ਹੈਂ, ਤਬ ਇਤਨੇ ਗੁਰੂ ਕੇ ਕਹਣੈ ਸਿਉ ਸਚਾ ਸਾਹਿਬੁ ਮਾਨਿ ਲੇਤਾ ਹੈ । ਭਗਤਾ ਕਹਿਆ, ਓਹੁ ਮਾਨਤਾ ਹੈ । ਜੇ ਭਗਤਾਂ ਕਉ ਭਾਵੈ, ਤਾਂ ਜਗਤ ਸੈਸਾਰ ਹੀ ਕਉ ਮੁਕਤਿ ਕਰਹਿ । ਜਿਸ ਕਉ ਕਹਹਿ ਜਿ ਤੂ ਮੁਕਤਾ ਹੈਂ, ਸੁ ਤਤਕਾਲ ਹੀ ਮੁਕਤਾ ਹੋਇ । ਇਤਨੀ ਆਧੀ ਬਾਤ ਭਗਤਾ ਕੀ ਕਹਣੈ ਸਿਉ, ਪਰਮੇਸੁਰੁ ਉਸ ਕਉ ਮੁਕਤਾ ਕਰੈ । ਕਿਛੁ ਅਜਾਣਿ ਨ ਕਹੇ, ਓਹੁ ਜਾਣੁ ਸੁਜਾਣੁ ਸਭ ਕਿਛੁ ਜਾਣੈ । ਪਰੁ ਆਪਣਿਆਂ ਭਗਤਾਂ ਕੀ ਆਣਿ ਰਾਖਤਾ ਹੈ । ਕਾਹੇ ਤੇ ? ਜਿ ਉਸੰ ਕਾ ਨਾਮੁ ਭਗਤਿ ਵਛਲੁ ਹੈ । ਤਿਸੁ ਨਾਮ ਕੀ ਉਸ ਕਉ ਲਜਾ ਰਾਖਨੀ ਹੈ । ਤਿਸਿ ਨਾਮੁ ਕਾ ਪ੍ਰਤਾਪੁ ਤੌ ਤਬ ਰਹੈ, ਜਉ ਅਪਨਿਆ ਭਗਤਾ ਕਾ ਕਹਿਆ ਕਰੈ । ਪਰਮੇਸੁਰ ਕਹਤਾ ਹੈ ਕਿ ਜਿ ਕਿਛੁ ਮੇਰੇ ਸਾਧ ਕਹਹਿ, ਸੋ ਮੈ ਮਾਨਿ ਲੇਹੁ । ਫੇਰੁ ਫਾਰੁ ਕਿਛੁ ਨ ਕਰਉ । ਭਗਤਹੁ ਆਧੀ ਬਾਤ ਕਹੀ ਅਰੁ ਠਾਕੁਰ ਜੀ ਮਾਨਿ ਲਈ, ਪਰਵਾਣੁ ਭਈ । ਤਬ ਗੁਰੂ ਬਾਬੇ ਕਹਿਆ ਜਿ, "ਜਾਹੁ ਪੁਰਖਾ ! ਏਹ ਬਾਤ ਪਰਮੇਸੁਰ ਮਾਨ ਲੀਨੀ ਹੈ । ਜਾਹੁ ਤੁਮਾਰੀ ਮੈ ਮੁਕਤਿ ਕਰੀ । ਜਾਹੁ ਜਿ ਕੋਈ ਅਵਰੁ ਸਾਰੀ ਅਵਰਦਾ[1] ਭਗਤਿ ਕਰਿ ਕਰਿ ਮੁਕਤਿ ਹੋਤੇ, ਸੋ ਮੈ ਤੁਮ ਕਉ ਇਵ ਹੀ ਦਰਸਨ ਦੇਖਣੇ ਹੀ ਸਾਥਿ ਮੁਕਤੇ ਕੀਏ ਹੈ" । ਤਬ ਓਇ ਏਹੀ ਬੋਲਿ ਉਠੇ ਜਿ, "ਧੰਨਿ ਗੁਰੂ ਬਾਬਾ ਨਾਨਕੁ, ਜਗਤ ਉਧਾਰਨ ! ਵਾਹ, ਵਾਹ, ਵਾਹ" ! ਤਬ ਗੁਰੂ ਬਾਬੇ ਨਾਨਕ ਜੀ ਕਿਰਪਾ ਕਰਿ ਕਰਿ ਓਨ੍ਹ ਕਉ ਦੀਖਿਆ ਦੀਨੀ, ਨਾਮੁ ਦ੍ਰਿੜਾਇਆ, ਗੁਰੂ ਕੇ ਸਿਖ ਹੂਏ, ਨਾਨਕ ਪੰਥੀ ਭਏ । ਲਾਗੇ ਗੁਰੂ ਗੁਰੂ ਜਪਣੇ । ਬੋਲਹੁ ਵਾਹਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ ।

॥ ਸਲੋਕੁ ॥

ਸਰਨਿ ਪਰੇ ਗੁਰਦੇਵ ਪ੍ਰਭੂ, ਹਮ ਮੂਰਖਿ ਮੁਗਧ[2] ਅਜਾਨ ॥
ਮਤਿ ਦੇਵਹੁ ਨਾਨਕ ਦਾਸ ਕਉ, ਮੇਰੇ ਠਾਕੁਰ ਚਤੁਰ ਸੁਜਾਣ ॥ ੧ ॥

ਬੋਲਹੁ ਭਾਈ ਵਾਹਿਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ ਸਤਿ, ਗੁਰ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੬ ॥ ੨੪੪ ॥ ੨੪੪ ॥

# ਅਸਲ ਤੀਰਥ 'ਨਾਮ' ਹੈ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ।

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰ ਕਰਤਾਰ ਪੁਰਿ ਧਰਮਸਾਲਾ ਬੀਚਿ ਬੈਠਾ ਹੈ । ਬਾਣੀ ਪਰਮੇਸੁਰ ਕੀ ਕਾ ਉਚਾਰ ਹੋਤਾ ਹੈ, ਕੀਰਤਨੀਆ ਕੀਰਤਨੁ ਕਰਤਾ ਹੈ । ਅਰੁ ਤਿਸ ਹੀ ਸਮੇ ਵਜਿਦਿਆ ਵੰਜੰਤ੍ਰਾਂ[3] ਧੂੰਗਾਂ[4] ਸਹਨਾਈ ਭੇਰੀ[5] ਸਾਥਿ ਚਨ੍ਹਾਉ[6] ਕੀ ਧਰਤੀ ਕੇ ਲੋਗ ਗੰਗਾ ਚਲੇ ਹੈਂ । ਸੁ ਤਿਨ੍ਹਹੁ ਕਹਿਆ ਜਿ ਏਕੁ ਤੌ ਤੀਰਥੁ ਬਡਾ ਗੁਰੂ ਬਾਬਾ ਨਾਨਕੁ ਜੀ ਹੈ । ਜੇ ਹੋਇ ਤਉ ਦਰਸਨੁ ਗੁਰੂ ਬਾਬੇ ਨਾਨਕ ਜੀ ਕਾ ਕੀਜੀਐ । ਅਰੁ ਜੇ ਕਦ ਹੀ ਗੁਰੂ ਬਾਬਾ ਭੀ ਗੰਗਾ ਜੀ ਕੇ ਇਸਨਾਨ ਕਉ ਚਲੇ, ਤਉ ਅਤਿ ਹੀ ਭਲਾ ਹੋਇ, ਹਮ ਨਿਹਾਲੁ ਹੋਵਹਿ । ਤਬ ਚਨ੍ਹਾਵ ਕੇ ਉਰਵਾਰ ਪਾਰ ਕੇ ਲੋਕ ਅਰੁ ਪਹਾੜ ਤਲੀ ਕੇ ਸਭ ਲੋਗ ਬਹੁਤੁ ਬਡਾ ਸੰਗੁ ਇਕਠਾ ਹੋਇ ਕੈ, ਵਡੇ ਵਡੇ[7] ਭੂਮੀਏ, ਅਰੁ ਸਾਹ ਮਿਲਿ ਕਰਿ

[1]ਆਯੂ, ਉਮਰ । [2]ਮੋਹ ਨੂੰ ਪ੍ਰਾਪਤ ਹੋਇਆ ਭਾਵ ਮੂਰਖ ਤੋਂ ਹੀ ਹੈ । [3]ਵਾਜੇ ਆਦਿ । [4]ਤੂਤੀ ।
[5]ਨਫੀਰੀ ਨਾਲ ਵਜਾਉਣ ਵਾਲਾ ਨਗਾਰਾ । [6]ਦਰਿਆ ਚਨਾਬ ਤੋਂ ਭਾਵ ਹੈ । [7]ਜ਼ਮੀਨਾ ਦੇ ਮਾਲਕ ।

ਗੰਗਾ ਜੀ ਕਉ ਚਲੇ ਥੇ । ਤਬ ਓਇ ਸਮਸਤ[1] ਲੋਗ ਸੰਗ ਕੇ ਜਿਤਨੇ ਥੇ, ਗੁਰੂ ਬਾਬੇ ਜੀ ਕੇ ਦਰਸਨ ਕੀ ਨਿਮਿਤਿ ਕਰਤਾਰ ਪੁਰ ਆਏ । ਤਬ ਆਗੇ ਕੀਰਤਨ ਹੋਤਾ ਥਾ ਅਰ ਗੁਰੂ ਬਾਬਾ ਜੀ ਬੈਠਾ ਸੁਣਦਾ ਕਰਤਾ ਥਾ, ਅਰੁ ਓਇ ਲੋਕ ਆਇ ਪਾਵਨਿ[2] ਪੜੇ । ਗੁਰੂ ਬਾਬੇ ਜੀ ਉਨ੍ ਕਉ ਹਾਥੁ ਕੀਆ । ਲੋਗ ਸਭਿ ਬੈਠਿ ਗਏ । ਤਬ ਓਇ ਜਿ ਉਸ ਸੰਗ ਕੇ ਸਾਥਿ ਕੀਰਤਨੀਏ ਥੇ, ਅਰੁ ਜਾਚਕ[3] ਥੇ ਓਨ੍ਹਾ ਏਕੁ ਛੰਤੁ ਧਨਾਸਰੀ ਰਾਗ ਮਹਿ ਗਾਵਿਆ । ਜਦਿ ਉਨ੍ਹ ਛੰਦ ਕਾ ਭੋਗ ਥਾਹਿਆ, ਤਬ ਓਇ ਭੂਮੀਏ ਵਡੇ ਵਡੇ ਜਿ ਲੋਕ ਥੇ, ਤਿਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਜੇ ਤੁਮਾਰੇ ਜੀ ਹੋਇ ਤਾਂ ਜੀ, ਤੂ ਕ੍ਰਿਪਾ ਕਰਿ, ਜਿ ਦਸਾਹਰੇ ਕਾ ਸ੍ਰੀ ਗੰਗਾ ਜੀ ਕਾ ਪੁਰਬ ਹੈ, ਵਡਾ ਨਾਵਣੁ ਹੈ, ਜੇ ਤੁਮ ਚਲਹੁ ਤਉ ਹਮ ਨਿਹਾਲੁ ਹੋਵਹਿ ਜੀ, ਤੇਰੇ ਚਲਣੇ ਸਾਥਿ ਜੀ । ਜੇ ਤੇਰੀ ਐਸੀ ਕ੍ਰਿਪਾ ਹੋਇ, ਤਉ ਏਹ ਲੋਗ ਸਭਿ ਨਿਹਾਲੁ ਹੋਹਿ ਜੀ, ਚਲੀਐ" । ਤਬ ਧਨਾਸਰੀ ਰਾਗ ਮਹਿ ਜਿ ਉਨਹੁ ਜਾਜਕਹੁ ਛੰਦੁ ਗਾਇਆ ਥਾ, ਸੁ ਤਿਉ ਹੀ ਗੁਰੂ ਬਾਬੇ ਨਾਨਕ ਜੀ ਧਨਾਸਰੀ ਰਾਗ ਮਹਿ ਛੰਤੁ ਉਠਾਇਆ । ਰਬਾਬੀ ਕੀਰਤਨੀਏ ਪੀਛੇ ਲਾਗੇ ਗਾਵਣੇ । ਗੁਰੂ ਬਾਬਾ ਨਾਨਕੁ ਜੀ ਬਾਨੀ ਛੰਤੁ ਬੋਲਿ ਉਠਿਆ ਜਿ :—

ਤੀਰਥਿ[4] ਨਾਵਣ ਜਾਉ ਤੀਰਥੁ[5] ਨਾਮੁ ਹੈ ।
ਤੀਰਥ ਸਬਦ ਬੀਚਾਰੁ ਅੰਤਰਿ ਗਿਆਨੁ ਹੈ ।
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ[6] !
ਹਉ ਨਾਮ ਹਰਿ ਕਾ ਸਦਾ ਜਾਚਉ[7] ਦੇਹੁ ਪ੍ਰਭ ਧਰਣੀ ਧਰਾ[8] ॥
ਸੰਸਾਰੁ ਰੋਗੀ ਨਾਮੁ ਦਾਰੂ[9] ਮੈਲੁ ਲਾਗੈ ਸਚ ਬਿਨਾ ॥
ਗੁਰਵਾਕੁ[10] ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ[11] ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਮੈ ਤੀਰਥਿ ਜਾਉ, ਜੇ ਤੀਰਥ ਕਿਛੁ ਹੋਰਿ ਹੋਨਿ ਅਰੁ ਨਾਮੁ ਕਿਛੁ ਹੋਰੁ ਹੋਇ । ਮੈਂ ਤੀਰਥਿ ਕਿਆ ਕਰਉ ਜਾਇ ਕਰਿ ? ਜਾਂ ਏਹੀ ਨਾਮੁ ਹੀ ਤੀਰਥੁ ਹੈ । ਇਹੀ ਜਿ ਸਬਦ ਕਾ ਵੀਚਾਰੁ ਹੈ, ਸੁ ਤੀਰਥ ਹੈ । ਬੀਚਾਰੁ ਕਰਿ ਕਰਿ ਅੰਤਰਿ ਗਿਆਨੁ ਵਸਾਵੈ, ਤਾਂ ਏਹੀ ਤੀਰਥੁ ਹੈ । ਸਚੁ ਗਿਆਨੁ ਜਿ ਗੁਰਮੁਖਿ ਪਾਵੈ, ਸੁ ਏਹੀ ਅਸਥਿਰੁ ਹੈ, ਅਰੁ ਏਹੀ ਤੀਰਥ ਕਾ ਥਾਨੁ ਹੈ । ਪੁਰਖਾ ! ਗੁਰੂ ਕੇ ਸਬਦ ਕਾ ਗਿਆਨੁ, ਕੀਰਤਨੁ ਕਰਣਾ, ਅਰ ਦਾਸ, ਪਰਮੇਸੁਰ ਕੇ, ਸਾਧ ਸੰਗਤਿ ਜਿ ਏਕਠੇ ਹੋਇ ਬੈਠਤੇ ਹੈਂ, ਸਿ ਏਹੀ ਦਾਸ ਮਿਲਿਆਂ ਕਾ ਏਹੀ ਦਸਹਰਾ ਹੈ । ਪੁਰਖਾ ! ਏਹੁ ਜਿ ਤੀਰਥ ਕਾ ਦਸਾਹਰਾ ਹੈ, ਸੁ ਕਦ ਹੀ ਹੋਤਾ ਹੈ । ਅਰੁ ਏਹੁ ਜਿ ਕੀਰਤਨ ਕਾ ਦਸਾਹਰਾ ਹੈ, ਸੁ ਸਦਾ ਸਰਬਦਾ ਹੈ । ਸੁ ਮੈਂ ਸ੍ਰੀ ਠਾਕੁਰ ਜੀ ਤੇ ਏਹੀ ਮਾਂਗਤਾ ਹੋਂ ਜਿ ਮੁਝ ਕਉ ਤੂ ਏਹੀ ਵਸਤੁ ਦੇਹਿ, ਜਿ ਤੇਰਾ ਨਾਮੁ ਹੀ ਸਦਾ ਸਰਬਦਾ ਜਾਚਉ । ਏ ਸ੍ਰੀ ਨਿਰੰਜਨ ਪੁਰਖ ! ਤੂ ਏਹੀ ਮੁਝ ਕਉ ਦੇਹਿ, ਜਿ ਤੇਰਾ ਨਾਮੁ ਹੀ ਜਾਚਉ । ਏ ਸ੍ਰੀ ਠਾਕੁਰ ਜੀ ! ਸੈਸਾਰੁ ਜਿਤਨਾ ਹੈ, ਸੁ ਸਭੁ ਰੋਗੀ ਹੈ । ਤਿਸੁ ਰੋਗ ਕਾ ਦਾਰੂ ਅਵਰੁ ਕਿਛੁ ਨਾਹੀ, ਬਿਨਾ ਤੇਰੇ ਨਾਮ ਥੀਂ । ਤੇਰਾ ਨਾਮੁ ਹੀ ਦਾਰੂ ਹੈ ਜੀ । ਏਸ ਮਨ ਕਉ ਬਿਨਾ ਸਚ ਥੀਂ ਮੈਲ ਲਾਗਤੀ ਹੈ । ਸੁ ਓਹ ਮੈਲੁ ਹੋਰਤ ਨਾਤੇ ਧੋਤੇ ਕਿਤੇ ਹੀ ਨਾਹੀ ਉਤਰਤੀ । ਜਾਂ ਗੁਰੂ ਕੇ ਸਬਦ ਕਰਿ ਕਰਿ, ਵਚਨ ਗੁਰੂ ਕੇ ਇਸਨਾਨੁ ਕਰੈ, ਤਬ ਏਸੁ ਕੀ ਮੈਲ ਉਤਰੈ । ਜਬ ਸਬਦ ਕਾ ਚਾਨਣੁ ਇਸ ਕੇ ਅੰਤਰਿ ਮਹਿ ਹੋਇ, ਤਬ

---

[1]ਸਭ, ਸਾਰੇ । [2]ਚਰਨੀਂ ਪਏ ਭਾਵ ਮੱਥਾ ਟੇਕਿਆ । [3]ਜੋ ਵਿਧੀ ਸਹਿਤ ਜਗ ਕਰਾਵੇ । [4]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੬੮੭, ਧਨਾਸਰੀ ਰਾਗ । [5]ਅਸਲ ਤੀਰਥ, ਪਵਿੱਤਰ ਕਰਨ ਵਾਲੀ ਸ਼ਕਤੀ, ਹਰੀ ਦਾ ਨਾਮ ਹੈ । [6]ਦਸ਼ ਹਰਾ, ਜੇਠ ਸੁਦੀ ਦਸਮੀ, ਜਦੋਂ ਦਸ ਪਾਪਾਂ ਦੇ ਨਾਸ ਕਰਨ ਵਾਲੀ ਗੰਗਾ ਦਾ ਜਨਮ ਹੋਇਆ ਮੰਨਦੇ ਹਨ । [7]ਮੰਗਦਾ ਹਾਂ । [8]ਧਰਤੀ ਦੇ ਕਾਇਮ ਕਰਨ ਵਾਲੇ ਹਰੀ ! [9]ਦਵਾ । [10]ਗੁਰੂ ਦਾ ਪਵਿੱਤਰ ਬਚਨ ਸਦੀਵੀ ਚਾਨਣ ਹੈ । [11]ਇਸ਼ਨਾਨ ।

ਏਹੁ ਮਨੁ ਨਿਰਮਲੁ ਹੋਇ । ਜਬ ਇਨਿ ਝੂਠੁ ਤਜਿਆ[1] ਅਰੁ ਸਤਿਵਾਦੀ[2], ਸਚ ਕਾ ਬਕਤਾ ਭਇਆ, ਤਬ ਏਹੁ ਸਦਾ ਹੀ ਸਰਬ ਦਾ ਤੀਰਥੀਂ ਹੀ ਲਾਗਾ ਇਸਨਾਨੁ ਕਰਣੇ । ਪੁਰਖਾ ! ਮੈ ਏਹੁ ਨਾਮ ਕਾ ਤੀਰਥੁ ਕੀਆ ਹੈ ਹੋਰਸ ਤੀਰਥਿ ਜਾਇ ਕਰਿ ਕਿਆ ਕਰਉ ?" ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਓਇ ਤੀਰਥ ਭੀ ਤੁਮ ਹੀ ਸਾਧਹੁੰ ਥਾਪੇ ਹੈਂ । ਤੁਮਾਰੇ ਹੀ ਕੀਏ ਤੀਰਥ ਹਹਿ । ਸਾਧੀਂ ਵਚਨੁ ਕੀਆ ਹੈ, ਜਿ ਕੋਈ ਇਨ੍ਹੀ ਤੀਰਥੀਂ ਨਾਵੈਗਾ, ਇਸਨਾਨੁ ਕਰੈਗਾ, ਸੁ ਤਿਸੁ ਕੀ ਮੈਲੁ ਧੋਈ ਜਾਇਗੀ ਜੀ । ਜਾਂ ਤੁਮੇ ਹੀ ਸਾਧਹੁ ਓਇ ਤੀਰਥ ਕੀਏ ਹੈਂ, ਤਾਂ ਤੂ ਕਿਉ ਨਾਹੀ ਚਲਤਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥
ਗੁਣਹਿ[3] ਹਾਰੁ ਪਰੋਇ ਕਿਸੁ ਕਉ ਰੋਈਐ ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ[4] ਜੋਨਿ ਨ ਆਵਏ ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥
ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ[5] ਪਰਹਰੇ[6] ॥
ਸਚੁ ਨਾਮੁ ਪਾਇਆ ਗੁਰ ਦਿਖਾਇਆ ਮੈਲੁ ਨਾਹੀ ਸਚ ਮਨੇ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਏਹ ਬਾਤ ਇਵ ਹੀ ਹੈ । ਪਰੁ ਭਰਿਆ ਹੋਇ, ਸੁ ਧੋਪੈ, ਧੋਵਣ ਜਾਈਐ । ਅਰੁ ਜੋ ਸੁਪੇਦੁ ਕਪੜਾ ਹੜਾ ਹੀ ਹੋਇ, ਤਿਸ ਨੂ ਜੁ ਕੋਈ ਧੋਵਣ ਲੈ ਜਾਇ ਕਰਿ ਧੋਵੈ, ਸੋ ਸੋਭਾ ਕਿਆ ਪਾਵੈ ? ਸਚ ਕਉ ਤੋ ਮੈਲੁ ਕਿਵ ਹੀ ਲਾਗਤੀ ਨਾਹੀ ਅਰੁ ਝੂਠੁ ਜਿ ਹੈ, ਸਿ ਕਦੇ ਉਜਲਾ[7] ਹੋਤਾ ਨਾਹੀ । ਜਬ ਗੁਣਾਂ ਕੀ ਮਾਲਾ ਗਲੇ ਮਹਿ ਪਰੋਇ ਕਰਿ ਬਾਹੀ, ਤਬ ਏਹੁ ਫੇਰਿ ਕਾਹੇ ਕਉ ਰੋਵੈ ? ਰੋਤਾ ਜਿ ਹੈ, ਸਿ ਨਿਰਗੁਣਾ ਹੋਤਾ ਹੈ । ਜੋ ਬਜਹਗਾਰੁ[8] ਹੋਤਾ ਹੈ, ਸਾਹਿਬ ਕਾ । ਅਰੁ ਜਿਸ ਕਉ ਸਾਹਿਬ ਗੁਣਾ ਕੀ ਮਾਲਾ ਦੀਨੀ ਹੈ, ਸੋ ਕਾਹੇ ਕਉ ਰੋਵੈ, ਅਰੁ ਕਾਹੇ ਕਉ ਤੀਰਥੀ ਜਾਇ ? ਜਬ, ਜਿਸ ਕਉ ਅੰਤਰਿ ਵੀਚਾਰੁ ਸਾਹਿਬ ਦੀਆ ਹੈ, ਸੋ ਵੀਚਾਰਿ ਕਰਿ ਕਰਿ ਓਹੁ ਆਪਣਾ ਮਨੁ ਮਾਰਿ ਰਹਿਆ । ਜਿਨਿ ਵੀਚਾਰਿ ਮਨੁ ਮਾਰਿਆ, ਓਹੁ ਆਪਿ ਭੀ ਤਰਿਆ ਅਰੁ ਓਨਿ ਜਗਤੁ ਭੀ ਤਾਰਿਆ । ਓਹੁ ਫੇਰਿ ਜੂਨਿ[9] ਮਹਿ ਨਾਹੀ ਆਵਤਾ । ਓਹੁ ਜਿ ਹੂਆ, ਸੁ ਪਾਰਸੁ ਹੂਆ ਅਰੁ ਜਿ ਕੋਈ ਉਸ ਕਉ ਮਿਲੈ, ਸੋ ਭੀ ਪਾਰਸੁ ਹੋਇ । ਕਿਉ ਜਿ, ਓਹ ਪਰਮ ਧਿਆਨੀ, ਪੂਰਨ ਗਿਆਨੀ ਹੂਆ । ਉਸ ਕਾ ਧਿਆਨੁ ਆਠੋਂ ਪਹਿਰ ਪਰਮੇਸੁਰ ਸਾਥਿ ਹੂਆ । ਉਸ ਕੇ ਅੰਤਰਿ ਆਤਮੇ ਕੇ ਸਚੁ ਆਇਆ । ਤਬ ਓਹੁ ਸਚੇ ਸਾਹਿਬ ਕਉ ਪਿਆਰਾ ਲਾਗਾ । ਸਚਾ ਸਾਹਿਬੁ ਓਸ ਕਾ, ਓਹੁ ਸਚੇ ਕਾ । ਸੁ ਏਹ ਕਿਉ ਕਰਿ ਜਾਣੀਐ ? ਜਿ ਏਹੁ ਸਚੇ ਕਾ ਹੈ, ਅਰ ਸਚਾ ਇਸ ਕਾ ਹੈ । ਸੁ ਇਵ ਕਰਿ ਕਰਿ ਜਾਣੀਐ, ਜਿ ਓਹੁ ਸਦਾ ਸਰਬਦਾ ਆਨੰਦ ਹੀ ਕੇ ਘਰਿ ਰਹਤਾ ਹੈ । ਸੋਗੁ, ਸੰਤਾਪੁ ਓਸ ਕੇ ਹੈ ਹੀ ਨਾਹੀ । ਸੁਬਦਾ ਓਸ ਕੇ ਹਰਖੁ[10] ਹੀ ਹੈ । ਅਰੁ ਓਸ ਕੇ ਦੂਖ ਕਿਲਬਿਖ ਜਿਤਨੇ ਥੇ, ਸਿ ਸਭਿ ਮਿਟਿ ਗਏ । ਇਤੁ ਦਿਸਟਾਂਤ ਕਰਿ ਕਰਿ ਜਾਣੀਐ, ਜਿ ਓਨਿ ਸਚੁ ਨਾਮੁ ਪਾਇਆ ਹੈ । ਗੁਰੂ ਕੇ ਪ੍ਰਸਾਦਿ, ਉਸ ਕਉ ਗੁਰੁ ਸਚੁ ਦਿਖਾਇ ਦੀਆ ਹੈ । ਉਸ ਕੀ ਮੈਲੁ ਮਿਟੀ । ਉਸ ਕੇ ਅੰਤਰਿ ਸਚੁ ਠਹਰਾਨਾ ਹੈ । ਇਉ ਕਰਿ ਕਰਿ ਪੁਰਖਾ ! ਓਹੁ ਸਚਾ ਹੂਆ, ਤਾਂ ਉਸ ਕਉ ਨਾਵਣ ਕੀ ਠਉਰ ਕਾਈ ਨਾਹੀ ਰਹੀ । ਜਿਸ ਕਉ ਮੈਲੁ ਹੋਇ, ਸੋ

---

[1]ਛੱਡਿਆ । [2]ਸਚ ਬੋਲਣ ਵਾਲਾ । [3]ਗੁਣਾਂ ਦਾ ਹਾਰ ਪਰੋ ਕੇ ਗਲੇ ਪਾ ਲਿਆ, ਤਾਂ ਫੇਰ ਕਿਸ ਨੂੰ ਰੋਣਾ ਹੈ ? ਭਾਵ ਫਿਰ ਕੋਈ ਗੱਲ ਅਫ਼ਸੋਸ ਕਰਨ ਵਾਲੀ ਨਹੀਂ ਰਹਿ ਜਾਂਦੀ । [4]ਮੁੜ ਕੇ । [5]ਪਾਪ । [6]ਤਿਆਗ ਦੇਂਦਾ ਹੈ । ਪੋਥੀ ਵਿਚ "ਕਿਲ ਬਿਖ" ਹੈ । [7]ਸਾਫ਼ । [8]ਗੁਨਹ ਗਾਰ, ਪਾਪੀ [9]ਜੂਨਾਂ ਵਿਚ । [10]ਖੁਸ਼ੀ ।

ਤੀਰਥਿ ਜਾਇ ਮੈਲੁ ਉਤਾਰੈ। ਪਰੁ ਪੁਰਖਾ! ਜਿਸ ਕਉ ਮੈਲੁ ਨ ਹੋਇ, ਨਿਰਮਲਾ ਹੋਇ, ਸੁ ਕਿਉ ਤੀਰਥਿ ਨਾਵਣਿ ਜਾਇ ? "ਤਬ ਉਨਹੁ ਕਹਿਆ ਜਿ, ਬਾਬਾ ਜੀ ਸਲਾਮਤਿ ! ਤੂ ਤੋ ਐਸਾ ਹੀ ਜੈਸਾ ਹੈ[1]; ਪਰੁ ਜੀ, ਤੂ ਹਮ ਸਾਰਖਿਆਂ[1] ਪਾਪੀਆਂ ਕਉ ਭੀ ਕਾਈ ਬਿਧਿ[2] ਬਤਾਇ ਦੇਹਿ, ਜਿ ਹਮਾਰਾ ਕਿਉ ਕਰਿ ਉਧਾਰੁ ਹੋਇਗਾ ਜੀ ? ਜਿਤੁ ਪੂਰਾ ਨਾਵਣੁ ਹੋਇ, ਸਾਈ ਬਿਧਿ ਹਮ ਕਉ ਭੀ ਬਤਾਇ ਜੀ ! ਤੁਝ ਪਾਰਸ ਕੇ ਮਿਲੇ ਕਾ ਗੁਣੁ ਤਬ, ਜਬ ਹਮ ਕਉ ਭੀ ਪਾਪੀਆਂ ਤੇ ਪੁਨੀਤ ਕਰਿਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ, ਉਨ ਕਉ ਪੁਨੀਤ ਹੋਵਣੇ ਕੀ ਬਿਧਿ ਬਤਾਇ ਦੇਤਾ ਹੈ :—

ਸੰਗਤਿ[3] ਮੀਤ ਮਿਲਾਪੁ ਪੂਰਾ ਨਾਵਣੋ ॥
ਗਾਵੈ ਗਾਵਣ ਹਾਰੁ ਸਬਦਿ[4] ਸੁਹਾਵਣੋ ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ[5] ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ[6] ਸਤ ਸਤੇ ॥
ਆਰਾਧਿ ਏਕੰਕਾਰੁ ਸਾਚਾ ਨਿਤ[7] ਦੇਇ ਚੜੈ ਸਵਾਇਆ ॥
ਗਤਿ[8] ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਏਨ੍ਹੀ ਬਾਤੀਂ ਕਰਿ ਕਰਿ ਪੂਰਾ ਨਾਵਣੁ ਹੋਤਾ ਹੈ। ਜਿ ਏਹ ਜਿ ਸੰਤ ਮੀਤ ਹੈਂ ਹਰਿ ਜੀ ਕੇ ਲੋਕ, ਸੁ ਇਨ੍ਹ ਸਿਉ ਮਿਲਾਪੁ ਹੋਇ। ਜਹਾਂ ਏਹਿ ਇਕਤ੍ਰ[9] ਹੋਹਿ, ਤਹਾਂ ਜਾਈਐ, ਉਨ੍ਹ ਸੇ ਮਿਲੀਐ, ਤਬ ਪੂਰਾ ਨਾਵਣੁ ਹੋਤਾ ਹੈ। ਜਹਾਂ ਸਾਧਾਂ ਸੰਤਾਂ ਕੀ ਸੰਗਤਿ ਇਕਠੇ ਹੋਹਿ ਅਰੁ ਸ੍ਰੀ ਠਾਕੁਰ ਜੀ ਕਾ ਕੀਰਤਨੁ ਕਥਾ ਕਰਹਿ, ਤਹਾਂ ਅਵਸਿ[10] ਜਾਈਐ। ਓਹੁ ਠਉਰ ਭੀ ਸੁਹਾਵਣੀ ਹੈ, ਜਹਾਂ ਸਾਧ ਜਨ ਮਿਲਿ ਬੈਠਤੇ ਹੈਂ, ਹਰਿ ਜਸੁ ਉਚਰਤੇ ਹੈਂ। ਜੇ ਤਹਾਂ ਜਾਣਾ ਪਾਈਐ, ਤਉ ਪੂਰਾ ਨਾਵਣੁ ਹੋਇ। ਸਗਲੇ ਪੁੰਨ, ਸਗਲੇ ਦਾਨ, ਸਗਲ ਦਇਆ ਧਰਮ, ਅਰੁ ਸਗਲੇ ਤੀਰਥ ਤਹਾਂ ਹੀ ਹੋਏ, ਜਹਾ ਸਾਧਾਂ ਕੀ ਸੰਗਤਿ ਇਕਤ੍ਰ ਹੋਈ। ਸ੍ਰੀ ਠਾਕੁਰ ਜੀ ਕਾ ਕੀਰਤਨ ਕੀਜੀਐ, ਤਾਂ ਪਰਮੇਸੁਰੁ, ਜਿ ਸਗਲ ਕਾ ਭਰਤਾ ਹੈ, ਸੁ ਓਸ ਕਉ ਆਪਣੇ ਨਿਕਟਿ ਰਾਖੈ। ਸਹਜ ਹੀ ਸਾਥਿ ਉਸ ਕਾ ਨਾਵਣੁ ਹੋਇ, ਸੁ ਕੈਸਾ ਨਾਵਣੁ ਹੋਇ ? ਜਿ ਤ੍ਰਿਬੇਣੀ ਸੰਗਮ ਕਾ ਜਿ ਨਾਵਣੁ ਹੈ, ਸੁ ਸੰਤਾਂ ਕੈ ਸੰਗਿ ਹੈ। ਜਹਾ ਸੰਤ ਇਕਤ੍ਰ ਹੋਹਿ, ਤਹਾਂ ਉਨ੍ਹ ਕਉ ਮਿਲਿ ਕਰਿ ਗੋਵਿੰਦੁ ਸਿਮਰੀਐ, ਤਬ ਤ੍ਰਿਬੇਣੀ ਸੰਗਮ ਕਾ ਨਾਵਣੁ ਪ੍ਰਾਪਤਿ ਹੋਇ। ਨਿਰੰਜਨੁ ਨਿਰੰਕਾਰੁ ਜਿ ਹੈ, ਤਿਸ ਏਕ ਹੀ ਕੰਉ ਅਰਾਧਣਾ, ਜਿ ਸਦਾ ਸਰਬਦਾ ਦੇਤਾ ਹੀ ਰਹਤਾ ਹੈ, ਜਿਸ ਕੇ ਦੇਵਣੇ ਕੀ ਤ੍ਰੂਟਿ ਨਾਹੀ, ਨਿਤਾ ਪ੍ਰਤ ਸਵਾਇਆ ਹੀ ਸਵਾਇਆ ਹੈ। ਉਸ ਹੀ ਕਾ ਨਾਮੁ ਅਰਾਧੀਐ। ਏਸੁ ਜੀਅ ਕੀ ਜਿ ਮੁਕਤਿ ਹੋਤੀ ਹੈ, ਸੁ ਸਾਧ ਕੀ ਸੰਗਤਿ ਤੇ ਹੋਤੀ ਹੈ। ਅਰੁ ਪਰਮੇਸੁਰ ਏਸ ਕਉ ਤਬ ਹੀ ਮਿਲਤਾ ਹੈ, ਜਬ ਆਪਿ ਮਿਹਰ ਕੀ ਨਜਰਿ ਕਰਿ ਕਰਿ ਮਿਲਾਵਤਾ ਹੈ"। ਤਬ ਉਨਹੁ ਬਹੁੜਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਸਾ ਮਿਹਰ ਕੀ ਨਜਰਿ ਭੀ ਤੁਮ ਹੀ ਕਉ ਹੈ ਅਰੁ ਜੀ ਮਿਲਿਆ ਭੀ ਤੁਝ ਹੀ ਕਉ ਹੈ। ਜਿਉਂ ਹੈ, ਤਿਉਂ ਤੂ ਹਮ ਕਉ ਸਮਝਾਇ ਜੀ। ਦੇਖਾ ਓਹੁ ਜਿ ਪਰਮੇਸੁਰੁ ਹੈ, ਸੁ ਕੈਸਾ ਹੈ ਜੀ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਵਰਗੇ, ਜਿਹੇ। [2]ਤਰੀਕਾ। [3]ਹਰੀ ਮਿੱਤਰ ਦੀ ਸੰਗਤ ਦਾ ਮਿਲਣਾ, ਏਹੀ ਸੱਚਾ ਇਸਨਾਨ ਹੈ। [4]ਨਾਮ ਰਾਹੀਂ ਸੋਹਣਾ ਹੋ ਜਾਂਦਾ ਹੈ। [5]ਬੁਧੀ। [6]ਤਿੰਨਾਂ ਨਦੀਆ ਗੰਗਾ, ਜਮਨਾ, ਸਰਸ੍ਵਤੀ ਦਾ ਇਕੱਠ ਤ੍ਰਿਬੇਣੀ ਸੰਗਮ' ਜਾਂ ਪ੍ਰਯਾਗ ਕਹਾਉਂਦਾ ਹੈ। ਇਹ ਅਲਾਹਬਾਦ ਦੇ ਕੋਲ ਹੈ। [7]ਹਰ ਰੋਜ਼ ਚੜ੍ਹੇ ਸੂਰਜ ਅਗੇ ਨਾਲੋਂ ਸਵਾਇਆ, ਵਧ ਦਿੰਦਾ ਹੈ। [8]ਮੁਕਤੀ। [9]ਇਕੱਠੇ। [10]ਜ਼ਰੂਰ।

ਕਹਣੁ[1] ਕਹੈ ਸਭ ਕੋਇ ਕੇਵਡੁ ਆਖੀਐ ॥
ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ[2] ॥
ਸਚੁ ਗੁਰ ਕੀ ਸਾਖੀ ਅੰਮ੍ਰਿਤ[3] ਭਾਖੀ ਤਿਤੁ ਮਨੁ ਮਾਨਿਆ ਮੇਰਾ ॥
ਕੂਚੁ[4] ਕਰਹਿ ਆਵਹਿ[5] ਬਿਖੁ[6] ਲਾਦੇ ਸਬਦਿ ਸਚੈ ਗੁਰੁ ਮੇਰਾ ॥
ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿ ਪੁਰਿ[7] ਰਹਿਆ ਸੋਈ ॥
ਨਾਨਕੁ ਸਾਚੁ ਕਹੈ ਬੇਨੰਤੀ ਮਨੁ ਮਾਂਜੈ[8] ਸਚੁ ਸੋਈ ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਾ ! ਕਹਣੁ ਕਹਣੁ ਸਭ ਕੋਈ ਹੀ ਕਹਦਾ ਹੈ, ਆਖੀਐ ਜਿ ਐਸਾ ਹੈ, ਐਹਾ ਡਿਠਾ, ਐਹੁ ਸੂਰਤਿ, ਐਹਾ ਜੇਹਾ ਕੁ, ਸੁ ਪੁਰਖਾ ! ਨਾ ਆਪਿ ਜਾਪਦਾ ਹੈ, ਤੈ ਨ ਕੋਈ ਜਾਣਦਾ ਹੈ, ਮੈ ਜਿ ਕਹਾ, ਸਿ ਕਿਆ ਕਹਾ । ਸੁ ਮੇਰੇ ਤਾ ਸਮਾਨਿ ਨਾ ਕੋਈ ਮੂਰਖ ਹੈ, ਨ ਕੋਈ ਮੁਗਧੁ ਹੈ । ਸੁ ਏਸੁ, ਏਹੁ ਕੰਮੁ ਮੂਰਖਾਂ ਦਾ ਨਾਹੀ ? ਏਹੁ ਕੰਮੁ ਜਿ ਹੈ, ਮਿਲਣ ਦੇਖਣ ਸੁਨਣ ਆਖਣ ਦਾ, ਸੁ ਏਹੁ ਕੰਮੁ ਸਿਆਣਿਆ ਦਾ ਹੈ । ਮੈ ਜਿ ਹਉ ਸਿ ਮੂਰਖੁ ਹੋਂ । ਮੈ ਜਿ ਕਿਛੁ ਸਮਝਾ, ਸਿ ਗੁਰ ਕੀ ਸਾਖੀ ਕਰਿ ਕਰਿ ਸਮਝਾ । ਜਾਂ ਸਚ ਕੀ ਸਾਖੀ ਗੁਰੂ ਸਮਝਾਇ ਦੇਇ, ਤਬ ਅੰਬ੍ਰਿਤੁ ਨਾਮੁ ਪਰਮੇਸੁਰ ਕਾ ਮੁਖ ਤੇ ਲਾਗਾ ਕਹਣੇ । ਜਿ ਐਸਾ ਪਰਮੇਸੁਰੁ, ਐਸਾ ਠਾਕੁਰੁ, ਐਸਾ ਜਗਦੀਸੁ, ਐਸਾ ਸਾਹਿਬੁ, ਐਸਾ ਖੁਦਾਇ, ਐਸਾ ਅਲਾਹ, ਐਸਾ ਪਰਵਰਦਗਾਰੁ ਹੈ । ਤਿਸੁ ਗੁਰ ਕੀ ਸਾਖੀ ਕਰਿ ਕਰਿ ਅੰਬ੍ਰਿਤ ਨਾਮੁ ਪਰਮੇਸੁਰ ਕਾ ਲੀਆ । ਤਿਸੁ ਨਾਮ ਸਿਮਰਨ ਕਰਿ ਕਰਿ ਮੇਰਾ ਮਨੁ ਮਾਨਿਆ ਹੈ । ਸੁ ਗੁਰੂ ਕਾ ਕਹਿਆ ਮੈਂ ਤਾਂ ਹੀ ਸਚੁ ਜਾਨਿਆ, ਜਾਂ ਆਖੀ ਦੇਖਿਆ । ਜਿ ਜੋ ਕੋਈ ਆਵਦਾ ਹੈ, ਸੁ ਕੂਚ ਦਰਿ ਕੂਚ ਕਰਦਾ ਹੈ, ਰਹਣ ਦਾ ਭਰੋਸਾ ਕਿਸੇ ਨਾਹੀ ਇਕੁ ਚਸਾ[9] । ਅਰੁ ਏਤਨੀ ਬਿਖੁ ਕੀ ਭਰੀ ਉਠਾਵਤਾ ਹੈ, ਏਹੁ ਮਨੁ ਜਿ ਲਦਿਓ ਹੀ ਮਰੇ । ਸੁ ਬਿਖੁ ਕੀ ਢੇਰੀ ਛੋਡੀ ਬਗੈਰਿ, ਨ ਏਹੁ ਮਿਲਤਾ ਹੈ, ਨ ਦੇਖਤਾ ਹੈ, ਅਰੁ ਨ ਓਹੁ ਆਖਿਆ ਹੀ ਜਾਂਦਾ ਹੈ । ਆਖਦਾ ਆਖਦਾ ਮਨੁਖੁ ਮਰਿ ਜਾਉ, ਪਰੁ ਤ੍ਰੋਟਿ ਨਾਹੀ ਆਵਦੀ । ਆਖਣ ਹਾਰਾ ਆਖਉ ਹੀ ਆਖਉ ਆਖੈ, ਸੁ ਕੋਈ ਕਿਉਂ ਕਰਿ ਆਖੈ ? ਕਹੈ, ਬ੍ਰਹਮੇ ਤੇ ਵਡਾ ਤੋ ਕੋਈ ਨਾਹੀ, ਜਿਨਿ ਚਾਰਿ ਵੇਦ, ਅਠਾਰਹ ਪੁਰਾਣ ਕੀਏ । ਤਉ ਐਸੀ ਤਉ ਸਕਤਿ ਕਿਸੀ ਕੀ ਨਾਹੀ । ਸੁ ਤਿਨਿ ਭੀ ਤਿਲੁ ਭਰਿ ਉਸ ਕੀ ਗਤਿ ਮਿਤਿ ਆਖਿ ਨ ਸਕੀ, ਤਾ ਏਹੁ ਮਲ ਮੂਤ੍ਰ ਧਾਰੀ ਮਨੁਖ, ਆਖੈ ਸੁ ਕਿਆ ਆਖੈ ? ਅਤੇ ਕਿਆ ਸਾਲਾਹੈ । ਅਰੁ ਕਿਆ ਏਹੁ ਸਮਝੈ, ਅਰੁ ਕਿਉ ਕਰਿ ਏਹੁ ਦੇਖੈ । ਉਸ ਦੇ ਵਖਿਆਣ ਕਰਣ ਨੋ ਕੋਈ ਸਮਰਥੁ ਨਾਹੀ । ਓਹੁ ਪੂਰਾ ਭੰਡਾਰੀ ਹੈ, ਜਲਿ ਥਲਿ ਮਹੀਅਲਿ ਪੂਰਿ ਰਹਿਆ ਹੈ । ਪਰੁ ਏਕ ਏਹ ਮੇਰੀ ਬੇਨਤੀ ਹੈ । ਜਿਨਿ ਆਪਣਾ ਮਨੁ ਮਾਰਿਆ, ਸੋਈ ਸਹੀ ਜਾਣੀਐ, ਜਿ ਪਰਮੇਸੁਰ ਸਾਥਿ ਸਮਾਣਾ ਹੈ । ਅਰੁ ਤਿਸ ਹੀ ਕਉ ਪਰਮੇਸੁਰੁ ਮਿਲਿਆ, ਤਿਨ ਹੀ ਦੇਖਿਆ, ਤਿਨ ਹੀ ਜਾਤਾ । ਸੋਈ ਸਹੀ ਹੋਇਆ, ਜਿਨਿ ਹਉਮੈ ਮਾਰੀ, ਸੋਈ ਸਾਚੇ ਸਾਹਿਬ ਕਉ ਮਿਲਿਆ'' । ਤਬ ਓਇ ਸਮਸਤ[10] ਸੰਗੀ ਜਿ ਥੇ, ਸੁ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪਏ । ਓਨ੍ਹੀ ਕਹਿਆ ਜਿ, ''ਬਾਬਾ ਜੀ ਸਲਾਮਤਿ ! ਅਸਾਡਾ ਗੁਰੂ ਪਰਮੇਸੁਰੁ ਤੂ । ਅਸੀਂ ਤੇਰੀ ਸਰਨਿ ਪੜੇ ਹਾਂ । ਤੂ ਅਸਾਡੀ ਰਖਿਆ ਕਰਿ, ਅਸਾਨੂ ਆਪਣੀ ਚਰਨੀ ਲਾਇ ਲੈ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਹਾਂ ਪੁਰਖਾ ! ਤੁਅ ਜੁਦੇ[11] ਨਾਹੀ । ਮਿਲੇ ਤੁਸੀਂ ਆਦਿ[12] ਹੀ ਦੇ ਮੇਰੇ ਹਹੁ । ਤੁਸੀ ਆਦਿ ਕੇ ਮੇਰੇ ਸਿਖ ਹਹੁ, ਤਉ ਮੈ ਤੁਸੀ ਮਿਲਾਏ ਹਹੁ''। ਤਬ ਓਇ ਬਹੁੜਿ ਪੈਰੀ ਪਏ । ਉਨ੍ਹ ਕਉ ਗੁਰੂ ਬਾਬੇ ਏਹੀ

---

[1]ਤੇਰੀ ਵਡਿਆਈ ਦੀ ਕਥਾ । ਇਸ ਤੁਕ ਵਿਚ ਪੋਥੀ ਵਿਚ ਇਥੇ ''ਕਿਸੁ ਥੈ ਆਖੀਐ'' ਹੈ । [2]ਸਿਖਿਆ ਤੋਂ, ਗੁਰੂ ਦੇ ਉਪਦੇਸ਼ ਤੋਂ । [3]ਪੋਥੀ ਵਿਚ ''ਅੰਬ੍ਰਿਤ '' ਹੈ । [4]ਚਲੇ ਜਾਂਦੇ ਹਨ ਭਾਵ ਮਰ ਜਾਂਦੇ ਹਨ । [5]ਜੰਮਦੇ ਹਨ । [6]ਜ਼ਹਿਰ ਭਾਵ ਪਾਪਾਂ ਨਾਲ ਲੱਦੇ ਹੋਏ । [7]ਸਭ ਥਾਂ ਵਿਆਪਕ ਹੈ । [8]ਸਦਾ ਉਹ ਹੈ ਜੋ ਮਨ ਨੂੰ ਸ਼ੁਧ ਕਰੇ । [9]ਸਮੇਂ ਦਾ ਅੰਦਾਜ਼ਾ—੧੫ ਵਿਸੇ ਦਾ ਇਕ ਚਸਾ ਹੁੰਦਾ ਹੈ । [10]ਸਾਰੇ । [11]ਵਖਰਾ, ਅਲੱਗ । [12]ਮੁੱਢ, ਸ਼ੁਰੂ, ਅਰੰਭ ।

ਸਬਦ ਕੀ ਦੀਖਿਆ ਦੀਨੀ । ਦੀਖਿਆ ਲੈ ਕਰਿ ਓਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੇਰੇ ਦਰਸਨਿ ਕਰਿ ਕਰਿ ਅਸਾਡੀ ਸਰਧਾ ਪੂਰਨ ਹੋਈ ਹੈ। ਹੁਣ ਤੂ ਅਸਾਨੋ ਆਗਿਆ ਕਰਿ। ਹੁਣ ਅਸੀ ਐਦੂ ਹੀ ਬਾਵਹੁ ਅਸੀ ਫਿਰਹ । ਅਸਾਡਾ ਮਨੁ ਹੁਣੁ ਅਘਾ[1] ਨੂੰ ਨਾਹੀ ਚਲਦਾ । ਅਸਾ ਨੋ ਆਗਿਆ ਹੋਇ, ਜਿ ਫਿਰਿ ਘਰੀਂ ਜਾਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਪੁਰਖਾ ! ਹੁਣੁ ਤੁਸੀ ਗੰਗਾ ਕੀ ਮਨਸਾ ਕਰਿ ਕਰਿ ਆਏ ਹਹੁ । ਹੁਣੁ ਜੇ ਏਥਹੁ ਫਿਰਹੁਗੇ, ਤਾਂ ਲੋਕੁ ਨਿੰਦਿਆ ਕਰੇਗਾ, ਜਿ ਗੰਗਾ ਜਾਂਦੇ, ਨਾਨਕ ਫੇਰਿ ਫੇਰੇ । ਪਰੁ ਹਾ ਪੁਰਖਾ ! ਹੁਣੁ ਤੁਸੀਂ ਗੰਗਾ ਜਾਹੁ, ਇਸਨਾਨੁ ਕਰਹੁ, ਤੁਸਾਡੇ ਸਭਿ ਕਾਰਜ ਰਾਸਿ ਹੋਏ, ਜਿ ਗੁਰੂ ਦਾ ਦਰਸਨੁ ਹੋਇਆ, ਤੁਸਾਡੇ ਜੀ ਦੀ ਗਤਿ ਹੋਈ । ਅਤੇ ਗੰਗਾ ਦਾ ਇਸਨਾਨੁ ਕਰਹੁਗੇ, ਤੁਸਾਡਾ ਲੋਕੁ ਭੀ ਸਭੁ ਕਹੇਗਾ, ਜਿ ਗੰਗਾ ਭੀ ਜਾਇ ਇਸਨਾਨ ਕਰ ਆਏ" । ਤਬ ਓਨ੍ਹੀ ਕਹਿਆ ਜਿ, "ਜੀ, ਹੁਣੁ ਤੇਰੇ ਹੀ ਦਰਸਨਿ ਅਸਾਂ ਸਭਨਾਂ ਦੀ ਗਤਿ ਹੋਈ, ਅਰੁ ਲੋਕੁ ਭੀ ਰਹਿ । ਅਜੀ ਅਸਾਨੂ ਤੂ ਹੁਣੁ ਹੀ ਵਿਦਾ ਕਰਿ" । ਤਬ ਗੁਰੂ ਬਾਬੇ ਕਹਿਆ ਜਿ, "ਨਾ ਪੁਰਖਹੁ ! ਤੁਸਾ ਨੋ ਮੇਰੀ ਆਗਿਆ ਹੈ। ਹੁਣ ਤੁਸੀਂ ਜਾਹੁ, ਗੰਗਾ ਨਾਵਿ ਆਵਹੁ" । ਤਬ ਓਇ ਗੁਰੂ ਬਾਬੇ ਜੀ ਕੇ ਵਚਨਿ ਕਰਿ ਕਰਿ ਗੰਗਾ ਕਉ ਚਲੇ । ਤਬ ਪੈਂਡੇ ਮਹਿ ਗੰਗਾ ਕੇ ਸੰਗੀ ਕਹੈਂ ਜਿ, "ਜੈ ਮਾਤਾ ਗੰਗਾ ਕੀ, ਜੈ" । ਤਬ ਓਇ ਕਹੈਂ ਜਿ. "ਜੈ ਗੁਰੂ ਬਾਬੇ ਨਾਨਕ ਜੀ ਕੀ, ਜੈ" । ਬੋਲਹੁ ਵਾਹਿਗੁਰੂ ਬਾਬਾ ਨਾਨਕੁ ।

॥ ਸਲੋਕੁ ॥

ਬਾਰ ਬਾਰ ਹਰਿ ਹਰਿ ਕਹਉ ਹਰਿ ਸਿਮਰਨ ਕੀ ਟੇਕ ॥
ਨਾਨਕ ਦਾਸ ਹਰਿ ਹਰਿ ਜਪਹੁ ਜਿਨਿ ਤਾਰੇ ਪਤਿਤ ਅਨੇਕ ॥ ੧ ॥

ਬੋਲਹੁ ਵਾਹੁਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ਗੁਰੂ, ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧੭ ॥ ੨੪੫ ॥ ੨੪੫ ॥



# ਭੇਖ ਦਾ ਖੰਡਨ

## ਗੋਸਟਿ ਗੁਰੂ ਬਾਬੇ ਨਾਨਕੁ ਜੀ ਕੀ ।

ਤਬ ਜਦਿ ਬਹੁਤੁ ਦਿਨ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਟਿਕਿਆ, ਤਬ ਸੈਸਾਰੁ ਬੀਚਿ ਗੁਰੂ ਬਾਬੇ ਜੀ ਕਾ ਬਹੁਤੁ ਗਊਗਾ[2] ਪ੍ਰਗਟਿਆ । ਸਭ ਕੋਈ ਕਹੈ ਜਿ, "ਨਾਨਕੁ ਵਡਾ ਭਗਤੁ ਕਲੀ ਕਾਲ ਮਹਿ ਪ੍ਰਗਟਿ ਭਇਆ ਹੈ। ਜਿ ਕੋਈ ਉਹਾਂ ਜਾਤਾ ਹੈ, ਸੁ ਤਿਸ ਕੀ ਮਨਸਾ ਪੂਰਨ ਹੋਤੀ ਹੈ । ਤਬ ਹਿੰਦੂ ਮੁਸਲਮਾਨ ਸਭਨਹੁ ਮਹਿ ਏਹ ਬਾਤ ਚਲਿ ਪੜੀ । ਤਬ ਜਿਤਨੇ ਕਿ ਲੋਕ ਗਿਰਦ ਨਿਵਾਹੀਂ[3] ਕੇ ਥੇ, ਕਾਜੀ, ਮਉਲਾਨੇ, ਬੈਸਨਉ, ਬ੍ਰਹਮਨ, ਜੋਗੀ, ਸੰਨਿਆਸ ਸੇ, ਸਭਿ ਸੁਨਿ ਕਰਿ ਹੈਰਾਨ ਹੋਇ ਰਹੇ, ਜਿ ਰੇ ਭਾਈ, ਨਾਨਕ ਵੇਦੀ ਬਾਰਹੀਂ ਬਰਸੀ ਤਉ ਆਇਆ, ਪਰੁ ਏਸੁ ਕੀ ਸੁਧਿ ਕਿਛੁ ਨਾਹੀ ਪੜਤੀ, ਜਿ ਇਸ ਕਾ ਮਾਰਗੁ ਕਵਨੁ ਹੈ । ਨਾ ਏਸੁ ਕਾ ਜੋਗੀ ਕਾ ਮਾਰਗੁ, ਨਾ ਏਸੁ ਸੰਨਿਆਸੀਆਂ ਕਾ ਮਾਰਗੁ, ਨਾ ਏਸੁ ਤਪਿਆਂ ਕਾ ਮਾਰਗੁ, ਨਾ ਏਸੁ ਕਾਜੀਆਂ ਕਾ ਮਾਰਗੁ, ਨਾ ਏਸ ਮਉਲਾਨਿਆਂ ਕਾ ਮਾਰਗੁ, ਨਾ ਏਸੁ ਹਿੰਦੂਆ ਕਾ ਮਾਰਗੁ, ਨਾ ਮੁਸਲਮਾਨਾਂ ਕਾ ਮਾਰਗੁ, ਨਾ ਏਹੁ ਵੇਦ ਕੇ ਰਾਹਿ ਨਾ ਕਤੇਬ ਕੇ ਰਾਹਿ ਪਰੁ ਹੋਇ, ਜਿ ਨਾਨਕ ਕਉ

---

[1]ਅੱਗੇ ਜਾਣ ਵਾਸਤੇ । [2]ਸ਼ੋਰ, ਰੌਲਾ । [3]ਆਲੇ ਦੁਆਲੇ ਦੇ, ਨੇੜੇ ਤੇੜੇ ਦੇ ।

ਏਕ ਬਾਤ ਪੁਛੀਐ, ਜਿ ਦੇਖਾਂ ਤੂ ਕਉਣੁ ਹੈਂ ? ਤੇਰਾ ਮਾਰਗੁ ਕਿਆ ਹੈ ?" ਤਬ ਸਭਨਹੂ ਮਿਲਿ ਕਰਿ ਕਹਿਆ ਗੁਰੂ ਬਾਬੇ ਜੀ ਕਉ ਜਿ, "ਏ ਨਾਨਕ ! ਦੇਖਾਂ, ਤੂ ਕਹੁ, ਜਿ ਤੇਰਾ ਕਵਨੁ ਪੈਂਡਾ ਹੈ ? ਜੋਗੀ ਹੈਂ, ਸਿ ਗੋਰਖੁ ਗੋਰਖੁ ਕਰਤੇ ਹੈਂ। ਸੰਨਿਆਸੀ ਦਤਾ ਤ੍ਰੈ ਕਹਤੇ ਹੈਨਿ। ਦਰਵੇਸ ਅਲਾਹ ਅਲਾਹ ਕਹਤੇ ਹੈਂ। ਬੈਸਨਉ ਨਾਰਾਇਣ ਬਿਸਨੁ ਕਹਤੇ ਹੈਂ। ਜਿਸ ਜਿਸ ਮਾਰਗ ਕਾ ਕੋਈ ਹੋਤਾ ਹੈ, ਤਿਸ ਤਿਸ ਮਾਰਗਿ ਸਭ ਕੋਈ ਚਲਿਆ ਜਾਤਾ ਹੈ। ਤੂ ਨਾ ਹਿੰਦੂਆਂ ਕੇ ਰਾਹਿ, ਨਾ ਮੁਸਲਮਾਨਾਂ ਕੇ ਰਾਹਿ, ਨਾ ਜੋਗੀਆਂ, ਸੰਨਿਆਸੀਆਂ, ਬੈਰਾਗੀਆਂ, ਬੈਸਨਵਾਂ ਕੇ ਰਾਹਿ। ਇਕੇ ਤਾਂ ਤੂ, ਜਿ ਕਿਛੁ ਕਤੇਬ ਕਹਤੀ ਹੈ, ਸੁ ਕਰੁ, ਕਾਜੀ ਤੁਝ ਕਉ ਏਉ ਕਹਤੇ ਹੈਂ। ਅਰੁ ਹਿੰਦੂ ਕਹਤੇ ਹੈਂ ਜਿ ਕਿਛੁ ਵੇਦੁ ਕਹਤਾ ਹੈ, ਸੁ ਕਰੁ। ਏਕ ਕੋਈ ਮਾਰਗੁ ਤੂ ਪਕੜੁ, ਜਿਸ ਮਹਿ ਟਿਕਿਆ ਰਹੈਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ! ਏਹ ਜਿ ਕਾਗਦ ਉਪਰਿ ਤੁਮਹੁ ਸਿਆਹੀ ਕੇ ਲੇਖ ਲਿਖੇ ਹੈਂ, ਸਿ ਮੈਂ ਏਹਿ ਕਿਆ ਮਾਨਉ ?" ਕਹੈ, "ਨਾਨਕ ! ਸੰਸਾਰੁ ਤਉ ਏਹੀ ਲੇਖ ਮਾਨਤਾ ਹੈ। ਓਇ ਲੇਖ ਕਵਣ ਹੈਂ ? ਜਿਨ੍ਹ ਕਉ ਤੂ ਮਾਨਤਾ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਧਨਾਸਰੀ ਰਾਗ ਮਹਿ ਬਾਨੀ ਬੋਲੀ ਜਿ:—

ਕਾਇਆ[1] ਕਾਗਦੁ ਮਨੁ[2] ਪਰਵਾਣਾ[3] ॥
ਸਿਰ ਕੇ ਲੇਖ ਨ ਪੜੈ ਇਆਣਾ ॥
ਦਰਗਹ ਘੜੀਅਹਿ ਤੀਨੇ[4] ਲੇਖ ॥
ਖੋਟਾ ਕਾਮਿ ਨ ਆਵੈ ਵੇਖੁ ॥ ੧ ॥
ਨਾਨਕ ਜੇ ਵਿਚਿ ਰੁਪਾ[5] ਹੋਇ ॥
ਖਰਾ ਖਰਾ ਆਖੈ ਸਭੁ ਕੋਇ ॥ਰਹਾਉ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ! ਏਹ ਜਿ ਸਿਟੀ ਕੇ ਕਾਗਦ ਹੈਂ ਅਰੁ ਇਨ੍ਹ ਕੇ ਉਪਰਿ ਸਿਆਹੀ ਕੇ ਲੇਖ ਲਿਖੇ ਹੈਨਿ, ਸਿ ਮਾਨੁਖਹੁ ਕੇ ਲਿਖੇ ਹੋਏ ਹੈਨਿ। ਸਿ ਏਹ ਕਿਆ ਲੇਖਾ ਹੈ ? ਪਰੁ ਏਹ ਕਾਇਆ ਜਿ ਹੈ, ਸੁ ਕਾਗਦੁ ਹੈ। ਅਰੁ ਮਨੁ ਜਿ ਹੈ, ਸਿ ਪਰਵਾਨਾ ਹੈ ਅਰੁ ਸਾਹਿਬੁ ਲਿਖਣਹਾਰਾ ਹੈ। ਅਰੇ ਮੂਰਖ ! ਜੇ ਤੂ ਐਸਾ ਪੜਿਆ ਹੈਂ, ਤਾ ਸਿਰਿ ਜੋ ਸਾਹਿਬ ਲੇਖੁ ਲਿਖਿਆ ਹੈ, ਸੋ ਦੇਖਾਂ। ਉਸ ਕਉ ਵਾਚਿ, ਪੜੁ। ਜਿ ਇਨ੍ਹਾਂ ਜੀਆਂ ਦੇ ਬਾਬਿ ਸਿਰਿ ਸਿਰਿ ਪਰਤੀ ਕਿਆ ਲੇਖਾ ਲਿਖਿਆ ਹੈ ? ਅਰੇ ਸਾਹਿਬ ਕੀ ਦਰਗਹ ਕਿਆ ਲੇਖੁ ਘੜੀਤਾ ਹੈ ?" ਤਬ ਉਨਹੁ ਕਹਿਆ ਜਿ, 'ਨਾਨਕ ਜੀ ! ਕਾਈ ਵੇਦ ਕਤੇਬ ਕੀ ਬਾਤ ਪੂਛਹਿ, ਤਿਸ ਕੀ ਹਮ ਤੇਰੀ ਨਿਸਾ[6] ਕਰਹਿ। ਇਸ ਬਾਤ ਕੀ ਹਮ ਕਉ ਪਹੁਚ ਨਾਹੀ, ਤੂ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤ੍ਰੈਏ ਲੇਖ ਦਰਗਹ ਮਹਿ ਲਿਖੀਤੇ ਹੈਂ। ਸੁਰਤਿ, ਮਤਿ, ਬੁਧਿ। ਏਹ ਤ੍ਰੈਏ ਘੜੀਤੀਆਂ ਹੈਂ। ਸੁਰਤਿ ਕਰਿ ਕਰਿ ਸਮਝਣਾ, ਮਤਿ ਕਰਿ ਕਰਿ ਕਮਾਵਣਾ, ਬੁਧਿ ਕਰਿ ਕਰਿ ਟਿਕਿਆ ਰਹਣਾ। ਸੁਕ੍ਰਿਤੁ, ਸੁਮਾਰਗੁ ਛੋਡਣਾ ਨਾਹੀ। ਸੁਰਤਿ, ਮਤਿ, ਬੁਧਿ, ਏਹ ਤ੍ਰੈਏ ਦਰਗਹ ਤੇ ਆਏ ਹੈਨਿ। ਸੁ ਈਹਾਂ ਏਨ੍ਹਾ ਕਾਗਦਾਂ ਵਿਚਿ ਨਾਹੀ। ਇਨ੍ਹਾ ਚਿਤ੍ਰਾਂ ਵਿਚਿ ਨਾਹੀ। ਏਹਿ ਬੇਦ ਅਰ ਕਤੇਬ ਉਨ ਹੀ ਕੇ ਕੀਏ ਹੈਂ, ਜਿਨ ਕਉ ਏ ਤੀਨੇ ਲੇਖ ਦਰਗਹ ਤੇ ਮਿਲੇ ਹੈਂ। ਏਹ ਜਿ ਤੀਨਿ ਲੇਖ ਹੈਂ, ਸਿ ਮਨ ਕੇ ਪਰਵਾਣੇ ਉਪਰਿ ਹੈਂ। ਸਿਰ ਕੇ ਜਿ ਲੇਖ ਹੈਂ, ਸਿ ਅਵਰਦਾ[7], ਅਰੁ ਰਿਜਕ ਕੇ ਅਰੁ ਦੁਖ ਸੁਖ ਕੇ ਹੈਂ। ਜਿ ਕੋਈ ਸਿਰ ਕੇ ਲੇਖੇ ਪੜੈ, ਸੋਈ ਹਿੰਦੂ, ਸੋਈ ਮੁਸਲਮਾਨ, ਅਰੁ ਪੰਡਿਤੁ ਭੀ ਓਹੀ। ਕਾਜੀ ਜੀ ! ਅਵਰ ਸਭਿ ਬਾਤਾਂ ਕੀਆ ਬਾਤਾਂ ਹੈਂ"। ਜਬ ਏਹ ਬਾਤ ਗੁਰੂ ਬਾਬੇ ਨਾਨਕ ਜੀ ਕਹੀ, ਤਬ ਜਿਤਨੇ ਖਾਨ, ਖਵਾਨੀਨ[8], ਹਿੰਦੂ, ਮੁਸਲਮਾਨ ਥੇ, ਸੁ ਸਭਿ ਹੈਰਾਨ ਹੋਇ ਰਹੇ। ਜਿ ਰੇ ਬਾਬਾ ! ਬੇਦ ਕਤੇਬ ਕੀ ਬਾਤ ਸਭ ਰਹੀ ਈਹਾਂ। ਬਾਬਾ ਨਾਨਕੁ, ਜੈਸਾ ਹੋਵਣਾ ਹੈ ਬੰਦੇ ਕੇ ਬਾਬਿ, ਸਾਹਿਬ ਜੋ ਸਿਰਿ ਲੇਖੁ ਪਾਇਆ ਹੈ, ਸੋਈ ਕਹਿ ਦੇਤਾ ਹੈ। ਤਬ ਸੰਸਾਰੁ ਸਭੁ ਵਾਹ ਵਾਹ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੬੬੨। [2]ਸੁਭਾ, ਆਚਰਣ। [3]ਹੁਕਮ। [4]ਤਿੰਨ ਤਰ੍ਹਾਂ ਦੇ ਲੋਕ—ਕਾਜੀ, ਬ੍ਰਹਮਣ, ਜੋਗੀ ਆਦਿਕ। [5]ਚਾਂਦੀ। [6]ਤਸੱਲੀ। [7]ਉਮਰ। [8]ਖਾਨ ਦਾ ਬਹੁਵਚਨ, ਰਈਸ, ਅਮੀਰ।

ਕਰਿ ਉਠਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿਸ ਮਹਿ ਖੁਦਾਇ, ਸੁਕਰਮ ਦੀਏ ਹੈਂ ਅਰੁ ਜਿਸ ਮਹਿ ਸਾਹਿਬ ਕਾ ਨਾਮੁ ਹੈ, ਸੁ ਤਿਸੁ ਮਹਿ ਰੁਪਾ ਹੈ। ਅਰੁ ਜਿਸ ਮਹਿ ਬੁਰਾਈ ਹੈ ਅਰੁ ਖੁਦਾਇ ਕਾ ਨਾਮੁ ਨਾਹੀ, ਤਿਸ ਮਹਿ ਖੋਟੁ ਹੈ ਓਹੁ ਖੋਟਾ ਹੈ। ਤੂ ! ਇਥ ਇਸ ਹੀ ਜਹਾਨ ਮਹਿ ਦੇਖੁ, ਜਿਸ ਰੁਪਈਐ ਮਾਹਿ ਰੁਪਾ ਹੈ, ਤਿਸ ਕਉ ਹਰਿ ਕੋਈ ਕਹਦਾ ਹੈ, ਜਿ ਖਰਾ ਹੈ। ਅਰੁ ਜਿਸ ਮਹਿ ਲੋਹਾ ਹੈ, ਤਿਸ ਕਉ ਹਰਿ ਕੋਈ ਕਹਤਾ ਹੈ, ਜਿ ਏਹੁ ਖੋਟਾ ਹੈ, ਖੋਟਾ ਹੈ। ਇਥ ਅਖੀਂ ਆਗੈ ਹਾਜਰੁ ਦੇਖੁ, ਸੁ ਏਹੀ ਬੀਚਾਰੁ ਦਰਗਹ ਕਾ ਹੈ।" ਤਬ ਉਨਹੁ ਕਹਿਆ ਜਿ, "ਨਾਨਕ ਜੀ ਸਲਾਮਤਿ ! ਦੇਖਾਂ, ਏਸੁ ਜਹਾਨ ਮਹਿ ਕਾਜੀ ਹੈਂ, ਬ੍ਰਹਮਣ ਹੈਂ, ਜੋਗੀ ਹੈਂ। ਦੇਖਾਂ ਜੀ, ਏਹ ਕੈਸੇ ਹੈਂ ?"

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਕਾਜੀ[1] ਕੂੜੁ ਬੋਲਿ ਮਲੁ[2] ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ[3] ॥
ਜੋਗੀ ਜੁਗਤਿ ਨ ਜਾਣੈ ਅੰਧੁ[4] ॥
ਤੀਨੇ ਓਜਾੜੇ ਕਾ ਬੰਧੁ[5] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹ ਜਿ ਕਲੀ ਕਾਲ ਕੇ ਕਾਜੀ, ਕੂੜੁ ਬੋਲਿ ਬੋਲਿ ਸੰਸਾਰ ਕੀ ਮਲੁ ਖਾਤੇ ਹੈਂ। ਅਰੁ ਬ੍ਰਹਮਣ ਜਿ ਹੈਂ, ਸਿ ਜੀਆਂ ਕਉ ਮਾਰਿ ਮਾਰਿ ਲੋਕਾਂ ਕਉ ਅਛਿਦ੍ਰ[6] ਦੇਤੇ ਹੈਂ, ਏਹ ਭਿ ਕਿਛੁ ਨਾਹੀ। ਅਰੁ ਏਹ ਜਿ ਜੋਗੀ ਹੈਂ, ਸੋ ਸਭਿ ਕਲੀ ਕਾਲ ਕੇ ਜੋਗੀ ਹੈਂ। ਜੁਗਤਿ[7] ਜਾਣਤੇ ਨਾਹੀ, ਜਿਤੁ ਜੋਗੁ ਰਹਤਾ ਹੈ। ਸੁ ਏਹ ਸਭਿ ਉਦਿਆਨ[8] ਕੇ ਮੰਦਰ ਹੈਂ। ਜਿਉ ਉਜਾੜਿ ਵਿਚਿ ਮਹਲੁ ਹੋਇ ਖੜਾ, ਪਰੁ ਵਿਚਿ ਵਸਦੀ[9] ਨਾਹੀ, ਜਿ ਸੋਭਾ ਪਾਵੈ। ਜੋਗੀ, ਕਾਜੀ, ਬ੍ਰਹਮਣ ਹੈ, ਪਰ ਅੰਦਰਿ ਓਇ ਕਰਮ ਨਾਹੀ, ਜਿਸੁ ਕਰਿ ਕਰਿ ਵਸਦੀ ਹੋਇ। ਨਾ, ਓਹਾਂ ਉਜਾੜਿ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਦੇਖਾਂ, ਓਹ ਕਰਤੂਤਿ ਭੀ ਬਤਾਈਐ, ਜਿਤੁ ਕਰਿ ਕਰਿ ਜੋਗੀ ਤੇ ਜੋਗੁ ਹੋਇ, ਅਰੁ ਬ੍ਰਹਮਣ ਤੇ ਬ੍ਰਹਮਣੁ ਹੋਇ, ਕਾਜੀ ਤੇ ਕਾਜੀ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ।—

ਸੋ ਜੋਗੀ ਜੋ ਜੁਗਤਿ ਪਛਾਣੈ ॥
ਗੁਰਪਰਸਾਦੀ ਏਕੋ ਜਾਣੈ ॥
ਕਾਜੀ ਸੋ ਜੋ ਉਲਟੀ[10] ਕਰੈ ॥
ਗੁਰਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥
ਆਪਿ ਤਰੈ ਸਗਲੇ[11] ਕੁਲ ਤਾਰੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਰੇ ਭਾਈ ! ਜੋਗੀ ਸੋਈ ਹੈ, ਜਿਸ ਕਉ ਜੁਗਤਿ ਆਈ ਹੈ, ਜੁਗਤਿ ਕਮਾਵਤਾ ਹੈ, ਰਹਤ ਕਾ ਸੂਰਾ ਹੈ, ਤਿਸ ਹੀ ਕਉ ਜੋਗੀ ਕਹੀਐ। ਜਿ ਏਕਸ ਨਿਰੰਜਨ ਹੀ ਕਉ ਜਾਣੈ, ਅਵਰ ਕਉ ਨ ਜਾਣੈ। ਗੁਰ ਪਰਸਾਦਿ ਤਿਸ ਕਉ ਜੋਗੀ ਕਹੀਐ। ਅਰੁ ਕਾਜੀ ਤਿਸ ਕਉ ਕਹੀਐ, ਜਿ ਉਲਟਿ ਕਰਿ ਮਨ ਹੀ

---

[1]ਕਾਜ਼ੀ। [2]ਮੈਲ (ਹਰਾਮ ਦੀ ਕਮਾਈ)। [3]ਮਾਰ ਕੇ, ਦੁਖ ਦੇ ਕੇ। [4]ਅੰਨ੍ਹਾ (ਅਗਿਆਨੀ)। [5]ਬਾਨ੍ਹਣੂ, ਸਮਿਆਨ। [6]ਦੁਖ। [7]ਤਰੀਕਾ, ਢੰਗ। [8]ਜੰਗਲ, ਉਜਾੜ। [9]ਜੀਵ, ਰਹਿਣ ਵਾਲੇ। [10]ਮਾਇਆ ਵਲੋਂ ਚਿਤ ਨੂੰ ਫੇਰ ਲਵੇ। [11]ਆਪਣੇ ਸਾਰੇ ਸਨਬੰਧੀਆਂ ਨੂੰ ਤਾਰ ਦੇਵੇ।

ਕਉ ਮਾਰੇ ॥ ਜੀਵਤਾ ਹੀ ਮਰੈ, ਤਿਸ ਹੀ ਕਉ ਕਾਜੀ ਕਹੀਐ । ਅਰੁ ਸੋਈ ਬ੍ਰਹਮਣੁ, ਜਿ ਸਗਲ ਆਤਮਾ ਰਾਮੁ ਬ੍ਰਹਮੁ ਕਰਿ ਦੇਖੈ । ਓਹੁ ਆਪਿ ਭੀ ਤਰੈ, ਅਰੁ ਸਭਸ ਕੁਲ ਕਉ ਭੀ ਤਾਰੈ, ਤਿਸੁ ਕਾ ਨਾਮੁ ਬ੍ਰਹਮਣੁ ਕਹੀਐ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਦੇਖਾਂ, ਏਹ ਜਿ ਦਾਨਸਬੰਦ ਕਹਾਵਤੇ ਹੈਂ ਅਰੁ ਮੁਸਲਮਾਨ ਕਹਾਵਤੇ ਹੈਂ, ਇਕਿ ਪੜ੍ਹੇ ਹੈਂ, ਹਾਫਜ ਕਹਾਵਤੇ ਹੈਂ, ਤਿਨ੍ ਕੀ ਕਵਨ ਗਤਿ ਹੋਇਗੀ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ :-

[1]ਦਾਨਸਬੰਦੁ ਸੋਈ ਦਿਲਿ ਧੋਵੈ ॥
ਮੁਸਲਮਾਣੁ ਸੋਈ ਮਲੁ[2] ਖੋਵੈ ॥
ਪੜਿਆ ਬੂਝੈ ਸੋ ਪਰਵਾਣੁ ॥
ਜਿਸੁ[3] ਸਿਰਿ ਦਰਗਹ ਕਾ ਨੀਸਾਣੁ ॥ ੪ ॥ ੧ ॥

ਤਿਸ ਕਾ ਪਰਮਾਰਥੁ: —

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਮੀਆ ! ਦਾਨਸਬੰਦੁ ਸੋਈ ਹੈ, ਜਿ ਆਪਣੀ ਮਲੁ ਧੋਇ ਦੂਰਿ ਕਰੀ ਹੈ, ਬੁਰਿਆਈ ਦੇ ਨਜੀਕਿ ਨਾਹੀ ਆਵਦਾ ਤਿਸ ਕਾ ਨਾਮੁ ਮੁਸਲਮਾਨੁ ਕਹੀਐ । ਅਰੁ ਪੜਿਆ ਸੋਈ ਜਿਨਿ ਆਪਣਾ ਖੁਦਾਇ ਬੁਝਿਆ ਹੈ, ਹੋਰੁ ਆਸਰਾ ਸਭਿ ਦੂਰਿ ਕੀਆ ਹੈ, ਇਕਸੁ ਖੁਦਾਇ ਉਪਰਿ ਯਕੀਨੁ ਰਖਿਆ ਹੈ । ਸੁ, ਸੋਈ ਪੜਿਆ ਹੈ । ਸੋਈ ਹਾਫਜੁ ਹੈ, ਅਰੁ ਸੋਈ ਦਾਨਸਬੰਦੁ ਹੈ, ਜਿਸ ਕੀ ਦਾਨਤ[4] ਥਾਇ ਹੈ, ਬਿਨਾ ਸਾਹਿਬ ਕੇ ਅਕੀਦੇ[5], ਹੋਰੁ ਸਭੁ ਦੂਰਿ ਕੀਆ ਹੈ'' । ਤਬ ਓਹਿ ਜਿਤਨੇ ਲੋਗ ਥੇ, ਸੁ ਸਭਿ ਹਿੰਦੂ ਮੁਸਲਮਾਨ ਕਹਿ ਉਠੇ ਜਿ, ''ਵਾਹੁ ਵਾਹੁ ਬਾਬਾ ਨਾਨਕੁ ! ਵਾਹੁ ਵਾਹੁ ਗੁਰੂ ਨਾਨਕੁ'' । ਤਬ ਓਇ ਜੋ ਮੁਸਲਮਾਨ ਸੁ ਥੇ, ਸੁ ਗੁਰੂ ਬਾਬੇ ਕੇ ਮੁਰੀਦ ਹੋਏ, ਅਰੁ ਹਿੰਦੂ ਸੁ ਥੇ, ਸੁ ਸਭਿ ਸਿਖ ਹੋਏ । ਲਾਗੇ ਗੁਰੂ ਗੁਰੂ ਜਪਣੇ । ਬੋਲਹੁ ਵਾਹੁਗੁਰੂ ।

॥ ਸਲੋਕੁ ॥

ਅਜਾ[6] ਸਿੰਘ[7] ਸਰਨੀ ਜਿਵੈ ਸੁਖੁ ਪਾਇਓ ਗੁਰ ਪਰਸਾਦਿ ॥
ਤਿਉ ਨਾਨਕ ਦਾਸ ਹਰਿ ਭਗਤਿ ਕੀ ਰਾਖੈ ਆਦਿ ਜੁਗਾਦਿ ॥ ੧ ॥

ਬੋਲਹੁ ਵਾਹੁਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰ, ਗੁਰੂ, ਗੁਰ, ਗੁਰੂ, ਗੁਰੂ, ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯ ॥ ੨੪੬ ॥ ੨੪੬ ॥

---

# ਪਰਮਾਤਮਾ ਦਾ ਸਿਮਰਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ( ਗੁਰੂ ਅੰਗਦ ਨਾਲ )

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਰਾਵੀ ਦਰੀਆਉ ਊਪਰਿ ਬੈਠਾ ਹੈ । ਕਰਤਾਰ ਪੁਰ ਥੀ ਪਰੇ ਬੈਠਾ ਦਰੀਆਵ ਕੇ ਕਿਨਾਰੇ ਬੈਰਾਗੁ ਹੀ ਕਰਤਾ ਹੈ । ਤਬ ਗੁਰੂ ਅੰਗਦੁ ਢੂਢਤਾ ਢੂਢਤਾ ਆਇ ਮਿਲਿਆ । ਜਾਂ ਦੇਖੈ, ਤਾਂ ਗੁਰੂ ਬਾਬਾ ਨਾਨਕੁ ਜੀ ਬੈਠਾ ਹੈ, ਪਰੁ ਬੈਰਾਗ ਕੇ ਘਰਿ ਬੈਠਾ ਹੈ । ਤਬ ਅੰਗਦ

---

[1]ਸਿਆਣਾ । [2]ਪਾਪਾਂ ਦੀ ਮੈਲ । [3]ਜਿਸ ਦੇ ਮੱਥੇ ਉਤੇ ਹਰੀ ਦੀ ਦਰਗਾਹ ਦੀ ਪ੍ਰਵਾਨਗੀ ਦੀ ਮੋਹਰ ਹੋਵੇ । [4]ਬੁਧੀ, ਅਸਲ ਫਾਰਸੀ ਦੇ ਅਖਰ ਦਾਨਸ਼ ਹੈ ਤੇ ਇਸ ਤੋਂ 'ਦਾਨਸ਼ਮੰਦ' ਬਨਿਆ ਹੈ ਜਿਸ ਦਾ ਭਾਵ ਹੈ ਸਿਆਣਾ, ਅਕਲਵਾਲਾ । [5]ਯਕੀਨ, ਭਰੋਸਾ । [6]ਬਕਰੀ । [7]ਸ਼ੇਰ ।

ਚੇਲਾ ਹਥ ਬੰਧਿ ਕਰਿ, ਦੂਰਿ ਹੋਇ ਕਰਿ, ਤਬ ਖੜਾ ਹੋਇ ਰਹਿਆ । ਜਬ ਗੁਰੂ ਬਾਬਾ ਉਸ ਘਰਿ ਭੀ ਉਤਰਿਆ, ਤਬ ਅੰਗਦ ਕਉ ਨਿਕਟਿ[1] ਬੁਲਾਇਆ ਜਿ, "ਪੁਰਖਾ ! ਆਉ" । ਤਬ ਗੁਰੂ ਅੰਗਦੁ ਗੁਰੂ ਬਾਬੇ ਕੇ ਨਿਕਟਿ ਆਇ ਕਰਿ, ਨਮਸਕਾਰੁ ਕਰਿ ਕਰਿ ਪਰਦਖਨਾ ਦੇ ਕਰਿ ਖੜਾ ਹੋਇ ਰਹਿਆ । ਤਬ ਗੁਰੂ ਬਾਬੇ ਕਹਿਆ ਜਿ, "ਕਿਉ, ਪੁਰਖਾ ਅੰਗਦਾ ! ਕਿਛੁ ਕਹੈਗਾ ?" ਤਬ ਗੁਰੂ ਅੰਗਦ ਕਹਿਆ ਜਿ, "ਜੀ, ਮਿਹਰਵਾਨ ! ਤੂ ਸਭ ਕਿਛੁ ਜਾਣਦਾ ਹੈਂ, ਮੈ ਕਿਆ ਕਹਉ ਜੀ । ਤੂ ਦੇਆਲੁ ਹੋਹਿ ਜੀ । ਤੇਰਾ ਬੈਰਾਗੁ ਕਹਾਂ ਥੰਮੀਐ ਜੀ ? ਮੇਰੇ ਜੀ ਏਹੁ ਵਡਾ ਅਚਰਜੁ ਹੈ, ਜਿ ਤੁਧੁ ਜਿ ਬੈਰਾਗੁ ਕੀਆ ਹੈ, ਸਿ ਕਿਸੁ ਸੁਭਾਇ ਕੀਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ. "ਸਾਬਾਸਿ ਪੁਰਖਾ ! ਤੂ ਮੇਰੇ ਹਾਲ ਦਾ ਮਹਰਮੁ[2] ਹੈਂ । ਪੁਰਖਾ ! ਸੰਸਾਰੁ ਜਿ ਤਾਲਬੁ[3] ਹੈ, ਸੁ ਮਾਲ ਦਾ ਤਾਲਿਬੁ ਹੈ । ਸਾਬਾਸਿ ਪੁਰਖਾ ! ਤੈਂ ਭਲੀ ਖਬਰ ਪੁਛੀ" । ਤਬ ਗੁਰੂ ਬਾਬੇ ਨਾਨਕ ਜੀ ਧਨਾਸਰੀ ਰਾਗ ਮਹਿ ਬਾਨੀ ਬੋਲੀ ਜਿ :—

ਜੀਉ[4] ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥
ਸਾਹਿਬ ਮੇਰਾ ਨੀਤ ਨਵਾ[5] ਸਦਾ ਸਦਾ ਦਾਤਾਰੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਮੇਰਾ ਜੀਉ ਡਰਦਾ ਹੈ, ਜਿ ਮੇਰੇ ਸਿਰਿ ਕਿਆ ਸਾਹਿਬੁ ਕਰੇਗਾ । ਮੈ ਜਿ ਅਰਜੁ ਕਰਾਂ, ਸੁ ਕਿਸਿ ਪਾਸਿ ਕਰਾਂ ? ਸੁ ਐਸਾ ਭੀ ਕੋਈ ਹੈ ?" ਕਹੈ, "ਜੀ, ਸੋ ਤਉ ਤੁਮ ਹੀ । ਸੁ ਅਰਜੁ ਕਰਣਹਾਰਾ ਭਿ ਤੂ ਅਤੈ ਜੀ ਸੁਣਣਹਾਰਾ ਭਿ ਤੂਹੈਂ ਹੈਂ ਜੀ । ਤੈਂ ਬਿਨਾ ਹੋਰੁ ਸੁਨੰਣਹਾਰ ਕਉਣੁ ਹੈ ਜੀ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਹੈ ਤਾ ਏਵੈ, ਪਰ ਵੇਸਾਹੁ ਕੀਤਾ ਨਾਹੀ ਜਾਂਦਾ । ਸਾਹਿਬੁ ਖਰਾ ਬੇ-ਪਰਵਾਹੁ ਹੈ । ਮੇਰਾ ਅਰਜੁ ਉਸ ਹੀ ਆਗੇ ਹੈ, ਜਿ ਦੁਖਾਂ ਦਾ ਨਾਸੁ ਕਰਣਹਾਰਾ ਹੈ । ਸਦਾ ਸਰਬਦਾ, ਨਿਤ ਹੀ ਨਿਤ ਨਵਤਨੁ ਹੈ, ਪੁਰਾਣਾ ਕਦੇ ਹੋਂਦਾ ਹੀ ਨਾਹੀ । ਸਦਾ ਹੀ ਸਦਾ, ਨਵਾਂ ਹੀ ਨਵਾਂ । ਮੈ ਉਸ ਕਉ ਸੇਵਉ ਅਰੁ ਉਸ ਹੀ ਪਹਿ ਮੇਰੀ ਅਰਦਾਸ ਹੈ" । ਤਬ ਫੇਰਿ ਗੁਰੂ ਬਾਬੇ ਨਾਨਕ ਕਹਿਆ ਜਿ, "ਪੁਰਖਾ ਅੰਗਦਾ !

ਅਨਦਿਨੁ[6] ਸਾਹਿਬ ਸੇਵੀਐ ਅੰਤਿ ਛਡਾਏ ਸੋਇ ।
ਸੁਣਿ ਸੁਣਿ ਮੇਰੀ ਕਾਮਣੀ[7] ਪਾਰਿ ਉਤਾਰਾ ਹੋਇ ॥ ੨ ॥
ਦਇਆਲ ਤੇਰੈ ਨਾਮਿ ਤਰਾ । ਸਦ[8] ਕੁਰਬਾਣੈ ਜਾਉ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਦਿਨ ਰਾਤਿ ਓਹੀ ਸਾਹਿਬੁ ਸਿਮਰੀਐ, ਜਿ ਅੰਤ ਕੀ ਬੇਰ ਏਸੁ ਜੀਅ ਕਾ ਸਹਾਈ ਹੋਇ । ਹੋਰੁ ਏਸੁ ਜੀਅ ਕਾ ਸਹਾਈ ਬਿਨਾ ਪਰਮੇਸੁਰ ਕੋਈ ਨਾਹੀ । ਸੁਣਹੁ, ਹੇ ਮੇਰੇ ਭਾਈ ਮੀਤ ! ਬਿਨਾ ਸਿਮਰਨ ਤੇ ਏਹੁ ਪਾਰਿ ਨਾਹੀ ਪੜਤਾ । ਏਸ ਕਾ ਪਾਰ ਉਤਾਰਾ ਤਬ ਹੀ ਹੋਇ, ਜਦਿ ਏਹੁ ਦਿਨ ਰਾਤਿ ਸ੍ਰੀ ਗੋਬਿੰਦ ਜੀ ਕਾ ਸਿਮਰਨੁ ਕਰੇ । ਹਉ ਉਸਿ ਸਾਹਿਬ ਵਿਟਹੁ ਕੁਰਬਾਨੁ ਕੀਤਾ, ਜਿਸੁ ਦੇ ਨਾਇ ਲੇਏ ਜੀਅ ਦੀ ਮੁਕਤਿ ਹੋਇ । ਤਿਸੁ ਤੇਰੇ ਨਾਮ ਵਿਟਹੁ, ਹਉ ਬਲਿਹਾਰ ਬਲਿਹਾਰ ਜਾਉ" । ਤਬ ਗੁਰੂ ਅੰਗਦ ਕਹਿਆ

---

[1]ਨੇੜੇ । [2]ਭੇਤੀ । [3]ਖੋਜਣ ਵਾਲਾ, [4]ਵੇਖੋ, ਪੰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੬੬੦੧, ਦੂਜੀ ਲਾਈਨ ਵਿਚ ਪੋਥੀ ਵਿਚ "ਦੂਖ ਨਿਵਾਰਨ ਸਿਮਰੀਐ" ਹੈ । [5]ਹਮੇਸ਼ਾ ਨਵਾਂ (ਤਾਜ਼ਾ, ਖ਼ੁਸ਼) । [6]ਹਰ ਰੋਜ਼, ਹਮੇਸ਼ਾ । [7]ਇਸਤ੍ਰੀ, ਸਹੇਲੀ । [8]ਸੌ ਵਾਰੀ ।

ਜਿ, "ਜੀ ਪਾਤਿਸਾਹ ! ਓਹੁ ਜਿ ਸਿਮਰਨੁ ਹੈ, ਸੁ ਕਿਉ ਕਰਿ ਪਾਇਆ ਜਾਂਦਾ ਹੈ ? ਅਰੁ ਉਸ ਕੀ ਜਿ ਸੇਵਾ ਹੈ, ਸੁ ਕਿਉ ਕਰਿ ਪਾਈ ਜਾਂਦੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ !

[1]ਸਰਬੇ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
ਤਾਕੀ ਸੇਵਾ ਸੋ ਕਰੇ ਜਾ ਕਉ ਨਦਰਿ[2] ਕਰੇਇ ॥ ੩ ॥
ਤੁਧੁ ਬਾਝੁ ਪਿਆਰੇ ਕੇਵ ਰਹਾ । ਸਾ[3] ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥
ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ ! ਜਿਤਨੀ ਰਚਨਾ ਸਾਹਿਬ ਰਚੀ ਹੈ, ਤਿਸੁ ਸਭਸ ਵਿਚਿ ਇਕੋ ਸਾਹਿਬੁ ਹੈ । ਹੋਰੁ ਦੂਸਰਾ ਕੋਈ ਨਾਹੀ, ਬਿਨਾ ਸ੍ਰੀ ਪਾਰਬ੍ਰਹਮ ਥੀਂ । ਜੀਅ ਜੀਅ ਸਾਥਿ ਰਵਿ ਰਹਿਆ ਹੈ, ਜੀਅ ਜੀਅ ਕੀ ਜਾਣਦਾ ਹੈ, ਦਿਲ ਕਾ ਮਾਲਿਕੁ ਹੈ । ਉਸ ਦੀ ਸੇਵਾ ਕਿਆ ਕੋਈ ਕਰੇ ? ਕਿਆ ਏਹੁ ਮਾਨੁਖੁ ਹੈ ? ਜਿ ਉਸ ਕੀ ਸੇਵਾ ਕਰੇ । ਪਰੁ ਪੁਰਖਾ ! ਸੋਈ ਉਸ ਕੀ ਸੇਵਾ ਕਰੇ, ਜਿਸ ਕਉ ਆਪਿ ਮਿਹਰਵਾਨੁ ਹੋਇ ਕਰਿ, ਮਿਹਰ ਕੀ ਨਜਰਿ ਕਰੈ, ਸੋਈ ਉਸ ਕਾ ਨਾਮੁ ਲੈ । ਨਾਤਰ ਏਵ ਉਸ ਕਾ ਨਾਮੁ, ਸੇਵਾ ਪਾਈ ਨ ਜਾਇ । ਜਿਸ ਕੇ ਨਾਮ ਬਿਨਾ, ਨਾ ਮੁਕਤਿ, ਨਾ ਗਤਿ, ਨ ਉਰਵਾਰੁ, ਨ ਪਾਰੁ, ਨ ਦੀਨੁ, ਨ ਦੁਨੀਆ, ਕਾਈ ਠਉਰ ਨ ਪਾਈਐ । ਤਿਸ ਬਿਨਾ ਮੈ ਕਿਉ ਕਰਿ ਜੀਵਾ ? ਮੇਰਾ ਜੀਵਣਾ ਜਿ ਹੈ, ਸੁ ਸਾਹਿਬ ਸਾਥਿ ਹੈ । ਤਿਸੁ ਬਿਨਾ ਮੈ ਰਹਿਆ ਨਾਹੀ ਜਾਤਾ । ਤਿਸ ਬਿਨਾ ਕੋਈ ਦੂਜਾ ਨਾਹੀ, ਜਿਸੁ ਪਾਸਿ ਮੈ ਬੇਨਤੀ ਜਾਇ ਕਰੀ, ਅਰੁ ਮੇਰੀ ਨਿਸਾ ਹੋਇ" । ਤਬ ਫੇਰਿ ਗੁਰੂ ਬਾਬੇ ਕਹਿਆ ਜਿ, "ਸੁਣਿ ਪੁਰਖਾ ਅੰਗਦਾ !

ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ[4] ਕੋਇ ॥
ਨਾਨਕੁ ਤਾ ਕਾ ਦਾਸੁ ਹੈ ਬਿੰਦ[5] ਬਿੰਦ ਚੁਖ[6] ਚੁਖ ਹੋਇ ॥ ੪ ॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ[7] ਬਿੰਦ ਚੁਖ ਚੁਖ ਹੋਇ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਪੁਰਖਾ ਅੰਗਦਾ ! ਜਿ ਮੇਰਾ ਸਾਹਿਬੁ ਹੈ, ਮੈ ਉਸ ਹੀ ਕੀ ਸੇਵਾ ਕਰਉ, ਅਵਰ ਕੀ ਸੇਵਾ ਨ ਕਰਉ, ਅਵਰ ਕਾ ਨਾਮੁ ਨ ਲੇਉ । ਤਿਸ ਕੀ ਸੇਵਾ ਜਿ ਹੈ, ਸਿ ਮੈ ਕਿਆ ਕਰਉ ? ਸੁ ਤਿਸ ਕੀ ਸੇਵਾ ਮੈ ਏਹਾ ਕਰਉ, ਜਿ ਬਿੰਦ ਬਿੰਦ ਨਖ ਨਖ ਚੁਖ ਚੁਖ ਹੋਵਉ ਉਸ ਕੇ ਨਾਮ ਵਿਟਹੁ । ਹੋਰ ਮੇਰੇ ਬੂਤੇ ਕਿਛੁ ਸੇਵਾ ਕੀਤੀ ਨਾਹੀ ਜਾਂਦੀ । ਪਰੁ ਕੁਰਬਾਨੁ ਹੋਇ ਕਰਿ, ਬਿੰਦ ਬਿੰਦ ਕਰਿ ਕਰਿ, ਹਉ ਉਸ ਕੇ ਨਾਮ ਵਿਟਹੁ ਵਾਰਿ ਵਾਰਿ ਡਾਰੀਓ । ਰਤੀ ਰਤੀ ਕਰਿ ਕਰਿ, ਸਾਹਿਬ ਕੇ ਨਾਮ ਉਪਰਹੁ ਵਾਰਿ ਵਾਰਿ ਡਾਰੀਓ" । ਤਬ ਗੁਰੂ ਅੰਗਦ ਫੇਰਿ ਬੇਨਤੀ ਕਰੀ ਜਿ, "ਜੀ ਪਾਤਿਸਾਹ ! ਕਾਈ ਹਿਕਮਤਿ, ਕਾਈ ਹੁਜਤ, ਕੋਈ ਹੁਕਮੁ, ਕੋਈ ਉਪਾਉ ਭੀ ਹੈ, ਜਿਤੁ ਸਾਹਿਬੁ ਪਾਈਐ ? ਸਿਮਰੀਐ, ਸੁ ਕਿਉ ਕਰਿ ਸਿਮਰੀਐ ?" ਤਬ ਗੁਰੂ ਬਾਬੇ ਨਾਨਕੁ ਜੀ ਧਨਾਸਰੀ ਰਾਗ ਮਹਿ ਬਾਨੀ ਬੋਲੀ :—

---

[1]ਸਭ ਥਾਂ ਵਿਆਪਕ । [2]ਮਿਹਰ ਦੀ ਨਜ਼ਰ । [3]ਇਹ ਤੁਕ ਪੋਥੀ ਦੀ ਲਿਖਤ ਵਿਚ ਨਹੀਂ ਆਈ ਹੈ । [4]ਮੰਗਾਂ । [5]ਪਲ ਪਲ । [6]ਟੁਕੜੇ ਟੁਕੜੇ ਹੋਵਾਂ, ਕੁਰਬਾਨ ਹੋਵਾਂ । [7]"ਬਿੰਦ ਬਿੰਦ ਚੁਖ ਚੁਖ ਹੋਇ", ਪੋਥੀ ਵਿਚ ਨਹੀਂ ਹੈ ।

[1]ਕਿਉ[2] ਸਿਮਰੀ ਸਿਵਰਿਆ[3] ਨਹੀ ਜਾਇ ।
ਤਪੈ[4] ਹਿਆਉ[5] ਜੀਅੜਾ ਬਿਲਲਾਇ[6] ।
ਸਿਰਜਿ[7] ਸਵਾਰੇ ਸਾਚਾ ਸੋਇ ।
ਤਿਸੁ ਵਿਸਰਿਐ ਚੰਗਾ ਕਿਉ ਹੋਇ ॥ ੧ ॥
ਹਿਕਮਤਿ[8] ਹੁਕਮਿ ਨ ਪਾਇਆ ਜਾਇ ।
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ[9] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤਾਂ ਪੁਰਖਾ ਅੰਗਦਾ ! ਓਹੁ ਉਪਾਉ ਕੋਈ ਨਾਹੀ, ਜਿਤੁ ਆਪ ਥੀ ਸਿਮਰਿਆ ਜਾਇ । ਜੀਉ ਬਹੁਤੇਰਾ ਲੋਚਦਾ ਹੈ, ਸਿਮਰਨ ਨੇ, ਗਿਆਨ ਧਿਆਨ ਕਉ, ਸੇਵਾ ਸੰਜਮ ਕਉ ਥਿਤਿ ਜੁਗਤਿ ਨੋ ਬਹੁਤ ਜੀਉ ਬਿਲੀਤਾਪ ਕਰਦਾ ਹੈ, ਪਰ ਪਾਇਆ ਨਾਹੀ ਜਾਂਦਾ । ਜਿਨਿ ਸਾਹਿਬ ਏਹੁ ਜੀਉ ਸਿਰਜਿਆ ਹੈ, ਜਾਂ ਕਿਰਪਾ ਕਰਿ ਕਰਿ, ਓਹੋ ਆਪੇ ਹੀ ਸਵਾਰੇ, ਤਾਂ ਹੀ ਸਵਰੈ । ਅਰੁ ਤਾਂ ਹੀ ਓਹੁ ਚਿਤਿ ਆਵੈ, ਤਾਂ ਹੀ ਏਸੁ ਜੀਅ ਕਾ ਭਲਾ ਹੋਇ । ਅਰੁ ਜਬ ਓਹੁ ਦੈਆਲੁ ਪੁਰਖੁ ਏਸੁ ਜੀਅ ਕਉ ਬਿਸਰਿ ਜਾਇ, ਤਬ ਤਿਤੁ ਵਿਸਰਿਐ ਇਸ ਕਾ ਭਲਾ ਕਿਉ ਕਰਿ ਹੋਇ ? ਪੁਰਖਾ ! ਓਹੁ ਸਾਹਿਬੁ ਨਾ ਕਿਤੈ ਹਿਕਮਤਿ ਪਾਇਆ ਜਾਂਦਾ ਹੈ, ਨ ਸਿਆਣਪ ਪਾਇਆ ਜਾਂਦਾ ਹੈ । ਅਰੁ ਨਾ ਉਸ ਸਾਹਿਬ ਸਿਉ ਕੋਈ ਉਜਰੁ ਹੀ ਚਲਦਾ ਹੈ । ਓਸ ਸਾਹਿਬ ਸਚੇ ਕਉ ਜਿ ਮਿਲੀਐ, ਸੁ ਕਿਉ ਕਰਿ ਮਿਲੀਐ ? ਜਿਤੁ ਕਰਿ ਕਰਿ ਉਸ ਕਉ ਮਿਲਿਆ ਜਾਇ, ਸੁ ਵਸਤੁ ਕਵਨੁ ਹੈ ? ਜਿ ਉਸ ਕਉ ਭਾਵੈ ਅਰੁ ਮੇਲਿ ਲਏ" । ਤਬ ਗੁਰੂ ਅੰਗਦ ਬੇਨਤੀ ਕਰੀ ਜਿ, "ਜੀ ਪਾਤਿਸਾਹ ! ਓਹੁ ਜਿ ਨਾਮੁ ਹੈ, ਸਿ ਕਿ ਵਖਰੁ ਹੈ ? ਵੇਖਣ ਸਾਰਖੀ ਹੈ, ਕੇ ਨਾਹੀ ? ਵੇਖਿਐ, ਸੁਣਿਐ ਜਾਣੀਦਾ ਹੈ, ਕਿ ਖਾਧੇ, ਪੀਤੈ, ਚਖਿਐ, ਸੁਆਉ ਪਾਈਦਾ ਹੈ ? ਕਿ ਕਾਈ ਠਵਰ ਹੈ ਕਿ ਲੋਕ ਪਤੀਆਈਅਹਿ, ਲੋਕਾਂ ਕੀ ਸੇਵਾ ਕਰੀਐ ਤਾਂ ਉਸ ਨਾਲਿ ਰਹਿ ਆਵਦੀ ਹੈ ? ਉਸ ਸਾਹਿਬ ਕਉ ਜਿ ਦੇਖੀਐ, ਸੁ ਕਿਉ ਕਰ ਦੇਖੀਐ ? ਅਰੁ ਸਾਹਿਬ ਨਾਲਿ ਜਿ ਪਤਿ ਰਹੈ, ਸਿ ਕਿਉ ਕਰਿ ਰਹੈ ?" ਤਬ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿਆ ਜਿ :—

ਵਖਰੁ[10] ਨਾਮੁ ਦੇਖਣ ਕੋ ਜਾਇ ॥
ਨਾ ਕੋ ਚਾਖੈ ਨਾ ਕੋ ਖਾਇ ॥
ਲੋਕ ਪਤੀਣੈ[11] ਨਾ ਪਤਿ ਹੋਇ ॥
ਤਾ ਪਤਿ ਰਹੈ ਰਾਖੈ ਜਾ ਸੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਨ ਕੋਈ ਵਖਰੁ ਹੈ, ਨ ਕਾਈ ਜਾਇ ਹੈ, ਜਿਥੈ ਓਹੁ ਵਖਰੁ ਰਖੀਐ, ਕਿ ਦਿਸੈ । ਨਾ ਓਸ ਕਾ ਕੋਈ ਰੂਪੁ ਹੈ, ਜਿ ਕੋਈ ਦੇਖੈ । ਅਰੁ ਨ ਵਰਨੁ ਹੈ, ਨ ਕੋਈ ਚਿਹਨੁ ਹੈ, ਨ ਕੋਈ ਉਸ ਨੂ ਸੁਆਦੁ ਹੈ, ਜਿ ਕੋਈ ਉਸ ਨਾਮ ਕਉ ਚਖੈ, ਕਿ ਖਾਇ, ਕਿ ਕੋਈ ਸੁਆਦੁ ਪਾਏ । ਪੀਣੁ ਸਾਰਖੀ ਭੀ ਵਸਤੁ ਕਾਈ ਨਾਹੀ, ਜਿ ਕੋਈ ਉਸ ਕਉ ਪੀ ਲਏ । ਅਰੁ ਏਵ ਭੀ ਨਾਹੀ, ਜਿ ਲੋਕਾਂ ਦੀ ਸੇਵਾ ਕਰੈ, ਅਰੁ ਲੋਕਾਂ ਪਾਸਹੁ ਭਲਾ ਭਲਾ ਕਹਾਏ, ਅਰੁ ਲੋਕਾਂ ਕੇ ਸਲਾਹੇ ਸਾਹਿਬੁ ਇਸ ਓਪਰਿ ਖੁਸੀ ਹੋਇ, ਅਰੁ ਓਹੁ ਸਾਹਿਬ ਕਉ ਭਾਵੈ, ਅਰੁ ਉਸ ਕੀ ਸਾਹਿਬ ਸਾਥਿ ਪਤਿ ਰਹੈ । ਏਵ ਨਾ ਪੁਰਖਾ ! ਏਸੁ ਜੀਵ ਕੀ ਪਤਿ ਤਾ ਹੀ ਰਹੈ, ਜਾਂ ਆਪਿ ਮਿਹਰ ਕਰਿ ਕਰਿ ਰਖੈ । ਨਾਤਰ ਏਵ ਏਸ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੬੬੧ । [2]ਕਿਵੇਂ, ਕਿਸ ਤਰ੍ਹਾਂ । [3]ਸਿਮਰਿਆ, ਯਾਦ ਕੀਤਾ । [4]ਸੜਦਾ ਹੈ । [5]ਚਿਤ । [6]ਚੀਕ-ਪੁਕਾਰ ਕਰਨਾ । [7]ਪੈਦਾ ਕਰਕੇ ਸ਼ਿੰਗਾਰਦਾ ਹੈ । [8]ਕਿਸੇ ਚਲਾਕੀ ਜਾ ਜ਼ੋਰ ਧਕੇ ਨਾਲ । [9]ਪੋਥੀ ਵਿਚ "ਮਿਲਹੁ ਮਿਲਾਇ" ਹੈ । [10]ਨਾਮ ਰੂਪੀ ਸੌਦਾ । [11]ਲੋਕਾਂ ਦੀ ਤਸੱਲੀ ਕਰਨੀ !

ਦੀ ਸਰਮ ਨਾਹੀ ਰਹਦੀ । ਜਾ ਆਪਿ ਰਖੈ ਤਾਂ ਹੀ ਰਹੈ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਪਾਸਿ ਗੁਰੂ ਅੰਗਦ ਬੇਨਤੀ ਕਰੀ, ਕਹਿਆ ਜਿ, ''ਜੀ ਪਾਤਿਸਾਹ! ਜਾਂ ਨ ਓਸ ਕੀ ਕਾਈ ਜਾਇ ਹੈ, ਨ ਓਸ ਕੀ ਕਾਈ ਠਉਰ ਹੈ, ਅਰੁ ਨ ਉਸ ਕਾ ਕੋਈ ਰੂਪੁ ਹੈ, ਨ ਉਸ ਕਾ ਕੋਈ ਵਰਨੁ, ਨ ਚਿਹਨੁ, ਨ ਰੂਪੁ, ਨ ਰੇਖ, ਨ ਸੁਆਦੁ, ਨ ਸਾਉ, ਨ ਦੇਖਿਆ ਜਾਇ, ਨ ਖਾਧਾ ਜਾਇ, ਨ ਪੀਆ ਜਾਇ, ਨ ਪਾਇਆ ਜਾਇ, ਅਰੁ ਨ ਉਸ ਕੀ ਕਾਈ ਠਉਰ ਹੀ ਪਾਈਐ ਜੀ । ਦੇਖਾਂ, ਏਹੁ ਜਿ ਸੈਸਾਰੁ ਕਹਦਾ ਹੈ, ਇਕਿ ਹੈਵਾਨ ਹੈਨ੍ਹਿ ਸਿ ਪਏ ਖਾਦੇ ਹੈਨ੍ਹਿ, ਅਰੁ ਇਕਿ ਸਾਦਕ[1] ਕਹਾਵਦੇ ਹੈਨ੍ਹਿ ਸਿ ਪਏ ਜੁਹਦ[2] ਲੈਂਦੇ ਹੈਨ੍ਹਿ। ਇਕਿ ਸਾਹ, ਇਕਿ ਕੰਗਾਲ, ਇਕ ਸਚਿਆਰ, ਇਕਿ ਕੂੜਿਆਰ, ਇਕੁ ਨਰਕੁ, ਇਕੁ ਸੁਰਗੁ । ਦਿਖਾ, ਏਹ ਬਾਤਾਂ ਕਿਤੇ ਹੋਦੀਆਂ ਹੈਨ੍ਹਿ ਕਿ ਏਵੇਂ ਆਖੀਦੀਆ ਹੈਨ੍ਹਿ । ਜਹਾਂ ਜਾਇ, ਤਹਾਂ ਸਾਹਿਬੁ ਜਾਇ । ਬਿਨਾ ਠਵਰ ਸਾਹਿਬ ਦੀ ਨਾਹੀ, ਜਿਸ ਦਾ ਕੀਤਾ ਹੋਂਦਾ ਹੈ, ਸੁ ਕਵਣੁ ਹੈ, ਉਸ ਕੀ ਠਵਰ ਕਹਾਂ ਹੈ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਪੁਰਖਾ ਅੰਗਦਾ!

ਜਹ ਦੇਖਾ ਤਹ ਰਹਿਆ ਸਮਾਇ ॥
ਤੁਧੁ ਬਿਨੁ ਦੂਜੀ ਨਾਹੀ ਜਾਇ[3] ॥
ਜੇ ਕੋ ਕਰੇ ਕੀਤੈ ਕਿਆ ਹੋਇ ॥
ਜਿਸਨੋ ਬਖਸੇ ਸਾਚਾ ਸੋਇ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿ ਪੁਰਖਾ ਅੰਗਦਾ! ਉਸ ਕੀ ਜਾਇਗਾ ਈਵ ਨਾਹੀ, ਜਿ ਕਾਈ ਧਾਰੀ ਹੋਈ ਠਵਰ ਹੋਇ । ਪਰੁ ਈਓਂ ਹੈ, ਜਿ ਜਿਥੈ ਦੇਖੀਐ ਤਿਥਾਉ ਹਾਜਰੁ ਹਜੂਰਿ ਹੈ । ਜਹਾਂ ਜਹਾਂ ਦੇਖੀਐ, ਤਹਾਂ ਹੀ ਹੈ । ਜਲਿ ਥਲਿ ਮਹੀਅਲ ਸਭ ਹੀ ਠਉਰ ਸਮਾਇ ਰਹਿਆ ਹੈ । ਉਸ ਸਾਹਿਬ ਬਿਨਾ ਕਾਈ ਠਵਰ ਨਾਹੀ, ਜਹਾਂ ਸਾਹਿਬੁ ਨਾਹੀ । ਅਰੁ ਜੇ ਕੋਈ ਕਹੈ, ਜਿ ਮੇਰਾ ਕੀਤਾ ਭੀ ਕਿਛੁ ਹੋਂਦਾ ਹੈ, ਹਉ ਕਰੀ, ਹਉ ਕਤਰੀਂ, ਤਾਂ ਉਸ ਦੇ ਆਖਿਐ ਕੀਤੇ ਕਿਹੁ ਨਾਹੀ ਹੋਂਦਾ । ਬਖਸਣਹਾਰਾ, ਮਾਰਣਹਾਰਾ ਆਪੇ ਹੈ, ਹੋਰੁ ਦੂਜਾ ਕੋਈ ਨਾਹੀ, ਜਿਸ ਨੂ ਬਖਸੇ, ਤਿਸ ਨੂ ਆਪੇ ਬਖਸੇ। ਜਿਸ ਨੂ ਮਾਰੇ, ਤਿਸ ਨੂ ਆਪੇ ਮਾਰੇ । ਨਰਕੁ ਸੁਰਗੁ ਸਭੁ ਓਸੇ ਹੀ ਕਾ ਕੀਆ ਹੈ । ਓਹੀ ਨਰਕੁ, ਓਹੀ ਸੁਰਗੁ । ਜਿ ਮਾਰਿਆ, ਸੁ ਜੂਨੀ ਪੜਿਆ । ਜਿ ਬਖਸਿਆ, ਸੁ ਆਵਾ ਗਵਣ ਜੂਨੀ ਕੇ ਫੇਰ ਤੇ ਰਹਤੁ ਹੂਆ । ਜਿਸ ਨੂ ਰਖੈ ਤਿਸਨੂ ਆਪਿ ਰਖੈ''। ਤਬ ਗੁਰੂ ਅੰਗਦ ਬਹੁੜਿ ਬੇਨਤੀ ਕਰੀ ਜਿ ''ਜੀ ਪਾਤਿਸਾਹ! ਏਹੁ ਜਿ ਗੁਣ ਅਵਗਣ ਕਰਦਾ ਹੈ, ਸੁ ਕਰਾਇਆ ਕਰਦਾ ਹੈ, ਕਿ ਨਾ ਏਹੁ ਆਪ ਥੀ ਕਰਦਾ ਹੈ ? ਅਗੈ ਜਿ ਲੇਖਾ ਲਈਦਾਂ ਹੈ, ਸਿ ਕਿਤੁ ਹਿਸੇਬਿ ਲਈਦਾ ਹੈ ? ਏਸ ਦੇ ਕਮਾਏ ਗੁਣਾਂ ਪਿਛੈ ਛੁਟੈਗਾ ਕਿ ਨਾ ਏਵੇ ਛੁਟੈ ?'' ਤਬ ਗੁਰੂ ਬਾਬੇ ਕਹਿਆ ਜਿ :—

ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ[4] ॥
ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥
ਜੈਸੀ ਨਦਰਿ ਕਰੇ ਤੈਸਾ ਹੋਇ ॥
ਵਿਣੁ ਨਦਰੀ ਨਾਨਕ ਨਹੀ ਕੋਇ ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਬਚਾ ਅੰਗਦਾ! ਏਸੁ ਘੜੀ ਮੁਹਤ ਨਾਲਿ ਉਠਿ ਚਲਣਾ ਹੈ, ਰਹਣਾ

---

[1] ਸਚਿਆਰ, ਸਚੇ । [2] ਤਪੱਸਿਆ, ਘਾਲਣਾ ਕਰਦੇ ਹਨ । [3] ਜਗ੍ਹਾ, ਆਸਰਾ ।
[4] ਇਕ ਤਾਲੀ ਵੱਜਣ ਜਿੰਨੇ ਚਿਰ ਵਿਚ ।

ਨਾਹੀ । ਅਰੁ ਬਿਨਾ ਗੁਣਾ ਬੀ ਏਹੁ ਛੂਟਦਾ ਨਾਹੀ, ਪਰੁ ਪੁਰਖਾ ! ਗੁਣ ਅਤੇ ਅਵਗੁਣਾਂ ਦੀ ਨਜਰਿ ਆਪਿ ਕਰਦਾ ਹੈ । ਜਿਸ ਨੂ ਮਿਹਰ ਦੀ ਨਜਰਿ ਕਰਦਾ ਹੈ, ਤਿਸ ਥਾਵਹੁ ਗੁਣ ਕਰਾਇਦਾ ਹੈ । ਅਰੁ ਜਿਸ ਨੂ ਕਹਰ ਕੁਮਿਹਰ ਦੀ ਨਜਰਿ ਕਰਦਾ ਹੈ, ਤਿਸ ਥਾਵਹੁ ਅਵਗਣ ਕਰਾਇਦਾ ਹੈ । ਮਿਹਰ ਕੀ ਨਜਰਿ ਭੀ ਅਰੁ ਕਹਰ[1] ਕੀ ਨਜਰਿ ਭੀ ਜਿ ਕਿਛੁ ਹੋਂਦਾ ਹੈ, ਸੁ ਉਸ ਹੀ ਕੀ ਨਜਰਿ ਵਿਚਿ ਹੋਂਦਾ ਹੈ । ਉਸ ਕੀ ਨਜਰਿ ਬਿਨਾ ਕਿਛੁ ਨਾਹੀ'' । ਤਬ ਅੰਗਦੁ ਚੇਲਾ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ । ਮੁਖ ਤੇ ਉਸਤਤਿ ਲੇ ਉਠਿਆ ਜਿ, ''ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ ਜੀ । ਕਰਣ ਕਾਰਣ ਸਮਰਥੁ ਪਤਿਤ ਪਾਵਨੁ ਗੁਰੂ ਨਾਨਕੁ । ਦੁਖ ਹਰਨੁ ਗੁਰੂ ਬਾਬਾ ਨਾਨਕੁ'' ।

॥ ਸਲੋਕੁ ॥

ਜਿਉ ਭਾਰਥ ਆਡਾ[2] ਰਾਖਿਓ, ਹਸਤਿ[3] ਦਲਨ ਤੇ ਤੋਹਿ ॥
ਤਿਉ ਰਾਖਹੁ ਨਾਨਕ ਦਾਸ ਪ੍ਰਭ, ਅਨਿਕ ਬਿਘਨ ਤੇ ਮੋਹਿ ॥ ੧ ॥

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯ ॥ ੨੪੭ ॥ ੨੪੭ ॥

---

# ਗੁਰੂ ਦੇ ਗੁਣ

## ਗੋਸਟ ਗੁਰੂ ਬਾਬੇ ਨਾਨਕ ਜੀਉ ਕੀ ਚਲੀ । (ਬੈਸਨੋਆਂ ਨਾਲ)

ਤਬ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਇਕ ਦਿਨਿ ਗੁਰੂ ਬਾਬਾ ਨਾਨਕ ਜੀ ਬੈਠਾ ਹੈ, ਅਰੁ ਇਕਿ ਬੈਸਨੋ ਆਏ । ਉਨਹੁ ਆਇ ਚਰਨ ਬੰਦਨਾ ਕਰੀ । ਤਬ ਗੁਰੂ ਬਾਬੇ ਉਨ ਕਾ ਬਹੁਤੁ ਆਦਰੁ ਕੀਆ । ਤਬ ਗੁਰੂ ਬਾਬੇ ਕੇ ਮਿਲਣੇ ਤੇ ਉਨੁ ਬੈਸਨਵ ਕਾ ਆਤਮਾ ਬਹੁਤੁ ਪ੍ਰਸੰਨ ਭਇਆ । ਤਬ ਉਨਹੁ ਦੋਨੋ ਹਾਥ ਜੋੜਿ ਕਰਿ ਅਰੁ ਠਾਢੇ[4] ਹੋਇ ਕਰਿ ਗੁਰੂ ਬਾਬੇ ਕੇ ਆਗੇ ਬੇਨਤੀ ਕਰੀ ਜਿ, ''ਬਾਬਾ ਜੀ ! ਏਕ ਹਮਾਰੀ ਬੇਨਤੀ ਹੈ'' । ਤਬ ਗੁਰੂ ਬਾਬੇ ਕਹਿਆ ਜਿ, ''ਹਾਂ ਪੁਰਖਹੁ ! ਜਿ ਕਿਛੁ ਤੁਮਾਰੇ ਜੀ ਹੈ, ਸੁ ਪੂਛਹੁ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ! ਜਿ ਕੋਈ ਜੋਗੀ ਹੈ, ਤਿਸਿ ਜੋਗੀ ਕਾ ਗੁਰੂ ਜੋਗੀ ਹੈ । ਅਰੁ ਸੰਨਿਆਸੀ ਕਾ ਸੰਨਿਆਸੀ ਗੁਰੂ ਹੈ । ਬ੍ਰਹਮਚਾਰੀ ਕਾ ਬ੍ਰਹਮਚਾਰੀ ਗੁਰੂ ਹੈ । ਬੈਸਨੋ ਕਾ ਬੈਸਨੋ ਗੁਰੂ ਹੈ । ਜਿਸਿ ਜਿਸਿ ਮਾਰਗ ਮਹਿ ਕੋਈ ਕਿਸ ਹੀ ਕਉ ਮਿਲਿਆ, ਤਿਸੁ ਮਾਰਗ ਕਾ ਉਨਿ ਭੇਖੁ ਪਕੜਿਆ । ਗ੍ਰਿਹਸਤੀ, ਉਦਾਸੀ, ਬੈਰਾਗੀ, ਤੀਨਿ ਰਹਤ ਕਉ ਜਿ ਕੋਈ ਮਿਲਿਆ, ਤਿਸਿ ਤਿਸ ਕਉ ਉਨਿ ਮਾਨਿ ਕਰੀ ਸਭਨਾ ਨਗਰਾਂ ਮਹਿ । ਸੁ ਦਿਖਾ ਜੀ ! ਜਿਸ ਕਾ ਜੀ, ਜਿਸ ਕਾ ਨਾਮੁ ਗੁਰੁ ਹੈ, ਸੁ ਗੁਰੂ ਤਉ ਸਭਨਹੁ ਕੀਆ, ਪਰੁ ਜੀ, ਸਤਿਗੁਰੂ ਜਿ ਜਾਣੀਐ, ਸੁ ਕਿਤੁ ਚਿਹਨਿ ਸਿ ਜਾਣੀਐ ? ਕ੍ਰਿਪਾ ਕਰਿ ਕਰਿ ਤਿਸ ਸਤਿਗੁਰੂ ਕੇ ਚਿਹਨ ਬਤਾਇ ਦੇਹੁ, ਜਿ ਜਿ ਸਚਿ ਹਨ ਤੇ ਸਤਿਗੁਰੂ ਪਹਿਛਾਣੀਐ'' । ਤਬ ਗੁਰੂ ਬਾਬਾ ਧਿਆਨ ਮਹਿ ਹੋਇ ਗਇਆ । ਧਿਆਨ ਮਹਿ ਹੋਇ ਕਰਿ ਬਹੁਤਿ ਸਾਵਧਾਨੁ ਹੋਇਆ । ਸਾਵਧਾਨੁ ਹੋਇ ਕਰਿ ਗਉੜੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

---

[1]ਕਰੋਪੀ।   [2]ਆਸਰਾ, ਅਧਾਰ ।   [3]ਹਾਥੀ ।   [4]ਖੜੇ ।

[1]ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥
ਮਰਣ ਰਹਣ ਰਸੁ ਅੰਤਰਿ ਭਾਏ ॥
ਗਰਬੁ[2] ਨਿਵਾਰਿ ਗਗਨ[3] ਪੁਰੁ ਪਾਏ ॥ ੧ ॥
ਮਰਣੁ ਲਿਖਾਇ ਆਏ ਨਹੀ ਰਹਣਾ ॥
ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਸਤਿਗੁਰੂ ਤਿਸੀ ਕਾ ਨਾਮੁ ਹੈ, ਜਿਸਿ ਮਿਲਿਐ ਮਰਣੁ ਦਿਸਿ ਆਵੈ । ਜਾਣੈ ਜਿ ਜੀਵਣ ਝੂਠੁ ਹੈ, ਅਰੁ ਮਰਣਾ ਸਚੁ ਹੈ । ਐਸਾ ਦਿਖਾਇ ਦੇ, ਮਰਣ ਕਾ ਅਰੁ ਜੀਵਣ ਕਾ ਸੁਆਦੁ ਆਤਮੇ ਮਹਿ ਆਵੈ, ਜਿ ਆਤਮਾ ਵਿਗਾਸ[4] ਮਹਿ ਰਹੈ, ਤਉ ਸਤਿਗੁਰੂ ਇਸ ਚਿਹਨ ਤੇ ਜਾਣੀਐ । ਤਿਸ ਕਾ ਨਾਮੁ ਸਤਿਗੁਰੂ ਕਹੀਐ । ਅਰੁ ਜਿਸ ਕੇ ਮਿਲਣੇ ਸਾਥਿ ਗਰਬੁ ਦੂਰਿ ਹੋਇ ਜਾਇ, ਨਿਹਗਰਬੁ ਹੋਇ ਰਹੈ । ਜਿਸ ਕੇ ਮਿਲਣੇ ਸਾਥਿ ਮਨੁ ਨਿਹਗਰਬੁ ਹੋਇ ਜਾਇ, ਤਿਸ ਹੀ ਕਾ ਨਾਮੁ ਸਤਿਗੁਰੂ ਕਹੀਐ । ਇਨ੍ਹ ਚਿਹਨਾਂ[5] ਤੇ ਸਤਿਗੁਰੂ ਜਾਣੀਐ । ਗਰਬ ਗਏ ਕਾ ਗੁਣ ਕਿਆ ਹੈ ? ਜਿ ਅਮਰ ਪਦਵੀ ਆਕਾਸ ਕੇ ਵਿਖੇ ਪਾਵੈ । ਸਤਿਗੁਰੂ ਮਿਲੀਐ ਗਰਬੁ ਜਾਇ । ਪੁਰਖਹੁ ! ਗਰਬ ਗਇਆ ਅਮਰ ਪਦੁ ਪਾਵੈ । ਇਸਿ ਚਿਹਨ ਤੇ ਸਤਿਗੁਰੂ ਜਾਣੀਐ । ਜਿਸ ਮਿਲਿਆ ਨਿਹਗਰਬੁ ਮਨੁ ਹੋਇ, ਤਬ ਜਾਨੀਐ ਜਿ ਏਹੁ ਸਤਿਗੁਰੂ ਹੈ । ਅਰੁ ਏਹੁ ਜਿ ਸੰਸਾਰ ਕੇ ਵਿਖੇ ਆਇਆ ਹੈ, ਸਿ ਮਰਣ ਹੀ ਲਿਖਾਇ ਲੈ ਆਇਆ ਹੈ । ਇਸੁ ਕਉ ਮਰਣਾ ਹੀ ਹੈ; ਪਰੁ ਰਹੈ ਤਾਂ ਹਰਿ ਜੀ ਕਾ ਸਿਮਰਣੁ ਕਰੈ, ਤਬ ਜਨਮ ਮਰਨ ਕੇ ਫੇਰ ਥੀ ਰਹੈ, ਨਿਹਚਲ ਪਦਵੀ ਪਾਏ, ਹਰਿ ਕੇ ਸਿਮਰਨ ਮਹਿ ਰਹੈ । ਨਾ ਹਰਿ ਕੀ ਸਰਨਿ ਪੜੈ ਅਰੁ ਨਾ ਇਸ ਕਾ ਮਰਣਾ ਜੰਮਣਾ ਮਿਟੈ, ਜੂਨੀ ਕੇ ਭਰਮਣੇ ਕਾ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹ ਜਿ ਦੁਬਿਧਾ[6] ਹੈ ਸੁ ਏਨਿ ਏਹੁ ਜੀਉ ਵਸਿ ਕੀਆ ਹੈ । ਏਸ ਕਉ ਪਰਮੇਸੁਰ ਕੀ ਸਰਨਿ ਪੜਣੇ ਨਾਹੀ ਦੇਤੀ, ਅਰੁ ਮਰਣੇ ਕਾ ਸਹਸਾ ਨਾਹੀ ਕਰਣੇ ਦੇਤੀ । ਮਾਇਆ ਸਿਉ ਭੁਲਾਵਤੀ ਹੈ । ਮਾਇਆ ਸਿਉ ਏਸ ਕਾ ਜਨਮੁ ਹਿਰਾਵਤੀ ਹੈ । ਬਹੁੜਿ ਏਹੁ ਜੀਉ ਦੁਬਿਧਾ ਕੇ ਵਸਿ ਹੂਆ, ਤਬ ਏਹੁ ਜੀਉ ਵਿਚਾਰਾ ਕਿਆ ਕਰੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥
ਕਮਲੁ[7] ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥
ਜੀਵਤੁ ਮਰੈ ਮਹਾ ਰਸੁ ਆਗੈ[8] ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਬ ਸਤਿਗੁਰੂ ਜੀ ਏਸੁ ਜੀਅ ਕਉ ਮਿਲਿਆ, ਤਬ ਦੁਬਿਧਾ ਆਗੇ ਹੀ ਭਾਗਿ ਗਈ । ਸਾਂਤਿ ਤਬ ਆਈ, ਜਬ ਮਿਲਤ ਹੀ ਸਾਥਿ ਦੁਬਧਾ ਭਾਗਿ ਗਈ । ਅੰਤਰ ਕਾ ਕਮਲੁ ਜਿ ਹੈ, ਸਿ ਪਰਗਾਸੁ ਕਰਿ ਆਵੈ ਹਿਰਦੇ । ਅਰੁ ਹਿਰਦੇ ਦਰਸਨ ਸਿਮਰਨ ਕਉ ਮਨੁ ਲਾਗੈ, ਦੁਬਿਧਾ ਦੂਰਿ ਹੋਇ ਜਾਇ । ਜਬ ਸਤਿਗੁਰੂ ਮਿਲਿਆ, ਤਬ ਦੁਬਧਾ ਮਿਟਿ ਗਈ । ਤਬ ਏਹੁ ਜੀਵਤ ਹੀ ਮੂਆ । ਤਬ ਏਸ ਕਉ ਪਰਮ ਸੁਖੁ ਆਗੈ ਹੂਆ । ਸਤਿਗੁਰੂ ਮਿਲੇ ਕਾ ਏਹੁ ਗੁਣੁ । ਏਸ ਚਿਹਨ ਕਰਿ ਕਰਿ ਜਾਣੀਐ, ਜਿ ਏਹੁ ਸਤਿਗੁਰੂ ਹੈ, ਜਿਸੁ ਮਿਲਿਆ ਦੁਬਿਧਾ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੩ । [2]ਹੰਕਾਰ । [3]ਦਸਮ ਦੁਆਰਾ । [4]ਖਿੜਾਉ, ਖੁਸ਼ੀ । [5]ਲੱਛਣ, ਨਿਸ਼ਾਨੀਆਂ । [6]ਦ੍ਵੈਤ ਭਾਵ, ਦੋ ਪਰਕਾਰ ਦਾ ਖਿਆਲ, ਦੁਚਿੱਤੀ । [7]ਹਿਰਦੇ ਰੂਪੀ ਕਮਲ । [8]ਸਾਹਮਣੇ, ਪ੍ਰਤਖ਼ ਮਿਲਦਾ ਹੈ ।

ਗਈ ਅਰੁ ਮਨੁ ਸ੍ਰੀ ਠਾਕੁਰ ਜੀ ਸਿਉ ਲਾਗਾ ।। ਤਿਸ ਤੇ ਜਾਣੀਐ, ਜਿ ਆਗੇ ਭੀ ਮੁਕਤਿ ਹੈ । ਜਿਸ ਕੀ ਦੁਬਿਧਾ ਗਈ ਅਰੁ ਜਿਸ ਕੇ ਮਨਿ ਠਾਕੁਰ ਹੈ, ਤਿਸ ਕਉ ਸਦਾ ਸੁਖੁ ਹੈ'' । ਤਬ ਉਨ੍ਹ ਕਹਿਆ ਜਿ, ''ਬਾਬਾ ਜੀ ਸਲਾਮਤਿ ! ਸੰਸਾਰੁ ਝੂਠੁ, ਸੰਸਾਰ ਕੀ ਪਰਕਿਰਤਿ ਸਭ ਝੂਠੁ, ਸੰਸਾਰ ਕੀ ਰਹਤ ਸਭ ਝੂਠੀ । ਅਰੁ ਸਚ ਬਿਨਾ ਏਹੁ ਜੀਉ ਮੁਕਤਾ ਨਾਹੀ ਹੋਤਾ । ਇਸੁ ਕਲਿ ਮਹਿ ਤਉ ਸਭ ਝੂਠ ਹੀ ਕਾ ਵਰਤਾਰਾ ਹੈ । ਬਾਬਾ ਜੀ ! ਇਸ ਕੀ ਜਿ ਮੁਕਤਿ ਹੋਇ, ਸੁ ਕਿਉ ਕਰਿ ਹੋਇ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਸਤਿਗੁਰਿ ਮਿਲਿਐ ਸਚ ਸੰਜਮਿ[1] ਸੂਚਾ ॥
ਗੁਰ ਕੀ ਪਉੜੀ ਊਚੋ ਊਚਾ ।
ਕਰਮਿ ਮਿਲੈ ਜਮ ਕਾ ਭਉ ਮੂਚਾ[2] ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿਹੋ ਪੁਰਖਾ ! ਜਬ ਏਸ ਕਉ ਸਤਿਗੁਰੂ ਮਿਲਿਆ, ਤਬ ਏਸ ਕਉ ਸਭੋ ਸੰਜਮ ਅਰੁ ਸਚੁ ਰਿਦੇ ਮਹਿ ਆਇ ਵਸਿਆ । ਤਬ ਸੰਜਮ ਅਰੁ ਸਚ ਸਾਥਿ, ਏਹੁ ਸਦਾ ਹੀ ਸੂਚਾ । ਏਸ ਕਉ ਝੂਠ ਕੀ ਮੈਲੁ ਲਗਣੇ ਦੇਤਾ ਨਾਹੀ । ਜਬ ਏਹੁ ਗੁਰ ਕੀ ਪਵੜੀ ਚੜਿਆ, ਤਬ ਏਹੁ ਤੀਨਿ ਭਵਣ ਤੇ ਊਚਾ ਭਇਆ । ਪਰੁ ਜੋ ਕਰਮਿ ਪਈ ਹੋਇ, ਤਉ ਐਸਾ ਸਤਿਗੁਰੂ ਮਿਲੈ, ਜਿਸਿ ਮਿਲੇ ਕਰਿ ਕਰਿ ਏਹੁ ਮੁਕਤਾ ਹੋਇ । ਇਸ ਕਉ ਜਮ ਕਾ ਭਉ ਉਤਰਿ ਗਇਆ'' । ਤਬ ਉਨ੍ਹ ਫੇਰਿ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਏਸੁ ਮਨ ਕਉ ਜਿਤੁ ਕਿਤੁ ਅੰਗਿ ਹਉਮੈ ਆਇ ਵਿਆਪਤੀ ਹੈ ? ਅਰੁ ਬਿਨਾ ਹਉਮੈ ਖੋਈ ਤੇ ਏਹੁ ਜੀਉ ਮੁਕਤਾ ਹੋਤਾ ਨਾਹੀ, ਏਹੁ ਜੀਉ ਵਿਚਾਰਾ । ਜੋ ਏਸ ਕਉ ਓਹੁ ਦਰਸਨੁ ਦਰਗਹ ਪਰਾਪਤਿ ਹੋਇ, ਸਿ ਕਿਉ ਕਰਿ ਹੋਇ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗੁਰਿ ਮਿਲਿਐ ਮਿਲਿ ਅੰਕਿ[3] ਸਮਾਇਆ ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥
ਨਾਨਕ ਹਉਮੈ ਮਾਰਿ ਮਿਲਾਇਆ ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਪੁਰਖਾ ! ਜਬ ਏਸ ਕਉ ਸਤਿਗੁਰੂ ਮਿਲਿਆ, ਤਬ ਏਹੁ ਗੁਰੂ ਕਉ ਮਿਲਣੇ ਸਾਥਿ ਪਰਮੇਸੁਰ ਕੇ ਅੰਕ ਸਾਥਿ ਸਮਾਇਆ । ਜਬ ਏਸ ਕਉ ਸਤਿਗੁਰੂ ਦਇਆਲੁ ਭਇਆ, ਤਬ ਏਸ ਕਉ ਘਰੁ ਦਰੁ ਮਹਲੁ ਦਰਸਨੁ ਸਭੁ ਸ੍ਰੀ ਠਾਕੁਰ ਜੀ ਦਿਖਾਇਆ । ਗੁਰੂ ਕੀ ਕਿਰਪਾ ਕਰਿ ਕਰਿ, ਤਬ ਸਤਿਗੁਰੂ ਜਾਣਿਆ, ਜਿਸ ਕੇ ਮਿਲਣੇ ਹੀ ਸਿਉ ਪਰਮੇਸੁਰ ਕਉ ਦੇਖੈ, ਅੰਤਰੁ ਸੁਧੁ ਹੋਇ ਜਾਇ, ਹਉਮੈ ਮਾਰਿ ਦੂਰਿ ਹੋਇ ਜਾਇ । ਪਰਮੇਸੁਰ ਕੇ ਅੰਕ ਸਾਥਿ ਸਮਾਇ ਜਾਇ । ਸਤਿਗੁਰ ਕੀ ਕਿਰਪਾ ਤੇ ਏਹ ਗੁਣ ਹੋਹਿ, ਤਬ ਏਸੁ ਚਿਹਨ ਤੇ ਸਤਿਗੁਰੂ ਜਾਣੀਐ, ਜਿ ਸਤਿਗੁਰੂ ਐਸਾ ਹੈ । ਪੁਰਖਹੁ ! ਜੋ ਐਸਾ ਸਤਿਗੁਰੂ ਹੈ, ਤਿਸੇ ਕਉ ਕਹੀਐ ਵਾਹੁਗੁਰੂ'' । ਤਬ ਉਨ੍ਹ ਕਹਿਆ ਜਿ, ''ਜੀ, ਸੋ ਸਤਿਗੁਰੂ ਤੁਮ ਜੀ । ਹਮ ਤੇਰੀ ਸਰਣਿ ਪੜੇ ਹੈਂ । ਜਿਵ ਜਾਣਹਿ ਤਿਵ ਕਰਿ ।'' ਤਬ ਗੁਰੂ ਬਾਬੇ ਕਹਿਆ ਜਿ, ਪੁਰਖਾ ! ਜਾਂ ਤੁਮ ਸਿਖ ਹਮਾਰੇ, ਤਾਂ ਤੁਮ ਜੀਵਤ ਹੀ ਤਾਰੇ । ਅਵਰ ਮੂਏ ਮੁਕਤਿ ਹੋਤੇ, ਤੁਮ ਜੀਵਤ ਹੀ ਮੁਕਤੇ । ਤਬ ਗੁਰੂ ਬਾਬੇ ਨਾਨਕ ਜੋ ਸੁਭ ਦਿਸਟਿ ਕਰਿ ਕਰਿ ਉਨ ਕੀ ਤਰਫ ਦੇਖਿਆ, ਸੁ ਉਨ ਕੀ ਸੁਰਤਿ ਜਾਇ ਪਰਮੇਸੁਰ ਮਾਹਿ ਸਮਾਈ । ਸੰਸਾਰ ਕੀ ਪ੍ਰਕਿਰਤ ਮਿਟਿ ਗਈ । ਬੋਲਹੁ ਵਾਹਗੁਰੂ ਬਾਬਾ ਨਾਨਕੁ ।

---

[1]ਸਚ ਦੀ ਰਹਿਣੀ । [2]ਕੱਟੀ ਦਾ ਹੈ । [3]ਗੋਦੀ ਵਿਚ ।

॥ ਸਲੋਕੁ ॥

ਦ੍ਰੋਪਤੀ ਕੀ ਲਾਜਾ ਰਖੀ, ਬਸਤਰ ਦੀਏ ਅਨੇਕ ॥
ਤਿਉ ਪਰਦਾ ਰਾਖਹੁ ਲਾਲ ਜੀ, ਦਾਸ ਨਾਨਕ ਤੇਰੀ ਟੇਕ ॥ ੧ ॥

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦ ॥ ੨੪੮ ॥ ੨੪੮ ॥

# ਮੁਕਤੀ ਦਾ ਸਾਧਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਇਕ ਸਾਧ ਨਾਲ)

ਏਕ ਦਿਨਿ ਗੁਰੂ ਬਾਬੇ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ । ਅਰੁ ਏਕ ਸਾਧ ਸੰਤ ਜਨ ਆਏ । ਉਨਹੁ ਆਇ ਕਰਿ ਨਮਸਕਾਰੁ ਕੀਆ । ਤਬ ਨਮਸਕਾਰੁ ਕਰਿ ਕਰਿ ਬਹੁੜਿ ਰਾਮ ਰਾਮ ਕਹਿ ਕਹਿ ਕਰਿ ਬੈਠਿ ਗਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਵਹੁ ਜੀ, ਸਾਧਹੁ ਜੀ, ਭਗਤਹੁ ਗੋਵਿੰਦ ਜੀ ਕੇ ਲੋਕਹੁ ਜੀ ! ਭਲੇ ਹਹੁ ? ਤਬ ਉਨਹੁ ਕਹਿਆ ਜਿ, "ਹਾਂ, ਬਲਿਹਾਰੀ, ਬਲਿਹਾਰੀ ਜਾਂ, ਆਜੁ ਤੇਰੇ ਦਰਸਨ ਦੇਖੇ ਭਲੇ ਹਹਿ, ਜਬ ਤੇਰੇ ਚਰਨ ਦੇਖੇ ਜੀ" । ਤਬ ਉਨਹੁ ਸਾਧ ਜਨਹੁ ਬੇਨਤੀ ਕਰੀ ਜਿ, "ਬਾਬਾ ਜੀ ! ਇਕ ਬੇਨਤੀ ਹੈ ਜੀ, ਜੇ ਤੁਮ ਕਿਰਪਾ ਕਰਿ ਕਰਿ ਸੁਨਹੁ, ਤਬ ਹਮ ਕਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਹਾਂ ਭਾਈ ਰਾਮ ਕੇ ਲੋਕਹੁ ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹਹੁ" । ਤਬ ਉਨਹੁ ਬੇਨਤੀ ਕਰੀ ਜਿ, "ਜੀ, ਤ੍ਰਿਹੁ ਗੁਣਾਂ ਕਾ ਸੈਸਾਰੁ, ਤ੍ਰਿਹੁ ਗੁਣਾਂ ਕੀ ਦੇਹੀ, ਤ੍ਰਇ ਗੁਣ ਇਸੁ ਤੇ ਛੁਟਤੇ ਨਾਹੀ । ਤ੍ਰਿਹੁਗੁਣਾਂ ਕੀ ਪਰਕਿਰਤੀ ਬਿਨਾ ਦੇਹੀ ਚਲਤੀ ਨਾਹੀ, ਅਰੁ ਪਰਕਿਰਤਿ ਦੇਹੀ ਮੁਕਤਿ ਹੋਤੀ ਨਾਹੀ । ਗੁਰਦੇਵ ਜੀ ! ਸੋ ਸੰਜਮੁ ਕਵਨੁ ਹੈ, ਜਿਤੁ ਏਹੁ ਜੀਉ ਮੁਕਤਾ ਹੋਵੈ" ? ਤਬ ਗੁਰੂ ਬਾਬੇ ਨਾਨਕ ਜੀ ਗਉੜੀ ਰਾਗ ਮਹਿ ਬਾਨੀ ਬੋਲੀ ਜਿ :—

[1]ਜਨਮਿ ਮਰੈ ਤ੍ਰੈ ਗੁਣ ਹਿਤਕਾਰੁ[2] ॥
ਚਾਰੇ ਬੇਦ ਕਥਹਿ[3] ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥
[4]ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥ ੧ ॥
ਰਾਮ ਭਗਤਿ ਗੁਰ ਸੇਵਾ ਤਰਣਾ ॥
ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥ ੧ ॥ ਰਹਾਉ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫੪ । [2]ਹਿਤਕਾਰੀ, ਪਿਆਰ ਕਰਨ ਵਾਲਾ । [3]ਬਿਆਨ ਕਰਦੇ ਹਨ । ਪੋਥੀ ਵਿਚ "ਵੇਦ" ਹੈ । [4]ਸਹਿਜ ਅਵਸਥਾ, ਜਿਸ ਵਿਚ ਨਿਰੰਕਾਰ ਨਾਲ ਲਿਵ ਲਗਦੀ ਹੈ ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਮ ਜਨਹੁ ਜੀ ! ਜਿਸ ਕਾ ਤ੍ਰਿਹੁ ਗੁਣਾਂ ਸਾਥਿ ਹਿਤੁ ਹੈ, ਤਿਸ ਕਉ ਜੰਮਣੁ ਮਰਣੁ ਹੈ। ਚਾਰਿ ਵੇਦ ਜਿ ਹੈਂ, ਸਿ ਆਕਾਰੁ ਹੀ ਕਥਤੇ ਹੈਂ। ਸਿ ਆਕਾਰੁ ਜਿ ਹੈ, ਸਿ ਜੰਮਣ ਮਰਣ ਵਿਚਿ ਹੈ। ਤੀਨਿ ਅਵਸਥਾ ਜਿ ਹੈਂ, ਤ੍ਰੈਏ ਗੁਣੁ, ਸਿ ਏਈ ਆਕਾਰੁ ਵਖਿਆਣੁ ਹੈ। ਤੁਰੀਆ ਅਵਸਥਾ, ਚਉਥਾ ਪਦੁ ਜਿ ਹੈ, ਸਿ ਓਹੁ ਬਿਨਾ ਸਤਿਗੁਰ ਤੇ ਨਾਹੀ ਪਾਇਆ ਜਾਤਾ। ਜਬ ਪੂਰਾ ਸਤਿਗੁਰੂ ਮਿਲੈ, ਤਬ ਚਉਥਾ ਪਦ ਪਾਈਐ। ਤਿਸੁ ਗੁਣ ਕਰਿ ਕਰਿ, ਜੰਮਣ ਮਰਣ ਤੇ ਰਹਤੁ[1] ਹੋਇ। ਇਸ ਕਾ ਜੁ ਉਧਾਰੁ ਹੈ, ਸੁ ਗੁਰੂ ਕੀ ਸੇਵਾ ਮਹਿ ਹੈ। ਰਾਮ ਜੀ ਕਾ ਨਾਮੁ ਕੋਈ ਲੇਇ, ਅਰੁ ਗੁਰੂ ਕੀ ਸੇਵਾ ਕਰੇ, ਤਬ ਇਸੁ ਕਾ ਉਧਾਰੁ ਹੋਇ। ਤਬ ਬਹੁੜਿ ਬਹੁੜਿ ਫਿਰਿ ਗਰਭੁ ਵਾਸੁ ਨ ਹੋਇ, ਜਨਮ ਮਰਣ ਤੇ ਰਹਤੁ ਹੋਇ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਚਾਰਿ ਪਦਾਰਥ ਜਿ ਹੈਂ, ਸਿ ਕਿਆ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਚਾਰਿ[2] ਪਦਾਰਥ ਕਹੈ ਸਭੁ ਕੋਈ ॥
ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ[3] ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਜਨਹੁ ਜੀ ! ਚਾਰਿ ਪਦਾਰਥ ਤਉ ਸਭ ਕੋਈ ਕਹਤਾ ਹੈ, ਪਰੁ ਸਮਝਾਇ ਦਿਖਾਇ ਕੋਈ ਨਾਹੀ ਦੇਤਾ। ਸਿੰਮ੍ਰਤ ਭੀ, ਸਾਸਤ੍ਰ ਭੀ, ਅਰੁ ਪੰਡਤ ਭੀ ਕਹਤੇ ਤੋ ਸਭ ਹੈਂ, ਪਰੁ ਨਿਸਾ[4] ਕੋਈ ਨਾਹੀ ਕਰਤਾ। ਬਿਨਾ ਪੂਰੇ ਗੁਰੂ ਤੇ ਇਨ੍ਹ ਕਾ ਅਰਥੁ ਬੀਚਾਰੁ ਪਾਇਆ ਨਾਹੀ ਜਾਤਾ। ਏਕੁ ਜਿ ਮੁਕਤਿ ਪਦਾਰਥੁ ਹੈ, ਹਰਿ, ਸੋਈ ਭਗਤਹੁ ਆਰਾਧਿਆ ਹੈ। ਉਸ ਕਉ ਭਗਤ ਜਨ ਛੋਡਤੇ ਨਾਹੀਂ"। ਤਬ ਉਨਹੁ ਕਹਿਆ ਜਿ ਬਾਬਾ ਜੀ ਸਲਾਮਤਿ ! ਉਹੁ ਜਿ ਹਰਿ ਮੁਕਤਿ ਪਦਾਰਥੁ ਹੈ, ਸਿ ਕਿਉ ਕਰਿ ਪਾਇਆ ਜਾਇ ? ਜਿਸ ਅੰਗਿ ਕਰਿ ਕਰਿ ਏਹੁ ਭਗਤੁ ਹੋਇ, ਸੁ ਕਿਉ ਕਰਿ ਓਹੁ ਅੰਗੁ ਪਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ ਰਾਮ ਜੀ ਕੇ ਪਿਆਰਿਅਹੁ !

ਜਾ ਕੈ ਹਿਰਦੈ ਵਸਿਆ ਹਰਿ ਸੋਈ ॥
ਗੁਰਮੁਖਿ ਭਗਤਿ ਪਰਾਪਤਿ ਹੋਈ ॥
ਹਰਿ ਕੀ ਭਗਤਿ ਮੁਕਤਿ ਆਨੰਦੁ ॥
ਗੁਰਮਤਿ ਪਾਏ ਪਰਮਾਨੰਦੁ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ ਜੀ ! ਜਿਨ੍ਹ ਕੈ ਅੰਤਰਿ ਹਰਿ ਜੀ ਆਇ ਬਸੇ ਹੈਂ, ਤਿਨ ਕਉ ਗੁਰੂ ਮਿਲਿ ਕਰਿ ਭਗਤਿ ਪਿਰਾਪਤਿ ਹੋਈ ਹੈ। ਜਬ ਸਤਿਗੁਰ ਇਸ ਕਉ ਭਗਤਿ ਦਿਤਾਈ, ਤਬ ਭਗਤਿ ਕੇ ਪੀਛੇ ਅਨੇਕ ਮੁਕਤਿ ਹੈਂ। ਗੁਰੂ ਕੀ ਮਤਿ ਕਰਿ ਕਰਿ ਪਰਮਾਨੰਦੁ ਪਰਮ ਨਿਧਾਨ ਪਾਇਆ :—

---

[1]ਛੁਟਕਾਰਾ, ਨਿਰਲੇਪ ਹੋਣਾ। [2]ਧਰਮ, ਅਰਥ, ਕਾਮ, ਮੋਖ। [3]ਪੋਥੀ ਵਿਚ "ਧਿਆਇਆ" ਹੈ।
[4]ਤਸੱਲੀ।

ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥
ਆਸਾ ਮਾਹਿ ਨਿਰਾਸੁ ਬੁਝਾਇਆ ॥
ਦੀਨਾ ਨਾਥੁ ਸਰਬ ਸੁਖ ਦਾਤਾ ॥
ਨਾਨਕ ਹਰਿ ਚਰਣੀ ਮਨੁ ਰਾਤਾ ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਿਨਿ ਕਿਨ ਹੀ ਮੁਕਤਿ ਪਦਾਰਥੁ ਪਾਇਆ ਹੈ, ਜਿਸ ਕਉ ਗੁਰੂ ਹੀ ਮਾਰਗੁ ਦਿਖਾਇਆ ਹੈ, ਤਿਨ੍ਹ ਹੀ ਪਾਇਆ ਹੈ। ਤਿਸੁ ਪਾਏ ਕੀ ਪਰਕਿਰਤਿ ਕਵਨੁ ਜਾਨੀਐ ? ਜਿ ਆਸਾ ਤੇ ਨਿਰਾਸੁ ਹੋਇ ਗਇਆ। ਓਹੁ ਜੁ ਦੀਨਾ ਨਾਥੁ ਪਰਮੇਸਰੁ ਹੈ, ਸੂਬ ਸੁਖਾਂ ਕਾ ਦਾਤਾ ਤਿਸ ਕੇ ਚਰਨ ਕਮਲ ਸਾਥਿ ਉਸ ਕਾ ਮਨੁ ਲਾਗਿ ਗਇਆ। ਗੁਰੂ ਕੇ ਪ੍ਰਸਾਦਿ ਕਰਿ ਕਰਿ ਓਹੁ ਸੰਸਾਰ ਕੀ ਆਸਾ ਤੇ ਨਿਰਾਸੁ ਭਇਆ, ਤਤ[1] ਸਿਉ ਜਾਇ ਸਮਾਇਆ"। ਤਬ ਉਇ ਸਾਧ ਸੰਤ ਜਨ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਨਾਨਕ ਪੰਥੀ ਭਏ। ਗੁਰੂ ਗੁਰੂ ਲਾਗੇ ਜਪਣੇ। ਸੁ ਐਸਾ ਗੁਰੂ ਬਾਬਾ ਨਾਨਕੁ ਅੰਧੇਰੇ ਜੁਗ ਮਾਹਿ ਗਿਆਨ ਕਾ ਚਾਦਨਾ ਕਰਿ ਦਿਖਲਾਇਆ ਅਪਤੁ[2] ਜਗਤੁ ਮੁਕਤਾ ਕੀਆ। ਸੁ ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ । ਕਰਣ ਕਾਰਣੁ ਸਮਰਥੁ ਗੁਰੂ ਬਾਬਾ ਨਾਨਕੁ।

॥ ਸਲੋਕੁ ॥

ਸੇਵਕ ਕੀ ਰਾਖੈ ਕਰਤਾਰੁ ॥
ਜਨ ਕੇ ਪੀਛੈ ਜਗਤ ਕਾ ਉਧਾਰੁ ॥
ਨਾਨਕ ਦਾਸ ਨਾਮ ਕਾ ਅਧਾਰੁ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੧ ॥ ੨੪੮ ॥ ੨੪੮ ॥



# ਪ੍ਰਮੇਸਰ ਦੇ ਨਾਮ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ। (ਇਕ ਬੈਸਨਵ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰੁ ਪੁਰਿ ਧਰਮ ਸਾਲਾ ਕੇ ਵਿਖੇ ਬੈਠਾ ਥਾ। ਸਿ ਸੰਗਤਿ ਸਭ ਪਾਸਿ ਬੈਠੇ ਥੇ ਅਰੁ ਏਕ ਬੈਸਨਵ ਆਇ ਗਏ। ਤਿਨਹੁ ਆਇ ਕਰਿ ਗੁਰੂ ਬਾਬੇ ਜੀ ਕਉ ਨਮਸਕਾਰੁ ਕੀਆ। ਬਹੁੜਿ ਰਾਮ ਰਾਮ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਉਨ ਕਉ ਆਦਰ ਦੇ ਕੈ ਅਪਨੇ ਨਿਕਟਿ ਲੇ ਬੈਠਾਇਆ। ਤਬ ਗੁਰੂ ਬਾਬੇ ਉਨ ਕਉ ਪੁਛਿਆ ਜਿ, "ਬੈਸਨਉ ਜੀ ! ਭਲੇ ਹਹੁ, ਕਲਿਆਣ ਹੈ ?" ਤਬ ਉਨਹੁ

---

[1]ਅਸਲੀਅਤ, ਪ੍ਰਮਾਤਮਾ। [2]ਬਿਨਾ ਪਤ, ਬੇਇੱਜ਼ਤ।

ਕਹਿਆ ਜਿ, ''ਬਲਿਹਾਰ ਜਾਉ ਬਾਬਾ ਜੀ ਸਲਾਮਤਿ ! ਤੇਰੇ ਪ੍ਰਸਾਦਿ ਭਲੇ ਹੈਂ ਜੀ। ਆਜੁ ਤੇਰੇ ਦਰਸਨਿ ਦੇਖੇ ਸਰਬ ਕਲਿਆਣ ਹੈ ਜੀ'' । ਤਬ ਗੁਰੂ ਬਾਬੇ ਜੀ ਕਹਿਆ ਜਿ, ''ਹਾਂ ਸਾਧਹੁ ਜੀ ! ਕਿਤੁ ਸੰਜੋਗਿ ਆਵਣਾ ਹੂਆ ਹੈ ? ਅਰੁ ਈਹਾ ਜੁ ਕ੍ਰਿਪਾ ਕਰੀ, ਸੁ ਕਿਤੁ ਨਿਮਿਤਿ ?'' ਤਬ ਉਨਹੁ ਕਹਿਆਂ ਜਿ, ''ਬਾਬਾ ਜੀ ਸਲਾਮਤਿ ! ਏਕ ਬੇਨਤੀ ਹੈ, ਜੇ ਤੇਰੀ ਆਗਿਆ ਹੋਇ ਤਉ ਕਹਹਿ'' । ਤਬ ਗੁਰੂ ਬਾਬੇ ਕਹਿਆ ਜਿ, ''ਭਲਾ ਹੋਇ ਬੈਸਨਉ ਜੀ ! ਜਿ ਕਿਛੁ ਤੁਮਾਰੇ ਜੀ ਕਾਈ ਕਹਨੇ ਕੀ ਹੈ, ਸੁ ਨਿਸੰਕ ਕਹਹੁ । ਤੁਮਹੁ ਸੰਕਾ ਕਿਤੀ ਬਾਤ ਕੀ ਨਾਹੀ ਕਰਣੀ'' । ਤਬ ਉਨਹੁ ਕਹਿਆ ਜਿ, ''ਗੁਰਦੇਵ ਜੀ ! ਹਮਾਰੇ ਮਨ ਮਹਿ ਏਹ ਬਾਤ ਪੂਛਨੇ ਕੀ ਹੈ। ਜਿ ਏਹੁ ਜਿ ਸੰਸਾਰੁ ਹੈ ਸਿ ਤਿਸ ਕੇ ਅਨੇਕ ਮਾਰਗ ਹੈਂ। ਤਿਸ ਤੇ ਮਨੁ ਠਹਰਾਵਤਾ ਕਹੀ ਨਾਹੀ, ਬਹੁਤੁ ਭੈ ਮਾਨਤਾ ਹੈ। ਕੋਈ ਕਹਤਾ ਹੈ, ਜਿ ਏਵ ਕਰੀਐ। ਕੋਈ ਕਹਤਾ ਹੈ, ਜਿ ਏਵ ਕਰੀਐ । ਤਿਸ ਤੈ ਹਮ ਤੇਰੇ ਚਰਨਾ ਪਾਸਿ ਆਏ ਹੈਂ ਜੀ। ਜਿ ਕਿਛੁ ਤੂ ਆਗਿਆ ਕਰਹਿ, ਜਿਤੁ ਰਾਹਿ ਮੇਲਹਿ, ਤਿਤੁ ਰਾਹਿ ਹਮ ਪਵਹਿ ਜੀ । ਹਮ ਏਹੀ ਜੀ ਧਾਰਿ ਆਏ ਹੈਂ, ਜਿ, ''ਰੇ ਬਾਬਾ ! ਇਸਿ ਸੰਸਾਰ ਕੀ ਕਹੀ ਕਹਾਵਤ ਕਰਿ ਕਰਿ ਇਨਹੁ ਲੋਗਹੁ ਹਮ ਤੇ ਡਰਾਇ ਮਾਰੇ ਹੈਂ, ਪਰੁ ਜਿ ਕੋਈ ਉਸ ਠਵਰ ਕਾ ਹੋਇ, ਸੁ ਹਮ ਉਸ ਥੀ ਏਹ ਖਬਰ ਲੇਹ, ਜਿ ਏਹ ਕਥਾ ਕਿਉ ਕਰਿ ਹੈ ਜੀ ? ਇਸੁ ਡਰ ਕੇ ਮਾਰੇ ਹਮ ਤੇਰੇ ਚਰਨਾਂ ਪਾਸਿ ਆਏ ਹੈਂ ਜੀ । ਜਿਉ ਜਾਣਹਿ ਤਿਉ ਹਮਾਰਾ ਡਰੁ ਉਤਾਰਹੁ'' । ਤਬ ਗੁਰੂ ਬਾਬਾ ਨਾਨਕੁ ਜੀ ਸਹਜ ਕੇ ਘਰ ਮਹਿ ਆਇ ਗੋਆ । ਗਉੜੀ ਰਾਗ ਮਹਿ ਅੰਬ੍ਰਿਤ ਬਾਨੀ ਬੋਲਿ ਉਠਿਆ ਜਿ :—

> ਜਿਨਿ[1] ਅਕਥੁ ਕਹਾਇਆ ਅਪਿਓ[2] ਪੀਆਇਆ ॥
>
> ਅਨ[3] ਭੈ ਵਿਸਰ ਨਾਮਿ ਸਮਾਇਆ ॥ ੧ ॥
>
> ਕਿਆ ਡਰੀਐ ਡਰੁ ਡਰਹਿ ਸਮਾਨਾ ॥
>
> ਪੂਰੇ ਗੁਰ ਕੈ ਸਬਦਿ ਪਛਾਨਾ ॥ ੧ ॥ ਰਹਾਉ ॥



ਤਿਸ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਪੁਰਖਾ ! ਅਪਿਓ ਕਿਆ ਬੋਲੀਐ ? ਆਪਿਓ ਓਹੀ ਜਿ ਪੀਆ ਨਾਹੀ ਜਾਤਾ । ਸੁ ਕਿਆ ਪੀਆ ਨਾਹੀ ਜਾਤਾ ? ਅਪਿਓ ਨਾਮੁ ਪਰਮੇਸੁਰ ਜੀ ਕਾ ਹੈ, ਜਿ ਪੀਆ ਨਾਹੀ ਜਾਤਾ । ਪੀਆ ਨਿਖੁਟਤਾ ਨਾਹੀ, ਜਿਨ੍ਹਾ ਅਕਥੁ ਕਹਾਇਆ ਹੈ। ਸੁ ਅਕਥੁ ਕਿਸੁ ਕਾ ਨਾਮੁ ਹੈ ? ਜਿ ਕਥਿਆ ਨਾਹੀ ਜਾਤਾ । ਸੁ ਅਕਥੁ ਕਵਣੁ ਹੈ ? ਸੁ ਅਕਥੁ ਪਰਮੇਸੁਰੁ ਹੈ, ਜਿ ਕਿਸੀ ਕੇ ਬੂਤੇ ਕਥਿਆ ਨਾਹੀ ਜਾਤਾ । ਸੋਈ ਅਕਥੁ ਕਥਾਇਓਨੁ, ਜਿ ਕਿਨੈ ਕਥਿ ਨਾਹੀ ਸਕਿਆ । ਸੋ ਅਪਿਓ ਪੀਆਇਓਸੁ, ਜਿ ਕਿਸੇ ਕੇ ਬੂਤੇ ਪੀਆ ਨਾਹੀ ਜਾਤਾ ਜਬ ਏਹੁ ਅਕਥੁ ਕਥਿ ਅਘਾਇਆ[4] ਅਰੁ ਏਹੁ ਅਪਿਓ ਪੀਆ, ਤਬ ਏਹੁ ਡਰੁ ਸੰਸਾਰ ਕਰਮ ਧਰਮ ਕਾ ਮਿਟ ਗੋਆ । ਪੁਰਖਹੁ ! ਜਿਸਕਾ ਡਰੁ ਸਾ, ਜਬ ਉਸ ਹੀ ਸਿਉ ਸਮਾਇਆ, ਤਬ ਡਰੇ, ਸੁ ਕਿਸੁ ਥੀ ਡਰੇ ? ਪਰੁ ਏਹ ਬਾਤ ਕਿਸੁ ਤੇ ਪਾਈਐ ? ਏਹ ਵਸਤੁ ਗੁਰੂ ਤੇ ਪਹਿਛਾਨੈ'' । ਤਬ ਉਨਹੁ ਕਹਿਆ ਜਿ, ''ਹਾਂ ਗੁਰਦੇਵ ਜੀ, ਜਿਨ੍ਹ ਕਉ ਪਰਮੇਸੁਰ ਹੀ ਕੀ ਕਥਾ ਹਿਰਦੇ ਬਸਿ ਰਹੀ ਹੈ ਅਰੁ ਅਵਰ ਕਾਈ ਬਾਤ ਨਾਹੀ ਜਾਣਤੇ, ਤਿਨ੍ਹ ਕੀ ਕਵਨ ਗਤਿ ਹੈ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

> ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥
>
> ਸਹਜਿ[5] ਸੁਭਾਇ ਮਿਲ ਸਾਬਾਸਿ[6] ॥ ੨ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫੪ । [2]ਨਾਮ ਰਸ, ਅੰਮ੍ਰਿਤ । [3]ਹੋਰ ।
[4]ਰਜਿਆ, ਪਰਸੰਨ ਹੋਇਆ । [5]ਸੁਤੇ ਸਿਧ ਹੀ, ਨਿਰਯਤਨ ਹੀ । [6]ਸੋਭਾ ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਭਾਈ ਰਾਮ ਜਨਹੁ ਜੀ। ਜਿਨ੍ ਕੈ ਹਿਰਦੈ ਰਾਮ ਕੇ ਨਾਮ ਕੀ ਰਾਸਿ ਹੈ, ਸਾਬਾਸਿ ਉਨ ਕਉ। ਓਇ ਸਹਜੇ ਹੀ ਮਿਲੇ ਹੈ"। ਤਬ ਉਨਹੁ ਬੇਨਤੀ ਕਰੀ ਜਿ, "ਹਾਂ, ਗੁਰੂ ਜੀ! ਜਿਨ੍ਾ ਇਹ ਮਨ ਮਹਿ ਨਾਹੀ ਆਈ ਅਰੁ ਕਿਛੁ ਅਪਨੀ ਕਰਤੂਤਿ ਕਾ ਦਾਵਾ ਕਰਤੇ ਹੈਂ, ਤਿਨ੍ ਕੀ ਕਵਨ ਗਤਿ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜਾਹਿ ਸਵਾਰੈ[1] ਸਾਝ[2] ਬਿਆਲ[3]।
ਇਤ ਉਤ ਮਨਮੁਖ ਬਾਧੇ ਕਾਲ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਿਨ ਕਉ ਪਰਮੇਸੁਰ ਕੀ ਕਥਾ ਕੀ ਪ੍ਰੀਤਿ ਰਿਦੇ ਕੇ ਬਿਖੇ ਨਾਹੀ, ਸੇ ਪਸੂ ਕੀ ਨਿਆਈਂ ਹੈਂ। ਜੈਸੇ ਪਸੂ ਸਕਾਰੇ[4] ਹੀ ਘੇਰਿ ਲੈ ਗਏ, ਸਾਂਝ ਕਉ ਘੇਰਿ ਕਰਿ ਲੇ ਆਏ, ਤਿਉ ਬਿਨਾ ਪਰਮੇਸੁਰ ਕੇ ਨਾਮ ਮਨਮੁਖ ਕਾਲ ਕੇ ਬਸਿ ਹੈ, ਈਹਾਂ ਭੀ ਅਰੁ ਉਹਾਂ ਭੀ"। ਤਬ ਗੁਰੂ ਬਾਬਾ ਬਹੁੜਿ ਬੋਲਿਆ ਜਿ :—

[5]ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥
ਨਾਨਕ ਰਾਮੁ ਮਿਲੈ ਭ੍ਰਮੁ ਦੂਰੇ ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰਾਮ ਜਨਹੁ ਜੀ! ਇਸੁ ਪ੍ਰਿਥਮੀ ਕੇ ਬਿਖੇ ਸੇਈ ਪੂਰੇ ਹੈ, ਜਿਨ ਕੇ ਰਾਤਿ ਦਿਨਸੁ ਹਿਰਦੈ ਰਾਮੁ ਹੈ। ਜਿਨ੍ ਕਉ ਰਾਮੁ ਮਿਲਿਆ, ਤਿਨ੍ ਕਾ ਜਨਮ ਮਰਨ ਕਾ, ਨਰਕ ਸੁਰਗ ਕਾ ਭ੍ਰਮੁ ਦੂਰਿ ਹੋਇ ਗੈਆ"। ਤਬ ਓਇ ਬੈਸਨਉ ਬਾਬੇ ਜੀ ਕੀ ਚਰਨੀ ਲਾਗੇ। ਨਾਨਕ ਪੰਥੀ ਹੂਏ। ਰਿਦੇ ਸਾਂਤਿ ਆਈ। ਨਿਹਾਲੁ ਹੋਇ ਗਏ। ਗੁਰੂ ਲਾਗੇ ਜਪਣੇ। ਬੋਲਹੁ ਵਾਹਗੁਰੂ।

॥ ਸਲੋਕੁ ॥

ਜੋ ਹਰਿ ਕੀਰਤਿ ਕਰੇ ਬਖਿਆਣੁ ॥
ਸਚੀ ਦਰਗਹ ਪਾਵੈ ਮਾਣੁ ॥
ਆਇਆ ਸਫਲੁ ਤਿਨ੍ ਕਾ ਪਰਵਾਣੁ ॥
ਨਾਨਕ ਦਾਸ ਪਾਇਆ ਨੀਸਾਣੁ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਰਾਮੁ ਸਤਿ। ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੨ ॥ ੨੫੦ ॥ ੨੫੦ ॥

---

[1]ਸਵਾਲਦਾ ਹੈ। [2]ਸ਼ਾਮ। [3]ਸਵੇਰੇ। [4]ਤੜਕੇ, ਸਵੇਰੇ। [5]ਦਿਨ ਰਾਤ ਪੋਥੀ ਵਿਚ ਦੋਹਾਂ ਤੁਕਾਂ ਵਿਚ "ਰਾਮੁ" ਦੀ ਥਾਂ "ਨਾਮ" ਹੈ।

# ਆਤਮਿਕ ਉਪਦੇਸ਼

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ॥

ਏਕ ਦਿਨਿ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਇਕਿ ਸਿਖ ਗੁਰੂ ਬਾਬੇ ਜੀ ਕੇ ਬਹੁਤ, ਪਰ ਕਾਲੇ ਮਹੀਨ, ਤਿਨ ਕੇ ਮਹੀਨ ਮਹੀਨ ਕਪੜੇ ਜੋੜੇ, ਗੁਰੂ ਬਾਬੇ ਜੀ ਕੇ ਪਹਿਰਣੇ ਕਉ ਸੀਵਾਇ ਕਰਿ ਲੇ ਆਏ । ਚੋਏ ਚੰਦਨ ਕੇ ਬਾਸੁ[1] ਲੇ ਅਰੁ ਅਨੇਕ ਅਨੇਕ ਭਾਤਿ ਕੀ ਸੁਗੰਧਤਾ ਫੁਲੇਲ ਦੇਸ ਦੇਸ ਕੇ, ਅਰੁ ਬਹੁਤੁ ਭਾਤਿ ਕੇ ਮੇਵੇ ਮਿਸਟਾਨ ਗੁਰੂ ਬਾਬੇ ਜੀ ਕੇ ਆਗੇ ਆਨਿ ਰਾਖੇ । ਤਬ ਗੁਰੂ ਬਾਬੇ ਨਾਨਕ ਜੀ ਪੂਛਿਆ ਜਿ, 'ਪੁਰਖਹੁ ! ਕਿਆ ਹੈ ? ਤਬ ਉਨਹੁ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਏਹ ਬਸਤਰ ਹਹਿ । ਕ੍ਰਿਪਾ ਕਰਿ ਕਰਿ ਤੁਮ ਇਨੁ ਕਉ ਅੰਗਿ ਲਗਾਵਹੁ, ਜਿ ਕਿਛੁ ਹਮਾਰਾ ਭਲਾ ਹੋਇ ਅਰੁ ਕਿਛੁ ਏਕੁ ਏਹੁ ਮੇਵਾ ਮੁਖਿ ਬਾਹੀਐ ਜਿ ਹਮਾਰੀ ਸਰਧਾ ਪੂਰੀ ਹੋਇ" । ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਤੁਮ ਬੈਠਹੁ । ਜਿਉ ਜਿਉ ਆਗਿਆ ਹੋਇਗੀ, ਤਿਉ ਤਿਉ ਕਰਹਿਗੇ" । ਤਬ ਗੁਰੂ ਬਾਬਾ ਜੀ ਧਰਮਸਾਲਾ ਮਹਿ ਆਇਆ । ਤਬ ਅੰਤਰ ਧਿਆਨ ਕੇ ਵਿਖੇ ਹੋਇਆ । ਲਾਗਾ ਬੀਚਾਰੁ ਕਰਨੇ ਅਰੁ ਉਨ ਕਉ ਨਿਕਟਿ ਬੈਠਾਰਿ ਕਰਿ ਲਾਗਾ ਸੁਨਾਵਨੇ ਜਿ, "ਸੁਨਹੁ ਪੁਰਖਹੁ ! ਅੰਬ੍ਰਿਤੁ ਬਾਨੀ ਸਚ ਖੰਡ ਕੀ" । ਗਉੜੀ ਰਾਗ ਮਹਿ ਆਤਮ ਉਪਦੇਸੀ ਬੋਲਿ ਉਠਾ ਜਿ :—

ਅੰਮ੍ਰਿਤ[2] ਕਾਇਆ ਰਹੈ ਸੁਖਾਲੀ ਬਾਜੀ[3] ਇਹੁ ਸੰਸਾਰੋ ॥
ਲਬੁ ਲੋਭੁ ਮੁਚੁ[4] ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂ ਕਾਇਆ ਮੈ ਰੁਲਦੀ ਦੇਖੀ ਜਿਉ ਧਰ[5] ਉਪਰਿ ਛਾਰੋ[6] ॥ ੧ ॥
ਸੁਣਿ ਸੁਣਿ ਸਿਖ[7] ਹਮਾਰੀ ॥
'ਸੁਕ੍ਰਿਤੁ[8]' ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ! ਏਹ ਜਿ ਦੇਹੀ ਹੈ, ਸੁ ਸੁਖਾਲੀ ਰਹਿਆ ਚਾਹਦੀ ਹੈ, ਜਿ ਕਿਵੈ ਹੀ ਹਉ ਸੁਖਾਲੀ ਰਹਾਂ, ਛਾਦਨੁ ਭੋਜਨੁ ਸੁਖੀ ਪਹੁਚੇ, ਦੁਖੁ ਕੋਈ ਪ੍ਰਾਪਤਿ ਹੋਵੈ ਨਾਹੀ, ਤਾਂ ਭਲਾ ਹੋਵੈ । ਪਰ ਪੁਰਖਾ ! ਏਸ ਮਨੁਖ ਦਾ ਏਹੁ ਜਿ ਜੀਵਣਾ ਹੈ, ਸੁ ਸੁਪਨੇ ਦੀ ਬਾਜੀ ਹੈ। ਤਿਸੁ ਸੁਪਨੇ ਦੀ ਬਾਜੀ ਦੇ ਤਾਂਈ ਇਸੁ ਕਾਇਆਂ ਨੂੰ ਐਸੇ ਛਾਦਨ ਭੋਜਨ ਕਿਆ ਦੇਣੇ ਹੈਂ । ਪੁਰਖਹੁ ! ਖਾਣੇ ਦੇ ਸਾਦਿ[9] ਕਰਿ ਕਰਿ ਅਰੁ ਪੈਨ੍ਹਣੇ ਦੇ ਰੰਗਿ[10] ਕਰਿ ਕਰਿ ਏਹ ਕਾਇਆ ਗਰਬ ਨੋ ਪ੍ਰਾਪਤਿ ਹੋਦੀ ਹੈ । ਕਹਦੀ ਹੈ, ਜਿ ਹਉ ਭਲੀ ਹਾਂ । ਸੁ ਤਿਸੁ ਗਰਬਿ ਕਰਿ ਕਰਿ ਕਾਇਆ ਨਰਕਿ ਜਾਂਦੀ ਹੈ । ਲਬਿ ਅਰੁ ਲੋਭਿ ਕਰਿ ਕਰਿ, ਏਹੁ ਜੀਉ ਕੂੜੁ ਕਮਾਵਤਾ ਹੈ । ਸੁ ਉਹੁ ਜੀਉ ਤਿਸੁ ਕੇ ਭਾਰਿ ਕਰਿ ਕਰਿ ਡੂਬਤਾ ਹੈ । ਏਹ ਕਾਇਆ ਜਿ ਹੈ, ਸੁ ਕੈਸੀ ਹੈ ? ਜਿਉ ਧਰਤੀ ਊਪਰਿ ਧੂੜਿ-ਪਤੀ ਰੁਲਤੀ ਹੈ । ਜਬ ਏਸੁ ਬੀਚ ਤੇ ਸਾਸੁ ਖੇਲੁ[11] ਜਾਇਗਾ, ਤਬ ਏਹ ਦੇਹੀ ਧਰਤੀ ਊਪਰਿ ਪੜੀ ਰੁਲੇਗੀ । ਤਬ ਤਿਸੁ ਦੇਹੀ ਕਉ ਕਿਆ ਸੀਗਾਰੁ ਕਰਨਾ ਹੈ ? ਅਰ ਏਸੁ ਜੀਅ ਕਉ ਮੈ ਕਹਤਾ ਹੌਂ, ਜਿ ਰੇ ਮੇਰੇ ਜੀਅ ! ਜਿ ਕਿਛੁ ਤੂ ਸੁਕ੍ਰਿਤੁ ਕਰਿ ਲੇਹਿਗਾ, ਸੁ ਤੇਰੇ ਕਾਮਿ ਆਵੈਗਾ, ਅਵਰੁ ਖਾਧਾ ਪੀਤਾ ਪੈਧਾ ਤੇਰੇ ਕਿਸੀ ਕਾਮਿ ਨਾਹੀ । ਰੇ ਮਨਾ ! ਇਸੁ ਧਨ ਥੀਂ ਸੁਕ੍ਰਿਤੁ ਕੀਆ

---

[1]ਖੁਸ਼ਬੋ, ਸੁਗੰਧ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੪, ਗਉੜੀ ਚੇਤੀ ਮਹਲਾ ੧ । ਪੋਥੀ ਵਿਚ "ਅੰਬ੍ਰਿਤ" ਹੈ । [3]ਖੇਡ । [4]ਬਹੁਤਾ । [5]ਧਰਤੀ । [6]ਸੁਆਹ, ਮਿੱਟੀ । [7]ਸਿਖਿਆ । [8]ਚੰਗਾ ਕੰਮ । [9]ਸੁਆਦ ॥ [10]ਪ੍ਰੇਮ । [11]ਨਿਕਲ ਜਾਇਗਾ ।

ਕਾਮਿ ਆਵੈਗਾ । ਪੈਨਣਾ ਖਾਣਾ ਤੇਰੇ ਕਾਮਿ ਨ ਆਵੈਗਾ । ਜਿ ਕਿਛੁ ਪੈਨ੍ਣੇ ਖਾਣੇ ਊਪਰਿ ਲਗਾਵਤਾ ਹੈ, ਸੁ ਏਤਨੇ ਕਾ ਤੂ ਸੁਕ੍ਰਿਤੁ ਕਰਿ ਲੇਹਿ । ਰੇ ਜੀਅੜੇ ! ਜੇ ਤੂ ਸੁਕ੍ਰਿਤੁ ਕਰਤਾ ਚਲਹਿਗਾ, ਤਬ ਤੁਝ ਕਉ ਫਿਰਿ ਆਵਣੇ ਕੀ ਵਾਰੀ ਨ ਹੋਇਗੀ । ਅਰੁ ਜੇ ਤੂ ਪੈਨ੍ਤਾ ਖਾਤਾ ਚਲਹਿਗਾ, ਤਬ ਹਿਰਸ ਕਾ ਲੀਆ ਜਨਮਹਿਗਾ ਅਰੁ ਮਰਹਿਗਾ, ਵਾਰੀ ਤੇਰੀ ਨ ਮਿਟੈਗੀ । ਅਰੁ ਸੁਕ੍ਰਿਤ ਕਰਤੇ, ਤੇਰੀ ਵਾਰੀ ਮਿਟਿ ਜਾਇਗੀ" । ਤਬ ਫੇਰਿ ਗੁਰੂ ਬਾਬਾ ਅਪਨੀ ਕਾਇਆ ਕਉ ਸਮਝਾਵਨ ਲਾਗਾ ਜਿ :—

ਹਉ ਤੁਧੁ ਆਖਾ ਮੇਰੀ ਕਾਇਆ ਤੂ ਸੁਣਿ ਸਿਖ ਹਮਾਰੀ ॥
ਨਿੰਦਾ ਚਿੰਦਾ[1] ਕਰਹਿ ਪਰਾਈ ਝੂਠੀ ਲਾਇਤਬਾਰੀ[2] ॥
ਵੇਲਿ[3] ਪਰਾਈ ਜੋਹਹਿ[4] ਜੀਅੜੇ ਕਰਹਿ ਚੋਰੀ ਬੁਰਿਆਰੀ ॥
ਹੰਸੁ[5] ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆਂ ਜਿ, "ਸੁਨਹੁ ਪੁਰਖਾ ! ਮੈ ਇਸੁ ਆਪਨੀ ਕਾਇਆ ਕਉ ਅਰੁ ਜੀਅ ਕਉ ਕਹਤਾ ਹੋਂ ਜਿ ਤੁਸੀ ਇਕ ਮੇਰੀ ਸਿਖ ਸੁਨਹੁ । ਸੁ ਕੈਸੀ ਸਿਖ ? ਜਿ ਏਹ, ਜਿ ਪਰਾਈ ਨਿੰਦਿਆ ਚਿੰਦਾ ਕਰਤੀ ਹੈ, ਸੁ ਬੁਰਾ ਹੈ । ਅਰੁ ਝੂਠੀ ਲਾਇਤਬਾਰੀ ਕਰਤੀ ਹੈ, ਸਿ ਏਹ ਭੀ ਬੁਰੀ ਹੈ । ਅਰੁ ਰੇ ਮੇਰੇ ਜੀਅ ! ਤੂੰ ਜਿ ਏਹ ਬਿਗਾਨੀ[6] ਬੇਲਿ[7] ਜੋਹਿਆ ਚਾਹਤਾ ਹੈਂ, ਸੁ ਏਹ ਬਾਤ ਭੀ ਬੁਰੀ ਹੈ । ਅਰੁ ਚੋਰੀ ਜਿ ਬੁਰਿਆਈ ਕਰਤਾ ਹੈਂ, ਸਿ ਏਹ ਭੀ ਬੁਰਾ ਹੈ । ਪਰੁ ਏ ਮੇਰਿਆ ਜੀਅੜਾ ! ਤਉ ਚਲਿਆ ਜਾਇਗਾ, ਅਰੁ ਤੂ ਛੁਟੜਿ ਹੋਹਿੰਗੀ, ਤਾਂ ਤੇਰਾ ਕਵਣੁ ਹਾਲੁ ਹੋਇਗਾ ? ਤੂ ਆਗੇ ਹੀ ਬਿਰਕਤਿ[8] ਹੋਇ ਰਹੁ" । ਏ ਕਾਇਆ ! ਏਨਿ ਹੰਸਿ, ਤੂ ਨਿਦਾਨਿ ਛੁਟੜਿ ਕਰਿ ਜਾਣੀ ਹੈ, ਸੁ ਇਸ ਤੇ ਤੂ ਆਗੇ ਹੀ ਨਿਰਮੋਹ ਹੋਇ ਰਹੁ" । ਤਬ ਬਹੁੜਿ ਗੁਰੂ ਬਾਬਾ ਨਾਨਕੁ ਜੀ ਸੰਤਾ ਕਉ ਸੁਣਾਇ ਸੁਣਾਇ ਲਾਗਾ ਦੇਹੀ ਅਰੁ ਜੀਅ ਕਉ ਪਰਬੋਧਣੇ । ਗੁਰੂ ਨਾਨਕੁ ਜੀ ਆਤਮੇ ਕਉ ਸਮਝਾਵੈ, ਅਰੁ ਸੰਸਾਰ ਕਉ ਸੁਣਾਵੈ, ਸਮਝਾਵੈ । ਸੰਸਾਰ ਕਉ ਜਿ ਸੁਣਾਵੈ, ਸੁ ਇਤੁ ਨਿਮਿਤਿ, ਜਿ ਸੰਸਾਰੁ ਸੁਣਿ ਕਰਿ ਸਮਝੈ, ਕਮਾਵੈ, ਸੁ ਮੁਕਤਿ ਹੋਇ । ਤਬ ਫੇਰਿ ਗੁਰੂ ਬਾਬਾ ਜੀ ਬਹੁੜਿ ਬਾਨੀ ਖੋਲਿ ਉਠਿਆ ਜਿ :—

ਤੂ ਕਾਇਆ ਰਹੀਅਹਿ ਸੁਪਨੰਤਰਿ[9] ਤੁਧੁ ਕਿਆ ਕਰਮ ਕਮਾਇਆ ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥
ਹਲਤਿ[10] ਨ ਸੋਭਾ ਪਲਤਿ[11] ਨ ਢੋਈ ਅਹਿਲਾ[12] ਜਨਮੁ ਗਵਾਇਆ ॥ ੩ ॥
ਹਉ ਖਰੀ ਦੁਹੇਲੀ[13] ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਜੀਅ, ਅਰੁ ਮੇਰੀ ਕਾਇਆ ! ਏਹੁ ਜਿ ਸੰਸਾਰੁ ਹੈ, ਸੁ ਸਪਨਾ ਹੈ । ਤੂ ਜਿ ਇਸੁ ਸੁਪਨੇ ਸੰਸਾਰ ਵਿਚਿ ਰਹੀਅਹਿ ਮੇਰੀ ਕਾਇਆ ! ਸੁ ਤੈ ਕਿਆ ਕਿਆ ਕਰਮ ਕਮਾਇਆ ?" ਤਬ ਮਨਿ ਕਹਿਆ ਜਿ, "ਜੀ, ਮੈ ਏਹੀ ਕਰਮ ਕਮਾਏ, ਜਿ ਚੋਰੀ ਕਰਿ ਕਰਿ, ਕੂੜੁ ਢਾਹਿ ਢਾਹਿ ਜਿ ਕਿਛੁ ਲੀਆ, ਤਾਂ ਮਨੁ ਖੁਸੀ ਹੋਇਆ । ਜੀ, ਮੈ ਏਹੀ ਕਰਮ ਕਮਾਏ, ਸੰਸਾਰ ਵਿਚਿ ਆਇ ਕੈ । ਪਰੁ ਤਿਸੁ ਕਮਾਏ ਦਾ ਫਲੁ ਕਿਆ ? ਜਿ ਹਲਤਿ

---

[1]ਪਰਾਈ ਨਿੰਦਾ ਦਾ ਚਿੰਤਨ । [2]ਚੁਗਲੀ । [3]ਇਸਤ੍ਰੀ । [4]ਤਕਦਾ ਹੈਂ । [5]ਜੀਵ, ਰੂਹ । [6]ਬਿਗਾਨੀ । [7]ਇਸਤ੍ਰੀ । [8]ਬਿਨਾ ਮੁਹੱਬਤ, ਨਿਰਮੋਹ । [9]ਸੁਪਨੇ ਵਿਚ, ਭਾਵ ਬੇਪਰਵਾਹ । [10]ਇਸ ਲੋਕ ਵਿਚ, ਪੋਥੀ ਵਿਚ "ਹਲਤ ਨ ਢੋਈ ਪਲਤ ਨ ਸੋਭਾ" ਹੈ । [11]ਪਰਲੋਕ ਵਿਚ । [12]ਨਿਸਫਲ । [13]ਦੁਖੀ ।

ਨ ਢੋਈ, ਪਲਤਿ ਨ ਸੋਭਾ। ਨਾ ਐਥੈ ਸੋਭਾ, ਨਾ ਅਗੈ ਢੋਈ, ਨ ਦੀਨੁ ਨ ਦੁਨੀਆ, ਕੋਈ ਥਾਉ ਨ ਪਾਈਐ। ਜਨਮੁ ਸੀ, ਸੁ ਅਕਾਰਥਾ ਗੈਆ। ਏਹ ਦੁਖੀ ਦੁਹੇਲਾ ਹੋਇਗਾ। ਖਰਾ ਬੇਗਾਨਾ ਹੋਇ ਜਾਇਗਾ। ਐਸਾ ਬੇਪਾਇ ਹੋਇ ਜਾਇਗਾ, ਜਿ ਕੋਈ ਮੁਹਿ ਭੀ ਨ ਲਗਾਵੈਗਾ। ਐਸਾ ਬੇਪਾਇ ਹੋਇ ਜਾਇਗਾ, ਕੋਈ ਈਉ ਭੀ ਨ ਕਹੈਗਾ, ਜਿ ਤੂ ਕਵਨੁ ਹੈਂ ?" ਤਬ ਫੇਰਿ ਗੁਰੂ ਬਾਬਾ ਲਾਗਾ ਉਨ ਸੰਤਾਂ ਕਉ ਸੁਨਾਵਨੇ ਜਿ :—

[1]ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥
ਕਿਸ ਹੀ ਨਾਲਿ ਨ ਚਲੇ ਨਾਨਕ ਛੜਿ ਛੜਿ[2] ਪਏ ਗਵਾਰਾ ।
[3]ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਏਹ ਜਿ ਸੰਸਾਰ ਕੇ ਸੁਖ ਹੈਂ, ਸਿ ਸਭਿ ਬਾਦਿ[4] ਹੈਂ। ਇਨ ਮਹਿ ਕਿਛੁ ਸੁਖੁ ਨਹੀ। ਸੇ ਕਵਨ ਕਵਨ ਸੁਖ ? ਸੁਇਨਾ, ਰੁਪਾ, ਤਾਜੀ ਤੁਰਕੀ, ਐਰਾਕੀ, ਕਪੜੇ, ਖਾਸਾ ਘਣ ਬੋਲਿ, ਸਿਰੀ ਸਾਫ, ਗੰਗਾ ਜਲ, ਖੈਰਾਬਾਦੀ, ਤਰੁ ਖਾਪੁ ਕਪੜਾ, ਮਹੀਨਾ ਤੇ ਅਤਿ ਹੀ ਮਹੀਨੁ ਕਪੜੇ ਪਹਿਰੇ, ਅਰੁ ਭਰੇ ਭੰਡਾਰ ਮਾਲ ਸਾਥਿ ਹੈਂ। ਸੇ ਸਭਿ ਬਾਦਿ ਹੈਂ। ਈਹਾਂ ਹੀ ਛੜਿ ਪੜਤਾ ਹੈ। ਏਹਿ ਸਾਥਿ ਕਿਸੀ ਕੇ ਨਾਹੀ ਚਲਤੇ। ਜਿਤਨੇ ਸੁਆਦ ਰਸ ਹੈਂ, ਸਿ ਸਭਿ ਬਾਦਿ ਹੈਂ। ਬਿਨਾ ਨਾਮੁ ਪਰਮੇਸੁਰ ਕੇ ਅਵਰ ਰਸ ਸਭਿ ਬਾਦਿ ਹੈਂ। ਇਸੁ ਰਸ, ਇਸੁ ਧਨ, ਇਸੁ ਸੁਖਾ ਕਉ, ਜਿ ਇਸੁ ਦੇਹੀ ਕਉ ਪਹਿਰਾਇ, ਖਵਾਇ ਕਰਿ, ਜਿ ਓੜਕਿ ਦੁਖੁ ਪਾਈਐ, ਸੁ ਕਾਹੇ ਕੋ। ਪੁਰਖਹੁ ! ਏਹ ਜਿ ਪੇਟ ਭਰ ਹੈਂ ਕੰਗਾਲ, ਸੁ ਤੁਮ ਏਹ ਬਸਤਰੁ ਓਨ ਕਉ ਦੇਹੁ। ਪਰਮੇਸੁਰ ਕੇ ਅਰਥਿ ਕਰਿ ਦੇਹੁ। ਜਿਸ ਕਉ ਦੇਹੁ, ਤਿਸ ਕਉ ਪਰਮੇਸੁਰ ਕੇ ਅਰਥਿ ਕਰਿ ਦੇਹੁ, ਜਿ ਤੁਮਾਰਾ ਧਰਮੁ ਹੋਇ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿਆ ਜਿ :—

ਦੇ ਦੇ ਨੀਵ[5] ਦਿਵਾਲ[6] ਉਸਾਰੀ ਭਸ ਮੰਦਰ ਕੀ ਢੇਰੀ ॥
ਸੰਚੇ[7] ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥
ਸੁਇਨ ਲੰਕਾ ਸੋਇਨ ਮਾੜੀ ਸੰਪੈ[8] ਕਿਸੈ ਨ ਕੇਰੀ[9] ॥ ੫ ॥
ਸੁਣਿ ਮੂਰਖ ਮੰਨ ਅਜਾਣਾ। ਹੋਗੁ ਤਿਸੈ ਕਾ ਭਾਣਾ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਸੁਨਹੁ ਪੁਰਖਾ ! ਸੰਸਾਰ ਕੇ ਘਰ ਮਹਲ, ਮੰਡਪੁ ਪੱਕੇ ਹੈਂ। ਅਰੁ ਡੂੰਘੀਆਂ ਨੀਵਾਂ ਖੁਦਾਇਦੇ ਹੈਨਿ੍ ਜਿ ਮਤੁ ਏਹਿ ਢਹਤੇ ਹੋਹਿ। ਸੇ ਸਭਿ ਢਹਿ ਢਹਿ ਭਸਮ ਕੀ ਢੇਰੀ ਹੋਇ ਜਾਵਣੇ ਹੈਨਿ। ਅਰੁ ਏਹ ਮਾਇਆ ਜੁ ਜੋੜਿ ਜੋੜਿ ਰਖੀ ਸਿੰਚੀ, ਨ ਖਾਈ, ਨ ਹਰਿ ਅਰਥਿ ਲਗਾਈ. ਸਾ ਇਵ ਹੀ ਗਈ। ਏਹੁ ਮਨੁ ਇਉ ਕਰਿ ਕਰਿ ਜਾਣਦਾ ਥਾ, ਜਿ ਏਹ ਮੇਰੀ ਹੈ, ਅਵਰ ਕਿਸ ਹੀ ਕੀ ਨਾਹੀ, ਸੁ ਅਸਾਰ[10] ਹੀ ਗਈ। ਸੁਇਨਾ ਲੰਕਾ, ਸੁਇਨਾ ਮਾੜੀਆਂ ਥੀਆ ਰਾਜੇ ਰਾਵਨ ਕੀ, ਸੁ ਰਾਵਨ ਸਮੇਤਿ ਲੰਕਾ ਭੀ, ਅਰੁ ਮਾੜੀਆਂ ਭੀ ਸਭ ਗਈਆਂ। ਏਹ ਮਾਇਆ ਨ ਪੀਛੇ ਕਿਸੀ ਕੀ ਹੋਈ ਹੈ, ਨ ਆਗੈ ਕਿਸੀ ਕੀ ਹੋਇਗੀ। ਸੁਣਿ ਮੂਰਖ ਮਨ ਅਜਾਣਾ ! ਤੂ ਜਿ ਕਿਛੁ ਗੁਮਾਨੁ ਕਰਤਾ ਹੈਂ, ਸੁ ਤੇਰੇ ਵਸਿ ਕਿਛੁ ਨਾਹੀ। ਹੋਇਗਾ ਸੋਈ, ਜਿ ਕਿਛੁ ਸਾਹਿਬੁ ਭਾਵੈਗਾ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਹੁੜ ਬਾਨੀ ਬੋਲੀ ਜਿ :—

---

[1]ਅਰਬੀ ਤੇ ਤੁਰਕੀ ਘੋੜੇ। [2]ਇਹ ਸਭ ਪਿਛੇ ਰਹਿ ਜਾਂਦੇ ਹਨ। [3]ਮਿਸਰੀ। [4]ਬਿਅਰਥ, ਫ਼ਜ਼ੂਲ। [5]ਨੀਹਾਂ। [6]ਦੀਵਾਰ, ਕੰਧ। [7]ਇਕੱਠੀ ਕਰਦਾ ਹੈ। [8]ਮਾਇਆ। [9]ਦੀ। [10]ਬੇਅਰਥ, ਨਿਸਫਲ।

ਸਾਹੁ ਹਮਾਰਾ ਠਾਕੁਰੁ[1] ਭਾਰਾ ਹਮ ਤਿਸ ਕੇ ਵਣਜਾਰੇ ॥
ਜੀਉ ਪਿੰਡੁ[2] ਸਭ ਰਾਸਿ[3] ਤਿਸੈ ਕੀ ਮਾਰਿ ਆਪੇ ਜੀਵਾਲੇ ॥ ੬ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਹੁ ! ਸਾਹੁ ਸਭਨਾ ਜੀਆਂ ਕਾ ਪਰਮੇਸੁਰੁ ਹੈ, ਅਰੁ ਜੀਅ ਸਭਿ ਓਸ ਕੇ ਵਣਜਾਰੇ ਹੈਂ'। ਪਰੁ ਉਨਿ ਸਾਹ ਜੀਆਂ ਕਉ ਏਹ ਰਾਸਿ ਦੀਨੀ ਹੈਅ, ਅਰੁ ਉਸ ਹੀ ਕੇ ਜੀਅ ਪ੍ਰਾਣ ਹੈਂ ਅਰੁ ਓਹੀ ਪਹੁਚਾਵਣਹਾਰਾ ਹੈ। ਸਭਨਾ ਜੀਆ ਕਉ ਅਹਾਰੁ ਭੀ ਓਹੀ ਪਹੁਚਾਵਤਾ ਹੈ। ਸੁ ਬਡਾ ਸੰਮ੍ਰਥੁ ਸਾਹੁ ਹੈ। ਤਿਸ ਕੀ ਕਿਛੁ ਗਹਨ ਗਤਿ ਕਹੀ ਨਾਹੀ ਜਾਤੀ। ਦੇਣੇ ਕਉ ਸਮਰਥੁ ਹੈ । ਮਾਨੁਖੁ ਨਾਹਕਿ[4] ਸਹਸਾ ਕਰਤਾ ਹੈ। ਪੁਰਖਹੁ ! ਪਰਮੇਸੁਰੁ ਹੀ ਜਪਣਾ, ਪਰਮੇਸੁਰ ਹੀ ਅਰਾਧਣਾ. ਜਿਤੁ ਕਰਿ ਕਰਿ ਜੀਉ ਮੁਕਤਾ ਹੋਇ। ਪੁਰਖਹੁ ! ਦੇਵਣਹਾਰਾ ਸਦਾ ਸਰਬਦਾ ਓਹੀ ਹੈ। ਤੁਮ ਕਿਸੀ ਬਾਤ ਕਾ ਸਹੰਸਾ ਮਤੁ ਕਰਹੁ। ਪਰਮੇਸੁਰੁ ਤੁਮਾਰਾ ਭਲਾ ਕਰੇਗਾ।" ਤਬ ਓਇ ਸਿਖ ਗੁਰੂ ਜੀ ਕੀ ਚਰਨੀ ਲਾਗੇ। ਤਬ ਉਨਹੁ ਕਉ ਗੁਰੂ ਬਾਬੇ ਬਹੁਤੁ ਕ੍ਰਿਪਾ ਕਰੀ। ਓਇ ਨਿਹਾਲ ਹੋਇ ਗਏ। ਓਹ ਸਮਿਗ੍ਰੀ[5] ਜਿ ਕਿਛੁ ਓਇ ਲੇ ਆਏ ਥੇ, ਸੁ ਗੁਰੂ ਬਾਬੇ ਸਭ ਪਰਮੇਸਰ ਕੇ ਅਰਥਿ ਨੰਗਿਆਂ ਭੁਖਿਆਂ ਕਉ ਬਾਟਿ ਦੀਨੀ। ਗੁਰੂ ਬਾਬੇ ਉਨ ਕਾ ਸੰਤੋਖੁ ਕੀਆ। ਬੋਲਹੁ ਵਾਹਗੁਰੂ ਬਾਬਾ ਨਾਨਕੁ ! ਜਗਤ ਨਿਸਤਾਰਨੁ, ਦੂਖ ਨਿਵਾਰਨੁ।

॥ ਸਲੋਕੁ ॥

ਕਹਿਆ ਨ ਜਾਇ ਕਹਨ ਤੇ ਨਿਆਰਾ ਅਗਮ ਅਗਾਧਿ ਸੁਆਮੀ ॥
ਖੋਜਨ ਜਾਉ ਤਾ ਖੋਜੁ ਨ ਪਾਈਐ, ਦਾਸ ਨਾਨਕ ਅੰਤਰਜਾਮੀ ॥ ੧ ॥

ਬੋਲਹੁ ਵਾਹਗੁਰੂ। ਧੰਨੁ ਗੁਰੂ, ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿਨਾਮੁ ਕਰਤਾਪੁਰਖੁ ਸਤਿਗੁਰ ਪਰਸਾਦਿ ॥ ੨੩ ॥ ੨੫੧ ॥ ੨੫੧ ॥

---

# ਮੁਕਤੀ ਲਈ ਤਿਆਗ ਦੀ ਲੋੜ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ।

ਏਕ ਦਿਨਿ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਅਪਨੇ ਆਸ੍ਰਮ ਕੇ ਵਿਖੇ ਬੈਠਾ ਲਾਗਾ ਆਤਮ ਬੀਚਾਰੁ ਕਰਨੇ, ਜਿ ਏਸੁ ਮਨ ਕਾ ਜਿ ਉਧਾਰੁ ਹੋਵੈ, ਸੁ ਕਿਉ ਕਰਿ ਹੋਇ ? ਇਸ ਮਹਿ ਕਈ ਬਲਾਇਂ ਤਸਕਰ[6] ਹੈਂ। ਦਿਖਾ, ਏਹੁ ਜਿ ਬਗੈਰਿ ਇਨ੍ਹਾ ਕਉ ਜਿਣੇ ਮੁਕਤਾ ਹੋਇ, ਸਿ ਕਿਉ ਕਰਿ ਹੋਇ ? ਬਿਨ੍ਹਾ ਏਨ੍ਹਾ ਕਉ ਜੀਤੇ ਤਉ ਜੀਉ ਮੁਕਤਾ ਨਾਹੀ ਹੋਤਾ। ਏਹੁ ਜਿ ਮੁਕਤਾ ਹੋਇ, ਸੁ ਕਿਉ ਕਰਿ ਹੋਇ ? ਏਹੁ ਜਿ ਤਸਕਰ ਏਸੁ ਮਹਿ ਹਹਿ, ਸੇ ਤਉ ਸਾਧੇ[7] ਨਹੀ ਜਾਤੇ। ਤਬ ਗੁਰੂ ਬਾਬਾ ਨਾਨਕੁ ਜੀ ਆਤਮ ਉਪਦੇਸੀ ਬਾਨੀ ਬੋਲਿ ਉਠਿਆ ਜਿ :—
ਰਾਗੁ ਗਉੜੀ :—

---

[1]ਮਾਲਕ। [2]ਸਰੀਰ। [3]ਪੂੰਜੀ। [4]ਬਿਅਰਥ। [5]ਸਾਮਾਨ, ਵਸਤਾਂ। [6]ਠੱਗ, ਚੋਰ ਆਦਿਕ। [7]ਵੱਸ ਵਿਚ ਕਰਨਾ, ਕਾਬੂ ਕਰਨਾ।

[1]ਅਵਰਿ ਪੰਚ ਹਮ ਏਕ ਜਨਾ ॥
ਕਿਉ ਰਾਖਉ ਘਰੁ[2] ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥
ਸ੍ਰੀ ਰਾਮ ਨਾਮਾ ਉਚਰੁ ਮਨਾ ॥
ਆਗੈ ਜਮਦਲੁ[3] ਬਿਖਮੁ[4] ਘਨਾ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਹਾਰਾਜ ! ਏਸੁ ਘਰਿ ਮਹਿ ਏਹੁ ਏਕੁ ਜੀਉ, ਅਰੁ ਪਚ ਚੋਰ ਇਸ ਘਰੁ ਕਉ ਲਾਗੇ । ਦਿਖਾ, ਏਹੁ ਇਕੇਲਾ ਜਿ ਇਸ ਘਰ ਕਉ ਰਖੈ ਇਨ੍ਹਾ ਪੰਚਾ ਚੋਰਾਂ ਤੇ, ਸਿ ਕਿਉ ਕਰਿ ਰਾਖੈ ? ਏਸੁ ਜੀਅ ਕਉ ਏਹ ਪੰਚ ਚੋਰ ਅਠੇ ਪਹਰ ਮਾਰਤੇ ਲੂਟਤੇ ਹੀ ਰਹਤੇ ਹੈਂ । ਦਿਖਾ, ਇਹੁ ਜਿ ਪੁਕਾਰ ਕਰੈ, ਸੁ ਕਿਸੁ ਕੈ ਆਗੈ ਕਰੈ ? ਕਹੈ, ਭਾਈ ! ਅਵਰ ਠਵਰ ਕਾਈ ਨਾਹੀ ਪੁਕਾਰ ਕਰਨੇ ਕੀ, ਜਿ ਕੋਈ ਇਸੁ ਕਉ ਰਾਖਿ ਸਕੈ । ਪਰੁ ਏਕੁ ਰਾਮ ਜੀ ਕਾ ਨਾਮੁ ਉਚਾਰੁ ਸਿਮਰਨੁ ਕਰੈ, ਤਉ ਹੀ ਏਸੁ ਜੀਵ ਕੀ ਰਖਿਆ ਹੋਇ । ਨਾਤਰ ਕਿਤੀ ਉਪਾਇ ਨਾਹੀ ਬਾਚੀਤਾ, ਬਿਨਾ ਰਾਮ ਨਾਮ ਸਿਮਰਨ ਤੇ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਨੀ ਉਚਾਰੁ ਕੀਆ ਜਿ :—

ਉਸਾਰਿ ਮੜੋਲੀ[5] ਰਾਖੇ ਦੁਆਰਾ[6] ਭੀਤਰਿ ਬੈਠੀ ਸਾਧਨਾ[7] ॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇ ਸੁ ਪੰਚ ਜਨਾ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਪਰਮੇਸੁਰ ਕਰਨਹਾਰ ਜੀ ! ਏਸੁ ਕੀ ਦੇਹੀ ਰਾਸਿ ਕਰੀ, ਦਸ ਦੁਆਰ ਬਨਾਏ, ਤਿਸੁ ਬੀਚਿ ਇਸੁ ਕੀ ਜਿੰਦੁ ਰਾਖੀ । ਤਿਸੁ ਦੇਹੀ ਮਹਿ ਜਿ ਏਹ ਜਿੰਦੁ ਕਿਛੁ ਰਸ ਭੋਗ ਕਰਤੀ ਹੈ, ਸੁ ਇਸ ਕੀ ਅੰਬ੍ਰਿਤ ਕਾਇਆ ਕਉ ਏਹ ਪੰਚ ਚੋਰ ਲੂਟਤੇ ਹੈਂ, ਅਰੁ ਏਸ ਕਉ ਖਬਰਿ ਹੀ ਨਾਹੀ ਜਿ ਮੇਰੇ ਸਿਰਿ ਕਿਆ ਹੋਤਾ ਹੈ । ਇਨਹੁ ਪੰਚਹੁ ਤਸਕਰਹੁ ਸਾਥਿ ਇਸੁ ਕਾ ਮੋਹੁ ਲਾਗਾ ਹੈ । ਏਹੁ ਨਾਹੀ ਜਾਨਤੀ, ਏਹ ਜਿੰਦੁ, ਜਿ ਏਹ ਜਿ ਹੈ, ਸਿ ਮੇਰੇ ਸਤ੍ਰੂ[8] ਹੈਂ । ਪਰੁ ਏਹ ਤਬ ਹੀ ਜਾਣੈਗੀ, ਜਦਿ ਏਸ ਕੀ :—

ਢਾਹਿ[9] ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ[10] ਜਨਾ ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹ ਜੁ ਜਿੰਦੁੜੀ ਹੈ ਸੁ ਹੈ, ਏਨਾ ਪੰਚਾਂ ਤੇ ਤਬ ਹੀ ਸਮਝੇਗੀ, ਜਬ ਏਸੁ ਕੀ ਏਹ ਮੜੋਲੀ ਹੈ ਦੇਹੀ, ਸੁ ਜਬ ਏਹ ਢਾਹਿ ਮਿਲੈਗੀ, ਅਰੁ ਏਸੁ ਕਾ ਏਹੁ ਕਾਇਆ ਗੜੁ ਲੂਟੀਐਗਾ," ਅਰੁ ਏਸੁ ਜਿੰਦੁ ਕੇ ਗਲਿ ਸੰਙਲੁ ਪੜੈਗਾ । ਅਰੁ ਇਨਾ ਪੰਜਾਂ ਚੋਰਾਂ ਕਾ ਭਲਾ ਮਨਾਵਤੀ ਹੈ, ਸੁ ਏਹ ਤਬ ਹੀ ਸਮਾਏਗੀ, ਜਦਿ ਏਹ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫੫ । [2]ਘਰ ਦੀ ਸਾਰੀ ਸਾਮਿਗਰੀ । [3]ਜਮਾਂ ਦਾ ਦਲ । [4]ਬਹੁਤ ਡਾਢਾ । [5]ਮੱਠ, ਭਾਵ ਸਰੀਰ । [6]ਦਸ ਦਰਵਾਜ਼ੇ (ਨੱਕ ਮੂੰਹ ਆਦਿ ਬਣਾਏ ਹੁਨ) । [7]ਜੀਵ ਰੂਪੀ ਇਸਤ੍ਰੀ । [8]ਦੁਸ਼ਮਣ । [9]ਮੌਤ ਨੇ ਆ ਕੇ ਸਰੀਰ ਰੂਪੀ ਮੱਠ ਢਾਹ ਕੇ ਅੰਦਰ ਦਾ ਦੇਹੁਰਾ ਲੁਟ ਲਿਆ । [10]ਇਕੱਲੀ ਹੀ ।

ਪਕੜੀਏਗੀ, ਅਰੁ ਓਇ ਪੰਚ ਜਨ ਭਾਗਿ ਜਾਹਿਗੇ । ਏਹ ਜਿੰਦੁ ਤਬ ਹੀ ਸਮਝੇਗੀ, ਤਬ ਕਹੈਗੀ, ਜਿ ਹਾਇ ਹਾਇ !! ਏਹਿ ਪੰਜਿ ਜਿ ਥੇ, ਸੁ ਮੇਰੇ ਸਤਰੂ ਥੇ, ਜਿਨ੍ਹ ਮੇਰੇ ਪਾਸ ਤੇ ਏਹ ਕਰਮ ਕਰਾਏ, ਅਰੁ ਅੰਤਿ ਕਾਲਿ ਭਾਗਿ ਗਏ, ਤਬ ਸਮਝੈਗੀ, ਇਉ ਨਾਹੀ-ਸਮਝਤੀ । ਏਹੁ ਤਉ ਏਸੁ ਕਾ ਦੇਹੀ ਅੰਤਰ ਕਾ ਕੁਟੰਬੁ ਹੈ । ਅਰੁ ਏਸੁ ਕਾ ਬਾਹਰ ਕਾ ਕੁਟੰਬੁ ਜਿ ਹੈ, ਸੁ ਕੈਸਾ ਹੈ ?''

ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ[1] ਸੁ ਖਾਧਾਤਾ ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ[2] ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਜਿਤਨਾ ਏਸੁ ਜੀਵ ਕਾ ਬਾਹਰ ਕਾ ਕੁਟੰਬੁ ਹੈ, ਮਾਤਾ, ਪਿਤਾ, ਭਾਈ, ਭਤੀਜੇ, ਸਤ੍ਰੀ[3], ਪੁਤ੍ਰੀ ਧੀਅ, ਏ ਸਭਿ ਏਸੁ ਤੇ ਖਾਇਆ ਚਾਹਤੇ ਹੈਂ । ਇਸਤ੍ਰੀ ਕਹਤੀ ਹੈ, ਮੇਰੇ ਤਾਈ ਸੁਇਨਾ ਰੁਪਾ ਪਹਿਰਾਉ । ਅਰੁ ਯਾਰ ਭਾਈ ਸਾਜਨ ਜੁ ਹੈਂ, ਸਿ ਏ ਸਭਿ ਕਹਤੇ ਹੈਂ, ਜਿ ਤੂ ਹਮਾਰੇ ਤਾਈ ਕਿਛੁ ਖਲਾਓ । ਸੁ ਉਨ ਕੇ ਹੇਤ[4] ਕਾ ਲੀਆ ਪਾਪ ਕਰਤਾ ਹੈ, ਮਾਇਆ ਜੋੜਨੇ ਕੀ ਨਿਮਿਤਿ । ਸੁ ਬਿਨਾ ਪਾਪਾਂ ਕਮਾਇਆ ਜੁੜਤੀ ਨਹੀ । ਸੁ ਤਿਨਾ ਪਾਪਾਂ ਕੀਤਿਆਂ ਕੇ ਲੀਏ ਏਹ ਜਿੰਦੁ ਲੇ ਜਾਇ ਨਰਕਿ ਮਹਿ ਮਿਲਤੀ ਹੈ । ਏਹੁ ਜੀਉ ਜਮ ਕੇ ਵਸਿ ਪੜਤਾ ਹੈ । ਪਰ ਏਸੁ ਕਾ ਛੁਟਕਾਰਾ ਤਉ ਹੋਇ, ਜਬ ਅਵਰ ਸਭਿ ਉਪਾਵ ਛੋਡਿ ਕਰਿ ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ, ਸ੍ਰੀ ਰਾਮੁ ਜਪੈ, ਰਸਨਾ ਉਚਾਰੁ ਕਰੈ, ਤਬ ਏਹੁ ਨਰਕੁ ਪੜਣ ਤੇ ਬਾਚੀਐ, ਜਮ ਕੀ ਸਾਸਨਾ[5] ਤੇ ਛੂਟੈ । ਬੋਲਹੁ ਵਾਹਗੁਰੂ ।

॥ ਸਲੋਕੁ ॥

ਨਾਨਕ ਦਾਸ ਧਿਆਈਐ ਨਿਸ ਦਿਨ ਅੰਤਰਿ ਰਾਮੁ ॥
ਜਿਸ ਸਿਮਰਿਐ ਸੁਖੁ ਪਾਈਐ ਜਮ ਸਿਉ ਨਹੀ ਕਾਮੁ ॥ ੧ ॥

ਬੋਲਹੁ ਭਾਈ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿਗੁਰੂ । ਗੁਰੂ ਸਤਿ । ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੪ ॥ ੨੫੨ ॥ ੨੫੨ ॥

—•—

# ਪਾਪ ਅਤੇ ਦੁਖ ਦਾ ਦਾਰੂ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਗੁਰੂ ਅੰਗਦ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਕਰਤਾਰ ਪੁਰਿ ਰਾਵੀ ਨਦੀ ਦੇ ਕਿਨਾਰੇ, ਇਸਨਾਨੁ ਕਰਿ ਪ੍ਰਾਤਹ ਕਾਲ ਕੇ ਸਮੇ, ਸਿਮਰਨੁ ਨੇਮੁ ਸਭ ਸੰਪੂਰਨੁ ਕਰਿ ਕਰਿ ਬੈਠਾ ਥਾ । ਅਰੁ ਗੁਰੂ ਅੰਗਦ ਕੇ ਜੀ ਹੋਈ, ਜਿ ਗੁਰੂ ਬਾਬੇ ਨਾਨਕ ਜੀ ਪਾਸ ਤੇ ਇਕ ਬਾਤ ਪੂਛਉ । ਤਬ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ ਜਿ, "ਹਾਂ ਪੁਰਖਾ ਅੰਗਦਾ ! ਤੇਰੇ ਜੀ ਕੇ ਬਿਖੇ ਕਿਛੁ ਕਾਈ ਬਾਤ ਪੂਛਣੇ ਕੀ ਹੈ, ਸਾ ਤੂ ਪੂਛਿ ਲੇਹਿ'' । ਤਬ ਗੁਰੂ ਅੰਗਦ ਜੀ ਹਾਥ ਦੋਨੋ ਜੋੜਿ ਕਰਿ ਬੇਨਤੀ ਕਰੀ ਜਿ,

---

[1]ਖਾਧਾ ਲੋਚਦੇ ਹਨ । [2]ਬੰਨ੍ਹਿਆ ਹੋਇਆ । [3]ਇਸਤ੍ਰੀ । [4]ਪਿਆਰ, ਮੋਹ । [5]ਤਾੜਨਾ, ਦੰਡ, ਸਜ਼ਾ ।

"ਬਲਿਹਾਰ ਜਾਉ ਗਰੀਬ ਨਿਵਾਜ ਅੰਤਰਜਾਮੀ ਮਿਹਰਵਾਨ ਪਾਤਿਸਾਹ ! ਜੀ, ਤ ਪੂਛਣ ਦੀ ਹੈ, ਪਰੁ ਡਰਦਾ ਹਾਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਪੁਰਖਾ ਅੰਗਦਾ ! ਤੂ ਡਰੁ ਨਾਹੀ। ਪਰਮੇਸੁਰ ਕੀ ਬਾਤ ਕੋਈ ਪੂਛਤਾ ਹੈ, ਤਾਂ ਮੈ ਖੁਸੀ ਹੋਤਾ ਹੋਂ"। ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ! ਇਸਿ ਮਾਨੁਖ ਨੂ ਜਿ ਇਬ ਕਿਛੁ ਦੁਖੁ ਲਾਗਤਾ ਹੈ, ਸਿ ਕਿਸ ਪਾਪ ਕਰਿ ਕਰਿ ? ਅਰੁ ਅਉਖਦੁ ਜਿ ਕੀਆ ਹੈ, ਤਿਸੁ ਕਰਿ ਕਰਿ, ਕਿਸੁ ਕਾ ਕੀਏ ਹੈ ਅਉਖਦਿ ? ਦੁਖੁ ਲਹਿ ਜਾਤਾ ਹੈ, ਸੁ ਕਿਸੁ ਕੀਆ ਹੈ ? ਅਰੁ ਏਹ ਜਿ ਪਾਪ ਕਰਤਾ ਹੈ, ਸੁ ਏਸ ਕਉ ਪਾਪੁ ਪਹੁਚਤੇ ਹੈਂ। ਅਰੁ ਏਸ ਕੇ ਪਾਪ ਜਿ ਜਾਹਿ, ਸਿ ਕਿਉ ਕਰਿ ਜਾਹਿ ?" ਤਬ ਗੁਰੂ ਬਾਬਾ ਨਾਨਕ ਜੀ ਖੁਸੀ ਹੂਆ, ਅਰੁ ਗਉੜੀ ਰਾਗ ਮਹਿ ਸਿਫਤੀ ਬਾਨੀ ਬੋਲਿ ਉਠਿਆ ਜਿ :—

[1]ਅਉਖਧ[2] ਮੰਤ੍ਰ ਮੂਲੁ[3] ਮਨੁ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ[4] ਰੇ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ਅੰਗਦਾ ! ਪਿਛਲੇ ਜਨਮਿ ਜਿ ਇਨਿ ਪ੍ਰਾਨੀ ਪਾਪ ਕੀਏ ਹੈਂ, ਸੁ ਤਿਨਾ ਪਾਪਾਂ ਕਰਮਾ ਕੇ ਦੁਖ ਈਹਾਂ ਪਾਵਤਾ ਹੈ। ਤਿਨ੍ਹਾਂ ਪਾਪ ਕਰਮਾ ਕੇ ਦੁਖ ਕੀਆ ਹੈ। ਤਿਸੁ ਦੁਖ ਕਉ ਅਉਖਦੁ ਕੀਆ ਹੈ, ਸੁ ਅਉਖਦੁ ਭੀ ਏਕੁ ਬਹਾਨਾ ਹੈ। ਜਹਾ ਕਿਛੁ ਏਕੁ ਏਹੁ ਪਰਮੇਸੁਰ ਕੀ ਸੇਵਾ ਕਰਤਾ ਹੈ, ਏਕਸ ਹੀ ਅੰਗਿ ਤਹਾਂ ਅਉਖਦ ਕਉ ਆਗਿਆ ਹੋਤੀ ਹੈ, ਜਿ ਏਸੁ ਕਾ ਦੁਖੁ ਤੂ ਜਾਹਿ ਹਿਰਤੁ[5] ਕਰਿ। ਤਬ ਆਗਿਆ ਹੋਈ ਪਾਰਬ੍ਰਹਮ ਕੀ, ਤਬ ਓਹੁ ਅਉਖਦੁ ਜਾਇ ਗੁਣ ਕਰਤਾ ਹੈ ਆਗਿਆ ਸਾਥਿ। ਅਰੁ ਈਹਾਂ ਜਿ ਏਹੁ ਜੀਉ ਪਾਪ ਕਰਤਾ ਹੈ, ਤਿਨ੍ਹਾਂ ਪਾਪ ਕਰਮਾ ਕੇ ਦੁਖ ਏਹੁ ਆਗੈ ਪਾਵੈਗਾ, ਪਰੁ ਜਿਤਨੇ ਪਾਪ ਕਰਮ ਏਨਿ੍ ਜੀਵ ਕੀਏ ਹੈਨਿ੍, ਤਿਨ੍ ਕਾ ਕਾਟਨਹਾਰਾ ਏਕੁ ਨਾਮੁ ਪਰਮੇਸੁਰੁ ਕਾ ਹੈ। ਜੇ ਏਹੁ ਜੀਉ ਮਨ ਮਹਿ ਦ੍ਰਿੜਤਾ ਕਰਿ ਕਰਿ ਪਰਮੇਸੁਰ ਜੀ ਕਾ ਨਾਮੁ ਸਿਮਰੈ, ਤਬ ਏਸ ਕਉ ਨ ਈਹਾਂ ਹੀ ਦੁਖੁ ਹੋਇ, ਨ ਆਗੈ ਹੋਇ। ਅਸਥੂਲ[6] ਪਾਪ ਜਿ ਹੈਨਿ, ਸੁ ਤਿਨ੍ ਕੇ ਦੁਖ ਸਭਿ ਮਿਟਿ ਜਾਹਿ, ਜੇ ਮਨ ਬਚ ਕਰਮ ਕਰਿ ਕਰਿ ਏਹੁ ਨਾਮੁ ਪਰਮੇਸੁਰ ਕਾ ਸਿਮਰੈ। ਤਬ ਏਹੁ ਨਾਮ ਹੀ ਅਉਖਦੁ ਮੂਲੁ ਹੋਇ" :—

ਮਨ ਏਕੋ ਸਾਹਿਬੁ ਭਾਈ[7] ਰੇ।
ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾਂ ਅੰਗਦਾ ! ਤੀਨਿ ਜਿ ਗੁਣ ਹੈ, ਸੁ ਸੰਸਾਰ ਮਹਿ ਸਮਾਇ ਰਹੇ ਹੈਂ। ਅਰੁ ਓਹੁ ਜਿ ਅਲਖੁ ਪੁਰਖੁ ਹੈ, ਤਿਸੁ ਕੀ ਗਹਨ ਗਤਿ ਕਿਛੁ ਕਹੀ ਨਾਹੀ ਜਾਤੀ। ਓਹੁ ਜਿ ਹੈ, ਸੁ ਅਲਖੁ ਹੈ, ਕਿਸੀ ਕੇ ਬੁਤੇ ਲਖਿਆ ਨਾਹੀ ਜਾਤਾ"। ਤਬ ਗੁਰੂ ਅੰਗਦ ਕਹਿਆ ਜਿ "ਹਾਂ ਬਾਬਾ ਜੀ ਸਲਾਮਤਿ ! ਅਲਖੁ ਜਿ ਨਾਹੀ ਲਖਿਆ ਜਾਤਾ, ਸ ਕਿਤੁ ਅੰਗਿ ਕਰਿ ਕਰਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ[8] ਰੇ।
[9]ਰਾਤਿ ਅਨੇਰੀ ਸੂਝਸਿ ਨਾਹੀ ਲਜੁ[10] ਟੂਕਸਿ ਮੂਸਾ[11] ਭਾਈ ਰੇ ॥ ੨ ॥

---

[1]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੫੬। [2]ਦਵਾਈ। [3]ਜੜੀ ਬੂਟੀ। [4]ਸਮਝ ਲਉ। [5]ਦੂਰ ਕਰ। [6]ਵੱਡੇ ਵੱਡੇ, ਮੋਟੇ ਮੋਟੇ। [7]ਭਾਇਆ ਹੈ। [8]ਚੁਕੀ ਹੋਈ ਹੈ। [9]ਅਵਿਦਿਆ ਰੂਪ ਰਾਤ। [10]ਸੁਆਸਾਂ ਰੂਪ ਲੱਜ। [11]ਕਾਲ ਰੂਪ ਚੂਹਾ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਜਿਉ ਸਕਰ ਖੰਡੁ ਕੇ ਰਸਿ ਮਾਨੁਖੁ ਲੋਭੀਤਾ ਹੈ, ਤਿਉ ਮਨੁ ਜਿ ਹੈ, ਸੁ ਮਾਇਆ ਸਿਉ ਰਚਿਆ ਹੈ । ਕਿਸੁ ਕੀ ਨਿਆਈ ਪੁਰਖਾ ਅੰਗਦਾ ? ਜਿਉ ਇਕਸੁ ਪੁਰਖ ਕੇ ਸਿਰਿ ਖੰਡੁ ਕੀ ਪੰਡ ਥੀ । ਸੁ ਜਾਤਾ ਏਕਸੁ ਕੂਏ ਮਹਿ ਲਹਿ ਗੈਆ । ਜਬ ਉਹੁ ਕੂਏ ਮਹਿ ਉਤਰਿ ਗੈਆ, ਤਬ ਓਹੁ ਜਿ ਕੂਆ ਥਾ, ਸੁ ਓਸ ਮਹਿ ਏਕ ਬੇਲਿ[1] ਥੀ । ਸੁ ਉਸ ਪੁਰਖ ਕਾ ਹਥੁ ਉਸ ਬੇਲਿ ਕਉ ਪੜਿ ਗੈਆ । ਉਸਿ ਬੇਲਿ ਕਉ ਏਕੁ ਹਾਥੁ ਬਾਹਿਆ । ਲਾਗਾ ਓਸੁ ਬੇਲਿ ਕੇ ਸਾਥਿ ਲਟਕਣਿ । ਤਬ ਉਸੁ ਬੇਲਿ ਕਉ ਲਾਗਾ ਮੂਸਾ ਕਾਟਣੇ । ਅਰੁ ਤਹਾਂ ਰਾਤਿ ਅਧੇਰੀ, ਦ੍ਰਿਸਟਿ[2] ਕਛੁ ਪੜੈ ਨਾਹੀ । ਮੂਸਾ ਬੇਲਿ ਕਉ ਟੁਕਤਾ ਜਾਇ । ਇਸੁ ਮਾਨੁਖ ਕਉ ਨਜਰਿ ਕਿਛੁ ਨ ਆਵੈ ਅਧਿਆਰੇ[3] ਮਹਿ । ਸੁ ਪੁਰਖਾ ! ਮੂਸਾ ਜਿ ਹੈ, ਸੁ ਕਾਲੁ ਹੈ । ਅਰੁ ਵੇਲਿ ਜਿ ਹੈ, ਸੁ ਆਰਜਾ[4] ਹੈ । ਅਰੁ ਪੰਟ ਮਾਇਆ ਕੀ ਇਨਿ ਮਾਨੁਖ ਸਿਰਿ ਬਾਧੀ ਹੈ, ਤਿਸ ਕਉ ਛੋਡਿ ਸਕਤਾ ਨਾਹੀ । ਅਰੁ ਕੂਆ ਏਹੁ ਸੰਸਾਰੁ ਹੈ । ਤਿਸੁ ਬੀਚਿ ਏਹੁ ਜੀਉ ਪੜਿਆ ਹੈ, ਨਿਕਸਿ ਨਾਹੀ ਸਕਤਾ" । ਤਬ ਗੁਰੂ ਅੰਗਿਦ ਫੇਰਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਮੇਰੇ ਮਨ ਮਹਿ ਇਕ ਅਉਰੁ ਭੀ ਉਪਜੀ ਹੈ । ਜੇ ਤੇਰੀ ਆਗਿਆ ਹੋਇ ਤਉ ਕਹਉ" । ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਜਿ ਕਿਛੁ ਤੇਰੇ ਜੀ ਪੁਛਣ ਕੀ ਹੈ, ਸੁ ਨਿਸੰਗੁ ਕਹਣਾ, ਡਰਣਾ ਨਾਹੀ । ਮੇਰੀ ਤੁਧ ਨੋ ਆਗਿਆ ਹੈ । ਜਿ ਕਿਛੁ ਪੁਛਹਿਗਾ, ਸੁ ਮੈ ਖੁਸੀ ਹੋਵਾਂਗਾ" । ਤਬ ਗੁਰੂ ਅੰਗਦ ਕਹਿਆ ਜਿ, "ਜੀ, ਜਿਤਨਾ ਏਹੁ ਸੈਸਾਰੁ ਹੈ, ਸੁ ਸਭੁ ਕੂਏ ਮਹਿ ਪੜਿਆ ਦ੍ਰਿਸਟਿ ਆਵਤਾ ਹੈ । ਪਰੁ ਜੀ ਜਿਨ ਕਉ ਗੁਰੂ ਮਿਲਿਆ ਹੈ, ਤਿਨ੍ਹ ਕੀ ਕਵਨ ਗਤਿ ? ਅਰੁ ਜਿਨ ਕਉ ਨਾਹੀ ਗੁਰੂ ਮਿਲਿਆ, ਤਿਨ੍ਹ ਕੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨਮੁਖਿ ਕਰਹਿ ਤੇਤਾ ਦੂਖੁ ਲਾਗੈ ਗੁਰਮੁਖਿ[5] ਮਿਲੈ ਵਡਾਈ ਰੇ ॥
ਜੋ ਤਿਨਿ ਕੀਆ ਸੋਈ ਹੋਆ ਕਿਰਤੁ[6] ਨ ਮੇਟਿਆ ਜਾਈ ਰੇ ॥ ੩ ॥



ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਮਨਮੁਖ ਮਹਿ ਅਰੁ ਗੁਰਮੁਖਿ ਮਹਿ ਇਤਨਾ ਫਰਕੁ ਹੈ । ਜਿਤਨਾ ਕਿਛੁ ਮਨਮੁਖੁ ਕਮਾਵਤਾ ਹੈ, ਤਿਤਨਾ ਹੀ ਦੂਖੁ ਲਾਗਤਾ ਹੈ । ਅਰੁ ਜਿਤਨਾ ਗੁਰਮੁਖਿ ਕਿਛੁ ਕਰੈ, ਤਿਤਨਾ ਦਰਗਹ ਮਹਿ ਵਡਿਆਈ ਹੈ । ਪੁਰਖਾ ! ਏਹੁ ਜਿ ਕਿਛੁ ਕੀਆ ਹੈ, ਸੁ ਸਭੁ ਸਾਹਿਬ ਹੀ ਕਾ ਕੀਆ ਹੈ । ਏਸੁ ਜੀਅ ਕੇ ਵਸਿ ਕਿਛੁ ਨਾਹੀ । ਏਹੁ ਸਭੁ ਉਸ ਹੀ ਕਾ ਏਕੁ ਖੇਲੁ ਹੈ । ਗੁਰੂ ਮਿਲਣ ਕਾ ਭੀ ਲੇਖੁ ਅਰੁ ਗੁਰੂ ਅਣੁ ਮਿਲਣੇ ਕਾ ਭੀ ਲੇਖੁ ਉਸ ਹੀ ਕਾ ਕੀਆ ਹੈ, ਓਰੇ[7] ਕਿਛੁ ਨਾਹੀ ਹੂਆ । ਗੁਰਮੁਖਿ ਕਾ ਭਲਾ ਲੇਖੁ ਕੀਆ । ਮਨਮੁਖ ਕਾ ਬੁਰਾ ਲੇਖੁ ਕੀਆ । ਹੁਕਮੁ ਸਭੁ ਉਸ ਹੀ ਕਾ ਹੈ ਪੁਰਖਾ ! ਪਰੁ :—

[8]ਸਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥
ਤਿਨ ਕੀ ਪੰਕ[9] ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਜਿਨ੍ਹ ਕਾ ਰੰਗੁ[10] ਪਰਮੇਸੁਰ ਸਾਥਿ ਲਾਗਾ ਹੈ,

---

[1]ਵੱਲ । [2]ਨਜਰ ਆਉਣਾ, ਦਿਸਣਾ । [3]ਅਨ੍ਹੇਰੇ ਵਿਚ । [4]ਉਮਰ । [5]ਗੁਰੂ ਦੁਆਰਾ ।
[6]ਕਰਮਾਂ ਅਨੁਸਾਰ ਧੁਰੋਂ ਪਿਆ ਹੁਕਮ । [7]ਹੋਰ ਕਿਸੇ ਦੂਸਰੇ ਦਾ । [8]ਲਬਾ ਲਬ, ਨਕਾ ਨਕ ਭਰੇ ਹੋਣਾ ।
[9]ਚਰਨ ਧੂੜ । [10]ਪ੍ਰੇਮ ।

ਉਇ ਊਣੇ ਕਬਹੂ ਨਾਹੀ । ਓਇ ਸਦਾ ਸੂਬਦਾ ਸੁਭਰ ਭਰੇ ਹੈਨਿ੍ । ਉਨ੍ ਕਉ ਪਰਵਾਹ ਕਿਸੀ ਬਾਤ ਕੀ ਨਾਹੀ, ਓਇ ਪੂਰਨ ਪੁਰਖ ਹੈਂ, ਜਿਨ੍ ਕੀ ਪ੍ਰੀਤਿ ਪਰਮੇਸੁਰ ਸਿਉ ਲਾਗੀ ਹੈ । ਪੁਰਖਾ ! ਜੇ ਕਰਿ ਉਨ੍ ਕੇ ਚਰਨ ਕਮਲਾ ਕੀ ਧੂੜਿ ਪ੍ਰਾਪਤਿ ਹੋਇ, ਤਾਂ ਮੈ ਨਿਹਾਲੁ ਹੋਵਉ । ਪਰਮੇਸੁਰੁ ਹੀ ਮਿਲੈ, ਜੇ ਉਨ੍ ਕੀ ਧੂੜਿ ਸੰਗਤਿ ਪਾਈਐ" । ਤਬ ਗੁਰੂ ਅੰਗਦੁ ਚਰਨੀ ਲਾਗਾ । ਜਿ ਏ ਭਾਗ ਹਮਾਰੇ, ਜਿ ਗੁਰੂ ਬਾਬੇ ਨਾਨਕ ਜੀ ਕੀ ਧੂੜਿ ਹਮਹੁ ਪਾਈ, ਅਰ ਸੰਗੁ ਪਾਇਆ । ਸੋ ਧੰਨੁ ਗੁਰੂ ਬਾਬਾ ਨਾਨਕੁ । ਵਾਹਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ ।

॥ ਸਲੋਕੁ ॥

ਨਾਨਕ ਦਾਸ ਪਿਆਸ ਕਰਿ, ਜਪੀਐ ਪ੍ਰਭ ਜੀ ਕੋ ਨਾਉ ॥
ਜਿਨ੍ਾ ਗੁਰ ਕਾ ਨਾਮੁ ਅਰਾਧਿਆ ਤਿਨ੍ਾ ਪਾਇਆ ਉਤਮ ਥਾਉ ॥ ੧ ॥

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੫ ॥ ੨੫੩ ॥ ੨੫੩ ॥

---

# ਹੰਕਾਰ ਨਹੀਂ ਕਰਨਾ ਚਾਹੀਦਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਧਰਮਸਾਲਾ ਮਹਿ ਬੈਠਾ ਥਾ, ਅਰੁ ਸਿਖ ਲੋਕ ਗੁਰੂ ਬਾਬੇ ਜੀ ਕੇ ਪਾਸਿ ਬੈਠੇ ਥੇ । ਤਬ ਸਿਖ ਕੋਈ ਕੋਈ ਆਤਮੇ ਮਹਿ ਕਿਛੁ ਲਾਗੇ ਗਰਬੁ ਧਾਰਣੇ । ਤਬ ਗੁਰੂ ਬਾਬਾ ਨਾਨਕੁ ਜੀ ਅੰਤਰਜਾਮੀ, ਤਬ ਗੁਰੂ ਬਾਬੇ ਬੂਝਿਆ, ਜਿ ਇਨਹੁ ਕਿਛੁ ਗਰਬੁ ਆਤਮੇ ਮਹਿ ਧਾਰਿਆ ਹੈ । ਅਜਹੂੰ ਇਨ੍ ਕੀ ਦੇਹੀ ਕਾਚੀ ਹੈ । ਤਿਤੁ ਕਰਿ ਕਰਿ ਇਨ੍ ਕੀ ਬੁਧਿ ਭੀ ਕਾਚੀ ਹੈ । ਅਜਹੂੰ ਏਹਿ ਸੁਧੁ ਆਤਮੇ ਭਗਤ ਨਾਹੀ ਹੂਏ । ਜਿਉ ਆਵੀ ਕੀ ਅਗਨਿ ਕਰਿ ਕਰਿ ਭਾਂਡਾ ਪਕਤਾ ਹੈ, ਤਿਉ ਗੁਰ ਕੇ ਉਪਦੇਸ ਕੇ ਭੈ ਕਰਿ ਕਰਿ ਸਿਖੁ ਪਰਪਕ ਹੋਤਾ ਹੈ । ਤਬ ਉਨ ਸਿਖਹੁ ਕੇ ਉਪਦੇਸ ਕੇ ਨਿਮਿਤਿ ਗੁਰੂ ਬਾਬਾ ਨਾਨਕੁ ਜੀ ਗਉੜੀ ਰਾਗ ਮਹਿ ਉਪਦੇਸੀ ਬਾਨੀ ਬੋਲਿ ਉਠਿਆ ਜਿ, "ਏਹਿ ਮੇਰੇ ਸਿਖ ਕਹਾਵਤੇ ਹੈਂ, ਮਤੁ ਏਹਿ ਗਰਬੁ ਕਰਿ ਕਰਿ ਨਰਕਿ ਜਾਤੇ ਹੋਹਿ । ਮੈ ਇਨ ਕਉ ਏਹ ਉਪਦੇਸੀ ਬਾਨੀ ਕਹਿ ਕਰਿ ਇਨ ਕਉ ਦ੍ਰਿੜਾਵਉ, ਜਿ ਏਨ੍ਾ ਕੇ ਆਤਮੇ ਤੇ ਗਰਬੁ ਜਾਇ । ਏਹਿ ਨਿਰ ਗਰਬ ਹੋਹਿ, ਤਿਸ ਕਰਿ ਕਰਿ ਏਹਿ ਮੁਕਤਿ ਪਦਵੀ ਕਉ ਪ੍ਰਾਪਤਿ ਹੋਹਿ" । ਤਬ ਗੁਰੂ ਬਾਬੇ ਨਾਨਕ ਜੀ ਅੰਮ੍ਰਿਤ ਬਾਨੀ ਕਾ ਉਚਾਰੁ ਕੀਆ ਜਿ :—

ਐਸਾ[1] ਗਰਬੁ ਬੁਰਾ ਸੰਸਾਰੈ ॥
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ[2] । ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਲੋਕਹੁ ਸੰਸਾਰ ਕਿਆਹੁ ! ਤੁਮ ਜਿ ਗਰਬੁ ਕਰਤੇ ਹਹੁ, ਸਿ ਏਹੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੨੪ । ਇਹ ਇਸ ਸ਼ਬਦ ਦੇ ਰਹਾਉ ਦੀ ਤੁਕ ਹੈ । [2]ਦੂਰ ਕਰਦਾ ਹੈ ।

ਗਰਬੁ ਬੁਰਾ ਹੈ। ਤੁਮ ਗਰਬਮਾਨ[1] ਮਤੁ ਹੋਹੁ। ਜਿਸ ਕਉ ਗੁਰੂ ਮਿਲੈ, ਸੁ ਕਿਉ ਗਰਬੁ ਕਰੈ। ਤਿਸ ਕਉ ਗਰਬ ਨਿਵਾਰਿਆ ਚਾਹੀਐ''। ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਬ੍ਰਹਮੈ[2] ਗਰਬੁ ਕੀਆ ਨਹੀ ਜਾਨਿਆ ॥
ਬੇਦ[3] ਕੀ ਬਿਪਤਿ ਪੜੀ ਪਛੁਤਾਨਿਆ ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ[4] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਬਾਬੇ ਗੁਰੂ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਪੁਰਖਾ ਤੁਮਿ ਜਿ ਕਿਛੁ ਗਰਬੁ ਕਰਤੇ ਹੋ, ਸਿ ਏਹੁ ਗਰਬੁ ਬੁਰਾ ਹੈ। ਏਨਿ ਗਰਬ ਬ੍ਰਹਮੇ ਸਾਰਖੇ[5] ਨਿਵਾਏ ਹੈ। ਜਦਿ ਬ੍ਰਹਮੈ ਵੇਦਾਂ ਕੀ ਮਿਰਜਾਦਾ ਬਾਂਧੀ, ਤਬ ਬ੍ਰਹਮਾ ਗਰਬਵੰਤੁ ਭਇਆ। ਬ੍ਰਹਮੈ ਜਾਨਿਆ, ਜਿ ਸਭ ਮਿਰਜਾਦਾ ਮੈ ਲਿਖੀ ਹੈ। ਜਗਤ ਕੀ ਸਾਈ ਬੇਦਾ ਮਹਿ ਹੈ, ਜੁ ਮੈ ਰਚੀ ਹੈ, ਅਰੁ ਸੰਸਾਰ ਮਹਿ ਭੀ ਓਹਾ ਵਰਤਦੀ ਹੈ। ਜਿ ਕਿਛੁ ਰਚਨਹਾਰੁ ਹਾਂ, ਸੁ ਹਉ ਹੀ ਹਾਂ। ਜੇ ਕਰਨਹਾਰੁ ਤਾਂ ਹਉ ਹੀ, ਅਰੁ ਜੇ ਬੂਝਨਹਾਰੁ, ਤਉ ਹਉ ਹੀ। ਜਉ ਲੇਖੁ, ਤਉ ਮੇਰਾ। ਜਿ ਕਿਛੁ ਕਰਉ, ਸੁ ਹਉ ਹੀ ਕਰਉ, ਅਵਰੁ ਦੂਸਰਾ ਕੋਈ ਨਾਹੀ। ਤਬ ਸ੍ਰੀ ਠਾਕੁਰ ਜੀ ਕੀ ਐਸੀ ਲੀਲਾ ਹੋਈ ਜਿ ਚਾਰੇ ਵੇਦ ਸੰਖਾਸੁਰੁ ਦੈਂਤੁ ਚੁਰਾਇ ਲੇ ਗਇਆ। ਤਬ ਲੇ ਜਾਣੇ ਸਾਥਿ ਬ੍ਰਹਮਾ ਅੰਧੁ ਹੋਇ ਗਇਆ। ਸੁਧਿ[6] ਕਿਛੁ ਨ ਰਹੀ ਬ੍ਰਹਮੇ ਕੇ ਮਨ ਮਹਿ, ਜਿਉ ਜਾਣਤਾ ਥਾ, ਜਿ ਕਰਨ ਕਾਰਨ ਹਉ ਹੀ ਹਾਂ। ਤਿਉ ਹੀ ਕਹਣੇ ਲਾਗਾ ਜਿ, ''ਹਾਇ! ਹਾਇ!! ਹਉ ਕਿਛੁ ਨਾਹੀ, ਜਿ ਕਿਛੁ ਕਰਨ ਕਾਰਣ ਹੈ, ਸੁ ਸਭ ਸ੍ਰੀ ਠਾਕੁਰ ਜੀ ਹੈ। ਮੈ ਕਿਛੁ ਨਾਹੀ''। ਤਬ ਬ੍ਰਹਮਾ ਬਹੁਤੁ ਅਧੀਨ ਹੋਇ ਗਇਆ। ਤਬ ਸ੍ਰੀ ਠਾਕੁਰ ਜੀ ਕਉ ਅਰਾਧਿਆ ਜਿ, ਹੇ ਸ੍ਰੀ ਮਹਾਰਾਜ! ਅਬ ਤੈਂ ਬਿਨਾ ਮੇਰਾ ਕੋਈ ਨਾਹੀ। ਅਬ ਮੁਝ ਥੀ ਕਿਛੁ ਨਾਹੀ ਹੋਤਾ। ਜਿ ਕਿਛੁ ਕਰਨ ਕਾਰਨ ਹੈਂ, ਸੁ ਤੂਹੇਂ ਹੀ ਹੈਂ। ਤੈ ਬਿਨਾ ਮੇਰਾ ਸਹਾਈ ਅਬ ਕੋਈ ਨਾਹੀ। ਸ੍ਰੀ ਠਾਕੁਰ ਜੀ! ਤੂ ਅਬ ਮੁਝ ਕਉ ਅਪਨਾ ਦਰਸਨੁ ਦੇਹਿ ਜੀ। ਅਬ ਮੈ ਤੇਰੇ ਦਰਸਨ ਕਾ ਆਤੁਰੁ[7] ਹੋਂ ਜੀ। ਅਬ ਤੂ ਕ੍ਰਿਪਾਲੁ ਹੋਇ ਕਰਿ, ਸ੍ਰੀ ਨਾਥ ਜੀ, ਮੁਝ ਕਉ ਅਪਨਾ ਦਰਸਨੁ ਦੇਹਿ''। ਤਬ ਇਤਨੇ ਹੀ ਅਰਾਧਣੇ ਸਾਥਿ ਸ੍ਰੀ ਠਾਕੁਰ ਜੀ ਆਇ ਦਰਸਨੁ ਦੀਆ। ਜਬ ਤੇ ਸ੍ਰੀ ਠਾਕੁਰ ਜੀ ਕਾ ਦਰਸਨੁ ਭਇਆ, ਤਬ ਹੀ ਚਿੰਤਾ ਰੋਗੁ ਮਿਟਿ ਗੋਇਓਸੁ। ਨਿਹਚਿੰਤ ਭਇਆ, ਮਨ ਮਹਿ ਸੰਤੋਖੁ ਆਇ ਗਇਓਸੁ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਰੇ ਪੁਰਖਾ! ਐਸੇ ਬ੍ਰਹਮੇ ਸਾਰਖੇ ਗਰਬਮਾਨ ਹੋਇ ਹੋਇ ਪਚੇ[8], ਤਾ ਤੁਮਿ ਕਉਣਿ ਜਿ ਗਰਬੁ ਕਰਤੇ ਹੋ। ਤੁਮ ਨਿਰਗਰਬੁ ਹੋਹੁ, ਕਿਉ ਜਿ ਤੁਮਾਰੇ ਸਿਰਿ ਊਪਰਿ ਗੁਰੂ ਹੈ। ਜਿਸ ਕੇ ਸਿਰ ਊਪਰਿ ਗੁਰੂ ਹੋਇ, ਸੁ ਗਰਬੁ ਕਰੈ? ਤੁਮ ਗਰਬੁ ਮਤੁ ਕਰਹੁ। ਤੁਮ ਕੋ ਗਰਬੁ ਕਰਨਾ ਜੁਗਤੁ[9] ਨਾਹੀ''। ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ! ਏਕ ਬੇਨਤੀ ਹੈ ਜੀ। ਏਹ ਜਿ ਵਡੇ ਵਡੇ ਦੇਵਤੇ ਹੈਂ, ਵਡੇ ਵਡੇ ਰਾਜ ਰਿਖੀਸੁਰ ਹੈਂ, ਇਥਾ ਜੀ! ਇਨ੍ਹਾਂ ਜਿ ਗਰਬੁ ਕੀਆ ਅਰੁ ਓਇ ਜਿ ਪਚੇ ਉਨ ਕਉ ਸਿਰ ਊਪਰਿ ਗੁਰੂ ਥਾ ਕਿ ਨ ਥਾ?'' ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ :—

ਬਲਿ ਰਾਜਾ ਮਾਇਆ ਅਹੰਕਾਰੀ ॥
ਜਗਨ[10] ਕਰੈ ਬਹੁ[11] ਭਾਰ ਅਫਾਰੀ ॥
ਬਿਨੁ ਗੁਰ ਪੂਛੇ ਜਾਇ ਪਇਆਰੀ[12] ॥ ੩ ॥

---

[1]ਹੰਕਾਰੀ। [2]ਇਹ ਤੁਕ ਸਬਦ ਦੇ ਅਰੰਭ ਦੀ ਹੈ। [3]ਬ੍ਰਹਮਾ ਤੋਂ ਵੇਦ ਗਵਾਚ ਗਏ ਸਨ, ਜਦ ਇਹ ਬਿਪਤਾ ਪਈ ਤਾਂ ਪਛਤਾਇਆ। [4]ਮਨ ਪਤੀਜਿਆ। [5]ਵਰਗੇ, ਜਹੇ। [6]ਹੋਸ਼। [7]ਵਿਆਕੁਲ। [8]ਖੁਆਰ ਹੋਏ, ਨਾਸ਼ ਹੋਏ। [9]ਜੋਗ, ਉਚਿਤ। [10]ਜੱਗ। [11]ਹੰਕਾਰ ਨਾਲ ਆਫਰ ਕੇ ਭਾਰਾ ਹੋਇਆ। [12]ਪਾਤਾਲ ਵਿਚ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਬਲਿ ਰਾਜਾ ਜਿ ਥਾ, ਸਿ ਬਡੇ ਬਡੇ ਜਗ ਕਰਤਾ ਥਾ। ਸੁ ਐਸੇ ਐਸੇ ਜਗ ਕਰਤਾ ਥਾ, ਜਿ ਕਿਸੇ ਕੇ ਬੁਤੇ ਨ ਹੋਂਵਹਿ। ਪਰੁ ਅਹੰਕਾਰੀ ਥਾ, ਉਸ ਕਉ ਗੁਰੂ ਨਾ ਥਾ ਮਿਲਿਆ, ਜਿ ਗੁਰੂ ਕਉ ਮਿਲਿ ਕਰਿ ਗਰਬੁ ਨਿਵਾਰੇ। ਬਿਨਾ ਗੁਰੂ ਕੇ ਮਿਲੰ ਤੇ ਏਵ ਗਰਬੁ ਜਾਤਾ ਨਾਹੀ। ਸੁ ਤਿਸ ਗ੍ਰਬਿ ਕਰਿ ਓਹੁ ਪੰਆਲਿ[1] ਗੈਆ। ਸੁ ਪੁਰਖਾ ! ਜਦਿ ਐਸੇ ਐਸੇ ਰਾਜੇ ਇਨਿ ਗਰਬਿ ਖੋਏ, ਤਉ ਤੁਮਿ ਕਿਉ ਗਰਬੁ ਕਰਤੇ ਹਹੁ। ਗਰਬੁ ਮਤ ਕਰਹੁ। ਗਰਬੁ ਬੁਰਾ ਹੈ"। ਤਬ ਉਨਹੁ ਕਹਿਆ ਜਿ ਬਾਬਾ ਜੀ ਸਲਾਮਤਿ ! ਦੇਖਾਂ, ਓਇ ਜਿ ਪੁੰਨ ਕਰਤੇ ਹੈਂ, ਸੁ ਉਨ ਕੇ ਸਤ ਕੀ ਕਵਨ ਗਤਿ ਹੋਇਗੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥
ਬਿਨੁ ਗੁਰ ਅੰਤੁ ਨ ਪਾਇਆ ਭੇਵੈ[2] ॥
ਆਪਿ ਭੁਲਾਇ ਆਪੇ ਮਤਿ ਦੇਵੈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ! ਉਨਹੁ ਜਿ ਦਾਨੁ ਪੁੰਨੁ ਕੀਆ, ਸੁ ਸੈਸਾਰ ਮਹਿ ਜਸੁ ਲੇਣੇ ਕੀ ਨਿਮਿਤਿ ਕੀਆ। ਪਰਮੇਸੁਰ ਕੀ ਨਿਮਿਤਿ ਕਰਿ ਕਰਿ, ਮੁਕਤਿ ਖੇਤ ਕਉ ਨ ਬੀਜਿਆ, ਜਿ ਮੁਕਤਿ ਹੋਹਿ ਸੈਸਾਰ ਕੀ ਸੋਭਾ ਕੀ ਨਿਮਿਤਿ ਬੀਜਿਆ ਸੁ ਸੈਸਾਰ ਮਹਿ ਉਨ ਕੀ ਸੋਭਾ ਪਈ ਹੋਤੀ ਹੈ। ਉਨ ਕਉ ਐਸਾ ਪੂਰਾ ਗੁਰੂ ਨ ਥਾ ਮਿਲਿਆ, ਜਿ ਬਿਧਿ ਸਮਝਾਇ ਦੇਵੈ। ਸੁ ਪੁੰਨ ਕਰਤਾ ਹਰੀ ਚੰਦੁ ਰਾਜਾ ਅੰਤਿ ਓਰੈ[3] ਹੀ ਰਹਿਆ, ਇਸ ਗਰਬ ਕੇ ਲੀਏ। ਉਸ ਕਉ ਐਸਾ ਗੁਰੂ ਨਾ ਥਾ ਮਿਲਿਆ, ਜਿ ਉਸ ਕਾ ਗਰਬੁ ਨਿਵਾਰੇ। ਪੁਰਖਹੁ ! ਗੁਰੂ ਜਿ ਕਿਛੁ ਬਤਾਵਤਾ ਹੈ, ਸਿ ਗੁਰੂ ਹੀ ਵਿਚੁ ਦੇ ਕਰਿ ਕਰਿ ਬਤਾਵਤਾ ਹੈ। ਗੁਰੂ ਮਿਲਿਐ ਤਉ ਥਾਇ ਪੜਤਾ ਹੈ। ਜਿਉ ਹਰੀ ਚੰਦ ਰਾਜੇ ਕਾ ਦਾਨੁ ਨ ਨਿਬਹਿਆ ਗਰਬਿ ਕਰਿ ਕਰਿ, ਤਿਉ ਇਉ ਹੀ ਬੁਝਣਾ ਜਿ ਗਰਬੁ ਐਸਾ ਬੁਰਾ ਹੈ। ਐਪਰੁ ਪੁਰਖਾ ! ਏਸੁ ਕੇ ਹਾਥਿ ਭੀ ਕਿਛੁ ਨਾਹੀ। ਆਪੇ ਠਾਕੁਰੁ ਕੁਮਤਿ ਦੇ ਕੈ ਭੁਲਾਵੈ, ਆਪੇ ਹੀ ਸੁਮਤਿ ਦੇ ਕੈ ਸਮਝਾਵੈ। ਜਿਸ ਕਉ ਮਤਿ ਦੇਇ, ਤਿਸ ਕਉ ਗੁਰੂ ਪੂਰਾ ਮਿਲੈ। ਜਿਸ ਕਉ ਭੁਲਾਵੈ, ਤਿਸ ਕਉ ਗੁਰੂ ਨ ਮਿਲੈ, ਜਿਸ ਤੇ ਅਭਿਮਾਨੁ ਜਾਇ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹ ਜਿ ਦੁਰਮਤਿ ਹੈ, ਸੁ ਕੈਸੀ ਹੈ ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਦੁਰਮਤਿ[4] ਹਰਣਾਖਸੁ ਦੁਰਾਚਾਰੀ[5] ॥
ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ[6] ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਹੇ ਪੁਰਖਾ ! ਏਹ ਦੁਰਮਤਿ ਐਸੀ ਹੈ, ਜਿਨਿ ਹਰਨਾਕਸ ਕਾ ਖਿਉ[7] ਕੀਆ। ਤਬ ਹਰਨਾਕਸੁ ਦੁਰਮਤਿ ਲਾਗਾ ਕਮਾਵਣੇ, ਅਣਚਾਰੀ[8] ਕਰਮ ਲਾਗਾ ਕਰਣੇ। ਤਿਸੁ ਅਣਚਾਰਿ ਅਰੁ

---

[1]ਪਾਤਾਲ ਲੋਕ। [2]ਭੇਦ ਤੋਂ ਰਹਿਤ ਹਰੀ ਦਾ। [3]ਉਰੇ, ਇਸ ਪਾਸੇ। [4]ਖੋਟੀ ਮੱਤ ਵਾਲਾ। [5]ਖੋਟੇ ਕਰਮ ਕਰਨ ਵਾਲਾ। [6]ਹੰਕਾਰ ਦੂਰ ਕਰਨ ਵਾਲਾ। [7]ਨਾਸ਼। [8]ਬੁਰੇ ਕਰਮ।

ਅਹੰਕਾਰਿ ਕਰਿ ਕਰਿ ਪਚਿ ਗੈਆ। ਅਰੁ ਪ੍ਰਹਲਾਦ ਕਉ ਗੁਰਮਤਿ ਥੀਂ, ਤਿਸ ਪ੍ਰਹਲਾਦ ਕਉ ਕ੍ਰਿਪਾ ਧਾਰਿ ਕਰਿ ਰਾਖਿ ਲੀਆ। ਸੁਨਿ ਹੇ ਪੁਰਖਾ! ਏਹੀ ਦੁਰਮਤਿ, ਏਹੀ ਗੁਰਮਤਿ"। ਤਬ ਉਨਹੁ ਕਹਿਆ ਜਿ, "ਜੀ, ਸ੍ਰੀ ਮਹਾਦੇਵ ਕੇ ਸਮਾਨਿ ਤੇ ਅਵਰੁ ਕੋਈ ਐਸਾ ਪੂਰਾ ਨ ਹੋਗਾ। ਅਰੁ ਰਾਵਣੁ ਤਿਸੁ ਕਾ ਸੇਵਕੁ, ਸੋ ਕਿਉ ਮਾਰਿਆ ਗੈਆ? ਤਬ ਗੁਰੂ ਬਾਬੇ ਕਹਿਆ ਜਿ :—

ਭੂਲੋ ਰਾਵਣੁ ਮੁਗਧੁ ਅਚੇਤਿ ॥
ਲੂਟੀ ਲੰਕਾ ਸੀਸ ਸਮੇਤਿ ॥
ਗਰਬਿ[1] ਗਇਆ ਬਿਨੁ ਸਤਿਗੁਰ ਹੇਤਿ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਹੇ ਪੁਰਖਾ! ਓਹੁ ਜਿ ਰਾਵਣ ਥਾ, ਸੁ ਮਹਾ ਮੁਗਧੁ ਥਾ। ਐਸਾ ਮੁਗਧੁ ਥਾ, ਜਿ ਮਹਾ ਅਚੇਤੁ ਮੂਰਖੁ ਥਾ। ਤਿਨਿ ਆਪਣੀ ਲੰਕਾ ਭੀ ਲੁਟਾਈ ਅਰੁ ਸਿਰੁ ਭੀ ਖੋਇਆ। ਉਸ ਕਉ ਮਹਾਦੇਵ ਸਾਰਖਾ ਗੁਰੂ ਮਿਲਿਆ, ਪਰੁ ਤਿਸ ਕਉ ਗੁਰੂ ਸਾਥਿ ਹੇਤੁ ਨ ਥਾ। ਗਰਬ ਹੀ ਸਾਥਿ ਉਸ ਕਾ ਹੇਤੁ ਥਾ। ਜੇ ਉਸ ਕਉ ਗੁਰੂ ਸਾਥਿ ਹੇਤ ਹੋਤਾ, ਤਉ ਗੁਰੂ ਉਸ ਕਉ ਸਭ ਬਿਧਿ ਬਤਾਇ ਦੇਤਾ। ਓਹੁ ਨਿਹਗਰਬੁ ਰਹਤਾ। ਉਸ ਕਾ ਸਿਰੁ ਭੀ ਰਹਤਾ ਅਰੁ ਲੰਕਾ ਗੜੁ ਭੀ ਰਹਤਾ। ਉਨਿ ਗੁਰ ਕਉ ਕਿਛੁ ਕਰਿ ਜਾਨਿਓ ਨਾਹੀ, ਤਬ ਓਹੁ ਬਾਚੀਐ, ਸੁ ਕਹਾ ਤੇ ਬਾਚੀਐ? ਉਸ ਕੇ ਦੋਵੈਂ ਸਿਰੇ ਗਏ। ਤਬ ਗੁਰੂ ਬਾਬੇ ਕਹਿਆ ਜਿ, ਸੁਨੁ ਹੇ ਪੁਰਖਾ! ਏਕ ਰਾਵਨ ਕੀ ਕਿਆ ਚਲੀ ਹੈ, ਅਵਰ ਅਵਰ ਭੀ ਜੋ ਗਰਬ ਕਰਿ ਕਰਿ ਪਚੇ ਹੈਂ, ਸੋ ਸੁਨਿ ਲੇਹੁ :—

ਸਹਸ[2] ਬਾਹੁ ਮਧੁਕੀਟ[3] ਮਹਿਖਾਸਾ[4] ॥
ਹਰਣਾਖਸੁ ਲੇ ਨਖਹੁ[5] ਬਿਧਾਸਾ[6] ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ! ਸਹਸ੍ਰ ਬਾਹੁ ਰਾਜਾ ਖਤ੍ਰੀ ਥਾ। ਓਹੁ ਭੀ ਗਰਬੁ ਕਰਿ ਕਰਿ ਪਚਿਆ। ਅਰੁ ਮਧੁ ਕੀਟੁ ਜੁ ਦੈਤ ਥੇ, ਸੁ ਭੀ ਗਰਬਿ ਕਰਿ ਕਰਿ ਪਚੇ। ਅਰੁ ਮਹਿਖਾਸੁਰੁ ਜੁ ਦੈਤੁ ਥਾ, ਸੋ ਭੀ ਗਰਬ ਕਰਿ ਕਰਿ ਪਚਿਆ। ਹਰਨਾਕਸੁ ਜੁ ਥਾ, ਸੋ ਭੀ ਇਸੁ ਗਰਬ ਹੀ ਤੇ ਪਚਿਆ। ਏਹਿ ਸਭਿ ਜੁ ਮਾਰੇ ਗਏ, ਸੁ ਕਿਉ ਮਾਰਿ ਸੰਘਾਰੇ? ਇਨ੍ਹ ਕੇ ਰਿਦੇ ਭਗਤਿ ਕਾ ਹੇਤੁ ਪ੍ਰੀਤਿ ਨ ਥੀ, ਜੁ ਦੇ ਨਿਵਾਜੀਅਹਿ। ਇਨ੍ਹ ਕੇ ਅੰਤਰਿ ਗਰਬ ਅਹੰਕਾਰ ਕੀ ਪ੍ਰੀਤਿ ਥੀ, ਤਿਤੁ ਕਰਿ ਕਰਿ ਮਾਰੇ ਗਏ"। ਤਬ ਫੇਰਿ ਗੁਰੂ ਬਾਬੇ ਕਹਿਆ ਜਿ, "ਸੁਨਹੁ ਪੁਰਖਾ! ਜਿ ਅਵਰ ਭੀ ਦੈਤੁ ਗਰਬਿ ਕਰਿ ਕਰਿ ਮਾਰੇ ਗਏ ਹੈਂ" :—

ਜਰਾਸੰਧਿ[7] ਕਾਲ ਜਮੁਨ ਸੰਘਾਰੇ ॥
ਰਕਤਬੀਜੁ ਕਾਲ ਨੇਮੁ ਬਿਦਾਰੇ ॥
ਦੈਤ ਸੰਘਾਰਿ[8] ਸੰਤ ਨਿਸਤਾਰੇ ॥ ੭ ॥

---

[1]ਹੰਕਾਰ ਵਿਚ ਨਾਸ ਹੋਇਆ। [2]ਅਰਜਨ, ਜਿਸ ਦੀ ਹਜ਼ਾਰ ਬਾਂਹ ਸੀ। [3]ਮਧੁ ਅਤੇ ਕੈਟਭ, ਦੋ ਦੈਂਤ ਭਰਾ ਵਿਸ਼ਨੂੰ ਦੇ ਕੰਨ ਵਿਚੋਂ ਉਪਜੇ, ਜਦ ਉਹ ਸੁੱਤਾ ਪਿਆ ਸੀ। [4]ਝੋਟੇ ਦੀ ਸ਼ਕਲ ਦਾ ਇਕ ਦੈਂਤ, ਜਿਸ ਨੂੰ ਦੁਰਗਾ ਨੇ ਮਾਰਿਆ। [5]ਨਹੁੰਆਂ ਨਾਲ। [6]ਪਾੜਿਆ ਪੋਥੀ ਵਿਚ ਬਿਨਾਸਾ ਹੈ। [7]ਜਰਾ ਸੰਧ, ਕਾਲ ਜਮੁਨ, ਰਕਤ-ਬੀਜ, ਕਾਲ-ਨੇਮ—ਇਹ ਦੈਂਤ ਕ੍ਰਿਸ਼ਨ ਜੀ ਨੇ ਮਾਰੇ। [8]ਮਾਰ ਕੇ!

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਰਾਸੰਧਿ ਜਿ ਸੰਘਾਰਿਆ ਸੁ ਗਰਬ ਹੀ ਕਰਿ ਕਰਿ ਸੰਘਾਰਿਆ । ਅਰੁ ਕਾਲ ਜਮਨੁ ਜੁ ਮਾਰਿਆ, ਸੋ ਭੀ ਗਰਬਿ ਹੀ ਕਰਿ ਕਰਿ ਮਾਰਿਆ । ਅਰੁ ਰਕਤ ਬੀਜੁ ਭੀ ਏਤੁ ਗਰਬਿ ਹੀ ਕਰਿ ਕਰਿ ਪਚਿਆ । ਅਰੁ ਕਾਲ-ਨੇਮੁ ਜੁ ਦੈਤੁ ਥਾ, ਸੁ ਓਹੁ ਭੀ ਅਹੰਕਾਰਿ ਹੀ ਕਰਿ ਕਰਿ ਮਾਰਿਆ ਗੈਆ । ਓਇ ਜਿ ਦੈਤ ਮਾਰੇ, ਸੁ ਕਿਉ ਮਾਰੇ ? ਅਰੁ ਸੰਤ ਜੁ ਨਿਸਤਾਰੇ ਨਿਵਾਜੇ, ਸੁ ਕਿਉ ਨਿਵਾਜੇ ? ਕਹੈ, ਉਨ੍ਹਾ ਦੈਤਾਂ ਕੇ ਅੰਤਰਿ ਦੈਆ ਨ ਥੀ, ਸੁ ਏਤੁ ਕਰਿ ਕਰਿ ਦੈਤ ਸਭਿ ਮਾਰੇ । ਅਰੁ ਸੰਤਾਂ ਕੇ ਅੰਤਰਿ ਦੈਆ ਸੰਤੋਖੀ, ਸੁ ਏਤੁ ਕਰਿ ਕਰਿ ਸੰਤ ਨਿਵਾਜੇ" । ਤਬ ਗੁਰੂ ਬਾਬੇ ਫੇਰਿ ਕਹਿਆ ਜਿ, "ਸੁਨਹੁ ਪੁਰਖਹੁ ! ਅਵਰੁ ਜੁ ਏਤੁ ਗਰਬਿ ਕਰਿ ਕਰਿ ਪਚੇ ਹੈ" :—

ਛੂਥਾ[1] ਦੁਰਜੋਧਨੁ ਪਤਿ ਖੋਈ ॥
ਰਾਮੁ ਨ ਜਾਨਿਆ ਕਰਤਾ ਸੋਈ ।
ਜਨ[2] ਕਉ ਦੂਖਿ ਪਚੈ ਦੁਖੁ ਹੋਈ ॥ ੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਰਾਜਾ ਦੁਰਜੋਧਨੁ ਜਿ ਪਚਿਆ, ਸੁ ਗਰਬਿ ਹੀ ਕਰਿ ਕਰਿ ਪਜਿਆ । ਸਾਥਿ ਹੋਤੇ ਸ੍ਰੀ ਠਾਕੁਰੁ ਜੀ ਜਾਨਿਓ ਨਾਹੀ, ਜਿ ਕਰਨ ਕਾਰਨ ਸਮਰਥੁ ਏਹੀ ਸ੍ਰੀ ਕ੍ਰਿਸਨ ਚੰਦ ਜੀ ਹੈ । ਅਰੁ ਪਾਡਵ ਜਿ ਸ੍ਰੀ ਠਾਕੁਰ ਜੀ ਕੇ ਭਗਤ ਥੇ, ਤਿਨ੍ਹ ਕੇ ਵੈਰਿ ਕਰਿ ਕਰਿ ਪਚਿ ਗੈਆ । ਅਵਰ ਕਵਨ ਕਵਨ ਗਰਬਿ ਕਰਿ ਕਰਿ ਪਚੇ ਹੈਂ, ਸੋ ਭੀ ਤੁਮ ਸੁਨਿ ਲੇਹੁ" :—

[3]ਜਨਮੇਜੈ ਗੁਰਸਬਦੁ ਨ ਜਾਨਿਆ ।
ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥ ੯ ॥

ਤਿਸੁ ਕਾ ਪਰਮਾਰਥੁ[4] :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਰਾਜਾ ਜਨਮੇਜਾ ਜਿ ਥਾ, ਤਿਨਿ ਗੁਰ ਕਾ ਸਬਦੁ ਨ ਥਾ ਮਾਨਿਆ, ਤਬ ਉਨਿ ਮਹਾ ਦੁਖੁ ਪਾਇਆ । ਏਕ ਨਿਮਖ ਕੇ ਪਾਪ ਕੀਏ ਕਈ ਕੋਟ ਜਨਮ ਦੁਖੁ ਪਾਵਤਾ ਹੈ" । "ਬਿਨਾ ਗੁਰੂ ਜੀ ਕੇ ਸਿਮਰਨ ਅਵਰੁ ਕਵਨ ਕਵਨ ਏਨਿ ਗਰਬ ਮਾਰੇ, ਸੰਘਾਰੇ ਗਏ ਹੈਂ ?" ਤਬ ਗੁਰੂ ਬਾਬੇ ਕਹਿਆ ਜਿ :—

ਕੰਸੁ[5] ਕੇਸੁ[6] ਚਾਂਡੂਰੁ[7] ਨ ਕੋਈ ॥
ਰਾਮੁ ਨ ਚੀਨਿਆ[8] ਅਪਨੀ ਪਤਿ ਖੋਈ ॥
ਬਿਨੁ ਜਗਦੀਸ[9] ਨ ਰਾਖੈ ਕੋਈ ॥ ੧੦ ॥

---

[1]ਇਥੇ ਪਹੁੰਚ ਕੇ ਸ਼ਬਦ ਦੇ ਅੰਕਾਂ ਦੀ ਤਰਤੀਬ ਬਦਲ ਦਿਤੀ ਗਈ ਹੈ । ਅੰਕ ਨੰ: ੮ ਦੀਆਂ ਤਿੰਨ ਤੁਕਾਂ ੧੧ ਅੰਕ ਤੇ ਲਿਖੀਆਂ ਗਈਆਂ ਹਨ । [2]ਹਰੀ ਦੇ ਦਾਸਾਂ ਨੂੰ ਜੋ ਦੁਖ ਦਿੰਦਾ ਹੈ, ਉਹ ਦੁਖੀ ਹੋ ਕੇ ਖੁਆਰ ਹੁੰਦਾ ਹੈ । [3]ਇਕ ਰਾਜਾ ਸੀ, ਜੋ ਕਿ ਸੱਪਾਂ ਦਾ ਵੈਰੀ ਹੋਇਆ ਹੈ । [4]ਇਹ ਅਖਰ ਪੋਥੀ ਵਿਚ ਨਹੀਂ ਹਨ । [5]ਕ੍ਰਿਸ਼ਨ ਮਹਾਰਾਜ ਜੀ ਦਾ ਮਾਮਾ, ਜਿਸ ਨਾਲ ਉਨ੍ਹਾਂ ਦੇ ਯੁਧ ਹੋਏ । [6]ਕੇਸੀ, ਇਕ ਦੈਂਤ ਜੋ ਕੰਸ ਦੀ ਆਗਿਆ ਨਾਲ ਘੋੜੇ ਦਾ ਰੂਪ ਵਟਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ, ਪਰ ਆਪ ਮਾਰਿਆ ਗਿਆ । [7]ਕੰਸ ਰਾਜੇ ਦਾ ਪਹਿਲਵਾਨ ਸੀ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ । [8]ਸਮਝਿਆ । [9]ਜਗਤ ਦਾ ਈਸ਼੍ਵਰ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਕੰਸੁ, ਚੰਡੂਰੁ, ਏਹੁ ਜਿ ਦੈਂਤ ਮਾਰੇ, ਸੁ ਏਤੁ ਗਰਬਿ ਹੀ ਕਰਿ ਕਰਿ ਅਪਨੀ ਪਤਿ ਖੋਇ ਗਏ । ਸ੍ਰੀ ਰਾਮ ਚੰਦ ਜੀ ਉਨਹੁ ਚੀਨਿ ਨ ਸਕਿਆ, ਦੁਰਮਤਿ ਹੀ ਕਰਿ ਕਰਿ ਪਚ ਗਏ" । ਤਬ ਫੇਰਿ ਗੁਰੂ ਬਾਬੇ ਕਹਿਆ :—

ਆਪੇ[1] ਸਤਿਗੁਰੁ ਸਬਦੁ ਬੀਚਾਰੇ ॥
ਦੂਜੈ ਭਾਇ ਦੈਤ ਸੰਘਾਰੇ ॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥ ੧੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਸਤਿਗੁਰ ਜਿ ਸਬਦੁ ਕਹਿਆ ਹੈ, ਸੁ ਤਿਸੁ ਕਾ ਬੀਚਾਰੁ ਕਹਤਾ ਹੈ । ਏਹ ਜਿ ਦੈਂਤ ਸੰਘਾਰੇ ਹੈਂ, ਸੁ ਦੂਜੇ ਭਾਇ ਕਰਿ ਕਰਿ ਸੰਘਾਰੇ ਹੈਂ । ਉਨਹੁ ਪਰਮੇਸੁਰੁ ਨ ਜਾਨਿਆ, ਦੂਜੇ ਲਾਗੇ, ਤਉ ਓਹਿ ਮਾਰੇ ਗਏ । ਅਰੁ ਸੰਤ ਜੁ ਨਿਵਾਜੇ, ਸੁ ਉਨਹੁ ਸਚੁ ਕਰਿ ਪਰਮੇਸੁਰੁ ਬੂਝਿਆ, ਓਇ ਨਿਵਾਜੇ ਗਏ । ਉਨਹੁ ਕਿਛੁ ਗਰਬੁ ਨ ਕੀਆ, ਅਰੁ ਦੈਤਹੁ ਗਰਬੁ ਕੀਆ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਾਂ ਏਤਨੇ ਰਾਜੇ ਅਰੁ ਦੈਂਤ ਮਾਰੇ ਸੰਘਾਰੇ ਗਏ, ਤਬ ਏਹੁ ਗਰਬੁ ਕਿਸੁ ਤੇ ਮਿਟੈ ? ਜਿ ਏਹੁ ਮਰਣਹੁ ਬਾਚੀਐ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਪੁਰਖਾ :—

ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥
ਗੁਰਮਤਿ ਧਰਮੁ ਧੀਰਜੁ ਹਰਿਨਾਇ ॥
ਨਾਨਕ ਨਾਮੁ ਮਿਲੈ ਗੁਣ ਗਾਇ ॥ ੧੨ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਪੁਰਖਾ ! ਬਿਨਾ ਗੁਰੂ ਕੇ ਉਪਦੇਸਿ, ਏਹੁ ਗਰਬੁ ਮਿਟਤਾ ਨਾਹੀ । ਗੁਰ ਕੀ ਮਤਿ ਕਰਿ ਕਰਿ ਧਰਮੁ ਭੀ ਦਿੜਤਾ ਹੈ, ਅਰੁ ਧੀਰਜੁ ਭੀ ਦਿੜਤਾ ਹੈ, ਅਰੁ ਪਰਮੇਸੁਰ ਕਾ ਨਾਮੁ ਭੀ ਦਿੜਤਾ ਹੈ । ਗੁਰੁ ਕੇ ਮਤਿ ਉਪਦੇਸਿ ਕਰਿ ਕਰਿ ਮੁਕਤਿ ਹੋਤੀ ਹੈ, ਪਰਮੇਸੁਰ ਕੇ ਗੁਣਾਨਵਾਦ ਗਾਵਤਾ ਹੈ, ਅਸੁਰ[2] ਮਤਿ ਦੂਰਿ ਹੋਇ ਜਾਤੀ ਹੈ, ਗੁਰਮਤੀ ਆਵਤੀ ਹੈ । ਪੁਰਖਹੁ ! ਜਿਨ ਕਉ ਗੁਰੂ ਕੀ ਮਤਿ ਆਈ ਤੇ ਕਿਉ ਗਰਬਵੰਤ ਹੋਵਹਿ । ਜਿਨਿ ਗਰਬਿ ਐਸੇ ਐਸੇ ਏਤਨੇ ਜੋਧੇ, ਦੈਂਤ, ਰਾਜੇ ਮਾਰਿ ਸੰਘਾਰੇ, ਪਚਾਇ ਦੂਰਿ ਕੀਏ, ਸੁ ਗਰਬੁ ਤੁਮ ਮਤੁ ਕਰਹੁ । ਗਰਬੁ ਕਰਨਾ ਭਲਾ ਨਾਹੀ" । ਤਬ ਓਇ ਸਭਿ ਉਠਿ ਪਾਵਨਿ[3] ਲਾਗੇ, ਜਿ ਬਾਬਾ ਜੀ ਸਲਾਮਤਿ ! ਹਮ ਭੂਲੇ ਹਹ, ਤੁਮ ਹਮਾਰੀ ਰਖਿਆ ਕਰਹੁ, ਹਮ ਤੇਰੀ ਸਰਨਿ ਹਹ । ਤਬ ਗੁਰੂ ਬਾਬੇ ਉਨ ਕਉ ਖੁਸੀ ਕਰੀ । ਮਾਥੇ ਹਾਥੁ ਰਾਖਿਆ । ਉਨ ਕਉ ਸੰਤੋਖਿ ਕਰਿ, ਸਤੁ, ਸੰਤੋਖੁ, ਨਾਮੁ, ਦਾਨੁ, ਇਸਨਾਨੁ, ਦਿੜਾਇਆ । ਓਇ ਪੁਨੀਤ ਭਏ । ਉਨਕਾ ਗਰਬੁ ਮਿਟਿ ਗਇਆ । ਗੁਰੂ ਬਾਬੇ ਉਨ ਕਉ ਕਿਰਪਾ ਕਰਿ ਕਰਿ ਗਰੀਬੀ ਕਾ ਘਰੁ ਦੀਆ । ਬੋਲਹੁ ਵਾਹਗੁਰੂ ਬਾਬਾ ਨਾਨਕੁ ਜੀ ।

---

[1]ਗੁਰਬਾਣੀ ਅਨੁਸਾਰ ਇਹ ਤੁਕਾਂ ਅੰਕ ੯ ਵਿਚ ਦਿੱਤੀਆਂ ਗਈਆਂ ਹਨ । [2]ਵਿਕਾਰਾਂ, ਕੁਕਰਮਾਂ ਵਾਲੀ ਮੱਤ । [3]ਚਰਨੀ ।

॥ ਸਲੋਕੁ ॥

ਗੁਰਮੁਖਿ ਹੋਇ ਦਸ ਅਵਤਾਰ ॥
ਦੈਤ ਸੰਘਾਰੇ ਸੰਤ ਹਿਤਕਾਰ ॥
ਨਾਨਕ ਦਾਸ ਜਪਹੁ ਪ੍ਰਭ ਸਾਰ ॥ ੧ ॥

ਬੋਲਹੁ ਭਾਈ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ । ੨੬ ॥ ੨੫੪ ॥ ੨੫੪ ॥

---

# ਹਉਮੈ ਦਾ ਬੰਧਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਸੰਤ ਜਨਾਂ ਨਾਲ)

ਤਬ ਏਕ ਦਿਨਿ ਪੰਜਾਬ ਕੀ ਧਰਤੀ ਨਗਰਿ ਕਰਤਾਰਪੁਰਿ ਆਪਨੇ ਗ੍ਰਿਹ ਕੇ ਵਿਖੇ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ, ਅਰੁ ਏਕਿ ਸੰਤ ਜਨ ਏਕਤ੍ਰ ਹੋਇ ਕੈ ਆਏ । ਤਿਨਹੁ ਆਇ ਰਾਮ ਰਾਮ, ਨਮਸਕਾਰੁ ਕੀਆ । ਬਹੁੜਿ ਗੁਰੂ ਬਾਬੇ ਜੀ ਕੀ ਸਭਾ ਮਹਿ ਬੈਠਿ ਗਏ । ਗੁਰੂ ਬਾਬੇ ਓਨ ਕਉ ਆਦਰੁ ਦੇ ਕੈ ਬੈਠਾਰਿਆ । ਤਬ ਉਨਹੁ ਗੁਰੂ ਬਾਬੇ ਜੀ ਕਉ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਾਰਾ ਜਗਤੁ ਤੇਰੀ ਪੈਰੀਂ[1] ਆਇ ਪੜਤਾ ਹੈ, ਸੁ ਸਭੁ ਕੋਈ ਆਪੋ ਆਪਣੇ ਅਰਥ[1] ਕਾ ਲੀਆ । ਕੋਈ ਪੁਤ੍ਰ ਕਉ, ਕੋਈ ਧਨੁ ਕਉ, ਕੋਈ ਰੋਗੁ ਦੁਖੁ ਮਿਟਾਵਣੇ ਕਉ, ਸਭੁ ਕੋਈ ਆਪਣੇ ਭਲੇ ਕਉ ਆਵਤਾ ਹੈ । ਬਾਬਾ ਜੀ ਸਲਾਮਤਿ ! ਹਮ ਜਿ ਆਏ ਹੈਂ ਤੇਰਿਆ ਚਰਨਾਂ ਪਾਸਿ, ਸੁ ਜੀਅ ਕੀ ਮੁਕਤਿ ਕਉ ਆਏ ਹੈਂ, ਜਿ ਏਸੁ ਹਮਾਰੇ ਜੀਅ ਕੀ ਮੁਕਤਿ ਹੋਇ । ਬਾਬਾ ਜੀ ਸਲਾਮਤਿ ! ਹਮਾਰੇ ਜੀਅ ਕੀ ਜਿ ਮੁਕਤਿ ਹੋਇ, ਸੁ ਕਿਉ ਕਰਿ ਹੋਇ ?" ਤਬ ਗੁਰੂ ਬਾਬੇ ਕਹਿਆ ਜਿ, 'ਸਾਬਾਸਿ ਪੁਰਖਹੁ ! ਧੰਨਿ ਹੈ ਏਹ ਤੁਮਾਰੀ ਬੁਧਿ, ਜਿਨਹੁ ਏਹ ਬਾਤ ਪੂਛੀ ਹੈ । ਪੁਰਖਾ ! ਸੁਨਿ ਲੇਹੁ ਤੁਮ, ਜਿਤੁ ਬਾਤ ਏਸੁ ਜੀਅ ਕੀ ਮੁਕਤਿ ਹੋਤੀ ਹੈ । ਆਗੈ ਮੁਕਤਾ ਹੋਇ, ਅਰੁ ਈਹਾ ਸੁਖੁ ਪਾਵੈ, ਸੁ ਤੁਮ ਸੁਨਹੁ" । ਤਬ ਗੁਰੂ ਬਾਬਾ ਨਾਨਕੁ ਜੀ ਗਉੜੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

[2]ਹਉਮੈ ਕਰਤ ਭੇਖੀ[3] ਨਹੀ ਜਾਨਿਆ ॥
ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥ ੧ ॥
ਹਉ ਹਉ ਕਰਤ ਨਹੀ ਸਚੁ[4] ਪਾਈਐ ॥
ਹਉਮੈ ਜਾਇ ਪਰਮ ਪਦੁ ਪਾਈਐ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਿਨਿ ਕਿਨ ਹੀ ਭੇਖੁ ਧਾਰਿ ਕਰਿ ਭੇਖੁ ਪਕੜਿਆ ਹੈ ਪਰਮੇਸੁਰ ਕੇ ਨਾਮ ਕਾ, ਅਰੁ ਕਹਤਾ ਹੈ ਜਿ ਹਉ ਐਸਾ ਗਿਆਨੀ ਹੋਂ, ਤਿਨੁ ਪਰਮੇਸੁਰੁ ਇਕੁ ਤਿਲੁ ਭਰਿ ਭੀ ਨਾਹੀ ਜਾਨਿਆ । ਐਪਰੁ ਗੁਰੂ ਕੇ ਪ੍ਰਸਾਦਿ, ਕਿਸੈ ਵਿਰਲੇ ਕਉ ਭਗਤਿ ਪ੍ਰਾਪਤਿ ਹੋਤੀ ਹੈ, ਤਿਸੁ ਕਾ ਮਨੁ ਜਾਇ

[1]ਮਤਲਬ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ–੨੨੬ । [3]ਭੇਖਾਂ ਨਾਲ । [4]ਪੋਥੀ ਵਿਚ "ਸਖ" ਹੈ ।

ਕਰਿ ਠਹਰਾਵਤਾ ਹੈ । ਅਰੁ ਜਿਨਹੁ ਹਉਮੈ ਕਰੀ, ਜਿ ਹਉ ਕਿਛੁ ਹੋਂ ਸੁ ਤਿਨਹੁ ਸਚੁ ਪਰਮੇਸੁਰੁ ਨ ਪਾਇਆ, ਓਇ ਨਿਹਫਲ ਰਹੇ । ਜਿਮ ਕੀ ਹੰਉਮੈ ਜਾਇ, ਸੋਈ ਪਰਮ ਪਦ ਪਾਵੈ, ਪਰਮੇਸੁਰ ਕੈ ਧਾਮ ਕਉ ਜਾਇ ਪ੍ਰਾਪਤਿ ਹੋਵੈ । ਅਵਰੁ ਕਿਸੀ ਕੀ ਸਕਤਿ ਨਾਹੀ, ਜੁ ਊਹਾ ਪਹੁਚੈ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਹਉਮੈ ਜਿ ਹੈ, ਸਿ ਇਸ ਕਾ ਕਿਆ ਪ੍ਰਕਾਰੁ ਹੈ ? ਏਸੁ ਹਉਮੈ ਕੀਨੀ ਦਾ ਫਲੁ ਕੈਸਾ ਕੁ ਲਾਗਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਪੁਰਖਾ !

ਹਉਮੈ ਕਰਿ ਰਾਜੇ ਬਹੁ ਧਾਵਹਿ[1] ॥
ਹਉਮੈ ਖਪਹਿ ਜਨਮਿ ਮਰਿ ਆਵਹਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਏਸੁ ਹਉਮੈ ਹੀ ਕਰਿ ਕਰਿ ਕੋਈ ਅਸੰਖ ਰਾਜੇ ਪਚੇ । ਪਚਿ, ਫਿਰਿ ਫਿਰਿ ਜੂਨੀ ਲਾਗੇ ਫਿਰਨਿ । ਏਸੁ ਹਉਮੈ ਕਰੀ ਕਾ ਫਲੁ ਐਸਾ ਲਾਗਤਾ ਹੈ" । ਤਬ ਉਨਹੁ ਕਹਿਆ ਜਿ, "ਜੀ, ਜਾ ਐਸੀ ਏਹ ਹੰਉਮੈ ਬੁਰੀ ਹੈ, ਤਉ ਨਿਵਾਰਿ ਦੂਰਿ ਕਰੀਐ, ਕਾਹੇ ਕਉ ਕੀਜੀਤੀ ਹੈ ?" ਤਬ ਗੁਰੂ ਬਾਬੇ ਕਹਿਆ ਜਿ, "ਹੰਉਮੈ ਜਿ ਹੈ, ਸਿ ਇਉ ਨਾਹੀ ਨਿਵਰਤੀ[2] ।

ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥
ਚੰਚਲ, ਮਤਿ ਤਿਆਗੈ ਪੰਚ[3] ਸੰਘਾਰੈ ॥ ੩ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਏਹ ਹੰਉਮੈ ਜਿ ਹੈ, ਸੁ ਆਪਸ ਤੇ ਨਾਹੀ ਨਿਵਰਤੀ, ਬਿਨਾ ਗੁਰ ਕੇ ਸਬਦ ਵੀਚਾਰ ਥੀਂ । ਗੁਰੂ ਕਾ ਸਬਦੁ ਕਿਆ ਕਹਤਾ ਹੈ ? ਜਿ ਰੇ ਬਉਰੇ ! ਏਹ ਜਿ ਚੰਚਲਾਈ ਕਰਤਾ ਹੈ, ਸੁ ਚੰਚਲ ਮਤਿ ਕੀ ਚਤੁਰਾਈ ਨਿਵਾਰਿ ਦੂਰਿ ਕਰਿ । ਅਰੁ ਏਹ ਜਿ ਪੰਚ ਹੈਂ, ਤਿਨ੍ਹ ਕਉ ਸੰਘਾਰਿ ਕਰਿ ਰਾਖੁ, ਨਿਕਸਨੇ ਨ ਦੇਹਿ । ਰੇ ! ਇਉ ਹਉਮੈ ਮਰੈ, ਨਾਤਰ ਨਰਕ ਹੀ ਪਰੈ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਸ ਕੀ ਜਿ ਪਰਮ ਗਤਿ ਹੋਇ, ਸੁ ਕਿਉ ਕਰਿ ਹੋਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਅੰਤਰਿ ਸਾਚੁ ਸਹਜ[4] ਘਰਿ ਆਵਹਿ ॥
ਰਾਜਨੁ[5] ਜਾਣਿ ਪਰਮਗਤਿ ਪਾਵਹਿ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਬ ਏਸੁ ਕੈ ਅੰਤਰਿ ਸਚੁ ਆਵੈ, ਅਰੁ ਏਹੁ ਸਹਜ ਕਾ ਘਰੁ ਪਾਵੈ, ਅਰੁ ਪਰਮੇਸੁਰ ਕਉ ਜਾਣੈ, ਜਿ ਸਹੀ ਹੈ, ਕਰਣਹਾਰੁ ਕਰਤਾਰੁ ਓਹੀ ਹੈ, ਨਾ ਕਿਛੁ ਮੇਰੇ ਹੀ ਵਸਿ ਹੈ, ਅਰੁ ਨਾ ਕਿਛੁ ਅਵਰ ਹੀ ਕਿ ਵਸਿ ਹੈ । ਜਿ ਕਿਛੁ ਕਰੈ, ਸਿ ਆਪਿ ਪਰਮੇਸੁਰੁ । ਜਬ ਐਸੀ ਜਾਣੈ, ਤਬ ਹੀ ਏਹੁ ਪਰਮਗਤਿ ਕਉ ਪਾਵੈ" । ਬਹੁੜਿ ਅਵਰੁ ਕੈਸਾ ਹੋਇ ਜਿ :—

---

[1]ਦੌੜਦੇ ਹਨ ਭਾਵ ਤ੍ਰਿਸ਼ਨਾ ਵਧਦੀ ਹੈ । [2]ਬੁਝਦੀ, ਨਾਸ਼ ਹੁੰਦੀ, ਦੂਰ ਹੁੰਦੀ । [3]ਪੰਜਾ ਕਾਮ, ਕ੍ਰੋਧ ਆਦਿ ਨੂੰ ਮਾਰੇ । [4]ਪੂਰਨ ਗਿਆਨ ਤੇ ਸ਼ਾਂਤੀ ਵਾਲੀ ਅਵਸਥਾ ਵਿਚ । [5]ਵਾਹਿਗੁਰੂ ਨੂੰ ।

ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥
ਨਿਰਭਉ ਕੈ ਘਰਿ ਤਾੜੀ ਲਾਵੈ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਪੁਰਖਾ ! ਪਰਮ ਗਤਿ ਇਸੁ ਕੀ ਤਬ ਹੀ ਹੋਇ, ਜਬ ਏਸੁ ਕਾ ਭ੍ਰਮੁ ਗੁਰੂ ਪੂਰਾ ਦੂਰਿ ਕਰੈ, ਤਬ ਏਹੁ ਚਗੀ ਕਰਣੀ ਕਮਾਵੈ । ਤਬ ਨਿਰਭਉ ਜਿ ਪਰਮੇਸੁਰੁ ਹੈ, ਉਸ ਕੇ ਸੰਗਿ ਏਸੁ ਕਾ ਧਿਆਨ ਲਾਗੈ, ਤਬ ਏਸੁਕੀ ਪਰਮਗਤਿ ਹੋਇ" । ਬੋਲਹੁ ਵਾਹਗੁਰੂ । ਤਬ ਫੇਰਿ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਹਮਾਰੇ ਮਨੁ ਮਹਿ ਝਗੜਾ ਪੜਿ ਰਹਿਆ ਹੈ । ਮਨੁ ਕਹਤਾ ਹੈ, ਜਿ ਹਉਮੈ ਛੋਡੀਐ । ਅਰੁ ਮਨ ਕਉ ਹਉਮੈ ਛੋਡਤੀ ਨਾਹੀ ਜੀ । ਜੋ ਏਹੁ ਏਸੁ ਝਗੜੇ ਹੀ ਮਹਿ ਮਰੈ, ਤਉ ਏਸੁ ਕੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਹਉ ਹਉ ਕਰਿ ਮਰਣਾ ਕਿਆ ਪਾਵੈ ॥
ਪੂਰਾ ਗੁਰੂ ਭੇਟੈ[1] ਸੋ ਝਗਰੁ[2] ਚੁਕਾਵੈ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਬ ਏਹੁ ਹਉਮੈ ਕਾ ਝਗੜਾ ਕਰਤਾ ਮਰੈ, ਤਬ ਏਹੁ ਕਿਆ ਪਾਵੈ ? ਆਗੇ ਜਾਇ ਕਰਿ ਏਹੁ ਕਿਛੁ ਪਾਵੈ ਨਾਹੀ । ਜਬ ਏਸੁ ਕਉ ਗੁਰੂ ਪੂਰਾ ਮਿਲੈ, ਤਬ ਏਸੁ ਕਾ ਝਗੜਾ ਮਿਟਾਵੈ । ਨਿਰਮਾਇਲੁ[3] ਹੋਇ, ਗਰੀਬੀ ਕੇ ਘਰਿ ਬਸੈ, ਗਰੀਬੀ ਆਵੈ, ਹਉਮੈ ਜਾਇ, ਤਬ ਏਸੁ ਕੀ ਪਰਮ ਗਤਿ ਹੋਇ" । ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਹੁ ਪੁਰਖਾ !

ਜੇਤੀ[4] ਹੈ ਤੇਤੀ ਕਿਹੁ ਨਾਹੀ ।
ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਐਸਾ ਜੇ ਕੋਈ ਹੋਇ, ਜਿ ਐਸਾ ਮਨ ਮਹਿ ਜਾਣੈ, ਜਿ ਜਿਤਨਾ ਕਿਛੁ ਬਿਨਾ ਪਰਮੇਸੁਰ ਕੇ ਨਾਮ ਤੇ ਹੈ, ਸੁ ਤਿਤਨਾ ਕਿਛੁ ਨਾਹੀ, ਸਭੁ ਮਿਥਿਆ ਹੈ । ਅਰੁ ਗੁਰੂ ਕਉ ਮਿਲਿ ਕਰਿ ਮਨ ਮਹਿ ਗਿਆਨੁ ਉਪਜੈ, ਪਰਮੇਸੁਰ ਕੇ ਗੁਣਾਨਵਾਦ ਸਿਮਰੈ, ਦੁਤੀਆ[5] ਧਿਆਨੁ ਛੋਡਿ ਦੇਇ, ਤਉ ਏਸੁ ਕੀ ਪਰਮ ਗਤਿ ਹੋਇ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਸ ਕਉ ਜਿ ਮਾਇਆ ਕੇ ਅਰੁ ਮੋਹ ਕੇ ਜਿ ਬੰਧਨ ਪਰੇ ਹੈਂ, ਸੁ ਪਰਮੇਸੁਰ ਕੇ ਗੁਣ ਨਾਹੀ ਗਾਵਣੇ ਮਿਲਤੇ । ਬਾਬਾ ਜੀ ! ਅਬ ਕਿਰਪਾ ਕਰਿ ਕਰਿ ਕਹੀਐ । ਦੇਖਾਂ, ਓਹੁ ਏਹੋ ਮਾਇਆ ਮੋਹ ਕੇ ਬੰਧਨ ਹੈਂ ਕਿ ਅਉਰ ਕੋਈ ਬੰਧਨ ਹੈਂ । ਬੰਧਿਆ ਜਿ ਮਾਨੁਖੁ ਹੋਤਾ ਹੈ, ਸੁ ਓਸ ਕੇ ਬੰਧਨ ਦਿਸਟਿ ਆਵਤੇ ਹੈਂ । ਜਿ ਭਾਈ ਏਹੁ ਬੇੜੀ ਸਾਥਿ ਬੰਧਿਆ ਹੈ, ਏਹੁ ਰਸੜੇ ਸਾਥਿ ਬੰਧਿਆ ਹੈ । ਏਹੁ ਕੋਠੜੀ ਮਹਿ ਦੇ ਕੈ ਕਿਵਾੜ ਕੁਲਫ ਜੜਿ ਛੋਡਿਆ ਹੈ ਜੀ । ਏਹੁ ਜੀਉ ਜੁ ਕਿਤੀ ਬੰਧਨਿ ਬੰਧਿਆ ਹੈ, ਸੁ ਬੰਧਨੁ ਭੀ ਦਿਸਟਿ ਕੋਈ ਨਾਹੀ ਪੜਤਾ ਜੀ । ਅਬ ਹਮ ਕਉ ਏਸੁ ਮਨ ਕਾ ਜਿ ਬੰਧਨੁ ਹੈ, ਸੋ ਭੀ ਬਤਾਈਐ, ਦਿਖਾਈਐ । ਅਰੁ ਜਿਤੁ ਕਰਿ ਕਰਿ ਉਸ ਬੰਧਨ ਤੇ ਹਮ ਛੂਟਹਿ, ਮੁਕਤਿ ਹੋਵਹਿ, ਸੋ ਪੈਂਡਾ ਭੀ ਬਤਾਈਐ, ਜਿਤੁ ਕਰਿ ਕਰਿ ਹਮ

---

[1]ਮਿਲੇ ਪੋਥੀ ਵਿਚ "ਨਿਲੇ" ਹੈ । [2]ਝਗੜਾ । [3]ਪਵਿੱਤਰ । [4]ਜਿਤਨੀ । ਪੋਥੀ ਵਿਚ "ਤੇਤੀ ਕਿਛ ਨਾਹੀ" ਹੈ ।
[5]ਦੂਜੇ ਪਾਸੇ ਦਾ ।

ਤੇਰੇ ਪ੍ਰਸਾਦਿ ਸੁਖੁ ਪਾਵਹਿ, ਸੋਈ ਕਿਛੁ ਕਰੀਐ'' । ਤਬ ਗੁਰੂ ਨਾਨਕ ਜੀ ਕਹਿਆ ਜਿ ਸੁਨਹੁ ਪੁਰਖਹੁ !

ਹਉਮੈ ਬੰਧਨ ਬੰਧਿ ਭਵਾਵੈ ॥
ਨਾਨਕ ਰਾਮ ਭਗਤਿ ਸੁਖੁ ਪਾਵੈ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਏਸੁ ਕਉ ਜਿ ਬੰਧਨ ਹੈਂ, ਸੁ ਏਸੁ ਹੰਉਮੈ ਕੇ ਹੈਂ । ਏਸੇ ਹਉਮੈ ਕੇ ਬੰਧਨ ਕਾ ਬਾਂਧਿਆ ਏਹੁ ਅਨੇਕ ਜੂਨੀ ਮਹਿ ਭ੍ਰਮਤਾ ਫਿਰਤਾ ਹੈ । ਅਰੁ ਏਸ ਕਉ ਜਿ ਸੁਖੁ ਪ੍ਰਾਪਤਿ ਹੋਇ, ਸੁ ਰਾਮ ਕੀ ਭਗਤਿ ਕਰਿ ਕਰਿ ਹੋਇ । ਬਿਨਾ ਸ੍ਰੀ ਰਾਮ ਕੀ ਭਗਤਿ ਥੀ ਏਸੁ ਕਉ ਸੁਖੁ ਪ੍ਰਾਪਤਿ ਕਬਹੂ ਨਾਹੀ ਹੋਤਾ'' । ਤਬ ਉਨਹੁ ਦੋਨੋ ਕਰ[1] ਜੋਰਿ ਕਰਿ ਗੁਰੂ ਬਾਬੇ ਨਾਨਕ ਜੀ ਕਉ ਨਮਸਕਾਰੁ ਕੀਆ, ਅਰੁ ਉਠਿ ਕਰਿ ਲੰਬੇ ਆਸਨਿ ਹੋਇ ਕਰਿ ਡੰਡਉਤ ਕੀਆ । ਬਹੁੜਿ ਸਾਤ ਬੇਰ ਪ੍ਰਦਖਨਾ ਦੇ ਕਰਿ ਗੁਰੂ ਬਾਬੇ ਜੀ ਕੇ ਚਰਨਾ ਉਪਰਿ ਗਿਰਿ ਪੜੇ, ਅਰੁ ਏਹੀ ਕਹੈਂ ਜਿ, "ਵਾਹਗੁਰੁ ਬਾਬਾ ਨਾਨਕੁ ! ਧੰਨੁ ਗਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ" । ਤਬ ਉਨਹੁ ਕਹਿਆ ਜਿ, "ਗੁਰਦੇਵ ਜੀ ! ਹਮ ਤੇਰੀ ਸਰਨਿ ਪੜੇ ਹੈਂ, ਜਿਉ ਜਾਨਹਿ ਤਿਉ ਹਮਾਰੀ ਗਤਿ ਕਰਿ" । ਤਬ ਗੁਰੂ ਬਾਬਾ ਨਾਨਕੁ ਪੂਰਨੁ ਪੁਰਖੁ ਉਨ ਕੇ ਰਿਦੇ ਕੀ ਭਾਵਨੀ ਜਾਨਿ ਕਰਿ ਉਨਿ ਪਰਿ ਦੋਇਆ ਨਾਥੁ ਭੋਇਆ । ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਹੁ ਉਠਿ ਬੈਠਹੁ, ਤੁਮਾਰਾ ਕਾਰਜੁ ਪਰਮੇਸੁਰ ਰਾਸਿ ਕੀਆ ਹੈ । ਤਬ ਗੁਰੂ ਬਾਬੇ ਉਨ ਕੀ ਓਰ[2] ਜੁ ਕ੍ਰਿਪਾ ਕੀ ਦ੍ਰਿਸਟਿ ਭਰਿ ਦੇਖਿਆ, ਸੁ ਉਨ ਕੀ ਜਿ ਰਿਦੇ ਮਹਿ ਹਉਮੈ ਗਾਂਠਿ[3] ਥੀ, ਸੁ ਚਟਕ[4] ਦੇ ਛੂਟਿ ਗਈ । ਓਇ ਬ੍ਰਹਮ ਕੇ ਬੇਤੇ ਭਏ । ਗੁਰੂ ਬਾਬੇ ਜੀ ਕੀ ਉਸਤਤਿ ਲੇ ਉਠੇ । ਲਾਗੇ ਗੁਰੂ ਗੁਰੂ ਜਪਣੇ । ਬੋਲਹੁ ਵਾਹਗੁਰੂ ।

॥ ਸਲੋਕੁ ॥

ਰਾਮ ਨਾਮ ਕੇ ਸਿਮਰਨੇ, ਪਾਪੀ ਕੀ ਗਤਿ ਹੋਇ ॥
ਨਾਨਕ ਦਾਸ ਬਿਨੁ ਰਾਮ ਨਾਮ, ਮੁਕਤਾ ਹੋਇ ਨ ਕੋਇ ॥ ੧੦ ॥

ਬੋਲਹੁ ਵਾਹਗੁਰੂ । ਧੰਨੁ ਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੭ ॥ ੨੫੫ ॥ ੨੫੫ ॥

---

# ਪਾਰਬ੍ਰਹਮ ਅਗੇ ਅਰਦਾਸ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਕਰਤਾਰਪੁਰ ਤੇ ਬਾਹਰ ਕਉ ਗਮੇ[5], ਤਮਾਸਾ ਜੰਗਲ ਮਹਿ ਕਾ ਦੇਖਣੇ ਕਉ । ਤਬ ਜਿਉ ਬਾਹਰਿ ਗੁਰੂ ਬਾਬਾ ਚਲਿਆ ਜਾਤਾ ਥਾ, ਤਿਉ ਦੇਖੈ, ਤਉ ਏਕੁ ਗੋਂਦਿਲੁ[6] ਗਊਆਂ ਕਾ ਹੈ ਅਰੁ ਸਾਥੇ

---

[1]ਹਥ । [2]ਦਿਸ਼ਾ, ਤਰਫ਼ । [3]ਗੰਢ । [4]ਝੱਟਪਟ, ਤੁਰਤ । [5]ਜਾਣਾ, ਫਿਰਨਾ । [6]ਗਾਈਆਂ ਦੀ ਚਰਾਂਦ ।

ਗੋਇਲੀ[1] ਉਨ੍ਹ ਕਾ ਚਰਾਵਨਹਾਰਾ ਹੈ। ਤਹਾ ਗੁਰੂ ਬਾਬਾ ਜਾਇ ਖਲਾ ਹੋਇਆ। ਜਬ ਦੇਖੈ ਤਉ ਤਹਾ ਵਡਾ ਘਾਸੁ ਹੈ, ਅਰੁ ਧਰਤੀ ਸਭ ਹਰੀਆਵਲ ਹੋਇ ਰਹੀ ਹੈ, ਅਰੁ ਬਹੁਤੁ ਗਊਆਂ ਹੈਨਿ। ਅਰੁ ਓਇ ਗੋਇਲੀ ਤਿਨ੍ਹਾਂ ਗਊਆਂ ਕਉ ਖਲੇ ਘਾਸੁ ਚਰਾਵਤੇ ਹੈਨਿ। ਤਬ ਗੁਰੂ ਬਾਬੇ ਤਹਾ ਖਲੇ ਹੋਇ ਕਰਿ ਉਨ੍ਹ ਕਾ ਤਮਾਸਾ ਦੇਖਿਆ। ਤਿਨ੍ਹਾਂ ਗਊਆਂ ਕਉ ਘਾਸੁ ਚਰਤੀਆਂ ਕਉ ਦੇਖਿ ਕਰਿ ਗੁਰੂ ਬਾਬਾ ਬਹੁਤੁ ਖੁਸੀ ਹੋਇਆ। ਜਾਂ ਦੇਖੇ ਤਾਂ ਗਊਆਂ ਖਰੀਆਂ ਖੁਸੀ ਹੈਨਿ, ਕਿਸੀ ਰਾਜੇ ਕੀਆਂ ਹੈਨਿ। ਤਬ ਗੁਰੂ ਬਾਬੇ ਕਹਿਆ ਜਿ ਆਜ ਮੈ ਈਹਾਂ ਇਨ੍ਹਾਂ ਗਊਆਂ ਕਾ ਤਮਾਸਾ ਦੇਖਾਂਗਾ। ਤਬ ਸਾਰਾ ਦਿਨੁ ਉਨ੍ਹਾਂ ਗਊਆਂ ਚਰਤੀਆਂ ਫਿਰਤੀਆਂ ਕਾ ਤਮਾਸਾ ਗੁਰੂ ਬਾਬੇ ਨਾਨਕ ਜੀ ਦੇਖਿਆ। ਜਿਉ ਜਿਉ ਓਹੁ ਪਾਲੀ ਗੋਇਲੀ ਉਨ੍ਹਾਂ ਗਊਆਂ ਕਉ ਮੋੜਿ ਮੋੜਿ, ਹਟਾਇ ਹਟਾਇ, ਫੇਰਿ ਫੇਰਿ ਚਰਾਵਤੇ ਥੇ, ਸਿ ਉਨ੍ਹ ਕਾ ਤਮਾਸਾ ਸਭੁ ਦੇਖਿਆ। ਦੇਖਿ ਦੇਖਿ ਅਰੁ ਖੁਸੀ ਹੋਇਆ। ਤਬ ਓਇ ਜਿ ਗੋਇਲੀ ਚਰਾਵਨਹਾਰੇ ਥੇ, ਸਿ ਸਾਰਾ ਦਿਨੁ ਗਊਆਂ ਕਉ ਚਰਾਇ ਕਰਿ ਓਨ੍ਹਾਂ ਗੋਹੜਾਂ ਮਹਿ ਜਹਾ ਉਨ ਕਾ ਬੈਠਣੇ ਕਾ ਠਉੜ ਥਾ, ਤਹਾਂ ਆਣਿ ਬੈਠਾਈਆਂ। ਜਬ ਓਇ ਚਰਾਇ, ਪੀਆਲਿ, ਰਜਾਇ ਕਰਿ ਘੇਰਿ ਲੇ ਆਏ, ਤਬ ਉਨ ਕਾ ਮਨੁ ਬਹੁਤੁ ਖੁਸੀ ਹੋਇਆ। ਤਬ ਉਨ ਕੇ ਮਨ ਕਾ ਬਿਗਾਸੁ ਦੇਖਿ ਕਰਿ, ਅਰ ਗਊਆਂ ਕਾ ਸੁਖੁ ਨਿਵਾਸ ਦੇਖਿ ਕਰਿ, ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਖੁਸੀ ਹੋਇਆ। ਜਬ ਖੁਸੀ ਹੋਆ ਤਬ ਗਉੜੀ ਰਾਗ ਮਹਿ ਬਾਨੀ ਬੋਲਿ ਉਠਿਆ :—

ਜਿਉ[2] ਗਾਈ ਕਉ ਗੋਇਲੀ ਰਾਖਹਿ[3] ਕਰਿ ਸਾਰਾ ॥
ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ[4] ਸੁਖੁ ਧਾਰਾ ॥ ੧ ॥
ਇਤ ਉਤ[5] ਰਾਖਹੁ ਦੀਨ[6] ਦਇਆਲਾ ॥
ਤਉ ਸਰਣਾਗਤਿ ਨਦਰਿ[7] ਨਿਹਾਲਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਹਾਰਾਜ! ਜਿਉ ਇਨ੍ਹਾਂ ਗਊਆਂ ਕਾ ਖਸਮਾਨਾ[8] ਏਹੁ ਪਾਲੀ, ਜਿ ਹੈ ਗੋਇਲੀ, ਸੋ ਕਰਤਾ ਹੈ, ਚਾਰਨੇ ਕਾ, ਪੀਲਾਵਨੇ ਕਾ, ਰਾਖਨੇ ਕਾ, ਰਾਤਿ ਕਉ ਬੈਠਾਵਨੇ ਕਾ ਤਿਉ ਹਮ ਤੇਰੇ ਢੋਰ[9] ਹਹਿ, ਅਰੁ ਤੂ ਹਮਾਰਾ ਚਰਾਵਨਹਾਰਾ ਹੈਂ। ਤੈਂ ਬਿਨਾ ਹਮਾਰਾ ਅਉਰੁ ਕੋਈ ਨਾਹੀ। ਜਿਉ ਤੂ ਜਾਣਹਿ ਤਿਉ ਰਾਖੁ ਜੀ, ਤੇਨੋ ਸਰਮਾ ਹੈ। ਇਨਹੁ ਢੋਰਹੁ ਕੀ ਨਿਆਈ ਹਮ ਕਿਛੁ ਨਾਹੀ ਜਾਣਤੇ, ਜਿ ਭਲਾ ਕਿਉ ਕਰਿ ਹੋਤਾ ਹੈ, ਅਰੁ ਬੁਰਾ ਕਿਸੁ ਬਾਤ ਮਹਿ ਹੋਤਾ ਹੈ। ਉਨ ਕਾ ਪਾਲੀ ਚਰਾਵਨਹਾਰਾ ਰਖਿਆ ਕਰਤਾ ਹੈ, ਤਬ ਮਨ ਮਹਿ ਖੁਸੀ ਹੋਤਾ ਹੈ। ਇਉ ਜੀ, ਤੂ ਉਨਾਂ ਢੋਰਾਂ ਕੀ ਨਿਆਈ ਈਹਾਂ ਭੀ ਰਾਖੁ ਅਰੁ ਊਹਾਂ ਭੀ ਰਾਖੁ! ਆਪਣੀ ਕਿਰਪਾ ਕੀ ਦਿਸਟਿ ਕਰਿ ਕਰਿ ਦੇਖੁ"। ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ :—

ਜਹ ਦੇਖਉ ਤਹ ਰਵਿ ਰਹੇ ਰਖੁ ਰਖਨਹਾਰਾ ॥
ਤੂੰ ਦਾਤਾ ਭੁਗਤਾ[10] ਤੂੰ ਹੈ ਤੂੰ ਪ੍ਰਾਣ ਅਧਾਰਾ[11] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਪਰਮੇਸੁਰ ਜੀ! ਜਹਾਂ ਜਹਾਂ ਹਉ

---

[1]ਗਵਾਲਾ, ਗਊਆਂ ਨੂੰ ਚਰਾਣ ਵਾਲਾ। [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੨੮, ਗਉੜੀ ਬੈਰਾਗਣਿ ਮਹਲਾ ੧ ॥ [3]ਕਿਵੇਂ ਹੇ ਵਾਹਿਗੁਰੂ! ਤੂੰ ਸੰਭਾਲ ਕਰ ਕੇ ਰਖਦਾ ਹੈਂ। [4]ਅਤੇ ਆਤਮਿਕ ਸੁਖ ਦਿੰਦਾ ਹੈਂ। [5]ਇੱਥੇ ਉੱਥੇ, ਭਾਵ ਸਭ ਥਾਂ। [6]ਹੇ ਗਰੀਬਾਂ ਤੇ ਦਇਆ ਕਰਨ ਵਾਲੇ। [7]ਹੇ ਨਜ਼ਰ ਨਾਲ ਨਿਹਾਲ ਕਰਨ ਵਾਲੇ। [8]ਮਾਲਕੀ। [9]ਪਸ਼ੂ। [10]ਭੋਗਣ ਵਾਲਾ। [11]ਪ੍ਰਾਣਾਂ ਦਾ ਆਸਰਾ।

ਦ੍ਰਿਸਟਿ ਭਰਿ ਦੇਖਤਾ ਹੋਂ, ਤਹਾਂ ਤੂਹੇਂ ਤੂਹੇਂ ਹੈਂ ਜੀ। ਤੈਂ ਬਿਨਾ ਅਵਰੁ ਦੂਸਰਾ ਕੋਈ ਨਾਹੀ। ਸਭਸ ਕਉ ਤੇਰੀ ਹੀ ਰਖਿਆ ਹੈ ਜੀ । ਤੂ ਮੁਝ ਕਉ ਭੀ ਰਾਖੁ । ਜੀ, ਤੂਹੇਂ ਦਾਤਾ ਹੈਂ, ਤੂਹੈਂ ਭੋਗਤਾ ਹੈਂ। ਜੀ, ਬਿਨਾ ਤੈਂ ਥੀਂ ਨ ਕੋਈ ਦਾਤਾ ਹੈ, ਨ ਕਰਤਾ ਹੈ, ਨਾ ਭੋਗਤਾ ਹੈ । ਜੀ, ਮੇਰੇ ਪ੍ਰਾਨ ਕਉ ਅਧਾਰੁ ਜੀਵਨਿ ਤੂਹੀ ਹੈਂ । ਜੀ, ਜਿਵ ਤੂ ਜਾਣਹਿ, ਤਿਵ ਰਾਖੁ, ਉਨ੍ਹਾਂ ਗਊਆਂ ਕੀ ਨਿਆਈ'' । ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਾਰਬ੍ਰਹਮ ਪਾਸਿ ਬੇਨਤੀ ਕਰੀ ਜਿ :—

ਕਿਰਤੁ ਪਇਆ ਅਧ[1] ਉਰਧੀ ਬਿਨੁ ਗਿਆਨ ਬੀਚਾਰਾ ॥
ਬਿਨੁ ਉਪਮਾ[2] ਜਗਦੀਸ ਕੀ ਬਿਨਸੈ ਨ ਅੰਧਿਆਰਾ[3] ॥ ੩ ॥

ਤਿਸੁ ਕਾ ਪਰਮਾਰਥੁ ।—

ਤਬ ਗੁਰੂ ਨਾਨਕ ਜੀ ਕਹਿਆ ਜਿ, ''ਏ ਸ੍ਰੀ ਮਹਾਰਾਜ ਜੀ ! ਤੈਂ ਜਿ ਕਿਰਤੁ ਪਾਇਆ ਹੈ, ਮਾਤਾ ਕੇ ਉਦਰ ਮਹਿ, ਸੋ ਓਹੀ ਹੋਤਾ ਜਾਤਾ ਹੈ । ਪਰੁ ਜੀ, ਬਿਨਾ ਤੇਰੀ ਉਪਮਾ ਤੇ ਏ ਜਗਦੀਸ! ਅਧੇਰਾ ਪਸਰਿ ਜਾਤਾ ਹੈ ਜੀ। ਤੂ ਏਹ ਕਿਰਪਾ ਕਰਿ, ਸੁ ਆਪਨਾ ਨਾਮੁ ਜਸੁ ਦੇਹਿ, ਜਿ ਏਹੁ ਅਧੇਰਾ ਮਿਟਿ ਜਾਇ। ਤੇਰੇ ਨਾਮ ਕਾ ਉਜਾਲਾ ਹੋਇ, ਤਿਮਰੁ ਅੰਧਕਾਰੁ ਮਿਟੈ । ਤਬ ਗੁਰੂ ਬਾਬੇ ਕਉ ਆਗਿਆ ਆਈ ਜਗਦੀਸ ਕੀ, ਜਿ ਏ ਨਾਨਕ ! ਤੈਂ ਜਿ ਸੰਸਾਰ ਪਰਕਿਰਤਿ ਕੀ ਕਿਰਤਿ ਛੋਡੀ, ਅਰੁ ਮੁਝ ਕਉ ਚਾਹਤਾ ਹੈਂ, ਸੁ ਤੇਰੇ ਤਾਈਂ ਏਹ ਬਿਧਿ ਕਿਨਿ ਬਤਾਈ ਹੈ ? ਏਹ ਮੁਕਤਿ ਦੁਆਰੇ ਕੀ ਬਿਧਿ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਜੀ :–

ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ ੪ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ, ''ਸ੍ਰੀ ਪਤਿਤ ਪਾਵਨ ਮਹਾਰਾਜ ! ਤੇਰੀ ਹੀ ਕਿਰਪਾ ਜਦਿ ਭਈ, ਤਬ ਤੈਂ ਹੀ ਦਿਖਾਇਆ, ਜਿ ਏਹੁ ਜਿ ਜਗੁ ਹੈ, ਸਿ ਏਸਿ ਲੋਭਿ ਅਰੁ ਅਹੰਕਾਰਿ ਕਰਿ ਕਰਿ ਬਿਨਸਤਾ ਹੈ । ਸੁ ਏਹੁ ਜਗੁ ਹਮ ਬਿਨਸਤਾ ਦੇਖਿ ਕਰਿ, ਹਮ ਏਸੁ ਜਗਤ ਥੀ ਭਾਗਿ ਕਰਿ ਤੇਰੀ ਸਰਨਿ ਪੜੇ ਗੁਰ ਕੇ ਪ੍ਰਸਾਦਿ । ਤੁਧ ਸਚੇ ਕਾ ਸਚੁ ਦੁਆਰੁ ਹਮਹੁ ਪਾਇਆ, ਜਿਸ ਕਾ ਨਾਸੁ ਕਦੇ ਨਾਹੀ । ਅਵਰੁ ਸਭੁ ਤੈਂ ਨਾਸ ਹੀ ਮਹਿ ਕੀਆ ਹੈ। ਤੇਰੇ ਸਚ ਦੁਆਰ ਕਾ ਨਾਸੁ ਨਾਹੀ, ਤਉ ਤੇਰੇ ਨਾਮ ਕੀ ਸਰਣਿ ਲੀਨੀ ਹੈ'' । ਤਬ ਗੁਰੂ ਬਾਬੇ ਕਉ ਬਹੁੜਿ ਸ੍ਰੀ ਮਹਾਰਾਜ ਕਹਿਆ ਜਿ ''ਨਾਨਕ ! ਜਿਸਿ ਮੇਰੇ ਨਾਮ ਕੀ ਤੈਂ ਸਰਨਿ ਲੀਨੀ ਹੈ, ਸੁ ਮੁਝ ਕਉ ਭੀ ਤੂ ਜਾਣਤਾ ਹੈ, ਜਿ ਮੈ ਕਹਾਂ ਬਸਤਾ ਹੋਂ । ਮੇਰੇ ਮਹਲ ਕੀ ਤੁਝ ਕਉ ਸੋਝੀ ਹੈ । ਤੈਂ ਮੇਰਾ ਮਹਲੁ ਦੇਖਿਆ ਹੈ। ਕਹੈ, ਮਹਾਰਾਜ ! ਮੇਰੀ ਕਿਆ ਸਕਤਿ ਹੈ, ਜੁ ਤੁਝ ਕਉ ਦੇਖਿ ਸਕਉ, ਕੇ ਤੇਰੇ ਮਹਲ ਕਉ ਪਹੁਚਿ ਸਕਉ। ਪਰੁ ਜਦਿ ਤੈਂ ਹੀ ਕ੍ਰਿਪਾ ਕਰੀ, ਤਬ ਸਤਿਗੁਰੁ ਮਿਲਿਆ । ਤਿਸਿ ਸਤਿਗੁਰੁ ਮੁਝ ਕਉ ਤੇਰਾ ਮਹਲੁ ਦਿਖਾਇਆ'' । ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਹਾਂ ਨਾਨਕ ! ਤੁਝ ਕਉ ਜਿ ਗੁਰੂ ਦਿਖਾਇਆ ਹੈ, ਸੁ ਮੇਰਾ ਮਹਲੁ ਤੂ ਕਹੁ ਜਹਾ ਮੈ ਬਸਤਾ ਹੋਂ'' । ਕਹੈ, ''ਜੀ, ਜਿਉ ਤੇਰੀ ਆਗਿਆ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਨਿਜਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥
ਬਿਨੁ ਸਬਦੈ ਥਿਰ ਕੋ ਨਹੀ ਬੂਝੈ ਸੁਖੁ ਹੋਈ ॥ ੫ ॥

---

[1]ਹੇਠ ਉਤੇ, ਭਾਵ ਨਰਕ ਸੁਰਗ । [2]ਸਿਫਤ ਸਲਾਹ । [3]ਪੋਥੀ ਵਿਚ ''ਪਸਰੈ ਅੰਧਿਆਰਾ'' ਹੈ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗਰੀਬ ਨਿਵਾਜ ! ਤੂ ਜਿ ਹੈਂ, ਸਿ ਅਪਾਰੁ ਹੈਂ। ਅਰੁ ਤੇਰਾ ਬਾਸਾ ਜਿ ਹੈ, ਸੁ ਨਿਜੁ ਘਰਿ ਹੈ। ਅਰੁ ਤੂ ਜਿ ਹੈ, ਸਿ ਅਪਰੰਪਰੁ ਹੈਂ, ਤੇਰਾ ਅੰਤੁ ਕੋਈ ਪਾਇ ਨਾਹੀ ਸਕਦਾ। ਪਰੁ ਜੀ ਬਿਨਾ ਤੇਰੇ ਨਾਮ ਸਬਦ ਥੀਂ ਥਿਰੁ ਕੋਈ ਨਾਹੀ। ਜਿ ਕੋਈ ਤੇਰਾ ਨਾਮੁ ਸਬਦੁ ਬੂਝੈ, ਸੋਈ ਸੁਖੁ ਪਾਵੈ। ਅਰੁ ਜੀ ਬਿਨਾ ਤੇਰੇ ਨਾਮ ਸਿਮਰਨ ਥੀਂ ਕਿਆ ਹੋਤਾ ਹੈ, ਏਸੁ ਮਾਨੁਖ ਕੇ ਸਿਰਿ ?"

ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥
ਡੋਲੁ[1] ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥ ੬ ।

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਜੀ ਪਤਿਤ ਪਾਵਨ ! ਬਿਨਾ ਤੇਰੇ ਨਾਮ ਥੀਂ ਏਸੁ ਜੀਵ ਕੇ ਸੰਗਿ ਕਿਛੁ ਚਲਤਾ ਨਾਹੀ। ਨਾ ਕਿਛੁ ਏਹੁ ਆਵਤੀ ਬਰੀਆ[2] ਲੇ ਆਇਆ ਹੈ, ਅਰੁ ਨਾ ਕਿਛੁ ਜਾਤੀ ਬਰੀਆ ਸੰਗਿ ਲੇ ਜਾਇਗਾ। ਅਰੁ ਏਨਿ ਜਿ ਕਰਮ ਕਮਾਏ ਹੈਂ, ਸੁ ਤਿਨ੍ਹ ਕੇ ਲੀਏ ਜਮ ਕੀ ਫਾਸ ਮਹਿ ਫਸਿਆ ਹੈ ! ਕਿਸੁ ਕੀ ਨਿਆਈ ?.ਜਿਉ ਡੋਲੁ ਜੇਵਰੀ ਸੰਗਿ ਬਾਧਿ ਕਰਿ ਕੂਏਂ ਮਹਿ ਮੇਲੀਤਾ ਹੈ, ਅਰ ਕਬਹੂ ਨਿਕਾਲੀਤਾ ਹੈ, ਕਬਹੂ ਆਕਾਸਿ ਲੈ ਜਾਈਤਾ ਹੈ, ਕਬਹੂ ਪਾਤਾਲਿ ਲੇ ਜਾਈਤਾ ਹੈ। ਤਿਸੁ ਡੋਲ ਕੀ ਨਿਆਈ ਏਹੁ ਮਾਨੁਖੁ ਕਾਲ ਕੇ ਵਸਿ ਹੈ। ਜੇਵਰੀ ਗਲੇ ਮਹਿ ਬਾਧਿ ਕਰਿ ਜੂਨੀ ਮਹਿ ਫੇਰੀਤਾ ਹੈ। ਕਬ ਹੀ ਊਚ ਕਰੀਤਾ ਹੈ, ਕਬਹੂ ਨੀਚੁ ਕਰੀਤਾ ਹੈ। ਕਬਹੂ ਸੁਰਗਿ ਲੇ ਜਾਈਤਾ ਹੈ, ਕਬਹੂ ਪਤਾਲਿ ਲੇ ਜਾਈਤਾ ਹੈ, ਕਬਹੂ ਮਿਰਤ ਮੰਡਲ ਮਹਿ। ਸੁ ਇਉ ਹੀ ਪੜਿਆ ਭਰਮਾਈਤਾ ਹੈ ਜੀ। ਤੇਰੇ ਨਾਮ ਸਿਮਰਨ ਬਿਨਾ ਏਸੁ ਜੀਅ ਕਉ ਐਸੇ ਦੁਖੁ ਪ੍ਰਾਪਤਿ ਆਇ ਹੋਤੇ ਹੈਂ। ਬਿਨਾ ਤੇਰੇ ਨਾਮ ਸਿਮਰਨ ਥੀਂ ਜੀ, ਏਹ ਤਉ ਨਾਮ ਬਿਹੂਣਿਅਹੁ ਕੀ ਗਤਿ ਭਈ। ਪਰੁ ਜੀ ਨਾਮ ਤੇਰੇ ਕੀ ਕਵਨ ਵਡਿਆਈ ਹੈ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਗੁਰਮਤਿ ਨਾਮੁ ਨ ਵੀਸਰੈ ਸਹਜੇ[3] ਪਤਿ ਪਾਈਐ ॥
ਅੰਤਰਿ ਸਬਦੁ ਨਿਧਾਨ[4] ਹੈ ਮਿਲਿ ਆਪੁ ਗਵਾਈਐ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸ੍ਰੀ ਮਹਾਰਾਜ ! ਅੰਤਰੁ ਕੇ ਵਿਖੇ ਜੋ ਤੇਰਾ ਨਾਮੁ ਹੋਇ, ਤਬ ਏਸੁ ਤੇਰੇ ਨਾਮ ਸਬਦ ਸਾਥਿ ਮਿਲਿ ਕਰਿ, ਏਸੁ ਕਾ ਗਰਬੁ ਜਾਇ। ਸੁ ਗਰਬੁ ਤਬ ਜਾਇ, ਜਬ ਗੁਰੂ ਕੀ ਮਤਿ ਏਸੁ ਕੇ ਮਨਿ ਆਵੈ। ਤਬ ਏਸੁ ਕੀ ਪਤਿ ਦਰਗਹ ਰਹੈ ਜਾਂ ਗੁਰੂ ਕੇ ਸਬਦ ਕੀ ਚਾਲ ਚਲੈ। ਪਰੁ ਗੁਰ ਕਾ ਸ਼ਬਦੁ ਮਨ ਮਹਿ ਆਵੈ, ਸੁ ਕਿਸੁ ਤੇ ਆਵੈ, ਅਰੁ ਕਿਸੁ ਤੇ ਪਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ[5] ॥
ਨਾਨਕ ਮੇਲੁ[6] ਨ ਚੂਕਈ ਲਾਹਾ ਸਚੁ ਪਾਵੈ ॥ ੮ ॥ ੧ ॥

---

[1]ਇਹ ਜੀਵ ਖੂਹ ਦੇ ਡੋਲ ਵਾਕਰ ਹੈ, ਜੋ ਰੱਸੀ ਨਾਲ ਕੱਸ ਕੇ ਬੱਧਾ ਹੈ ਤੇ ਇਹ ਕਦੇ ਅਕਾਸ਼ (ਉਪਰ) ਜਾਂਦਾ ਹੈ ਤੇ ਕਦੇ ਪਾਤਾਲ (ਹੇਠਾਂ) ਜਾਂਦਾ ਹੈ; ਭਾਵ ਇਹ ਹੈ ਕਿ ਊਚ ਨੀਚ ਜੂਨੀਆਂ ਦੇ ਗੇੜੇ ਕਢਦਾ ਹੈ। [2]ਵਾਰੀ। [3]ਸੁਭਾਵਕ ਹੈ। [4]ਨਿਧੀਆਂ ਦਾ ਘਰ। [5]ਉਸ ਦੀ ਗੋਦੀ ਵਿਚ ਸਮਾਂਦਾ ਹੈ। ਪੋਥੀ ਵਿਚ "ਨਜਰ ਕਰੇ ਜਾਂ ਆਪਣੀ" ਹੈ। [6]ਇਹ ਸੰਜੋਗ ਟੁਟਦਾ ਨਹੀਂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਜਗਦੀਸ ! ਜਾਂ ਤੂ ਆਪਣੀ ਮਿਹਰ ਕੀ ਨਜਰਿ ਕਰਿ ਦੇਖਹਿ, ਤਬ ਗੁਰੂ ਅਰੁ ਗੁਰੂ ਕਾ ਸਬਦੁ ਪ੍ਰਾਪਤਿ ਹੋਇ । ਤਬ ਏਸੁ ਕਉ ਗੁਣੁ ਪ੍ਰਗਾਸ ਹੋਇ, ਤਬ ਏਹੁ ਤੇਰੇ ਸੰਗਿ ਸਮਾਵੈ, ਤਬ ਏਸੁ ਕੇ ਮੇਲ ਥੀਂ ਏਹੁ ਚੁਕੇ ਨਾਹੀ, ਅਮੋਲਕ ਵਸਤੁ ਪ੍ਰਾਪਤਿ ਹੋਇ । ਏ ਪਾਰਬ੍ਰਹਮ ਜੀ ! ਤੇਰੇ ਸੰਗਿ ਜਦਿ ਏਸੁ ਜੀਵ ਕਾ ਨਿਵਾਸੁ ਹੂਆ, ਤਬ ਹੋਰ ਬਾਤ ਸਭਿ ਬਿਸਰਿ ਗਈ, ਏਕ ਪਰਮੇਸੁਰ ਊਪਰਿ ਆਇ ਰਹੀ । ਏਸ ਕਉ ਏਹੁ ਨਾਮ ਕਾ ਲਾਹਾ ਪ੍ਰਾਪਤਿ ਹੂਆ, ਜਨਮੁ ਸਵਰਿਆ, ਜਬ ਤੇਰੀ ਸੁਭ ਦ੍ਰਿਸਟਿ ਹੋਈ" । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੇਰੇ ਏਕ ਜੀਵ ਕੀ ਕਿਆ ਚਲੀ ਹੈ ? ਏਹੁ ਜਿ ਸਾਰਾ ਜਗਤੁ ਹੈ, ਸੁ ਮੈ ਤੇਰੇ ਹੀ ਪੀਛੈ ਮੁਕਤਿ ਕਰਨਾ ਹੈ। ਤੂ ਮੇਰਾ ਹੀ ਰੂਪੁ ਹੈਂ । ਮੁਝ ਮਹਿ ਅਰੁ ਤੁਝ ਮਹਿ ਭੇਦੁ ਕਿਛੁ ਨਾਹੀ, ਮੈ ਤੂ ਬਖਸਿਆ ਹੈਂ" । ਤਬ ਗੁਰੂ ਬਾਬੇ ਨਾਨਕ ਜੀ ਆਨੰਦਮਾਨ ਹੋਇ ਕੈ ਡੰਡਵਤ ਕਰੀ । ਤਬ ਸ੍ਰੀ ਮਹਾਰਾਜ ਕੀ ਆਗਿਆ ਹੋਈ ਜਿ, "ਏ ਨਾਨਕ ! ਤੂ ਮੇਰਾ ਨਾਮੁ ਸਿਮਰਿ ਅਰੁ ਸਿਮਰਾਇ ਭੀ, ਤੁਮ ਕਉ ਮੇਰੀ ਆਗਿਆ ਹੈ । ਬੋਲਹੁ ਵਾਹਗੁਰੂ ।

॥ ਸਲੋਕੁ ॥

ਕੰਨੀ ਸੁਨੀਐ ਜਿ ਨਿਕਟਿ ਹੈ, ਦੇਖਨ ਕਾ ਦੂਰਿ ਠਾਉ ॥
ਜਾਕੋ ਮਰਮੁ[1] ਨ ਪਾਈਐ, ਦਾਸ ਨਾਨਕ ਸਿਮਰਿਉ ਨਾਉ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਗੁਰੂ ਸਤਿ । ਗੁਰੂ, ਗੁਰੂ, ਗੁਰੂ, ਗੁਰੂ, ਗੁਰੁ, ਗੁਰੁ ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ । ਸਤਿਗੁਰੂ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੯ ॥ ੨੫੬ ॥ ੨੫੬ ॥



# ਸਚ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਤਿਸ ਗੋਇਲ ਕਾ ਕਉਤਕੁ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਫੇਰਿ ਕਰਤਾਰ ਪੁਰਿ ਆਇਆ । ਤਬ ਦਿਨ ਕਿਤਨੇ ਕਿ ਬੀਤੇ ਥੇ, ਅਰੁ ਗੁਰੂ ਬਾਬਾ ਅਪਨੀ ਧਰਮਸਾਲਾ ਕੇ ਵਿਖੇ ਬੈਠਾ ਥਾ । ਅਰੁ ਇਕਿ ਗੋਵਿੰਦ ਲੋਕ ਆਇ ਗਏ । ਤਿਨ੍ਹ ਆਇ ਨਮਸਕਾਰੁ ਕੀਆ । ਤਬ ਗੁਰੂ ਬਾਬੇ ਉਨ੍ਹ ਕਉ ਆਦਰ ਸਾਥਿ ਕਹਿਆ ਜਿ, "ਆਵਹੁ ਸਾਧਹੁ ਜੀ ! ਆਈਐ ਜੀ, ਭਲੇ ਹੋ ਜੀ ?" ਤਬ ਉਨ੍ਹਹੁ ਕਹਿਆ ਜਿ, "ਜੀ, ਤੇਰੇ ਪ੍ਰਸਾਦਿ ਭਲੇ ਹੈ ਜੀ" । ਤਬ ਉਨ੍ਹਹੁ ਦੋਨੋ ਹਾਥ ਜੋੜਿ ਕਰ ਬੇਨਤੀ ਕਰੀ ਜਿ, 'ਬਾਬਾ ਜੀ ਸਲਾਮਤਿ ! ਹਮਹੁ ਘਰ ਬਾਰ ਛੋਡੇ, ਮਾਲੁ ਧਨੁ ਛੋਡਿਆ, ਅਰੁ ਅਤੀਤ ਹੋਇ ਨਿਕਲੇ । ਪਰੁ ਜੀ ਹਮ ਕੋ ਕਿਛੁ ਸੋਝੀ ਨਾਹੀ ਪੜਤੀ । ਅਬ ਹਮ ਹੈਰਾਨ ਹੋਇ ਰਹੇ ਹੈਂ । ਹਮ ਕਰਹਿ, ਸੁ ਕਿਆ ਕਰਹਿ ਜੀ ? ਅਤੀਤ ਮਾਰਗ ਕੀ ਚਾਲ ਜਿ ਹੈ, ਸੁ ਕਿਉ ਕਰਿ ਹੈ ਜੀ ? ਕ੍ਰਿਪਾ ਕਰਿ ਕੈ ਤੂ ਹਮ ਕਉ ਬਤਾਉ" । ਤਬ ਗੁਰੂ ਬਾਬੇ ਜੀ ਗਉੜੀ ਰਾਗ ਮਹਿ ਉਪਦੇਸੀ ਬਾਨੀ ਬੋਲਿ ਉਠਿਆ ਜਿ :—

---

[1]ਭੇਤ ।

ਬੋਲਹਿ[1] ਸਾਚੁ ਮਿਥਿਆ ਨਹੀ ਰਾਈ[2] ॥
ਚਾਲਹਿ ਗੁਰਮੁਖਿ[3] ਹੁਕਮਿ ਰਜਾਈ ॥
ਰਹਹਿ ਅਤੀਤ[4] ਸਚੇ ਸਰਣਾਈ ॥ ੧ ॥
ਸਚ ਘਰਿ ਬੈਸੈ ਕਾਲੁ ਨ ਜੋਹੈ ।
ਮਨਮੁਖ[5] ਕਉ ਆਵਤ ਜਾਵਤ ਦੁਖੁ ਮੋਹੈ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਗੋਵਿੰਦ ਲੋਕਹੁ ! ਅਤੀਤ ਮਾਰਗ ਕੀ ਚਾਲ ਇਉ ਹੈ । ਜਿ ਪ੍ਰਥਮੇ[6] ਤਉ ਝੂਠੁ ਨਾਹੀ ਬੋਲਣਾ, ਸਚੁ ਹੀ ਬੋਲਣਾ, ਅਰੁ ਗੁਰ ਕਉ ਮਿਲਿ ਕਰਿ ਗੁਰਮਤਿ ਕੀ ਚਾਲ ਚਲਹਿ । ਜਿ ਕਿਛੁ ਦੁਖੁ ਸੁਖੁ ਵਰਤੈ, ਸੁ ਸਭੁ ਹੁਕਮੁ ਹੀ ਕਰਿ ਮਾਨਹੁ । ਜਿ ਜਿ ਕਿਛੁ ਹੂਆ ਹੈ, ਅਰੁ ਹੋਇਗਾ, ਸੁ ਸਭੁ ਹੁਕਮੁ ਪਰਮੇਸੁਰ ਕਾ ਹੈ । ਓਹੀ ਅਤੀਤ ਸਚੇ ਹੈਂ, ਜਿਨ ਕਉ ਏਹ ਚਾਲ ਬਨਿਆਈ ਹੈ, ਤੇਈ ਅਤੀਤ ਹੈ । ਓਹੀ ਅਤੀਤ ਪਰਮੇਸੁਰ ਕੀ ਸਰਨਿ ਹੈਂ, ਜਿਨ੍ ਕੇ ਮਨਿ ਸਚੁ ਹੈ, ਅਰੁ ਮੁਖਿ ਸਚੁ ਹੈ । ਅਰੁ ਅਨਦਿਨੁ ਸਚ ਹੀ ਕੇ ਘਰਿ ਰਹਤੇ ਹੈਂ, ਤਿਨ ਕੇ ਨਿਕਟਿ ਨਾਹੀ ਕਾਲੁ ਆਵਤਾ । ਅਰੁ ਜੋ ਗੁਰਮੁਖ ਨਾਹੀ ਮਨਮੁਖ ਹੈਂ, ਤਿਨ ਕਉ ਆਵਣ ਹੀ ਜਾਣ ਮਹਿ ਦੁਖੁ ਜਮੁ ਦੇਤਾ ਹੈ''। ਤਬ ਉਨਹੁ ਕਹਿਆ ਜਿ ਬਾਬਾ ਜੀ ਸਲਾਮਤਿ ! ਦੇਖਾ ਜੀ, ਨਾਮ ਕਾ ਰਸੁ ਕਿਉ ਕਰਿ ਪਾਇਆ ਜਾਇ, ਜਿਤੁ ਸੁਖੁ ਪਾਈਐ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਿ ਹੇ ਪੁਰਖਾ !

ਅਪਿਉ[7] ਪੀਅਉ ਅਕਥੁ ਕਥਿ ਰਹੀਐ ॥
ਨਿਜ[8] ਘਰਿ ਬੈਸਿ ਸਹਜ ਘਰੁ ਲਹੀਐ ॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥ ੨ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੇ ਪੁਰਖਾ ! ਤੁਮ ਜਿ ਏਹ ਬਾਤ ਕਹਤੇ ਹਹੁ, ਸਿ ਇਉ[6] ਹੈ । ਏਹੁ ਜਿ ਪਰਮੇਸੁਰ ਕਾ ਰਸੁ ਹੈ, ਸਿ ਅਪਿਓ ਹੈ, ਕਿਨੈ ਨਾਹੀ ਪੀ ਸਕਿਆ । ਅਰੁ ਜਬ ਏਹੁ ਅਪਿਓ ਪੀਵੈ, ਤਉ ਹੀ ਹਰਿ ਜਨੁ ਹੋਇ । ਜਬ ਸਹਜ ਕੇ ਘਰਿ ਰਹੈ, ਤਬ ਨਿਜ ਘਰਿ ਪਰਮੇਸੁਰ ਕੇ ਧਾਮ[9] ਮਹਿ ਏਹੁ ਬਸੈ । ਜਬ ਏਹੁ ਹਰਿ ਰਸਿ ਰਚੈ, ਤਬ ਏਸ ਕਉ ਏਹੁ ਸੁਖੁ ਪ੍ਰਾਪਤਿ ਹੋਇ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਦਿਖਾ, ਏਹ ਚਾਲ ਨਿਹਚਲੁ ਕਿਉ ਕਰਿ ਨਿਬਹੈ ? ਮਾਇਆ ਜਿ ਹੈ, ਸੁ ਏਸ ਕਉ ਡੋਲਾਇ ਲੇ ਜਾਤੀ ਹੈ । ਨਾ ਸਿਮਰਨੁ, ਨਾ ਧਿਆਨੁ, ਨਾ ਸਹਜੁ, ਕਿਛੁ ਰਹਣ ਨਾਹੀ ਦੇਤੀ । ਦੇਖਾਂ, ਏਹੁ ਕਿਉ ਕਰਿ ਨਿਹਚਲੁ ਸਿਮਰਨੁ ਉਸ ਜਿਨਸ ਕੀ ਚਾਲ ਚਲੈ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਭਾਈ ਰਾਮ ਜੀ ਕੇ ਲੋਕਹੁ ! ਤੁਮ ਜਿ ਕਹਤੇ ਹੋ, ਸੁ ਭਲੀ ਕਹਤੇ ਹੋ । ਪਰੁ ਤਿਸ ਕਾ ਬੀਚਾਰੁ ਤੁਮ ਸੁਨਿ ਲੇਹੁ'' :—

---

[1]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪਨਾ ੨੨੭ । [2]ਰਾਈ ਭਰ, ਰਤਾ ਵੀ । [3]ਉਹ ਧਰਮੀ ਪੁਰਸ਼ ਜੋ ਗੁਰੂ ਵੱਲ ਮੂੰਹ ਕਰਕੇ ਚਲਦਾ ਹੈ ਭਾਵ ਆਪਣੀ ਜ਼ਿੰਦਗੀ ਦੀ ਡੋਰ ਗੁਰੂ ਦੇ ਹਥ ਫੜਾ ਕੇ ਚਲਦਾ ਹੈ । [4]ਵਿਰੱਕਤ, ਨਿਰਲੇਪ । [5]ਉਹ ਅਧਰਮੀ ਪੁਰਸ਼ ਜੋ ਆਪਣੇ ਮਨ ਵੱਲ ਮੂੰਹ ਕਰਕੇ ਚਲਦਾ ਹੈ, ਆਪ-ਹੁਦਰਾ । [6]ਪਹਿਲੀ ਗੱਲ । [7]ਅੰਮ੍ਰਿਤ । [8]ਪੋਥੀ ਵਿਚ ਇਨ੍ਹਾਂ ਦੋ ਤੁਕਾਂ ਦੀ ਤਰਤੀਬ ਹੇਠ ਉਤੇ ਕਰਕੇ ਹੈ, ਅਖੀਰਲੀ ਤੁਕ ਦੂਸਰੀ ਥਾਂ ਤੇ ਹੈ । [9]ਘਰ ਭਾਵ ਪਰਮੇਸ਼ਰ ਦੀ ਹਜ਼ੂਰੀ ਵਿਚ ।

ਗੁਰਮਤਿ ਚਾਲ[1] ਨਿਹਚਲ ਨਹੀਂ ਡੋਲੈ ॥
ਗੁਰਮਤਿ ਸਾਚਿ[2] ਸਹਜਿ ਹਰਿ ਬੋਲੈ ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ[3] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਹੇ ਪੁਰਖਾ ! ਜਬ ਇਸ ਕਉ ਗੁਰੂ ਕੀ ਮਤਿ ਆਵੈ, ਤਬ ਏਹੁ ਨਿਹਚਲੁ ਚਾਲ ਚਲੈ, ਡੋਲੈ ਨਾਹੀ। ਗੁਰੂ ਕੇ ਪ੍ਰਸਾਦਿ, ਏਹੁ ਸਚ ਕੇ ਘਰ ਮਹਿ ਰਹੈ। ਗੁਰ ਕੇ ਪ੍ਰਸਾਦਿ ਏਹੁ ਸਚ ਸਹਜ ਘਰਿ ਨਿਹਚਲੁ ਅਕਥੁ ਕਥੈ। ਹਰਿ ਕੇ ਨਾਮ ਕਉ ਅਖੰਡ ਸਿਮਰੈ, ਗੁਰ ਕੀ ਮਤਿ ਸਿਉ ਇਹੁ ਅੰਬ੍ਰਿਤੁ ਪੀਵੈ ! ਤਤੁ ਪਰਮੇਸੁਰ ਕਉ ਮਥਿ ਕਰਿ ਪਰਮੇਸ਼ੁਰ ਕਾ ਨਾਮੁ ਸਿਮਰੈ, ਗੁਰਮਤਿ ਕਰਿ ਕਰਿ ਏਹੁ ਡੋਲੈ ਨਾਹੀ"। ਤਬ ਉਨਹੁ ਕਹਿਆ ਜਿ "ਬਾਬਾ ਜੀ ਸਲਾਮਤ ! ਸਤਿਗੁਰ ਕੀ ਮਤਿ ਜਿ ਆਵੈ, ਸੁ ਕਿਉ ਕਰਿ ਆਵੈ ? ਜਿਸੁ ਗੁਰ ਕੀ ਮਤਿ ਤੇ ਪਰਮ ਨਿਧਾਨੁ ਪਾਈਐ, ਸੁ ਕਿਉ ਕਰਿ ਜਾਣੀਐ, ਜਿ ਉਹ ਸਤਿਗੁਰੂ ਏਹੁ ਹੈ ?" ਤਬ ਗੁਰੂ ਬਾਬੇ ਜੀ ਕਹਿਆ। ਜਿ, "ਏ ਪਰਮੇਸੁਰ ਕੇ ਸੰਤਹੁ ! ਤੁਮ ਸੁਨਿ ਲੇਹੁ" : —

ਸਤਿਗੁਰੁ ਦੇਖਿਆ ਦੀਖਿਆ ਲੀਨੀ ॥
ਮਨੁ ਤਨੁ ਅਰਪਿਓ ਅੰਤਰ[4] ਗਤਿ ਕੀਨੀ ॥੪॥
ਗਤਿ ਮਿਤਿ[5] ਪਾਈ ਆਤਮੁ ਚੀਨੀ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਹੁ ਜੀ ਪਰਮਸੁਰ ਜੀ ਕੇ ਪਿਆਰਿਹੋ ! ਜਹਾਂ ਤੇ ਸਤਿਗੁਰੁ ਦੇਖਿਆ, ਦਰਸਨੁ ਪਾਇਆ, ਦੀਖਿਆ[6] ਲੀਨੀ। ਅਰੁ ਉਸ ਕੀ ਦੀਖਿਆ ਲੇਣੇ ਸਾਥਿ ਅਰੁ ਏਹੁ ਆਪਣਾ ਮਨੁ ਤਨੁ ਧਨੁ ਸਭੁ ਸਤਿਗੁਰ ਆਗੇ ਅਰਪਿ ਰਾਖੈ। ਜਬ ਇਨਿ ਤਨੁ ਮਨੁ ਧਨੁ ਸਭੁ ਸਤਿਗੁਰ ਆਗੇ ਅਰਪਿ ਰਖਿਆ, ਤਬ ਏਸ ਕਉ ਪੂਰਾ ਸਤਿਗੁਰੂ ਸੰਤੁਸਟ ਭਇਆ। ਤਬ ਸਤਿਗੁਰ ਕੇ ਸੰਤੁਸਟ ਹੋਵਣੇ ਸਾਥਿ ਇਸ ਕੇ ਮਨ ਮਹਿ ਆਇ ਗਈ, ਏਨਿ ਆਪਣਾ ਆਤਮਾ ਚੀਨਿਆ। ਤਬ ਜਦਿ ਏਨਿ ਆਤਮਾ ਚੀਨ੍ਹਿਆ, ਤਬ ਏਸੁ ਕੀ ਪਰਮਗਤਿ ਭਈ ਅਰੁ ਮਤਿ ਭੀ ਇਸੁ ਕੀ ਪੂਰੀ ਹੋਈ। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਗੁਰ ਕਉ ਮਿਲਿ ਕਰਿ ਅਹਾਰੁ ਕਵਨੁ ਕੀਜੀਐ ? ਅਰੁ ਜੀ ਸੋਈ ਤਉ ਸਾਰੁ[7] ਬਸਤੁ ਹੋਇ, ਜਿਸ ਤੇ ਇਸ ਕਉ ਸੰਤੋਖੁ ਆਵੈ ਜੀ, ਸੁ ਅਹਾਰੁ[8] ਕਵਨੁ ਹੈ ਜੀ ? ਸੁ ਸਾਰੁ ਬਸਤੁ ਕਵਨੁ ਹੈ ? ਜਿਤੁ ਏਸੁ ਪਰਮੁ ਹੰਸ ਕਉ ਜੋਤਿ ਹੋਇ, ਜਿਸ ਤੇ ਜਹਾਂ ਕਹਾਂ ਏਹੁ ਪਰਮੇਸੁਰ ਹੀ ਕਉ ਦੇਖੈ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਭੋਜਨੁ ਨਾਮੁ ਨਿਰੰਜਨ ਸਾਰੁ[9] ॥
ਪਰਮ ਹੰਸੁ[10] ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰੁ ॥ ੫ ॥

---

[1]ਜ਼ਿੰਦਗੀ ਦਾ ਵਰਤਾਰਾ। [2]ਪੋਥੀ ਵਿਚ ਇਥੇ 'ਚਾਲ' ਹੈ। [3]ਰਿੜਕਦਾ ਹੈ। ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ–"ਪੀਵੈ ਅੰਬ੍ਰਿਤ ਤਤੁ ਵਿਰੋਲੈ"। [4]ਅੰਦਰਵਾਰ ਕਰ ਲਈ, ਭਾਵ ਗੁਰੂ ਦੀ ਸਿਖਿਆ ਦਿਲ ਦੇ ਅੰਦਰ ਬਿਠਾ ਲਈ, ਪੋਥੀ ਵਿਚ ਦੂਜੀ ਤੁਕ ਆਖਰੀ ਤੁਕ ਹੈ। [5]ਪੋਥੀ ਵਿਚ ਇਨ੍ਹਾਂ ਦੋ ਤੁਕਾਂ ਦੀ ਤਰਤੀਬ ਨੂੰ ਬਦਲ ਕੇ ਲਿਖਿਆ ਗਿਆ ਹੈ। [6]ਸਿਖਿਆ। [7]ਉੱਤਮ, ਸ੍ਰੇਸ਼ਟ। [8]ਖੁਰਾਕ। [9]ਉੱਤਮ। [10]ਗੁਰਮੁਖ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਭੋਜਨੁ ਜਿ ਹੈ, ਸੁ ਸਾਰੁ, ਪਰਮੇਸੁਰੁ ਤਿਸੁ ਕਾ ਸਾਰੁ ਵਸਤੁ ਕਾ ਨਾਮੁ ਭੋਜਨੁ ਕਰੇ। ਅਰੁ ਏਹੁ ਜਿ ਜੀਉ ਹੈ, ਤਿਸੁ ਕਾ ਪਰਮ ਹੰਸੁ ਪਰਮੇਸੁਰੁ ਹੈ, ਤਿਸ ਕੀ ਏਸ ਕਉ ਜੋਤਿ ਹੋਇ। ਆਤਮੇ ਜਿ ਪ੍ਰੀਤਿ ਹੈ, ਸੁ ਏਹ ਜੋਤਿ ਹੈ। ਏਸੁ ਜੋਤਿ ਪ੍ਰੀਤਿ ਸਿਉ ਜਹਾ ਦੇਖੈ, ਤਹਾਂ ਏਕੋ ਹੀ ਏਕੁ ਪਰਮੇਸੁਰੁ ਨਿਰੰਕਾਰੁ ਦੇਖੈ"। ਤਬ ਉਨਹੁ ਕਹਿਆ ਜਿ, "ਜੀ, ਤੂ ਅਬ ਹਮ ਕਉ ਸਾਈ ਕਰਣੀ ਬਤਾਉ, ਜਿਤੁ ਏਹੁ ਜਾਇ ਪਹੁਚੈ। ਅਰੁ ਜੀ, ਸਾਈ ਠਉਰ ਬਤਾਉ, ਜਹਾਂ ਨਿਰੰਜਨੁ ਆਪਿ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਰਹੈ ਨਿਰਾਲਮੁ[1] ਏਕਾ ਸਚੁ ਕਰਣੀ ॥
ਪਰਮ ਪਦੁ[2] ਪਾਇਆ ਸੇਵਾ ਗੁਰ ਚਰਣੀ ॥
ਮਨ ਤੇ ਮਨੁ ਮਾਨਿਆ[3] ਚੂਕੀ[4] ਅਹੰ[5] ਭ੍ਰਮਣੀ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੁ ਹੇ ਪੁਰਖਾ ! ਏਸੁ ਸੰਸਾਰ ਤੇ ਨਿਰਾਲਾ ਅਸੰਗੀ ਰਹੈ। ਆਪਿ ਭੀ ਕਿਸੀ ਕੇ ਸੰਗਿ ਨ ਰਹੈ ਅਰੁ ਅਉਰਸ ਕਉ ਆਪਨੇ ਸੰਗਿ ਨ ਰਾਖੇ। ਏਕ ਏਕੀ ਰਹੈ। ਅਰੁ ਏਕਾ ਕਰਣੀ ਜਿ ਪਰਮੇਸੁਰ ਕੀ ਕਰਤੂਤਿ ਹੈ, ਜਿ ਜੀ ਦੇਆ ਕਮਾਵੈ, ਏਹਾ ਇਸ਼ ਕੀ ਕਰਤੂਤੀ[6] ਕੇ ਸਿਰਿ ਕਰਤੂਤਿ ਹੈ। ਗੁਰ ਕੇ ਚਰਨ ਸੇਵੈ, ਤਉ ਪਰਮ ਪਦੁ ਪਾਵੈ। ਅਰੁ ਪੁਰਖਾ ਏਸ ਮਨ ਹੀ ਤੇ ਮਨੁ ਮਾਨੀਤਾ ਹੈ। ਜੇ ਸਮਝਿ ਕਰਿ ਦੇਖੈ, ਤਉ ਅਵਰ ਠਵਰ ਨਾਹੀ ਸਮਝਤਾ ਬਿਨਾ ਨਾਮ ਥੀਂ। ਜਾਂ ਸੁਰਤਿ ਕਰਿ ਕਰਿ ਦੇਖੈ, ਤਉ ਏਹੁ ਮਨ ਹੀ ਤੇ ਮਨੁ ਸਮਝੈ। ਜਬ ਏਹੁ ਮਨ ਹੀ ਨਾਲਿ ਪਰਚੈ, ਤਬ ਏਹੁ ਹਉਮੈ ਮੁਤਲਕ[7] ਨ ਕਰੈ, ਸਰਬ ਕੀ ਰੇਣ[8] ਹੋਇ ਰਹੈ, ਜਬ ਮਨ ਮਹਿ ਸਮਝੈ। ਜਬ ਮਨ ਮਹਿ ਸਮਝ ਨ ਆਈ, ਤਬ ਪੈਆ ਮਨ ਮਹਿ ਜਲੈ, ਅਸਮਝਣੇ ਤੇ। ਜਬ ਏਹੁ ਮਨ ਮਹਿ ਸਮਝੈ, ਤਬ ਏਹੁ ਸਭਸੁ ਕੀ ਰੇਣੁ ਹੋਵੈ, ਤਬ ਏਹੁ ਉਸ ਠਵਰ ਕਉ ਪਹੁਚੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਤਰਣੇ ਕੀ ਬਿਧਿ ਏਹੀ ਹੈ"। ਤਬ ਗੁਰੂ ਬਾਬੇ ਕਹਿਆ ਜਿ :—

ਇਨ ਬਿਧਿ[9] ਕਉਣ ਕਉਣ ਨਹੀ ਤਾਰਿਆ ॥
ਹਰਿ ਜਸਿ ਸੰਤ ਭਗਤ ਨਿਸਤਰਿਆ ॥
ਪ੍ਰਭ ਪਾਏ ਹਮ ਅਵਰੁ ਨਾ ਭਾਰਿਆ[10] ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ! ਕੋਈ ਜਿ ਤਰਿਆ ਹੈ, ਸੁ ਇਸ ਹੀ ਬਿਧਿ ਕਰਿ ਕਰਿ ਤਰਿਆ ਹੈ। ਜਿ ਕੋਈ ਸੰਤੁ ਹੂਆ, ਜਿ ਕੋਈ ਭਗਤੁ ਹੂਆ ਹੈ, ਜਿ ਕੋਈ ਨਿਸਤਰਿਆ ਹੈ, ਸੁ ਹਰਿ ਜਸੁ ਕਰਿ ਕਰਿ ਨਿਸਤਰਿਆ ਹੈ। ਹਮਾਰੇ ਜੀ ਹੈ, ਸੁ ਏਹੀ ਹੈ। ਅਰੁ ਚਾਲ ਭੀ ਅਵਰੁ ਹਮਾਰੇ ਕਿਛੁ ਨਾਹੀ ਇਸੁ ਬਿਨਾ ਚਾਹੀਤੀ। ਹਮਹੁ ਜਿ ਪਰਮੇਸੁਰੁ ਪਾਇਆ ਹੈ, ਸੁ ਇਸੁ ਹੀ ਬਿਧਿ ਕਰਿ ਕਰਿ ਪਾਇਆ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੁਮਹੁ ਜਿ ਪਰਮੇਸੁਰੁ ਪਾਇਆ ਹੈ, ਸ ਤਿਸੁ ਮਹਲ ਕਾ ਨਾਮੁ ਕਿਆ ਹੈ ? ਅਰੁ ਤੁਮਹੁ ਜਿ ਦੇਖਿਆ ਸਿ ਕਿਉ ਕਰਿ ਦੇਖਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਨਿਰਲੇਪ। [2]ਉੱਚੀ ਤੋਂ ਉੱਚੀ ਗਤੀ। [3]ਪਤੀਜ ਗਿਆ। [4]ਦੂਰ ਹੋ ਗਈ ! [5]ਹੰਕਾਰ ਕਰਕੇ ਜੋ ਭਟਕਣ ਲੱਗੀ ਸੀ ਪੋਥੀ ਵਿਚ "ਹਉ ਭਰਣੀ" ਹੈ। [6]ਕਰਣੀ। [7]ਬਿਲਕੁਲ। [8]ਚਰਨ ਧੂੜ। [9]ਇਸ ਤਰੀਕੇ ਨਾਲ। [10]ਢਾਲਿਆ।

ਸਾਚੈ[1] ਮਹਲਿ ਗੁਰ ਅਲਖ[2] ਲਖਾਇਆ ॥
ਨਿਹਚਲ ਮਹਲੁ ਨਹੀ ਛਾਇਆ[3] ਮਾਇਆ ॥
ਸਾਚਿ ਸੰਤੋਖੇ ਭਰਮੁ ਚੁਕਾਇਆ ॥ ੮ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ! ਓਹੁ ਜਿ ਮਹਲੁ ਹੈ, ਸੁ ਸਚੁ ਮਹਲੁ ਹੈ। ਤਿਸ ਮਹਿ ਅਲਖੁ ਪੁਰਖੁ ਰਹਤਾ ਹੈ। ਓਹੁ ਜਿ ਅਲਖੁ ਪੁਰਖੁ ਹੈ, ਸੁ ਗੁਰੂ ਮੁਝ ਕਉ ਦਿਖਾਇ ਦੀਆ ਹੈ। ਓਹ ਜਿ ਮਹਲੁ ਹੈ, ਸੁ ਕੈਸਾ ਹੈ ? ਨਾ ਉਹਾ ਛਾਇਆ ਹੈ, ਨਾ ਸੰਸਾਰ ਕੀ ਮਾਇਆ ਹੈ। ਜਬ ਸਚ ਸਿਉ ਸੰਤੋਖੀਐ, ਤਬ ਏਸੁ ਮਨ ਕਾ ਭ੍ਰਮੁ ਜਾਇ। ਜਬ ਏਸੁ ਕਾ ਭ੍ਰਮੁ ਜਾਇ, ਤਬ ਏਹੁ ਅਲਖ ਪੁਰਖ ਕਉ ਦੇਖੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਦੇਖਾ, ਏਹ ਏਕ ਜੋ ਗੁਰ ਕਹਾਵਤੇ ਹੈਂ ਅਰੁ ਏਕਿ ਉਨ ਕੀਆ ਸੰਗਤੀ ਹੋਤੀਆਂ ਹੈਂ ਦਿਖਾ ਜੀ, ਤਿਨ੍ਹ ਕਉ ਓਹੁ ਮਹਲੁ ਪ੍ਰਾਪਤਿ ਹੋਤਾ ਹੈ ਕਿ ਨਾਹੀ ਹੋਤਾ ਜੀ ? ਗੁਰੂ ਭੀ ਹੈ ਜਗਤ ਸੰਸਾਰ ਮਹਿ ਅਰੁ ਸਿਖ ਸੰਗਤੀ ਭੀ ਹੈ। ਦਿਖਾ ਜੀ, ਤਿਨ ਕੀ ਕਵਣ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਜਿਨ੍ਹ ਕੈ ਮਨਿ ਵਸਿਆ ਸਚੁ ਸੋਈ ॥
ਤਿਨ ਕੀ ਸੰਗਤਿ ਗੁਰਮੁਖਿ[4] ਹੋਈ ॥
ਨਾਨਕ ਸਾਚਿ ਨਾਮਿ ਮਲੁ ਖੋਈ ॥ ੯ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਜਿਸ ਕੇ ਮਨਿ ਸਚੁ ਪਰਮੇਸੁਰੁ ਵਸਿਆ ਹੈ ਤਿਸ ਕੀ ਸੰਗਤਿ ਭੀ ਗੁਰਮੁਖਿ ਹੋਈ, ਤਿਨ ਕਉ ਓਹਾ ਮਤਿ ਆਈ। ਤਿਨ੍ਹ ਕੇ ਮਨਿ ਜਿ ਗੁਰੂ ਸਚੁ ਨਾਮੁ ਪਰਗਾਸੁ ਕੀਆ ਹੈ, ਸੁ ਉਨ ਕੀ ਮਲੁ ਉਸ ਸਚ ਕੇ ਨਾਮ ਸਾਥਿ ਸਗਲੀ ਖੋਈ। ਓਇ ਗੁਰ ਭੀ ਮੁਕਤੇ ਅਰੁ ਸਿਖ ਭੀ ਮੁਕਤੇ। ਅਰੁ ਜਿਨਹੁ ਗੁਰਾਂ ਕਾ ਭੇਖੁ ਕੀਆ ਅਰੁ ਉਨ੍ਹ ਕੇ ਅੰਤਹਕਰਨਿ ਸਚ ਨ ਥਾ, ਤਿਨ ਕੀ ਸੰਗਤਿ ਭੀ ਕਪਟ ਰੂਪ ਹੋਇ ਗਈ। ਨਾ ਉਇ ਗੁਰ ਮੁਕਤੇ ਹੂਏ ਅਰੁ ਨਾ ਓਇ ਸਿਖ ਮੁਕਤੇ ਹੋਏ। ਪੁਰਖਾ ! ਸਚ ਕੀ ਚਾਲ ਬਿਨਾ ਕੋਈ ਮੁਕਤਾ ਨਾਹੀ ਹੋਤਾ। ਸਚ ਕੀ ਚਾਲ ਏਸ ਕਰੂ ਲੋੜੀਐ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਤਿ ਸੋ ਸਾਚਾ ਗੁਰੂ ਤੂਹੈਂ ਹੈਂ। ਹਮਿ ਤੇਰੀ ਸਰਨਿ ਪੜੇ ਹੈਂ। ਜਿਵ ਜਾਣਿਹਿ ਤਿਵ ਹਮਾਰੀ ਗਤਿ ਕਰਿ। ਤੂ ਅਬ ਹਮ ਕਉ ਕ੍ਰਿਪਾ ਕਰਿ, ਅਪਨੀ ਦੀਖਿਆ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਦੇਆ ਕਰਿ ਦੀਖਿਆ ਦੀਨੀ, ਪਰਮੇਸੁਰ ਕਾ ਨਾਮੁ ਦ੍ਰਿੜਾਇਆ, ਉਨਕਾ ਭਰਮੁ ਕਾਟਿ ਦੂਰਿ ਕੀਆ। ਓਇ ਲਾਗੇ ਗੁਰੂ ਗੁਰੂ ਜਪਣੇ। ਬੋਲਹੁ ਵਾਹਗੁਰੂ।

॥ ਸਲੋਕੁ ॥

ਸਚ ਕੀ ਕਰਨੀ ਮਨਿ ਵਸੈ, ਸੁ ਸਚੁ ਨਾਮੁ ਜਪਿ ਲਿਖੁ ॥
ਨਾਨਕ ਦਾਸ ਸਚ ਨਾਮ ਬਿਨੁ, ਨਾ ਗੁਰ ਮੁਕਤਿ ਨ ਸਿਖੁ ॥ ੧ ॥

ਤਿਸੁ ਸਤਿਗੁਰੂ ਬਾਬੇ ਨਾਨਕ ਜੀ ਕਉ ਕੁਰਬਾਨੁ ਕੁਰਬਾਨੁ ਜਾਈਐ, ਜਿਸ ਕੇ ਪ੍ਰਸਾਦਿ ਹਰਿ ਨਾਮੁ ਧਿਆਈਐ।

---

[1]ਸੱਚੇ ਮਹਲ ਦੁਆਰਾ। [2]ਨਾ ਸਮਝ ਵਿਚ ਆਉਣ ਵਾਲਾ, ਹਰੀ। [3]ਮਾਇਆ ਦਾ ਸਾਇਆ, ਅਸਰ। ਪੋਥੀ ਵਿਚ "ਛਪੈ ਛਪਾਇਆ" ਹੈ। [4]ਗੁਰਾਂ ਦੁਆਰੇ।

ਬੋਲਹੁ ਭਾਈ ਵਾਹਗੁਰੂ । ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ ਸਤਿ । ਸਤਿਗੁਰੂ, ਗੁਰੂ ਸਤਿਗੁਰੂ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ।। ੨੯ ।। ੨੫੭ ।। ੨੫੭ ।।

---

# ਮਾਇਆ ਦਾ ਪਸਾਰਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਪੰਡਤਾਂ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰ ਕਰਤਾਰ ਪੁਰਿ ਧਰਮਸਾਲਾ ਮਹਿ ਬੈਠਾ ਥਾ । ਅਰੁ ਪੰਡਤ ਸਭਿ ਇਕਤੁ ਹੋਇ ਕਰਿ ਆਏ । ਤਿਨਹੁ ਆਇ ਅਸੀਰਵਾਦੁ ਦੀਆ । ਤਬ ਗੁਰੂ ਬਾਬੇ ਨਾਨਕ ਜੀ ਆਗੇ ਤੇ ਨਮਸਕਾਰੁ ਕੀਆ । ਨਮਸਕਾਰੁ ਕਰਿ ਕਰਿ ਕਹਿਆ ਜਿ, "ਆਵਹੁ ਜੀ, ਸੁਆਮੀ ਦੇਵਤਾ ਆਈਐ ਜੀ ! ਪੰਡਿਤ ਜੀ, ਆਈਐ ਜੀ ! ਮਿਸਰ ਜੀ, ਬੈਸੀਏ ਜੀ ! ਹਮ ਕਉ ਤਉ ਆਜੁ ਤੁਮਹੁ ਕਿਰਤਾਰਥੁ ਕੀਆ ਜੀ । ਆਜੁ ਤਉ ਹਮ ਕਉ ਪਰਮੇਸੁਰ ਜੀ ਕੀ ਪੂਰਨ ਕ੍ਰਿਪਾ ਹੋਈ, ਪ੍ਰਭ ਜੀ ! ਜੁ ਤੁਮ ਹਮ ਕਉ ਦਰਸਨੁ ਦੀਆ ਜੀ । ਆਜੁ ਹਮ ਆਲਸੀਅਹੁ ਕੇ ਗ੍ਰਿਹਿ ਗੰਗਾ ਜੀ ਆਈ ਜੀ, ਹਮਾਰੇ ਬਡੇ ਭਾਗ ਪ੍ਰਗਟੇ ਜੀ" । ਤਬ ਪੰਡਿਤਹੁ ਕਹਿਆ ਜਿ, "ਬਾਬਾ ਜੀ ! ਤੇਰੇ ਸਦਾ ਹੀ ਭਲੇ ਭਾਗ ਹੈਂ । ਗੰਗਾ ਤੁਮ ਹੀ ਹੋ, ਸ੍ਰੀ ਠਾਕੁਰੁ ਜੀ ਤੁਮ ਕਉ ਸਦਾ ਸਰਬਦਾ ਦੈਆਲੁ ਹੈਂ ਜੀ । ਕਿਛੁ ਹਮਾਰਾ ਭਲਾ ਹੋਵਣਾ ਜਿ ਤੇਰਾ ਦਰਸਨੁ ਹੋਵਣਾ, ਜਿ ਹਮ ਸਾਧ ਜਨ ਕਾ ਦਰਸਨੁ ਕੀਆ ਜੀ । ਸਾਧ ਕੇ ਦਰਸਨ ਕੇ ਪੁੰਨ ਕਾ ਬਹੁਤੁ ਮਹਾਤਮੁ ਵੇਦਹੁ ਵਿਖੇ ਕਹਿਆ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਸੋ ਸਾਧ ਦਰਸਨ ਤੁਮ ਹੀ ਹੋ । ਹਮ ਜਿ ਹੈ, ਸੁ ਬਰਹਮਣਹੁ ਕੀ ਚਰਨ ਕੀ ਰੇਣੁਕਾਂ[1] ਹੈਂ" । ਤਬ ਉਨਹੁ ਕਹਿਆ ਜਿ, "ਬਾਬਾ ਜੀ ! ਏਕ ਬੇਨਤੀ ਹੈ, ਜੇ ਤੁਮਿ ਦੈਆ ਕਰਿ ਕਰਿ ਸ੍ਰਵਣ ਕਰਹੁ, ਤਬ ਹਮ ਕਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਬਲਿਹਾਰ ਜਾਉ । ਜਿ ਕਿਛੁ ਤੁਮਾਰੀ ਇਛਾ ਹੈ, ਸੁ ਕ੍ਰਿਪਾ ਕਰਿ ਕਰਿ ਕਹੀਐ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਹਮ ਸੰਸਾਰ ਕੀ ਪਰਕਿਰਤਿ ਦੇਖ ਕਰ ਬਿਸਮਾਦਿ ਰਹੇ ਹੈਂ । ਸੰਸਾਰ ਮਹਿ ਕਹਤੇ ਹੈਂ ਜਿ ਠਾਕੁਰੁ ਹੈ । ਤਿਸੁ ਸੰਸਾਰ ਕੀ ਪਰਕਿਰਤਿ ਜਿ ਹੈ, ਸੁ ਖੋਟੀ ਹੈ । ਦੇਖਾਂ, ਇਸੁ ਬਾਤ ਕਾ ਨਿਬੇਰਾ ਕਰਿ ਦੇਹਿ । ਜਿ ਠਾਕੁਰੁ ਬੂਝੀਐ, ਸੁ ਕਿਉ ਕਰਿ ਬੂਝੀਐ ?" ਤਬ ਗੁਰੂ ਬਾਬਾ ਨਾਨਕ ਜੀ ਗਉੜੀ ਰਾਗ ਮਹਿ ਬਾਨੀ ਬੋਲਿ ਉਠਿਆ ਸਰੀਅਤ ਕੇ ਘਰ ਮਹਿ ਉਪਦੇਸੀ ਬਾਨੀ ਕਹੀ ਜਿ :—

ਗੁਰ ਪਰਸਾਦੀ[2] ਬੂਝਿ ਲੇ ਤਉ ਹੋਇ ਨਿਬੇਰਾ[3] ॥
ਘਰਿ ਘਰਿ[4] ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ ੧ ॥
ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਜੀ ਸੁਆਮੀ ਪੰਡਿਤਹੁ ! ਏਹੁ ਨਿਬੇਰਾ ਤਬ ਹੀ ਹੋਇ ਜਬ

---

[1]ਚਰਨਾਂ ਦੀ ਧੂੜ । [2]ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੨੨੯ । [3]ਭਾਵ ਝਗੜਾ ਮੁਕ ਜਾਂਦਾ ਹੈ । [4]ਹਰ ਇਕ ਸਰੀਰ ਵਿਚ ।

ਸਤਿਗੁਰ ਕੀ ਕਿਰਪਾ ਹੋਇ। ਤਬ ਗੁਰ ਕੇ ਪ੍ਰਸਾਦਿ ਏਹੁ ਸਮਝੈ। ਸੁ ਕਿਆ ਸਮਝੈ ? ਜਿ ਜਿਤਨਾ ਘਰ ਘਰ ਮਾਹਿ ਕੋਈ ਜੀਉ ਹੈ, ਅਰੁ ਜੀਵ ਜੀਵ ਕਾ ਜਿ ਨਾਮੁ ਹੈ, ਸੁ ਓਹੀ ਨਾਮ ਹੀ ਕਾ ਨਾਮੁ ਪਰਮੇਸੁਰ ਕਾ ਹੈ। ਜਿਤੁ ਨਾਮਿ ਕਰਿ ਕਰਿ ਜੀਉ ਬੁਲਾਈਤਾ ਹੈ, ਸੁ ਓਹੀ ਨਾਮੁ ਪਰਮੇਸੁਰ ਕਾ, ਜਿ ਘਰ ਘਰ ਕੇ ਵਿਖੇ ਨਾਮੁ ਹੈ। ਕੋਈ ਕੈਸੇ ਹੀ ਜੀਉ ਹੈ, ਸੋਈ ਨਾਮੁ ਨਿਰੰਜਨ ਕਾ ਹੈ, ਅਰ ਸੋਈ ਠਾਕੁਰੁ ਮੇਰਾ ਹੈ। ਜਬ ਐਸੇ ਕਰਿ ਕਰਿ ਬੂਝੈ ਗੁਰ ਕੇ ਪ੍ਰਸਾਦਿ, ਤਉ ਨਿਬੇੜਾ ਹੋਇ। ਦੇਖੈ ਭੀ ਅਰੁ ਦਿਖਾਵੈ ਭੀ। ਸੁਨੈ ਭੀ ਅਰੁ ਸੁਨਾਵੈ ਭੀ। ਬਿਨਾ ਗੁਰੂ ਕੇ ਸਬਦ ਚੀਨ੍ਹੇ ਤੇ ਏਹ ਵਸਤੁ ਪਾਵਤਾ ਨਾਹੀ। ਅਰ ਏਸ ਪਾਏ ਬਿਨਾ ਏਵ ਛੂਟਤਾ ਨਾਹੀ, ਭਾਵੈਂ ਕੋਟ ਕੋਟਾਨ ਕਰਮ ਕਰੈ, ਤਉ ਨਾਹੀ ਛੂਟਤਾ ਬਿਨਾ ਗੁਰੂ ਜੀ ਕੇ ਸਬਦ। ਸੁਆਮੀ ਜੀ ! ਬਿਨਾ ਸਬਦ ਕੀ ਸੁਰਤਿ ਤੈ ਅਧੇਰਾ ਹੈ''। ਤਬ ਉਨਹੁ ਕਹਿਆ ਜਿ, ''ਬਾਬਾ ਜੀ ! ਗੁਰਾਂ ਕਉ ਤੋ ਕੋਈ ਸੰਸਾਰ ਮਹਿ ਜਾਨਤਾ ਹੀ ਨਾਹੀ, ਆਪਣੀ ਹੀ ਚਲਾਵਤੇ ਹੈਂ, ਅਰੁ ਕਹਤੇ ਹੈਂ ਜਿ ਹਮਹੁ ਪਾਇਆ ਹੈ, ਤਿਨ ਕੀ ਕਵਣ ਬਾਤ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਅੰਧੇ[1] ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ[2] ਨ ਸੂਝਈ ਕਿਤੁ ਬਿਧਿ ਨਿਰਬਹੀਐ[3] ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿ ਸੁਆਮੀ ! ਓਹ ਜਿ ਹੈ, ਸੁ ਪਰਮੇਸੁਰ ਅੰਧੇ ਕੀਏ ਹੈਂ। ਉਨ੍ਹ ਕੀ ਮਤਿ ਪਰਮੇਸੁਰ ਹਿਰਿ[4] ਲਈ ਹੈ। ਉਨ ਸਿਉ ਕਿਆ ਕਹਣਾ ਹੈ। ਉਨ ਸਿਉ ਬਾਤ ਕਿਛੁ ਕਹਣੀ ਹੀ ਨਾਹੀ। ਕਿਉ ਜਿ ਗੁਰੂ ਬਿਨਾ ਪੰਥੁ ਸੂਝਤਾ ਨਾਹੀ। ਏਹੁ ਅੰਧਾ ਜਿ ਨਿਬਹੈ, ਸੁ ਕਿਉ ਕਰਿ ਨਿਬਹੈ ? ਓਇ ਜੀਵ ਨਰਕ ਪਾਤੀ ਹੈਂ, ਜਿ ਗੁਰ ਕਉ ਨਾਹੀ ਮਾਨਤੇ ਅਰੁ ਸਬਦੁ ਕਉ ਨਾਹੀ ਖੋਜਿ ਬੀਚਾਰਤੇ। ਪੰਡਿਤ ਜੀ ! ਆਪ ਥਾਪੀ ਮਹਾ ਪਾਪੀ''। ਤਦ ਓਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਸੰਸਾਰ ਸਭੁ ਏਵੈ ਹੀ ਕਹਤਾ ਹੈ, ਜਿ ਹੰਉ ਭਲਾ ਹਾਂ, ਹੰਉ ਭਲਾ ਹੈ। ਅਵਰ ਕਉ ਕਹਤੇ ਹੈ ਜਿ ਸਭ ਭੂਲੇ ਹੈਂ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਖੋਟੇ ਕਉ ਖਰਾ ਕਹੈ ਖਰੇ ਸਾਰ[5] ਨ ਜਾਣੈ ॥
ਅੰਧੇ[6] ਕਾ ਨਾਉ ਪਾਰਖੂ[7] ਕਲੀ ਕਾਲ ਵਿਡਾਣੈ[8] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਪੁਰਖਾ ! ਏਹੁ ਕਲੀ ਕਾਲ ਕਾ ਬਿਉਹਾਰ ਐਸਾ ਹੈ, ਜਿ ਅੰਧੇ ਕਉ ਪਾਰਖੂ ਕਹੈ ਅਰੁ ਖੋਟੇ ਕਉ ਖਰਾ ਕਹੈ। ਸੁ ਖੋਟਾ ਕਉਣੁ ਹੈ ਜਿ ਬਾਹਰਿ ਭੇਖ ਪਾਖੰਡ ਕਰੈ, ਅਰੁ ਅੰਤਰਿ ਆਤਮੇ ਝੂਠੁ ਹੋਇ, ਸੁ ਤਿਸੁ ਕਉ ਕਲਿ ਮਹਿ ਕਹਤੇ ਹੈਂ, ਜਿ ਏਹੁ ਭਲਾ ਹੈ। ਅਰੁ ਮਨ ਕਾ ਸਚਾ ਹੋਇ, ਅਰੁ ਬਾਹਰਹੁ ਗਰੀਬੁ ਹੋਇ, ਗਰੀਬੀ ਮਹਿ ਰਹੈ, ਤਿਸ ਕਉ ਕਲੀ ਕਾਲ ਕੇ ਲੋਗ ਕਹਤੇ ਹੈਂ, ਜਿ ਏਹੁ ਕਛੁ ਨਾਹੀ, ਠਗੁ ਹੈ। ਕਲਿ ਜਿ ਹੈ, ਸਿ ਇਸ ਹੀ ਪ੍ਰਕਾਰਿ ਕਰਿ ਬਣੀ ਹੈ। ਅਵਰਿ ਅਵਰਿ ਲਛਣ[9] ਕਲਿ ਕੇ ਕਵਣ ਹੈਂ ?''।

ਸੁਤੇ[10] ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ[11] ਨਹੀ ਰੋਤਾ ॥ ੪ ॥

---

[1]ਅਕਲ ਤੋਂ ਬਿਨਾ। [2]ਰਾਹ। [3]ਕਿਵੇਂ ਨਿਰਬਾਹ ਹੋਵੇ ? ਪੋਥੀ ਵਿਚ ''ਕਿਓਂ ਕਰਿ'' ਹੈ। [4]ਖੋਹ ਲੈਣਾ। [5]ਖਰੇ ਦੀ ਖਬਰ ਹੀ ਨਹੀਂ। [6]ਅਗਿਆਨੀ ਪੁਰਸ਼। [7]ਸਿਆਣਾ। [8]ਅਸਚਰਜ। [9]ਨਿਸ਼ਾਨੀਆਂ। [10]ਜੋ ਮਾਇਆ ਦੇ ਨਸ਼ੇ ਵਿਚ ਸੁੱਤਾ ਹੈ ਉਸਨੂੰ ਜਾਗਦਾ ਕਹਿੰਦੇ ਹਨ। [11]ਮਾਇਆਧਾਰੀ ਜੋ ਆਤਮਕ ਮੌਤ ਮਰ ਚੁਕਾ ਹੈ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਿ ਕੋਈ ਬੁਰਿਆਈ ਕਉ ਦਉੜਤਾ ਹੈ, ਤਿਸੁ ਕਉ ਕਹਤੇ ਹੈਂ ਜਿ ਏਹੁ ਮਰਦੁ ਹੈ, ਇਸੁ ਤੇ ਡਰ ਚਲਣਾ ਭਲਾ ਹੈ । ਅਰੁ ਜੇ ਕੋਈ ਗਰੀਬੁ ਹੈ, ਕਿਸੀ ਕੇ ਬੁਰੇ ਬੀਚਿ ਨਾਹੀ, ਤਿਸ ਕਉ ਕਹੀਤਾ ਹੈ ਜਿ ਏਹਿ ਕਿਛੁ ਨਾਹੀ, ਏਸੁ ਕਉ ਮਾਰਿ ਖਾਹੁ । ਏਸੁ ਤੇ ਕਿਆ ਬੁਰਾ ਹੋਇ ਆਵੇਗਾ ? ਏਹੁ ਕਿਛੁ ਹੈ ਹੀ ਨਾਹੀ, ਏਹੁ ਕਿਸੁ ਗਣਤੀ ਵਿਚਿ ਹੈ ? ਇਸ ਕਉ ਤਉ ਕੋਈ ਲੇਖੇ ਮਹਿ ਗਣਤਾ ਹੀ ਨਾਹੀ । ਏਹਿ ਕਲੀ ਕਾਲ ਕੇ ਲਛਣ ਹੈਂ । ਅਰੁ ਕੋਈ ਜਿ ਗਰੀਬੁ ਹੈ ਅਰੁ ਹਰਿ ਕਿਸੀ ਕਾ ਭਲਾ ਹੀ ਚਿਤਵਤਾ ਹੈ. ਸੋਈ ਜਾਗਤਾਂ ਹੈ। ਤਿਸ ਕਉ ਸੰਸਾਰ ਸੂਤਾ ਕਹਤਾ ਹੈ, ਜਿ ਏਹੁ ਕਿਛੁ ਨਾਹੀ । ਅਰੁ ਜਿ ਕੋਈ ਅਹੰਕਾਰੀ ਜੀਉ ਹੈ, ਸਭਸ ਕਿਸੀ ਕਾ ਬੁਰਾ ਮਾਂਗਤਾ ਹੈ. ਤਿਸ ਹੀ ਕਉ ਜਾਗਤਾ ਕਹਤੇ ਹੈਂ, ਜਿ ਏਹੀ ਭਲਾ ਹੈ । ਇਨਿ ਬਾਤ ਜਗਾਈ, ਏਹੁ ਵਡਾ ਆਦਮੀ ਹੈ, ਏਹੁ ਭਲਾ ਹੈ, ਤਿਸ ਕਉ ਜਾਗਤਾ ਕਹਤੇ ਹੈਂ । ਪੰਡਿਤ ਜੀ ! ਏਹਿ ਕਲਿ ਕੇ ਲੋਗਾਂ ਕੇ ਲਛਣ ਹੈਂ । ਜਿ ਕੋਈ ਪਰਮੇਸੁਰ ਕਉ ਨਾਹੀ ਸਿਮਰਤਾ, ਤਿਸ ਕਉ ਕਹਤੇ ਹੈ. ਜਿ ਏਹੁ ਜੀਵਿਆ ਹੈ । ਆਪਣੀ ਧਾਵਿਰਤਿ[1] ਸਭ ਸੰਸਾਰ ਕੀ ਕਿਰਤਿ ਕਉ ਸਾਵਧਾਨੁ ਹੈ । ਅਰੁ ਜੋ ਕੋਈ ਪਰਮੇਸੁਰ ਕਾ ਨਾਮੁ ਲੇਤਾ ਹੈ, ਤਿਸ ਕਉ ਕਹਤੇ ਹੈ, ਜਿ ਏਹੁ ਮੂਆ ਹੈ, ਏਸ ਕੇ ਹਥਿ ਠੂਠਾ ਹੈ ਅਰੁ ਦੇਸੁ ਮੋਕਲਾ ਹੈ । ਏਨਿ ਸੰਸਾਰ ਦਾ ਧੰਧਾ ਛਡਿਆ, ਏਹੁ ਏਵੇਂ ਹੀ ਪਿੰਨਿ[2] ਮਰਗੁ[3]. ਏਹੁ ਮੁਇਆ ਵਿਚਿ ਹੈ । ਜਿ ਜੀਵਤਾ ਦਿਸਟਿ ਆਵਤਾ ਹੈ, ਤਉ ਭੀ ਮੁਇਆ ਹੀ ਨਾਲਹੁ ਹੈ । ਅਰੁ ਜੀਵਤਾ ਸੋਈ ਹੈ, ਜੋ ਗੋਵਿੰਦ ਹੀ ਸਿਮਰਤਾ ਹੈ । ਮੂਆ ਸੋਈ ਹੈ, ਜਿਸ ਕਉ ਪਰਮੇਸੁਰੁ ਬਿਸਰਿਆ ਹੈ : ਪੁਰਖਾ ! ਏਹੁ ਲਛਣ ਸੰਸਾਰ ਕੇ ਹੈ" । ਅਬ ਅਉਰੁ ਪਰਕਾਰ ਇਸਿ ਕਲਿਜੁਗ ਕੇ ਲੱਛਣ ਸੁਣਿ ਲੇਹੁ :—

ਆਵਤ[4] ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ[5] ਕੀ ਕਉ ਅਪੁਨੀ ਕਹੈ ਅਪੁਨੋ[6] ਨਹੀ ਭਾਇਆ[7] ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਿ ਕੋਈ ਇਸੁ ਸੰਸਾਰ ਮਹਿ ਆਇਆ ਹੈ, ਸੁ ਸਭੁ ਜਾਇਗਾ । ਸੁ ਤਿਸੁ ਜਾਣਹਾਰੀ ਬਸਤੁ ਕਉ ਸੰਸਾਰੁ ਕਹਤਾ ਹੈ, ਜਿ ਫਲਾਨਾ ਜਨਮਿ ਆਇਆ ਹੈ । ਸੁ ਆਇਆ ਜੋ ਹੈ, ਸੋ ਤੋ ਅਵਸਿ ਜਾਇ ਮੁਕੇਗਾ, ਸੁ ਤਿਸ ਕਉ ਕਹਤੇ ਹੈ ਜਿ ਆਇਆ ਹੈ । ਅਰੁ ਜਿ ਮਾਨੁਖ ਤੇ ਕਾਈ ਵਸਤੂ ਜਾਤੀ ਹੈ, ਸੁ ਤਉ ਜਾਤੀ ਤਉ ਹੈ, ਜਉ ਇਸ ਕਉ ਨਵੀਂ ਇਨਾਇਤਿ[8] ਹੋਤੀ ਹੈ । ਏਹੁ ਜਾਣਤਾ ਹੈ, ਜਿ ਮੁਝ ਤੇ ਏਹ ਬਾਤ ਗਈ । ਜਿ ਏਸ ਕਉ ਅਮਰ[9] ਕੀ ਬਸਤੁ ਦੇਣੇ ਕਉ ਹੋਤਾ ਹੈ, ਤਉ ਏਸ ਪਾਸ ਤੇ ਅਗਲੀ ਲੀਜੀਤੀ ਹੈ । ਜਉ ਗਈ ਕਉ ਆਈ ਬੂਝੇ, ਤਉ ਏਹੁ ਸੁਖੁ ਪਾਵੈ । ਜਬ ਲਗਿ ਏਹੁ ਆਈ ਕਉ ਆਈ ਸਮਝਤਾ ਹੈ, ਅਰੁ ਗਈ ਕਉ ਗਈ ਸਮਝਤਾ ਹੈ, ਤਬ ਏਹੁ ਦੁਖੁ ਪਾਵਤਾ ਹੈ । ਏ ਸੁਆਮੀ ਜੀ ! ਏਸੁ ਕਲਿਜੁਗ ਕੇ ਲੋਕ ਐਸੇ ਜੈਸੇ ਹੈਂ । ਏਹਿ ਸਮਝੇਂ ਤ ਕਿਛੁ ਨਾਹੀ, ਜਿ ਸੁਖੁ ਪਾਵਹਿ । ਏਹਿ ਅਸਮਝਣੇ ਤੇ ਦੁਖੁ ਪਾਵਤੇ ਹੈਂ । ਅਰੁ ਏਹ ਮਾਇਆ ਜਿ ਹੈ, ਸੁ ਪਰਾਈ ਹੈ । ਤਿਸੁ ਮਾਇਆ ਪਰਾਈ ਕਉ ਏਹੁ ਆਪਣੀ ਕਰਿ ਜਾਣਤਾ ਹੈ । ਸਿ ਮਾਇਆ ਏਸੁ ਕੀ ਨਾਹੀ । ਏਹ ਮਾਇਆ ਪਰਮੇਸੁਰ ਜੀ ਕੀ ਹੈ, ਏਸੁ ਕੀ ਨਾਹੀ । ਏਸੁ ਕੀ ਏਹ ਦੇਆ ਹੈ, ਜੋ ਏਹੁ ਦੇਆ ਅਰੁ ਭਾਉ ਮਹਿ ਰਹੈ, ਤਉ ਏਹਾ ਏਸ ਕੇ ਕਾਮਿ ਹੈ । ਅਰੁ ਏਸ ਕਉ ਏਸ ਹੀ ਬਾਤ ਮਹਿ ਸਿਧਿ[10] ਹੈ । ਏਹੁ ਜਿ ਹੈ ਸਿ ਏਹ ਮਾਇਆ ਹੀ ਮਾਇਆ ਕਰਤਾ ਹੈ । ਸੁ ਏਹ ਮਾਇਆ ਜਿ ਹੈ, ਸੁ

---

[1]ਮਾਇਆ ਇਕੱਠੀ ਕਰਨ ਦਾ ਜਤਨ । [2]ਮੰਗ ਕੇ ਗੁਜ਼ਾਰਾ ਕਰਨਾ । [3]ਮੌਤ । [4]ਜੋ ਰਬ ਵਲ ਆਇਆ ਹੈ, ਉਸ ਨੂੰ ਆਪਣੇ ਭਾ ਦਾ ਗਿਆ ਗੁਜ਼ਰਿਆ ਸਮਝਦੇ ਹਨ । [5]ਪਰਾਈ ਜੋ ਮਾਇਆ ਹੈ । [6](ਵਾਹਿਗੁਰੂ) ਜੋ ਆਪਣਾ ਹੈ । [7]ਚੰਗਾ ਲੱਗਾ । [8]ਕਿਰਪਾ, ਮਿਹਰਬਾਨੀ । [9]ਸਥਿਰ, ਅਟੱਲ ਰਹਿਣ ਵਾਲੀ ਵਸਤੂ । [10]ਪੂਰਨ ਹੋਣਾ, ਸੁਧ ਹੋਣਾ ।

ਛਾਇਆ ਕਾ ਰੂਪੁ ਹੈ। ਏਕ ਠਉੜ ਟਿਕਤੀ ਕਹੀਂ ਨਾਹੀ। ਕਬਹੂ ਪ੍ਰਗਟਿ ਹੋਤੀ ਹੈ, ਕਬਹੂ ਸੁਪਨੇ ਕੀ ਨਿਆਈ ਹੋਤੀ ਹੈ। ਇਕ ਠਉੜ ਏਕ ਸੀ ਨਾਹੀ ਰਹਤੀ। ਏਹ ਬਹੀ ਫਿਰਤੀ ਹੈ। ਆਗਿਆ ਕੀ ਬਾਧੀ ਹੋਈ ਹੈ। ਹੇ ਪੁਰਖਹੁ! ਏਹਿ ਕਲਿ ਕਿਆਂ ਲੋਗਾਂ ਕੇ ਲਛਣ ਹੈਂ'' । ਅਰੁ ਅਵਰ ਕਲਿ ਕੇ ਲਛਣ ਕੈਸੇ ਹੈਂ ? ਸੇ ਭੀ ਤੁਮ ਸੁਣਹੁ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮੀਠੋ[1] ਕਉ ਕਉੜਾ ਕਹੈ ਕੜੂਏ[2] ਕਉ ਮੀਠਾ ॥
ਰਾਤੇ[3] ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਪੁਰਖਾ! ਇਸੁ ਕਲਿਜੁਗ ਕੇ ਲੋਕਾਂ ਕੀ ਕਵਨ ਪਰਕਿਰਤਿ ਹੈ ? ਏਹ ਜਿ ਸਚੁ ਹੈ ਸੁ ਮੀਠਾ ਹੈ, ਤਿਸ ਕਉ ਕੜੂਆ ਕਹਤੇ ਹੈ। ਅਰੁ ਏਹੁ ਝੂਠ ਜਿ ਹੈ ਸੁੰ ਕੜੂਆ ਹੈ, ਤਿਸ ਕਉ ਮੀਠਾ ਕਹਤੇ ਹੈਂ। ਏਹ ਕਲਿਜੁਗ ਕੀ ਪਰਕਿਰਤਿ ਹੈ। ਐਸੇ ਕਲਿ ਕੇ ਲੋਗ ਹੈਂ। ਅਰੁ ਸਚੁ ਜਿ ਹੈ, ਸਿ ਪਰਮੇਸੁਰੁ ਹੈ। ਜਿ ਕੋਈ ਸਚ ਭਾਖਿ ਰਚੈ, ਤਿਸ ਕਉ ਨਿੰਦਾ ਕਰਹਿ, ਕਹਹਿ ਜੋ ਏਹ ਤਉ ਠਗੁ ਹੈ, ਝੂਠਾ ਹੈ, ਕਪਟੀ ਹੈ। ਸਾਰੇ ਸੰਸਾਰ ਮਹਿ ਜਿ ਮਹਾਂ ਠਗ ਬਿਦਿਆ ਹੈ, ਸੁ ਏਸ ਹੀ ਕੇ ਪਾਸਿ ਹੈ। ਐਸਾ ਜੈਸਾ ਅਉਰੁ ਠਗੁ ਕੋਈ ਹੈ ਹੀ ਨਾਹੀ। ਰੇ ਪੁਰਖਾ! ਏਹੁ ਸੰਸਾਰੁ ਜਿ ਹੈ, ਕਲਿਜੁਗੁ, ਸੁ ਐਸਾ ਹੈ। ਹਮਹੂ ਏਹੁ ਭਲੀ ਭਾਂਤਿ ਪਰਤਾਇ[4] ਦੇਖਿਆ ਹੈ। ਏਸੁ ਕਲਿ ਕੇ ਲੋਗ ਐਸੇ ਹੈ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਰੇ ਸੁਆਮੀ ਪੰਡਿਤਹੁ। ਤੁਮ ਜਿ ਕਹਤੇ ਹਹੁ ਜਿ ਪਰਮੇਸੁਰ ਕਉ ਨਾਹੀ ਮਾਨਤੇ, ਅਰੁ ਸਬਦ ਕਉ ਨਾਹੀ ਬੂਝਤੇ ਖੋਜਤੇ। ਜਿਸ ਜੁਗ ਕੀ ਐਸੀ ਪਰਕਿਰਤਿ ਸੁਭਾਉ ਹੋਇ, ਸੁ ਕਮਾਵੈ ਕਿਆ ? ਅਰੁ ਖੋਜੇ ਕਿਆ ? ਅਰੁ ਸਮਝੈ ਕਿਆ ? ਅਪਨੀ ਪਰਕਿਰਤਿ ਜਿ ਜੁਗ ਕੀ ਹੈ, ਸੁ ਲੋਗ ਕੀ ਏਹੀ ਰਹਨਿ। ਅਵਰ ਪਰਕਿਰਤਿ ਕੈਸੀ ਹੈ ਸੰਸਾਰ ਮਹਿ'' ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੰਸਾਰੁ ਪੁਰਖਾ! ਐਸਾ ਹੈ'' :—

ਚੇਰੀ[5] ਕੀ ਸੇਵਾ ਕਰਹਿ ਠਾਕੁਰੁ[6] ਨਹੀ ਦੀਸੈ ॥
ਪੋਖਰੁ[7] ਨੀਰੁ[8] ਵਿਰੋਲੀਐ[9] ਮਾਖਨੁ ਨਹੀ ਰੀਸੈ[10] ॥ ੭ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਰਾਮ ਕੇ ਲੋਗਹੁ! ਇਸੁ ਸੰਸਾਰ ਕੀ ਪਰਕਿਰਤਿ ਕੈਸੀ ਹੈ। ਏਹ ਮਾਇਆ ਜਿ ਹੈ, ਸੁ ਠਾਕੁਰ ਜੀ ਕੀ ਚੇਰੀ ਦਾਸੀ ਹੈ। ਤਿਸੁ ਚੇਰੀ ਕੀ ਸੰਸਾਰੁ ਸੇਵਾ ਕਰਤਾ ਹੈ। ਅਰੁ ਠਾਕੁਰੁ ਜੋ ਕਰਣ ਕਾਰਣ ਸਮਰਥੁ ਹੈ, ਜਿਸ ਕੀ ਕੀਨੀ ਏਹ ਮਾਇਆ ਹੈ, ਤਿਸ ਕਉ ਏਹ ਜਾਨਤਾ ਹੀ ਨਾਹੀ, ਪੜਿਆ ਦਿਨ ਰਾਤਿ ਮਾਇਆ ਹੀ ਮਿਾਇਆ ਪੁਕਾਰਤਾ ਹੈ। ਐਸਾ ਏਹੁ ਅਗਿਆਨੁ[11] ਮਾਨੁਖੁ ਹੈ, ਜੋ ਚਾਹਤਾ ਹੈ ਸੁਖ ਅਰੁ ਕਮਾਂਵਦਾ ਹੈ ਦੁਖ ਕਾ ਮੂਲੁ[12]। ਤਿਸੁ ਦੁਖੁ ਕਮਾਇਐ, ਸੁਖੁ ਕਿਉ ਕਰਿ ਪ੍ਰਾਪਤਿ ਹੋਇ। ਜਾ ਬੀਜੁ ਬੋਈ ਦੁਖ ਕਾ, ਤਬ ਓਹ ਬਿਰਛੁ ਭੀ ਦੁਖਾਂ ਹੀ ਕਾ ਜੰਮੇਗਾ। ਤਿਸ ਬਿਰਛੁ ਕਉ ਤੋ ਦੁਖ ਹੀ ਫਲ ਲਾਗਹਿਗੇ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; ''ਏਹੁ ਜਿ ਦੁਖੁ ਹੈ ਮਾਇਆ ਕਾ ਕਮਾਵਣਾ, ਸੋ ਸਭੋ ਹੀ ਦੁਖੁ ਹੈ। ਅਰੁ ਪਰਮੇਸੁਰ ਕਾ ਖੋਜਣਾ ਕਮਾਵਣਾ ਜਿ ਹੈ, ਸਿ ਸਰਬ ਸੁਖਾਂ ਤੇ ਸੁਖੁ ਹੈ। ਸੋ ਸੰਸਾਰੁ ਜੋ ਮਾਇਆ ਤੇ ਸੁਖ ਚਾਹਦਾ ਹੈ, ਸੁ ਮਾਇਆ ਤੇ

---

[1]ਆਤਮਕ ਅਨੰਦ ਜੋ ਮਿੱਠਾ ਹੈ। [2]ਪਦਾਰਥਾ ਦੇ ਭੋਗ ਜੋ ਅਸਲ ਵਿਚ ਕੌੜੇ ਸਾਬਤ ਹੁੰਦੇ ਹਨ। [3]ਵਾਹਿਗੁਰੂ ਵਿਚ ਰਤੇ ਹੋਏ। [4]ਪਰਖ ਕੇ, ਅਜ਼ਮਾਇਸ਼ ਕਰਕੇ। [5](ਮਾਇਆ) ਜੋ ਵਾਹਿਗੁਰੂ ਦੀ ਦਾਸੀ ਹੈ। [6]ਮਾਲਕ। [7]ਛੱਪੜਾ। [8]ਪਾਣੀ। [9]ਰਿੜਕੀਏ। [10]ਨਿਕਲਦਾ। [11]ਅਗਿਆਨੀ, ਬੇਸਮਝ। [12]ਮੁੱਢ, ਜੜ੍ਹ।

ਏਤਨਾ ਕੁ ਸੁਖੁ ਪਾਈਤਾ ਹੈ, ਜਿਤਨਾ ਪਾਣੀ ਕਾ ਸਾਰਾ ਤਲਾਉ ਭਰਿਆ ਹੋਆ ਬਿਰੋਲੀਐ, ਪਰ ਮਾਖਨੁ ਕਹੀ ਦ੍ਰਿਸਟਿ ਪੜਤਾ ਹੈ ? ਪੁਰਖਹੁ ! ਜੇ ਪਾਨੀ ਕੇ ਬਿਲੋਵੇਂ[1] ਘੀਉ ਨਿਕਸੈ, ਤਉ ਮਾਇਆ ਕੇ ਧੰਧੇ ਮਹਿ ਰਾਮੁ ਮਿਲੈ ਨਾ ਮਾਇਆ ਛੋਡੇ, ਨਾ ਰਾਮੁ ਮਿਲੈ । ਐਸਾ ਜਿ ਏਹੁ ਸੈਸਾਰੁ ਹੈ ਅੰਧਾ, ਤਿਸ ਕਉ ਕਿਛੁ ਸੂਝ ਬੂਝ ਨਾਹੀ ਪੜਤੀ, ਜਿ ਜਾਨੈ" । ਤਬ ਓਨ੍ਹੀ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੂ ਜਿ ਕਿਛੁ ਕਹਤਾ ਹੈ, ਜਾਨਹਿ ਜੀ । ਤੇਰੇ ਕਹਨੇ ਕੀ ਅਵਰੁ ਕੋਈ ਕਿਆ ਜਾਨੈ ਜੀ । ਏਸੁ ਤੇਰੇ ਕਹਣੇ ਕੀ ਸਾਰ ਤੂਹੈਂ ਜਾਣਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਇਸ ਪਦ ਜੋ ਅਰਥਾਇ[2] ਲੇਇ ਸੋ ਗੁਰੂ ਹਮਾਰਾ ॥
ਨਾਨਕ ਚੀਨੈ[3] ਆਪ ਕਉ ਸੋ ਅਪਰ[4] ਅਪਾਰਾ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਜਿ ਕੋਈ ਇਸ ਪਦ ਕਉ ਵੀਚਾਰਿ ਕਰਿ ਕਮਾਵੈ, ਸੋਈ ਗੁਰੂ ਬੋਲੀਐ । ਤਿਸ ਕਾ ਨਾਮੁ ਗੁਰੂ ਕਹੀਐ ਜਿ ਕੋਈ ਇਸਿ ਪਦ ਕਉ ਵੀਚਾਰੇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਕੋਈ ਕਿਸੀ ਕਉ ਜੁ ਮਿਲਤਾ ਹੈ, ਸਿ ਗੁਣਾਂ ਹੀ ਕਉ ਮਿਲਤਾ ਹੈ, ਅਵਗੁਣਾਂ ਕਉ ਕੋਈ ਨਾਹੀ ਮਿਲਤਾ । ਜੇ ਤਾ ਤੂ ਕਿਛੁ ਗੁਣੁ ਜਾਣਹਿਗਾ, ਤਾਂ ਪਰਮੇਸੁਰ ਕੇ ਲੋਕਾਂ ਕਉ ਢੂਢਿ ਕਰਿ ਆਇ ਮਿਲਹਿਗਾ । ਅਰੁ ਜੇ ਤੈਨੋ ਸਾਧਾਂ, ਪਰਮੇਸੁਰ ਕਿਆਂ ਲੋਕਾਂ ਮਹਿ ਕਿਛੁ ਗੁਣੁ ਦ੍ਰਿਸਟੀ ਆਵੇਗਾ, ਤਉ ਤੂ ਮਿਲਹਿਗਾ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਏਹ ਕਥਾ ਏਵ ਹੈ।" ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਅਬ ਹਮ ਕਿਸ ਕਉ ਢੂਢਨੇ ਜਾਹਿ ? ਜਿਸ ਕਉ ਹਮ ਢੂਢਤੇ ਥੇ, ਸੁ ਵਸਤੁ ਹਮ ਕਉ ਪ੍ਰਾਪਤਿ ਭਈ । ਅਬ ਹਮ ਤੇਰੀ ਸਰਨਾਗਤਿ ਹੈਂ । ਜਿਉ ਜਾਣਹਿ ਤਿਉ ਹਮਾਰੀ ਗਤਿ ਕਰਿ" । ਓਇ ਸਭਿ ਚਰਨਾ ਉਪਰਿ ਲੰਮੇ ਹੋਇ ਪੜੇ । ਤਬ ਗੁਰੂ ਬਾਬੇ ਉਨ ਕਉ ਕਹਿਆ ਜਿ, "ਹਾਂ ਪੁਰਖਹੁ ! ਉਠਹੁ ਪਰਮੇਸੁਰ ਕਾ ਨਾਮੁ ਸਿਮਰਹੁ ਤੁਮਾਰੀ ਪੂਰੀ ਪੜੀ । ਗੁਰੂ ਬਾਬੇ ਉਨ ਕੈ ਮਾਥੇ ਹਾਥੁ ਰਾਖਿਆ, ਉਨ ਕੇ ਆਤਮੇ ਮਹਾ ਅਨੰਦ ਰੂਪੁ ਪ੍ਰਗਟਿ ਹੋਇ ਆਇਆ । ਤਬ ਓਇ ਸਭ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ । ਲਾਗੇ ਗੁਰੂ ਗੁਰੂ ਜਪਣੇ । ਬੋਲਹੁ ਵਾਹਗੁਰੂ, ਬਾਬਾ ਨਾਨਕ ਜੀ ।

॥ ਸਲੋਕੁ ॥

ਕਲਿ ਮਹਿ ਸਿਮਰਨੁ ਜੋ ਕਰੈ, ਸੋਈ ਭਗਤੁ ਅਨੂਪੁ ॥
ਬਿਨੁ ਸਿਮਰਨ ਕਿਉ ਪਾਈਐ, ਪਾਰਬ੍ਰਹਮ ਕੋ ਰੂਪੁ ॥
ਨਾਨਕ ਦਾਸ ਜੋ ਹਰਿ ਭਜੈ, ਸੋਈ ਸੁਘੜੁ ਸਰੂਪੁ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ । ਸਤਿ, ਸਤਿ, ਸਤਿ, ਸਤਿ, ਸਤਿ ਗੁਰੂ, ਸਤਿ ਸਤਿਗੁਰੂ । ਗੁਰੂ ਗੁਰੂ, ਗੁਰੂ ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੦ ॥ ੨੫੮ ॥ ੨੫੮ ॥

---

[1]ਰਿੜਕਣ ਨਾਲ । [2]ਅਰਥ ਜਾਂ ਮਤਲਬ ਦਸੇ, ਪੋਥੀ ਵਿਚ "ਇਸ ਪਦ ਕਉ ਕੋਈ ਬੂਝਿ ਲੈ ਸੋ ਗੁਰੂ ਹਮਾਰਾ" ਹੈ । [3]ਸਮਝੇ । [4]ਪਰੇ ਤੋਂ ਪਰੇ, ਬੇਅੰਤ ।

# ਈਸ਼ਵਰ ਨਾਲ ਪ੍ਰੇਮ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਇਵ ਹੀ ਸੁਭਾਇ ਕਰਿ ਕਰਿ ਅਪਨੇ ਗ੍ਰਹ ਮਹਿ ਬੈਠਾ ਹੈ । ਤਬ ਗੁਰੂ ਬਾਬੇ ਕੀ ਇਸਤ੍ਰੀ ਮੂਲੇ ਦੀ ਧੀ ਚੋਣੀ ਤਿਸ ਕਉ ਗੁਰੂ ਬਾਬੇ ਦਿਸਟਿ ਪੜਿ ਗੈਆ । ਜਾਂ ਗੁਰੂ ਬਾਬਾ ਦੇਖੈ, ਤਉ ਮਹਾ ਦੁਰਬਲ[1] ਹੈ, ਦੇਹੀ ਬਹੁਤੁ ਖੀਣ ਹੋਇ ਗਈ ਹੈ । ਸੁ ਤਬ ਗੁਰੂ ਬਾਬੇ ਜੀ ਮਨ ਮਹਿ ਬੀਚਾਰਿਆ ਜਿ ਭਾਈ ਇਸ ਕਉ ਕਿਸ ਬਾਤ ਕਾ ਦੁਖੁ ਪਹੁਚਿਆ ਹੈ, ਜਿ ਏਹ ਐਸੀ ਖੀਣ ਹੋਇ ਰਹੀ ਹੈ । ਤਬ ਗੁਰੂ ਬਾਬੇ ਜਾਨਿਆ ਜਿ ਏਸ ਕਉ ਅਵਰੁ ਤੌ ਦੁਖੁ ਕੋਈ ਨਾਹੀ, ਪਰੁ ਏਸ ਕਉ ਕਿਛੁ ਮੇਰੇ ਹੀ ਅਣਬੁਲਾਵਣੇ ਕੀ ਚਿੰਤਾ ਹੈ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਹਾਰਾਜ ! ਏਹ ਹਮ ਕਉ ਭਰਤਾ ਕੀਆ ਚਾਹਤੀ ਹੈ । ਤਿਤੁ ਚਿੰਤਾ ਕਰਿ ਕਰਿ ਏਹ ਐਸੀ ਖੀਣ ਹੋਇ ਰਹੀ ਹੈ, ਅਰੁ ਇਸ ਕੀ ਨੀਦ ਭੂਖ ਸਭ ਹਿਰਤੁ ਹੋਇ ਗਈ ਹੈ । ਅਪਨੇ ਭਰਤੇ ਕੇ ਦੇਖਣੇ ਕੀ ਨਿਮਿਤਿ ਜਿਉ ਏਹ ਦੁਰਬਲਿ ਹੋਇ ਰਹੀ ਹੈ, ਅਪਨੇ ਪੀਅ ਕੇ ਨਿਮਿਤਿ ਦੇਖਣੇ ਕੀ, ਤਿਉ ਮੇਰੇ ਭੀ ਸਿਰਿ ਜੋ ਭਰਤਾ ਹੈ, ਤਿਉ ਮੁਝ ਕਉ ਭੀ ਤਉ ਉਸ ਕੇ ਦਰਸਨ ਦੇਖਣੇ ਕੀ ਚਾਹ ਹੈ । ਤਬ ਗੁਰੂ ਬਾਬਾ ਨਾਨਕੁ ਜੀ ਗਉੜੀ ਰਾਗ ਮਹਿ ਬਿਰਹੀ ਬਾਨੀ ਪ੍ਰੇਮੀ ਆਤਮ ਉਪਦੇਸੀ ਬੋਲਿ ਉਠਿਆ ਪਰਮੇਸੁਰ ਮਿਲਣੇ ਕੀ ਨਿਮਿਤਿ ਜਿ :—

[2]ਮੁੰਧ[3] ਰੈਣਿ[4] ਦੁਹੇਲੜੀਆ[5] ਜੀਉ ਨੀਦ ਨ ਆਵੈ ॥<br>
ਸਾਧਨ[6] ਦੁਬਲੀਆ[7] ਜੀਉ ਪਿਰ ਕੈ ਹਾਵੈ[8] ॥<br>
ਧਨ ਥੀਈ[9] ਦੁਬਲਿ ਕੰਤ ਹਾਵੈ ਕੇਵ[10] ਨੈਣੀ ਦੇਖਏ ॥<br>
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ[11] ਨ ਲੇਖਏ ॥<br>
ਮੈ[12] ਮਤ[13] ਜੋਬਨਿ ਗਰਬਿ ਗਾਲੀ ਦੁਧਾ[14] ਥਣੀ ਨ ਆਵਏ ॥<br>
ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਹਾਰਾਜ ! ਬਿਨਾ ਤੇਰੇ ਦਰਸਨ ਥੀ ਮੁਝ ਕਉ ਰੈਨਿ ਅਰ ਦਿਨਸੁ ਦੁਹੇਲੇ ਹੈਂ । ਨੈਨਹੁ ਨੀਦ ਨਾਹੀ ਆਵਤੀ ਬਿਨਾ ਤੇਰੇ ਦਰਸਨ ਦੇਖੇ ਥੀਂ । ਤੇਰੇ ਦਰਸਨ ਕਾ ਜਿ ਬਿਰਹੁ[15] ਮੁਝ ਕਉ ਲਾਗਾ ਹੈ, ਮੁਝ ਕਉ ਦੇਹ ਕਾ ਚੰਮੁ ਸਭੁ ਸੁਕਿ ਗੈਆ ਹੈ, ਤੇਰੇ ਬਿਓਗ[16] ਕਰਿ ਕਰਿ । ਜਿ ਉਹ ਦਰਸਨੁ ਕਿਉ ਹੀ ਮੁਝ ਕਉ ਏਨ੍ਹੀ ਨੈਨੀ ਅਪਨੀ ਕਰਿ ਕਰਿ ਦਿਸਟਿ ਭੀ ਆਵੈ । ਬਿਨਾ ਤੇਰੇ ਦਰਸਨ ਦੇਖੇ ਤੇ ਸ੍ਰੀ ਪਾਰਬ੍ਰਹਮ ਜੀ ! ਜਿਤਨੇ ਸੀਗਾਰ ਪਹਿਰਣੇ ਕੇ ਹਹਿ, ਸੇ ਸਭਿ ਝੂਠੁ ਹੈਂ । ਜਿਤਨੇ ਰਸ ਕਸ ਸਾਦ ਭੋਜਨ ਬਿੰਜਨ ਹੈਂ, ਖਾਣੇ ਕੇ ਜਿਤਨੇ ਭੋਗ ਹੈਂ ਦੇਹੀ ਕੇ, ਸੇ ਬਿਨਾ ਤੇਰੇ ਦਰਸਨ ਦੇਖੇ ਤੇ ਏ ਸਭਿ ਮਿਥਿਆ ਹੈਂ । ਏਹੁ ਸਭਿ ਹਮਾਰੇ ਲੇਖੇ ਕਿਤੈ ਨਾਹੀ, ਬਿਨਾ ਤੇਰੇ ਦਰਸਨ ਤੇ । ਅਰੁ ਜਿਤਨੇ ਏਹੁ ਜਿਹਬਾ ਕੇ ਰਸਿ ਕਰਿ ਕਰਿ ਕਿਛੁ ਖਾਤਾ ਹੈ,

---

[1]ਬਹੁਤ ਕਮਜ਼ੋਰ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੪੨ । ਇਨ੍ਹਾਂ ਛੰਦਾਂ ਵਿਚ ਪਤੀ ਰੂਪ ਵਾਹਿਗੁਰੂ ਦੇ ਵਿਛੋੜੇ ਦੇ ਮਿਲਾਪ ਦਾ ਜ਼ਿਕਰ ਹੈ । [3]ਇਸਤ੍ਰੀ । [4]ਉਮਰ ਰੂਪੀ ਰਾਤ । [5]ਔਖੀ । [6]ਇਸਤ੍ਰੀ । [7]ਕਮਜ਼ੋਰ । [8]ਝੋਰਾ । [9]ਹੋਈ ਹੈ । [10]ਕਿਵੇਂ ? ਪੋਥੀ ਵਿਚ "ਸੀਗਾਰ ਨੀਚੰ ਸਭਿ ਭੋਗ ਭੋਗੇ" ਹੈ । [11]ਕਿਸੇ ਕੰਮ ਨਹੀਂ । [12]ਸ਼ਰਾਬ । [13]ਮਸਤ, ਭਾਵ ਜਵਾਨੀ ਦੇ ਹੰਕਾਰ ਰੂਪ ਸ਼ਰਾਬ ਵਿਚ ਮਸਤ । [14]ਦੋਹਿਆ (ਚੋਇਆ) ਹੋਇਆ ਦੁੱਧ ਮੁੜ ਕੇ ਥਣਾਂ ਵਿਚ ਨਹੀਂ ਆ ਸਕਦਾ । ਭਾਵ ਮਨੁੱਖਾ ਜਨਮ ਅਜਾਈਂ ਬੀਤਿਆ ਮੁੜ ਨਹੀਂ ਮਿਲਦਾ । [15]ਪ੍ਰੇਮ । [16]ਵਿਯੋਗ, ਵਿਛੋੜਾ ।

ਪਹਿਰਤਾ ਹੈ, ਪਹਿਰਿ ਪਹਿਰਿ ਅਰੁ ਖਾਇ ਖਾਇ ਗਰਬਤਾ ਹੈ. ਏਤਨਾ ਹੀ ਏਸੁ ਕਾ ਪਚਾਉ[1] ਹੈ। ਏਸੁ ਗਰਬ ਹੀ ਕਰਿ ਕਰਿ ਏਹੁ ਗਲਤਾ ਹੈ। ਫਿਰਿ ਕਰਿ ਏਸ ਕਉ ਏਹੁ ਅਵਸਰੁ ਹਾਥਿ ਚੜਤਾ ਨਾਹੀ। ਜੇ ਆਪਿ ਹੀ ਕਿਰਪਾ ਕਰਿ ਕਰਿ ਮਿਲਾਇ ਲੇਇ, ਤਉ ਮਿਲੈ, ਨਾਤਰ ਕਿਵ ਹੀ ਨ ਮਿਲੈ। ਏ ਸ੍ਰੀ ਪਾਰਬ੍ਰਹਮ ਜੀ ! ਮੁਝ ਕਉ ਤੇਰੇ ਦਰਸਨ ਹੀ ਕੀ ਪਿਆਸ ਹੈ। ਤੂ ਮੁਝ ਕਉ ਆਪਨਾ ਦਰਸਨੁ ਦੇਹਿ, ਮਿਲਾਇ ਲੇਹਿ, ਤਉ ਮਿਲੀਐ। ਨਾਤਰੁ ਆਪਣੀ ਸਿਆਣਪ ਕਰਿ ਕਰਿ ਨਾਹੀ ਮਿਲਿਆ ਜਾਤਾ। ਜੀ ਏਤਖਿ ਕਰਿ ਕਰਿ ਮੇਰੀ ਨੀਂਦ ਅਰੁ ਭੂਖ ਗਈ ਹੈ। ਤਬ ਏਤਨੇ ਕਹਨੇ ਸਾਥਿ ਗੁਰੂ ਬਾਬੇ ਜੀ ਕਉ ਸ੍ਰੀ ਪਾਰਬ੍ਰਹਮ ਕਾ ਜਬਾਬੁ ਆਇਆ ਜਿ, "ਏ ਨਾਨਕ ! ਤੂ ਜਿ ਮੇਰੀ ਬਾਤ ਢੂਢਤਾ ਹੈ, ਮਿਲਣੇ ਕੀ, ਦੇਖਣੇ ਕੀ, ਸੁ ਜਿਨਹੁ ਮੇਰੀ ਬਾਤ ਜਾਨੀ ਹੈ ਅਰੁ ਪਾਈ ਹੈ, ਤੂ ਮੇਰੀ ਬਾਤ ਉਨ੍ਹ ਪਾਸ ਤੇ ਬੂਝਿ, ਪੂਛਿ ਲੇਹਿ। ਜੇ ਤੂ ਪਾਇਆ ਚਾਹਤਾ ਹੈ, ਤਉ ਤੂ ਉਨ੍ਹ ਕਉ ਮਿਲੁ। ਮਿਲਿ ਕਰਿ, ਜਿਉ ਓਇ ਕਹਹਿ, ਸੋ ਤੂ ਕਮਾਉ, ਤਉ ਤੂ ਮੁਝ ਕਉ ਪਾਵਹਿਗਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਤਿਨ੍ਹਾ ਸੰਤਾਂ ਪਾਸਿ ਆਇ ਕਰਿ ਬੇਨਤੀ ਕਰੀ ਜਿ, "ਜੀ, ਹਉ ਖਰਾ ਬੇਹਾਲ ਹੋਂ, ਬਿਨੁ ਠਾਕੁਰ ਜੀ ਕੇ ਦਰਸਨ। ਕਿਉ ਹੀ ਮੁਝ ਕਉ ਓਹ ਬਾਤ ਬਤਾਇ ਦੇਹੁ, ਜਿਤੁ ਮੁਝ ਕਉ ਸੁਖੁ ਪ੍ਰਾਪਤਿ ਹੋਇ"। ਤਬ ਉਨਹੁ ਸੰਤਹੁ ਕਹਿਆ ਜਿ :—

ਮੁੰਧ ਨਿਮਾਨੜੀਆ ਜੀਉ ਬਿਨੁ ਧਨੀ[2] ਪਿਆਰੇ ॥
ਕਿਉ ਸੁਖੁ ਪਾਵੈਗੀ ਬਿਨੁ ਉਰਧਾਰੇ[3] ॥
ਨਾਹ[4] ਬਿਨੁ ਘਰ[5] ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ[6] ॥
ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ[7] ਜਾਣਿਆ ॥
ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ ॥ ੨ ॥

ਤਿਸੁ ਕਾ ਪਰਮਾਰਥੁ .—

ਤਬ ਗੁਰੂ ਬਾਬਾ ਨਾਨਕੁ ਜੀ ਸੰਤਾ ਕਉ ਆਇ ਮਿਲਿਆ, ਅਰੁ ਮਿਲਿ ਕਰਿ ਬੇਨਤੀ ਕਰੀ। ਤਬ ਸੰਤਹੁ ਕਹਿਆ ਜਿ, "ਏ ਹਰਿ ਕੇ ਲੋਗਹੁ ! ਏਹੁ ਸਾਧੂ ਆਇ ਤੁਮਾਰੀ ਸਰਨਿ ਪੜਿਆ ਹੈ। ਏਹੁ ਠਾਕੁਰ ਕੇ ਦਰਸਨ ਕਉ ਚਾਹਤਾ ਹੈ। ਪਰੁ ਖਰਾ ਨਿਮਾਣਾ ਹੈ, ਬਿਨਾ ਠਾਕਰ ਜੀ ਕੇ ਦਰਸਨ ਬੀਂ। ਇਸ ਕਉ ਸੋ ਉਪਦੇਸੁ ਦੇ ਕਰਿ ਸਮਝਾਵਹੁ, ਜਿਤੁ ਏਸ ਕੇ ਆਤਮੇ ਕਉ ਸੁਖੁ ਉਪਜੈ। ਏਹੁ ਬਹੁਤੁ ਨਿਮਾਣਾ ਹੈ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਸੁਨਿ ਹੇ ਗੋਵਿੰਦ ਕੇ ਪਿਆਰੇ ! ਬਿਨਾ ਪਰਮੇਸੁਰ ਕੇ ਨਾਮ ਸਿਮਰਨ ਤੇ ਹੋਰ ਉਪਾਉ ਕੋਈ ਨਾਹੀ। ਪਰਮੇਸਰ ਕੇ ਸਿਮਰਨ ਹੀ ਤੇ ਸੁਖੁ ਹੋਤਾ ਹੈ। ਜੇ ਸ੍ਰੀ ਠਾਕੁਰ ਜੀ ਕਾ ਨਾਮੁ ਸਦਾ ਸਰਬ ਦਾ ਹਿਰਦੇ ਮਹਿ ਬਸਾਇ ਰਾਖਹਿ, ਤਾਂ ਹੀ ਸੁਖੁ ਪਾਵਹਿ। ਬਿਨਾ ਪੂਰਨ ਪੁਰਖ ਪਰਮੇਸੁਰ ਆਤਮੇ ਬਸੇ ਤੇ, ਏਸ ਕਉ ਸੁਖੀ ਬਸਨਾ ਘਰਿ ਨਾਹੀ ਹੋਤਾ, ਭਾਵੇਂ ਅਉਰ ਠਉਰ ਭੀ ਸੰਤਾਂ ਸਾਧਾਂ ਕਉ ਪੂਛਿ ਦੇਖਹੁ, ਭਾਵੇਂ ਵੇਦ ਪੁਰਾਨ ਸੁਨਿ ਸਮਝਹੁ। ਬਿਨਾ ਹਰਿ ਕੇ ਨਾਮ ਕੀ ਪ੍ਰੀਤਿ, ਏਸ ਕਉ ਸੁਖਿ ਬਾਸੁ ਕਿਵ ਹੀ ਨਾਹੀ। ਜਦਿ ਪ੍ਰੀਤਿ ਲਾਇ ਕਰਿ ਸਿਮਰੈ, ਤਉ ਹੀ ਸੁਖੁ ਪਾਵੈ। ਏਸ ਕਉ ਜਿ ਠਾਕੁਰ ਸਾਥਿ ਮਿਲਾਏ, ਸੁ ਕਉਣੁ ਮਿਲਾਏ ? ਜਬ ਸਚੁ ਨਾਮੁ ਮਨ ਮਹਿ ਰਾਖੇ, ਸਚਾ ਹੋਇ ਅਰੁ ਸੰਤੋਖ ਕਉ ਪਕੜੈ। ਤਬ ਏਸ ਕਉ ਨਾਮ ਕੀ ਪ੍ਰੀਤਿ ਅਰੁ ਸਚੁ ਹਿਰਦੇ ਮਹਿ ਬਸਾਵਣਾ ਅਰੁ ਸੰਤੋਖ ਕਉ ਪਕੜਿ ਰਾਖਣਾ। ਜਬ ਏਹ ਬਾਤਾਂ ਕਰੇ, ਤਬ ਏਸ ਕਉ ਸਚੁ ਅਰੁ ਸੰਤੋਖ ਅਰੁ ਨਾਮ ਕੀ ਪ੍ਰੀਤਿ ਏਸ ਕਉ ਸ੍ਰੀ ਠਾਕੁਰ ਜੀ ਸਾਥਿ ਲੇ ਜਾਇ ਮਿਲਾਵੈ। ਪਰੁ ਏਹ ਵਸਤੁ ਕਹਾਂ ਤੇ ਪਾਈਐ ? ਏਹ ਗੁਰੂ ਕੀ ਮਤਿ ਕਰਿ ਕਰਿ, ਏਸ ਬਾਤ ਕਉ ਜਾਣੈ ਅਰੁ ਪਰਮੇਸੁਰ ਕਉ ਪਾਵੈ। ਜਬ ਨਾਮ ਕੀ ਪ੍ਰੀਤਿ ਨਾ ਛੋਡੈ, ਤਬ ਨਾਮ ਕੀ ਪ੍ਰੀਤਿ ਕੇ ਸਹਜ ਸਾਥਿ ਏਹੁ ਪਰਮੇਸੁਰ ਕਉ ਜਾਇ ਮਿਲੈ"।

---

[1]ਨਾਸ਼ ਹੋਣਾ। [2]ਮਾਲਕ, ਹਰੀ। [3]ਦਿਲ ਵਿਚ ਟਿਕਾਣਾ। [4]ਪਤੀ। [5]ਘਰ ਵਸਦਾ ਨਹੀਂ। [6]ਸੌਖੀਆਂ। ਪੋਥੀ ਵਿਚ "ਬਸਹ ਸਚੁ ਸੁਹੇਲੀਆ" ਹੈ। [7]ਪਤੀ।

ਤਬ ਬਹੁੜਿ ਗੁਰੂ ਬਾਬਾ ਨਾਨਕ ਜੀ ਸੰਤਾ ਪਾਹਿ ਬੇਨਤੀ ਕਰੀ ਜਿ :—

ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ[1] ॥
ਗੁਰ ਪੁਛਿ ਲਿਖਉਗੀ[2] ਜੀਉ ਸਬਦਿ ਸਨੇਹਾ ॥
ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ[3] ਪਛੁਤਾਣੀਆ ॥
ਨਿਕਸਿ[4] ਜਾਤਾ ਉਰ ਰਹੈ ਅਸਥਿਰੁ ਜਾਮਿ[5] ਸਚੁ ਪਛਾਣਿਆ ॥
ਸਾਚ ਕੀ ਮਤਿ ਸਦਾ ਨਉਤਨ[6] ਸਬਦਿ ਨੇਹੁ ਨਵੇਲਓ[7] ॥
ਨਾਨਕ ਨਦਰੀ[8] ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਸੰਤਨ ਕੇ ਆਗੇ ਜਿ, "ਏ ਗੋਬਿੰਦ ਜੀ ਕੇ ਲੋਗਹੁ ! ਉਸ ਹੀ ਗੋਵਿੰਦ ਜੀ ਕੇ ਨਿਮਿਤਿ ਤੁਮ ਮੇਰੇ ਸੰਗਿ ਹੋਵਹੁ । ਮੈ ਜਿਹਾ ਸਿ ਅਜਾਨੁ ਹਾਂ । ਪਰਮੇਸੁਰ ਕੇ ਨਾਮ ਕੀ ਗਤਿ ਕਿਛੁ ਨਾਹੀ ਜਾਨਤਾ । ਜੋ ਤੁਮਿ ਮੇਰੇ ਸੰਗਿ ਹੋਵਹੁ ਤਾਂ ਹਉ ਪਰਮੇਸੁਰ ਕਾ ਨਾਮੁ ਸਿਮਰਨੁ ਕਰਉ । ਅਰੁ ਤੁਮਾਰੇ ਹੀ ਮਿਲਣੇ ਕਰਿ ਕਰਿ ਮੈ ਗੁਰੂ ਜੀ ਕਾ ਦਰਸਨੁ ਪਾਵਉਗਾ ਅਰੁ ਤਿਸੁ ਗੁਰੂ ਜੀ ਕਉ ਪੂਛਿ ਕਰਿ ਮੈ ਓਹੁ ਸਬਦੁ ਕਮਾਵਉਗਾ । ਓਹੁ ਜੋ ਗੁਰੂ ਕਾ ਸਬਦੁ ਸਨੇਹਾ ਕਹੈਗਾ, ਮੈ ਸੋਈ ਕਰਉਗਾ । ਪਰੁ ਜੋ ਤੁਮ ਮੇਰੇ ਸਹਾਈ ਹੋਵਹੁ, ਤਉ ਓਹੁ ਜਿ ਸਚੁ ਸਬਦੁ ਹੈ, ਸੋ ਸਤਿਗੁਰੂ ਤੇ ਪਾਈਤਾ ਹੈ ਅਰੁ ਗੁਰਮੁਖ ਪਾਵਤੇ ਹੈਂ । ਉਸ ਕਉ ਮਨਮੁਖ ਨਾਹੀ ਪਾਇ ਸਕਤੇ । ਅੰਤਿ ਓਇ ਮਨਮੁਖੁ ਜਿ ਹੈਂ, ਸਿ ਰੋਵਹਿਗੇ ਅਰੁ ਪਛੁਤਾਵਹਿਗੇ । ਕਹੈਂਗੇ ਜਿ, "ਹਾਇ ਹਾਇ ! ਹਮ ਗੁਰੂ ਕਉ ਮਿਲਿ ਕਰਿ ਗੁਰੂ ਕੀ ਮਤਿ ਸਿਖ ਮਹਿ ਕਿਉਂ ਨ ਚਲੇਂ, ਜਿ ਹਮ ਭੀ ਜਾਇ ਪਰਮੇਸੁਰ ਜੀ ਕਉ ਮਿਲਤੇ" । ਜਿਨਹੁ ਸਿਮਰਨੁ ਕਰਿ ਕਰਿ, ਮਨ ਬਚ ਕਰਮ ਕਰਿ ਕਰਿ, ਪਰਮੇਸੁਰੁ ਕਾ ਜਸੁ ਕੀਆ ਥਾ ਅਰੁ ਗੁਰ ਕਉ ਮਿਲੇ ਥੇ, ਤਿਨਹੁ ਅਬ ਸੁਖ ਕੇ ਮਹਲ ਪਾਏ । ਉਨ ਕਾ ਸੁਖੁ ਦੇਖਿ ਦੇਖਿ ਗੁਰਮੁਖਹੁ ਕਾ, ਤਬ ਓਇ ਮਨਮੁਖ ਪਛੁਤਾਹਿਗੇ । ਕਹੈਂਗੇ ਜਿ, "ਜਾਹਿ ਜਾਂਦੀ, ਅਸਾਂ ਕਿਉ ਨ ਸਿਮਰਿਓ । ਪਰਮੇਸੁਰੁ ਏਸ ਕੇ ਨਿਕਟਿ ਤਾਂ ਹੀ ਰਹਤਾ ਹੈ, ਜਬ ਏਹੁ ਸਚਾ ਹੋਤਾ ਹੈ ਅਰੁ ਸਚ ਕਉ ਪਛਾਣਤਾ ਹੈ । ਏਹੁ ਜਿ ਸਚੁ ਹੈ, ਸੁ ਕੈਸਾ ਹੈ ? ਏਹੁ ਸਚੁ ਸਦਾ ਸਰਬੁ ਦਾ ਨਵਤਨੁ ਹੈ । ਏਹੁ ਸਚੁ ਜੁ ਹੈ, ਸੁ ਨ ਮਰੈ ਨ ਬੂਢਾ ਹੋਇ । ਸਚ ਕੈ ਸਬਦ ਸਾਥਿ ਏਹੁ ਸਦਾ ਸਰਬਦਾ ਅਸਥਿਰੁ ਰਹੈ । ਪਰੁ ਜੀ ਏਸ ਕਉ ਅਬ ਤੁਮ ਕਿਰਪਾ ਕਰਿ ਕਰਿ ਮਿਲਾਇ ਲੇਹੁ, ਤਬ ਏਹ ਬਾਤ ਪਾਈਐ । ਤੁਮ ਕ੍ਰਿਪਾ ਕਰਿ ਕਰਿ ਹਮ ਕਉ ਮਿਲਹੁ" । ਤਬ ਉਨਹੁ ਕਹਿਆ ਜਿ, "ਏ ਗੋਵਿੰਦ ਕੇ ਪਿਆਰੇ ! ਜਬ ਜਨੇਤ ਆਵਤੀ ਹੈ, ਦੂਲਹੁ ਘਰਿ ਆਵਤਾ ਹੈ, ਤਬ ਸਾਰੀਆਂ ਸਖੀਆਂ ਸਹੇਲੀਆਂ ਅਲਾਇ[9] ਕਰਿ ਮੰਗਲ ਸੋਹਿਲੇ ਗਾਵਤੀਆਂ ਹੈਂ । ਤੇਰੇ ਜੇ ਸਾਜਨੁ ਆਇਆ ਹੈ ਤਾਂ ਹਮ ਚਲਹਗੀ, ਤ ਮੰਗਲ ਸੋਹਿਲੇ ਗਾਵਹਿ । ਤੇਰੀ ਇਛਾ ਪੂਰਨ ਹੋਇ, ਹਮਾਰੇ ਸੋਹਿਲੇ ਗਾਵੇਂ ਸਕਾਰਥੇ ਹੋਵਹਿ, ਜੇ ਤੇਰਾ ਸਾਜਨੁ ਤੇਰੇ ਗ੍ਰਿਹਿ ਆਇਆ ਹੈ । ਤਾਂ ਹਮ ਸਾਰੀਆਂ ਹੀ ਮਿਲਿ ਚਲਹਿ, ਜਾਇ ਸੋਹਿਲੇ ਮੰਗਲ ਗਾਵਹਿ, ਜੋ ਹਮਾਰਾ ਗਾਵਣਾ ਸਕਾਰਥਾ ਹੋਇ । ਬਿਨਾ ਸਾਜਨ ਗ੍ਰਿਹਿ ਆਏ ਸੋਹਿਲੇ ਗਾਵੇ ਕਿਤੁ ਕਾਮਿ ਹੈ, ਸੋਭਾ ਨਾਹੀ ਪਾਵਤੇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1] ਸਿਮਰੀਏ । ਪੋਥੀ ਵਿਚ "ਹਮ" ਦੀ ਥਾਂ ਅਸੀ ਹੈ । [2] ਗੁਰੂ ਦੇ ਸ਼ਬਦ ਦੁਆਰਾ ਪੈਗਾਮ ਲਿਖ ਕੇ ਘਲਾਂਗੀ । [3] ਆਪ-ਹੁਦਰੀਆਂ । [4] ਨਿਕਲ ( ਦੌੜ ) ਜਾਂਦਾ ਹੈ । [5] ਜਦੋਂ । [6] ਨਵੀਂ । [7] ਨਵੀਨ, ਸਜਰਾ । [8] ਮਿਹਰ ਦੁਆਰਾ । [9] ਗੀਤ ਗਾਉਣਾ ।

ਮੇਰੀ ਇਛ[1] ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
ਮਿਲਿ ਵਰੁ ਨਾਰੀ ਮੰਗਲੁ[2] ਗਾਇਆ ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ[3] ਮੁੰਧ ਮਨਿ ਓਮਾਹਾਓ[4] ॥
ਸਾਜਨ ਰਹੰਸੇ[5] ਦੁਸਟ ਵਿਆਪੇ[6] ਸਾਚੁ ਜਪਿ ਸਚੁ ਲਾਹਓ[7] ॥
ਕਰ[8] ਜੋੜਿ ਸਾਧਨ ਕਰੇ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥
ਨਾਨਕ ਪਿਰੁ ਧਨ ਕਰਹਿ ਰਲੀਆ[9] ਇਛ ਮੇਰੀ ਪੁੰਨੀਆ[10] ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੰਤਹੁ ਜੀ ! ਤੁਮਾਰੇ ਹੀ ਪ੍ਰਸਾਦਿ ਕਰਿ ਕਰਿ, ਜਬ ਤੁਮ ਕ੍ਰਿਪਾ ਕਰੀ ਤਬ ਮੇਰੇ ਸਾਜਨੁ ਆਇਆ ਹੈ ਜੀ । ਅਬ ਤੁਮ ਕਿਰਪਾ ਕਰਿਹੁ । ਏਕ ਬਾਰ ਚਲਿ ਕਰਿ ਹਮ ਕਉ ਸੋਭਾਮਾਨ ਕਰਿ ਕਰਿ ਵਡਿਆਈ ਦੇਹੁ ਜਿ ਤੁਮਾਰੇ ਹੀ ਧਰਮ ਕਰਿ ਕਰਿ ਹਮਾਰਾ ਕਾਰਜੁ ਹੋਇ । ਹਮਾਰਾ ਕਾਰਜੁ ਤਬ ਹੀ ਸਿਧਿ ਹੋਇਗਾ, ਜਬ ਤੁਮ ਹਮ ਕਉ ਸੋਭਾ ਦੇਹੁਗੇ । ਹਮਾਰੀ ਤੌ ਇਛਾ ਜੁ ਥੀ, ਸੋ ਤਉ ਪੂਰਨ ਭਈ । ਹਮ ਜਿਸਿ ਸਾਜਨ ਕਉ ਚਾਹਤੇ ਥੇ, ਸੋ ਮੇਰੇ ਆਇਆ ਹੈ । ਤਬ ਜਿਤਨੀਆਂ ਨਾਰੀ ਥੀਂ, ਸੇ ਸਭਿ ਮਿਲਿ ਕਰਿ ਆਈ । ਤਿਨਹੂ ਆਨੰਦ ਮਾਨ ਹੋਇ ਕੈ ਗੀਤ ਸੋਹਿਲੇ ਮੰਗਲਾਚਾਰ ਕੀਏ, ਗਾਇ । ਗਾਇ ਗੁਣ ਪਰਮੇਸੁਰ ਕੇ ਅਰੁ ਖੁਸੀ ਹੋਏ । ਖੁਸੀ ਹੋਇ ਹੋਇ ਲਾਗੇ ਬਿਰਾਜਣੈ । ਅਰੁ ਜਿਸ ਕਉ ਉਸਿ ਸੁਰਜਨ[11] ਕੀ ਚਾਹ ਥੀ, ਸੁ ਉਨਿ ਓਹੁ ਅਪੁਨਾ ਸਾਜਨੁ ਪਾਇਆ । ਉਸ ਕੇ ਮਨਿ ਓਮਾਹਾ ਭੈਆ, ਮੰਗਲੁ ਭੈਆ । ਜਿਨਿ ਸੁਰਿਜਨੁ ਪਾਇਆ ਅਰੁ ਉਸ ਕੇ ਜਿ ਸਾਜਨ ਥੇ, ਸੇ ਸਭਿ ਹਰਖ[12] ਭਏ । ਅਰੁ ਜਿ ਉਸ ਕੇ ਦੋਖੀ ਥੇ, ਵਿਰੋਧ ਕਰਣ ਹਾਰੇ ਥੇ, ਸੇ ਓਇ ਬਿਆਪੇ ਭਰਿਸਟ ਹੋਇ ਗਏ । ਉਸ ਕੇ ਸਾਜਨ ਕਵਨ ਥੇ ? ਉਸ ਕੇ ਸਾਜਨ ਨਾਮੁ ਦਾਨੁ ਇਸਨਾਨੁ, ਸੀਲੁ, ਸੰਜਮੁ, ਧ੍ਰਮੁ, ਦੈਆ, ਸੇਵਾ ਭਾਉ । ਏਹ ਹਰਖਮਾਨ ਭਏ, ਜਬ ਏਨਿ ਪਰਮੇਸੁਰੁ ਪਾਇਆ । ਅਰੁ ਏਸੁ ਕੇ ਜਿ ਦੋਖੀ ਥੇ, ਕਾਮ ਕ੍ਰੋਧੁ ਲੋਭੁ ਮੋਹੁ ਅਹੰਕਾਰੁ, ਤਿਸਨਾ, ਨਿਦ੍ਯਾ, ਖੁਦੀ, ਏਹਿ ਸਭਿ ਭਰਿਸਟ ਹੋਇ ਗਏ । ਇਨ੍ਹ ਕਾ ਨਾਸੁ ਹੋਇ ਗਇਆ । ਜਬ ਇਨ੍ਹ ਕਾ ਨਾਸੁ ਹੂਆ, ਤਬ ਏਨ੍ਹਿ ਸਚੁ ਹੀ ਜਪਿਆ ਅਰੁ ਸਚੁ ਹੀ ਕਮਾਇਆ । ਸਚੁ ਹੀ ਏਨਿ ਲਾਹਾ ਪਾਇਆ, ਸਚ ਹੀ ਸਿਉ ਰਚਿਆ । ਜਬ ਇਨਿ ਏਹ ਬਸਤੁ ਪਾਈ, ਤਬ ਏਨਿ ਕਰ[13] ਜੋੜਿ ਕਰਿ ਬੇਨਤੀ ਕਰੀ ਜਿ, "ਜੀ, ਸਾਧਹੁ ਸੰਤਹੁ ਜੀ । ਅਬ ਤੁਮ ਮੁਝ ਕਉ ਏਕੁ ਦਾਨੁ ਦੇਹੁ, ਅਪਨੀ ਕ੍ਰਿਪਾ ਕਰਿ ਕਰਿ ਕਹੈ । ਅਬ ਕੈਸਾ ਦਾਨੁ ਮਾਗਤਾ ਹੈ ? ਇਬ ਤੁਝ ਕਉ ਕਿਆ ਚਾਹੀਤਾ ਹੈ ? ਓਹੁ ਜਿ ਸਿਰਜਨਹਾਰੁ ਥਾ ਸੁਰਜਨੁ, ਸੋ ਤਉ ਤੈਂ ਪਾਇਆ । ਇਬ ਤੇਰੀ ਕਿਆ ਅਭਲਾਖਾ[14] ਰਹੀ ਹੈ" ? ਕਹੈ ਜੀ, "ਅਬ ਮੈਂ ਏਹੀ ਚਾਹਤਾ ਹੌਂ, ਜਿ ਦਿਨ ਰਾਤਿ ਸਦਾ ਸਰਬਦਾ ਮੇਰੇ ਮਨ ਤੇ ਵਿਸਰਿ ਜਾਵੈ ਨਾਹੀ । ਫੇਰਿ ਕਦੇ ਹੀ ਵਿਛੁੜਿ ਨ ਜਾਇ, ਮਿਲਿਆ ਹੀ ਰਹੈ । ਅਰੁ ਬਿਨਾ ਸੁਰਜਨ ਅਉਰਸ ਠਉਰ ਏਹੁ ਮੇਰਾ ਮਨੁ ਕਹੀ ਲਾਗੈ ਨਾਹੀ" । ਤਬ ਸੰਤਹੁ ਅਸੀਰਵਾਦੁ ਕੀਆ ਜਿ, "ਜਾਹਿ ਤੁਝ ਕਉ ਹਮਾਰਾ ਏਹੀ ਅਸੀਰਵਾਦੁ ਹੈ, ਜਿ ਤੇਰੀ ਪ੍ਰੀਤਿ ਪਰਮੇਸੁਰ ਸਿਉ ਸਦਾ ਹੀ ਅਸਥਿਰੁ ਰਹੈ, ਕਬਹੂ ਖੰਡ ਨ ਹੋਇ" । ਤਿਨਾ ਸੰਤਾ ਕੇ ਅਸੀਰਵਾਦ ਤੇ ਗੁਰੂ ਬਾਬਾ ਸਦਾ ਸਰਬਦਾ ਪਰਮੇਸੁਰ ਕੇ ਸੰਗਿ ਲਾਗਾ ਰਹਣੇ । ਪਰਮੇਸੁਰ ਸਿਉ ਸਮਾਇ ਗੈਆ ! ਐਸਾ ਹੋਇਆ ਜਿ ਨਾਨਕੁ, ਹਰਿ, ਏਕ ਹੀ ਭਏ, ਕਿਛੁ ਭੇਦੁ ਨ ਰਹਿਆ । ਨ ਜਾਨੀਐ ਜਿ ਹਰਿ ਕਉਨੁ ਹੈ ਅਰੁ ਨਾਨਕੁ ਕਵਨੁ ਹੈ । ਨਾਨਕੁ ਅਰੁ ਨਾਉ ਏਕੈ ਹੀ ਹੋਇ ਗਏ । ਧਨੁ ਹੈ ਗੁਰੂ ਬਾਬਾ ਨਾਨਕੁ । ਵਾਹ ਹੈ ਗੁਰੂ ਬਾਬਾ ਨਾਨਕ । ਸਤਿਗੁਰੂ ਨਾਨਕੁ ।

---

[1]ਚਾਹ ਪੂਰੀ ਹੋਈ । [2]ਖੁਸ਼ੀ ਦਾ ਗੀਤ । [3]ਅਨੰਦ ਹੋਈ । [4]ਉਤਸ਼ਾਹ । [5]ਖਿੜੇ । [6]ਵਿਪਤਾ ਵਿਚ ਪੈ ਗਏ । [7]ਲਾਹਾ ਲਿਆ, ਖੱਟਿਆ । [8]ਹੱਥ । [9]ਖੁਸ਼ੀਆਂ, ਮੌਜਾਂ । [10]ਪੂਰੀ ਹੋਈ । [11]ਨੇਕ ਦਿਲ ਭਾਵ ਪ੍ਰਮਾਤਮਾ । [12]ਪਰਸੰਨ । [13]ਹਥ । [14]ਖਾਹਸ਼ ।

॥ ਸਲੋਕੁ ॥

ਨਾਨਕੁ ਨਾਨਕੁ ਨਾਮੁ ਨਾਮੁ, ਜਿਸੁ ਮਨਿ ਜਪਿਐ ਸੁਖੁ ਹੋਇ ॥
ਨਾਨਕ ਦਾਸ ਜਪਹੁ ਤਿਸੈ, ਜਿਸੁ ਜਪਿਐ ਨਿਰਮਲੁ ਹੋਇ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ ਗੁਰੂ ਗੁਰੂ ਗੁਰੂ ਗੁਰੂਸਤਿ। ਸਤਿਗੁਰੂ ਗੁਰੂ ਸਤਿ, ਸਤਿਗੁਰੂ ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੧ ॥ ੨੫੯ ॥ ੨੫੯ ॥

# ਸਚੇ ਨਾਮ ਦੀ ਮਹਾਨਤਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਧਰਮਸਾਲਾ ਬੀਚਿ ਬੈਠਾ ਥਾ। ਤਬ ਗੁਰੂ ਅੰਗਦ ਕੇ ਜੀ ਕਿਛੁ ਕਹਣੇ ਕੀ ਹੋਇ ਆਈ। ਤਬ ਗੁਰੂ ਬਾਬਾ ਅੰਤਰਜਾਮੀ ਗੁਰੂ ਅੰਗਦ ਕੇ ਜੀ ਕੀ ਜਾਣਿ ਕਰਿ ਕਹਿਓ ਸੁ ਜਿ, "ਕਿਉ ਪੁਰਖਾ! ਕਿਹੀ? ਜਿ ਕਿਛੁ ਤੇਰੇ ਜੀ ਆਖਣ ਦੀ ਹੈ, ਸੁ ਬੇਨਤੀ ਕਰਿ, ਡਰੁ ਨਾਹੀ। ਤਬ ਗੁਰੂ ਅੰਗਦ ਦੋਨੋ ਹਾਥ ਏਕਠੇ ਕਰਿ ਕਰਿ ਬੇਨਤੀ ਕਰਿ ਉਠਿਆ ਜਿ, "ਬਾਬਾ ਜੀ ਸਲਾਮਤਿ! ਇਕਿ ਜਪੁ ਕਰਤੇ ਹੈਂ, ਇਕਿ ਤਪੁ ਕਰਤੇ ਹੈਂ, ਇਕਿ ਸੰਜਮ ਸਾਧਨਾ ਕਰਤੇ ਹੈਂ, ਇਕਿ ਜਾਇ ਤੀਰਥ ਵਾਸੀ ਹੋਤੇ ਹੈਂ, ਅਰੁ ਇਕਿ ਦਾਨ ਪੁੰਨ ਕਰਤੇ ਹੈਂ। ਦਿਖਾ ਜੀ, ਹਮਾਰੀ ਕਵਣ ਗਤਿ ਹੋਇਗੀ? ਹਮ ਕੌ ਤੇਰੀ ਕਿਆ ਆਗਿਆ ਹੋਤੀ ਹੈ ਜੀ? ਹਮ ਕਿਆ ਕਰਹਿ"। ਤਬ ਗੁਰੂ ਬਾਬਾ ਨਾਨਕ ਜੀ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਜਪੁ[1] ਤਪੁ ਸੰਜਮੁ[2] ਸਾਧੀਐ ਤੀਰਥਿ ਕੀਚੈ ਵਾਸੁ ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ[3] ॥
ਜੇਹਾ ਰਾਧੇ[4] ਤੇਹਾ ਲੁਣੈ[5] ਬਿਨੁ ਗੁਣ ਜਨਮੁ ਵਿਣਾਸੁ ॥ ੧ ॥
ਮੁੰਧੇ ਗੁਣਦਾਸੀ ਸੁਖੁ ਹੋਇ ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਪੁਰਖਾ! ਏਹ ਬਾਤ ਏਵ ਹੈ। ਜੇ ਅਨੇਕ ਜਪ ਤਪ ਕਰੈ, ਅਨੇਕ ਸੰਜਮ, ਸਾਧਨ, ਮਜਨ, ਨੇਮ ਕਰੈ, ਅਰੁ ਤੀਰਥਾਂ ਵਿਖੇ ਜਾਇ ਘਰੁ ਕਰੈ, ਓਸੈ ਠਉੜ ਵਾਸਾ ਕਰੈ, ਤਾਂ ਬਿਨਾ ਸਚੇ ਨਾਮ ਤੇ ਓਇ ਸਭਿ ਕਿਤੀ ਕਾਮਿ ਨਾਹੀ। ਪੁੰਨ ਦਾਨ, ਚੰਗਿਆਈਆਂ ਕਿਤੇ ਕੰਮਿ ਨਾਹੀ ਨਾਮ ਬਿਨਾ। ਜੇਹਾ ਜੇਹਾ ਕੋਈ ਕਮਾਵੈਗਾ, ਤੈਸਾ ਹੀ ਤੈਸਾ ਪਾਵੈਗਾ ਜੂਨੀ ਕੇ ਵਿਖੇ। ਜੇਹੀ ਜੂਨਿ ਕੇ ਵਿਖੇਂ ਜਾਇ ਪ੍ਰਾਪਤਿ ਹੋਇਆ, ਤਿਸੀ ਜੂਨਿ ਕੇ ਵਿਖੇਂ ਪਿਛਲਾ ਜੁ ਕਮਾਇਆ ਥਾ, ਸੁ ਆਇ ਦੁਖੁ ਭੁੰਚਿਆ[6]। ਬਿਨਾ ਨਾਮ ਸਿਮਰਨ ਤੇ, ਬਿਨਾ ਪਰਮੇਸੁਰ ਕੇ ਗੁਣ ਗਾਏ ਤੇ,

---

[1]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਨਾ ੫੬। [2]ਇੰਦਰਿਆਂ ਨੂੰ ਰੋਕ ਕੇ ਰੱਖਣ ਦੀ ਕਿਰਿਆ। [3]ਉਸ ਦਾ। [4]ਬੀਜੇ। [5]ਵਢੇਗਾ। [6]ਭੋਗਣਾ।

ਏਸੁ ਕਾ ਜਨਮ ਮਰਨੁ ਮਿਟਤਾ ਨਾਹੀ, ਏਸ ਕਉ ਜੂਨੀ ਕਾ ਫੇਰੁ ਪੜਤਾ ਹੈ। ਪਰੁ ਜੇ ਏਸੇ ਜਨਮ ਮਹਿ ਏਹੁ ਪਰਮੇਸੁਰ ਕੀ ਸੇਵਾ ਭਗਤਿ ਕਰੇ ਅਰੁ ਚੇਰਾ ਹੋਇ ਕਰਿ ਸੰਤ ਜਨਾ ਕੀ ਸੇਵਾ ਕਰੇ, ਅਰੁ ਡੂਮਾਂ[1] ਕੀ ਜਿਵ ਹੋਇ ਕਰਿ ਪਰਮੇਸੁਰ ਕੇ ਗੁਣਾਂ ਕਾ ਉਚਾਰੁ ਕਰੈ, ਤਬ ਏਹੁ ਈਹਾ ਭੀ ਅਰੁ ਊਹਾ ਭੀ ਸੁਖੁ ਪਾਵੈ। ਗੁਰੂ ਜੀ ਕੀ ਮਤਿ ਲੇਇ ਅਰੁ ਅਵਗਣਾਂ ਕਉ ਮਿਟਾਇ ਦੂਰਿ ਕਰੇ, ਤਬ ਏਹੁ ਪੂਰਾ ਹੋਇ। ਏਸੁ ਕਾ ਆਵਾ ਗਵਣੁ ਮਿਟਿ ਜਾਇ"। ਤਬ ਗੁਰੂ ਅੰਗਦ ਜੀ ਫੇਰਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਕਿ ਜਿ ਭੇਖੀ ਭੇਖੁ ਕਰਿ ਫਿਰਤੇ ਹੈਂ ਅਰੁ ਕਹਤੇ ਹੈਂ ਜਿ ਹਮ ਐਸੇ ਭਗਤ ਹੈਂ, ਐਸੇ ਸਾਧ ਸੰਤ ਮਹਾਂ ਪੁਰਖ ਹੈ, ਅਕੇ ਜੋਗੀ ਹੈਂ, ਕਿ ਸੰਨਿਆਸੀ ਹੈਂ, ਕੇ ਬੈਸਨੋ ਹੈਂ, ਜੀ, ਕਿਛੁ ਭੇਖ ਕੀਤੇ ਭੀ ਪਲੇ ਪੜਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ :—

ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥
ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰਬਾਰਿ[2] ॥
ਵਿਣੁ ਵਖਰ[3] ਦੁਖੁ ਅਗਲਾ[4] ਕੂੜਿ ਮੁਠੀ ਕੂੜਿਆਰਿ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ਅੰਗਦਾ! ਭੇਖੁ ਐਸਾ ਹੈ, ਜੇ ਅੰਦਰਹੁ ਸਚੁ ਨ ਹੋਇ ਅਰੁ ਬਾਹਰਿ ਭੇਖੀ ਹੋਇ, ਤਾਂ ਓਹੁ ਕੈਸਾ ਹੈ? ਜਿਉ ਰਾਸਿ[5] ਬਗੈਰ ਵਪਾਰੀਆ ਵਪਾਰ ਕਉ ਬਦੇਸਿ ਜਾਇ, ਤਉ ਉਸ ਕਉ ਵਾਪਾਰੁ ਕਿਛੁ ਜੁੜੇ?" ਕਹੈ, "ਜੀ, ਕਿਛੁ ਨਾ"। ਕਹੈ ਪੁਰਖਾ! ਤਿਉ ਸਚੀ ਭਗਤਿ ਬਿਨਾ, ਭੇਖਿ ਧਾਰੇ ਕਿਛੁ ਪਲੈ ਨਾਹੀ ਪੜਤਾ, ਜਿਚਰੁ ਆਤਮੇ ਸਚੀ ਭਗਤਿ ਨ ਹੋਇ ਆਵੈ। ਤਿਉ ਬਿਨਾ ਵਖਰ ਤੇ ਵਪਾਰੁ ਹੋਇ ਨ ਆਵੈ। ਕੂੜਿ ਸਉਦਾ ਜੁੜਤਾ ਨਾਹੀ। ਕੂੜਿਆਰਾਂ ਦਾ ਨਾਉ ਦੇਵਾਲੀਆ ਬਹੁੜਾ[6] ਪਾਉਦਾ ਹੈ। ਕੂੜਿਆਰਾਂ ਦਾ ਓੜਕਿ ਦਿਵਾਲਾ ਨਿਕਲੇ। ਪਰੁ ਨਿਕਲੇ ਪੁਰਖਾ, ਜੇ ਦੇਵਾਲੀਆਰੁ ਅਨੇਕ ਜਤਨ, ਅਨੇਕ ਸਿਆਣਪਾਂ ਕਰੈ, ਤਾਂ ਭੀ ਓੜਕਿ ਪੜਦਾ ਪਾਟੈ, ਪਰੁ ਪਾਟੈ। ਰਹੈ ਕਿਵੈਂ[*] ਹੀ ਨਾਹੀ। ਜਦਿ ਕੂੜਿਆਰੁ ਖਰਾਬੁ ਹੋਇ, ਪਰੁ ਹੋਇ, ਜਿਚਰੁ ਸਚਾ ਨ ਹੋਇ, ਤਿਚਰੁ ਭੇਖਿ ਕੀਤੇ ਏਸੁ ਕਾ ਕਾਰਜੁ ਸਿਧਿ ਨਾਹੀ ਹੋਤਾ"। ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ! ਓਹ ਸਚ ਕੀ ਜਿ ਰਾਸਿ ਹੈ, ਸਾ ਕਵਣ ਹੈ? ਜਿਸ ਥੀਂ ਏਸ ਕਉ ਲਾਹਾ ਪ੍ਰਾਪਤਿ ਹੋਤਾ ਹੈ। ਅਰੁ ਓਹ ਵਸਤੁ ਜਿ ਏਹੁ ਪਾਏ, ਸੁ ਕਹਾ ਤੇ ਪਾਏ? ਜਿਸੁ ਤੇ ਏਸੁ ਕਾ ਕਾਰਜੁ ਸਵਰੇ। ਅਰੁ ਵਣਜੁ ਜੋ ਕਰੇ ਰਾਸਿ ਕਾ, ਸੋ ਕਿਸੁ ਕੇ ਸਾਥਿ ਕਰੇ? ਜਿਸੁ ਤੇ ਏਹੁ ਲਾਹਾ ਪਾਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਲਾਹਾ ਅਹਿਨਿਸਿ[7] ਨਉਤਨਾ[8] ਪਰਖੇ ਰਤਨੁ ਵੀਚਾਰਿ ॥
ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ[9] ॥
ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ! ਲਾਲੁ ਜਿ ਹੈ ਸੁ ਏਹੀ ਹੈ। ਜਿ ਰਤਨੁ ਅਮੋਲਕੁ ਨਾਮੁ ਪਰਮੇਸੁਰ ਜੀ ਕਾ ਹੈ, ਤਿਸ ਕਉ ਰਾਤਿ ਭੀ ਅਰੁ ਦਿਨਿ ਭੀ ਸਿਮਰਤਾ ਹੀ ਰਹੈ। ਸਿਮਰਤੇ ਹੀ, ਹੋਇ ਸੁ ਹੋਇ। ਤਿਸ ਕਉ ਰਾਤਿ ਦਿਵਸੁ ਨੌਤਨੁ ਲਾਹਾ ਰਤਨ ਕਾ ਆਵਤਾ ਹੈ, ਜਿ ਰਾਤਿ ਦਿਨ ਨਾਮੁ ਪਰਮੇਸੁਰ ਕਾ ਪਰਖਤਾ ਹੈ।

---

[1]ਇਕ ਨੀਵੀਂ ਜ਼ਾਤ ਦਾ ਨਾਉਂ, ਜਿਸ ਨੂੰ ਆਮ ਬੋਲੀ ਵਿਚ ਮਿਰਾਸੀ ਭੀ ਕਹਿੰਦੇ ਹਨ। [2]ਘਰ ਦੇ ਦਰਵਾਜ਼ੇ ਵਿਚ ਹੀ। [3]ਸੌਦਾ। [4]ਬਹੁਤਾ। [5]ਪੂੰਜੀ। [6]ਪਾਗਲ। [7]ਦਿਨ ਰਾਤ, ਹਰ ਰੋਜ਼। [8]ਨਵਾਂ, ਸਦਾ ਤਾਜ਼ਾ। [9]ਸਵਾਰ ਕੇ, ਪੂਰਾ ਕਰਕੇ।

ਪੁਰਖਾ ! ਜਿਨਿ ਵੀਚਾਰੁ ਕਰਿ ਕਰਿ ਸਬਦ ਕਉ ਵੀਚਾਰਿਆ ਅਰੁ ਸਬਦੁ ਕੇ ਪੈਂਡੇ ਚਲਿਆ, ਤਿਨਿ ਘਰ ਹੀ ਪਰਮੇਸੁਰ ਕਾ ਨਾਮੁ ਜਿ ਵਥੁ ਹੈ, ਤਿਨਿ ਘਰ ਹੀ ਮਹਿ ਪਾਈ । ਆਪਣਾ ਕਾਰਜੁ ਉਨਹੁ ਸਿਧਿ ਕੀਆ, ਜਿਨਿ ਘਰ ਮਹਿ ਪਰਮੇਸੁਰੁ ਜਾਣਿਆ । ਏਸੁ ਨਾਮ ਕਾ ਸਉਦਾ ਕਿਸ ਸਾਥਿ ਹੋਇ ? ਜਿਨ ਕਉ ਪਰਮੇਸੁਰ ਕੇ ਨਾਮ ਕੀ ਭੁਖ ਹੈ, ਉਨ ਹੀ ਸਾਥਿ ਨਾਮ ਕਾ ਸਉਦਾ, ਬਾਪਾਰੁ, ਬਣਜੁ ਬਣਦਾ ਹੈ । ਅਰੁ ਜਿਨ ਕਉ ਨਾਮ ਕੀ ਪ੍ਰੀਤਿ ਹਿਰਦੇ ਮਹਿ ਨਾਹੀ, ਉਨ੍ ਕੇ ਸਾਥਿ ਮਿਲੇ ਮੂਲ ਮਾਹਿ ਭੀ ਸਹਸਾ[1] ਹੈ । ਬੋਲਹੁ ਵਾਹਗੁਰੂ । ਐਸਾ ਉਪਦੇਸੁ ਸਾਧਹੁ ਬਤਾਇਆ ਹੈ । ਜੇ ਗੁਰੂ ਕਉ ਮਿਲੈ ਤਉ ਬ੍ਰਹਮ ਕਾ ਬੀਚਾਰੁ ਕਰੇ" । ਤਬ ਗੁਰੂ ਅੰਗਦ ਜੀ ਕਹਿਆ ਜਿ, ਬਾਬਾ ਜੀ ਸਲਾਮਤਿ ! ਓਹੁ ਜਿ ਅਪਾਰੁ ਪਰਮੇਸੁਰੁ ਕਹੀਤਾ ਹੈ, ਸੁ ਓਹੁ ਜਿ ਪਾਈਐ ਸੋ ਕਹਾ ਤੇ ਪਾਈਐ ਜੀ ? ਓਹੁ ਆਸਣੁ ਕਵਣੁ ਹੈ ਜਿਤਿ ਆਸਣਿ ਚੜਿਆ ਹੋਇਆ ਪਰਮੇਸੁਰ ਸਾਥਿ ਥਿਰੁ ਰਹੈ, ਡੋਲੈ ਨਾਹੀ, ਪਰਮੇਸੁਰ ਹੀ ਸਿਉ ਏਸੁ ਕਾ ਪ੍ਰੇਮੁ ਲਾਗਾ ਰਹੇ ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਹੋ ਪੁਰਖਾ !

ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥
ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰੁ ॥
ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਅੰਗਦਾ ਪੁਰਖਾ ! ਓਹੁ ਜਿ ਅਪਾਰੁ ਪਰਮੇਸੁਰੁ ਕਹੀਤਾ ਹੈ, ਸੁ ਸੰਤਾ ਕੇ ਸੰਗਿ ਕਰਿ ਕਰਿ ਪਾਈਐ । ਹੋਰਤ ਕਿਤੈ ਨਾਹੀ ਪਾਇਆ ਜਾਤਾ । ਜੇ ਆਪੇ ਮੇਲੇ ਤਾਂ ਹੀ ਮਿਲੀਐ । ਅਰੁ ਜੋ ਆਪੇ ਮੇਲੇ ਹੈਂ, ਸੁ ਓਇ ਕਦੇ ਵਿਛੁੜਤੇ ਨਾਹੀ । ਜਿਸ ਕੇ ਅੰਤਰਿ ਜੋਤਿ ਪਰਮੇਸੁਰ ਕੀ ਹੈ ਅਰੁ ਜਿਸ ਕੇ ਅੰਤਰਿ ਸਚੁ ਆਇਆ ਹੈ, ਓਹੁ ਸਦਾ ਹੀ ਅਸਥਿਰੁ ਹੈ । ਉਸ ਕਾ ਮਨੁ ਕਿਸੀ ਉਪਾਇ ਡੋਲਤਾ ਨਾਹੀ, ਜਿਸ ਕੇ ਅੰਤਰਿ ਸਚ ਨਾਮ ਕੀ ਪ੍ਰੀਤਿ ਹੈ" । ਤਬ ਗੁਰੂ ਅੰਗਦ ਕਹਿਆ ਜਿ, "ਗੁਰਦੇਵ ਜੀ ! ਏਕ ਬੇਨਤੀ ਹੈ । ਦਿਖਾ ਜੀ, ਜਿਨਹੁ ਓਹੁ ਪਛਾਤਾ ਹੈ, ਸਿ ਤਿਨਹੁ ਕਿਸ ਥਾਇ ਸਹੀ ਕੀਤਾ ਹੈ ? ਜਿ ਅਮਕੀ[2] ਠਵਰ ਪਰਮੇਸੁਰ ਕਾ ਵਾਸਾ ਹੈ । ਉਸ ਠਵਰ ਸੇਵਕ, ਸੰਤ, ਭਗਤ ਜਾਇ ਪਰਮੇਸੁਰ ਜੀ ਕਉ ਮਿਲੈ । ਸਾ ਓਹੁ ਠਉੜਿ ਕਿਸ ਠਾਇ ਹੈ ? ਅਰੁ ਜਿਨ੍ ਕਾ ਮਨੁ ਸਚ ਸਿਉ ਰਾਤਾ ਹੈ, ਉਨ ਕਉ ਪਲੈ ਕਿਆ ਪੜਿਆ ਹੈ ? ਅਰੁ ਉਸਿ ਕਰਤੇ ਪੁਰਖ ਕਾ ਨਾਉ ਸਹੀ ਜਿ ਹੈ, ਸਭਨਾਂ ਨਾਵਾਂ ਮਹਿ ਮੁਕਤਾ ਨਾਮੁ ਸੋ ਭੀ ਬਤਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ !

ਜਿਨੀ ਆਪੁ[3] ਪਛਾਣਿਆ[4] ਘਰ ਮਹਿ ਮਹਲੁ ਸੁ ਥਾਇ[5] ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥
ਤ੍ਰਿਭਵਣਿ[6] ਸੋ ਪ੍ਰਭੁ ਜਾਣੀਐ ਸਾਚੋ[7] ਸਾਚੈ ਨਾਇ ॥ ੫ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ! ਜਿਨੀ ਓਹੁ ਸਚਾ ਜਾਣਿਆ ਹੈ, ਤਿਨ੍ਹ ਉਸ ਕਾ ਘਰੁ ਮਹਲੁ ਠਾਉ ਏਸੈ ਦੇਹੀ ਹੀ ਮਹਿ ਬਤਾਇਆ, ਅਵਰ ਠਵਰ ਕਾਈ ਨ ਬਤਾਈਆ । ਏਸੇ ਦੇਹੀ ਮਹਿ ਪਰਮੇਸੁਰ ਕੀ ਠਉਰ ਬਤਾਈ । ਅਰੁ ਓਇ ਜਿ ਸਚੇ ਸਾਹਿਬ ਸਿਉ ਰਚਿ ਮਿਲੇ, ਤਿਨ ਕਉ ਸਚੁ ਪ੍ਰਾਪਤਿ ਹੂਆ, ਝੂਠੁ ਉਨ ਕਾ ਮਿਟਿ ਗਇਆ, ਉਇ ਸਚੇ ਸਾਥਿ ਸਹੀ ਹੋਏ । ਅਰੁ ਪੁਰਖਾ ! ਤੀਨਿ ਲੋਕ ਮਹਿ ਪਰਮੇਸੁਰੁ ਰਵਿ ਰਹਿਆ ਹੈ। ਜਿਉ ਦੇਹੀ ਮਹਿ

---

[1]ਸ਼ੱਕ, ਭਰਮ । [2]ਫਲਾਣੀ । [3]ਆਪਣਾ ਆਪੁ, ਆਪਣਾ ਅਸਲਾ । [4]ਇਸੇ ਸਰੀਰ ਵਿਚ ਵਾਹਿਗੁਰੂ ਦਾ ਟਿਕਾਣਾ । [5]ਹਿਰਦੇ ਰੂਪ ਉੱਤਮ ਥਾਂ ਤੇ । [6]ਤਿੰਨਾਂ ਲੋਕਾਂ ਵਿਚ । [7]ਜੋ ਸਚਾ ਹੈ ਸਚੇ ਨਾਮ ਕਰਕੇ ।

ਜੀਉ ਹੈ, ਏਵੈ ਹੀ ਕਰਿ ਪਰਮੇਸੁਰੁ ਤ੍ਰਿਹੁ ਲੋਆਂ ਮਹਿ ਰਵਿ ਰਹਿਆ ਹੈ। ਅਰੁ ਓਹੁ ਜਿ ਕਰਤਾ ਕਰਨਹਾਰੁ ਪੁਰਖੁ ਹੈ, ਓਸੁ ਕਾ ਨਾਮੁ ਸਚੁ ਹੈ। ਓਹੁ ਆਪਿ ਭੀ ਸਚੁ ਹੈ, ਓਸ ਕਾ ਨਾਮੁ ਭੀ ਸਚੁ ਹੈ। ਅਰੁ ਕਰੈ, ਸੋ ਭੀ ਸਚੁ ਸਚੁ। ਨਾਮੁ ਕਰਤੇ ਪੁਰਖ ਕਾ ਹੈ''। ਤਬ ਗੁਰੂ ਅੰਗਦ ਕਹਿਆ ਜਿ, ''ਬਾਬਾ ਜੀ ਸਲਾਮਤਿ ! ਏਹ ਜਿ ਹੈ ਸਿ ਮਤਿ ਨਿਰਗੁਣ ਹੈ। ਏਸੁ ਮਹਿ ਪਾਪ ਕਰਮ ਹਹਿ। ਅਰੁ ਸੁਕ੍ਰਿਤ ਕਰਮ ਜੋ ਹੈਂ, ਸੋ ਏਸੁ ਮਹਿ ਨਾਹੀ। ਏਹੁ ਜਿ ਉਸ ਸਾਹਿਬ ਕਉ ਭਾਵੈ, ਸੁ ਕਿਉ ਕਰਿ ਭਾਵੈ ? ਅਰੁ ਸਭਨਾ ਸੇਵਾ ਮਹਿ ਸਾ ਕਵਣ ਸੇਵਾ ਹੈ ? ਜਿਸ ਕਰਿ ਕਰਿ ਏਸੁ ਨਿਰਗੁਣ ਦੇਹੀ ਕਾ ਉਧਾਰੁ ਹੋਇ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਾਧਨ[1] ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥
ਮਹਲੀ[2] ਮਹਲਿ ਬੁਲਾਈਐ ਸੋ ਪਿਰੁ ਰਾਵੈ[3] ਰੰਗਿ ॥
ਸਚਿ ਸੁਹਾਗਣਿ ਸਾ ਭਲੀ ਪਿਰਿ[4] ਮੋਹੀ ਗੁਣ ਸੰਗਿ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, ''ਸੁਣਿ ਹੇ ਪੁਰਖਾ ! ਸਭਨਾ ਸੇਵਾ ਮਹਿ ਓਹਾ ਸੇਵਾ ਸੁਹਾਵਣੀ ਹੈ, ਜਿ ਸਦਾ ਸਰਬਦਾ ਪਰਮੇਸੁਰੁ ਸੰਗਿ ਜਾਣੈ। ਓਹਾ ਮਹਲਣਿ[5] ਅਰੁ ਓਹਾ ਮਹਲਿ ਰਾਖੀਐ ਜਿ ਸਾਹਿਬ ਕੇ ਰੰਗਿ ਮਹਿ ਰਹੈ। ਤਿਸ ਹੀ ਕਉ ਸਾਹਿਬੁ ਰਾਵੈ, ਜੋ ਓਸ ਕੇ ਰੰਗ ਮਹਿ ਰਹੈ। ਅਰੁ ਓਹਾ ਸੁਹਾਗਣਿ ਹੈ, ਜਿਸ ਕੇ ਆਤਮੇ ਸਚੁ ਆਇਆ ਹੈ। ਸਾਈ ਸੋਹਾਗਣਿ ਨਾਰੀ ਹੈ। ਓਹਾ ਸੁਹਾਗਣਿ ਭਲੀ, ਜਿਨਿ ਸੁਕ੍ਰਿਤ ਕਰਿ ਕਰਿ ਠਾਕੁਰੁ ਰੀਝਾਇਆ ਹੈ''। ਤਬ ਗੁਰੂ ਅੰਗਦ ਜੀ ਕਹਿਆ ਜਿ, ''ਬਾਬਾ ਜੀ ਸਲਾਮਤਿ ! ਸਾ ਕਵਣ ਠਵਰ ਹੈ, ਜਹਾਂ ਠਾਕੁਰੁ ਜੀ ਬਸਤਾ ਹੈ ? ਅਰੁ ਊਹਾਂ ਜਿ ਜਾਈਐ, ਸੁ ਕਿਉ ਕਰਿ ਜਾਈਐ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਭੂਲੀ ਭੂਲੀ ਥਲਿ[6] ਚੜਾ ਥਲਿ ਚੜਿ ਡੂਗਰਿ[7] ਜਾਉ ॥
ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥
ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥ ੭ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਪੁਰਖਾ ਅਗਦਾ ! ਜੇ ਥਲੁ ਸਾਰਾ ਢੂਢਦਿਆ ਫਿਰੀਐ, ਤਾਂ ਨਾਹੀ ਓਹੁ ਸਾਹਿਬੁ ਪਾਇਆ ਜਾਂਦਾ। ਅਰੁ ਜੇ ਡੂਗਰ ਪਰਬਤ ਉਪਰਿ ਚੜੀਐ, ਤਾਂ ਭੀ ਓਹੁ ਸਾਹਿਬੁ ਨਾਹੀ ਪਾਇਆ ਜਾਂਦਾ। ਅਰੁ ਜੇ ਜਿਤਨੇ ਖੰਡ, ਦੀਪ, ਲੋਅ, ਦੇਸ, ਉਜਾੜੀਂ, ਬਨ ਖੰਡ ਹੈਨਿ, ਜੇ ਏਨੀ ਜਾਈਂ ਭੀ ਢੂਢਦਿਆਂ ਫਿਰੀਐ, ਤਾਂ ਭੀ ਸਾਹਿਬੁ ਨਾਹੀ ਪਾਇਆ ਜਾਂਦਾ। ਜਬ ਪੂਰਾ ਗੁਰੂ ਏਸ ਕਉ ਮਿਲੈ ਅਰੁ ਏਸ ਕਉ ਬੂਝ ਬੁਝਾਇ ਦੇਇ, ਤਉ ਹੀ ਏਹੁ ਉਸ ਸਾਹਿਬ ਕੀ ਠਉਰ ਕਉ ਪਾਵੈ ਭੀ, ਅਰੁ ਬੂਝੈ ਭੀ, ਅਰੁ ਸੇਵਾ ਭੀ ਕਰੈ। ਜਬ ਏਹੁ ਗੁਰੂ ਕੀ ਬੂਝ ਲੇਇ, ਤਬ ਗੁਰੂ ਕੀ ਮਤਿ ਕਰਿ ਕਰਿ ਪਾਵੈ। ਅਰੁ ਜੇ ਗੁਰੂ ਨ ਮਿਲੈ, ਤਉ ਨਾਉ ਬਿਸਰਿ ਜਾਇ। ਤਬ ਚਉਰਾਸੀਹ ਲਖ ਜੀਆਂ ਕੀ ਜੂਨਿ ਮਹਿ ਫਿਰਿ ਫਿਰਿ ਆਵੈ ਜਾਇ, ਭਵਤਾ ਫਿਰੈ''। ਤਬ ਗੁਰੂ ਅੰਗਦ ਫੇਰਿ ਬੇਨਤੀ ਕਰੀ ਜਿ, ''ਬਾਬਾ ਜੀ ਸਲਾਮਤਿ ! ਏਹੁ ਬਿਧਿ ਕਿਸੁ ਥੈ ਹੈ, ਜਿਸ ਕਉ ਪੂਛਿ ਦੇਖੀਐ ? ਅਰੁ ਕਹਿ ਦੇਇ ਜਿ ਐਸਾ ਠਾਕੁਰੁ ਹੈ। ਐਸਾ ਠਾਕੁਰੁ ਹੈ, ਸੋ ਹਮ ਕਿਸ ਕਉ ਪੂਛਹਿ ? ਬਿਨਾ ਤੈਂ ਥੀਂ ਅਉਰੁ ਤੋ ਦੂਸਰਾ ਕੋਈ ਦੇਖੀਤਾ ਨਾਹੀ ਜੀ। ਜਿਉ ਜਾਣਹਿ ਤਿਉ ਕਿਰਪਾ ਕਰਿ ਕੈ ਹਮ ਕਉ ਬਤਾਇ ਦੇਹਿ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

---

[1]ਇਸਤ੍ਰੀ। [2]ਇਸਤ੍ਰੀ। [3]ਪਿਆਰ ਨਾਲ ਭੋਗਦਾ ਹੈ। [4]ਪਤੀ। [5]ਇਸਤ੍ਰੀ। [6]ਖੁਸ਼ਕ ਧਰਤੀ ਵਿਚ। [7]ਪਰਬਤ ਤੇ।

ਪੁਛਹੁ ਜਾਇ ਪਧਾਊਆ[1] ਚਲੇ ਚਾਕਰ ਹੋਇ ॥
ਰਾਜਨੁ[2] ਜਾਣਹਿ ਆਪਣਾ ਦਰਿ ਘਰਿ ਠਾਕ[3] ਨ ਹੋਇ ॥
ਨਾਨਕ ਏਕੋ ਰਵਿ[4] ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਿ ਪੁਰਖਾ ! ਉਨ੍ਹਾ ਹੀ ਕਉ ਪੂਛੀਐ ਜਿ ਚਾਕਰ ਲਾਗੇ ਹੈਂ, ਪਰਮੇਸੁਰ ਜੀ ਕੇ । ਜਿ ਬਿਨਾ ਪਰਮੇਸੁਰ ਤੇ ਅਉਰੁ ਕਿਸ ਹੀ ਕਉ ਨਾਹੀ ਜਾਣਤੇ ਅਰੁ ਪਰਮੇਸੁਰ ਕੇ ਪੈਂਡੇ ਮਹਿ ਪਧਾਣੂ ਹੋਇ ਚਲੇ ਹੈਂ । ਉਨੋ ਹੀ ਪਰਮੇਸੁਰੁ ਜਾਣਿਆ ਹੈ ਅਰੁ ਓਹੀ ਭਲੇ ਹੈਂ । ਓਹੀ ਸਾਹਿਬ ਕਾ ਮਹਲੁ ਜਾਣਦੇ ਹੈਂ । ਉਨ੍ਹ ਕਉ ਅੰਦਰਿ ਬਾਹਰਿ ਠਾਕ ਕਹੀ । ਪਰਮੇਸੁਰ ਕੇ ਘਰ ਮਹਿ ਓਹੀ ਭਲੇ ਹੈਂ । ਪੁਰਖਾ ਅੰਗਦਾ ! ਜੋ ਐਸੇ ਹੈਂ, ਤਿਨ੍ਹ ਹੀ ਕਉ ਪੂਛਹੁ । ਓਇ ਬਤਾਇ ਦੇਹਿਗੇ, ਜਹਾਂ ਕਹੀ ਪਰਮੇਸੁਰੁ ਹੈ" । ਤਬ ਏਤਨੇ ਗੁਰੂ ਬਾਬੇ ਜੀ ਕੇ ਕਹਣੇ ਸਾਥਿ ਗੁਰੂ ਅੰਗਦੁ ਗੁਰੂ ਬਾਬੇ ਜੀ ਕੀ ਚਰਨੀ ਚੰਬੜਿ ਪੈਆ । ਜਿ, ਬਾਬਾ ਜੀ ਸਲਾਮਤਿ ! ਸੋ ਤੂਹੈਂ ਹੈਂ ਜੀ, ਅਵਰ ਐਸਾ ਦੂਸਰਾ ਕੋਈ ਨਾਹੀ ਜੀ । ਜਿਉ ਜਾਣਹਿ ਤਿਉ ਬਤਾਇ ਦੇਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ ! ਜੇ ਤੂ ਮੈਨੂ ਪੁਛਦਾ ਹੈਂ, ਤਾਂ ਜਲਿ ਭਿ ਠਾਕੁਰੁ ਹੈ, ਥਲਿ ਭੀ ਠਾਕੁਰੁ ਹੈ" । ਤਬ ਗੁਰੂ ਅੰਗਦ ਕਹਿਆ ਜਿ, "ਸੁਣਿ ਬਾਬਾ ਜੀ ਸਲਾਮਤਿ ! ਤੈਂ ਤਾਂ ਕਹਿਆ ਜਿ ਸਭ ਤੇ ਠਾਕੁਰੁ ਹੈ । ਜੀ, ਜੀ, ਸਾਚਿ ਹੈ । ਜਲਿ ਥਲਿ ਆਕਾਸਿ ਪਾਤਾਲਿ ਹੈ । ਜੀ, ਤੈਂ ਕਹਿਆ ਅਤੇ ਮੈ ਸੁਣਿਆ ਪਰੁ ਜੀ ਆਖੀ ਸੁਣੀ ਬਾਤ ਸਮਝੀ ਨਾਹੀ ਜਾਂਦੀ, ਬਿਨਾ ਅਖੀਂ ਡਿਠੇ । ਜੀ, ਦੇਖੀ ਜਾਣੀਦੀ ਹੈ । ਜੀ, ਸੁਣੀ ਸੁਣਾਈ ਵਿਸਰਿ ਜਾਂਦੀ ਹੈ । ਜਿਉ ਰਜਾਇ ਤੇਰੀ ਹੈ, ਤਿਉ ਕਰੀਐ ਜੀ, ਅਸਾਡੇ ਵਸਿ ਕਿਛੁ ਨਾਹੀ । ਹਥ ਜੋੜਿ ਕਰਿ ਗੁਰੂ ਅੰਗਦੁ ਖੜਾ ਹੋਇ ਰਹਿਆ । ਤਬ ਗੁਰੂ ਬਾਬਾ ਨਾਨਕੁ ਜੀ ਕਹ ਕਹ ਹਸਿ ਕਰਿ ਕਹਿਆ ਜਿ, "ਆਉ ਪੁਰਖਾ ! ਪਾਹਿ ਪੈਰੀ" । ਗੁਰੂ ਅੰਗਦੁ ਪੈਰੀਂ ਪੈਆ । ਗੁਰੂ ਬਾਬੇ ਨਾਨਕ ਮਿਹਰ ਕੀ ਨਜਰਿ ਕਰਿ ਕਰਿ, ਜੋ ਗੁਰੂ ਅੰਗਦ ਕਉ ਦੇਖਿਆ, ਤਬ ਦੇਖਣੇ ਹੀ ਸਾਥਿ ਗੁਰੂ ਅੰਗਦ ਕੀ ਦਿਬਿ[5] ਦਿਸਟਿ ਹੋਇ ਆਈ । ਜਬ ਗੁਰੂ ਅੰਗਦੁ ਮਾਥਾ ਉਠਾਇ ਕਰਿ ਦੇਖੈ, ਤਾਂ ਤਿਵੈਂ ਹੀ ਹੈ, ਜਿਉ ਗੁਰੂ ਬਾਬਾ ਨਾਨਕੁ ਜੀ ਕਹਿਤਾ ਥਾ, ਤਿਵੈਂ ਹੀ ਹੈ । ਜੀਅ ਜੀਅ ਸਾਥਿ, ਤੀਨਿ ਲੋਕਿ ਮਹਿ, ਕੀਟ ਪਤੰਗ ਸਾਥਿ, ਪਰਮੇਸੁਰੁ ਰਵਿ ਰਹਿਆ ਹੈ । ਗੁਰੂ ਅੰਗਦ ਕੀ ਚਰਮ[6] ਦ੍ਰਿਸਟਿ ਦੂਰਿ ਹੋਇ ਗਈ, ਦਿਬ ਦਿਸਟਿ ਹੋਈ । ਬੋਲਹੁ ਵਾਹੁਗੁਰੂ ਬਾਬਾ ਨਾਨਕੁ, ਪੂਰਨ ਪੁਰਖੁ, ਜਿਨਿ ਐਸੀ ਕ੍ਰਿਪਾ ਕਰੀ, ਜਿ ਘਟ ਘਟ ਮਹਿ ਜੀਆ ਸਾਥਿ ਸਰਬਤਿ ਪਰਮੇਸੁਰੁ ਦਿਖਾਇਆ ।

॥ ਸਲੋਕੁ ॥

ਜਿਉ ਰਖੀ ਲਾਜ ਪ੍ਰਹਿਲਾਦ ਕੀ, ਮਾਰਨ ਤੇ ਲੀਓ ਉਬਾਰਿ ॥
ਤਿਉ ਰਾਖਹੁ ਨਾਨਕ ਦਾਸ ਕਉ, ਸਰਨਿ ਪਰਿਓ ਦਰਬਾਰਿ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ । ਗੁਰੂ, ਗੁਰੂ, ਗੁਰੁ, ਗੁਰੂ, ਗੁਰੂ, ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੨ ॥ ੨੬੦ ॥ ੨੬੦ ॥

---

[1]ਰਾਹੀਆਂ ਕੋਲੋਂ—ਗੁਰੂ ਦੇ ਰਾਹ ਤੇ ਚਲਣ ਵਾਲੇ ਜੋ ਸੇਵਕ ਹੋ ਕੇ ਚਲੇ ਹਨ। [2]ਪਾਤਸ਼ਾਹ, ਭਾਵ ਪ੍ਰਮਾਤਮਾ । [3]ਅਟਕਾਣਾ । [4]ਹਰ ਥਾਂ ਸਮਾ ਰਿਹਾ ਹੈ । [5]ਗਿਆਨ ਵਾਲੀ ਦ੍ਰਿਸ਼ਟੀ ਜਿਸ ਨਾਲ ਸਾਰੇ ਗੁਪਤ ਅਸਥਾਨ ਨਜ਼ਰ ਆਉਣ । [6]ਮਾਸ ਚੰਮ ਦੀਆਂ ਅੱਖਾਂ ਵਾਲੀ ਦ੍ਰਿਸਟੀ ।

# ਮਾਤਾ ਚੋਣੀ ਨੂੰ ਉਪਦੇਸ਼

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਚੋਣੀ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਅਪੁਨੇ ਗ੍ਰਿਹਿ ਠਾਵਾਂ[1] ਥਾ । ਅਰੁ ਗੁਰੂ ਅੰਗਦ ਸਾਥਿ ਮਾਤਾ ਚੋਣੀ ਮੂਲੇ ਧੀ ਗੁਰੂ ਬਾਬੇ ਕੀ ਇਸਤ੍ਰੀ ਲਾਗੀ ਬਾਤਾਂ ਕਰਣੇ । ਤਬ ਮਾਤਾ ਏਹੀ ਬਾਤ ਕਹਤੀ ਥੀ ਜਿ, "ਅਸਾਡੀ ਕਾਈ ਗਤਿ ਨਾਹੀ । ਜਾਂ ਏਹੁ ਉਦਾਸੀ ਹੋਇ ਗੈਆ ਸੀ, ਤਾਂ ਆਸੀ ਰੋਦੇ ਕਰਲਾਂਦੇ ਥੇ, ਤਦਿ ਭੀ ਕੋਈ ਅਸਾਨੋ ਸੁਖੁ ਨ ਸੀਓ । ਅਤੇ ਜਾ ਹੁਣੁ ਏਹੁ ਆਇਆ, ਤਾਂ ਭੀ ਅਸਾਨੋ ਸੁਖੁ ਕੋਈ ਨਾਹੀ" । ਤਬ ਗੁਰੂ ਬਾਬੇ ਏਹ ਬਾਤ ਸੁਣੀ ਸੁਣਿ ਕੈ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

[2]ਮੁੰਧੇ[3] ਗੁਣ ਹੀਣੀ ਸੁਖੁ ਕੇਹਿ[4] ॥
ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ[5] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਬਾਬੇ ਗੁਰੂ ਨਾਨਕ ਜੀ ਕਹਿਆ ਜਿ, "ਇਸਤ੍ਰੀ ਓਹਾ ਸੁਖੁ ਪਾਇਦੀ ਹੈ, ਜਿ ਗੁਣਵੰਤੀ ਹੈ । ਜਿਸ ਇਸਤ੍ਰੀ ਨੋ ਕੋ ਗੁਣੁ ਨਾਹੀ, ਤਿਸ ਨੂ ਸੁਖੁ ਕਹਾ ਹੋਇ । ਪਰੁ ਏਸੁ ਥੈ ਅਠੇ ਪਹਰ ਰਹੈ, ਏਸੈ ਨਾਲਿ ਰਲੀਆ ਮਾਣੇ, ਜੇ ਏਸੁ ਦੀ ਖਸਮ ਨਾਲਿ ਸਚੀ ਪ੍ਰੀਤਿ ਹੋਵੈ । ਅਤੇ ਜਾਂ ਏਹ ਖਸਮ ਨਾਲਿ ਦਗੇ ਝੂਠਿ ਰਹੈ, ਤਾਂ ਝੂਠੀ ਨੂ ਖਸਮੁ ਕਿਆ ਕਰੈ, ਜਾਂ ਏਹ ਖਸਮ ਨਾਲਿ ਝੂਠੀ ਹੋਇ" । ਤਬ ਚੋਣੀ ਕਹਿਆ ਜਿ, "ਜੀ, ਤਿਸਿ ਦਗੇ ਤੇ ਝੂਠ ਦਾ ਅਰਥੁ ਕਿ ਦਸਿ ਮਿਲੈ ਜੀ ?" ਤਬ ਗੁਰੂ ਆਖਿਆ ਜਿ, "ਘੁੰਮੀਏ ! ਜਿਉ ਤੁਧੁ ਤੈਂ ਅਸਾਂ ਹੈ ਸਾਕੁ, ਤਿਉ ਅਸਾਂ ਤੇ ਪਰਮੇਸੁਰਿ ਏਵੇਂ ਹੈ ਸਾਕੁ । ਮਤ ਤੂ ਜਾਣਹਿ, ਜਿ ਹਵੈ ਆਪਣੇ ਖਸਮ ਨਾਲਿ ਝੂਠੁ ਕਰਦੀ ਹੈਂ । ਨਾ ਅਸੀ ਭਿ ਆਪਣੇ ਖਸਮ ਨਾਲਿ ਝੂਠੇ ਹੀ ਹਹ । ਤਾਂ ਫਿਰਿ ਮੂਲੇ ਧੀ ਮਾਤਾ ਆਖਿਆ ਜਿ, "ਜੀ, ਤੁਸੀ ਤੇ ਪਰਮੇਸੁਰੁ ਆਪ ਵਿਚਿ ਆਪਣਾ ਸਚੁ ਝੂਠੁ ਸਮਝਿ ਲਹੁਗੇ, ਪਰੁ ਜੀ, ਅਸਾਨੂ ਓਹੁ ਅਸਾਡਾ ਝੂਠੁ ਸੁਣਾਈਐ, ਜਿਤੁ ਤੂ ਖੁਸੀ ਨਾ ਹੋਵਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

[6]ਮਨਿ[7] ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥
ਬਿਨੁ ਅਭ[8] ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਮੂਲੇ ਧੀਏ ! ਜਿਉ ਇਸਤ੍ਰੀ ਪੁਰਖ ਕਾ ਲੇਖਾ ਹੈ, ਤਿਉ ਭਗਤਾਂ ਤੇ ਪਰਮੇਸੁਰ ਦਾ ਲੇਖਾ ਹੈ । ਕਿਉ ਕਰਿ ਜਿਉਂ ਕੋਈ ਭਲਾ ਬੈਸਨਉ, ਕੇ ਭਲਾ ਕੋਈ ਸਿਰਦਾਰੁ ਲੋਕੁ ਹੋਇ ਅਰੁ ਓਸ ਨੋ ਜੂਠੇ ਭਾਂਡੇ ਮਹਿ ਪਾਣੀ ਕੇ ਪ੍ਰਸਾਦੁ ਮਿਲੈ, ਤਾਂ ਓਸ ਨੂ ਖੁਸੀ ਆਵੈ ?" ਕਹੈ, "ਜੀ ਨਾ" । ਤਬ ਗੁਰੂ

---

[1]ਖੜਾ, ਖਲੋਤਾ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ਪ੬ । ਇਹ ਤੁਕ ਇਸ ਸਬਦ ਦੇ 'ਰਹਾਉ' ਦੀ ਤੁਕ ਹੈ । [3]ਹੇ ਇਸਤ੍ਰੀ । [4]ਕਾਹਦਾ ? [5]ਨੇਹੁ ਵਿਚ, ਪਿਆਰ ਵਿਚ । [6]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–ਪਪ ਸਿਰੀ ਰਾਗੁ ਮਹਲਾ ੧ । [7]ਮਨ ਦੇ ਜੂਠੇ ਹੋਣ ਕਰਕੇ ਸਰੀਰ ਵਿਚ ਭੀ ਜੂਠ ਹੁੰਦੀ ਹੈ ਤੇ ਜੀਭ ਵੀ ਜੂਠੀ ਹੁੰਦੀ ਹੈ । [8]ਪਾਣੀ ।

ਬਾਬੇ ਕਹਿਆ ਜਿ, ''ਚੇਣੀਏ ! ਤਿਵੇਂ ਝੂਠਿ ਬੋਲਿਐ ਏਹੁ ਮਨੁ ਜੂਠਾ ਹੋਂਦਾ ਹੈ । ਇਸਤ੍ਰੀ ਝੂਠਿ ਬੋਲਿਐ ਪੁਰਖ ਤੇ ਜੂਠੀ । ਓਇ ਅਰੁ ਪੁਰਖੁ ਝੂਠਿ ਬੋਲਿਐ ਪਰਮੇਸੁਰ ਤੇ ਜੂਠਾ ਹੋਇ । ਜਾ ਮਨੁ ਜੂਠਾ ਹੋਇਆ, ਤਾਂ ਤਨੁ ਭੀ ਜੂਠਾ ਹੋਇਆ । ਜਾਂ ਜਿਹਵਾ ਝੂਠੁ ਬੋਲਿਆ, ਤਾਂ ਮੁਖੁ ਜੂਠਾ ਹੋਇਆ । ਤਬ ਏਹੁ ਸੁਚਾ ਕਿਉ ਕਰਿ ਹੋਇ ? ਜਿਉਂ ਸੁਆਹਿ ਪਾਇ ਕਰਿ ਭਾਂਡਾ ਮਾਂਜਿਆ ਹੋਇਆ ਅਰੁ ਸੁਚਾ ਹੋਇ ਆਂਵਦਾ ਹੈ, ਤਿਉ ਬਿਨਾ ਪਰਮੇਸੁਰ ਕੇ ਸਬਦ ਥੀਂ ਮਾਨੁਖੁ ਹਛਾ ਨਾਹੀ ਹੋਂਦਾ । ਜਾਂ ਸਬਦ ਕਾ ਏਸ ਨੂੰ ਮਾਂਜਾ ਫਿਰੈ, ਤਬ ਏਹੁ ਜੀਉ ਮਾਂਜਿਆ ਜਾਇ । ਤਬ ਏਹੁ ਪਰਮੇਸੁਰ ਨਾਲਿ ਸੁਚਾ ਹੋਇ । ਜਬ ਇਸਤ੍ਰੀ ਭਰਤੇ ਨਾਲਿ ਸਾਚੀ ਹੋਇ ਰਹੈ, ਤਬ ਓਹ ਭਰਤੇ ਸਾਥਿ ਸੁਚੀ ਹੋਇ । ਜਿਉ ਇਉ ਹੋਇ, ਤਉ ਖਸਮੁ ਦੂਹ ਕਉ ਰਾਵੈ, ਨਾਤਰ ਨ ਰਾਵੈ'' । ਤਬ ਘੁੰਮੀ ਕਹਿਆ ਜਿ, 'ਜੀ, ਜਾਂ ਤੂ ਪਰਦੇਸਿ, ਦੇਸਿ ਦਿਸੰਤਰੀਂ, ਭਵਦਾ ਫਿਰਦਾ ਸਹਿ, ਤਾਂ ਅਸੀ ਬੈਠੇ ਝੂਰਦੇ ਸੇ । ਜਿ ਏ ਪਰਮੇਸਰ ! ਹਉ ਜਿਸ ਦੀ ਸੀ, ਸੋ ਤਾਂ ਦੇਸਾਵਰਿ[1] ਗਿਆ । ਹੁਣੁ ਮੇਰਾ ਉਸ ਬਗੈਰਿ ਕਉਣੁ ? ਤਬ ਗੁਰੂ ਬਾਬਾ ਬੋਲਿਆ ਜਿ :—

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ[2] ਝੂਰੇਇ ॥
ਜਿਉ ਜਲਿ ਥੋੜੈ ਮਛੁਲੀ ਕਰਣ[3] ਪਲਾਵ ਕਰੇਇ ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ' ਜਿਵ ਤੂ ਪਿਰ ਗਏ ਕਰਣ ਪਲਾਵ ਕਰਦੀ ਸਹਿ, ਜਿਉ ਥੋੜੇ ਪਾਣੀ ਮਛੁਲੀਆ ਕਰਣ ਪਲਾਂਵ ਕਰਦੀਅਹਿਨਿ, ਤਿਉ ਏਵੈ ਜਿਤਨੇ ਜੀਵ ਹੈਨਿ, ਤਿਉ ਪਿਰੁ ਸਭਨੀ ਹੂ ਦੂਰ ਵਿਦੇਸਿ ਹੈ । ਸਭੇ ਵਾਂਢੀਆਂ[4] ਹੈਨਿ । ਕਰਤੇ ਬਿਨਾ ਕਰਣ ਪਲਾਵ ਕਰਦੀਆ ਹੈਨਿ, ਖਸਮ ਦੇ ਮਿਲਣੇ ਨੂ । ਪਰੁ ਜਾ ਆਪੇ ਹੀ ਖਸਮੁ ਦੈਆਲ ਹੋਇ, ਤਾਂ ਆਇ ਸੁਹਾਗੁ ਦੇਵੈ । ਜਿਸੁ ਥੈ ਆਵੈ ਸਾਈ ਸੁਹਾਗਣਿ ਹੋਇ ਬਹੈ । ਓਸੇ ਹੀ ਨੂ ਸਰਬ ਸੁਖ ਹੋਵਨਿ, ਜਾ ਉਸਿ ਸਾਹਿਬ ਜੀ ਨੂ ਭਾਵੈ । ਖਸਮ ਨਾਲਿ ਦਾਵਾ[5] ਕੋਈ ਨਾਹੀ । ਖਸਮੁ ਭਾਣੇ ਦਾ ਸਾਹਿਬੁ ਹੈ'' । ਤਬ ਮੂਲੇ ਧੀ ਕਹਿਆ ਜਿ, ''ਜਾ ਨਾ ਸੀਉ ਆਂਵਦਾ, ਤਾਂ ਉਮੇਦਵਾਰ ਸੀ, ਆਵਣ ਦੀ । ਅਤੇ ਜਾ ਆਇਆ ਤਾਂ ਭੀ ਓਹੋ ਜੇਹਾ ਦੁਖੁ ਜੇਹਾ ਹੈ ਏਹੋ । ਏਸੀ ਤਾਤਿ[6] ਸਗਲ ਦਾ ਕਿ ਕੀਚੈ ?'' ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, ਆਹੋ, ਇਵ ਭਿ ਹੈ'' ।

ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥
ਤਨਿ ਸੋਹੈ ਮਨੁ ਸੋਹਿਆ ਰਤੀ[7] ਰੰਗਿ ਨਿਹਾਲਿ[8] ॥
ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥ ੩ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਜਬ ਏਸ ਕੇ ਘਰਿ ਭਰਤਾ ਨ ਥਾ ਆਵਤਾ, ਤਬ ਏਹ ਆਸਾ ਭਰਤੇ ਕੇ ਆਵਣੇ ਕੀ ਕਰਤੀ ਥੀ । ਤਿਸੁ ਆਸਾ ਕਰਿ ਕਰਿ, ਭਰਤਾ ਏਸੁ ਕਉ ਆਇ ਮਿਲਿਆ । ਤਬ ਜਦਿ ਭਰਤਾ ਏਸੁ ਕਉ ਆਇ ਮਿਲਿਆ, ਤਬ ਏਸੁ ਕੀ ਭਰਤੇ ਸਾਥਿ ਗਣਤੀ ਪੜਿ ਗਈ । ਲਾਗੀ ਭਰਤੇ ਕੀ ਨਿੰਦਿਆ ਕਰਨੇ । ਜਿਉ ਜਿਉ ਸਾਲਾਹਦੀ ਥੀ ਗਏ ਕਉ ਸਹੇਲੀਆ ਸਾਥਿ ਰਲਿ ਰਲਿ, ਸੁ ਓਹ ਸੇਵਾ, ਓਹ ਗੁਣ ਭੂਲਿ ਗਏ । ਗਣਤੀ ਮਹਿ ਪੜਿ ਗਈ । ਤਉ ਤਿਸਿ ਭਰਤੇ ਕਉ, ਓਸ ਕੀ ਕਿਛੁ ਪਰਵਾਹ ਨਾਹੀ । ਓਹੁ ਭਾਵ[9] ਕਾ ਭੂਖਾ ਹੈ ਅਰੁ ਦੀਆ ਉਸ ਹੀ

---

[1]ਪਰਦੇਸ । [2]ਪਰਦੇਸਨ, ਵਿਛੜੀ ਹੋਈ । [3]ਕੀਰਨੇ ਪਾਉਣੇ । [4]ਪਰਦੇਸਣਾਂ । [5]ਜ਼ੋਰ ।
[6]ਜਲਨ । [7]ਪਿਆਰ ਵਿਚ ਲੱਗੀ ਹੋਈ । [8]ਵੇਖਦੀ ਹੈ । [9]ਪ੍ਰੇਮ ।

ਕਾ ਖਾਨਾ ਹੈ। ਜਬ ਏਹ ਭਰਤੇ ਸਿਉ ਭਾਵ ਮਹਿ ਰਹੈ, ਤਬ ਤਿਸਕੂ ਮਨੁ ਭੀ ਦੇ ਅਰੁ ਖਟਿਆ ਭੀ ਦੇ। ਮਨਿ ਭੰਗੁ[1] ਕੂਤੇ ਪ੍ਰੀਤਿ। ਓਹੁ ਭਰਤਾ ਜਿ ਹੈ, ਸੋ ਅੰਤਰਜਾਮੀ ਹੈ। ਬਿਨਾ ਮਨ ਕੇ ਭਾਵ ਨਾਹੀ ਪਾਇਆ ਜਾਤਾ। ਜਬ ਤਾਈ ਭਾਉ ਮਹਿ ਰਹੈ ਅਰੁ ਭੈ ਮਹਿ ਰਹੈ, ਤਉ ਹੀ ਲਗਿ ਭਰਤਾ ਰਹੈ। ਜਬ ਭਉ ਅਰੁ ਭਾਉ ਜਾਇ, ਤਬ ਭਰਤਾ ਏਸੁ ਕੇ ਨਜੀਕਿ ਨ ਆਵੈ। ਸਖੀ ਸਹੇਲੀ ਜਿ ਹੈ, ਸੁ ਸਾਧ ਸੰਤ ਜਨ ਹੈਂ। ਜਬ ਏਸੁ ਕੇ ਅੰਤਰਿ ਪ੍ਰੇਮੁ ਹੋਤਾ ਹੈ, ਤਬ ਮਿਲਿ ਮਿਲਿ ਸੰਤ ਜਨਾਂ ਸਾਥਿ ਪਰਮੇਸੁਰ ਕੀ ਸਿਫਤਿ ਸਾਲਾਹ ਕਰਤਾ ਹੈ। ਜਿਉ ਜਿਉ ਓਹੁ ਸਿਫਤਿ ਸਲਾਹ ਕਰਤਾ ਹੈ ਰੰਗ ਰਸ ਸਾਥਿ, ਤਿਉ ਤਿਉ ਪਰਮੇਸੁਰੁ ਏਸ ਊਪਰਿ ਖੁਸੀ ਹੋਤਾ ਹੈ। ਤਬ ਪਰਮੇਸੁਰ ਕੇ ਖੁਸੀ ਹੋਵਣੇ ਸਾਥਿ ਏਹੁ ਸੋਭਾ ਪਾਵਤਾ ਹੈ, ਖਰਾ ਅਨੂਪ ਲਾਗਤਾ ਹੈ। ਜਿਉ ਜਿਉ ਪਰਮੇਸੁਰ ਕੇ ਰੰਗਿ ਰਚਤਾ ਹੈ, ਤਿਉ ਤਿਉ ਖਰਾ ਸੋਭਾ ਪਾਵਤਾ ਹੈ। ਜਬ ਏਸ ਕਉ ਗੁਣ ਹੋਹਿ, ਉਸ ਹੀ ਕੇ ਰੰਗਿ ਰਚੈ। ਏਨਾਂ ਗੁਣਾ ਸਾਥਿ ਏਸ ਕਉ ਪਰਮੇਸੁਰ ਰਾਵੈ। ਜਬ ਏਸ ਕਉ ਸਬਦੁ ਆਤਮੇ ਵਸੈ, ਤਬ ਏਸ ਕਉ ਇਸੁ ਗੁਣ ਕਰਿ ਕਰਿ ਪਿਰੁ ਰਾਵੈ। ਅਰੁ ਛੋਡੈ ਸੁ ਕਿਸੁ ਅਵਗਣਿ ਕਰਿ ਕਰਿ ਛੋਡੈ?''

ਕਾਮਣਿ[3] ਕਾਮਿ ਨ ਆਵਈ ਖੋਟੀ ਅਵਗਣਿਆਰਿ ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥
ਆਵਣੁ ਵੰਞਣੁ[4] ਡਾਖੜੋ[5] ਛੋਡੀ ਕੰਤਿ ਵਿਸਾਰਿ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਇਨ੍ਹਾ ਅਵਗਣਾਂ ਕਰਿ ਕਰਿ ਛੂਟੀ। ਜਿ ਭਰਤੇ ਸਾਥਿ ਮਨ ਮਹਿ ਖੋਟੁ ਕੀਆ, ਤਬ ਏਹ ਭਰਤੇ ਕੇ ਕਾਮ ਤੇ ਗਈ। ਜਬ ਏਨਿ ਅਪਨੇ ਸੁਆਮੀ ਸਾਥਿ ਝੂਠੁ ਬੋਲਿਆ, ਅੰਤਰ ਪਟੁ[6] ਲਾਗੀ ਰਾਖਣੇ, ਤਬ ਸਭੇ ਹੀ ਅਵਗਣ ਇਸ ਮਹਿ ਹੂਏ। ਸੁ ਏਸੁ ਝੂਠੁ ਕਰਿ ਕਰਿ, ਕੈਸੀ ਕਿ ਜਲੀ, ਜਿਨ ਪੇਈਐ ਨ ਸਾਹੁਰੇ, ਸੁਖੁ ਕਹੀ ਨ ਪਾਇਆ। ਨਾ ਏਤੁ ਜਹਾਨਿ, ਨ ਓਤੁ ਜਹਾਨਿ। ਦੂਹੀ ਜਹਾਨੀ ਜਲਤੀ ਫਿਰੀ, ਜਬ ਭਰਤੇ ਸਾਥਿ ਝੂਠੁ ਬੋਲਿਆ। ਜਬ ਈਹਾਂ ਪੇਈਐ, ਏਸੁ ਜਹਾਨ ਮਹਿ ਝੂਠੀ ਹੋਈ, ਤਬ ਫੇਰਿ ਮਿਲਣੇ ਤੇ ਰਹੀ। ਫੇਰਿ ਮਿਲਣੁ ਦੂਰਿ ਜਾਇ ਪੜਿਆ, ਚਉਰਾਸੀਹ ਲਖ ਕੋਟ ਕੋਟਾਂ ਕਾ ਫੇਰੁ ਪੜਿਆ। ਫੇਰਿ ਮਿਲਣੁ ਦੁਹੇਲਾ[7] ਹੋਇਆ। ਜੇ ਈਹਾਂ ਹੀ ਮਿਲੈ ਤਉ ਮਿਲੈ। ਨਾਤਰ ਫਿਰਿ ਨਾਹੀ ਮਿਲਤੀ। ਕੰਤ ਨੇ ਛੋਡਿ ਦੀਨੀ, ਜਿ ਏਹ ਹਮਾਰੇ ਕਾਮ ਕੇ ਕੀ ਨਾਹੀ। ਓਹੁ ਐਸਾ ਭਰਤਾ ਹੈ''। ਤਬ ਮਾਤਾ ਘੁੰਮੀ ਜੀ ਕਹਿਆ ਜਿ, ''ਜਾ ਏਹ ਭਰਤੇ ਕੀ ਹੋਈ, ਤਾਂ ਏਸੁ ਛੁਟੀ ਰਹੀ ਦੀ ਸ਼ਰਮ ਭਰਤੇ ਹੀ ਨੂ ਹੋਸੀ। ਜਬ ਏਹ ਭਰਤੇ ਨੂ ਨ ਥੀ ਵੀਆਹੀ, ਤਬ ਏਹ ਭਰਤੇ ਕੀ ਨ ਥੀ ਕਹੀਦੀ। ਪਰੁ ਜਬ ਏਹ ਭਰਤੇ ਬੀਆਹੀ, ਤਾਂ ਏਹ ਭਰਤੇ ਕੀ ਹੋਈ, ਤਾਂ ਬਹੁੜਿ ਆਪਣੇ ਨਾਮ ਕੀ ਸਰਮਾ ਓਸੁ ਭਰਤੇ ਕਉ ਹੈ, ਕੇ ਨਾਹੀ? ਓਹੁ ਖਸਮਿ ਜੋ ਛੋਡੀ, ਸੁ ਕਿਉ ਕਰਿ ਛੋਡੀ?''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਪਿਰ ਕੀ ਨਾਰਿ ਸੁਹਾਵਣੀ ਮੁਤੀ[8] ਸੋ ਕਿਤੁ[9] ਸਾਦਿ[10] ॥
ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ[11] ਬਾਦਿ[12] ॥
ਦਰਿ ਘਰਿ ਢੋਈ ਨਾ ਲਹੈ ਛੂਟੀ[13] ਦੂਜੈ ਸਾਦਿ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਓਹ ਜਿ ਛੂਟੀ, ਸੁ ਇਉ ਕਰਿ ਕਰਿ ਛੂਟੀ। ਓਹ ਜਿ ਸੀ, ਸੁ ਭਰਤੇ

---

[1]ਡਰ, ਵਿਘਨ। [2]ਕੇਹੀ। [3]ਇਸਤ੍ਰੀ। [4]ਜਾਣਾ। [5]ਕਠਨ। [6]ਪੜਦਾ। [7]ਔਖਾ। [8]ਛੱਡੀ ਗਈ। [9]ਕਿਸ, ਪੋਥੀ ਵਿਚ ''ਕਿਓ'' ਹੈ। [10]ਸੁਆਦ। [11]ਫ਼ਜ਼ੂਲ। [12]ਝਗੜੇ, ਬਹਿਸਾਂ। [13]ਛੁੱਟੜ ਹੋਈ।

ਬੀਆਹੀ, ਭਰਤੇ ਕਉ ਉਸ ਕੀ ਹੁਈ ਜਿ ਏਹ ਮੇਰੀ ਹੈ, ਉਸ ਕੀ ਰਹਰਾਸਿ[1] ਲਾਗਾ ਕਰਨੇ। ਅਰੁ ਓਹ ਸਰੂਪਿ ਭੀ ਭਲੀ ਥੀ। ਪਿਰੁ ਜਿ ਛੋਡੀ, ਸੁ ਇਤੁ ਐਬਿ ਕਰਿ ਕਰਿ ਛੋਡੀ, ਜਿ ਜਬ ਬੋਲੇ ਤਬ ਬਦ[2] ਜਬਾ ਬੋਲੈ। ਸੋ ਕਿਛੁ ਬੋਲੈ, ਜੋ ਭਰਤੇ ਕਉ ਖੁਸਿ ਨਾ ਆਵੈ। ਭਰਤੇ ਕਾ ਮਨੁ ਚੜਿ[3] ਜਾਇ। ਜਬ ਬੋਲੈ ਤਬ ਐਸਾ ਹੀ ਬੋਲੈ। ਅਰੁ ਆਤਮੇ ਪ੍ਰੀਤਿ ਹੋਰਸ ਨਾਲਿ। ਭਰਤੇ ਨਾਲਿ ਮੂਲੇ[4] ਨਾ। ਨਾ ਕਿਛੁ ਲਜ, ਨਾ ਲਛਣੁ ਅਤੇ ਨਾ ਸਤਿਆਵਤੀ[5]। ਤਬ ਭਰਤਾ ਉਸ ਕਉ ਕਿਆ ਕਰੇ ? ਤਬ ਭਰਤੇ ਓਸ ਕਉ ਕਹਿਆ ਜਿ, "ਨਾ ਏਸ ਕਉ ਮੇਰੇ ਘਰਿ ਰਹਣ ਦੇਹੁ, ਨਾ ਦਰਿ ਰਹਣੇ ਦੇਹੁ। ਏਸ ਕਉ ਮੇਰੇ ਅੰਦਰਿ ਵੜਨ ਨਾਹੀ ਦੇਣਾ। ਏਸ ਕਉ ਈਹਾ ਢੋਈ ਨਾਹੀ ਦੇਣੀ। ਏਸ ਕਉ ਲੇ ਜਾਹਿ ਸੁਨੀ ਮਾਹਿ ਦੇਹੁ। ਏਸ ਕਉ ਈਹਾਂ ਤੇ ਮਨਹਿ ਕਰਹੁ। ਈਹਾਂ ਏਹ ਰਾਖਣੇ ਕੀ ਨਾਹੀ"। ਤਬ ਗੁਰੂ ਅੰਗਦ ਉਠਿ ਕਰਿ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਏਹ ਤਉ ਸੀਧੇ ਮਾਨੁਖ ਹਹਿ। ਤਿਨੁ ਕਉ ਇਉ ਹੈ, ਪਰੁ ਜੀ ਇਕਿ ਜਿ ਪੰਡਿਤ ਹੈਂ, ਲੋਕ ਸੁਣਤੇ ਹੈਂ ਜਿ ਭਾਈ ਪੰਡਿਤਾਂ ਕੇ ਕਥਾ ਸੁਣੀ ਤੇ ਦੇਹੀ ਕਾ ਉਧਾਰੁ ਹੋਤਾ ਹੈ। ਪੰਡਿਤ ਬੁਲਾਈਐ, ਕਥਾ ਸੁਣੀਐ। ਲੋਕਹੁ ਸੁਣਿਆ, ਅਰੁ ਓਨਿ ਪੰਡਿਤ ਕਥਾ ਕਰਿ ਸੁਣਾਈ। ਤਿਸ ਕਥਾ ਕਹਣਹਾਰੇ ਕਉ ਅਰ ਸੁਣਣ ਹਾਰਿਆ ਕਉ, ਕਉਣ ਧਰਮੁ ਹੈ ?" ਤਬ ਗੁਰੂ-ਬਾਬੇ ਨਾਨਕ ਜੀ ਕਹਿਆ ਜਿ :—

ਪੰਡਿਤ ਵਾਚਹਿ[6] ਪੋਥੀਆ ਨਾ ਬੂਝਹਿ ਵੀਚਾਰੁ ॥
ਅਨ[7] ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ[8] ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਏਹ ਜਿ ਪੰਡਿਤ ਪੋਥੀਆਂ ਕਉ, ਸਾਸਤ੍ਰ ਕਉ ਬੀਚਾਰਤੇ ਹੈਂ, ਸੁ ਏਨ੍ਹਾਂ ਪੋਥੀਆਂ ਕਾ ਬੀਚਾਰੁ ਜਾਣਤੇ ਨਾਹੀ। ਹੋਰਨਾਂ ਕਉ ਉਪਦੇਸੁ ਕਰਤੇ ਹੈਂ, ਅਰੁ ਆਪਿ ਨਾਹੀ ਕਮਾਵਤੇ। ਅਵਰਾ ਕਉ ਮਤਿ ਦੇਤੇ ਹੈਂ। ਮਾਇਆ ਕੇ ਅਰਥਿ ਕਰਿ ਕਰਿ ਅਵਰਾਂ ਸਮਝਾਏ, ਪਰੁ ਆਪਿ ਨ ਕਮਾਇਆ ਜਿ ਪੰਡਤ ਕਉ ਪੜੇ ਕਾ ਫਲੁ ਹੋਤਾ, ਆਪਿ ਨਿਹਫਲ ਗਏ। ਉਨਹੁ ਪੰਡਿਤਹੁ ਜਾਣਿਆ ਜਿ ਹਮਹੁ ਏਹੀ ਫਲੁ ਪਾਇਆ, ਜਿ ਪੜ ਕਰਿ ਮਾਇਆ ਲੀਤੀ। ਏਵ ਨ ਜਾਣਿਆ, ਜਿ ਜਿਸ ਪੜੇ ਕਰਿ ਕਰਿ ਮਾਇਆ ਆਇ ਜੁੜੀ ਹੈ, ਤਿਸੁ ਕਮਾਏ ਕਰਿ ਕਰਿ ਬਹੁਤੁ ਬਿਸੇਖੁ[9] ਹੋਇਗਾ। ਜਿ ਹਉ ਜਿ ਅਵਰਾਂ ਕਉ ਕਹਤਾ ਹਾਂ, ਜਿ ਇਵ ਕਰੀਐ, ਇਵ ਕਮਾਈਐ, ਇਸਿ ਕਹਣੇ ਕੀ ਕਮਾਈ ਕਿਛੁ ਹਉ ਭੀ ਕਰਉ, ਇਵ ਨ ਕਰਿ ਸਕਿਆ। ਇਵ ਹੀ ਜਾਣਿਆ ਜਿ ਏਹ ਪੜਉ, ਜਿ ਮਾਇਆ ਪਾਵਉ, ਇਉ ਪੰਡਤਹੁ ਜਾਣਿਆ। ਝੂਠ ਕੀ ਬਾਤੀਂ ਝੂਠੇ ਹੋਤਾ ਹੈ। ਸਾਰੁ ਤਬ ਹੀ ਹੋਇ, ਜਬ ਸਬਦ ਕੀ ਰਹਤ ਸਚ ਕੀ ਚਲੈ, ਤਬ ਏਹੁ ਸਚਾ ਹੋਇ। ਜਉ ਸਚਾ ਹੋਇ, ਤਉ ਪਾਵੈ"। ਤਬ ਗੁਰੂ ਅੰਗਦ ਜੀ ਕਹਿਆ ਜਿ, "ਬਾਬਾ ਜੀ ਸਲਾਮਤਿ ! ਪੰਡਤ ਜਿ ਕਹਤੇ ਹੈਂ ਜਿ ਇਉ ਰਾਮ ਚੰਦ ਕੀ ਕਥਾ ਹੈ, ਇਉ ਰਾਮ ਚੰਦ ਰਾਵਣੁ ਮਾਰਿਆ; ਇਉ ਰਾਮ ਚੰਦ ਦੈਂਤ ਮਾਰੇ; ਇਉ ਠਾਕੁਰ ਜੀ, ਕ੍ਰਿਸਨ ਜੀ, ਕੰਸੁ ਮਾਰਿਆ। ਵੇਦ ਪੁਰਾਣ ਕਥਾ ਮਹਿ ਪੰਡਿਤ ਕਹਿ ਸੁਣਾਵਤੇ ਹੈਂ। ਏਹ ਬਾਤ ਓਇ ਪੜਤੇ ਹੈਂ, ਜਿ ਭਾਈ ਏ ਸ੍ਰੀ ਭਾਗਵਤ ਵਿਚਿ ਇਉ ਹੈ। ਦੇਖਾ ਜੀ, ਪਰਮੇਸੁਰ ਕੀ ਸਤਤਿ[10] ਇਵ ਹੀ ਹੈ ਕਿ ਇਉ ਨਾਹੀ ? ਕੇ ਓਹ ਉਸਤਤਿ ਕਿਛੁ ਅਉਰੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ !

---

[1]ਬੇਨਤੀ, ਨਮਸਕਾਰ। [2]ਕੁਬਚਨ। [3]ਘਿਰਣਾ ਕਰਨਾ। [4]ਬਿਲਕੁਲ। [5]ਸਚ ਬੋਲਣ ਵਾਲੀ। [6]ਪੜ੍ਹਨਾ, ਵਰਣਨ ਕਰਨਾ। ਪੋਥੀ ਵਿਚ "ਬੂਝਹਿ ਗਵਾਰ" ਹੈ। [7]ਹੋਰਨਾਂ ਨੂੰ। [8]ਸ੍ਰੇਸ਼ਟ। ਸ਼ਬਦ ਹੀ ਅਸਲ ਰਹਿਣੀ ਹੈ। [9]ਵਿਸ਼ੇਸ਼, (ਖਾਸ) ਲਾਭ। [10]ਉਸਤਤੀ, ਸਿਫ਼ਤ।

ਕੇਤੇ ਪੰਡਿਤ ਜੋਤਕੀ[1] ਬੇਦਾ ਕਰਹਿ ਬੀਚਾਰੁ ॥
ਵਾਦਿ[2] ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥
ਬਿਨੁ ਗੁਰ ਕਰਮ[3] ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਅੰਗਦਾ ! ਕਈ ਪੰਡਤ ਅਰੁ ਜੋਤਕੀ ਪੜਿ ਪੜਿ, ਵੇਦ ਕਾ ਵੀਚਾਰੁ ਕਰਿ ਕਰਿ, ਬਖਿਆਨੁ ਕਰਤੇ ਹੈਂ ਅਰੁ ਬਖਿਆਨੁ ਕਰਿ ਕਰਿ ਬੀਚਾਰਤੇ ਹੈਂ। ਏਹੁ ਜੋ ਸਲਾਹਣਾ ਹੈ, ਸੁ ਵੇਦ ਮਹਿ ਵਾਦੁ ਅਰੁ ਵਿਰੋਧੁ ਹੈ। ਅਹੰਕਾਰ ਹੀ ਸਲਾਹੀਤਾ ਹੈ। ਸੁ ਤਿਸੁ ਵਾਦ ਬਿਬਾਦ ਹੀ ਕਰਿ ਕਰਿ, ਏਸ ਮਾਨੁਖ ਕਉ ਆਵਣ ਜਾਣਾ ਹੋਤਾ ਹੈ। ਇਸ ਬਾਦ ਤੇ ਏਹੀ ਪ੍ਰਾਪਤਿ ਹੈ, ਜਿ ਆਵਾਗਵਣਾ[4] ਮਹਿ ਪੜਿਆ ਆਵੈ ਜਾਵੈ। ਅਰੁ ਪਰਮੇਸੁਰ ਕੀ ਜਿ ਸਲਾਹ[5] ਕੀਐ, ਸੁ ਕਿਸਿ ਸਿਮਰਤਿ ਕੀਜੀਐ ? ਬਿਨਾ ਗੁਰੂ ਕੇ ਕਰਮ ਏਸੁ ਕਾ ਛੁਟਕਾਰਾ ਨਾਹੀ। ਜਬ ਗੁਰੂ ਜੀ ਕਾ ਸਬਦੁ ਕਮਾਵੈ, ਤਬ ਏਸੁ ਕਾ ਸਿਮਰਨੁ ਸਿਮਰਿਆ ਥਾਇ ਪੜੇ, ਨਾਤਰ ਨਾ ਪੜੇ, । ਜਾਂ ਗੁਰ ਕੀ ਦੀਖਿਆ[6] ਲੇਇ, ਤਬ ਪਰਮੇਸੁਰੁ ਖੁਸੀ ਹੋਇ"। ਤਬ ਗੁਰੂ ਅੰਗਦ ਕਹਿਆ ਜਿ, 'ਬਾਬਾ ਜੀ ਸਲਾਮਤਿ ! ਜਿ ਕਿਛੁ ਹੈਂ ਸੁ ਤੂਹੈਂ ਹੈਂ, ਗਤਿ ਮੁਕਤਿ ਵਾਲਾ। ਜਿਉ ਜਾਣਹਿ ਤਿਉ ਲਾਇ ਲੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ !

ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥
ਹਰਿ ਵਰੁ[7] ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥
ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ ! ਜੋ ਕੋਈ ਕਿਤੇ ਅੰਗਿ, ਕਿਵ ਹੀ ਪਰਮੇਸੁਰ ਕਾ ਨਾਮੁ ਲੀਆ ਹੈ, ਓਹੀ ਭਲੇ, ਅਰੁ ਓਹੀ ਗੁਣਵੰਤ। ਉਨ ਕਉ ਸਾਬਾਸਿ ਹੈਂ, ਜਿ ਕਿਤੀ ਅੰਗਿ ਕਿਵ ਹੀ ਸ੍ਰੀ ਰਾਮ ਚੰਦ ਜੀ ਕਾ ਨਾਮੁ ਲੇਤੇ ਹੈਂ ਓਹੀ ਧੰਨਿ ਹੈਂ। ਹਉ ਹੀ ਕਿਛੁ ਨਾਹੀ, ਮੈ ਹੀ ਅਉਗਣਿਆਰਾ ਹਉ। ਮੇਰੇ ਸਮਾਨਿ ਅਉਰੁ ਦੂਸਰਾ ਪਾਪੀ ਕੋਈ ਨਾਹੀ। ਓਹੀ ਸੁਹਾਵਣੇ ਅਰੁ ਓਹੀ ਸੋਹਣੇ। ਓਹੀ ਭਲੇ, ਜਿਨਹੁ ਹਰਿ ਹਰਿ ਜਪਿਆ ਹੈ। ਮੈਨੋ ਭੀ ਬਿਨਾ ਸ੍ਰੀ ਠਾਕੁਰ ਜੀ, ਹੋਰੁ ਕਿਛੁ ਨਾਹੀ ਭਾਂਵਦਾ। ਗੁਰੂ ਕੇ ਸਬਦਿ ਕਰਿ ਕਰਿ, ਏਹੁ ਹਰਿ ਵਰੁ ਸਾਥਿ ਮਿਲਤਾ ਹੈ, ਵਿਛੁੜਤਾ ਕਦੇ ਨਾਹੀ। ਜੋ ਗੁਰੂ ਕੇ ਸਬਦ ਕਉ ਰਚੈ, ਤਬ ਹੀ ਏਹੁ ਮਿਲੈ। ਬੋਲਹੁ ਵਾਹਗੁਰੂ"। ਤਬ ਮਾਤਾ ਘੁੰਮੀ ਕਹਿਆ ਜਿ, "ਜੀ, ਮੈ ਜਣੁ ਅਉਗਣਿਆਰੀ ਹੀ ਹੋਈ, ਪਰੁ ਜੀ, ਭੀ ਤੇਰੀ ਇਸਤ੍ਰੀ ਹੋਈ ਕਿ ਨਾ। ਕਿਛੁ ਤੇਰੀ ਕਮਾਈ ਤੇ ਮੈਨੋ ਭੀ ਭਾਉ ਹੋਇ, ਜੇ ਤੁਧਿ ਭਾਵੈ"। ਤਬ ਗੁਰੂ ਬਾਬੇ ਨਾਨਕ ਜੀ ਕੇ ਮਨਿ ਦਇਆ ਪਈ, ਜਿ ਜਾਹਿ ਪਰਮੇਸੁਰ ਕੀ ਪਿਆਰੀ। ਜਿਥੈ ਮੇਰਾ ਬਾਸਾ ਹੋਇਗਾ, ਤਿਥੈ ਤੇਰਾ ਬਾਸਾ ਹੋਇਗਾ"। ਤਬ ਮਾਤਾ ਘੁੰਮੀ ਅਰੁ ਗੁਰੂ ਅੰਗਦੁ ਪੈਰੀ ਪਏ, ਜਿ ਨਿਹਾਲੁ ਹੋਏ ਜੀ ਅਸੀ ਤੇਰਾ ਵਚਨੁ ਪਰਵਾਨੁ ਹੈ।

॥ ਸਲੋਕੁ ॥

ਜਿ ਤੂ ਕਰਹਿ ਸੋ ਹੋਇ, ਤੂ ਹੈ ਸੋਇ, ਸਗਲੇ ਲੋਇ[8], ਅਵਰੁ ਨ ਕੋਇ ॥
ਨਾਨਕ ਦਾਸ ਅਰਦਾਸ ਬਗੋਇ[9] ॥ ੧ ॥

---

[1]ਜੋਤਸ਼ੀ, ਪੋਥੀ ਵਿਚ "ਵੇਦ ਕਰਹਿ ਵਖਿਆਣੁ" ਹੈ। [2]ਝਗੜੇ। [3]ਬਖਸ਼ਿਸ਼। [4]ਜਨਮ ਮਰਨ ਦੇ ਗੇੜ ਵਿਚ। [5]ਸਿਫ਼ਤ, ਜਸ। [6]ਸਿਖਿਆ, ਉਪਦੇਸ਼। [7]ਪਤੀ ਭਾਵ ਜਿਸ ਦਾ ਪਤੀ ਹਰੀ ਹੈ, ਉਹ ਨਾਰ ਸੋਹਣੀ ਹੈ। [8]ਲੋਕਾਂ ਵਿਚ ਭਾਵ ਸਾਰੇ ਸੰਸਾਰ ਵਿਚ। [9]ਆਖਦਾ ਹੈ, ਕਰਦਾ ਹੈ।

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿ ਗੁਰੂ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੩੩ ॥ ੨੬੧ ॥ ੨੬੧ ॥

# ਪਰਮੇਸਰ ਸਰਬ ਵਿਆਪਕ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਧਰਮ ਸਾਲਾ ਮਹਿ ਬੈਠਾ ਥਾ ਅਰੁ ਸਿਖ ਸੰਗਤਿ ਲੋਕ ਸਭਿ ਨਿਕਟਿ ਬੈਠੇ ਹੈਂ, ਅਰੁ ਪਰਮੇਸੁਰ ਕੇ ਗੁਣਾਨਵਾਦ ਕੀ ਚਰਚਾ ਹੋਤੀ ਹੈ। ਤਬ ਜਦਿ ਬਹੁਤੁ ਕਰਿ ਕਰਿ ਬਾਤਾ ਕਾ ਅਵਗਾਹਨੁ[1] ਭੇਆ, ਤਉ ਇਕੁ ਕੋਈ [2]ਪ੍ਰਸਥਾਉ ਚਲਿਆ ਗੈਆ। ਤਬ ਗੁਰੂ ਅੰਗਦ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਤੂ ਜਿ ਹੈਂ, ਸੁ ਪੂਰਨੁ ਪੁਰਖੁ ਹੈਂ ਜੀ। ਤੈਂ ਤੇ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ, ਪਰੁ ਜੀ ਇਕ ਬੇਨਤੀ ਹੈ"। ਤਬ ਗੁਰੂ ਬਾਬੇ ਕਹਿਆ ਜਿ, "ਕਹੁ ਪੁਰਖਾ ਅੰਗਦਾ! ਜਿ ਕਿਛੁ ਤੇਰੇ ਜੀ ਕਾਈ ਆਖਣੇ ਕੀ ਹੈ, ਸੁ ਕਹੁ"। ਤਬ ਗੁਰੂ ਅੰਗਦ ਬੇਨਤੀ ਕੀਤੀ ਜਿ, "ਜੀ ਮਿਹਰਵਾਨ! ਕੋਈ ਰਹਤਾਂ ਰਹਦਾ ਹੈ; ਕੋਈ ਪੁੰਨ ਕਰਦਾ ਹੈ; ਕੋਈ ਪਾਪ ਕਰਦਾ ਹੈ; ਕੋਈ ਸੈਸਾਰੀ ਕਿਰਤਿ ਕਰਦਾ ਹੈ; ਕੋਈ ਛਡਿ ਬੈਠਾ ਹੈ; ਕੋਈ ਗੁਣ ਗਾਵਤਾ ਹੈ; ਕੋਈ ਕਥਨੀ ਕਰਤਾ ਹੈ, ਕੋਈ ਬੀਚਾਰੁ ਕਰਤਾ ਹੈ; ਕੋਈ ਪਰਖਾਂਤਾ ਹੈ; ਕੋਈ ਮੋਲੁ ਕਰਤਾ ਹੈ, ਕੋਈ ਦੇਂਦਾ ਹੈ; ਕੋਈ ਨਾਹੀਂ ਦੇਂਦਾ, ਕੋਈ ਲੈਂਦਾ। ਏਤਨਾ ਸ੍ਰਿਸਟਿ ਕਾ ਵਰਤਾਰਾ ਦੁਖ ਸੁਖ ਕਾ ਕਰਤਾ ਕਵਣੁ ਹੈ? ਜਿ ਏਤਨਾ ਵਰਤਾਰਾ ਕਰਦਾ ਹੈ। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ :—

ਆਪੇ[3] ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥
ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥
ਸਾਚਉ ਮਾਨੁ ਮਹਤੁ[4] ਤੂੰ ਆਪੇ ਦੇਵਣਹਾਰੁ ॥ ੧ ॥
ਹਰਿ ਜੀਉ ਤੂੰ ਕਰਤਾ ਕਰਤਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ[5] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਆਪੇ ਗੁਣ ਹੈ। ਆਪੇ ਪਰਮੇਸੁਰ ਕਥਤਾ ਹੈ। ਆਪੇ ਸੁਣਦਾ ਹੈ; ਆਪੇ ਵੀਚਾਰਦਾ ਹੈ; ਆਪੇ ਹੀ ਰਤਨੁ ਹੈ; ਆਪੇ ਪਾਰਖੂ ਹੈ; ਆਪੇ ਮੁਲੁ ਕਰਦਾ ਹੈ; ਆਪੇ ਮੁਲਿ ਲੈਂਦਾ ਹੈ; ਆਪੇ ਦੇਂਦਾ ਹੈ; ਆਪੇ ਲੈਦਾ ਹੈ; ਆਪੇ ਮਾਣੁ ਹੈ, ਆਪੇ ਮਹਤੁ ਹੈ। ਜਿ ਕਿਛੁ ਕਰਤਾ ਹੈ ਸੁ ਹਰਿ ਜੀ ਆਪੇ ਹੀ ਕਰਤਾ ਹੈ। ਹਰਿ ਬਿਨੁ ਹੋਰੁ ਕੋਈ ਕਰਤਾ ਕਰਨਹਾਰੁ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਰਣ ਕਾਰਣ ਸਮਰਥੁ ਪਰਮੇਸੁਰੁ ਜਿ ਕਿਛੁ ਕਰਤਾ ਹੈ, ਸੁ ਆਪੇ ਹੀ ਪਰਮੇਸੁਰੁ ਕਰਤਾ ਹੈ। ਬਿਨਾ ਓਸ ਬੀ ਹੋਰੁ ਕੋਈ ਨਾਹੀ ਕਰਤਾ, ਪਰੁ ਉਸਿ ਕਰਤੇ ਪੁਰਖ ਪਾਸ ਤੇ ਹੋਰੁ ਕਿਛੁ ਨਾਹੀ ਮੰਗਣਾ। ਉਸ ਪਾਸ ਤੇ ਇਕੋ ਨਾਮੁ ਹੀ ਮੰਗੀਐ, ਅਵਰੁ ਕਿਛੁ ਨਾਹੀ ਮੰਗਣਾ। ਓਹੁ ਜਿ ਦੇਂਦਾ ਹੈ, ਸੁ ਮੰਗਿਐ ਭੀ ਓਹੋ ਹੀ ਕਿਛੁ ਦੇਦਾ ਹੈ, ਜੋ ਦੇਵਣਾ

---

[1]ਖੋਜ, ਛਾਣ ਬੀਨ। [2]ਪ੍ਰਸੰਗ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ–੫੪ ਸ੍ਰੀ ਰਾਗ ਮਹਲਾ ੧। [4]ਵਡਿਆਈ, ਪੋਥੀ ਵਿਚ "ਆਪੇ ਮਾਣੁ ਮਹਤੁ ਹੈ" ਹੈ। [5]ਰਹਿਣੀ ਬਹਿਣੀ ਦੇ ਕੰਮ।

ਭੀ ਓਹੋ ਹੀ ਕਿਛੁ ਦੇਂਦਾ ਹੈ, ਜੁ ਦੇਵਣਾ ਹੋਂਦਾ ਹੈ। ਸੁ ਮੰਗਿਐ ਅਣਮੰਗਿਐ ਹੋਰੁ ਵਧਿ ਘਟਿ ਕਿਛੁ ਨਾਹੀ ਦੇਂਦਾ। ਕਿਛੁ ਦੇਣਾ ਹੋਦਾ ਹੈਸੁ, ਸੁ ਏਵੈ ਅਣਮੰਗਿਆ ਹੀ ਦੇਂਦਾ ਹੈ, ਪਰੁ ਸਭਨਾ ਮੰਗਣਿਆ ਵਿਚ ਥੀਂ, ਇਕੋ ਨਾਮੁ ਹੀ ਮੰਗੀਐ, ਹੋਰੁ ਕਿਛੁ ਨਾਹੀ ਮੰਗਣਾ। ਪੁਰਖਾ! ਜਿ ਕਿਛੁ ਪਰਮੇਸਰ ਭਾਵੈ, ਸੋਈ ਸਤਿ। ਅਤੇ ਮੰਗੀਐ ਭੀ ਸੋਈ, ਜਿ ਉਸ ਕਉ ਭਾਵੈ। ਤਬ ਗੁਰੂ ਅੰਗਦ ਕਹਿਆ ਜਿ, "ਜੀ, ਉਸ ਕੇ ਨਾਮੁ ਕੋ ਜੁ ਮੰਗੀਐ, ਉਸ ਕਉ ਜਿ ਸਲਾਹੀਐ, ਸੁ ਕਿਉ ਕਰਿ ਸਾਲਾਹੀਐ ?" ਤਬ ਬਹੁਤਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ!

ਆਪੇ[1] ਹੀਰਾ ਨਿਰਮਲਾ ਆਪੇ ਰੰਗੁ ਮਜੀਠੁ ॥
ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ[2] ॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ[3] ਅਡੀਠੁ[4] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪੁਰਖਾ ਅੰਗਦਾ! ਆਪੇ ਹੀ ਨਿਰਮੋਲਕੁ ਹੀਰਾ ਹੈ, ਜਿਸੁ ਕਾ ਕਿਛੁ ਮੋਲੁ ਤੋਲੁ ਨਾਹੀ। ਅਰੁ ਆਪੇ ਮਜੀਠ ਕਾ ਰੰਗੁ ਹੈ, ਅਰੁ ਆਪੇ ਮਜੀਠ ਹੈ। ਆਪੇ ਹੀ ਬਿਸਥਾਰੁ ਹੈ, ਆਪੇ ਲਾਲੀ ਹੈ, ਆਪੇ ਸੁਪੇਦੀ ਹੈ, ਆਪੇ ਮੋਤੀ ਹੈ, ਆਪੇ ਭਗਤੁ ਹੈ, ਆਪੇ ਭਗਤਾ ਮਹਿ ਅਰੁ ਆਪ ਮਹਿ ਬਸੀਠੁ ਹੈ। ਮਿਲਾਵਣਹਾਰਾ, ਪਰੁ ਗੁਰੂ ਕੇ ਸਬਦਿ ਕਰਿ ਕਰਿ, ਉਸ ਕੀ ਉਸਤਤਿ ਸਾਲਾਹੀਤੀ ਹੈ। ਏਵ ਸਲਾਹਿ ਕੋਈ ਨਾਹੀ ਜਾਣਦਾ ਜਿ ਉਸ ਕੀ ਸਾਲਾਹ ਕਿਆ ਹੈ ? ਕਿਛੁ ਜਿ ਸਲਾਹਿਆ ਜਾਤਾ ਹੈ, ਸੁ ਗੁਰੂ ਕੇ ਸਬਦਿ ਹੀ ਕਰਿ ਕਰਿ ਸਲਾਹਿਆ ਜਾਤਾ ਹੈ। ਏਵ ਪਰਮੇਸੁਰੁ ਜਿ ਹੈ ਸੋ ਅਦਿਸੁ ਹੈ ਕਿ ਨਹੀ ? ਦੇਖਿਆ ਨਾਹੀ ਕੋਈ, ਜਿ ਸਲਾਹੈ। ਜਿ ਦੇਖਿਆ ਹੈ, ਸੋ ਗੁਰੂ ਹੀ ਦੇਖਿਆ ਹੈ। ਪਰਮੇਸੁਰੁ ਜਿ ਜਾਣਿਆ ਹੈ, ਸੁ ਗੁਰੂ ਹੀ ਜਾਣਿਆ ਹੈ। ਅਰੁ ਤਿਸਿ ਅਦਿਸਟ[5] ਪਰਮੇਸਰ ਕਉ ਘਟ ਘਟ ਕੇ ਵਿਖੇ ਗੁਰੂ ਹੀ ਦਿਖਾਇ ਦੇਤਾ ਹੈ। ਤਿਸੁ ਗੁਰੂ ਹੀ ਕੇ ਸਬਦਿ ਕਰਿ ਕਰਿ, ਪਰਮੇਸੁਰੁ ਦੇਖੀਐ। ਅਰੁ ਸਬਦਿ ਹੀ ਕਰਿ ਕਰਿ, ਸਾਲਾਹੀਐ"। ਤਬ ਗੁਰੂ ਅੰਗਦ ਕਹਿਆ ਜਿ, "ਜੀ, ਸੋਈ ਪਰਮੇਸੁਰੁ ਗੁਰੂ ਮਹਿ ਅਰੁ ਸੋਈ ਪਰਮੇਸੁਰੁ ਸੈਸਾਰ ਮਹਿ। ਆਪੇ ਹੀ ਆਪਿ ਜਿ ਕਿਛੁ ਕਰਤਾ ਹੈ, ਸੋਈ ਹੋਤਾ ਹੈ। ਪਰੁ ਜੀ, ਗੁਰੂ ਕਉ ਜੋ ਸ੍ਰੇਸਟ ਕੀਆ, ਸੁ ਕਿਸੁ ਬਾਤ ਤੇ ਕੀਆ ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਹਾਂ ਪੁਰਖਾ ਅੰਗਦਾ! ਤੈਂ ਭਲੀ ਬਾਤ ਕਹੀ। ਤਬ ਗੁਰੂ ਬਾਬੇ ਬਾਣੀ ਉਚਰੀ ਜਿ :—

ਆਖੇ ਸਾਗਰੁ[6] ਬੋਹਿਥਾ[7] ਆਪੇ ਪਾਰੁ[8] ਅਪਾਰੁ ॥
ਸਾਚੀ ਵਾਟ[9] ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥
ਨਿਡਰਿਆ[10] ਡਰੁ ਜਾਣੀਐ ਬਾਝੁ ਗੁਰੂ ਗੁਬਾਰੁ[11] ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਗੁਰੂ ਕਾ ਏਹੁ ਰਾਹੁ ਰਊਸ[12] ਹੈ, ਜਿ ਜਿਉ ਓਸ ਰਚਨਾ ਆਪੇ ਬਣਾਈ ਪਰਮੇਸੁਰ, ਤਿਉ ਆਪਣੇ ਆਪ ਦਿਖਾਵਣੇ ਦੀ ਬਾਤ ਭੀ, ਗੁਰੂ ਹੀ ਵਿਚੁ ਦੇ ਆਪੇ ਹੀ ਬਣਾਈ ਹੈਸੁ। ਆਪੇ ਸਾਗਰੁ ਪਰਮੇਸੁਰ ਜੀ ਹੈ। ਆਪੇ ਪਾਰੁ ਹੈ, ਆਪੇ ਓਰਵਾਰ ਹੈ। ਪਰ ਜੋ ਉਰਵਾਰਿ ਰਹੇ, ਤਉ

---

[1]ਨਾਮ ਰੂਪ ਹੀਰਾ ਆਪ ਹੀ ਹੈ ਤੇ ਆਪ ਹੀ ਭਗਤੀ ਦਾ ਗੂੜ੍ਹਾ ਮਜੀਠੀ ਰੰਗ ਹੈ, ਪੋਥੀ ਵਿਚ "ਆਪੇ ਹੀਰਾ ਰੰਗਲਾ" ਹੈ। [2]ਵਿਚੋਲਾ (ਭਗਤਾਂ ਦਾ)। [3]ਪ੍ਰਗਟ। [4]ਗੁਪਤ (ਪ੍ਰਮਾਤਮਾ)। [5]ਨਾ ਦਿਸਣ ਵਾਲਾ। [6]ਸਮੁੰਦਰ। [7]ਜਹਾਜ਼। [8]ਪਾਰਲਾ ਅਤੇ ਉਰਾਰਲਾ ਕੰਢਾ। [9]ਰਸਤਾ। [10]ਡਰ ਤੋਂ ਰਹਿਤ। [11]ਹਨੇਰਾ। [12]ਮਰਯਾਦਾ, ਨਿਯਮ।

ਮਜਲ[1] ਨ ਪਹੁਚਈ, ਬੀਚਿ ਸਾਗਰ ਕੇ ਪੜੈ, ਤਉ ਡੂਬਿ ਜਾਇ । ਪਾਰਿ ਪੜੈ ਤਉ ਮਜਲ ਪਹੁਚੈ । ਅਰੁ ਏਹ ਜਿ ਬਾਟ ਹੈ, ਸੁ ਖਰੀ ਕਠਨ ਹੈ । ਕੋਈ ਜਾਣੀ[2] ਹੀ ਜਾਇ, ਅਜਾਣ ਕਾ ਕਾਮੁ ਨਾਹੀ । ਸੁ ਤਿਸੁ ਬਾਟ ਕਾ ਜਾਣੀ ਗੁਰੂ ਹੈ । ਹੋਰੁ ਕੋਈ ਜਾਣਤਾ ਨਾਹੀ ਓਸ ਬਾਟ ਕੀ ਮਿਤਿ । ਓਸੁ ਪੈਂਡੇ ਗੁਰੂ ਲੈ ਜਾਇ, ਤਉ ਓਹੁ ਸਾਗਰੁ ਲੰਘਿਆ ਜਾਇ । ਏਵ ਓਹੁ ਸਾਗਰੁ ਲੰਘ ਜਾਣਾ ਕਠਨ ਹੈ । ਉਸੁ ਉਰਵਾਰ ਪਾਰ ਕੇ ਪੈਂਡੇ ਜਾਣਾ ਕਠਨੁ ਹੈ ਬਿਨਾ ਗੁਰੂ ਗੈਆ ਨਹੀ ਜਾਤਾ, ਪਰੁ ਜੇ ਕੋਈ ਗੁਰੂ ਜੀ ਕੀ ਸੇਵਾ ਕਰੇ, ਤਬ ਗੁਰੂ ਓਸ ਕਉ ਏਕੁ ਸਬਦੁ ਬਤਾਇ ਦੇਇ । ਓਸ ਸਬਦ ਕਰਿ ਕਰਿ, ਓਹੁ ਸਿਖੁ ਪਾਰਿ ਲੰਘਿ ਜਾਇ. ਨਾਤਰ ਉਸ ਰਾਹ ਕੇ ਡਰਿ, ਸਨਕਾਦਕਾਂ[3] ਤੀਕੁ, ਬ੍ਰਹਮਾਦਿਕਾ ਤੀਕੁ, ਸਭ ਡਰੇ ਹੈਂ । ਪਰੁ ਜੇ ਗੁਰੂ ਕੀ ਕਿਰਪਾ ਹੋਇ ਤਉ ਓਹੁ ਨਿਡਰੁ ਹੋਇ ਕੇ ਓਸ ਸਾਗਰ ਕਉ ਲੰਘਿ ਜਾਇ, ਓਸੁ ਗੁਰੂ ਜੀ ਕੇ ਸਬਦ ਕੇ ਪਰਤਾਪ ਕਰਿ ਕਰਿ, ਨਾਤਰ ਬਿਨਾ ਗੁਰੂ ਤੇ ਗੁਬਾਰੁ ਹੈ, ਈਹਾਂ ਭੀ ਅਰੁ ਊਹਾਂ ਭੀ । ਜਬ ਗੁਰੂ ਮਿਲੈ, ਤਬ ਏਸ ਕਉ ਉਜਾਲਾ[4] ਹੋਇ । ਅਰੁ ਓਸ ਪੈਂਡੇ ਕੀ ਕੀਮਤਿ ਪਵੈ । ਪੁਰਖਾ ! ਇਸੁ ਗੁਣਿ ਕਰਿ ਕਰਿ ਗੁਰੂ ਜੀ ਕੀ ਸੇਵਾ ਕਰਣੀ । ਏਹ ਬਿਧਿ ਪਰਮੇਸੁਰ ਏਵੈ ਹੀ ਰਚਿ ਛੋਡੀ ਹੈ" । ਤਬ ਗੁਰੂ ਅੰਗਦ ਕਹਿਆ ਜਿ, "ਜੀ, ਸਭਨਾ ਜੀਆ ਮਹਿ ਪਰਮੇਸੁਰੁ ਹੈ, ਤਉ ਏਹੁ ਸੈਸਾਰੁ ਪਰਮੇਸੁਰ ਕਉ ਮਿਲਤਾ ਕਿਉ ਨਾਹੀ ? ਬੇਮੁਖੁ ਜੋ ਹੋਇਆ, ਸੋ ਕਿਉ ਹੋਇਆ ? ਅਰੁ ਵਿਛੁੜਿਆ ਸੋ ਕਿਉ ਵਿਛੁੜਿਆ ? ਤਬ ਓਹੁ ਭੀ ਇਸ ਹੀ ਕਾ ਥਾ ਅਰੁ ਇਸ ਹੀ ਮਹਿ ਓਹੁ ਥਾ" । ਤਬ ਗੁਰੂ ਬਾਬੈ ਨਾਨਕੁ ਜੀ ਕਹਿਆ ਜਿ :—

ਅਸਥਿਰੁ[5] ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥
ਆਪੇ ਨਿਰਮਲ ਏਕੁ ਤੂੰ ਹੋਰ ਬੰਧੀ[6] ਧੰਧੈ ਪਾਇ ॥
ਗੁਰਿ ਰਾਖੇ ਸੇ ਉਬਰੇ[7] ਸਾਚੇ ਸਿਉ ਲਿਵ ਲਾਇ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ਅੰਗਦਾ ! ਏਹੁ ਕਰਤਾ ਪੁਰਖੁ ਐਸਾ ਅਸਥਿਰੁ ਹੈ, ਜਿਸ ਦਾ ਥਿਰੁ ਹੈ । ਹੋਰੁ ਸਭ ਕੋਈ ਆਵਣ ਜਾਣ, ਜੂਨੀ ਕੇ ਫੇਰ ਮਹਿ ਹੈ । ਏਕੁ ਕਰਤਾ ਪੁਰਖੁ ਧੰਧੇ ਤੇ ਬਾਹਰਾ ਹੈ, ਨਾਹੀ ਤਾਂ ਹੋਰੁ ਜੀਅ ਸਭਿ ਧੰਧੇ ਦੀ ਫਾਹੀ ਬੀਚਿ ਬੰਦਿ ਮਹਿ ਫਹਾਇ ਛੋਡੇ ਹੈਂ । ਧੰਧੇ ਨਾਲਿ ਪਰਮੇਸੁਰੁ ਜੀ, ਜਗੁ ਬੰਧਿ ਛੋਡਿਆ ਹੈ, ਛੁਟਕਣਾ ਨਾਹੀ ਪਾਵਦਾ । ਏਸੈ ਧੰਧੇ ਕੀ ਜੇਵੜੀ[8] ਮਹਿ ਜਿ ਸੈਸਾਰੁ ਬੰਧਿਆ ਹੈ, ਸੁ ਪਰਮੇਸੁਰ ਕਾ ਸਿਮਰਨੁ ਏਸ ਕਉ ਕਰਨਾ ਨਾਹੀ ਮਿਲਦਾ । ਏਸੁ ਧੰਧੇ ਕੇ ਬੰਦੀਖਾਨੇ ਤੇ ਸੋਈ ਉਬਰੇ, ਜੋ ਗੁਰੂ ਆਪਿ ਹਥੁ ਦੇ ਕੇ ਰਖੈ । ਸੋਈ ਸੁਖੀ ਹੋਏ, ਤਿਨ ਕੀ ਲਿਵ ਪਰਮੇਸੁਰ ਕੇ ਨਾਮ ਸਾਥਿ ਸਹਜ ਹੀ ਸੁਭਾਇ ਲਾਗੀ । ਧੰਧੇ ਕੇ ਬੰਦੀਖਾਨੇ ਤੇ ਖਲਾਸੁ ਸੋਈ, ਜਿ ਸਿਮਰਨੁ ਭਜਨ ਕਰੈ ਅਰੁ ਜਿਸ ਕਉ ਧੰਧੇ ਕੇ ਮਾਰੇ ਸਿਮਰਨੁ ਵਿਸਰਿ ਜਾਇ, ਸੋ ਜਾਨੀਐ, ਜੋ ਧੰਧੇ ਕੇ ਬੰਦੀ ਖਾਨੇ ਬੀਚਿ ਹੈ" । ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ! ਨਾਮ ਬਿਨਾ ਕਾਈ ਹੋਰੁ ਭਿ ਸੇਵਾ ਮਨਦਾ ਹੈ ਪਰਮੇਸੁਰੁ ? ਏਹ ਬਾਤ ਕਿਉ ਕਰਿ ਜਾਣੀਐ ? ਜਿ ਇਸਿ ਬਾਤ ਲੀਆ ਜਾਂਦਾ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਹਰਿ ਜੀਉ ਸਬਦਿ ਪਛਾਣੀਐ ਸਾਚਿ[9] ਰਤੇ ਗੁਰਵਾਕਿ ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ[10] ॥
ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥ ੫ ॥

---

[1]ਪੜਾਉ, ਹੱਦ । [2]ਜਾਣਨ ਵਾਲਾ । [3]ਬ੍ਰਹਮਾ ਦੇ ਮਾਨਸਿਕ ਚਾਰ ਪੁੱਤਰ ਅਰਥਾਤ–ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ । [4]ਪ੍ਰਗਾਸ, ਚਾਨਣਾ । [5]ਸਦਾ ਕਾਇਮ ਰਹਿਣ ਵਾਲਾ । [6]ਧੰਧਿਆਂ ਵਿਚ ਬੰਨ੍ਹੀ ਪਈ ਹੈ । [7]ਬਚ ਗਏ । [8]ਰੱਸੀ, ਫਾਹੀ । [9]ਗੁਰੂ ਦੇ ਵਾਕ ਦੁਆਰਾ ਸੱਚ ਵਿਚ ਲੱਗੇ ਹਨ । [10]ਨਿਵਾਸ, ਟਿਕਾਣਾ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ਅੰਗਦਾ ! ਪਰਮੇਸੁਰ ਕਉ ਸੁਸਬਦੁ[1] ਭਾਂਵਦਾ ਹੈ, ਕੁਸਬਦੁ[2] ਨਾਹੀ ਭਾਵਦਾ। ਜਿਉ ਸੁਸਬਦਿ ਕਰਿ ਕਰਿ ਸਾਹਿਬ ਕਉ ਨੋਕਰੁ ਬਸਿ ਕਰਤਾ ਹੈ, ਤਿਉ ਭਗਤ ਪਰਮੇਸੁਰ ਕਉ ਸੁਸਬਦਿ ਕਰਿ ਕਰਿ ਬਸਿ ਕਰਤੇ ਹੈਂ। ਸੋ ਸੁਸਬਦੁ ਜਿ ਹੈ, ਸੁ ਕਿ ਹੈ ? ਸੁ ਸਬਦੁ ਏਹੀ ਹੈ ਜਿ ਬੁਰਾ ਕਿਸੀ ਕਾ ਨ ਚਿਤਵਣਾ। ਇਸੁ ਸੁਸਬਦਿ ਕਰਿ ਕਰਿ ਹਰਿ ਜੀ ਬਸਿ ਹੋਤਾ ਹੈ। ਅਰੁ ਸਚ ਸਿਉ ਰਚਿ ਰਹੈ, ਸਚ ਹੀ ਕਾ ਵਾਕੁ ਮੁਖਿ ਹੋਇ, ਝੂਠੁ ਨ ਬੋਲੈ, ਕਪਟੁ ਨ ਕਰੈ, ਤਉ ਪਰਮੇਸੁਰ ਜੀ ਕਉ ਜਾਣੈ। ਜੋ ਸਚ ਘਰਿ ਰਹਤਾ ਹੈ, ਤਿਸ ਕਉ ਝੂਠ ਕੀ ਮੈਲੁ ਨਾਹੀ ਲਗਤੀ। ਮੈਲਾ ਜਿ ਹੈ ਸੁ ਝੂਠ ਹੈ, ਅਰੁ ਉਜਲਾ ਸਚੁ ਹੈ। ਜਿਨਿ ਸਚੁ ਸਮਝਿਆ, ਸੋ ਮੈਲਾ ਨ ਹੂਆ। ਸੋ ਸਚੁ ਕਹਾ ਤੇ ਪਾਈਐ ? ਓਹ ਸਚੁ, ਪਰਮੇਸੁਰ ਕੀ ਨਜਰਿ[3] ਤੇ ਪਾਈਐ। ਏਹ ਜਿ ਪਰਮੇਸੁਰ ਕਉ ਮਿਲੈ, ਪਰਮੇਸੁਰੁ ਇਸ ਕੀ ਰਖੈ। ਅਰੁ ਪਰਮੇਸੁਰੁ ਇਸ ਕਾ ਜੋ ਅਧੀਨੁ[4] ਹੋਵੈ, ਸੁ ਕਿਤੁ ਕਰਿ ਕਰਿ ਹੋਵੈ ? ਇਸੈ ਸੇਵਾ ਅਰੁ ਨਾਮ ਸਿਮਰਨ ਕਰਿ ਕਰਿ ਹੋਵੈ। ਏਹੀ ਸਾਕੁ ਹੈ ਪਰਮੇਸੁਰ ਸਾਥਿ, ਇਸੁ ਮਾਨੁਖ ਕਾ, ਜੋ ਸਿਮਰਨੁ ਕਰੇ। ਅਰੁ ਜੋ ਨ ਕਰਈ, ਤਾਂ ਕਉਣੁ ਪਰਮੇਸੁਰੁ ਕਉਣ ਮਾਨੁਖੁ। ਨਾ ਏਹੁ ਪਰਮੇਸੁਰ ਕਾ, ਨਾ ਏਸੁ ਕਾ ਪਰਮੇਸੁਰੁ"। ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਚਿ ਜਾਨਿਆ ਕਿ ਗੁਣੁ ਹੈ ? ਅਰੁ ਸਚੁ ਜਿ ਜਾਣੀਐ ਸੁ ਕਿਤੁ ਸੰਜਮਿ ਕਰਿ ਕਰਿ ਜਾਣੀਐ ? ਅਰੁ ਸੋ ਸੰਜਮੁ ਕਉਣੁ ਹੈ, ਜਿ ਸਿ ਸੰਜਮਿ ਜਾਣਿ ਕਰਿ ਜਿਸ ਮਹਿ ਸਚੁ ਰਖੀਐ। ਸੋ ਕਿ ਸੰਜਮੁ ਹੈ ? ਕਿਤੁ ਵੀਚਾਰਿ ਕਰਿ, ਕਰਿ ਕਰਿ ਪਾਈਐ ਏਹੁ ਲਾਹਾ ?" ਤਬ ਗੁਰੂ ਬਾਬੇ ਕਹਿਆ ਜਿ :—

ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ[5] ॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ਅੰਗਦਾ ! ਜਿਨੀ ਸਚੁ ਜਾਣਿਆ ਹੈ, ਤਿਸੁ ਸਚੁ ਜਾਨਣੇ ਕਾ ਗੁਣ ਏਹੁ ਹੈ ਜਿ ਚਾਰੇ ਜੁਗ ਓਇ ਸਚੁ ਜਾਨਣਹਾਰੇ ਅਸਥਿਰੁ ਹੋਏ। ਉਨ ਕਉ ਦੁਖੁ ਬਿਆਪਣੇ ਤੇ ਰਹਿਆ। ਉਨ ਕਉ ਸਰਬ ਸੁਖ ਪ੍ਰਾਪਤਿ ਹੂਏ। ਅਰੁ ਸੰਜਮੁ ਏਹੁ ਹੈ ਸਚ ਕਾ, ਜਿਤੁ ਸਚੁ ਪਾਈਤਾ ਹੈ। ਹਉਮੈ ਮਾਰੀਐ, ਤ੍ਰਿਸਨਾ ਮਾਰੀਐ, ਤਬ ਸਚੁ ਵਸਿ ਆਵੈ। ਅਰੁ ਹਿਰਦੇ ਮਹਿ ਸਚੁ ਰਾਖੀਐ, ਤਉ ਰਹੈ, ਏਵ ਨ ਰਹੀ। ਇਸੁ ਸਾਰੇ ਜੁਗ ਮਹਿ ਜਿ ਲਾਹਾ ਹੈ ਸੁ ਏਕੋ ਪਰਮੇਸੁਰ ਕਾ ਨਾਮੁ ਹੀ ਹੈ। ਹੋਰੁ ਲਾਹਾ ਇਸੁ ਜੁਗ ਮਹਿ ਕੋਈ ਨਾਹੀ, ਬਿਨਾ ਨਾਮ ਸਿਮਰਨ ਥੀਂ ਅਰੁ ਓਹੁ ਨਾਮੁ ਜਿ ਪਾਈਐ, ਸੋ ਕਿਸ ਤੇ ਪਾਈਐ ? ਸੋ ਨਾਮੁ ਗੁਰ ਕੀ ਮਤਿ ਤੇ ਪਾਈਐ, ਏਵ ਪਾਈਤਾ ਨਾਹੀ"। ਤਬ ਗੁਰੂ ਅੰਗਦ ਕਹਿਆ ਜਿ, 'ਜੀ' ਏਹੁ ਜਿ ਲਾਹਾ ਹੈ, ਸੁ ਈਹਾਂ ਹੀ ਕੇ ਸੁਖ ਕਾ ਹੈ ਕੇ ਆਗੇ ਪਰਲੋਕ ਕਾ ਹੈ ਏਹੁ ਸੁਖੁ ? ਜੀ, ਏਹ ਭੀ ਕਹਦੇ ਹੈਨਿ, ਆਗੇ ਭੀ ਲੇਖਾ ਸਾਮ ਸਾਮ ਲੀਜੀਤਾ ਹੈ। ਏਹੁ ਊਹਾਂ ਬੇਪਤਾ[6] ਹੋਤਾ ਹੈ, ਸੋ ਕਿਉ ਕਰਿ ਊਹਾਂ ਲੇ ਜਾਈਤਾ ਹੈ ? ਜਿਨਿ ਸਿਮਰਿਆ ਅਰੁ ਸਚੁ ਕਮਾਇਆ। ਸੁ ਆਗੇ ਇਸ ਕੇ ਸਿਰਿ ਕਿਆ ਹੂਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ !

ਸਾਚਉ ਵਖਰੁ[7] ਲਾਦੀਐ ਲਾਭੁ ਸਦਾ ਸਚੁ ਰਾਸਿ ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥
ਪਤਿ ਸਿਉ ਲੇਖਾ ਨਿਬੜੈ ਰਾਮੁ ਨਾਮੁ ਪਰਗਾਸਿ ॥ ੭ ॥

---

[1]ਸਚੇ (ਮਿੱਠੇ) ਬੋਲ। [2]ਕੌੜੇ ਅਥਵਾ ਝੂਠੇ ਬੋਲ। [3]ਕਿਰਪਾ। [4]ਵੱਸ ਵਿਚ ਹੋਣਾ ॥
[5]ਦਿਲ ਵਿਚ ਧਾਰ ਕੇ। [6]ਬੇ-ਇੱਜ਼ਤ। [7]ਸੌਦਾ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾਂ ਅੰਗਦਾ! ਜਿਨੀ ਏਹੁ ਸਚੁ ਕਾ ਵਾਪਾਰੁ ਲਦਿਆ ਹੈ, ਤਿਨਾ ਕਾ ਲਾਭੁ ਸਦਾ ਸਰਬਦਾ ਹੈ, ਈਹਾਂ ਭੀ ਅਰੁ ਆਗੇ ਭੀ। ਜਿਨਾ ਕੀ ਸਚੀ ਰਾਸਿ ਹੈ, ਜਿਨਾ ਕੀ ਸਚ ਕੀ ਖੇਪ[1] ਹੈ, ਓਇ ਸਚੀ ਦਰਗਾਹ ਮਹਿ ਪਰਧਾਨ ਹੋਇ ਬੈਠੇ ਹੈਂ। ਉਨ ਕੀ ਬਾਤ ਪਰਮੇਸੁਰੁ ਮਾਨਿ ਲੇਇਗਾ, ਜਿ ਕਿਛੁ ਓਇ ਅਰਦਾਸ ਕਰਹਿਗੇ। ਸੁ ਤਿਨ੍ ਕੀ ਅਰਦਾਸ ਪਰਮੇਸੁਰੁ ਮਾਨਿ ਲੇਗਾ, ਜਿਨਹੁ ਸਚੁ ਜਾਣਿਆ ਹੈ। ਉਨ ਕਾ ਲੇਖਾ ਨਿਬੜੇਗਾ, ਸੋ ਪਤਿ ਸਿਉ ਨਿਬੜੇਗਾ। ਕਿਉਜਿ ਜਿਤਨੇ ਏਹੁ ਈਹਾਂ ਸਾਸ ਗਿਰਾਸ ਲੇਤਾ ਹੈ, ਏਤਨੇ ਕਾ ਹਿਸਾਬੁ ਏਸੁ ਪਾਸ ਤੇ ਲੀਜੀਐਗਾ। ਜੇ ਤਉ ਸਾਸ ਸਾਸ ਸਾਥਿ ਏਨਿ ਰਾਮੁ ਨਾਮੁ ਸਿਮਰਿਆ ਹੈ, ਤਉ ਏਸੁ ਕਾ ਲੇਖਾ ਪਤਿ ਸਿਉ ਨਿਬੜਿਆ। ਏਹੁ ਪੈਨਾਇ[2] ਕਰਿ ਛਡਿਆਇਆ, ਏਸੁ ਕਾ ਬਿਭਉ ਹੋਇਆ। ਅਰੁ ਜੇ ਏ ਸਾਸ ਗਿਰਾਸ ਬਿਰਥੇ ਗਏ, ਤਬ ਓਹੁ ਬੇਪਤਾ ਹੂਆ, ਮਾਰਿ ਖਰਾਬੁ ਕੀਆ, ਫੇਰਿ ਜੂਨੀ ਮਹਿ ਪੜਿਆ। ਅਰੁ ਜੇ ਏਸੇ ਘਰ ਮਹਿ ਰਹਿਆ, ਸਾਸ ਗਿਰਾਸ ਸਿਉ ਪਰਮੇਸੁਰੁ ਸਿਮਰਿਆ, ਤਉ ਏਸ ਕਉ ਪਰਮੇਸੁਰ ਆਪਣੇ ਨਿਕਟਿ ਰਾਖਿਆ, ਵਡਿਆਈ ਮਿਲੀ। ਪੁਰਖਾ ਅੰਗਦਾ! ਪਰਮੇਸੁਰ ਕਾ ਏਹੁ ਗੁਣੁ ਹੈ, ਏਹੁ ਲਾਭੁ ਹੈ। ਜਿ ਕੋਈ ਸਿਮਰਿ ਸਕੈ, ਤਉ ਨਾਮ ਸਿਮਰੇ ਕਾ ਐਸਾ ਲਾਹਾ ਹੈ"। ਤਬ ਗੁਰੂ ਅੰਗਦ ਕਹਿਆ ਜਿ, "ਬਾਬਾ ਜੀ ਸਲਾਮਤਿ! ਜਿ ਕੋਈ ਹੈ ਸੁ ਵੇਦ ਸਾਸਤ੍ਰ ਸੁਣਤਾ, ਪੜ੍ਹਤਾ, ਸਭ ਕੋਈ ਊਚਾ ਹੀ ਊਚੁ ਬਤਾਵਤਾ ਹੈ। ਜੀ, ਕਿਨਹੀ ਦੇਖਿਆ ਭੀ ਹੈ, ਕਹਾਂ ਹੈ? ਅਰੁ ਕਹਾ ਬਸਤਾ ਹੈ? ਕਿਸ ਠਉਰ ਹੈ? ਓਹ ਜਾਹਗਾ ਕਵਣ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਅੰਗਦਾ!

ਊਚਾ ਊਚਉ ਆਖੀਐ ਕਹਉ[3] ਨ ਦੇਖਿਆ ਜਾਇ ॥
ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥
ਜੋਤਿ [4]ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥ ੯ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਅੰਗਦਾ! ਕਹਤਾ ਤੋ ਸਭ ਕੋਈ ਹੈ ਜਿ ਪਰਮੇਸੁਰੁ ਊਚਾ ਹੈ, ਊਚਾ ਹੈ। ਪਰੁ ਜਾਇ ਕਿਸੀ ਨਾਹੀ ਦੇਖਿਆ ਜਿ ਆਗਾਸਿ ਹੈ, ਕੇ ਪਤਾਲਿ ਹੈ, ਕਿ ਮਧਿ ਹੈ, ਏਵ ਕਿਸੀ ਹੀ ਨਾਹੀ ਦੇਖਿਆ। ਪਰੁ ਜਹਾਂ ਜਹਾਂ ਦੇਖਦਾ ਹਾਂ, ਤਹਾਂ ਤਹਾਂ ਏਕੋ ਹੀ ਹੈ, ਹੋਰੁ ਦੂਸਰਾ ਕੋਈ ਨਾਹੀ। ਏਵ ਕਰਿ ਕਰਿ ਮੇਰੇ ਤਾਈਂ ਗੁਰੂ ਸਤਿਗੁਰੂ ਦਿਖਾਇ ਦੀਆ ਹੈ। ਸੁ ਕਿਸੁ ਭਾਂਤਿ ਹੈ? ਏਹ ਜਿਤਨੀ ਜੀਆ ਮਹਿ ਜੋਤਿ ਹੈ, ਸੁ ਓਹੀ ਨਿਰੰਜਨੁ ਹੀ ਹੈ। ਏਸ ਕਰਿ ਕਰਿ ਹਮ ਕਉ ਦਿਖਾਇ ਜਾਣਾਇ ਗੁਰੂ ਦੀਆ ਹੈ, ਜਿ ਕਿਛੁ ਜਿ ਪਰਮੇਸੁਰੁ ਕਹੀਤਾ ਹੈ, ਸੁ ਏਹੀ ਵਸਤੁ ਹੈ, ਹੋਰ ਨਾਹੀ, ਏਹਾ ਏਵੈਂ ਹੈ। ਏਵ ਕਰਿ ਕਰਿ ਹਮ ਕਉ ਗੁਰੂ ਜੀ ਬਤਾਇਆ ਦਿਖਾਇਆ ਹੈ। ਪੁਰਖਾ! ਸਹਜ ਸਿਉ ਪਾਈਤਾ ਹੈ, ਏਸੁ ਜੋਤਿ ਮਹਿ ਥੀ। ਜਉ ਸਹਜ ਕੇ ਘਰ ਮਹਿ ਆਵੈ, ਤਉ ਦੇਖੈ, ਪਾਵੈ। ਤਬ ਏਹ ਬਿਧਿ ਗੁਰੂ ਬਾਬੇ ਨਾਨਕ ਗੁਰੂ ਅੰਗਦ ਕਉ ਆਗੇ ਹੀ ਕ੍ਰਿਪਾ ਕਰਿ ਕਰਿ ਕਹੀ ਥੀ। ਅਬ ਬਹੁੜਿ ਕਹਿ ਸੁਨਾਈ। ਗੁਰੂ ਬਾਬੇ ਜੀ ਕੀ ਕ੍ਰਿਪਾ ਤੇ ਗੁਰੂ ਅੰਗਦ ਕਉ ਐਸੀ ਹੀ ਭਗਤਿ ਪ੍ਰਾਪਤਿ ਭਈ। ਬੋਲਹੁ ਵਾਹਗੁਰੂ।

॥ ਸਲੋਕੁ ॥

ਬਿਨੁ ਸਤਿਗੁਰੂ ਕਿਨੈ ਨ ਪਾਇਓ ਸਭ ਥਕੀ ਕਰਮ ਕਮਾਇ ॥
ਦਾਸ ਨਾਨਕ ਤਿਨਿ ਜਨਿ ਪਾਇਆ ਗੁਰ ਰਖੇ ਸਹਜਿ ਸੁਭਾਇ ॥ ੧ ॥

---

[1]ਵਣਜ ਕਰਨ ਵਾਲੀ ਵਸਤ। [2]ਖ਼ਿਲਤ (ਸਿਰੋਪਾ) ਪਹਿਨਾਇਆ। [3]ਕਿਸੇ ਪਾਸੇ ਵੀ।
[4]ਚੰਗੀ ਤਰ੍ਹਾਂ ਅੰਦਰ।

ਬੋਲਹੁ ਵਾਹਗੁਰੂ । ਧੰਨ ਗੁਰੂ । ਸਤਿਗੁਰੂ । ਸਤਿਗੁਰੂ । ਗੁਰੂ, ਗੁਰੂ, ਗੁਰੂ, ਗੁਰੂ ਸਤਿ । ਗੁਰੂ ਗੁਰੂ ਸਤਿ । ਸਤਿਗੁਰੂ । ਸਤਿਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੪ ॥ ੨੬੨ ॥ ੨੬੨ ॥

# ਕਾਲ ਹੁਕਮ ਦੇ ਅਧੀਨ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰ ਨਗਰ ਤੇ ਸੁਭਾਇ ਪਾਇ ਕਰਿ ਬਾਹਰ ਕੋ ਮਨਸਾ ਹੋਇ ਆਈ । ਤਬ ਜਿਉ ਬਾਹਰ ਕੀ ਤਰਫ ਨਿਕਲੇ, ਤਿਉ ਆਵਤੇ ਆਵਤੇ ਦਰੀਆਵ ਕੀ ਓੜ[1] ਆਇ ਨਿਕਸੇ । ਤਬ ਤਹਾ ਦੇਖੈ, ਤਉ ਜਾਲਿ ਲੀਏ ਮਾਛੀ ਖੜਾ ਹੈ । ਬਾਬੇ ਕੇ ਦੇਖਦੇ ਹੀ ਉਨਿ ਜਾਲੁ ਪਾਣੀ ਮਹਿ ਡਾਲਿ ਕਰਿ ਮਛੀ ਫਹਾਇ ਬਾਹਰਿ ਸਟਿ ਘਤੀ । ਤਬ ਤਿਤੁ ਪ੍ਰਸਥਾਇ ਤਹਾਂ ਗੁਰੂ ਬਾਬਾ ਜੀ ਸ੍ਰੀ ਰਾਗ ਮਹਿ ਸ਼ਬਦ ਉਚਾਰ ਲੈ ਉਠਿਆ ਜਿ :—

[2]ਮਛੁਲੀ ਜਾਲੁ ਨ ਜਾਣਿਆ ਸਰੁ[3] ਖਾਰਾ ਅਸਗਾਹੁ[4] ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ[5] ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ[6] ॥ ੧ ॥
ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉ ਮਛੀ ਤਿਉ ਮਾਣਸਾ ਪਵੈ [7]ਅਚਿੰਤਾ ਜਾਲੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਹਾਰਾਜ ! ਅਸਗਹੁ ਪਾਣੀ ਥਾ । ਤਿਸ ਮਹਿ ਏਹ ਮਛੀ ਰਹਤੀ ਥੀ । ਏਹ ਨ ਥੀ ਜਾਣਤੀ ਜਿ ਮੇਰੇ ਤਾਈਂ ਪਕੜਿ ਸਕੈਗਾ, ਅਰੁ ਵਿਸਾਹ ਕਿਸੀ ਕਾ ਕਰਤੀ ਨ ਥੀ । ਸੁ ਅਚਿੰਤੁ ਹੀ ਜਾਲਿ ਦਬਿ ਲਈ । ਲਿਖੇ ਕਾਰਣਿ ਆਇ ਪਕੜੀ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰੇ ! ਦੇਖਹੁ, ਜਿਉ ਇਸਿ ਮਛੀ ਕਉ, ਤਿਉ ਮਾਣਸਾ ਕਉ ਅਚਿੰਤੁ ਹੀ ਆਇ ਕਾਲੁ ਬਸਿ ਕਰੇਗਾ । ਜਿਉ ਇਸੁ ਮਛੀ ਕਉ ਦੇਖਤੇ ਹਉ ਤਿਉ ਹੀ ਮਾਨੁਖਾਂ ਕਉ ਕਾਲੁ ਆਇ ਸੰਘਾਰੈਗਾ[8]" । ਤਬ ਗੁਰੂ ਬਾਬੇ ਜੀ ਕੇ ਸੰਗਿ ਜੋ ਲਗੋਟਬੰਦ ਥੇ, ਤਿਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਦਿਖਾ, ਸਭਸ ਹੀ ਜਗਤ ਕਉ ਕਾਲੁ ਗ੍ਰਸੇਗਾ ਕੇ ਕੋਈ ਬਾਚੀਐਗਾ ਭੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ[9] ॥
ਸਚਿ ਰਤੇ ਸੇ ਉਬਰੇ[10] ਦੁਬਿਧਾ[11] ਛੋਡਿ ਵਿਕਾਰ ॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰੁ ॥ ੨ ॥

---

[1]ਤਰਫ, ਪਾਸੇ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ–੫੫ । [3]ਸਮੁੰਦਰ । [4]ਡੂੰਘਾ । [5]ਇਤਬਾਰ । [6]ਸਿਰ ਤੋਂ । [7]ਅਚਾਨਕ । [8]ਨਾਸ਼ ਕਰੇਗਾ । [9]ਅਮੋੜ, ਅਮਿੱਟ । [10]ਬੱਚ ਗਏ । [11]ਦੋਬਿਧਾਂ ਵਿਚ ਹੋਣਾ, ਦ੍ਵੈਤ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਿਤਨਾ ਜਗਤੁ ਹੈ, ਸੁ ਸਭੁ ਕਾਲ ਕੇ ਬਸਿ ਹੈ । ਸਭੁ ਕਾਲ ਕੀ ਜੇਵੜੀ ਮਹਿ ਬਾਧਿਆ ਪੜਿਆ ਹੈ। ਗੁਰੂ ਬਿਨਾ ਕਾਲੁ ਕਿਸੀ ਕੇ ਵਸਿ ਨਾਹੀ ਆਵਤਾ । ਏਸੁ ਕਾਲ ਤੇ ਸੋਈ ਉਬਰੇਗਾ, ਜਿਨਿ ਸਚੁ ਪਛਾਤਾ, ਦੁਬਿਧਾ ਛੋਡੀ। ਅਵਰ ਸਭ ਕਾਲ ਕੇ ਵਸਿ ਹੈਂ । ਹਉ ਬਲਿਹਾਰ ਜਾਉ ਉਨ ਕਉ ਜਿ ਉਸਿ ਸਚੀ ਦਰਗਹ ਮਹਿ ਸਚੇ ਹੋਵਹਿਗੇ" । ਤਬ ਉਨਹੁ ਲੰਗੋਟ ਬੰਦਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਕਾਲ ਕੇ ਬੰਦੀ ਖਾਨੇ ਬੀਚਿ ਰਹਤਾ ਹੈ, ਸੁ ਕਿਉ ਕਰਿ ਰਹਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, :—

ਸੀਚਾਨੇ[1] ਜਿਉ ਪੰਖੀਆ ਜਾਲੀ ਬਧਿਕ ਹਾਥਿ ॥
ਗੁਰ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ[2] ॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ[3] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਜਿਉ ਸੀਚਾਨੇ ਕੇ ਵਸਿ ਪੰਖੀ ਹੈਂ, ਤਿਉ ਕਾਲ ਕੇ ਵਸਿ ਮਾਨੁਖੁ ਹੈ। ਜਿਉ ਜਾਲੀ ਬਧਿਕ ਕੇ ਹਾਥਿ ਹੈ, ਤਿਉ ਮਾਨੁਖ ਕੀ ਫਾਹੀ ਕਾਲ ਕੇ ਹਾਥਿ ਹੈ। ਜਿਤੁ ਘੜੀ ਏਸ ਕਉ ਹੁਕਮੁ ਹੋਆ, ਤਿਤੁ ਘੜੀ ਓਨਿ ਫਸਾਇ ਲੀਆ । ਜਿ ਕੋਈ ਗੁਰੂ ਰਖ ਲੀਆ, ਸੋਈ ਇਸੁ ਫਾਹੀ ਤੇ ਬਾਚਿਆ, ਅਰੁ ਹੋਰ ਜਿਤਨੇ ਹੈਨਿ, ਸੇ ਸਭਿ ਫਾਹੀ ਫਾਥੇ ਜਮ ਕੇ ਸਾਥਿ ਦਾਣੇ ਚੁਗਦੇ ਹੈਨਿ । ਬਿਨਾ ਪਰਮੇਸੁਰ ਕੇ ਨਾਮ ਸਿਮਰਨ ਤੇ ਹੋਰ ਸਭ ਜਿਤਨੀ ਰਚਨਾ ਹੈ, ਸੁ ਸਭਸਿ ਕਉ ਜਮੁ ਮਾਰਿ ਡਾਰੇਗਾ । ਕੋਈ ਉਸ ਵਖਤਿ ਇਸੁ ਜੀਅ ਕਾ ਸਹਾਈ ਨ ਹੋਇਗਾ । ਸਾਰੇ ਹੀ ਜੀਆ ਕਾ ਬਿਨਾਸੁ ਇਸ ਹੀ ਥੀਂ ਹੈ" । ਤਬ ਉਨਹੁ ਕਹਿਆ ਕਿ ਬਾਬਾ ਜੀ ਸਲਾਮਤਿ ! ਓਹੁ ਜਿ ਸਾਚਾ ਕਹੀਤਾ ਹੈ, ਓਸ ਕਾ ਠਾਉ ਕੈਸਾ ਹੈ, ਜਿਸ ਠਉਰ ਕਾ ਧਿਆਨੁ ਲਗੀਐ ? ਅਰੁ ਓਹੁ ਗਿਆਨੁ ਕਉਨੁ ਹੈ ? ਜਿਤੁ ਕਰਿ ਕਰਿ ਮਨੁ ਅਰੁ ਮੁਖੁ ਸੂਚਾ ਹੋਇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਚੇ ਸਚਾ ਆਖੀਐ ਸਚੇ ਸਚਾ ਥਾਨੁ ॥
ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥
ਮਨਿ[4] ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ! ਓਹੁ, ਜੁ ਕੋਈ ਸਚਾ ਕਹੀਦਾ ਹੈ, ਉਸ ਕਾ ਸਚੋ ਹੀ ਘਰੁ ਹੈ । ਅਰੁ ਜਿਨ੍ਹਾ ਓਹੁ ਸਚਾ ਜਾਣਿਆ ਹੈ, ਉਨ ਕੇ ਅੰਤਰਿ ਆਤਮੇ ਸਚੁ ਹੀ ਵਸਿਆ ਹੈ, ਝੂਠੁ ਉਨ ਥੀ ਮਿਟਿ ਗੈਆ ਹੈ । ਓਇ ਮਨਿ ਕਰਿ ਕਰਿ ਭੀ ਅਰੁ ਮੁਖਿ ਭੀ ਸਚੇ ਹੈਂ । ਉਨ ਕਾ ਸਚ ਹੀ ਸਾਥਿ ਧਿਆਨੁ ਹੈ। ਤਿਸ ਸਚਿ ਕਰਿ ਕਰਿ ਉਨ੍ ਕਾ ਮਨੁ ਭੀ ਸੂਚਾ ਹੋਇਆ ਹੈ ਅਰੁ ਮੁਖੁ ਭੀ ਸੂਚਾ ਹੋਇਆ ਹੈ । ਅਰੁ ਗੁਰੂ ਕਾ ਜਿ ਸਬਦੁ ਥਾ ਸੁ ਉਨਹੁ ਕਮਾਇਆ । ਸੁ ਏਹੀ ਪਰਮੇਸੁਰ ਕਾ ਗਿਆਨੁ ਹੈ, ਜਿ ਗੁਰੂ ਕਾ ਸਬਦੁ ਕਮਾਈਐ । ਨਾ ਅਵਰੁ ਕੋਈ ਗਿਆਨੁ ਹੈ, ਨ ਅਵਰੁ ਕੋਈ ਧਿਆਨੁ ਹੈ" । ਬੋਲਹੁ ਵਾਹਗੁਰੂ ! ਬਾਬਾ ਨਾਨਕੁ ਜੀ, ਜਿਨਿ ਓਹੁ ਅਦਿਸਟੁ ਪਰਮੇਸੁਰੁ ਬਤਾਇ ਦਿਖਾਇ ਦੀਆ ਹੈ । ਸੋ ਧੰਨੁ ਗੁਰੂ ਬਾਬਾ ਨਾਨਕੁ । ਤਬ ਉਨਹੁ ਫੇਰਿ ਕਹਿਆ ਜਿ, ਬਾਬਾ ਜੀ ਸਲਾਮਤਿ ! ਜਬ

---

[1]ਬਾਜ। [2]ਨਾਲ। [3]ਸਾਥੀ। [4]ਮਨ ਕਰਕੇ ਅਤੇ ਮੁਖ ਕਰਕੇ।

ਸਤਿਗੁਰ ਬਿਨਾ ਨਾਹੀ ਪਾਇਆ ਜਾਂਦਾ, ਤਉ ਉਸਿ ਸਤਿਗੁਰ ਕਉ ਕਿਉ ਕਰਿ ਮਿਲੀਏ ? ਕਿਆ ਕਹਿ ਕਰਿ ਰੀਝਾਈਐ ? ਤਿਸੁ ਸਤਿਗੁਰੂ ਮਿਲਣ ਕਾ ਅਰਥੁ ਕਿਆ ਹੈ —ਜੁ ਜਿਸ ਮਿਲਿਆ ਸੁਖੁ ਪਾਈਦਾ ਹੈ। ਸੁ ਕਵਣੁ ਸੁਖੁ ਹੈ, ਸੁ ਸਤਿਗੁਰ ਮਿਲਿਐ ਪਾਈਦਾ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ[1] ਖਾਇ ॥
ਨਾਵੈ[2] ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਸਤਿਗੁਰੂ ਜਿ ਹੈ, ਸੁ ਹੋਰਤ ਕਿਤੇ ਨਾਹੀ ਰੀਝਦਾ[3]। ਜਦਿ ਸਤਿਗੁਰ ਪਾਸਿ ਜੀਅ ਕੀ ਢੇਰੀ ਢਾਹਿ ਕਰਿ, ਜੀਅ ਕੀ ਅਰਦਾਸ ਕਰੀਐ, ਹੰਉਮੈ ਛੋਡਿ ਕਰਿ, ਤਬ ਉਸ ਹੀ ਅਰਦਾਸ ਉਪਰਿ ਗੁਰੂ ਖੁਸੀ ਹੋਤਾ ਹੈ। ਤਬ ਇਤਨੇ ਬੀਚਿ ਗੁਰੂ ਪਰਮੇਸੁਰ ਕਉ ਮਿਲਾਇ ਦੇਤਾ ਹੈ। ਤਬ ਪਰਮੇਸੁਰ ਕੇ ਮਿਲਣੇ ਕਾ ਕਵਣੁ ਗੁਣੁ ਹੈ ਜਿ ਜਮਦੂਤ ਜਿ ਹੈਂ, ਸਿ ਪੜੇ ਝਖ ਮਾਰਹਿ, ਉਸ ਕੇ ਨਜੀਕਿ ਨ ਆਇ ਸਕਹਿ। ਹੋਰ ਸ੍ਰਿਸਟਿ ਜਿ ਹੈ, ਸੁ ਸਭ ਜਮਦੂਤਾਂ ਕੇ ਡੰਡ ਮਹਿ ਹੈ। ਓਇ ਜਿ ਉਨ ਕੇ ਡੰਡ ਤੇ ਨਿਕਲੇ ਹੈ, ਸਿ ਪੜੇ ਹਾ ਹਾ, ਬਿਲੀਤਾਪ[4] ਕਰਤੇ ਹੈਂ। ਪਰੁ ਉਨ੍ਹ ਕਾ ਜੋਰੁ ਕਿਛੁ ਚਲਤਾ ਨਾਹੀ, ਓਇ ਜਿ ਸਤਿਗੁਰੂ ਜੀ ਕੀ ਸਰਨਿ ਪੜਤੇ ਹੈਂ। ਉਸ ਕਰਿ ਕਰਿ ਉਨ ਕਉ ਦੁਖੁ ਪਹੁਚਾਵਤੇ ਹੈਂ। ਉਸਿ ਦੁਖਿ ਕਰਿ ਕਰਿ ਓਇ ਮਰਿ ਜਾਤੇ ਹੈਂ। ਏਹੁ ਜਿ ਜੀਉ ਹੈ, ਸੋ ਮੁਕਤਾ ਹੋਤਾ ਹੈ। ਜੀਉ ਨਾਵ ਮਹਿ ਵਸਤਾ ਹੈ ਅਰੁ ਨਾਉ ਜੀਅ ਮਹਿ ਆਇ ਵਸਦਾ ਹੈ। ਉਹਾਂ ਜਮਦੂਤਾਂ ਕੀ ਸਕਤਿ[5] ਨਾਹੀ, ਤਿਸ ਤੇ ਜਮਦੂਤ ਮਰਿ ਮਿਟਤੇ ਹੈ, ਏਸੁ ਕਾ ਮਰਤਬਾ ਦੇਖਿ ਕਰਿ"। ਤਬ ਉਨਹੁ ਫੇਰਿ ਪੁਛਿਆ ਜਿ, ਬਾਬਾ ਜੀ ਸਲਾਮਤਿ ! ਬਿਨਾ ਸਤਿਗੁਰ ਏਸੁ ਜੁਗ ਕੇ ਵਿਖੇ ਕਾਈ ਹੋਰ ਭੀ ਬੂਝ ਹੈ ? ਜਿਤੁ ਕਰਿ ਕਰਿ ਪਰਮੇਸੁਰ ਕੀ ਸੋਝੀ ਪਵੈ, ਅਰੁ ਕਾਲ ਕੇ ਵਸਿ ਨ ਆਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ[6] ਹੋਇ ਸਚਿ ਰਹੈ ਲਿਵਲਾਇ ॥
ਤਿਥੈ ਕਾਲੁ ਨ ਸੰਚਰੈ[7] ਜੋਤੀ[8] ਜੋਤਿ ਸਮਾਇ ॥ ੬ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਏਸੁ ਕਲੀ ਕਾਲ ਕੇ ਵਿਖੈ ਮਹਾ ਗੁਬਾਰੁ[9] ਹੈ। ਸੁਝ ਬੁਝ ਕਿਛੁ ਨਾਹੀ ਪੜਤੀ, ਬਿਨਾ ਗੁਰੂ ਕੇ ਸਬਦ ਤੇ। ਜਬ ਗੁਰੂ ਮਿਲੈ ਅਰੁ ਸਬਦੁ ਬਤਾਇ ਦੇਇ, ਤਬ ਏਸ ਕਉ ਇਸੁ ਕਲੀ ਕਾਲ ਕੇ ਗੁਬਾਰ ਮਹਿ ਕਿਛੁ ਸੋਝੀ ਪੜੈ। ਤਿਸੁ ਗੁਰੂ ਜੀ ਕੀ ਮਤਿ ਕਰਿ ਕਰਿ ਇਸੁ ਕੇ ਅੰਤਰਿ ਆਤਮੇ ਜਬ ਪਰਗਾਸੁ ਹੂਆ, ਤਬ ਏਸੁ ਕੀ ਲਿਵ ਸਚ ਸਾਥਿ ਲਾਗੀ। ਤਬ ਏਸੁ ਕਉ ਕਾਲੁ ਪਹੁਚਣੇ ਤੇ ਰਹਿਆ। ਉਹਾ ਕਾਲ

---

[1]ਜ਼ਹਿਰ ਖਾ ਕੇ ਮਰ ਗਏ, ਭਾਵ ਮੁੱਕ ਗਏ ਹਨ। [2]ਵਾਹਿਗੁਰੂ ਵਿਚ। [3]ਪਰਸੰਨ ਹੁੰਦਾ। [4]ਵਿਰਲਾਪ, ਰੋਂਦੇ। [5]ਸ਼ਕਤੀ, ਜ਼ੋਰ। [6]ਚਾਨਣਾ। [7]ਪਰਵੇਸ਼ ਕਰਦਾ। [8]ਵਾਹਿਗੁਰੂ ਦੀ ਜੋਤੀ ਵਿਚ ਉਸ ਦੀ ਜੋਤ ਲੀਨ ਹੋ ਜਾਂਦੀ ਹੈ। [9]ਅਨ੍ਹੇਰਾ ਭਾਵ ਅਗਿਆਨ। [10]ਸਮਝ, ਗਿਆਨ।

ਕੀ ਪਹੁਚ ਨਾਹੀ । ਉਹਾ ਜੋਤਿ ਕਉ ਜੋਤਿ ਮਿਲਿ ਸਮਾਈ । ਤਹਾਂ ਕਾਲੁ ਕਿਸ ਕਉ ਖਾਇ ? ਜਬ ਏਹੁ ਪਰਮੇਸੁਰ ਕਉ ਜਾਇ ਲੀਣ ਹੂਆ । ਤਉ ਪਰਮੇਸੁਰ ਕਉ ਕਾਲੁ ਨਾਹੀ ਖਾਇ ਸਕਤਾ । ਉਹ ਪਰਮੇਸੁਰ ਹੀ ਸਿਉ ਮਿਲਿ ਗੈਆ । ਪਰੁ ਸਤਿਗੁਰੂ ਜੀ ਕੇ ਪਰਸਾਦਿ ਕਰਿ ਕਰਿ । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਜਣੁ ਜਿ ਪਰਮੇਸੁਰੁ ਹੈ, ਸੁ ਪਰਮੇਸੁਰੁ ਭੀ ਤੂਹੈਂ ਹੈਂ । ਅਰੁ ਜੀ, ਸੋ ਸਤਿਗੁਰੁ ਭੀ ਤੂਹੈਂ ਹੈ ਅਤੇ ਮੇਲਣਾ ਭੀ ਤੇਰੇ ਹੀ ਵਸਿ ਹੈ । ਤੂ ਆਪੇ ਹੀ ਏਨਾ ਜੀਆ ਨੂ ਮਿਲਾਇ ਜੀ, ਤੇਰੇ ਹੀ ਵਸਿ ਸਭ ਕਿਛੁ ਹੈ । ਤੇਰੇ ਹੀ ਸਬਦਿ ਕਰਿ ਕਰਿ ਤੁਧੇ ਹੀ ਸਲਾਹਿਆ ਹੈ ਜੀ । ਹੋਰੁ ਕੋਈ ਸਲਾਹਿ ਕਿ ਜਾਣੈ ? ਜਿਥੈ ਤੂ, ਤਿਥੈ ਪਰਮੇਸੁਰੁ । ਜਿਥੈ ਤੇਰਾ ਸਬਦੁ, ਤਿਥੈ ਕਾਲੁ ਨਾਹੀ ਜੀ । ਤੂਹੈਂ ਗੁਰੂ, ਤੂਹੈ ਪਰਮੇਸੁਰੁ । ਤੇਰਾ ਹੀ ਸਬਦੁ, ਤੂਹੇਂ ਹੀ ਮਿਲਾਵਣਹਾਰਾ । ਜੇ ਹੋਰੁ ਕੋਈ ਹੋਇ ਤਾਂ ਹਮ ਕਹਹਿ ਜੀ । ਜਿਵ ਜਾਣਹਿ ਤਿਵ ਕਰਿ" । ਤਬ ਏਤਨੇ ਵਿਚਿ ਗੁਰੂ ਅੰਗਦੁ ਬੋਲਿਆ ਜਿ, "ਜੀ, :—

ਤੂੰ ਹੈਂ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ[1] ॥
ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਅੰਗਦ ਬੇਨਤੀ ਕਰੀ ਜਿ, ਜੀ, ਤੂਹੈ ਗੁਰੂ, ਤੂਹੈ ਪਰਮੇਸੁਰੁ ਜੀ । ਤੇਰਾ ਸਬਦੁ, ਤੇਰਾ ਹੀ ਸੰਸਾਰੁ । ਜਿਵ ਜਾਣਹਿ ਤਿਵ ਸੈਸਾਰ ਨੂ ਉਧਾਰਿ" । ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ :—

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥ ੮ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਏਹ ਤਉ ਭਲੀ ਗੋਸਟ ਭਈ । ਏਹਿ ਤਉ ਸਭਿ ਮੇਰੇ ਹਲੇ ਟੂਟਿ ਪੜੇ । ਪਰੁ ਇਨ ਕਉ ਓਹੀ ਬਿਧਿ ਬਤਾਇ ਦੀਜੀਐ, ਜਿਤੁ ਏਹ ਪਰਮੇਸੁਰ ਜੀ ਕੀ ਸੇਵਾ ਕਰਹਿ. ਮੁਝ ਕਉ ਭਾਰੁ ਨ ਬਾਹਹਿ । ਜੇ ਐਸੀ ਸਮਝਹਿਗੇ, ਤਉ ਮਿਹਨਤ ਤੇ ਰਹਿ ਜਾਹਿਗੇ । ਇਨ੍ਹ ਕਉ ਮਿਹਨਤ ਬਤਾਇ ਦੇਉ" । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਸੁਣਿ ਪੁਰਖਾ ! ਏਹਿ ਜਿ ਜੀਅ ਹੈ ਸਿ ਸਭਿ ਪਰਮੇਸੁਰ ਕੇ ਹੁਕਮ ਸਾਥਿ ਪੈਦਾ ਹੋਏ ਹੈਂ । ਅਰੁ ਜਿਉ ਜਿਉ ਹੁਕਮੁ ਪੜਿਆ ਹੈ ਏਨਾ ਜੀਆ ਕੇ ਬਾਥਿ ਤਿਉ ਹੀ ਤਿਉ ਹੀ ਏਹੁ ਜੀਉ ਕਾਰ ਕਮਾਵਤਾ ਹੈ । ਜਿਉ ਜਿਉ ਪਰਮੇਸੁਰ ਜੀ ਕਾ ਹੁਕਮੁ ਹੈ, ਤਿਵੇ ਹੀ ਤਿਵ ਏਹ ਜੀ ਕਮਾਵਤੇ ਹੈਂ । ਅਰੁ ਏਹੁ ਪਰਮੇਸੁਰ ਕਾ ਹੁਕਮੁ ਹੈ, ਜਿ ਜਿਨ੍ਹਾ ਜਿਨ੍ਹਾ ਜੀਆ ਕਉ ਨਰਕੁ ਲਿਖਿਆ ਹੈ, ਇ ਝੂਠ ਸਿਉ ਰਚਿ ਰਹੈਂਗੇ ਤੇ ਜਮ ਕੇ ਵਸਿ ਆਵਹਿਗੇ । ਅਰੁ ਜਿਨ੍ਹਾ ਜਿਨਾ ਜੀਆਂ ਕਉ ਮੁਕਤਿ ਲਿਖੀ ਹੈ, ਓਹਿ ਓਤੇ ਹੀ ਕਾਰ ਕਰਮਿ ਲਾਗੇ । ਉਨ੍ਹ ਕੀ ਸਚ ਹੀ ਸਿਉ ਲਿਉ ਲਾਗੀ । ਜਿਉ ਜਿਉ ਪਰਮੇਸੁਰ ਭਾਵਤਾ ਹੈ, ਤਿਉ ਹੀ ਤਿਉ ਹੋਤਾ ਹੈ । ਏਨਾ ਜੰਤ੍ਰਾ ਕੇ ਵਸਿ ਕਿਛੁ ਨਾਹੀ । ਪੁਰਖਾ ! ਜੁਗਤਿ[2] ਭੀ ਉਸ ਹੀ ਪਰਮੇਸੁਰ ਕੇ ਵਸਿ ਹੈ ਅਰੁ ਮੁਕਤਿ ਭੀ ਉਸ ਹੀ ਪਰਮੇਸੁਰ ਕੇ ਵਸਿ ਹੈ । ਓਹੀ ਦਾਤਾ, ਓਹੀ ਸਤਿਗੁਰੂ । ਉਸ ਹੀ ਕਾ ਸਬਦੁ, ਉਸ ਹੀ ਕਾ ਸੰਸਾਰੁ । ਬਿਨਾ ਓਸ ਥੀ ਅਉਰੁ ਦੂਸਰਾ ਕੋਈ ਨ ਹੋਇਆ ਹੈ ਨ ਹੋਇਗਾ" । ਤਬ ਸਭਨਹੁ ਬੇਨਤੀ ਕਰੀ ਜਿ, "ਜੀ, ਓਸ ਦੀ ਗਲ ਤੂਹੈ ਜਾਣਹਿ, ਪਰੁ ਅਸਾਡੇ ਜੀ ਏਵੈਂ ਹੈ ਜਿ ਕਰਤਾ ਪੁਰਖੁ ਕਰਨਹਾਰੁ

---

[1]ਪੋਥੀ ਵਿਚ ਇਹੁ ਤੁਕ ਇਸ ਤਰਾ ਹੈ "ਤੂੰ ਹੈ ਸਾਜਣ ਤੂੰ ਹੈ ਸਤਿਗੁਰ ਤੂੰ ਆਪ ਮਿਲਾਵਣਹਾਰ" । [2]ਤਰੀਕਾ, ਢੰਗ ।

ਤੂਹੈਂ ਹੈਂ । ਮੁਕਤਿ ਗਤਿ, ਨਰਕੁ ਸੁਰਗੁ ਤੇਰੇ ਵਸਿ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪੁਰਖਾ! ਜੈਸਾ ਤੁਸੀ ਜਾਣਹੁਗੇ, ਤੁਸਾਨੂ ਤੈਸਾ ਹੀ ਫਲੁ ਹੋਇਗਾ । ਤਬ ਸਭ ਗੁਰੂ ਬਾਬੇ ਜੀ ਕੀ ਪੈਰੀਂ ਪਏ । ਸਭ ਬੋਲਿ ਉਠੇ ਜਿ, "ਧੰਨੁ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ ।

॥ ਸਲੋਕੁ ॥

ਨਾਨਕ ਪੰਥੀ ਆਖੀਅਹਿ ਜਗ ਮਹਿ ਤੇਰੋ ਨਾਉ ॥'
ਦਾਸ ਨਾਨਕ ਤੁਧ ਸਰਨਾਗਤੀ ਤੁਧੁ ਬਿਨੁ ਹੋਰੁ ਨ ਥਾਉ ॥ ੧ ॥

ਬੋਲਹੁ ਵਾਹਗੁਰੂ । ਧੰਨੁ ਗੁਰੂ, । ਸਤਿਗੁਰੂ । ਗੁਰ, ਗੁਰੂ, ਗੁਰੂ, ਗੁਰੂ ਸਤਿ । ਸਤਿਗੁਰੂ, ਗੁਰੂ ਸਤਿ । ਸਤਿਗੁਰੂ ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੫ ॥ ੨੬੩ ॥ ੨੬੩ ॥

---

# ਭਗਤੀ ਦਾ ਬਿਖੜਾ ਮਾਰਗ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਨਗਰ ਕਰਤਾਰ ਪੁਰਿ ਅਪਨੇ ਅਸਥਲ ਕੇ ਵਿਖੇ ਬੈਠਾ ਥਾ, ਸੁਮਾਰ[1] ਕੇ ਘਰਿ । ਪਰਮੇਸੁਰ ਕੀ ਕੁਦਰਤ ਕਾ ਸੁਮਾਰੁ ਬੈਠਾ ਮਨ ਕੇ ਵਿਖੇ ਕਰਤਾ ਹੈ, ਅਰੁ ਇਕਿ ਗੋਵਿਦ ਲੋਕ ਆਇ ਗਏ । ਤਿਨਹੁ ਆਇ ਨਮਸਕਾਰੁ ਕੀਆ ਗੁਰੂ ਬਾਬੇ ਨਾਨਕ ਜੀ ਕਉ । ਨਮਸਕਾਰੁ ਕਰਿ ਕਰਿ ਬੈਠ ਗਏ । ਉਨਹੁ ਜਾਨਿਆ ਜਿ ਗੁਰੂ ਕਿਸੁ ਸੁਮਾਰ ਕੇ ਘਰਿ ਹੈ, ਜਿ ਕਿਸੀ ਕਉ ਬੁਲਾਵਤਾ ਨਾਹੀ ਅਰੁ ਬੋਲਤਾ ਭੀ ਨਾਹੀ, ਧਿਆਨ ਕੇ ਵਿਖੇ ਬੈਠਾ ਹੈ । ਗੁਰੂ ਬਾਬਾ ਸੁਮਾਰ ਮਹਿ ਹੈ ਜਾਂ ਓਇ ਚੁਪਕੇ ਹੋਇ ਕੈ ਬੈਠਿ ਰਹੇ । ਤਬ ਗੁਰੂ ਬਾਬੇ ਧਿਆਨੁ ਖੋਲਿਆ, ਤਬ ਓਹਿ ਉਠਿ ਪੈਰੀ ਪੜੇ । ਗੁਰੂ ਬਾਬੇ ਕਹਿਆ ਜਿ, "ਪੁਰਖਾ! ਤੁਸਾਡਾ ਪਰਮੇਸੁਰੁ ਭਲਾ ਕਰੈਗਾ । ਆਵਹੁ ਪੁਰਖਾ! ਜੇਹੀ ਕੋਈ ਮਨਸਾ ਆਏ ਹਹੁ, ਸੁ ਪਰਮੇਸੁਰੁ ਸਭਨਾ ਦੀ ਮਨਸਾ ਪੂਰੀ ਕਰੇਗਾ" । ਤਬ ਸਭਨੀ ਨਮਸਕਾਰੁ ਕੀਆ । ਤਬ ਓਹਿ ਜਿ ਗੋਵਿਦ ਲੋਕ ਥੇ, ਸੇ ਉਠਿ ਖੜੇ ਭਏ । ਤਿਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਅਸਾਡਾ ਤਾਂ ਪਰਮੇਸੁਰ ਭਲਾ ਕੀਤਾ ਜਿ ਤੇਰਾ ਦਰਸਨੁ ਦੇਖਿਆ । ਪਰੁ ਬਾਬਾ ਜੀ ਸਲਾਮਤਿ! ਅਸਾਡੇ ਜੀ ਪ੍ਰਸਨੁ ਹੈਂ ਪੁਛਣੇ ਨੂੰ, ਜੇ ਤੇਰਾ ਹੁਕਮੁ ਹੋਵੈ ਤਾ ਆਖਹਿ" । ਤਬ ਗੁਰੂ ਬਾਬੇ ਜੀ ਨੇ ਜਿ ਕੋਈ ਕੇਹੀ ਆ ਬਾਤ ਪੁਛਦਾ, ਤਿਸ ਉਪਰਿ ਖੁਸੀ ਹੋਂਦਾ । ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਖੁਸੀ ਭੇਆ । ਕਹਿਆ ਜਿ, "ਹਾਂ ਪੁਰਖਾ! ਜਿ ਕਾਈ ਤੁਸਾਡੇ ਜੀ ਹੈ ਬਾਤ, ਸੁ ਪੁਛਿ ਲੇਹੁ" । ਤਬ ਉਨਹੁ ਕਹਿਆ ਜਿ ਬਾਬਾ ਜੀ ਸਲਾਮਤਿ! ਸੈਸਾਰ ਨੂ ਤਾ ਧੋਖਾ ਹੈ ਦੁਖ ਸੁਖ ਦਾ, ਜਿ ਦੁਖੁ ਸੁਖੁ ਆਇ ਵਿਆਪਤਾ ਹੈ ਪਰੁ ਜੀ, ਪਰਮੇਸੁਰ ਕੀ ਜਿ ਕੋਈ ਸਰਨਿ ਪੜਤਾ ਹੈ, ਤਿਸ ਕਉ ਦੁਖ ਸੁਖ ਕਾ ਡਰੁ

---

[1]ਅਖਰੀ ਭਾਵ "ਗ੍ਰਹ ਜਾਂ ਇਕੱਠ" ਹੈ ਪਰ ਇਥੇ ਭਾਵ ਲਿਵ, ਮਸਤੀ ਤੋਂ ਹੈ । ਅਕਾਲਪੁਰਖ ਦੀ ਕੁਦਰਤ ਵੇਖ ਕੇ ਵਿਸਮਾਦ ਵਿਚ ਆਉਣਾ ਤੋਂ ਹੈ ।

ਕੋਈ ਨਾਹੀ ਕੇ ਜੀ, ਕੋਈ ਡਰੁ ਭਗਤਾ ਕਉ ਭੀ ਹੈ ?'' ਤਬ ਗੁਰੂ ਬਾਬੇ ਨਾਨਕੁ ਜੀ ਸ੍ਰੀ ਰਾਗ ਮਹਿ ਬਾਨੀ ਬੋਲਿ ਉਠਿਆ ਜਿ ਸਰੀਅਤ ਘਰ ਮਹਿ ਉਪਦੇਸੀ ਬਾਨੀ ਜਿ ।–

[1]ਡੂੰਗਰੁ[2] ਦੇਖਿ ਡਰਾਵਣੋ ਪੇਈਅੜੇ[3] ਡਰੀਆਸੁ ॥
ਊਚਉ ਪਰਬਤੁ ਗਾਖੜੋ[4] ਨਾ ਪਉੜੀ ਤਿਤੁ[5] ਤਾਸੁ[6] ।
ਗੁਰਮੁਖਿ ਅੰਤਰਿ ਜਾਣਿਆ ਗੁਰਿਮੇਲੀ ਤਰੀਆਸੁ[7] ॥ ੧ ॥
ਭਾਈ ਰੇ ਭਵਜਲੁ [8]ਬਿਖਮੁ[9] ਡਰਾਉ[10] ॥
ਪੂਰਾ ਸਤਿਗੁਰੁ ਰਸਿ[11] ਮਿਲੈ ਗੁਰੁ ਤਾਰੇ ਹਰਿ[12] ਨਾਉ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਿਹੁ ਪੁਰਖਾ ! ਪਰਮੇਸੁਰ ਕੇ ਭਗਤਾਂ ਕਉ ਭਉ ਜਿ ਹੈ, ਸੁ ਪਰਮੇਸੁਰ ਕੇ ਮਾਰਗ ਕਾ ਭਉ ਹੈ, ਜਿ ਓਹੁ ਮਾਰਗੁ ਕਿਉ ਕਰਿ ਪਾਈਐ ? ਅਰੁ ਕੈਸੇ ਕਰਿ ਜਾਈਐ ? ਮਾਰਗੁ ਜਿ ਹੈ ਪਰਮੇਸੁਰ ਜੀ ਕਾ, ਸੋ ਡੂਗਰ ਕੀ ਨਿਆਈਂ ਹੈ । ਸੋ ਕੈਸਾ ਡੂਗਰੁ ਹੈ, ਜਿ ਖਰਾ ਊਚਾ ਹੈ, ਜਿਸ ਡੂਗਰ ਕਉ ਨ ਪਉੜੀ ਹੈ ਨ ਘਾਟੀ ਹੈ। ਐਸਾ ਓਹੁ ਪਰਬਤੁ ਡਾਖੜਾ ਹੈ, ਜਿਤੁ ਚੜਿਆ ਜਾਇ ਨਾਹੀ । ਪਰੁ ਉਸ ਹੀ ਊਪਰਿ ਚੜਨਾ । ਚੜੀਐ ਸੁ ਕਿਉ ਕਰਿ ਚੜੀਐ ? ਤਬ ਇਸਿ ਮਾਰਗ ਕਾ ਭਉ ਭਗਤਾ ਕਉ ਹੈ । ਹੋਰੁ ਡਰੁ ਭਗਤਾਂ ਕਉ ਕੋਈ ਨਾਹੀ'' । ਤਬ ਗੁਰੂ ਬਾਬੇ ਕਹਿਆ ਜਿ, ''ਏਹੁ ਡਰੁ ਭਗਤਾ ਕਉ ਜਿ ਹੈ, ਸੁ ਕਿਉ ਕਰਿ ਭਾਗੈ ? ਜਬ ਗੁਰੂ ਮਿਲੈ, ਤਬ ਇਸ ਕਉ ਸਹਜ ਸਾਥਿ ਪਰਮੇਸੁਰ ਕਉ ਮਿਲਾਇ ਦੇਇ । ਗੁਰੂ ਦੀ ਕਿਰਪਾ ਕਰਿ ਕਰਿ ਇਸ ਕਾ ਏਹੁ ਭਉ ਭਾਗੈ । ਤਬ ਏਹੁ ਪਰਮੇਸੁਰ ਕਉ ਮਿਲੈ । ਗੁਰੂ ਕੇ ਪ੍ਰਸਾਦਿ ਏਹੁ ਨਿਸਤਰੈ । ਊਚਾ ਡੂਗਰੁ ਪਰਬਤੁ, ਊਚੇ ਤੇ ਊਚਾ ਜਿ ਹੈ, ਸੁ ਪਰਮੇਸੁਰੁ ਹੈ । ਤਿਸ ਕੀ ਪਉੜੀ ਜਿ ਹੈ ਸੁ ਗੁਰੂ ਹੈ । ਜਬ ਗੁਰੂ ਮਿਲਿਆ, ਤਬ ਤਿਨਿ ਪਰਮੇਸੁਰੁ ਦਿਖਾਇ ਦੀਆ । ਤਬ ਏਸ ਕਉ ਡਰੁ ਉਤਰਿ ਗੈਆ । ਜਿਸ ਭਵਜਲ ਕੇ ਡਰਿ ਸੈਸਾਰੁ ਡਰਤਾ ਹੈ, ਸੋ ਸਤਿਗੁਰੂ ਪਰਮੇਸਰ ਕਾ ਨਾਮੁ ਬਤਾਇ ਦੀਆ, ਸੁ ਭਵਜਲ ਸਤਿਗੁਰੂ ਕੇ ਪ੍ਰਸਾਦਿ ਤਰਿਆ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਏਹੁ ਜੀਉ ਏਸੁ ਚਲਣੇ ਤੇ ਬਹੁਤੁ ਡਰਤਾ ਹੈ ਅਰੁ ਚਲੇ ਬਿਨਾ ਛੁਟਤਾ ਭੀ ਨਾਹੀ । ਏਹੁ ਜਿ ਚਲਣੇ ਤੇ ਡਰਤਾ ਹੈ, ਸੁ ਏਸ ਕਾ ਏਹੁ ਡਰੁ ਕਿਉ ਕਰਿ ਮਿਟੈ ?'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੋ ਭਾਈ ਰਾਮ ਕੇ ।

ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥
ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥
ਭੀ[13] ਸਚਾ ਸਾਲਾਹਣਾ ਸਚੈ[14] ਥਾਨਿ ਪਿਆਰੁ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੇ ਪੁਰਖਾ ! ਜੇ ਸਾਰੀ ਅਵਧ[15] ਵਿਚ ਕਹੀਐ ਜਿ ਮੈ ਮਰਨਾ ਹੈ, ਤਾਂ ਏਸ ਨੋ ਮਰਣਾ ਨਾਹੀ ਛੋਡਤਾ, ਅਰੁ ਮੁਕਤਿ ਨਾਹੀ ਹੋਤਾ । ਅਰੁ ਜੇ ਸਾਰਾ ਜਨਮੁ ਕਹੈ, ਜਿ ਨਾਹੀ ਮਰਤਾ, ਨਾਹੀ

---

[1]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੬੪ । [2]ਪਰਬਤ । [3]ਪੇਕੇ ਘਰ, ਇਸ ਲੋਕ ਵਿਚ । [4]ਕਠਨ । [5]ਉੱਥੇ । [6]ਉਸ ਦੀ । [7]ਮੈਂ ਤਰ ਗਈ । [8]ਸੰਸਾਰ ਸਾਗਰ । [9]ਕਠਨ । [10]ਡਰਾਉਣਾ । [11]ਖੁਸ਼ ਹੋ ਕੇ । [12]ਹਰੀ ਦਾ ਨਾਮ ਦੇ ਕੇ । [13]ਤਾਂ ਤੇ । [14]ਸੱਚੇ ਥਾਂ ਭਾਵ ਸਤਿਸੰਗ ਵਿਚ ਪਿਆਰ ਪਾ ਕੇ । [15]ਉਮਰ, ਆਯੂ ।

ਮਰਤਾ, ਤਉ ਭੀ ਇਸ ਕਉ ਕਾਲੁ ਨਾਹੀ ਛੋਡਤਾ । ਅਰੁ ਜੇ ਪਹੁਚਿ ਰਹੇ, ਜਿ ਚਲਣਾ ਹੈ, ਤਉ ਭੀ ਕਾਲੁ ਨਾਹੀ ਛੋਡਤਾ, ਅਰੁ ਮੁਕਤਿ ਨਾਹੀ ਹੋਤਾ । ਜਿ ਕੋਈ ਜੀਉ ਇਸੁ ਜੁਗ ਮਹਿ ਆਇਆ ਹੈ, ਸੋ ਸਭ ਕੋਈ ਜਾਇਗਾ । ਅਮਰੁ ਗੁਰੂ ਹੈ ਕੇ ਕਰਤਾ ਪੁਰਖੁ ਹੈ । ਹੋਰੁ ਕੋਈ ਅਮਰੁ ਨਾਹੀ, ਬਿਨਾ ਗੁਰੂ ਪਰਮੇਸੁਰ ਥੀਂ । ਅਮਰੁ ਜਿ ਗੁਰੂ ਪਰਮੇਸੁਰੁ ਹੈ, ਉਸ ਹੀ ਕਾ ਨਾਮੁ ਸਿਮਰੀਐ, ਜਿ ਅਮਰੁ ਹੋਈ ਹੈ । ਹੋਰਸ ਸਭਸ ਕਾ ਨਾਸ ਹੈ ਬਿਨਾ ਗੁਰੂ ਅਰੁ ਕਰਤੇ ਤੇ । ਪਰਮੇਸੁਰ ਹੀ ਕਉ ਸਿਮਰਨਾ, ਅਉਰ ਕੋ ਨਾਹੀ ਸਿਮਰਨਾ । ਸੋਈ ਸਿਮਰੀਐ, ਜਿਸ ਤੇ ਪਰਮਗਤਿ ਹੋਇ । ਬੋਲਹੁ ਵਾਹਗੁਰੂ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਇਸਿ ਜਹਾਨ ਵਿਚਿ ਜੋ ਜੀਉ ਕੋਈ ਆਇਆ ਹੈ, ਸੋ ਏਸੇ ਮਾਇਆ ਨੋ ਲਪਟਿ ਪੜਿਆ ਹੈ, ਇਸ ਕਉ ਸਿਮਰਤਾ ਹੈ, ਤਿਨ੍ ਕੀ ਕਵਨ ਗਤਿ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਦਰ ਘਰ ਮਹਲਾ ਸੋਹਣੇ ਪਕੇ ਕੋਟ[1] ਹਜਾਰ ॥
ਹਸਤੀ[2] ਘੋੜੇ ਪਾਖਰੇ[3] ਲਸਕਰ ਲਖ ਅਪਾਰ ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ[4] ॥ ੩ ॥

ਤਿਸੁ ਕਾ ਪਰਮਾਰਥੁ ।—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੇ ਭਾਈ ਰਾਮ ਕੇ ਪਿਆਰੇ ਹੋ । ਜਿਨ ਕੇ ਪਕੇ ਘਰ ਸੋਹਣੇ ਹੈਂ, ਸੋਹਣੇ ਹੀ ਦਰ ਹੈਂ, ਅਰੁ ਸੋਹਣੀਆਂ ਇਸਤ੍ਰੀਆਂ ਹੈਂ ਅਰੁ ਕਈ ਹਜਾਰ ਮਹਲਤ[5] ਉਪਰਿ ਦਰਬ[6] ਲਾਏ ਹੈਂ । ਅਰੁ ਪਕੇ ਕੋਟ ਹੈਨਿ ਅਰੁ ਕਈ ਹਸਤੀ[7] ਹੈਨਿ । ਕਈ ਪਾਖਰੇ ਘੋੜੇ ਹੈਨਿ, ਕਈ ਲਖ ਕਰੋੜੀ ਲਸਕਰ ਹੈਨਿ ਅਪਾਰ, ਤਿਨ੍ ਕੀ ਮਿਤਿ ਨਾਹੀ । ਪਰੁ ਨਾਲਿ ਕਿਸ ਹੀ ਕੇ ਕਿਛੁ ਨ ਚਲਿਓ । ਖਪਿ ਖਪਿ ਸੰਜਿ[8] ਇਵ ਹੀ ਮੂਏ ਜੀਅ ਕੇ ਸਾਥਿ ਕਿਛੁ ਚਲਿਓ ਨਾਹੀ, ਇਵ ਹੀ ਗਏ । ਸੋ ਵਸਤੁ ਵਿਹਾਝੀਆ[9] ਨਾਹੀ ਜਿ ਜੀਅ ਕੇ ਸੰਗਿ ਜਾਇ । ਸਾ ਵਸਤੁ ਵਿਹਾਝੀ ਜਿ ਇਥਾਊ ਛੋਡਿ ਗਏ'' । ਤਬ ਉਨਹੁ ਕਹਿਆ ਜਿ, ''ਬਾਬਾ ਜੀ ਸਲਾਮਤਿ ! ਇਸ ਜੀਅ ਦੇ ਕੰਮਿ ਹੈ, ਸੁ ਕਵਨ ਵਸਤ ਹੈ ?'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸੋਇਨਾ ਰੁਪਾ[10] ਸੰਚੀਐ[11] ਮਾਲੁ ਜਾਲੁ ਜੰਜਾਲੁ ॥
ਸਭ ਜਗ ਮਹਿ ਦੋਹੀ[12] ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥
ਪਿੰਡੁ ਪੜੈ ਜੀਉ ਖੇਲਸੀ[13] ਬਦ ਫੈਲੀ[14] ਕਿਆ ਹਾਲੁ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਪੁਰਖਾ ! ਸੁਇਨਾ ਰੁਪਾ ਏਸੁ ਦੇ ਕੰਮਿ ਨਾਹੀ। ਮਾਇਆ ਜਿ ਹੈ ਸਿ ਜੰਜਾਲੁ ਹੈ । ਜਿਤਨੀ ਮਾਇਆ ਏਤਨਾ ਹੀ ਏਸ ਜੀਅ ਕਉ ਜੰਜਾਲੁ ਹੈ । ਜਿ ਸਭਸ ਜਹਾਨ ਕਾ ਪਾਤਸਾਹੁ ਹੋਇ, ਸਾਰੀ ਧਰਤੀ ਉਪਰਿ ਦੋਹੀ ਫਿਰੇ, ਤਾਂ ਬਿਨਾ ਪਰਮੇਸੁਰ ਕੇ ਨਾਮ ਏਸੁ ਜੀਅ ਕੇ ਕੰਮਿ ਕਿਛੁ ਨਾਹੀ । ਭਾਵੈਂ ਅਨੇਕ ਜਤਨ ਕਰੇ, ਬਿਨਾ ਪਰਮੇਸੁਰ ਕੇ ਨਾਮ ਏਹੁ ਕਾਲ ਕੇ ਵਸਿ ਹੈ । ਜਨਮੈ ਮਰੈ, ਚਉਰਾਸੀਹ ਲਖ ਜੀਆ ਕੀ ਜੂਨਿ ਮਹਿ । ਭਾਵੈਂ ਸਾਹੁ ਹੋਇ, ਭਾਵੈਂ ਪਾਤਿਸਾਹੁ ਹੋਇ, ਭਾਵੈਂ ਰਾਉ[15] ਹੋਇ, ਭਾਵੈ ਰੰਕੁ[16] ਹੋਇ । ਜਬ ਏਹੁ ਜੀਉ ਚਲੈਗਾ, ਤਬ ਏਸੁ ਜੋ ਬਦ ਅਮਲੀ ਕੀਤੀ ਹੈ, ਤਿਸ ਕਉ ਪਕੜੀਏਗਾ । ਜਿ ਕਿਛੁ ਇਨ੍ਾ ਬਦਅਮਲੀਆਂ ਕੇ ਸਿਰਿ ਹੋਇਗਾ, ਸਿ ਮੈ ਨਾਹੀ ਜਾਣਦਾ, ਜਿ ਇਨ੍ ਕੇ ਸਿਰਿ ਕਿਆ ਹਾਲੁ ਹੋਇਗਾ ? ਪੁਰਖਾ ! ਮੈ ਏਵ ਜਾਣਦਾ ਹਾਂ, ਜਿਨਾਂ ਨੇ ਭਲੇ ਅਮਲ

---

[1]ਕਿਲ੍ਹੇ । [2]ਹਾਥੀ । [3]ਕਾਠੀਆਂ, ਅੰਮਾਰੀਆਂ । [4]ਗਾਫਿਲ, ਮੂਰਖ । [5]ਮਹੱਲ ਦਾ ਬਹੁਵਚਨ ਭਾਵ ਮਹੱਲਾਂ । [6]ਧਨ, ਦੌਲਤ । [7]ਹਾਥੀ । [8]ਇਕੱਠਾ ਕਰਨਾ । [9]ਵਣਜ ਕਰਨਾ, ਖਰੀਦਣਾ । [10]ਚਾਂਦੀ । [11]ਇਕੱਠਾ ਕਰੀਏ । [12]ਦੁਹਾਈ, ਡੌਂਡੀ । [13]ਖੇਡ ਖਤਮ ਕਰ ਦੇਵੇਗਾ । [14]ਬੁਰੇ ਅਮਲਾਂ ਵਾਲਿਆਂ ਦਾ । [15]ਅਮੀਰ । [16]ਕੰਗਾਲ ।

ਕੀਤੇ ਹੈਂ[4] ਅਰੁ ਸਾਹਿਬ ਕਾ ਨਾਮੁ ਸਿਮਰਿਆ ਹੈ, ਸੇਈ ਭਲੇ ਹੈਂ। ਏਹ ਵਸਤੁ ਏਸੁ ਜੀਆ ਕੇ ਕਾਮਿ ਹੈ । ਹੋਰੁ ਵਸਤੁ ਏਸੁ ਕੇ ਕਾਰਜਿ ਨਾਹੀ"। ਤਬ ਓਨ੍ਹੀ ਫੇਰਿ ਕਹਿਆ ਜਿ, "ਜੀ, ਏਹ ਜਿ ਵਸਤੁ ਤੈਂ ਕਹੀ, ਸੁ ਜਹਾਨੁ ਏਸੁ ਵਸਤੁ ਨੋ ਜਾਣਦੇ ਨਾਹੀ। ਐਸੇ ਹੀ ਜਹਾਨ ਨੋ ਜਾਣਦਾ ਹੈ। ਚੋਆ[1] ਚੰਦਨੁ, ਬਾਗੇ[2] ਫੁਲੇਲੁ[3], ਪਾਨ, ਫੂਲ, ਰਸ ਭੋਗਾਂ ਇਨਾਂ ਨੋ ਹੀ ਜਾਣਦਾ ਹੈ। ਪੁਤ੍ਰਾਂ ਨੋ ਜਾਣਦਾ ਹੈ, ਇਸਤ੍ਰੀ ਨੋ ਜਾਣਦਾ ਹੈ, ਜਿ ਏਹਿ ਮੇਰੇ ਹੈਂ, ਤਿਸ ਵਸਤੂ ਨੋ ਅੰਗੀਕਾਰ[4] ਕਰਦਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ਰਾਮ ਕੇ !

ਪੁਤ੍ਰੀ[5] ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥
ਚੋਆ[6] ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥
ਖੇਹੂ[7] ਖੇਹ ਰਲਾਈਐ ਛੋਡਿ ਚਲੈ ਘਰ[8] ਬਾਰੁ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ! ਏਹ ਜਿ ਪੁਤ੍ਰਾਂ ਦੇਖਿ ਖੁਸੀ ਹੋਂਦਾ ਹੈ, ਇਸਤ੍ਰੀ ਸਿਹਜਾ ਦੇਖਿ ਖੁਸੀ ਹੋਂਦਾ ਹੈ, ਚੋਆ ਚੰਦਨੁ ਤੇਲ ਫੁਲੇਲੁ ਲਾਇ ਕਰਿ ਖੁਸੀ ਹੋਤਾ ਹੈ ਅਰੁ ਕਪੜੇ ਪਹਿਰਿ ਕਰਿ ਦੇਹੀ ਸੀਗਾਰਿ ਕਰਿ ਖੁਸੀ ਹੋਤਾ ਹੈ। ਸੁ ਅੰਤਿ, ਏਸੁ ਦੇਹੀ ਖੇਹ ਸਾਥਿ ਰੁਲਾਈਐਗੀ। ਸੁ ਖੇਹ ਸਾਥਿ ਖੇਹ ਰਲਿ ਜਾਇਗੀ, ਘਰੁ, ਬਾਰੁ ਛੋਡਿ ਚਲੈਗਾ। ਇਸ ਕੇ ਏਹ ਵਸਤੂ ਕਿਤੇ ਕੰਮਿ ਨਾਹੀ, ਬਿਨਾ ਗੋਵਿੰਦ ਸਿਮਰਨ ਤੇ"। ਤਬ ਉਨ੍ਹ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਇਸਿ ਸੈਸਾਰ ਕੀ ਠਕੁਰਾਇਤਿ[9] ਕਉ ਹੀ ਪੈਆ ਲੋਚਤਾ ਹੈ, ਇਸਿ ਵਸਤ ਕਉ ਕੋਈ ਨਾਹੀ ਚਾਹਤਾ। ਇਸ ਕਾ ਕਿਆ ਹਾਲੁ ਹੋਵੈਗਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਹਰ[10] ਮਲੂਕ[11] ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ[12] ਸਦਾਈਐ ਜਲਿ ਬਲੀਐ ਅਭਿਮਾਨੁ ॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ[13] ਦਧਾ[14] ਕਾਨੁ[15] ॥ ੬ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ ! ਜਿਸੁ ਵਸਤੁ ਦੀ ਏਹੁ ਠਕੁਰਾਈ ਜਣਾਇਦਾ ਹੈ, ਜਿ ਹਉ ਮਹਰੁ ਹਾਂ ਕਿ ਮਲੂਕ ਹਾਂ ਕਿ ਰਾਜਾ ਹਾਂ ਕਿ ਰਾਉ ਹਾਂ ਕਿ ਖਾਨੁ ਹਾਂ ਕਿ ਸੁਲਤਾਨੁ ਹਾਂ, ਸੁ ਏਹ ਠਕੁਰਾਈ ਤੋ ਏਸ ਕੇ ਕੰਮਿ ਨਾਹੀ। ਅਰੁ ਅਭਿਮਾਨ ਮਹਿ ਪਚਦਾ ਹੈ। ਜਿਉ ਕਾਲ ਕਉ ਡਉ ਜਲਾਂਵਦਾ ਹੈ, ਤਿਉ ਏਸਿ ਕਉ, ਏਹ ਠਕੁਰਾਈ ਕੇ ਨਾਮ ਏਸ ਕਉ ਜਲਾਇ ਲੈ ਜਾਹਿਗੇ। ਅਭਿਮਾਨ ਕਰਿ ਕਰਿ ਇਸ ਕੀ ਠਉਰ ਕਾਈ ਨਾਹੀ, ਬਿਨਾ ਗਰੀਬੀ ਨਾਮ ਸਿਮਰਨ ਥੀਂ"। ਬੋਲਹੁ ਵਾਹਗੁਰੂ। ਤਬ ਉਨਹ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਿਨਿ ਹਉਮੈ ਏਹੁ ਜਲਾਇਆ ਹੈ, ਸੁ ਕਿਵ ਹੀ ਏਹ ਅਗਨਿ ਏਸ ਦੀ ਛੁਟੈ ਭੀ ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਕੇ"!

---

[1]ਅਗਰ (ਇਕ ਸੁਗੰਧ ਦਾਇਕ ਲਕੜੀ) ਦਾ ਤੇਲ ਅਤੇ ਚੰਦਨ। [2]ਪੁਸ਼ਾਕਾਂ। [3]ਫੁੱਲਾਂ ਦੀ ਸੁਗੰਧ ਵਾਲਾ ਤੇਲ। [4]ਕਬੂਲ, ਗ੍ਰਹਿਣ ਕਰਨਾ। [5]ਪੁਤਰਾਂ ਨੂੰ ਵੇਖ ਕੇ ਖ਼ੁਸ਼ ਹੋਈਦਾ ਹੈ। [6]ਅਤਰ। [7]ਸਰੀਰ ਦੀ ਮਿੱਟੀ, ਮਿੱਟੀ ਵਿਚ ਹੀ ਰਲ ਜਾਂਦੀ ਹੈ। [8]ਘਰ ਅਤੇ ਇਸ ਦੀ ਸਮਿਗਰੀ। [9]ਸਰਦਾਰੀ, ਚੌਧਰ ਪੁਣਾ। [10]ਸਰਦਾਰ। [11]ਬਾਦਸ਼ਾਹ। ਇਸ ਤੁਕ ਵਿਚ ਪੋਥੀ ਅਨੁਸਾਰ "ਰਾਜਾ" ਦੀ ਥਾਂ "ਠਾਕਰ" ਹੈ। [12]ਰਾਜਾ। [13]ਜੰਗਲ ਦੀ ਅਗਨੀ। [14]ਸੜਿਆ ਹੋਇਆ। [15]ਕਾਨਾ।

ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥
ਸਭੁ ਜਗੁ ਕਾਜਲ[1] ਕੋਠੜੀ ਤਨੁ ਮਨੁ ਦੇਹ ਸੁਆਹਿ ॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ[2] ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਕੇ ! ਜਿ ਕੋਈ ਜੀਉ ਇਸੁ ਜਗ ਮਹਿ ਆਇਆ ਹੈ, ਸੁ ਸਭੁ ਹਉਮੈ ਹੀ ਵਿਚਿ ਆਇਆ ਅਰੁ ਹਉਮੈ ਹੀ ਵਿਚਿ ਜਾਇਗਾ। ਏਹੁ ਜਿ ਸੰਸਾਰੁ ਹੈ, ਸੋ ਕਾਜਲ ਕੀ ਕੋਠੜੀ ਹੈ। ਜਿਸ ਨੂ ਗੁਰੂ ਪੂਰਾ ਮੇਲੇ, ਸੁ ਗੁਰੂ ਕੀ ਕਿਰਪਾ ਤੇ ਇਸਿ ਕਾਜਲ ਕੀ ਕੋਠੜੀ ਤੇ ਨਿਰਮਲੁ ਹੋਇ, ਤਉ ਹੋਇ, ਨਾਤਰ ਸਭ ਜਗੁ ਕਾਲਾ ਹੈ। ਜਿਸ ਨੂੰ ਗੁਰੂ ਆਪਿ ਕਿਰਪਾ ਕਰਿ ਕਰਿ ਅਗਨਿ ਨਿਵਾਰੇ, ਸੋਈ ਉਬਰੈ[3]"। ਤਬ ਉਨਹੁ ਕਹਿਆ ਜਿ, "ਜੀ, ਇਸ ਜੁਗ ਕੇ ਤੁਮ ਨਿਸਤਾਰਨਹਾਰੇ ਆਏ ਹੋ, ਜਿਉ ਜਾਨਹੁ ਤਿਉ ਨਿਸਤਾਰਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੁ ਹੇ ਪੁਰਖਾ !

ਨਾਨਕ ਤਰੀਐ ਸਚਿ ਨਾਮਿ ਸਿਰਿ[4] ਸਾਹਾ ਪਾਤਿਸਾਹੁ ॥
ਮੈ ਹਰਿ ਨਾਮੁ ਨ ਵੀਸਰੈ ਹਰਿਨਾਮੁ ਰਤਨੁ ਵੇਸਾਹੁ[5] ॥
ਮਨ ਮੁਖ ਭਉਜਲਿ ਪਚਿ[6] ਮੁਏ ਗੁਰਮੁਖਿ ਤਰੇ ਅਥਾਹੁ[7] ॥ ੮ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਮ ਜੀ ਕੇ ਪਿਆਰੇ ਹੋ ! ਤਰਣ ਤਾਰਣ ਸਮਰਥੁ ਏਕੁ ਪਰਮੇਸੁਰ ਜੀ ਕਾ ਨਾਮੁ ਹੈ। ਜਿਸਿ ਪਰਮੇਸੁਰ ਕੇ ਕੀਏ ਸਾਹ ਪਾਤਿਸਾਹ ਹੈਂ, ਖੰਡ ਬ੍ਰਹਮੰਡ, ਦੀਪ ਲੋਅ, ਪਾਤਾਲ ਜਿਸ ਕੇ ਧਾਰੇ ਹੋਏ ਹੈਂ, ਤਿਸ ਹੀ ਕੇ ਨਾਮਿ ਨਿਸਤਾਰਾ ਹੈ। ਉਸ ਹੀ ਕੇ ਨਾਮ ਕੀ ਟੇਕ ਮੈ ਪਕੜੀ ਹੈ, ਜਿਸ ਕਾ ਨਾਮ ਹਰਿ ਹੈ ਓਹੀ। ਓਹੀ ਮੇਰੀ ਪੂਜੀ, ਓਹੋ ਹੀ ਮੇਰਾ ਵਸਾਹੁ ਹੈ। ਓਹੀ ਤਰਨ ਤਾਰਨ ਹਾਰਾ ਹੈ, ਓਹੀ ਸਮਰਥ ਪੁਰਖੁ ਹੈ, ਕਰਣ ਕਾਰਣ ਹੈ। ਜੋ ਕੀਆਂ ਚਾਹੈ, ਸੋ ਕਰੈ। ਜਿਸ ਕੇ ਕੀਏ ਕਉ ਕੋਈ ਫੇਰੁ ਪਾਇ ਨ ਸਕੈ, ਹਉ ਉਸ ਹੀ ਕੀ ਸਰਨਿ ਪੜਿਆ ਹਉ, ਜਿਸ ਕਾ ਨਾਮੁ ਹਰਿ ਹੈ। ਭਾਈ ਰਾਮ ਕੇ ਲੋਕਹੁ ! ਜਿਤਨੇ ਮਨਮੁਖ ਹੈਂ, ਸੇ ਭਵਜਲ ਮਹਿ ਡੁਬਿ ਜਾਹਿਗੇ। ਅਰੁ ਜਿ ਕੋਈ ਗੁਰਮੁਖਿ ਹੈ, ਸੋ ਏਸੁ ਭਵਜਲ ਸੰਸਾਰੁ ਅਥਾਹ ਤੇ ਪਾਰਿ ਪੜੇਗਾ"। ਤਬ ਉਨਹੁ ਕਹਿਆ ਜਿ, "ਜੀ, ਬਾਬਾ ਮਿਹਰਵਾਨ ਸਲਾਮਤਿ ! ਤੂ ਹਰਿ ਕੀ ਸਰਨਿ ਪੜਿਆ ਹੈਂ ਅਰੁ ਹਮ ਤੇਰੀ ਸਰਨਿ ਪੜੇ ਹੈਂ। ਜਿਵ ਜਾਣਹਿ, ਤਿਵ ਕਰਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪੁਰਖਹੁ ! ਜੇ ਮੇਰੀ ਪਰਮੇਸੁਰ ਨਾਲਿ ਰਹੀ ਤਾਂ ਤੁਸਾਂ ਸਭਨਾ ਦੀ ਰਹੇਗੀ"। ਤਬ ਓਹਿ ਸਭੁ ਉਠਿ ਕਰਿ ਗੁਰੂ ਬਾਬੇ ਜੀ ਕੀ ਪੈਰੀਂ ਪਏ। ਗੁਰੂ ਬਾਬੇ ਜੀ ਕੇ ਸਿਖ ਹੋਏ। ਬੋਲਹੁ ਵਾਹਿਗੁਰੂ ਬਾਬਾ ਨਾਨਕੁ।

ਗੁਰੂ ਬਾਬੇ ਨਾਨਕ ਜੀ ਕਉ ਨਮਸਕਾਰੁ ॥
ਜਿਸ ਤੇ ਮਿਟਿਆ ਗਰਬ ਗੁਬਾਰ ॥
ਸੋਈ ਨਾਨਕੁ ਸਿਰਜਨ ਹਾਰੁ ॥
ਸਿਮਰਨੁ ਸਾਰੁ ਸਿਮਰਨੁ ਸਾਰੁ ॥

---

[1]ਸੁਰਮਾ, ਕਾਲਖ, ਸਿਆਹੀ [2]ਅੱਗ (ਤ੍ਰਿਸ਼ਨਾ ਰੂਪੀ ਅਗਨੀ)। [3]ਬਚ ਜਾਇਗਾ। [4]ਸਰੋਮਣੀ, ਵੱਡਾ। [5]ਖਰੀਦਿਆ ਹੈ। [6]ਖੁਆਰ ਹੋ ਕੇ। [7]ਡੂੰਘਾ (ਸਾਗਰ)।

॥ ਸਲੋਕੁ ॥

ਪੇਈਅੜੈ ਧਨ ਨਾ ਰਹੈ, ਡੂਗਰ ਵਾਟ ਅਥਾਹੁ ॥
ਜੋ ਹਰਿ ਰਾਖੇ ਸੇ ਉਬਰੇ ਸਤਿਗੁਰ ਕਾ ਵੇਸਾਹੁ ॥
ਦਾਸ ਨਾਨਕ ਸਾਹਿਬੁ ਮਨਿ ਵਸੈ ਹੋਵੈ ਵੇਪਰਵਾਹੁ ॥ ੧ ॥

ਬੋਲਹੁ ਭਾਈ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ । ਗੁਰੂ, ਗੁਰੂ, ਗੁਰੂ ਸਤਿ । ਗੁਰੂ ਸਤਿ, ਸਤਿ, ਸਤਿ । ਸਤਿ ਨਾਮੁ ਕਰਤਾ ਪੁਰਖ ਸਤਿਗੁਰੂ ਪ੍ਰਸਾਦਿ ॥ ੩੬ ॥ ੨੬੪ ॥ ੨੬੪ ॥

---

# ਪਰਮੇਸਰ ਦੀ ਉਸਤਤ
# ਰਾਗ ਮਾਝ ਤੇ ਮਲਾਰ ਦੀਆਂ ਵਾਰਾਂ ਦੀਆਂ ਪਉੜੀਆਂ ਦੇ ਪਰਮਾਰਥ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ॥

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰਿ ਧਰਮਸਾਲਾ ਮਹਿ ਬੈਠਾ ਹੈ ਏਕਾ[1] ਏਕੀ । ਅਉਰੁ ਮਾਨੁਖੁ ਕੋਈ ਨਿਕਟਿ[2] ਆਵਣ ਨਾਹੀ ਮਿਲਤਾ ਅਰੁ ਆਪ ਹੀ ਆਪਨੇ ਮਨ ਸਾਥਿ ਆਨੰਦਮਾਨ ਹੋਇ ਹੋਇ ਪਰਮੇਸੁਰ ਜੀ ਕੀ ਸਿਫਤਿ ਸਲਾਹ ਕਰਤਾ ਹੈ । ਅਰੁ ਊਚੇ ਹੋਇ ਹੋਇ ਭੀ ਬਾਣੀ ਸਬਦਾਂ ਕਾ ਉਚਾਰੁ ਕਰਤਾ ਹੈ । ਰਾਗ ਸਾਥਿ ਅਲਾਪਿ ਅਲਾਪਿ, ਊਚੇ ਸੁਰ ਸਾਥਿ ਗਾਵਿ, ਗਾਵਿ, ਸਿਫਤਿ ਪਰਮੇਸੁਰ ਜੀ ਕੀ ਬਖਾਨਤਾ ਹੈ । ਤਬ ਪਹਰ ਏਕ ਭੋਗੁ, ਸਬਦ ਸਾਖੀ ਸਿਫਤਿ ਕਾ ਬਖਿਆਨੁ ਕੀਰਤਨੁ ਕੀਆ । ਤਬ ਜਦ ਸਬਦ ਕਾ ਭੋਗੁ ਪੜਿਆ, ਤਬ ਆਗੇ ਫੇਰਿ ਚੁਪਕੇ ਘਰਿ ਆਇ ਗੈਆ । ਬਹੁੜਿ ਧਿਆਨ ਮਹਿ ਹੋਇ ਗੈਆ । ਤਬ ਜਦਿ ਘੜੀ ਚਾਰਿ ਏਕੁ ਬੀਤੀਆਂ ਤਬ ਆਗਿਆ ਸ੍ਰੀ ਮਹਾਰਾਜ ਕੀ ਹੋਈ ਜਿ, "ਏ ਨਾਨਕ ! ਤੂ ਜਿ ਮੇਰੀ ਸਿਫਤਿ ਬੈਠਾ ਕਰਤਾ ਥਾ ਅਰੁ ਚੁਪ ਕਰਿ ਰਹਿਆ, ਸੁ ਏਹ ਕਿਆ ਤੇਰੇ ਮਨ ਮਹਿ ਆਈ ? ਤੂ ਮੇਰੀ ਸਿਫਤਿ ਕਰਤਾ ਕਰਤਾ ਥਕਿਆ ਹਾਰਿ ਪੜਿਆ, ਕੈ[3] ਮੇਰੀ ਸਿਫਤਿ ਕਾ ਓੜਕੁ[4] ਆਇਆ ? ਆਗੇ ਸਿਫਤਿ ਹੀ ਕਿਛੁ ਨ ਰਹੀ ਤੈਂ ਜਿ ਮਸਟ[5] ਕਰੀ ? ਸੁ ਏਹੁ ਕਿਆ ਭੈਆ ?" ਤਬ ਸ੍ਰੀ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਅਰੁ ਡੰਡੌਤ ਕਰੀ ਜਿ, ' ਜੀ, ਪਾਰਬ੍ਰਹਮ ਐਸਾ ਅਭਾਗੀ ਕਉਣੁ ਪੁਰਖੁ ਹੈ ਜਿ ਤੇਰੀ ਸਿਫਤਿ ਕਰਤਾ ਹੋਆ ਥਕੇਗਾ । ਪ੍ਰਭ ਜੀ ! ਤੇਰੀ ਜਿ ਉਸਤਤਿ ਹੈ ਸਿ ਹਾਰਿਆਂ ਥਕਿਆਂ ਕੋ ਉਤਸਾਹੁ ਕਰਨਹਾਰੀ ਹੈ । ਪਰੁ ਜੀ ਮੈ ਜਿ ਚੁਪ ਕਰੀ ਹੈ, ਸੁ ਏਵ ਕਰੀ ਹੈ, ਜਿ ਜੀ, ਤੇਰੀ ਕੋਈ ਸਿਫਤਿ ਜੋ ਕਰੇ ਸੋ ਕਿਆ ਕਹਿ ਕਰਿ ਕਰੇ ਜੀ ? ਤੇਰੀ ਸਿਫਤਿ ਸਲਾਹ ਜਿ ਹੈ, ਸੁ ਬੇਅੰਤ ਹੈ ਜੀ । ਮੇਰੀ ਕਿਤਨੀ ਕੁ ਬੁਧਿ ਹੈ ਜਿ ਮੈ ਤੇਰੀ ਸਿਫਤਿ ਕਹਿ ਸਕਾਂ ਜੀ, ਜਾਂ ਤੇਰੀ ਸਿਫਤਿ ਸੇਖ ਨਾਗ ਨ ਕਰਿ ਸਕੀ, ਜਿਸ ਦੀਆਂ ਸਹਸ੍ਰ[6] ਜਿਹਵਾ ਹੈਨਿ । ਜਾਂ ਇਕ ਵਾਰ ਬੋਲਦਾ ਹੈ ਤਾਂ ਹਜਾਰ ਨਾਉ ਲੈਂਦਾ ਹੈ । ਅਤੇ ਜੀ ਇਕ ਵਾਰ ਜੋ ਨਾਉ ਲੈਂਦਾ ਹੈ, ਸੁ ਫੇਰਿ ਨਾਹੀ ਲੈਂਦਾ । ਅਤੇ ਜੀ ਵੇਦ ਜਿ ਤੇਰੇ ਸੁਆਸ ਹੈਨਿ, ਸੇ ਭੀ ਪਏ ਨੇਤ[7] ਨੇਤ ਪੁਕਾਰਦੇ

---

[1]ਇਕੱਲਾ ਹੀ । [2]ਨੇੜੇ । [3]ਜਾਂ । [4]ਅੰਤ । [5]ਚੁੱਪ । [6]ਹਜ਼ਾਰ ਜੀਭਾਂ । [7]ਬਿਅੰਤ ਬਿਅੰਤ ।

ਹੈਨਿ ਜਿ ਜੀ, ਤੂ ਬੇਅੰਤੁ ਜੀ, ਤੂ ਬੇਅੰਤੁ ਜੀ ਪਾਰਬ੍ਰਹਮ। ਤਾਂ ਮੈ ਕਿ ਜੀਉ ਹਾਂ ਅਤੈ ਮੇਰੀ ਕਿ ਸਕਤਿ ਹੈ ਜਿ ਮੈ ਤੇਰੀ ਉਸਤਤਿ ਕਰਿ ਸਕਾਂ। ਤਿਸ ਤੇ ਮੈ ਸਰਮਾਇ ਕਰਿ ਚੁਪ ਕਰ ਰਹਿਆ ਹਾਂ ਜੀ। ਤਬ ਆਗਿਆ ਸ੍ਰੀ ਪਾਰਬ੍ਰਹਮ ਜੀ ਕੀ ਹੋਈ ਜਿ, "ਨਾਨਕ ! ਹੈ ਏਵੈ ਜਿਵ ਤੂ ਕਹਦਾ ਹੈਂ, ਪਰੁ ਤੂ ਮੇਰਾ ਭਲਾ ਭਗਤੁ ਹੈਂ, ਤੁਝ ਊਪਰਿ ਮੇਰੀ ਕ੍ਰਿਪਾ। ਤੇਰੇ ਜਿ ਮੂਹਹੁ[1] ਕਿਛੁ ਸਬਦੁ ਨਿਕਲਦਾ ਹੈ ਸੁ ਮੈਨੋ ਬਹੁਤੁ ਖੁਸੀ ਆਵਦਾ ਹੈ। ਅਰੁ ਜੋ ਕੋਈ ਤੇਰੀ ਇਸੁ ਬਾਣੀ ਕਉ ਗਾਵੈਗਾ, ਸੁ ਤਿਸੁ ਕਉ ਮੈ ਜਮ ਕੇ ਵਸਿ ਜਾਣੈ ਨ ਦੇਉਗਾ, ਮੇਰੇ ਧਾਮ ਕਉ ਓਹੁ ਆਇ ਪਹੁਚੈਗਾ। ਤੂ ਨਿਸੰਕ[2] ਹੋਇਕੇ ਮੇਰੇ ਗੁਣਾਨਵਾਦ ਕਾ ਉਚਾਰੁ ਕਰਿ"। ਤਬ ਗੁਰੂ ਬਾਬਾ ਨਾਨਕੁ ਜੀ ਮਹਾ ਆਨੰਦਮਾਨ ਹੋਇ ਕੈ ਉਠਿ ਖੜਾ ਭੈਆ ਅਰੁ ਲੰਬੇ ਆਸਨਿ ਹੋਇ ਕਰਿ ਡੰਡਉਤ ਕਰੀ। ਫੇਰਿ ਉਠਿ ਠਾਢਾ[3] ਹੂਆ। ਤਬ ਦੋਨੋ ਹਾਥ ਜੋੜਿ ਕਰਿ ਨਮਸਕਾਰੁ ਕੀਆ, ਅਰੁ ਮਨ ਮਹਿ ਏਹੀ ਬੀਚਾਰੁ ਕੀਆ ਜਿ ਆਜੁ ਸਾਹਿਬੁ ਮੁਝ ਊਪਰਿ ਕਿਛੁ ਅਧਿਕ[4] ਸੁ ਪ੍ਰਸੰਨੁ ਦੇਖੀਤਾ ਹੈ। ਪਰੁ ਮੈ ਸਿਫਤਿ ਜੋ ਕਰਉ ਸੁ ਕਿਸੁ ਭਾਂਤਿ ਕੀ ਕਰਉ। ਤਬ ਏਹ ਮਨ ਮਹਿ ਆਣੀ, ਜਿ ਏਹਿ ਜਿ ਸੈਸਾਰੀ ਢਾਢੀ ਹੈਂ ਅਰੁ ਸੈਸਾਰੀਆਂ ਲੋਗਾਂ ਕੀਆ ਵਾਰਾਂ ਗਾਵਦੇ ਹੈਨਿ, ਸੋ ਸੈਸਾਰੀਆ ਪਾਸੋਂ ਦਾਨ ਪਾਂਵਦੇ ਹੈਨਿ। ਓਇ ਸੈਸਾਰੀ ਲੋਕ ਜਿ ਹੈਂ ਸੁ ਉਨਾ ਵਾਰਾਂ ਊਪਰਿ ਬਹੁਤੁ ਰੀਝਿ ਕਰਿ ਉਨੁ ਢਾਢੀਆਂ ਕਉ ਘੋੜੇ, ਕਪੜੇ, ਰੁਪਈਯੇ, ਅਨਾਜੁ ਬਖਸਿ ਦੇਤੇ ਹੈਂ। ਪਰੁ ਜੇ ਹੋਇ ਤਉ ਮੈਂ ਭੀ ਅਪਨੇ ਸਾਹਿਬ ਕਾ ਢਾਢੀ ਹੋਵਉ ਅਰੁ ਏਕ ਵਾਰ ਮੈਂ ਭੀ ਅਪਨੇ ਸਾਹਿਬ ਕੇ ਆਗੇ ਕਹਿ ਸੁਨਾਵੋ ਮਤੁ ਮੁਝ ਪਰਿ ਭੀ ਮੇਰਾ ਸਾਹਿਬੁ ਖੁਸੀ ਹੋਵੈ। ਤਬ ਗੁਰੂ ਬਾਬਾ ਨਾਨਕ ਜੀ ਪਾਰਬ੍ਰਹਮ ਕਾ ਢਾਢੀ ਹੋਤਾ ਹੈ। ਵਾਰ ਸਿਫਤਿ ਸਾਹਿਬ ਕੀ ਰਾਗ ਮਾਝ ਮਹਿ ਗਾਵਿ ਕੈ ਅਪਨੇ ਸਾਹਿਬ ਕਉ ਸੁਨਾਵਤਾ ਹੈ। ਦੇਖਾਂ, ਕੈਸੀ ਸਿਫਤਿ ਸਾਹਿਬ ਕੀ ਬਾਬਾ ਨਾਨਕੁ ਜੀ ਕਰਤਾ ਹੈ ਅਰੁ ਕਿਸ ਭਾਂਤਿ ਕਰਿ ਕਰਿ ਅਪਨੇ ਪ੍ਰਭ ਕਉ ਰੀਝਾਇ ਕਰਿ ਅਰੁ ਬਖਸੀਸ ਲੇਤਾ ਹੈ, ਜਿਸਿ ਬਖਸੀਸ ਕਾ ਸਦਕਾ ਸਭਸ ਪੰਥ ਕਉ ਪਾਰਿ ਬਾਹਤਾ ਹੈ, ਅਰੁ ਜਿਸਿ ਬਾਣੀ ਵਾਰ ਕਉ ਕੋਈ ਪੜੇਗਾ, ਤਿਸੁ ਕੀ ਭੀ ਬੇੜੀ ਪਾਰਿ ਉਤਰੈਗੀ ਨਿਸੰਦੇਹ[5]। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ਜੀ। ਰਾਗ ਮਾਝ ਵਾਰ ਪਉੜੀ ਚਲੀ :—

ਤੂੰ[6] ਕਰਤਾ ਕਰਤਾ-ਪੁਰਖੁ ਅਗੰਮੁ[7] ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ[8] ਪਰੰਗ ਉਪਾਰ[9] ਜਨਾ ਬਹੁ ਬਹੁ ਬਿਧਿ ਭਾਤੀ ॥
ਤੂ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ[10] ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥
ਗੁਰਮੁਖਿ ਰੰਗਿ ਚਲੂਲਿਆ[11] ਰੰਗਿ ਹਰਿ ਰੰਗਿ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥
ਤੂ ਆਪੇ ਆਪਿ ਸੁਜਾਣੁ[12] ਹੈਂ ਵਡ ਪੁਰਖੁ ਵਡਾਤੀ ॥
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ[13] ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਕਰਤੇ ਪੁਰਖ ਕਰਨ ਕਾਰਨ ਸਮਰਥ ਜੀ ! ਤੂ ਜਿ ਹੈ ਸੁ ਅਗੰਮੁ ਹੈਂ, ਤੇਰੀ ਸਿਫਤਿ ਮੈ ਕਿਆ ਕਰਿ ਸਕਉ ਜੀ। ਜਿਤਨੀ ਤੈਂ ਸ੍ਰਿਸਟਿ ਉਪਜਾਈ ਹੈ, ਤਿਤਨੀ ਕਉ ਮੈ ਸਮਝਤਾ, ਦੇਖਤਾ ਹੌਂ ਅਰੁ ਤਿਤਨੀ ਹੀ ਕਉ ਵਖਾਣਤਾ ਹੌਂ। ਜਿਤਨੀ ਕੁ ਮੇਰੀ ਬੁਧਿ ਹੈ, ਤੇਰੀ ਹੀ ਦਿਤੀ ਹੋਈ ਜੀ। ਏਹ ਜਿ

---

[1]ਮੂੰਹ ਵਿਚੋਂ। [2]ਸ਼ੰਕਾ ਰਹਿਤ, ਨਿਡਰ। [3]ਖੜਾ ਹੋਣਾ। [4]ਬਹੁਤ। [5]ਬਿਨਾ ਕਿਸੇ ਸ਼ੰਕੇ ਦੇ। [6]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੧੩੯। [7]ਜਿਸ ਤਕ ਕਿਸੇ ਦੀ ਪਹੁੰਚ ਨ ਹੋਵੇ। [8]ਬਹੁਤ ਰੰਗ-ਬਰੰਗੀ ਅਤੇ ਕਈ ਤਰ੍ਹਾਂ ਤੇ ਵੰਨਗੀਆਂ ਦੀ। [9]ਪੈਦਾ ਕੀਤੀ। [10]ਤੁਮਾਰਾ, ਤੇਰਾ। [11]ਗੂੜ੍ਹੇ ਲਾਲ। [12]ਸਿਆਣਾ। [13]ਪੋਥੀ ਵਿਚ ਇਹ ਤੁਕ ਇਸ ਤਰ੍ਹਾ ਹੈ "ਜੋ ਮਨਿ ਤਨਿ ਤੁਧੁ ਧਿਆਇਦੇ ਹਉ ਤਿਨ ਤੇ ਬਲਿ ਜਾਤੀ"।

ਰੰਗ ਪਰੰਗ ਕੀ ਉਪਾਰੁ[1] ਜਨਾ ਬਹੁ ਬਿਧਿ ਭਾਤਿ ਭਾਤਿ ਕੀ ਹੈ, ਸੁ ਤੁਧਿ ਉਪਾਈ ਹੈ, ਸੁ ਜੀ ਏਹੁ ਤੇਰਾ ਇਕੁ ਖੇਲੁ ਹੈ। ਸੁ ਜੀ ਇਸੁ ਅਪਨੇ ਖੇਲ ਕਉ ਤੂਹੇਂ ਹੀ ਜਾਣਤਾ ਹੈਂ। ਅਉਰੁ ਕਿਸੀ ਕੀ ਸਕਤਿ ਨਾਹੀ ਜਿ ਇਸੁ ਤੇਰੇ ਖੇਲ ਕਾ ਕੋਈ ਵਖਿਆਣੁ ਕਰਿ ਸਕੈ ਜੀ। ਇਕਿ ਆਵਤੇ ਹੈਂ ਅਰੁ ਇਕਿ ਉਠਿ ਜਾਤੇ ਹੈਂ। ਪਰੁ ਜੀ, ਤੇਰੇ ਨਾਮ ਵਿਹੂਣੀ ਸ੍ਰਿਸਟਿ ਮਰਿ ਮਰਿ ਜਾਤੀ ਹੈ। ਅਰੁ ਗੁਰਮੁਖਿ ਜਿ ਹੈਂ, ਸੇ ਹਰਿ ਕੇ ਰੰਗ ਚਲੂਲੇ ਰਾਤੇ ਹੈਂ। ਇਸੁ ਮਨ ਕਉ, ਸਚੁ ਨਿਰੰਜਨੁ ਹਰਿ ਪੁਰਖੁ ਜਿ ਹੈ ਬਿਧਾਤਾ, ਸੋਈ ਸੇਵਣਾ ਜੁਗਤੁ[2] ਹੈ। ਪਰੁ ਜੀ, ਤੂ ਆਪੇ ਹੀ ਆਪਿ ਸੁਜਾਣੁ ਪੁਰਖੁ ਹੈਂ ਅਰੁ ਵਡੇ ਤੇ ਵਡਾ ਹੈਂ। ਪਰੁ ਜੀ, ਜੋ ਪੁਰਖ ਮਨਿ ਤਨਿ ਹੋਇ ਕਰਿ ਤੁਝ ਕਉ ਧਿਆਵਤੇ ਹੈਂ, ਹਉ ਤਿਨ੍ ਊਪਰ ਤੇ ਬਲਿ ਜਾਉ ਜੀ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :-

॥ ਪਉੜੀ ॥

ਤੁਧੁ ਆਪੇ ਜਗਤ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥
ਮੋਹ ਠਗਉਲੀ[3] ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ[4] ॥
ਤਿਸਨਾ[5] ਅੰਦਰਿ ਅਗਨਿ ਹੈ ਨਹ ਤ੍ਰਿਪਤੈ[6] ਭੁਖਾ ਤਿਹਾਇਆ ॥
ਸਹਸਾ[7] ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ[8] ॥
ਸੋਭਾ ਸੁਰਤਿ[9] ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਪੁਰਖ ਅਲਖ ਜੀ! ਤੁਧੁ ਆਪੇ ਹੀ ਆਪਿ ਜਗਤੁ ਉਪਾਇ ਕੈ ਅਰੁ ਆਪੇ ਹੀ ਮਾਇਆ ਕੇ ਧੰਧੇ ਮਹਿ ਬਾਹਿ ਛੋਡਿਆ ਹੈ ਜੀ। ਮੋਹ ਕੀ ਠਗਉਲੀ ਜੋ ਤੁਧੁ ਜੀਅ ਕਉ ਪਾਈ ਹੈ, ਸੁ ਤੁਧੁ ਆਪਹੁ ਜਗਤੁ ਖੁਆਇਆ ਹੈ। ਤ੍ਰਿਸਨਾ ਕੀ ਅਗਿ ਜਿ ਹੈ, ਤੈਂ ਜੀਆਂ ਕੇ ਅੰਦਰਿ ਪਾਈ, ਸੁ ਕਬਹੂ ਤ੍ਰਿਪਤਾਸਤੇ ਨਾਹੀ, ਸਦਾ ਓਇ ਭੁਖੇ ਅਰੁ ਤ੍ਰਿਸਾਏ[10] ਰਹਤੇ ਹੈਂ। ਤਿਸੁ ਭੁਖ ਤ੍ਰਿਖਾ ਕੇ ਸਹਸੇ ਕਰਿ ਕਰਿ, ਸੰਸਾਰੁ ਮਰਿ ਮਰਿ ਜੰਮਤਾ ਹੈ ਅਰੁ ਆਵਤਾ ਜਾਤਾ ਹੈ। ਪਰੁ ਜੀ, ਬਿਨਾ ਸਤਿਗੁਰੂ ਮੋਹੁ ਕਿਸੀ ਕਾ ਤੂਟਤਾ ਨਾਹੀ, ਸਭਿ ਕਰਮ ਕਰਿ ਕਰਿ ਥਕਿ ਥਕਿ ਪੜਤੇ ਹੈਂ। ਅਰੁ ਜਿਨ੍ਾ ਕਉ ਸਤਿਗੁਰੂ ਕੀ ਮਤਿ ਹੈ, ਸੁ ਤੇਰਾ ਨਾਮੁ ਧਿਆਵਤੇ ਹੈਂ, ਸੁਖ ਸਾਂਤਿ ਸਾਥਿ ਅਘਾਇ[11] ਰਹਤੇ ਹੈ, ਸੁ ਭੀ ਜਾਂ ਤੁਧਿ ਭਾਵੈ ਜੀ, ਉਨ੍ਾ ਅਪਨਾ ਕੁਲੁ ਭੀ ਉਧਾਰਿਆ ਹੈ ਅਰੁ ਉਨ੍ ਕੇ ਮਾਤਾ ਪਿਤਾ ਭੀ ਭੀ ਧੰਨਿ ਹੈ ਜੀ। ਉਨਕੀ ਸੁਰਤਿ ਅਰੁ ਸੋਭਾ ਭੀ ਸੁਹਾਵਣੀ ਹੈ, ਜਿਨਾ ਹਰਿ ਸੇਤੀ ਚਿਤੁ ਲਾਇਆ ਹੈ।

---

[1]ਸ੍ਰਿਸ਼ਟੀ ਪੈਦਾ ਕੀਤੀ ਹੋਈ। [2]ਯੋਗ, ਮੁਨਾਸਬ। [3]ਨਸ਼ੇ ਵਾਲੀ ਵਸਤ ਜਾਂ ਬੂਟੀ, ਜਿਸ ਨਾਲ ਬੇਹੋਸ਼ ਕਰਕੇ ਠੱਗ ਧਨ ਲੁਟਦਾ ਹੈ। [4]ਭੁਲਾਇਆ ਹੈ। [5]ਪ੍ਰਾਪਤੀ ਦੀ ਇੱਛਾ, ਲਾਲਚ। [6]ਰੱਜਦਾ। [7]ਸ਼ੰਕਾ ਰੂਪ। [8]ਮਾਂ। [9]ਸਮਝ। [10]ਪਿਆਸੇ। [11]ਰਜੇ ਰਹਿੰਦੇ ਹਨ।

॥ ਪਉੜੀ ॥

[1]ਆਪੇ ਛਿੰਝ ਪਵਾਇ ਮਲਾ[2] ਖਾੜਾ ਰਚਿਆ ॥
ਲਥੇ ਭੜਥੂ[3] ਪਾਇ ਗੁਰਮੁਖਿ ਮਚਿਆ[4] ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥
ਆਪਿ ਭਿੜੈ[5] ਮਾਰੇ ਆਪਿ ਆਪਿ ਕਾਰਜੁ ਰਚਿਆ ॥
ਸਭਨਾ ਖਸਮੁ ਏਕੁ ਹੈ ਗੁਰਮੁਖਿ[6] ਜਾਣੀਐ ॥
ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ[7] ॥
ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥
ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ[8] ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ, ਸਚੇ ਪਾਤਿਸਾਹ ! ਤੁਧਿ ਆਪੇ ਹੀ ਛਿਝ ਪਵਾਇਕੇ ਮਲਾ ਖਾੜਾ ਰਚਿਆ ਹੈ। ਅਰੁ ਗੁਰਮੁਖਿ ਜੋ ਸਚੇ ਹੈਨਿ, ਸੇ ਏਨ੍ਹਾਂ ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਸਾਥਿ ਭੜਥੂ ਘਤਿ ਲਥੇ ਹੈਨਿ। ਅਰੁ ਮਨਮੁਖ ਮੂਰਖ ਜਿ ਕਚੇ ਹੈਨਿ, ਸੁ ਤਿਨ੍ਹਾ ਕਉ ਏਹ ਜਿ ਪੰਜਿ ਹੈਨਿ, ਸੇ ਮਾਰਿ ਪਛਾੜਤੇ ਹੈਨਿ। ਐਪਰੁ ਪ੍ਰਭ ਜੀ ! ਹਾਥਿ ਕਿਸੀ ਕੇ ਕਿਛੁ ਨਾਹੀ ਜੀ। ਤੂ ਆਪੇ ਹੀ ਇਨ੍ਹਾ ਕੇ ਸਾਥਿ ਭਿੜਤਾ ਹੈਂ ਅਰੁ ਆਪੇ ਹੀ ਮਾਰਤਾ ਹੈਂ, ਏਹੁ ਜਿ ਤੇਰਾ ਕਾਰਜੁ ਹੈ। ਅਰੁ ਤੁਧਿ ਜੋ ਰਚਿਆ ਹੈ ਸੁ ਤੂਹੈਂ ਹੀ ਜਾਣਹਿ ਜੀ। ਤੂ ਸਭਨਾ ਦਾ ਇਕੋ ਖਸਮੁ ਹੈਂ ਜੀ। ਏਸੁ ਬਾਤ ਕੀ ਸੋਝੀ ਗੁਰਮੁਖਿ ਹੋਇ ਕੇ ਪੜੀ ਹੈ, ਜਿ ਤੇਰੇ ਹੁਕਮ ਸਾਥਿ ਸਭਨਾ ਕੇ ਸਿਰਿ ਲੇਖੁ ਪੜਤਾ ਹੈ ਜੀ, ਕਲਮ ਅਰੁ ਮਸਵਾਣੀ ਬਿਨਾ ਹੀ। ਅਰੁ ਜੀ ਜਿਨ੍ਹਾ ਕਉ ਤੈਂ ਕਿਰਪਾ ਕਰਿ ਕੇ ਸਤਸੰਗਤਿ ਸਾਥਿ ਮਿਲਾਪੁ ਦੀਆ ਹੈ ਅਰੁ ਹਰਿ ਗੁਣ ਸਦਾ ਵਖਾਣਤੇ ਹੈਂ, ਏ ਸਚੇ ਸਾਹਿਬ ! ਓਇ ਤੁਝ ਕਉ ਸਲਾਹਿ ਕਰਿ, ਤੁਧ ਨੋ ਪਛਾਣਦੇ ਹੈਨਿ"। ਤਬ ਗੁਰੂ ਬਾਬੇ ਨਾਨਕ ਜੀ ਕਉ ਫੇਰਿ ਬਾਣੀ ਆਈ ਜਿ, "ਏ ਨਾਨਕ ! ਜਾਂ ਤੈ ਇਕੁ ਕਰਿ ਜਾਣਿਆ ਹਾਂ ਅਤੈ ਹਉ ਇਕੁ ਹੀ ਵਰਤਿਆ ਹਾਂ, ਤਾਂ ਤੈਂ ਦੁਇ ਤਰਫਾਂ ਕਿਉ ਕਹਿ ਥਾਪੀਆਂ ਹੋਨਿ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

॥ ਪਉੜੀ ॥

ਦੋਵੈ[9] ਤਰਫਾ ਉਪਾਇ ਇਕੁ ਵਰਤਿਆ ॥
ਬੇਦ ਬਾਣੀ ਵਰਤਾਇ ਅੰਦਰਿ ਵਾਦੁ[10] ਘਤਿਆ ॥
ਪਰਵਿਰਤਿ[11] ਨਿਰਵਿਰਤਿ[12] ਹਾਠਾ[13] ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ[14] ॥
ਮਨਮੁਖ ਕਚੇ ਕੂੜਿਆਰ ਤਿੰਨੀ ਨਿਹਚਉ ਦਰਗਹ ਹਾਰਿਆ ॥
ਗੁਰਮਤੀ ਸਬਦ ਸੂਰ[15] ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ ॥
ਸਚੇ ਅੰਦਰਿ ਮਹਲਿ ਸਬਦਿ ਸਵਾਰਿਆ ॥
ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥
ਸਤਿਗੁਰੁ ਸੇਵਨਿ ਆਪਣਾ ਤਿਨ੍ਹਾ ਵਿਟਹੁ ਹਉ ਵਾਰਿਆ[16] ॥ ੪ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੯੦, ਵਾਰ ਮਲਾਰ ਮ: ੧ । [2]ਪਹਿਲਵਾਨਾਂ ਦਾ ਅਖਾੜਾ, ਜੀਵਾਂ ਦਾ ਜਗਤ। [3]ਰੌਲਾ। [4]ਪਰਸੰਨ ਹੋਏ। [5]ਘੋਲ ਕਰਦਾ ਹੈ। [6]ਗੁਰੂ ਦੁਆਰਾ। [7]ਦਵਾਤ ਤੋਂ। [8]ਬਿਆਨ ਕੀਤੇ ਜਾਂਦੇ ਹਨ। [9]ਸੰਸਾਰੀ ਤੇ ਤਿਆਗੀ ਦੋਵੇਂ ਧਿਰਾਂ। [10]ਝਗੜਾ। [11]ਸੰਸਾਰੀ। [12]ਤਿਆਗ ਮਾਰਗ। [13]ਤਰਫ਼ਾਂ, ਪਾਸੇ। [14]ਰਹਿਬਰ, ਵਕੀਲ। [15]ਸੂਰਮੇ, ਬਹਾਦਰ। [16]ਵਾਰਨੇ ਸਦਕੇ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਹੇ ਸਚੇ ਸਾਹਿਬ ਅਲਖ ਅਭੇਵ ਜੀ ! ਦੋਵੈਂ ਤਰਫਾਂ ਉਪਾਇ ਕੇ, ਤੂ ਵਿਚਿ ਹੰਉਮੈਂ ਕਾ ਵਾਦੁ ਘਤਿ ਕਰਿ ਬਹੁਤਿ ਵੇਦ ਬਾਣੀ ਸਮਝਾਵਣ ਕਉ ਰਚੀ ਹੈ। ਏਕ ਤੇਰੀ ਹਾਠ ਜਿ ਹੈ, ਸੁ ਪਰਵਰਤਿ ਮਾਰਗੁ ਹੈ, ਜਿਸ ਮਹਿ ਮਾਇਆ ਕਾ ਬਿਉਹਾਰੁ ਕਰਮ ਧਰਮ ਹੈ। ਅਰੁ ਦੂਸਰੀ ਤੇਰੀ ਹਾਠ ਨਿਰਵਿਰਤਿ ਮਾਰਗੁ ਹੈ, ਜਿਸ ਮਹਿ ਮਾਇਆ ਕਾ ਬਿਉਹਾਰ ਕਰਮ ਧਰਮ ਹੈ। ਅਰੁ ਦੂਸਰੀ ਤੇਰੀ ਹਾਠ ਨਿਰਵਿਰਤਿ ਮਾਰਗੁ ਹੈ, ਜਿਸ ਮਹਿ ਜੋਗ ਅਭਿਆਸੁ ਅਰੁ ਪ੍ਰੇਮ ਭਗਤਿ ਕਮਾਇ ਕਰਿ ਤੂ ਪਾਈਅਹਿ। ਸੁ ਇਕ ਤੈਂ ਪ੍ਰਵਰਤਿ ਮਾਰਗੀ ਰਚੇ ਹੈਂ ਅਰੁ ਏਕਿ ਤੈਂ ਨਿਵਰਤਿ ਮਾਰਗੀ ਰਚੇ ਹੈਂ। ਤਿਨੁ ਕੇ ਵਿਖੇ ਧਰਮੁ ਜੋ ਤੈਂ ਥਾਪਿਆ ਹੈ, ਸੋ ਵਿਚਿ ਇਨ ਕੇ ਰੇਬਾਰਾ[1] ਹੈ। ਜਿ ਪਰਵਰਤਿ ਮਾਰਗੀ ਜੀਅ ਹੈ ਅਰੁ ਮਾਇਆ ਕੇ ਵਿਖੇ ਪਚਤ[2] ਹੋਤੇ ਹੈਂ, ਤਿਨ੍ਹ ਕਉ ਧਰਮੁ ਉਪਦੇਸਤਾ ਹੈ, ਮਾਇਆ ਕੇ ਭੋਗ ਵਿਲਾਸ ਮਹਿ ਤੁਮ ਨਰਕਿ ਜਾਹੁਗੇ। ਕਿਛੁ ਧਰਮ ਕੇ ਮਾਰਗਿ ਆਵਹੁ, ਤੁਮਾਰੇ ਜੀਅ ਕਾ ਭੀ ਕਾਰਜੁ ਹੋਵੈ। ਤਿਨ੍ਹਾ ਮਹਿ ਭੀ ਜੋ ਤੈਂ ਧਰਮ ਮਾਰਗ ਮਹਿ ਆਨਣਾ ਹੋਤਾ ਹੈ, ਸੋਈ ਆਵਤਾ ਹੈ। ਅਰੁ ਨਿਵਰਤਿ ਮਾਰਗ ਕੇ ਤੈ ਜਿ ਜੀਅ ਰਚੇ ਹੈਂ। ਸੇ ਦਿਨੁ ਰਾਤਿ ਜੋਗ ਅਭਿਆਸ ਕਉ ਪੜੇ ਸਾਧਨਾ ਕਰਤੇ ਹੈਂ। ਅਰੁ ਕਾਮਨਾ ਤਿਆਗਿ ਕਰਿ ਪ੍ਰੇਮ ਭਗਤਿ ਕਮਾਵਤੇ ਹੈ, ਤਿਨ੍ਹ ਕਉ ਧਰਮੁ ਜਿ ਹੈ, ਰੇਬਾਰਾ, ਸੁ ਉਪਦੇਸਤਾ ਹੈ ਜਿ ਤੁਮ ਕਿਆ ਇਤਨੀ ਮਿਹਨਤ ਕਰਿ ਕਰਿ ਮਰਤੇ ਹੋ ? ਅਲੂਣੀ ਸਿਲਾ ਮਹਿ ਕਿਆ ਸੁਆਦੁ ਆਵਤਾ ਹੈ ? ਜੇ ਕਿਸੀ ਕੀ ਗੋਦ ਮਹਿ ਆਕਾਸੁ ਆਵੈ, ਤਉ ਕਿਸੀ ਕਉ ਨਿਰੰਜਨੁ ਹਾਥਿ ਆਵੈ। ਤੁਮ ਏਹਿ ਜਿ ਅਸਟ[3] ਸਿਧੀ ਕੇ ਸੁਖ ਹੈਂ, ਸੁ ਭੋਗਹੁ। ਤਬ ਉਨ੍ਹ ਬੀਚ ਤੇ ਭੀ ਜੋ ਤੈਂ ਟਾਲਣਾ ਹੋਤਾ ਹੈ, ਸੋ ਅਠੋ ਸਿਧੀ ਕੇ ਸੁਖ ਮਹਿ ਆਵਤਾ ਹੈ। ਅਰੁ ਜੀ, ਮਨਮੁਖ ਜਿ ਕਚੇ ਕੂੜਿਆਰ ਹੈਨਿ, ਤਿਨ੍ਹ ਕਉ ਧਰਮ ਕਾ ਕਹਿਆ ਭੀ ਨਾਹੀ ਸੁਖਾਵਤਾ। ਓਇ ਨਿਹਚਉ ਕਰਿ ਦਰਗਹ ਮਹਿ ਹਾਰਤੇ ਹੈ। ਅਰੁ ਗੁਰ ਕੀ ਮਤਿ ਕਰਿ ਕੇ ਸਬਦ ਕੇ ਜਿ ਸੂਰੇ ਹੈਂ, ਤਿਨਾ ਕਾਮਨਾਂ[4] ਕਉ ਜੀਤਿਆ ਹੈ। ਕਾਮ, ਕ੍ਰੋਧੁ ਤਿਨ੍ਹ ਕਉ ਉਪਜਤਾ ਨਾਹੀ। ਸੇ ਤੇਰੇ ਸਚੇ ਮਹਲਿ ਅੰਦਰਿ ਸਬਦ ਕੇ ਪਰਸਾਦਿ ਵਡਿਆਈ ਪਾਵਤੇ ਹੈਂ। ਸੋਈ ਸਚੇ ਭਗਤ ਹੈ, ਜਿਨਾ ਤੇਰਾ ਸਬਦੁ ਪਿਆਰਾ ਹੈਂ, ਸੋਈ ਤੁਝ ਕਉ ਭਾਵਦੇ ਹੈਂ। ਓਹਿ ਸਭਿ ਗੁਰੁ ਆਪਣਾ ਸੇਵਦੇ ਹੈਨਿ। ਹਉ ਤਿਨ੍ਹ ਵਿਟਹੁ ਵਾਰਿ ਵਾਰਿ ਜਾਉ" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਅਰਦਾਸ ਕੀਨੀ :—

॥ ਪਉੜੀ ॥

ਸਦਾ[5] ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥
ਹਉਮੈ ਗਰਬੁ[6] ਉਪਾਇਕੈ ਲੋਭੁ[7] ਅੰਤਰਿ ਜੰਤਾ ਪਾਇਆ ॥
ਜਿਵ ਭਾਵੈ ਤਿਉ ਰਖੁ ਤੂ ਸਭੁ ਕਰੇ ਤੇਰਾ ਕਰਾਇਆ ॥
ਇਕਨ੍ਹਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥
ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ॥
ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ॥
ਪੁਤੁ ਕਲਤੁ[8] ਕੁਟੰਬੁ ਹੈ ਇਕਿ [9]ਅਲਿਪਤੁ ਰਹੇ ਜੋ ਤੁਧੁ ਭਾਇਆ ॥
ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥ ੩ ;।

---

[1]ਰਹਿਬਰ, ਵਕੀਲ। [2]ਨਾਸ਼ ਹੁੰਦੇ ਹਨ। [3]ਅੱਠ ਸ਼ਕਤੀਆਂ, ਯੋਗਾਦਿ ਸਾਧਨਾਂ ਦੁਆਰਾ ਪ੍ਰਾਪਤ ਕੀਤੀਆਂ ਅੱਠ ਕਰਾਮਾਤਾਂ। [4]ਖ਼ਾਹਸ਼ਾਂ। [5]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੯। ਵਾਰ ਮਾਝ ਮਹਲਾ ੧। [6]ਹੰਕਾਰ ਪੈਦਾ ਕਰਕੇ। [7]ਜੀਵਾਂ ਵਿਚ ਲਾਲਚ ਪਾਇਆ। [8]ਇਸਤ੍ਰੀ। [9]ਬੇਲਾਗ ਰਹਿੰਦੇ ਹਨ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਗੁਰੂ ਜੀ ਅਰਦਾਸ ਕਰੀ ਜਿ, "ਜੀ, ਸਚੇ ਪਾਤਿਸਾਹ ! ਤੂ ਸਦਾ ਸਦਾ ਇਕੁ ਹੈਂ । ਅਰੁ ਸੈਸਾਰ ਜਿ ਤੈਂ ਰਚਿਆ ਹੈ, ਸੁ ਏਹ ਤੈ ਦੂਜੀ ਖੇਲ ਰਚੀ ਹੈ ਅਤੇ ਹੰਉਮੈ ਗਰਬੁ ਉਪਾਇਕੈ[1] ਤੈਂ ਏਨ੍ਹਾ ਜੀਆਂ ਕੇ ਅੰਤਰਿ ਪਾਇਆ ਹੈ । ਤਿਸ ਤੇ ਜੀ, ਮੇਰੀ ਤੇਰੇ ਆਗੇ ਬੇਨਤੀ ਹੈ, ਜਿਵ ਤੁਧਿ ਭਾਵੈ ਤਿਵ ਏਨਾ ਦੂਤਾਂ ਤੇ ਰਖਿ ਲੈ, ਕਿਉ ਜਿ ਸਭੇ ਤੇਰਾ ਕਰਾਇਆ ਕਰਤੇ ਹੈਂ । ਜਿਨ੍ਹਾ ਕਉ ਤੂ ਬਖਸਤਾ ਹੈ ਅਰੁ ਤੁਧਿ ਮੇਲਣੇ ਹੋਤੇ ਹੈ, ਤਿਨ੍ ਕਉ ਤੂ ਗੁਰੂ ਕੀ ਮਤਿ ਲਾਵਤਾ ਹੈ । ਅਰੁ ਇਕਿ ਤੇਰੀ ਚਾਕਰੀ ਖੜੇ ਕਰਤੇ ਹੈ, ਉਨ੍ਹਾ ਕਉ ਤੇਰੇ ਨਾਵ ਬਿਨਾ ਹੋਰੁ ਕਿਛ ਭਾਵਤਾ ਨਾਹੀ ਜੀ । ਤੇਰੇ ਨਾਮ ਬਿਨਾ ਜੀ ਜਿ ਅਵਰ ਕਾਰ ਹੈ, ਸੁ ਸਭੁ ਵਿਕਾਰ ਹੈ । ਅਰੁ ਇਕਿ ਤੈਂ ਸਚੀ ਕਾਰ ਲਾਏ ਹੈਂ । ਜਿਨਾ ਕੇ ਬਾਬਿ ਤੂ ਦੇਆਲੁ ਹੈਂ, ਸੇ ਪੁਤ੍ਰ ਕਲਤ੍ਰ ਕੁਟੰਬ ਵਿਚਿ ਅਲਿਪਤੁ ਰਹਤੇ ਹੈ । ਓਹਿ ਅੰਦਰਹੁ ਭੀ ਨਿਰਮਲੇ ਹੈਂ ਅਰੁ ਬਾਹਰਹੁ ਭੀ ਨਿਰਮਲੇ ਹੈ, ਸਚੇ ਨਾਮਿ ਸਮਾਇ ਰਹੇ ਹੈਂ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਉ ਬਾਨੀ ਆਈ, ਜਿ, "ਏ ਨਾਨਕ ! ਨਾਥ, ਜਤੀ, ਸਿਧ, ਪੀਰ, ਜੋ ਮੁਝ ਕਉ ਧਿਆਵਤੇ ਹੈਂ ਅਰੁ ਇਕਿ ਅੰਗਿ ਅੰਗਿ ਕਰਿ ਕਰਿ ਰਤੇ ਹੈਂ, ਮੇਰੇ ਪ੍ਰੇਮ ਕੇ ਰੰਗਿ ਰਚਿ ਰਹੇ ਹੈਂ, ਸੁ ਤਿਨ੍ਹਾ ਵਿਚ ਤੇ ਕਿਨੇ ਕਿਛੁ ਮੇਰਾ ਅੰਤੁ ਵੀ ਪਾਇਆ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ :—

॥ ਪਉੜੀ ॥

ਨਾਥ[2] ਜਤੀ ਸਿਧ[3] ਪੀਰ ਕਿਨੈ ਅੰਤੁ ਨ ਪਾਇਆ ॥
ਗੁਰਮੁਖਿ[4] ਨਾਮੁ ਧਿਆਇ ਤੁਝੈ ਸਮਾਇਆ ॥
ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥
ਜਲਾ ਬਿੰਬੁ[5] ਅਸਰਾਲੁ[6] ਤਿਨੈ ਵਰਤਾਇਆ ॥
ਨੀਲੁ[7] ਅਨੀਲੁ[8] ਅਗੰਮੁ ਸਰਜੀਤੁ[9] ਸਬਾਇਆ ॥
ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥
ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ ॥
ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਕਰਨ ਕਾਰਨ ਸਮਰਥ ਪ੍ਰਭ ਜੀ ! ਨਾਥ, ਜਤੀ, ਸਿਧ, ਪੀਰ ਬਹੁਤੁ ਹੈਂ, ਪਰੁ ਏਕ ਰੇਤੁ ਕੇ ਦਾਣੇ ਸਮਾਨਿ ਤੇਰਾ ਅੰਤੁ ਕਿਨੈ ਹੀ ਨਾਹੀ ਪਾਇਆ । ਜਾਂ ਉਨ ਕਉ ਤੁਝ ਹੀ ਸਮਝਾਇਆ ਹੈ, ਤਉ ਓਹਿ ਗੁਰਮੁਖਿ ਹੋਇ ਕਰਿ ਤੇਰਾ ਨਾਮੁ ਧਿਆਵਤੇ ਹੈਂ । ਆਪਹੁ ਤੇਰਾ ਨਾਮੁ ਜਪਿ ਸਕਤੇ ਨਾਹੀ । ਨਾਹੀ ਤਾਂ ਜੈਸੇ ਤੈਂ ਪੀਛੇ ਅਪਨੀ ਤਾੜੀ ਲਾਇ ਕਰਿ ਗੁਬਾਰ ਧੁੰਧੂਕਾਰ ਮਹਿ ਵਰਤਿਆ ਹੈ, ਤੈਸੇ ਹੀ ਅਬ ਭੀ ਜਲ-ਬਿੰਬੁ, ਅਨੀਲੁ-ਪਾਣੀ, ਅਰੁ ਨੀਲੁ ਪਵਣੁ ਅਰੁ ਤੇਜੁ-ਅਗਨਿ ਤੀਨੋ ਹੀ ਮਿਲਿ ਕਰਿ ਮਾਇਆ ਕਾ ਗੁਬਾਰੁ ਧੁੰਧੂਕਾਰੁ ਛਤੀਹ ਜੁਗ ਵਰਤਤਾ ਹੈ । ਪਰੁ ਜੀ, ਪਿਛਲਾ ਧੁੰਧੂਕਾਰੁ ਨਿਰਜੀਤੁ ਥਾ ਅਰੁ ਅਬ ਜੋ ਧੁੰਧੂ ਕਾਰੁ ਹੈ, ਸੁ ਸੁਰਜੀਤੁ ਹੈ । ਕਿਉ ਜਿ ਵਾਦੁ ਅਰੁ ਭੁਖ ਅਰੁ ਤ੍ਰਿਖਾ ਇਨਹੁ ਤੀਨਹੁ ਮਹਿ ਅਧੇਰੀ ਵਰਤੀ ਹੈ । ਅਰੁ ਦੁਨੀਆ ਸਿਰਿ ਤੈਂ ਕਾਲੁ ਰਖਿਆ ਹੈ, ਤਿਵ ਤਿਵ ਪੰਜਾਂ ਦੂਤਾਂ ਕੋਉ ਭਾਵਦਾ ਹੈ । ਅਰੁ ਜੀ ਜਿਨ੍ ਕੇ ਬਾਬਿ ਤੂ ਦੇਆਲੁ ਹੋਤਾ ਹੈਂ, ਤਿਨ੍ ਕਉ ਆਪਣਾ ਸਬਦੁ ਦੇ ਕੇ ਰਾਖਿ ਲੇਤਾ ਹੈਂ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕੋਉ ਪਰਮੇਸੁਰ ਕੀ ਬਾਣੀ ਆਈ ਜਿ, "ਏ ਨਾਨਕ ਭਗਤਿ ! ਸੈਸਾਰ ਕਉ ਤਿਆਗਿ ਕਰਿ ਜੋ ਮੇਰੇ ਮਾਰਗਿ ਪੜੇ ਹੈਂ, ਸੁ ਤਿਨ੍ ਕਉ ਤੂ ਕਹਿ ਸੁਨਾਉ; ਓਹਿ ਕਵਨ ਕਵਨ ਮਾਰਗੁ ਕਮਾਵਤੇ

---

[1]ਪੈਦਾ ਕਰਕੇ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੮੨ । [3]ਜੋਗੀਆਂ ਦੇ ਗੁਰੂ ।
[4]ਗੁਰੂ ਦੀ ਮੰਨ ਕੇ ਚਲਣ ਵਾਲਾ । [5]ਪਾਣੀ । [6]ਡਰਾਉਣਾ । [7](ਵੱਡੀ ਗਿਣਤੀ) ਬਹੁਤ ਵੱਡਾ ।
[8]ਗਿਣਤੀ ਰਹਿਤ, ਬੇਅੰਤ । [9]ਸਿਰਜਣਹਾਰ ।

ਹੈਂ ? ਸੁ ਓਹ ਮਾਰਗੁ ਭੀ ਕਹਿ ਸੁਨਾਉ । ਦੇਖਾਂ, ਓਨਾ ਸਭਨਾ ਮਾਰਗਾਂ ਬੀਚ ਥੀਂ ਮੁਝ ਕਉ ਉਤਮ ਮਾਰਗੁ ਕੋਹੜਾ ਭਾਵਤਾ ਹੈ ।" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ ਸ੍ਰੀ ਨਿਰੰਜਨ ਦੇਵ ਜੀ !

॥ ਪਉੜੀ ॥

ਇਕਿ[1] ਕੰਦ[2] ਮੂਲੁ[3] ਚੁਣਿ ਖਾਹਿ ਵਣ[4] ਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
ਅੰਦਰਿ ਤ੍ਰਿਸਨਾ[5] ਬਹੁਤੁ ਛਾਦਨ[6] ਭੋਜਨ ਕੀ ਆਸਾ ।
ਬਿਰਥਾ ਜਨਮੁ ਗਵਾਇ ਨ ਗਿਰਹੀ[7] ਨ ਉਦਾਸਾ ॥
ਜਮ ਕਾਲੁ ਸਿਰਹੁ ਨਾ ਉਤਰੈ ਤ੍ਰਿਬਿਧਿ[8] ਮਨਸਾ ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥
ਸਚਾ ਸਬਦੁ ਸਚੁ ਮਨਿ ਘਰ[9] ਹੀ ਮਾਹਿ ਉਦਾਸਾ ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਮਿਹਰਵਾਨ ਜੀ ! ਇਕਿ ਘਰ ਬਾਰ ਕਉ ਤਿਆਗਿ ਕਰਿ ਵਣ ਖੰਡਿ ਜਾਇ ਬੈਸਤੇ ਹੈਂ ਅਰੁ ਕੰਦ ਮੂਲ ਚੁਣਿ ਖਾਤੇ ਹੈਂ । ਅਰੁ ਇਕਿ ਭਗਵੇ ਵੇਸ ਕਰਿ ਕਰਿ ਜੋਗੀ ਸੰਨਿਆਸੀ ਹੋਇ ਦੇਸੰਤਰ ਭ੍ਰਮਤੇ[10] ਹੈਂ । ਤਿਨ੍ਹਾ ਕੇ ਅੰਤਰਿ ਛਾਦਨ ਅਰੁ ਭੋਜਨ ਕੀ ਆਸਾ ਤ੍ਰਿਸਨਾ ਹੈ ਜੀ । ਓਨ੍ਹ ਕਾ ਤੋ ਜਨਮੁ ਬਿਰਥਾ ਗਇਆ ਹੈ ਜੀ । ਓਇ ਗਿਰਹੀ ਅਰੁ ਨਾ ਓਇ ਉਦਾਸ । ਜਮਕਾਲੁ ਉਨ੍ਹ ਕੇ ਸਿਰ ਉਪਰਹੁ ਉਤਰਤਾ ਨਾਹੀ, ਜਿਨ੍ਹ ਕੇ ਮਨਿ ਤ੍ਰਿਹੁ ਗੁਣਾਂ ਕੀ ਆਸਾ ਹੈ । ਅਰੁ ਜੋ ਗੁਰ ਕੀ ਮਤਿ ਲੇ ਕਰਿ ਦਾਸਨ ਕੇ ਦਾਸ ਹੋਇ ਰਹੇ ਹੈਂ, ਤਿਨ ਕੇ ਨਿਕਟਿ ਕਾਲੁ ਆਵਤਾ ਨਾਹੀ । ਜਿਨ੍ਹ ਕੇ ਮਨਿ ਸਾਚੁ ਹੈ ਅਰੁ ਸਚ ਕਾ ਸਬਦੁ ਮੁਖ ਤੇ ਉਚਰਤੇ ਹੈ, ਸੇ ਘਰ ਹੀ ਮਾਹਿ ਉਦਾਸੀ ਹੈ । ਓਇ ਆਸਾ ਮਾਹਿ ਨਿਰਾਸੁ[11] ਹੋਇ ਕਰਿ ਅਪਣੇ ਸਤਿਗੁਰ ਕਉ ਸੇਵਤੇ ਹੈਂ, ਤੇਈ ਤੁਝ ਕੰਉ ਭਾਵਤੇ ਹੈਂ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਅਰਦਾਸ ਕਰੀ :—

॥ ਪਉੜੀ ॥

[12]ਮਾਹਾਰੁਤੀ ਸਭ ਤੂੰ ਘੜੀ[13] ਮੂਰਤ ਵੀਚਾਰਾ ॥
ਤੂੰ ਗਣਤੈ[14] ਕਿਨੈ ਨ ਪਾਇਓ ਸਚੇ ਅਲਖ[15] ਅਪਾਰਾ ॥
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥
ਨਾਉ ਪੜੀਐ ਨਾਉ ਬੁਝੀਐ ਗੁਰਮਤੀ ਬੀਚਾਰਾ ॥
ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥
ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥
ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥
ਸਚਾ ਸਾਹੁ ਇਕੁ ਤੂੰ ਹੋਰ ਜਗਤੁ ਵਣਜਾਰਾ ॥ ੬ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ—ਪੰਨਾ ੧੪੦, ਵਾਰ ਮਾਝ ਮ: ੧ । [2]ਗਾਜਰ ਆਦਿਕ ਜ਼ਮੀਨ ਵਿਚੋਂ ਨਿਕਲਣ ਵਾਲੇ ਪਦਾਰਥ ਹਨ । [3]ਸਬਜ਼ੀ ਦੀ ਜੜ੍ਹ । [4]ਜੰਗਲਾਂ ਵਾਲੀ ਜ਼ਮੀਨ ਵਿਚ । [5]ਲਾਲਚ, ਪੋਥੀ ਵਿਚ "ਤਿਨਾ ਅੰਤਰਿ" ਹੈ । [6]ਕਪੜੇ । [7]ਗ੍ਰਿਹਸਤੀ । [8]ਪੋਥੀ ਵਿਚ 'ਮਨਿ ਆਸਾ" ਹੈ । [9]ਗ੍ਰਿਹਸਤ ਵਿਚ ਉਦਾਸ ਕਮਾ ਰਹੇ ਹਨ । [10]ਫਿਰਦੇ ਹਨ । [11]ਸੰਸਾਰ ਤੋਂ ਕੋਈ ਆਸ ਨਹੀਂ ਰਖਦਾ । [12]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੦ । [13]ਮਹੂਰਤ, ਦੋ ਘੜੀਆਂ । [14]ਗਿਣਤੀਆਂ ਨਾਲ । [15]ਪੋਥੀ ਵਿਚ "ਸਿਰਜਨ ਹਾਰਾ" ਹੈ ।

ਤਿਸੁ ਕਾ ਪਰਮਾਰਥੁ :—

ਜਿ ਹੇ ਸਚੇ ਸਾਹਿਬ ਜੀ ! ਏਹਿ ਮਾਹ, ਰੁਤੀ, ਘੜੀਆਂ, ਮਹੂਰਤ, ਜਿਨੀ ਪੁਰਬ ਲਗਦੇ ਹੈਨਿ ਅਰੁ ਪੁੰਨ ਦਾਨ ਕੀਚਦੇ ਹੈਨਿ, ਸੁ ਤੂ ਏਤੁ ਗਣਤੀ ਕਿਨੈ ਪਾਇ ਸਕਿਆ ਨਾਹੀ। ਅਰੁ ਪੜੇ ਪੰਡਿਤ ਹੈਨਿ, ਪਰੁ ਜਿਨ੍ ਕੇ ਅੰਦਰਿ ਲਬੁ ਲੋਭੁ ਹੈ, ਸੁ ਓਹਿ ਪੜੇ ਹੀ ਮੂਰਖ ਹੈਂ। ਅਰੁ ਜਿਨ ਕੰਉ ਗੁਰਮਤਿ ਕਾ ਵੀਚਾਰੁ ਹੈ, ਤਿਨ੍ ਕੇ ਮਨਿ ਅਰੁ ਮੁਖਿ ਨਾਉ ਹੀ ਪਤੀਣਾ ਹੈ। ਅਰੁ ਨਾਉ ਹੀ ਬੁਝੀਤਾ ਹੈ। ਗੁਰਮਤਿ ਕਰਿ ਕਰਿ ਉਨ੍ਹਾ ਨਾਮੁ ਧਨੁ ਖਟਿਆ ਹੈ, ਅਰੁ ਭਗਤਿ ਕੇ ਭੰਡਾਰ ਭਰੇ ਹੈਂ। ਨ੍ਰਿਮਲ ਨਾਮੁ ਕਰਿ ਕਰਿ ਅੰਦਰਿ ਸਚਿ ਸਚਿਆਰ ਹੈ। ਜਿਸ ਕੇ ਦੀਏ ਜੀਅ ਪਰਾਨ ਹੈਂ, ਤਿਸ ਕੀ ਜੋਤਿ ਉਨ੍ ਕੇ ਅੰਤਰਿ ਪ੍ਰਾਨਾ ਕੇ ਪ੍ਰਗਟੀ ਹੈ। ਸਚਾ ਸਾਹੁ ਏਕੋ ਤੂਹੇ ਹੈ; ਹੋਰੁ ਜਗਤੁ ਸਭੁ ਤੇਰਾ ਵਣਜਾਰਾ ਹੈ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

ਪਉੜੀ।

[1]ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥
ਸਚੈ ਪੁਰਖਿ ਅਲਖਿ ਸਿਰਜਿ[2] ਨਿਹਾਲਿਆ[3] ॥
ਉਝੜਿ ਭੁਲੇ ਰਾਹੁ ਗੁਰਿ ਵੇਖਾਲਿਆ ॥
ਸਤਿਗੁਰ ਸਚੇ ਵਾਹੁ[4] ਸਚੁ ਸਮਾਲਿਆ ॥
ਪਾਇਆ ਰਤਨੁ ਘਰਾਹੁ[5] ਦੀਵਾ[6] ਬਾਲਿਆ ॥
ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥
[7]ਨਿਡਰਿਆ ਡਰੁ ਲਗਿ ਗਰਬਿ ਸਿਗਾਲਿਆ ॥
ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ[8] ॥੯॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਪੁਰਖ ਅਲੇਖ ਸਿਰਜਨਹਾਰ ਜੀ ! ਤੇਰੇ ਦਰਸਨ ਕੀ ਨਿਮਿਤਿ ਚਾਰੇ ਕੁੰਡਾ ਦੇਖਿ ਭਾਲਿ ਰਹਿਆ, ਤਾਂ ਤੇਰੇ ਪਰਸਾਦਿ ਕਰਿ ਕੈ, ਰਾਹਹੁ ਉਝੜਿ[9]-ਭੁਲਾ ਜਾਤਾ ਰਾਹੁ ਗੁਰੂ ਦੇਖਾਲਿਆ ਜੀ। ਸਤਿਗੁਰੂ ਕਹਿਆ ਜਿ ਉਲਟਿ ਕਰਿ ਤੂ ਆਪਣੇ ਅੰਦਰ ਹੀ ਕਉ ਦੇਖੁ, ਅੰਦਰ ਹੀ ਕਉ ਸੋਧਿ, ਅਰੁ ਸਚੁ ਕਉ ਸਮਾਲਿ ਜੀ ! ਸੋ ਸਤਿਗੁਰੂ ਸਚਾ ਵਾਹੁ ਵਾਹੁ ਹੈ, ਜਿਨਿ ਪੈਂਡਾ ਬਤਾਇਆ। ਜਬ ਜੀ ਮੈ ਆਪਣੇ ਅੰਦਰੁ ਕਉ ਸੋਧਿਆ, ਤਬ ਰਤਨ ਪਦਾਰਥੁ ਤੂਹੇਂ ਹੈਂ ਜੀ। ਘਰ ਅੰਦਰਹੁ ਹੀ ਲਧੋਹਿ, ਤਬ ਗਿਆਨੁ ਕਾ ਦੀਵਾ ਬਲਿ ਉਠਿਆ ਜੀ। ਜਿਨ ਕੇ ਅੰਤਰਿ ਤੂ ਪ੍ਰਗਟਿਆ ਹੈਂ, ਸੇਈ ਸੁਖੀਏ, ਅਰੁ ਸੇਈ ਸਚੇ ਹੈਂ, ਅਰੁ ਸੇਈ ਸਚ ਵਾਲੇ ਹੈਂ। ਅਰੁ ਜਿ ਤੈਂਥੀ ਨਿਡਰੁ ਹੈਂ ਅਰੁ ਗਰਬਵੰਤ ਹੈਂ, ਤਿਨ੍ ਕੇ ਸਿਰਿ ਡਰੁ ਖਰਾ ਹੈ। ਉਨ੍ ਕੇ ਸਿਰ ਪਰਿ ਅਠੇ ਹੀ ਪਹਰ ਜਮੁ ਖੜਾ ਹੈ। ਗਰਬਿ ਓਸ ਕਉ ਗਾਲਿ ਦੂਰਿ ਕੀਆ ਹੈ। ਪਰੁ ਜੀ ਨਾਵਹੁ ਭੁਲਾ ਜਗਤੁ ਬੇਤਾਲਿਆ ਫਿਰਤਾ ਹੈ।"
ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੧੪੯, ਵਾਰ ਮਾਝ, ਪੋਥੀ ਵਿਚ "ਚਾਰੇ ਕੁੰਡਾ ਭਾਲਿ" ਹੈ। [2]ਪੈਦਾ ਕਰਕੇ। [3]ਧਿਆਨ ਰਖਿਆ ਹੈ। [4]ਧੰਨ ਹੈ ! [5]ਘਰੋਂ ਹੀ, ਹਿਰਦੇ ਵਿਚੋਂ ਹੀ। [6]ਗਿਆਨ ਰੂਪ ਦੀਵਾ। [7]ਜੋ ਹਰੀ ਦੇ ਡਰ ਤੋਂ ਖਾਲੀ ਹਨ, ਉਨ੍ਹਾਂ ਨੂੰ ਡਰ ਲਗਦਾ ਹੈ। [8]ਭੂਤਨਾ ਹੋ ਕੇ। [9]ਜੰਗਲ, ਅਜੇਹੀ ਰੋਹੀ ਜਿਸ ਵਿਚ ਰਸਤੇ ਦਾ ਥਹੁ ਪਤਾ ਨ ਲੱਭੇ।

ਪਉੜੀ ।

[1]ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ॥
ਸਤਿਗੁਰਿ ਤੁਠੈ[2] ਪਾਈਅਨਿ੍ ਅੰਦਰਿ ਰਤਨ ਭੰਡਾਰਾ ॥
ਵਿਣੁ ਗੁਰਿ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥
ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥
ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ ॥
ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ[3] ॥
ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥
ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ ॥੭॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਹੇ ਸਚੇ ਸਾਹਿਬ ਜੀ ! ਤੇਰੀ ਪੈਦਾਇਸ਼ ਕੇ ਅੰਦਰਿ ਇਕਿ ਰਤਨ ਪਦਾਰਥਾਂ ਕੇ ਵਾਪਾਰੀ ਹੈਨਿ੍ । ਜਿਨ ਕਉ ਤੈ ਨਾਮੁ ਸਿਮਰਨੁ ਦੀਆ ਹੈ, ਸੋ ਰਤਨ ਪਦਾਰਥਾਂ ਕੇ ਵਪਾਰੀ ਹੈਂ । ਅਰੁ ਜਿ ਮਾਇਆ ਕੀ ਕਿਰਤਿ ਕਰਤੇ ਹੈਂ; ਸੋ ਕਚ ਕੇ ਵਪਾਰੀ ਹੈਂ । ਪਰੁ ਜਿਨ ਕਉ ਸਤਿਗੁਰੂ ਤੁਠਾ ਹੈ, ਤਿਨ੍ਾ ਆਤਮੇ ਅੰਤਰਿ ਰਤਨੁ ਭੰਡਾਰ ਪਾਏ ਹੈ; ਅਰੁ ਗੁਰੂ ਬਿਨਾ ਲਭਤੇ ਕਿਸੀ ਕਉ ਨਾਹੀ । ਅੰਧੇ ਭਉਕਿ ਭਉਕਿ ਮਰਤੇ ਹੈਂ । ਓਇ ਕੂੜਿਆਰ ਹੈਂ । ਜਿਨ ਕਉ ਵੀਚਾਰੁ ਨਾਹੀ, ਸੋ ਮਨਮੁਖ ਦੂਜੇ ਭਾਇ ਪਚਿ ਜਾਤੇ ਹੈ । ਹੇ ਸਚੇ ਸਾਹਿਬ ਜੀ ! ਏਕਸ ਤੁਝ ਬਿਨਾ ਦੂਜਾ ਕਿਛੁ ਹੈ ਨਾਹੀ । ਓਇ ਕਿਸ ਆਗੇ ਪੁਕਾਰ ਕਰਹਿ । ਇਕਿ ਤੈਂ ਨਿਰਧਨ ਸਾਜੇ ਹੈਂ, ਸੋ ਸਦਾ ਧਨ ਕਉ ਭੌਂਕਤੇ ਹੈਂ, ਅਰੁ ਇਕਨਾ ਕੇ ਤੈਂ ਤੁਖਾਰ[4] ਭਰੇ ਹੈਂ, ਪਰ ਬਿਨਾ ਤੇਰੇ ਨਾਮ ਥੀਂ ਹੋਰੁ ਧੰਨੁ ਕਿਛੁ ਨਾਹੀ । ਹੋਰੁ ਸਭੁ ਬਿਖਿਆ ਛਾਰੁ ਹੈ ਜੀ । ਤੂ ਆਪੇ ਕਰਹਿ, ਆਪੇ ਕਰਾਵਹਿ, ਆਪਣੇ ਹੁਕਮਿ ਸਵਾਰਣਹਾਰਾ ਹੈਂ ਜੀ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕੀਤੀ ਜਿ, "ਹੇ ਸਚੇ ਸਿਰਜਨਹਾਰ ਜੀ !

[5]ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥
ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ[6] ॥
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥
ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮਿ ਪਿਆਰਿ ॥
ਗਣਤ ਤਿਨ੍ਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥ ੧੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ਹੇ ਸਚੇ ਸਾਹਿਬ ਜੀ ! ਆਪੇ ਤੂ ਕੁਦਰਤ ਸਾਜਿ ਕੈ ਆਪੇ ਹੀ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੪੧ । ਵਾਰ ਮਾਝ । [2]ਮਿਹਰਬਾਨ ਹੋਣ ਨਾਲ । [3]ਖ਼ਜ਼ਾਨੇ, ਪੋਥੀ ਵਿਚ "ਤੁਖਾਰਾ" ਹੈ । [4]ਖ਼ਜ਼ਾਨਾ । [5]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ. ਪੰਨਾ—੧੪੩, ਵਾਰ ਮਾਝ ਮਹਲਾ ੧ । [6]ਸ੍ਰੇਸ਼ਟ ।

ਵੀਚਾਰੁ ਕਰਤਾ ਹੈਂ । ਇਕਿ ਤੈਂ ਖੋਟੇ ਰਚੇ ਹੈਂ, ਇਕਿ ਤੈਂ ਖਰੇ ਰਚੇ ਹੈਂ ਅਰੁ ਤੂ ਆਪੇ ਪਰਖਨਹਾਰਾ ਹੈਂ ਜੀ । ਤੂੰ ਖਰਿਆਂ ਕਉ ਪਰਖਿ ਕਰਿ ਆਪਣੇ ਖਜਾਨੇ ਬਾਹਤਾ ਹੈਂ ਅਰੁ ਖੋਟਿਆਂ ਕਉ ਬਾਹਰਿ ਸੁਟਿ ਘਤਦਾ ਹੈਂ ਜੀ । ਜੋ ਦਰਗਹ ਤੇ ਸੁਟੇ, ਸੁ ਕਿਸ ਆਗੇ ਪੁਕਾਰ ਕਰਨਿ ਜੀ । ਪਰੁ ਜੀ, ਜੇ ਓਇ ਭੀ ਸਤਿਗੁਰੂ ਪਿਛੇ ਭਜਿ ਪਵਨਿ, ਤਾਂ ਏਹਾ ਕਰਣੀ ਉਨ ਕੀ ਸਾਰ ਹੈ । ਸਤਿਗੁਰੁ ਪੁਰਖੁ ਐਸਾ ਹੈ, ਜਿ ਅਪਨਾ ਸਬਦੁ ਦੇ ਕੇ ਉਨ੍ਹਾਂ ਖੋਟਿਆਂ ਕਉ ਭੀ ਖਰੇ ਕਰਤਾ ਹੈ; ਤਬ ਓਇ ਫੇਰਿ ਗੁਰ ਕੇ ਪਿਆਰ ਪੀਛੇ ਤੇਰੀ ਸਚੀ ਦਰਗਹ ਮਹਿ ਮੰਨੀਅਹਿ । ਤਬ ਉਨਾ ਕੀ ਗਣਤੀ ਕੋਈ ਕਿਆ ਕਰੈ, ਜੋ ਆਪਿ ਕਰਤੇ ਬਖਸੇ ਹੈ'' । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸਚੇ ਸਾਹਿਬ ਜੀ !

॥ ਪਉੜੀ ॥

ਸਚਾ[1] ਤੇਰਾ ਹੁਕਮੁ ਗੁਰਮੁਖਿ ਜਾਣਿਆ ॥
ਗੁਰਮਤੀ[2] ਆਪੁ ਗਵਾਇ[3] ਸਚੁ ਪਛਾਣਿਆ ॥
ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥
ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥
ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥
ਵਿਸਟਾ[4] ਅੰਦਰਿ ਵਾਸੁ ਸਾਦੁ ਨ ਜਾਣਿਆ ॥
ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥
ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥



ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸਚੇ ਪਾਤਿਸਾਹ ! ਸਚਾ ਤੇਰਾ ਹੁਕਮੁ ਪੜਿਆ ਵਰਤਦਾ ਹੈ । ਪਰੁ ਜਿ ਗੁਰਮੁਖ ਹੈਂ, ਤਿਨ੍ਹਾ ਤੇਰਾ ਹੁਕਮੁ ਪਛਾਣਿਆ ਹੈ, ਓਇ ਗੁਰ ਕੀ ਮਤਿ ਲੇ ਕਰਿ । ਜਿਨ੍ਹਾ ਆਪਣਾ ਆਪੁ ਗਵਾਇ ਦੂਰਿ ਕੀਤਾ ਹੈ ਜੀ, ਤਿਨ੍ਹਾ ਹੀ ਸਚੁ ਪਛਾਣਿਆ ਹੈ । ਅਰੁ ਸਚਾ ਤੇਰਾ ਦਰਬਾਰ ਹੈ ਅਰੁ ਸਬਦੁ ਨਗਾਰਾ ਤੇਰੇ ਦਰਿ ਬਾਜਤਾ ਹੈ । ਅਰੁ ਸਚੇ ਸਬਦ ਕਉ ਜੋ ਬੀਚਾਰਿ ਕਰ ਚਲਤੇ ਹੈਂ, ਸੋਈ ਸਚਿ ਸਮਾਵਤੇ ਹੈਂ । ਅਰੁ ਮਨਮੁਖ ਸਦਾ ਕੂੜਿਆਰ ਭਰਮਿ ਭੂਲੇ ਹੈਂ, ਵਿਸਟਾ ਅੰਦਰਿ ਤਿਨਾ ਕਾ ਵਾਸੁ ਹੈ । ਓਇ ਪੜੇ ਖਾਤੇ ਹੈਂ ਅਰੁ ਸਾਦੁ ਭੀ ਨਾਹੀ ਜਾਣਤੇ । ਤਿਸ ਕਾ ਅਰਥੁ-ਜਿ ਕੂੜੁ ਮੁਖ ਤੇ ਬੋਲਤੇ ਹੈਂ ਅਰੁ ਕੂੜ ਕਾ ਸੁਆਦੁ ਪਛਾਣਤੇ ਨਾਹੀ, ਜਿ ਏਸੁ ਕੂੜੁ ਬੋਲਿਐ ਹਮ ਕਉ ਡੰਡੁ ਲਾਗਣਾ ਹੈ । ਸਚੇ ਸਾਹਿਬ ਜੀ ! ਏਕਸੁ ਤੇਰੇ ਨਾਮ ਬਿਨਾ ਦੁਖੁ ਪਾਵਣਾ ਹੈ ਅਰੁ ਆਵਣ ਜਾਣਾ ਹੈ । ਅਰੁ ਪਾਰਖੂ ਆਪਿ ਤੂ ਹੈਂ, ਜਿਨਿ ਖੋਟਾ ਖਰਾ ਪਛਾਣਿਆ ਹੈ'' । ਤਬ ਫੇਰਿ ਗੁਰੂ ਬਾਬਾ ਨਾਨਕ ਜੀ ਕਉ ਸ੍ਰੀ ਪਾਰਬ੍ਰਹਮ ਕੀ ਬਾਨੀ ਹੋਈ ਜਿ, ''ਏ ਨਾਨਕ ! ਜਾ ਤੈਂ ਸਤਿਗੁਰੂ ਐਸਾ ਸਮਝਿਆ ਹੈ, ਤਾਂ ਭਰਮੁ ਚੁਕਾਇ ਕਰਿ ਸਤਿਗੁਰੂ ਕਉ ਨਿਸੰਗਿ ਸੇਵਿ । ਸਤਿਗੁਰੂ ਜਿ ਤੁਝ ਕਉ ਕਾਰ ਆਖੇ ਸਾਈ ਕਾਰ ਕਮਾਉ । ਜਾਂ ਸਤਿਗੁਰੂ ਤੁਝ ਕਉ ਦਇਆਲੁ ਹੋਵੈਗਾ, ਤਬ ਨਾਉ ਤੁਝ ਕਉ ਪਲੈ ਪੜੈਗਾ, ਭਗਤਿ ਕਾ ਸਾਰੁ, ਲਾਹਾ ਤੂ ਸਤਿਗੁਰੂ ਤੇ ਪਾਵਹਿਗਾ'' । ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਪਾਸਿ ਬੇਨਤੀ ਕਰੀ ਜਿ ''ਏ ਸ੍ਰੀ ਮਹਾਰਾਜ ! ਮੈ ਆਪਣੇ ਆਤਮੇ ਕਉ ਸਮਝਾਵਤਾ ਹੌਂ ਜਿ ਏ ਮੇਰੇ ਮਨਾ !

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੪੪, ਵਾਰ ਮਾਝ ਮ: ੧ । [2]ਗੁਰੂ ਦੀ ਸਿਖਿਆ ਦੁਆਰਾ । [3]ਹੰਕਾਰ ।

[4]ਮੈਲੇ ਵਿਚ ਉਸ ਦਾ ਵਾਸਾ ਹੈ (ਕੀੜੇ ਵਾਂਗ) ।

॥ ਪਉੜੀ ॥

ਸਤਿਗੁਰੁ ਸੇਵਿ ਨਿਸੰਗ[2] ਭਰਮੁ ਚੁਕਾਈਐ ॥
ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥
ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥
ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥
ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥
ਸਚੇ ਦੈ ਦਰ ਜਾਇ ਸਚੁ ਚਵਾਈਐ[3] ॥
ਸਚੈ[4] ਅੰਦਰਿ ਮਹਲਿ ਸਚਿ ਬੁਲਾਈਐ ॥
ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥ ੧੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਹਾਰਾਜ ! ਤੂ ਕਿਰਪਾ ਕਰਿ ਕੈ ਮੁਝ ਕਉ ਏਹੀ ਮਤਿ ਦੇਹਿ ਜਿ ਸਤਿਗੁਰ ਕੀ ਸੇਵਾ ਸਾਥਿ ਮੇਰਾ ਮਨੁ ਜੁੜੇ । ਏਹ ਬਾਤ ਸਤਿ ਇਵ ਹੀ ਹੈ, ਜਿਉ ਤੈ ਆਗਿਆ ਕਰੀ ਹੈ ਜੀ । ਸਤਿਗੁਰੂ ਕੀ ਸੇਵਾ ਤੇ ਸਭ ਫਲ ਪ੍ਰਾਪਤਿ ਹੋਤੇ ਹੈਂ ਜੀ । ਏ ਸੈਸਾਰੁ ਜਿ ਤੈਂ ਰਚਿਆ ਹੈ, ਸੁ ਵਡਾ ਗਹਬਰ[5] ਬਨੁ ਹੈ ਜੀ । ਇਸ ਮਹਿ ਤੇ ਸੋਈ ਨਿਕਲੇਗਾ, ਜਿਸ ਕਉ ਤੂ ਆਪਿ ਨਿਕਾਲਹਿਗਾ ਜੀ । ਸੈਸਾਰ ਕਾ ਪੈਂਡਾ ਅਵਰੁ ਹੈ ਅਰੁ ਤੇਰਿਆ ਦਾਸਾ ਕਾ ਪੈਂਡਾ ਅਵਰੁ ਹੈ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

॥ ਪਉੜੀ ॥

ਭਗਤਾ[6] ਤੈ ਸੈਸਾਰੀਆ[7] ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥
ਸੈਸਾਰੀ ਆਪਿ ਖੁਆਇਅਨੁ[8] ਜਿਨ੍ਹੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥
ਚਲਣਸਾਰ ਨ ਜਾਣਨ੍ਹੀ ਕਾਮੁ ਕਰੋਧੁ ਵਿਸੁ[9] ਵਧਾਇਆ ॥
ਭਗਤ ਕਰਨਿ ਹਰਿ ਚਾਕਰੀ ਜਿਨ੍ਹੀ ਅਨਦਿਨੁ ਨਾਮੁ ਧਿਆਇਆ ॥
ਦਾਸਨਿ ਦਾਸ ਹੋਇ ਕੈ ਜਿਨ੍ਹੀ ਵਿਚਹੁ ਆਪੁ[10] ਗਵਾਇਆ ॥
ਓਨ੍ਹਾ ਖਸਮੈ ਕੈ ਦਰਿ ਮੁਖ ਉਜਲੇ[11] ਸਚੈ ਸਬਦਿ ਸੁਹਾਇਆ ॥ ੧੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਪਾਸਿ ਬੇਨਤੀ ਕਰੀ ਅਰੁ ਮਨ ਕਉ ਸਮਝਾਵਤਾ ਹੈ ਜਿ ਭਗਤਾਂ ਕਾ ਰਾਹੁ ਹੋਰੁ ਹੈ ਅਰੁ ਸੈਸਾਰੀਆ ਕਾ ਅਵਰੁ ਪੈਂਡਾ ਹੈ । ਇਨ੍ਹਾ ਕਾ ਆਪਸ ਮਹਿ ਜੋੜਤਾ ਨਾਹੀ । ਭਗਤਾ ਮਾਇਆ

---

[1]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੪੫ ਵਾਰ ਮਾਝ ਮ: ੧ । [2]ਬਿਨਾ ਸੰਕੇ ਦੇ । [3]ਬੋਲੀਐ । [4]ਸਚ ਦੇ ਹੋਣ ਕਰਕੇ ਹੀ ਸੱਚੇ ਦੇ ਮਹਿਲ ਵਿਚ ਬੁਲਾਈਦਾ ਹੈ । [5]ਅਤਿ ਸੰਘਣਾ । [6]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੪੫ । [7]ਮਾਇਆ ਵਿਚ ਗ੍ਰੱਸੇ ਹੋਏ ਲੋਕ । [8]ਭੁਲਾਇਆ ਹੈ । [9]ਜ਼ਹਿਰ । [10]ਹਉਮੈ, ਹੰਕਾਰ । [11]ਮਾਲਕ ਦ ਦਰਬਾਰ ਵਿਚ ਉਹ ਸੁਰਖਰੂ ਹਨ ।

ਤਿਆਗਣੀ ਅਰੁ ਸੰਸਾਰੀਆ ਮਾਇਆ ਸੰਜਣੀ[1]। ਸੁ ਏਹੀ ਭਗਤਾਂ ਅਰੁ ਸੰਸਾਰੀਆਂ ਅਜੋੜੁ ਹੈ। ਅਰੁ ਕਰਤਾ ਪੁਰਖੁ ਆਪਿ ਅਭੁਲੁ ਹੈ, ਕਿਸੇ ਦਾ ਭੁਲਾਇਆ ਭੁਲਦਾ ਨਾਹੀਂ। ਜਾਂ ਭਾਣਾ ਹੋਸੁ ਤਾਂ ਭਗਤ ਆਪੇ ਮੇਲਿ ਲੈਏ ਹੋਸੁ, ਤਾਂ ਤਿਨ੍ਹਾ ਸਚੇ ਸਚ ਕਮਾਇਆ ਹੈ। ਅਰੁ ਸੰਸਾਰੀ ਆਪੇ ਆਪਹੁ ਖੁਆਏ ਹੈ ਸਿ, ਜਿਨ੍ਹਾ ਕੂੜੁ ਬੋਲਿ ਬਿਖੁ ਖਾਈ ਹੈ। ਓਇ ਚਲਣ ਕੀ ਸਾਰ ਜਾਣਤੇ ਹੀ ਨਾਹੀ। ਕਾਮ, ਕ੍ਰੋਧੁ, ਬਿਖੁ, ਓਨ੍ਹਾ ਵਧਾਇ ਘਤੀ ਹੈ। ਅਰੁ ਭਗਤ ਹਰਿ ਕੀ ਚਾਕਰੀ ਕਰਤੇ ਹੈਂ। ਜਿਨ ਕੇ ਅੰਤਰਿ ਨਾਮ ਕਾ ਧਿਆਨੁ ਹੈ, ਓਇ ਦਾਸਾਂ ਕੇ ਦਾਸ ਹੋਇ ਰਹੇ ਹੈਂ ਅਰੁ ਜਿਨ੍ਹਾ ਆਪਣਾ ਆਪੁ ਵਿਚਹੁ ਗਵਾਇ ਦੂਰਿ ਕੀਆ ਹੈ, ਖਸਮ ਕੇ ਦਰਬਾਰਿ ਉਨ੍ਹ ਕਾ ਮੁਖੁ ਉਜਲਾ ਹੈ ਅਰੁ ਸਬਦ ਜਿਨ੍ਹ ਕੇ ਸੁਹਾਵਣੇ ਹੈ। ਤਬ ਗੁਰੂ ਬਾਬੇ ਨਾਨਕ ਜੀ ਕਉ ਬਾਣੀ ਆਈ ਜਿ, "ਏ ਨਾਨਕ! ਤੂ ਜਿ ਸਚੁ ਸਚੁ ਪੈਆ ਪੁਕਾਰਤਾ ਹੈਂ, ਸੁ ਸਚ ਤੇ ਤੁਝ ਕਉ ਕਿਆ ਪਲੇ ਪੜਤਾ ਹੈ ਅਰੁ ਏਹੁ ਸਚੁ ਤੁਝ ਕਉ ਕਿਨਿ ਬਤਾਇਆ ਹੈ?"। ਤਬ ਗੁਰੂ ਬਾਬੇ ਨਾਨਕ ਜੀ ਬੇਨੰਤੀ ਕਰੀ ਜਿ, "ਜੀ ਸਾਹਿਬ ਮੇਹਰਬਾਨ!

॥ ਪਉੜੀ ॥

ਸਚਾ[2] ਭੋਜਨੁ ਭਾਉ[3] ਸਤਿਗੁਰਿ ਦਸਿਆ ॥
ਸਚੇ ਹੀ ਪਤੀਆਇ[4] ਸਚਿ ਵਿਗਸਿਆ ॥
ਸਚੇ ਕੋਟਿ[5] ਗਿਰਾਇ[6] ਨਿਜ ਘਰਿ ਵਸਿਆ ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ[7] ॥
ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥
ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ[8] ॥
ਸਚੈ ਸਬਦਿ ਨੀਸਾਣਿ[9] ਠਾਕ[10] ਨ ਪਾਈਐ ॥
ਸਚੁ ਸੁਣਿ ਬੁਝਿ ਵਖਾਣਿ[11] ਮਹਲਿ ਬੁਲਾਈਐ ॥ ੧੯ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਮਹਾਰਾਜ! ਸਚਾ ਜਿ ਭੋਜਨੁ ਹੈ ਭਾਉ ਕਾ, ਸੁ ਸਤਿਗੁਰ ਮੁਝ ਕਉ ਦਸਿਆ ਹੈ। ਤਿਸੁ ਸਚ ਕੇ ਭਉ ਭਾਉ ਸਾਥਿ ਤੂ ਪਤੀਜਤਾ ਹੈਂ ਅਰੁ ਸਚੇ ਹੀ ਭਾਉ ਭਉ ਸਾਥਿ ਤੂ ਵਿਗਸਤਾ[12] ਹੈਂ। ਅਰੁ ਜੋ ਸਚਾ ਜਿ ਤੇਰਾ ਕੋਟੁ ਗਿਰਾਉ ਹੈ, ਨਿਜ ਘਰੁ, ਸਚਖੰਡੁ, ਤਹਾਂ ਏਹੁ ਜੀਉ ਬਾਸਾ ਪਾਵਤਾ ਹੈ। ਅਰੁ ਜੀ, ਸਤਿਗੁਰ ਤੁਠੇ ਮੁਝ ਕਉ ਨਾਉ ਪਰਾਪਤਿ ਭੈਆ ਹੈ। ਤਿਸੁ ਨਾਮ ਕੇ ਪ੍ਰੇਮ ਵਿਖੇ ਤੂ ਵਿਗਸਤਾ ਹੈਂ ਅਰ ਤੇਰੇ ਦੀਬਾਨ ਮਹਿ ਕੂੜੁ ਬੋਲਣ ਵਾਲੇ ਜਾਤੇ ਨਾਹੀ ਜੀ। ਉਨ੍ਹਾ ਝੂਠੁ ਬੋਲਿ ਕਰਿ ਆਪਣਾ ਮਹਲੁ ਖੁਆਇਆ ਹੈ। ਅਰੁ ਜਿਨ੍ਹ ਕੇ ਪਲੇ ਸਚ ਸਬਦ ਕਾ ਨੀਸਾਨੁ ਹੈ, ਤਿਨ੍ਹਾ ਕਉ ਤੇਰੇ ਦੁਆਰੇ ਜਾਤੇ ਕਉ ਠਾਕ ਪੜਤੀ ਨਾਹੀ। ਉਨ੍ਹਾ ਕਾ ਸਚੁ ਸੁਣਿ ਕਰਿ ਅਰੁ ਬੁਝਿ ਵਖਾਣਿ ਕਰਿ, ਹੇ ਸ੍ਰੀ ਮਹਾਰਾਜ! ਉਨ੍ਹ ਕਉ ਤੂ ਅਪਣੇ ਮਹਲਿ ਬੁਲਾਇ ਲੇਤਾ ਹੈ"। ਤਬ ਫੇਰਿ ਗੁਰੂ ਬਾਬੇ ਨਾਨਕ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰੀ ਜਿ, "ਏ ਸ੍ਰੀ ਮਹਾਰਾਜ ਜੀ! ਮੁਝ ਕਉ ਸਤਿਗੁਰੂ ਏਵ ਸਮਝਾਇਆ ਹੈ ਜਿ:—

---

[1]ਇਕੱਠੀ ਕਰਨੀ। [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੧੪੬। [3]ਪ੍ਰੇਮ। [4]ਪਤੀਜਿਆ। [5]ਕਿਲ੍ਹਾ। [6]ਪਿੰਡ। [7]ਖਿੜਿਆ ਹੈ, ਖੁਸ਼ ਹੋਇਆ ਹੈ, ਪੋਥੀ ਵਿਚ "ਵਿਗਸਿਆ" ਹੈ। [8]ਗਵਾਈਦਾ ਹੈ। [9]ਝੰਡਾ। [10]ਰੋਕ। [11]ਬਿਆਨ ਕਰੀਏ ਤਾਂ। [12]ਪਰਸੰਨ ਹੁੰਦਾ ਹੈ।

॥ ਪਉੜੀ ॥

ਸੋ[1] ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ[2] ॥
ਆਡਾਣੇ[3] ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥
ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ ॥
ਮਨਮੁਖ ਆਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥
ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥
ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥
ਓਥੈ ਸਤਿਗੁਰ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥
ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ[4] ਸਿਰਿ ਕਰਤਾਰ ॥ ੧੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਪਾਰਬ੍ਰਹਮ ਆਗੈ ਬੇਨਤੀ ਕਰੀ ਜਿ, "ਹੇ ਸ੍ਰੀ ਮਹਾਰਾਜ ! ਸਤਿਗੁਰ ਮੁਝ ਕਉ ਏਹੁ ਉਪਦੇਸ ਦੀਆ ਹੈ, ਜਿ ਨਾਨਕ ! ਤੂ ਸੋ ਹਰਿ ਸਦਾ ਸਰਬਦਾ ਸੇਵਿ, ਜਿਸ ਕਰਤੇ ਕਉ ਕਿਸੀ ਬਾਤ ਕੀ ਕਰਤੇ ਬਾਰ[5] ਨਾਹੀ ਲਾਗਤੀ । ਅਰੁ ਖੰਡ ਬ੍ਰਹਮੰਡ, ਆਡਾਣੇ ਆਕਾਸ ਕਰਿ, ਖਿਨ ਮਹਿ ਢਾਹਿ ਉਸਾਰਨਹਾਰੁ ਹੈ ਅਰੁ ਆਪੇ ਹੀ ਜਗਤੁ ਉਪਾਇ ਕੈ ਆਪਣੀ ਕੁਦਰਤ ਕਾ ਆਪੇ ਵੀਚਾਰੁ ਕਰਤਾ ਹੈ । ਅਰੁ ਮਨਮੁਖ ਤੇ ਅਗੈ ਲੇਖਾ ਮੰਗੀਤਾ ਹੈ । ਅਰੁ ਬਹੁਤੀ ਮਾਰ ਹੋਤੀ ਹੈ । ਅਰੁ ਗੁਰਮੁਖਿ ਕਾ ਪਤਿ ਸਿਉ ਲੇਖਾ ਨਿਬੜਤਾ ਹੈ ਅਰੁ ਸਿਫਤਿ ਕੇ ਭੰਡਾਰ ਉਨ੍ ਕਉ ਸਉਪੀਤੇ ਹੈ । ਅਰੁ ਓਥੈ ਹਥੁ ਕਿਸੀ ਕਾ ਅਪੜਤਾ ਨਾਹੀ, ਕੂਕ ਪੁਕਾਰ ਕਿਸੀ ਕੀ ਸੁਣੀਤੀ ਨਾਹੀ । ਅਰੁ ਜੀ, ਮੈ ਭੀ ਏਹ ਜੀਅ ਜਾਨੀ ਹੈ ਜਿ ਓਥੈ ਇਕੋ ਸਤਿਗੁਰੁ ਬੇਲੀ ਹੈ, ਅੰਤ ਕੀ ਬਾਰ ਕਾਢਿ ਲੇਤਾ ਹੈ । ਅਰ ਜਿਨ੍ ਕੇ ਸਿਰਿ ਸਤਿਗੁਰੂ ਕਰਤਾਰੁ ਹੈ, ਤਿਸ ਕੀ ਸੇਵਾ ਛਡਿ ਕਰਿ ਹੋਰ ਸੇਵਾ ਏਨ੍ਹਾਂ ਜੰਤਾਂ ਨੂੰ ਕਰਣੀ ਜੁਗਤੁ[6] ਨਾਹੀ" । ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਾਰਬ੍ਰਹਮ ਆਗੈ ਬੇਨਤੀ ਕਰਤਾ ਹੈ :—

॥ ਪਉੜੀ ॥

ਹਰਿ[7] ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ ॥
ਦੂਜੈ[8] ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥
ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ॥
ਮੋਹੁ ਸੋਗੁ ਵਿਜੋਗੁ ਹੈ ਪੂਰਬਿ[9] ਲਿਖਿਆ ਕਮਾਇ ॥
ਹਉ ਬਲਿਹਾਰੀ ਤਿਨ੍ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥
ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ[10] ਗਵਾਇ ॥
ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ[11] ਸਮਾਇ ॥ ੧੭ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੨੮੦ ਵਾਰ ਮਲਾਰ ਮ: ੧ । [2]ਦੇਰ, ਪੋਥੀ ਵਿਚ "ਬਾਰ" ਹੈ । [3]ਤਣੇ ਹੋਏ । [4]ਉਨ੍ਹਾਂ ਦੇ ਸਿਰ ਤੇ ਕਰਤਾਰ ਦਾ ਭੇਜਿਆ ਸਤਿਗੁਰੂ ਹੈ। ਭਾਵ ਸਤਿਗੁਰੂ ਰਖਿਆ ਲਈ ਖੜਾ ਹੈ । [5]ਦੇਰ । [6]ਜੋਗ, ਠੀਕ । [7]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੧੨੮੧ ਵਾਰ ਮਲਾਰ ਮ: ੧ । [8]ਜਿਹੜੇ ਦ੍ਵੈਤ ਭਾਵ ਵਿਚ ਲੱਗੇ ਹਨ । [9]ਪਹਿਲੋਂ ਦਾ । [10]ਆਪਾ ਭਾਵ, ਹਉਮੈ । [11]ਅੰਗਾਂ ਨਾਲ, ਗੋਦੀ ਵਿਚ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਬੇਨਤੀ ਕਰਤਾ ਹੈ ਜਿ, "ਏ ਹਰਿ ਜੀ ! ਸਚਾ ਸਚੁ ਤੂਹੈਂ ਹੈਂ ਅਰੁ ਸਚਿਆ ਕਉ ਤੂ ਮਿਲਾਇ ਭੀ ਲੇਤਾ ਹੈਂ ਅਰੁ ਦੂਜੇ ਜਿ ਦੂਜੀ ਤਰਫ ਹੈਂ ਕੂੜ ਕੀ ਸੇਥ, ਮਿਲਣਾ ਪਾਵਤੇ ਨਾਹੀ। ਪਰੁ ਜੀ ਹਥਿ ਕਿਸੀ ਕੈ ਕਿਛੁ ਨਾਹੀ। ਆਪੇ ਤੂ ਜੋੜਤਾ ਹੈਂ, ਆਪੇ ਵਿਛੋੜਤਾ ਹੈਂ, ਅਰੁ ਆਪਣੀ ਕੁਦਰਤਿ ਕਰਿ ਤੂ ਵੇਖਤਾ ਹੈਂ । ਅਰੁ ਜਹਾਂ ਮੋਹੁ ਤੈਂ ਦੀਆ ਹੈ, ਤਹਾਂ ਸੋਗੁ ਵਿਜੋਗੁ ਹੈ। ਪਰੁ ਪੂਰਬਿ ਲਿਖਿਆ ਜਾਂ ਏਵੈ ਹੈ, ਤਾਂ ਕੋਈ ਕਿਆ ਕਰੇ। ਅਰੁ ਜੋ ਤੇਰਿਆਂ ਚਰਨਾਂ ਕੇ ਸੰਗਿ ਰਤੇ ਹੈਂ, ਹਉ ਉਨ੍ ਕੇ ਬਲਿਹਾਰੇ ਜਾਉ ਜੀ। ਜਿਉ ਜਲ ਮਹਿ ਕਮਲੁ ਅਲਿਪਤੁ ਰਹਤਾ ਹੈ, ਤੈਸੀ ਤੈਂ ਉਨ੍ ਕੀ ਬਣਤ ਬਣਾਈ ਹੈ ਜੀ। ਤੇਈ ਸੁਖੀਏ ਅਰੁ ਸਦਾ ਸੋਹਣੇ ਹੈਂ, ਜਿਨ੍ਹਾਂ, ਵਿਚਹੁ ਆਪੁਣਾ ਆਪੁ ਗਵਾਇਆ ਹੈ। ਤਿਨ੍ਹਾ ਕਉ ਸੋਗੁ ਵਿਜੋਗੁ ਕਦੇ ਵਿਆਪਦਾ ਨਾਹੀ। ਓਇ ਹਰਿ ਕੇ ਅੰਕਿ ਸਮਾਇ ਰਹੇ ਹੈਂ, ਗੁਰ ਕੇ ਪਰਸਾਦਿ ਕਰਿ" । ਤਬ ਸ੍ਰੀ ਪਾਰਬ੍ਰਹਮ ਕੀ ਬਾਣੀ ਆਈ ਜਿ, "ਏ ਨਾਨਕ ! ਓਹ ਪੁਰਖ ਜੋ ਮੇਰੇ ਅੰਕਿ ਸਮਾਇ ਰਹੇ ਹੈਂ, ਸੁ ਤਿਨ੍ਹਾ ਮੁਝ ਕਉ ਕਿਛੁ ਤੋਲਿ ਭੀ ਸਕਿਆ ਹੈ ਕੇ ਨਾ ? ਅਰੁ ਜੇ ਓਨ੍ਹਾ ਮੁਝ ਕਉ ਤੋਲਿਆ ਨਾਹੀ, ਤਾਂ ਓਨ੍ਹਾ ਮੁਝ ਕਉ ਪਾਇਆ ਕਿਉ ਕਰਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਮਿਹਰਵਾਨ ਜੀ !

॥ ਪਉੜੀ ॥

ਅਤੁਲੁ[1] ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥
ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ[2] ॥
ਜਗਤੁ ਮੁਸੈ[3] ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥
ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥
ਗੁਰਮਤੀ ਜਾਗੇ ਤਿਨੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ[4] ॥ ੧੯ ॥

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰੀ ਜਿ, "ਏ ਸ੍ਰੀ ਮਹਾਰਾਜ ਜੀ ! ਤੂ ਜਿ ਹੈਂ ਸੁ ਅਤੋਲੁ ਹੈਂ। ਕਿਸੀ ਕੇ ਬੁਤੇ ਤੋਲਿਆ ਜਾਂਦਾ ਨਾਹੀ। ਅਰੁ ਜਬ ਲਗਿ ਤੂ ਤੁਲੀਤਾ ਭੀ ਨਾਹੀ, ਤਬ ਲਗਿ ਤੂ ਮਿਲਤਾ ਭੀ ਨਾਹੀ। ਪਰੁ ਜੀ ਤੇਰੇ ਤੋਲਣੇ ਕਾ ਪੈਂਡਾ ਏਹੋ ਹੈ ਜਿ ਗੁਰ ਕੇ ਸਬਦ ਕਉ ਵੀਚਾਰੇ ਅਰੁ ਗੁਣ ਮਹਿ ਸਮਾਇ ਰਹੇ। ਪਰੁ ਜੀ ਏਹ ਬਾਤ ਭੀ ਤੇਰੇ ਹੀ ਵਸਿ ਹੈ ਜੀ। ਆਪਣੇ ਆਪ ਕਉ ਤੂ ਆਪੇ ਹੀ ਤੋਲਤਾ ਹੈਂ, ਦੂਸਰਾ ਕੋਈ ਨਾਹੀ। ਅਰੁ ਆਪੇ ਕਿਰਪਾਲੁ ਹੋਇ ਕਰਿ ਮਿਲਾਇ ਭੀ ਲੇਤਾ ਹੈਂ ਜੀ। ਤੇਰੀ ਕੀਮਤਿ ਕਿਛੁ ਪੈਂਦੀ ਨਾਹੀ ਜੀ, ਕਹਣਾ ਕਿਛੁ ਜਾਤਾ ਨਾਹੀ। ਪਰੁ ਜੀ, ਹਉ ਏਸੁ ਆਪਣੇ ਸਤਿਗੁਰੂ ਉਪਰਹੁ ਬਲਿਹਾਰ, ਬਲਿਹਾਰ ਜਾਵਾਂ, ਜਿਨਿ ਸਚੀ ਸੁਰਤਿ ਬੁਝਾਈ ਹੈ। ਕਿਉ ਜਿ ਜਗਤੁ ਪੈਆ ਮੁਸਤਾ[5] ਹੈ ਅਰੁ ਅੰਮ੍ਰਿਤੁ ਪੈਆ ਲੁਟੀਤਾ ਹੈ, ਅਰੁ ਮਨਮੁਖ ਕਉ ਕਾਈ ਬੂਝ ਸੂਝ ਪੜਤੀ ਨਾਹੀ ਜੀ। ਜਗਤ ਕੇ ਪਾਸਿ ਪਰਮੇਸੁਰ ਕਾ ਨਾਮੁ, ਤਤੁ ਗਿਆਨੁ ਅੰਮ੍ਰਿਤੁ ਹੈ, ਸੋਈ ਇੰਦ੍ਰੀਆਂ ਕੇ ਰਸ ਕਰਿ ਕਰਿ ਪੰਜਾਂ ਦੂਤਾਂ ਮੁਹਿ ਲੈਆ ਹੈ। ਅਰੁ ਨਾਮ ਕਉ ਵਿਸਾਰਿ ਕਰਿ ਮਾਇਆ ਸਾਥਿ ਜਗਤੁ ਰਚਿਆ ਹੈ। ਸਾ ਮਾਇਆ ਸਾਥਿ ਚਲਤੀ ਨਾਹੀ ਅਰੁ ਜਨਮੁ ਗਵਾਇ ਜਾਤਾ ਹੈ। ਅਰੁ ਜੋ ਗੁਰ ਕੀ ਮਤਿ ਲੈ ਕਰਿ ਜਾਗੇ ਹੈਂ, ਤਿਨ੍ਹਾ ਆਪਣਾ ਘਰੁ ਰਾਖਿਆ ਹੈ। ਕਾਮ,

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੧੨੮੨, ਵਾਰ ਮਲਾਰ ਮਹਲਾ ੧। [2]ਪੋਥੀ ਵਿਚ "ਬੂਝ ਦਿਤੀ" ਦੀ ਥਾਂ "ਸੁਰਤ" ਹੈ। [3]ਠਗਿਆ ਜਾ ਰਿਹਾ ਹੈ। [4]ਕੁਝ ਵਸ ਨਹੀਂ ਚਲਦਾ। [5]ਲੁਟਿਆ ਜਾ ਰਿਹਾ ਹੈ।

ਕ੍ਰੋਧੁ, ਲੋਭੁ ਮੋਹੁ ਅਹੰਕਾਰੁ, ਏਹਿ ਜਿ ਦੂਤ ਹੈਂ, ਤਿਨ੍ਹਾ ਤੇ ਘਰੁ ਰਖਿਆ ਹੈ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਪਾਰਬ੍ਰਹਮ ਆਗੇ ਬੇਨਤੀ ਕੀਨੀ ਜਿ, ''ਜੀ ਸਚੇ ਪਾਤਸ਼ਾਹ !

॥ ਪਉੜੀ ॥

ਸਚਾ[1] ਵੇਪਰਵਾਹੁ ਇਕੋ ਤੂ ਧਣੀ[2] ॥
ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ[3] ॥
ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ[4] ॥
ਆਵਾਗਉਣੁ ਰਚਾਇਓਨੁ ਪਾਈ ਮੇਦਨੀ[5] ॥
ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥
ਜੇ ਹਉਮੈ ਵਿਚਹੁ ਜਾਇ ਤਾ ਕੇਹੀ ਗਣਤ ਗਣੀ ॥
ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ[6] ਵਣੀ[7] ॥
ਕਟੇ ਪਾਪ ਅਸੰਖ ਨਾਵੈ ਇਕ ਕਣੀ ॥ ੧੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸਚੇ ਸਾਹਿਬ ਜੀ ! ਸਚਾ ਵੇਪਰਵਾਹੁ ਇਕੋ ਤੂ ਧਣੀ ਹੈਂ ਜੀ। ਤੂ ਸਭ ਕਿਛੁ ਆਪੇ ਆਪਿ ਹੈਂ ਜੀ ! ਦੂਜਾ ਕਉਣੁ ਹੈ ਜਿਸ ਨੂ ਹਉ ਗਣੀ। ਅਰੁ ਮਾਣਸ ਕਾ ਗਰਬੁ ਕੂੜਾ ਹੈ ਜੀ। ਸਚੀ ਮਣੀ ਤੇਰੀ ਹੈ ਜੀ। ਤੁਧੁ ਆਵਾਗਉਣੁ ਉਪਾਇ ਕੈ ਮੇਦਨੀ ਰਚੀ ਹੈ। ਅਰੁ ਜੇ ਸਤਿਗੁਰੁ ਆਪਣਾ ਸੇਵਤੇ ਹੈਂ ਜੀ, ਹਉ ਆਇਆ ਪਰਵਾਣੁ ਤਿਸੀ ਕਾ ਗਣਤਾ ਹੌਂ। ਅਰੁ ਜਿਸ ਕੇ ਅੰਦਰ ਤੇ ਹਉਮੈ ਮਿਟਿ ਗਈ ਹੈ, ਓਇ ਤੇਰਾ ਹੀ ਰੂਪੁ ਹੋਇ ਨਿਬੜੇ ਹੈਂ ਜੀ, ਹਉ ਓਨ੍ਹਾ ਕਾ ਕਿਆ ਵਖਿਆਣੁ ਕਰੀ। ਅਰੁ ਮਨਮੁਖ ਮੋਹ ਗੁਬਾਰ ਵਿਚਿ ਏਵ ਭੂਲੇ ਹੈ, ਜਿਉਂ[6] ਕੋਈ ਮਹਾ ਗਹਬਰ[7] ਬਨ ਕੇ ਵਿਖੇ ਭੂਲੇ ਅਰੁ ਪੈਂਡਾ[9] ਕਹੂ ਨ ਪਾਵੈ। ਅਰੁ ਜੀ, ਤੇਰੇ ਨਾਮ ਸਿਮਰਨ ਕੀ ਏਕ ਕਣਿਕਾ ਜਿਸ ਕੇ ਹਿਰਦੇ ਮਹਿ ਵਸੈ, ਤਿਸ ਕੇ ਕੋਟਾਨ ਕੋਟ ਪਾਪ ਕਟਿ ਦੂਰਿ ਕਰਤੀ ਹੈ''। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਪਰਮੇਸੁਰ ਆਗੇ ਬੇਨਤੀ ਕੀਨੀ ਜਿ, ''ਏ ਸ੍ਰੀ ਮਹਾਰਾਜ ਜੀ !

॥ ਪਉੜੀ ॥

ਖੰਡ[10] ਪਤਾਲ ਅਸੰਖ ਮੈ ਗਣਤ ਨ ਹੋਈ ॥
ਤੂ ਕਰਤਾ ਗੋਵਿੰਦੁ ਤੁਧੁ ਸਿਰਜੀ[11] ਤੁਧੈ ਗੋਈ[12] ॥
ਲਖ ਚਉਰਾਸੀਹ ਮੇਦਨੀ[13] ਤੁਝ ਹੀ ਤੇ ਹੋਈ ॥
ਇਕਿ ਰਾਜੇ ਖਾਨ ਮਲੂਕ[14] ਕਹਾਵਹਿ ਕੋਈ ॥
ਇਕਿ ਸਾਹ ਸਦਾਵਹਿ ਸੰਚਿ[15] ਧਨੁ ਦੂਜੈ[16] ਪਤਿ ਖੋਈ ॥
ਇਕਿ ਦਾਤੇ ਇਕਿ ਮੰਗਤੇ ਸਭਨਾ ਸਿਰਿ ਸੋਈ ॥
ਵਿਣੁ ਨਾਵੈ ਬਾਜਾਰੀਆ[17] ਭੀਹਾਵਲਿ[18] ਹੋਈ ॥
ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥ ੨੦ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੮੩। ਵਾਰ ਮਲਾਰ ਮ: ੧। [2]ਮਾਲਕ। [3]ਗਿਣਾਂ। [4]ਮਾਣ, ਵਡਿਆਈ। [5]ਸ੍ਰਿਸ਼ਟੀ। [6]ਵਿਚ। [7]ਜੰਗਲ। [8]ਸੰਘਣਾ। [9]ਰਸਤਾ। [10]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੧੨੮੩। [11]ਪੈਦਾ ਕੀਤੀ। [12]ਨਾਸ ਕੀਤੀ। [13]ਸ੍ਰਿਸ਼ਟੀ। [14]ਰਾਜੇ, ਪਾਤਸ਼ਾਹ। [15]ਦੌਲਤ ਇਕੱਠੀ ਕਰਕੇ। [16]ਦ੍ਵੈਤ ਭਾਵ ਵਿਚ। [17]ਸੌਦੇਬਾਜ਼, ਭੰਡੂ। [18]ਭੈ-ਭੀਤ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਸ੍ਰੀ ਮਹਾਰਾਜ । ਤੈਂ ਜਿ ਅਗਣਤ ਖੰਡ ਪਾਤਾਲ ਆਕਾਸ ਬ੍ਰਹਮੰਡ ਰਚੇ ਹੈਂ, ਤਿਨ੍ ਕੀ ਗਣਤੀ ਮੈ ਕਿਆ ਜਾਣਾ ਜੀ । ਤੂ ਜਿ ਕਰਤਾ ਗੋਵਿੰਦੁ ਹੈਂ, ਸੁ ਤੁਧੈ ਸਿਰਜੀ ਹੈ ਅਤੇ ਤੁਧੈ ਹੀ ਗੋਈ ਹੈ । ਅਰੁ ਏਹ ਜਿ ਲਖ ਚਉਰਾਸੀਹ ਮੇਦਨੀ ਹੈ, ਸੁ ਤੁਝ ਹੀ ਤੇ ਹੋਈ ਹੈ । ਸੁ ਇਕਿ ਰਾਜੇ, ਇਕਿ ਖਾਨ, ਇਕਿ ਮਲੂਕ ਕਹਾਵਤੇ ਹੈਂ ਅਰੁ ਇਕਿ ਧਨ ਕਉ ਸੰਚਿ ਕਰਿ ਸਾਹ ਕਹਾਵਤੇ ਹੈਂ, ਜਿਨਾ ਦੂਜੇ ਲਗਿ ਕਰਿ ਅਪਨੀ ਪਤਿ ਖੋਈ ਹੈ ਜੀ । ਇਕਿ ਦਾਤੇ ਹੈਂ, ਇਕਿ ਮੰਗਤੇ ਹੈਂ ਜੀ । ਸਭਨਾ ਦੇ ਸਿਰਿ ਤੂ ਹੈਂ, ਪਰੁ ਜੀ ਵਿਣੁ ਨਾਵੈ ਸਭਿ ਬਾਜਾਰੀ ਹੈਂ, ਅੰਤਿ ਭੀਹਾਵਲਿ ਹੋਵਹਿਗੇ । ਭੀਹਾਵਲਿ ਕਾ ਅਰਥੁ ਬੇਮਾਨ-ਜੀ । ਕੂੜੀ ਪਾਇ ਨਿਖੁਟਿ ਜਾਤੀ ਹੈ, ਸਚੁ ਕਰੇ ਸੋ ਹੋਈ" । ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਕੀ ਉਸਤਤਿ ਕਹਤਾ ਹੈ ਜਿ, "ਏ ਸਚੇ ਸਾਹਿਬ ਮਿਹਰਵਾਨ ਜੀ !

॥ ਪਉੜੀ ॥

ਆਪੇ[1] ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ॥
ਤ੍ਰੈ ਗੁਣ ਸਰਬ ਜੰਜਾਲੁ[2] ਹੈ ਨਾਮਿ ਨ ਧਰੇ ਪਿਆਰੁ ॥
ਗੁਣ ਛੋਡਿ ਅਵਗੁਣ ਕਮਾਵਦੇ ਦਰਗਹ ਹੋਹਿ ਖੁਆਰੁ ॥
ਜੂਐ ਜਨਮੁ ਤਿਨੀ ਹਾਰਿਆ ਕਿਤੁ[3] ਆਏ ਸੰਸਾਰਿ ॥
ਸਚੈ ਸਬਦਿ ਮਨੁ ਮਾਰਿਆ ਅਹਿਨਿਸਿ[4] ਨਾਮਿ ਪਿਆਰਿ ॥
ਜਿਨੀ ਪੁਰਖੀ ਉਰਿ[5] ਧਾਰਿਆ ਸਚਾ ਅਲਖ ਅਪਾਰੁ ॥
ਤੂ ਗੁਣ ਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥
ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥ ੨੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਜੀ ਕੀ ਉਸਤਤਿ ਕਹਤਾ ਹੈ । ਕਿਹਤਾ ਹੈ—ਜਿ, "ਜੀ ਤੈਂ ਆਪੇ ਜਗਤੁ ਉਪਾਇਆ ਹੈ । ਆਪੇ ਹੀ ਜਗਤ ਕੇ ਗੁਣ ਅਵਗਣਾਂ ਕਾ ਬੀਚਾਰੁ ਕਰਤਾ ਹੈ । ਪਰੁ ਤ੍ਰਿਹੁ ਗੁਣਾਂ ਕੀ ਜਿ ਕਿਰਤਿ ਹੈ, ਸੁ ਏਹ ਸਭ ਜੰਜਾਲੁ ਹੈ, ਜਿਚਰੁ ਨਾਮ ਸਾਥਿ ਪਿਆਰੁ ਲਾਗਤਾ ਨਾਹੀ । ਅਰੁ ਜੁ ਗੁਣਾਂ ਕਉ ਛੋਡਿ ਕਰਿ ਅਵਗਣ ਕਮਾਵਤੇ ਹੈਂ, ਸੇ ਦਰਗਹ ਮਹਿ ਖੁਆਰੁ ਹੋਤੇ ਹੈਂ, ਜੂਏ ਜਨਮੁ ਤਿਨ੍ਹਾ ਹਾਰਿਆ ਹੈ, ਓਇ ਸੰਸਾਰ ਕੇ ਵਿਖੇ ਕਾਹੇ ਕਉ ਆਏ ਥੇ । ਅਰੁ ਜਿਨ੍ਹਾ ਸਚੇ ਸਬਦ ਕਉ ਵੀਚਾਰਿ ਕਰਿ ਮਨੁ ਮਾਰਿਆ ਹੈ ਅਰੁ ਅਹਿਨਿਸਿ ਪ੍ਰੇਮ ਪਿਆਰ ਸਾਥਿ ਸਚੁ ਅਲਖੁ ਪੁਰਖੁ ਉਰਧਾਰਿ ਰਾਖਿਆ ਹੈ, ਸੋਈ ਦਰਗਹ ਪਰਵਾਣੁ ਹੈਂ । ਅਰੁ ਏ ਸਚੇ ਮਿਹਰਵਾਨ ਜੀ ! ਤੂ ਗੁਣਾਂ ਕਾ ਦਾਤਾ ਨਿਧਾਨੁ ਹੈਂ ਅਰੁ ਅਸੀ ਅਵਗਣਿਆਰ ਹਾਂ । ਪਰੁ ਜਿਸ ਨੂ ਤੂ ਬਖਸਹਿਗਾ, ਸੋਈ ਗੁਰ ਕਾ ਸਬਦੁ ਵੀਚਾਰਿ ਕਰਿ ਤੁਝ ਕਉ ਪਾਵੈਗਾ" । ਤਬ ਗੁਰੂ ਬਾਬੇ ਨਾਨਕ ਜੀ ਕਉ ਬਾਨੀ ਆਈ ਜਿ, "ਏ ਨਾਨਕ ਭਗਤ ! ਤੈਂ ਜਿ ਸਚਾ ਸਤਿਗੁਰੂ ਸੇਵਿਆ ਹੈ, ਸੁ ਤਿਸੁ ਗੁਰੂ ਤੇ ਤੈਂ ਕਿ ਪਾਇਆ ਹੈ ? ਸੋ ਤੂ ਕਹਿ ਸੁਣਾਇ । ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਠਾਕੁਰ ਜੀ ਪਹਿ ਬੇਨਤੀ ਕਰੀ ਜਿ, "ਜੀ ਮਹਾਰਾਜ !

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੧੨੯੪ । [2]ਧੰਧਾ । [3]ਕਿਸ ਲਈ ? [4]ਦਿਨ ਰਾਤ ।
[5]ਦਿਲ ਵਿਚ ਵਸਾਇਆ ।

॥ ਪਉੜੀ ॥

[1]ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ[2] ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥
ਗੁਰ[3] ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ[4] ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥
ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ[5] ॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥ ੨੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਠਾਕੁਰ ਜੀ ਪੈ ਬੇਨਤੀ ਕਰੀ ਜਿ, "ਹੇ ਸ੍ਰੀ ਮਹਾਰਾਜ ! ਸਤਿਗੁਰੂ ਕਉ ਸੇਵਿ ਕੈ ਜਿ ਮੁਝ ਕਉ ਫਲੁ ਲਾਗਾ ਹੈ, ਸੋ ਮੈ ਬੇਨਤੀ ਕਰਤਾ ਹੌਂ। ਪ੍ਰਥਮੇ[6] ਤਉ ਸਤਿਗੁਰੂ ਕਉ ਸੇਵਿ ਕਰਿ, ਤੂ ਜਿ ਸਚੁ ਪੁਰਖੁ ਹੈ, ਸੁ ਮੈ ਤੁਝ ਕਉ ਸਮਾਲਿਆ ਹੈ। ਅਰੁ ਜਿਨਾ ਸਤਿਗੁਰੂ ਆਗੈ ਘਾਲਿਆ ਹੈ, ਤਿਨ੍ਾ ਕਾ ਘਾਲਿਆ ਕਮਾਣਾ ਅੰਤਿ ਆਗੇ ਆਇ ਖਲਾ ਹੋਵੈਗਾ, ਅਰੁ ਤਿਨ੍ ਕਉ ਕਾਲੁ ਪੋਹਿ ਨ ਸਕੈਗਾ, ਕਿਉ ਜਾਂ ਤਿਨ੍ਾਂ ਕਾ ਸਚਾ ਰਖਵਾਲਾ ਹੈ। ਅਰੁ ਜਿਨ੍ਾ ਗੁਰੂ ਕੀ ਸਾਖੀ ਵੀਚਾਰ ਕਰਿ ਕਮਾਈ ਹੈ, ਤਿਨ ਕੇ ਅੰਤਰਿ ਜੋਤਿ ਜਾਗੀ ਹੈ, ਦੀਵਾ ਬਲਿਆ ਹੈ। ਅਰੁ ਮਨਮੁਖ ਕੂੜਿਆਰ ਵਿਛੁੰਨੇ ਬੇਤਾਲੇ ਫਿਰਤੇ ਹੈਂ, ਅਰੁ ਓਇ ਹਹਿ ਪਸੂ ਜਨਮ, ਅਰੁ ਮਾਣਸ ਕੇ ਚੰਮਿ ਪਲੇਟੇ ਹੈਨਿ੍, ਅਰੁ ਅੰਦਰਹੁ ਕਾਲੇ ਹੈਂ। ਐਪਰੁ ਜੀ, ਹਥਿ ਕਿਸੀ ਕੇ ਕਿਛੁ ਨਾਹੀ। ਜਬ ਸਬਦ ਕਾ ਬੀਚਾਰੁ ਕਰਿ ਦਿਸਤਾ ਹੈ, ਤਬ ਸਚੋ ਸਚੁ ਪਰਮੇਸੁਰੁ ਆਪੇ ਆਪਿ ਪੈਆ ਵਰਤਦਾ ਹੈ, ਦੂਸਰਾ ਕਿਛੁ ਹੈ ਨਾਹੀ ਜੀ। ਨਾਮ ਕਾ ਨਿਧਾਨੁ ਗੁਰੂ ਦਿਖਾਇਆ ਹੈ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਸ੍ਰੀ ਠਾਕੁਰ ਜੀ ਪਾਸਿ ਸਤਗੁਰੂ ਕੀ ਉਸਤਤਿ ਕਰਤਾ ਹੈ, ਜਿ ਹੇ ਮਹਾਰਾਜ !

॥ ਪਉੜੀ ॥

ਪੂਰਾ[7] ਸਤਿਗੁਰੁ ਸੇਵਿ ਪੂਰਾ ਪਾਇਆ ॥
ਪੂਰੈ ਕਰਮਿ[8] ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ[9] ॥
ਹਰਿ ਸਰਿ ਤੀਰਥਿ ਜਾਣਿ ਮਨੂਆ[10] ਨਾਇਆ ॥
ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥
ਦਰਿ ਸਚੈ ਸਚਿਆਰੁ ਸਚਾ ਆਇਆ ॥
ਪੁਛਿ[11] ਨ ਸਕੈ ਕੋਇ ਜਾਂ ਖਸਮੈ ਭਾਇਆ ॥
ਨਾਨਕ ਸਚੁ ਸਲਾਹਿ ਲਿਖਿਆ ਪਾਇਆ ॥ ੨੩ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੨੮੪। [2]ਘਾਲਨਾ ਘਾਲੀ। [3]ਗੁਰੂ ਦੇ ਜੀਵਣ ਦੀ ਮਿਸਾਲ ਨੂੰ ਆਪਣੇ ਜੀਵਣ ਲਈ ਚਾਨਣਾ ਬਣਾਇਆ। [4]ਬੇਸੁਰੇ (ਭੂਤਨੇ ਵਾਂਗ)। [5]ਵੇਖਿਆ (ਸਮਝਿਆ)। [6]ਪਹਿਲੇ। [7]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੨੮੪; ਵਾਰ ਮਲਾਰ ਮ: ੧। [8]ਭਾਗਾਂ ਨਾਲ, ਪੋਥੀ ਵਿਚ "ਪੂਰਾ ਕਰਿ ਕੈ" ਹੈ। [9]ਦੂਰ ਕਰਦਾ ਹੈ। [10]ਮਨ। [11]ਲੇਖਾ ਕਰਮਾਂ ਦਾ ਕੋਈ ਨਹੀਂ ਪੁਛ ਸਕਦਾ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਠਾਕੁਰ ਪਹਿ ਬੇਨਤੀ ਕਰੀ ਜਿ, "ਹੇ ਸ੍ਰੀ ਮਹਾਰਾਜ ! ਪੂਰਾ ਜਿ ਸਤਿਗੁਰੂ ਹੈ, ਤਿਸ ਕਉ ਸੇਵਿ ਕੈ ਤੂ ਪੂਰਾ ਪਾਈਤਾ ਹੈ । ਅਰੁ ਪੂਰੇ ਗੁਰੂ ਕਉ ਪੂਰਾ ਜਾਨਿ ਕਰਿ ਧਿਆਵਤੇ ਹੈਂ ਅਰੁ ਪੂਰੇ ਕਾ ਸਬਦੁ ਮਨਿ ਵਸਾਵਤੇ ਹੈ । ਅਰੁ ਪੂਰੇ ਗੁਰ ਕਾ ਧਿਆਨੁ ਗਿਆਨੁ ਸਮਝਿ ਕਰਿ, ਮੈਲੁ ਪਾਪਾ ਕੀ ਉਤਰਿ ਜਾਤੀ ਹੈ । ਅਰੁ ਪੂਰੇ ਸਤਿਗੁਰ ਜਿ ਬ੍ਰਹਮ ਦਿਸਟਿ ਦੀਨੀ ਹੈ; ਸੁ ਸਰਬਤਿ ਪਰਮੇਸੁਰੁ ਦਿਸਟਿ ਆਇਆ ਹੈ । ਸੁ ਜੀ, ਤੂਹੈਂ ਜਿ ਭੇਆ ਹੈਂ ਤੀਰਥ, ਸੁ ਤੁਧ ਤੀਰਥ ਕੇ ਵਿਖੈ ਮੇਰਾ ਮਨੁ ਨਾਵਤਾ ਹੈ । ਅਰੁ ਗੁਰ ਕੇ ਸਬਦ ਕੇ ਵੀਚਾਰਿ ਕਰਿ ਕਰਿ, ਜਿਨ੍ਹਾ ਮਨ ਕਉ ਮਾਰਿਆ ਹੈ, ਤਿਨ੍ਹਾ ਕੀ ਮਾਤਾ ਜਨਨਹਾਰੀ ਭੀ ਧੰਨਿ ਹੈ ਅਰੁ ਉਨ੍ਹ ਕਾ ਪਿਤਾ ਭੀ ਧੰਨਿ ਹੈ । ਓਇ ਸਚੇ ਦੇ ਦਰਿ ਸਚਿਆਰ ਹੋਇ ਕਰਿ ਆਏ ਹੈਂ ! ਉਨ੍ਹਾ ਕਉ ਪੁਛਿ ਸਕਤਾ ਕੋਈ ਨਾਹੀ, ਜਿ ਤੂ ਕਉਣੁ ਹੈ ? ਕਿਉ ਜਿ ਓਹਿ ਅਪਣੇ ਖਸਮ ਭਾਣੇ ਹੈਂ, ਅਰੁ ਤੁਧ ਸਚੇ ਕਉ ਓਹਿ ਸਦਾ ਸਲਾਹਿਦੇ ਹੈਨਿ । ਪਰੁ ਜੀ, ਤੈਂ ਉਨ੍ਹਾ ਕੇ ਬਾਬਿ ਆਦਿ ਹੀ ਲਿਖਿ ਛੋਡਿਆ ਥਾ, ਤਬ ਓਇ ਤੇਰੀ ਭਗਤਿ ਲਾਗੇ ਹੈਂ" । ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਪਾਸਿ ਬੇਨਤੀ ਕਰਤਾ ਹੈ ਜਿ ਯਾ ਸਚੇ ਮਿਹਰਵਾਨ ਜੀ !

॥ ਪਉੜੀ ॥

ਅਗਮ[1] ਅਗੋਚਰੁ[2] ਤੂ ਧਣੀ[3] ਸਚਾ ਅਲਖ ਅਪਾਰੁ ॥
ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥
ਜਿਨ੍ਹੀ ਸੇਵਿਆ ਤਿਨ੍ਹੀ ਸੁਖੁ ਪਾਇਆ ਗੁਰਮਤੀ ਵੀਚਾਰੁ ॥
ਇਕਨ੍ਹਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥
ਗੁਰ ਕੈ ਸਬਦਿ ਸਾਲਾਹੀਐ ਅੰਤਰਿ ਪ੍ਰੇਮ ਪਿਆਰੁ ॥
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ॥
ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ[4] ॥ ੨੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਆਗੇ ਬੇਨਤੀ ਕਰਦਾ ਹੈ ਜਿ, "ਹੇ ਮਹਾਰਾਜ ! ਤੂ ਅਗੰਮੁ ਹੈਂ, ਤੇਰੀ ਗੰਮਿ ਕਿਸੀ ਕਉ ਨਾਹੀ, ਅਰੁ ਜੀ, ਤੂ ਅਗੋਚਰੁ ਹੈਂ, ਸੁਰਤਿ ਤੇ ਪਰੇ ਦੂਰਿ ਹੈਂ ਜੀ । ਤੂ ਸਚਾ ਅਲਖੁ ਹੈ ਜੀਂ । ਤੂ ਲਖਿਆ ਕਿਵ ਹੀ ਨਾਹੀ ਜਾਤਾ ਜੀ । ਤੂ ਅਪਾਰੁ ਹੈਂ, ਤੇਰਾ ਪਾਰਾਵਾਰੁ ਕਿਛੁ ਪਾਇਆ ਨਾਹੀ ਜਾਤਾ ਜੀ । ਤੂ ਏਕੋ ਹੀ ਦਾਤਾ ਹੈਂ, ਹੋਰ ਸਭ ਸ੍ਰਿਸਟਿ ਮੰਗਤੀ ਹੈ । ਅਰੁ ਜਿਨ੍ਹੀ ਤੁਝ ਕਉ ਸੇਵਿਆ ਹੈ, ਤਿਨ੍ਹੀ ਸੁਖ ਪਾਇਆ ਹੈ ਜੀ । ਇਕਨਾ ਦੇ ਬਾਬਿ ਤੁਧੁ ਏਵੈ ਭਾਣਾ ਹੈ, ਜੁ ਅਠੋ ਪਹਰ ਮਾਇਆ ਸਾਥਿ ਗਲਤਾਨੁ ਹੈਂ । ਅਰੁ ਗੁਰ ਕੇ ਸਬਦਿ ਕਰਿ ਕਰਿ ਪ੍ਰੀਤਿ ਪਿਆਰ ਸਾਥਿ ਸਲਾਹਣੇ ਕਉ ਤੂ ਜੋਗੁ ਹੈ ਜੀ । ਪ੍ਰੀਤਿ ਬਿਨ ਤੇਰੀ ਭਗਤਿ ਹੋਦੀ ਅਰੁ ਪ੍ਰੀਤਿ ਸਤਿਗੁਰੂ ਕੇ ਉਪਦੇਸ ਬਿਨਾ ਉਪਜਤੀ ਨਾਹੀ । ਅਰੁ ਤੂ ਸਭਸ ਕਾ ਪ੍ਰਭੂ[5] ਹੈਂ; ਸਭੁ ਸ੍ਰਿਸਟਿ ਤੁਝ ਹੀ ਕਉ ਸੇਂਵਦੀ ਹੈ ਜੀ । ਨਾਨਕੁ, ਜੁ ਤੇਰਾ ਢਾਢੀ ਹੈ, ਸੁ ਪ੍ਰਭ ਜੀ, ਤੇਰੇ ਆਗੇ ਪੁਕਾਰ ਕਰਦਾ ਹੈ, ਜਿ ਜੀ, ਮੁਝ ਕਉ ਤੂ ਅਪਣਾ ਨਾਉ ਹੀ ਦੇਹਿ; ਜਿਸੁ ਕਰਿ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੧੨੭੯ । ਵਾਰ ਮਲਾਰ ਮ: ੧ [2]ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀ ਹੈ । [3]ਮਾਲਕ । [4]ਆਸਰਾ, ਪੋਥੀ ਵਿਚ "ਦੇਹਿ ਨਾਮ" ਹੈ । [5]ਮਾਲਕ ।

ਹਉ ਸੰਤੋਖੀਆ ਜੀ । ਮੁਝ ਕਉ ਨਾਮ ਕਾ ਅਧਾਰੁ ਦੇਹਿ ਜੀ'' । ਤੇਰਾ ਨਾਮੁ ਕੈਸਾ ਹੈ ?

॥ ਪਉੜੀ ॥

ਅੰਮ੍ਰਿਤੁ[1] ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ[2] ।
ਬਾਝੁ ਗੁਰੂ ਜਗਤੁ ਬਉਰਾਨਾ[3] ਨਾਵੈ ਸਾਰ[4] ਨ ਪਾਈ ॥
ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥
ਸੋ ਸਾਹਿਬੁ ਸੋ ਸੇਵਕੁ ਤੇਰਾ ਜਿਸੁ ਭਾਣਾ ਮੰਨਿ ਵਸਾਈ ॥
ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ ॥
ਬਿਖਿਆ[5] ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥
ਦੂਜੈ ਸਭੁ ਕੋ ਲਗਿ ਵਿਗੁਤਾ[6] ਬਿਨੁ ਸਤਿਗੁਰ ਬੂਝ ਨ ਪਾਈ ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ[7] ॥ ੨੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸਚੇ ਸਾਹਿਬ ਜੀ ! ਤੇਰਾ ਨਾਮੁ ਜਿ ਅੰਮ੍ਰਿਤੁ ਹੈ, ਸੁ ਸਦਾ ਹੀ ਸੁਖ ਦਾਤਾ ਹੈ ਅਰੁ ਜੀਅ ਕਉ ਅੰਤਿ ਸਹਾਈ ਹੋਤਾ ਹੈ । ਅਰੁ ਜੀ, ਬਾਝੁ ਗੁਰੂ ਸਭੁ ਜਗਤੁ ਬਉਰਾਨਾ ਹੈ, ਸਬਦ ਕੀ ਸਾਰ ਜਾਣਤੇ ਨਾਹੀਂ । ਅਰੁ ਜਿਨਾ ਸਤਿਗੁਰੂ ਸੇਵਿਆ, ਸੇ ਪਰਵਾਣ ਭਏ ਹੈ । ਤੇਰੀ ਜੋਤਿ ਸਾਥਿ ਉਨ੍ ਕੀ ਜੋਤਿ ਸਮਾਈ ਹੈ ਜੀ । ਜਿਨ੍ਹਾ ਤੇਰਾ ਭਾਣਾ ਮੰਨਿਆ ਹੈ, ਸੋ ਸਾਹਿਬੁ ਸੇਵਕੁ ਇਕੋ ਜੇਹੇ ਹੋਇ ਗਏ ਹੈਂ ਅਤੇ ਜੀ, ਆਪਣੇ ਭਾਣੇ ਕਹੁ ਕਿਨੈ ਸੁਖ ਪਾਇਆ ਹੈ । ਅਰੁ ਜੋ ਆਪਣੇ ਮਨ ਕਾ ਭਾਣਾ ਚਲਾਇਆ ਲੋੜਤੇ ਹੈ, ਸੇ ਅੰਧੇ ਹੈ; ਅਰੁ ਅੰਧੁ ਕਮਾਵਤੇ ਹੈਂ । ਬਿਖਿਆ ਕੇ ਭੋਗਾਂ ਸਾਥਿ ਓਇ ਕਦੇ ਹੀ ਰਜਿ ਮੁਕਤੇ ਨਾਹੀਂ, ਉਨ੍ਹਾ ਮੂਰਖਾਂ ਕੀ ਭੁਖ ਕਦੇ ਜਾਤੀ ਨਾਹੀ ਜੀ । ਸਭ ਕੋਈ ਇਸੁ ਦੂਜੇ ਭਰਮ ਲਗਿ ਵਿਗੂਤਾ ਹੈ ਜੀ । ਬਿਨਾ ਸਤਿਗੁਰੂ ਸੋਝੀ ਕਿਛੁ ਪੜਤੀ ਹੈ ਹੀ ਨਾਹੀ । ਅਰੁ ਜੋ ਸਤਿਗੁਰੂ ਕਉ ਸੇਵਤੇ ਹੈਂ ਤਿਨਾ ਹੀ ਸੁਖੁ ਪਾਇਆ ਹੈ, ਤਿਨ੍ ਕਉ ਤੇਰੀ ਕ੍ਰਿਪਾ ਕੀ ਰਜਾਇ ਹੈ ।'' ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਸ੍ਰੀ ਪਾਰਬ੍ਰਹਮ ਪਾਸਿ ਬੇਨਤੀ ਕਰਤਾ ਹੈ, ''ਏ ਮਹਾਰਾਜ !

॥ ਪਉੜੀ ॥

ਆਪਿ[8] ਉਪਾਏ ਮੇਦਨੀ[9] ਆਪੇ ਕਰਦਾ ਸਾਰ ।
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ[10] ਪਾਈਐ ਮਿਲਿ ਜੋਤੀ ਜੋਤਿ ਅਪਾਰੁ ॥
ਭੈ ਤੇ ਭੈਜਲੁ[11] ਲੰਘੀਐ ਗੁਰਮਤੀ ਵੀਚਾਰੁ ॥
ਭੈ ਤੇ ਨਿਰਭਉ ਪਾਈਐ ਜਿਸਦਾ ਅੰਤੁ ਨਾ ਪਾਰਾਵਾਰੁ ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿਧਾਰ[12] ॥ ੨੬ ॥

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੨੮੭, ਵਾਰ ਮਲਾਰ ਮ: ੧, ਪੋਥੀ ਵਿਚ ''ਅੰਬ੍ਰਿਤੁ ਨਾਮੁ'' ਹੈ । [2]ਸਹਾਈ, ਮਦਦਗਾਰ । [3]ਸ਼ੁਦਾਈ ਹੋਇਆ ਹੈ । [4]ਸੋਝੀ । [5]ਮਾਇਆ ਰੂਪ ਜ਼ਹਿਰ ਨਾਲ । [6]ਨਾਸ ਹੋਇਆ । [7]ਰਜ਼ਾ ਵਾਲਾ ਵਾਹਿਗੁਰੂ । [8]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੮੮ । ਵਾਰ ਮਲਾਰ ਮ: ੧, ਪੋਥੀ ਵਿਚ ''ਤੁਹਿ ਆਪ'' ਹੈ । [9]ਸ੍ਰਿਸ਼ਟੀ । [10]ਪੂਰਨ ਅਡੋਲਤਾ ਅਤੇ ਗਿਆਨ ਵਾਲੀ ਹਾਲਤ । [11]ਡਰ ਦਾ ਸਮੁੰਦਰ, ਇਹ ਸੰਸਾਰ । [12]ਦਿਲ ਵਿਚ ਧਰ ਕੇ ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਪਾਰਬ੍ਰਹਮ ਆਗੈ ਬੇਨਤੀ ਕਰਦਾ ਹੈ ਜਿ, "ਹੇ ਸ੍ਰੀ ਮਹਾਰਾਜ ਤੁਧ ਆਪਿ ਏਹ ਮੇਦਨੀ ਉਪਾਈ ਹੈ ਅਰੁ ਉਪਾਇ ਕੈ ਫੇਰਿ ਤੂਹੇਂ ਸਾਰ ਕਰਤਾ ਹੈਂ। ਅਰੁ ਜਬ ਲਗਿ ਭਉ ਤੇਰਾ ਮਨਿ ਨਾਹੀ ਵਸਤਾ, ਤਬ ਲਗਿ ਭਰਮ ਨਾਹੀ ਕਟੀਤਾ ਅਰੁ ਨਾਮੁ ਸਾਥਿ ਪਿਆਰ ਨਾਹੀ ਲਗਤਾ। ਅਰੁ ਭਉ ਜਿ ਉਪਜਤਾ ਹੈ, ਸੁ ਸਤਿਗੁਰੂ ਕੇ ਗਿਆਨ ਉਪਦੇਸਿ ਕਰਿ ਕਰਿ ਉਪਜਤਾ ਹੈ, ਤਬ ਏਸੁ ਜੀਅ ਕਾ ਮੋਖੁ ਦੁਆਰੁ ਹੋਤਾ ਹੈ। ਅਰੁ ਭੈ ਹੀ ਤੇ ਮਨ ਕਉ ਸਹਜੁ ਉਪਜਤਾ ਹੈ ਅਰੁ ਤੇਰੀ ਜੋਤਿ ਸਾਥਿ ਇਸਿ ਜੀਅ ਕੀ ਜੋਤਿ ਸਮਾਇ ਜਾਤੀ ਹੈ। ਅਰੁ ਜਬ ਗੁਰਮਤਿ ਆਵਤੀ ਹੈ, ਤਬ ਭਉਜਲੁ ਸੈਸਾਰੁ ਲੰਘਿ ਪਾਰਿ ਪੜਤਾ ਹੈ। ਅਰੁ ਭੈ ਤੇ ਏਹੁ ਜੀਉ ਨਿਰਭੈ ਹੋਤਾ ਹੈ। ਨਿਰਭਉ ਜਿ ਹੈਂ ਤੂ ਪਰਮੇਸੁਰੁ, ਸੁ ਪਾਈਤਾ ਹੈ, ਜਿਸ ਕਾ ਅੰਤੁ ਪਾਰਾਵਾਰੁ ਕਿਛੁ ਨਾਹੀ। ਅਰੁ ਮਨਮੁਖ ਜਿ ਹੈਂ, ਜਿ ਭੈ ਕੀ ਸਾਰ ਜਾਣਤੇ ਨਾਹੀ, ਸੇ ਤ੍ਰਿਸਨਾ ਅੰਤਰਿ ਜਲਤੇ ਪੁਕਾਰਤੇ ਹੈਂ ਜੀ। ਏਨ੍ਹਾ ਜੀਆਂ ਕਉ ਤੇਰੇ ਨਾਮ ਹੀ ਤੇ ਸੁਖੁ ਉਪਜਤਾ ਹੈ। ਅਰੁ ਗੁਰਮਤਿ ਕਰਿ ਕਰਿ ਤੇਰਾ ਨਾਮੁ ਉਰਧਾਰਿ ਰਾਖਤੇ ਹੈਂ ਜੀ, ਸੇਈ ਸੁਖੀਏ ਹੈਂ"। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਕਰਤੇ ਪੁਰਖ ਆਗੇ ਬਹੁੜਿ ਬੇਨਤੀ ਕਰਤਾ ਹੈ, ਹੇ ਮਹਾਰਾਜ!

॥ ਪਉੜੀ ॥

[1]ਪੜੀਐ ਨਾਮੁ ਸਾਲਾਹ ਹੋਰਿ[2] ਬੁਧੀ ਮਿਥਿਆ ॥
ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ॥
ਅੰਤੁ ਨ ਪਾਰਾਵਾਰੁ ਨ ਕਿਨਹੀ ਪਾਇਆ ॥
ਸਭੁ ਜਗੁ ਗਰਬਿ[3] ਗੁਬਾਰੁ ਤਿਨ੍ ਸਚੁ ਨ ਭਾਇਆ ॥
ਚਲੇ ਨਾਮੁ ਵਿਸਾਰਿ ਤਾਵਣਿ[4] ਤਤਿਆ ॥
ਬਲਦੀ[5] ਅੰਦਰਿ ਤੇਲੁ ਦੁਬਿਧਾ ਘਤਿਆ ॥
ਆਇਆ ਉਠੀ ਖੇਲੁ ਫਿਰੈ ਉਵਤਿਆ[6] ॥
ਨਾਨਕ ਸਚੈ ਮੇਲੁ ਸਚੇ ਰਤਿਆ ॥ ੨੭ ॥

ਤਿਸੁ ਕਾ ਪਰਮਾਰਥੁ ।—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ ਸ੍ਰੀ ਮਹਾਰਾਜ! ਏਸੁ ਮਨ ਕਉ ਏਕੋ ਤੇਰਾ ਹੀ ਨਾਮੁ ਜਪਣਾ ਜੁਗਤੁ ਹੈ ਅਰੁ ਹੋਰੁ ਜਿ ਮਨ ਕੀਆਂ ਬੁਧੀਂ ਬਿਖਿਆ ਕੀ ਨਿਮਿਤਿ ਹੈਂ, ਸੇ ਸਭਿ ਮਿਥਿਆ ਹੈਂ, ਅਰੁ ਸਚੇ ਵਾਪਾਰ ਬਿਨਾ ਏਹੁ ਜਨਮੁ ਬਿਰਥਾ ਜਾਤਾ ਹੈ। ਅਰੁ ਜੀ, ਤੇਰਾ ਅੰਤੁ ਪਾਰਾਵਾਰੁ ਨ ਕਿਨਹੀ ਪਾਇਆ ਹੈ ਅਰੁ ਨ ਕੋਈ ਪਾਵੈਗਾ। ਅਰੁ ਸਭ ਜਗਤ ਕਉ ਗਰਬ ਕੀ ਗੁਬਾਰੀ ਕੇ ਸੰਜੋਗਿ ਕਰਿ ਕਰਿ, ਸਚੁ ਨਾਹੀ ਭਾਵਤਾ। ਓਇ ਨਾਮ ਕਉ ਵਿਸਾਰਿ ਚਲੇ ਹੈਂ। ਓਇ ਆਗੇ ਤਾਵਣਿ ਤਾਈਅਹਿਗੇ। ਉਨ ਕੇ ਮਨ ਅੰਤਰਿ ਜਿ ਦੁਵਿਧਾ ਹੈ, ਸੁ ਬਲਦੀ ਅਗਿ ਨੂ ਉਪਰਹੁ ਤੇਲੁ ਪੜਤਾ ਹੈ। ਐਪਰੁ ਜੀ, ਏਹੁ ਸਭੁ ਤੇਰੀ ਮਾਇਆ ਕਾ ਖੇਲੁ ਹੈ, ਓਇ ਜਿ ਆਵਤੇ ਫਿਰਤੇ ਹੈਂ। ਅਰੁ ਜੀ ਸਚੇ ਨਾਲਿ ਮੇਲ ਤਬ ਹੀ ਹੋਤਾ ਹੈ; ਜਬ ਸਚ ਸਾਥਿ ਜੀਉ ਰਚਤਾ ਹੈ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਪਾਰਬ੍ਰਹਮ ਪਾਸਿ ਬੇਨਤੀ ਕਰਤਾ ਹੈ ਜਿ, "ਹੇ ਮਹਾਰਾਜ!

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ– ੧੨੮੯। ਵਾਰ ਮਲਾਰ ਮ: ੧। [2]ਹੋਰ ਅਕਲਾਂ ਝੂਠੀਆਂ ਹਨ। [3]ਹੰਕਾਰ ਵਿਚ। [4]ਕੜਾਹੀ। [5]ਉਸ ਬਲਦੀ ਕੜਾਹੀ ਵਿਚ ਦੁਬਿਧਾ ਦਾ ਤੇਲ ਘਤਦੇ ਹਨ। [6]ਅਵੇੜਾ, ਭਾਵ ਜੰਮਦਾ ਮਰਦਾ ਹੀ ਰਹਿੰਦਾ ਹੈ ਤੇ ਸਾਰੀ ਉਮਰ ਅਵੇੜਾ ਹੀ ਭੌਂਦਾ ਫਿਰਦਾ ਹੈ।

॥ ਪਉੜੀ ॥

ਸਭੋ[1] ਵਰਤੈ ਚਲਤੁ[2] ਚਲਤੁ ਵਖਾਣਿਆ ॥
ਪਾਰਬ੍ਰਹਮੁ ਪਰਮੇਸੁਰ ਗੁਰਮੁਖਿ ਜਾਣਿਆ ॥
ਲਥੇ ਸਭਿ ਵਿਕਾਰ ਸਬਦਿ[3] ਨੀਸਾਣਿਆ ॥
ਸਾਧੂ ਸੰਗਿ ਉਧਾਰੁ ਭਏ ਨਿਕਾਣਿਆ[4] ॥
ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥
ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ[5] ॥
ਆਪੇ ਬਖਸਿ ਮਿਲਾਇ ਸਦ ਕੁਰਬਾਣਿਆ ॥
ਨਾਨਕ ਲਏ ਮਿਲਾਇ ਖਸਮੈ ਭਾਣਿਆ ॥ ੨੮ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰੀ ਜਿ, "ਹੇ ਮਹਾਰਾਜ ! ਸਭੁ ਤੇਰਾ ਚਲਤਰੁ ਪੈਆ ਵਰਤਤਾ ਹੈ ਅਰੁ ਚਲਤ੍ਰੁ ਹੀ ਵਖਾਣੀਤਾ ਹੈ। ਅਰੁ ਤੂ ਜਿ ਪਾਰਬ੍ਰਹਮੁ ਪਰਮੇਸੁਰੁ ਹੈਂ, ਸੁ ਜੀ, ਜੋ ਗੁਰਮੁਖਿ ਹੈਂ, ਤਿਨ੍ਹਾ ਹੀ ਤੂ ਜਾਣਿਆ ਹੈਂ, ਅਰੁ ਓਨਾ ਕੇ ਸਭੇ ਵਿਕਾਰ ਲਥੇ ਹੈਂ; ਓਨ੍ਹਾ ਕੇ ਸਬਦ ਕਾ ਨੀਸਾਨੁ ਬਾਜਤਾ ਹੈ। ਸਾਧੂ ਕੇ ਸੰਗਿ ਮਿਲਿ ਕਰਿ ਉਨ੍ਹਾ ਕਾ ਉਧਾਰੁ ਭੈਆ ਹੈ, ਅਰੁ ਓਇ ਨਿਕਾਣੇ ਭਏ ਹੈਂ। ਅਰੁ ਤੁਹਿ ਦਾਤਾਰ ਪਰਮੇਸੁਰ ਕਉ ਸਿਮਰਿ ਸਿਮਰਿ ਓਨਾ ਸਭਿ ਰੰਗ ਮਾਣੇ ਹੈਂ ਅਰੁ ਓਇ ਸੈਸਾਰ ਕੇ ਵਿਖੇ ਭੀ ਪਰਗਟੁ ਭਏ ਹੈਂ, ਤੇਰੀ ਮਿਹਰ ਉਨ੍ਹਾ ਊਪਰਿ ਛਾਇ ਰਹੀ ਹੈ। ਪਰੁ ਓਹਿ ਤੁਧੁ ਆਪੇ ਹੀ ਬਖਸਿ ਕੇ ਮਿਲਾਇ ਲਏ ਹੈਂ ਜੀ। ਹਉ ਤੁਧੁ ਸਚੇ ਸਾਹਿਬ ਕਉ ਕੁਰਬਾਨੁ ਜਾਵਾਂ ਜੀ, ਜਾਂ ਤੁਧਿ ਭਾਣਾ ਤਾਂ ਤੁਧਿ ਮੇਲਿ ਲਏ"। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰਤਾ ਹੈ :—

॥ ਪਉੜੀ ॥

ਤੂੰ[6] ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ॥
ਤੁਧੁ ਬਿਨੁ ਦੂਜਾ ਕੋ ਨਹੀਂ ਤੂ ਰਹਿਆ ਸਮਾਈ ॥
ਤੇਰੀ ਗਤਿ[7] ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ॥
ਤੂ ਅਲਖ ਅਗੋਚਰੁ[8] ਅਗਮੁ ਹੈ ਗੁਰਮਤਿ ਦਿਖਾਈ ॥
ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ ॥
ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ ॥
ਤੂ ਕਰਤਾ ਪੁਰਖੁ ਅਗੰਮੁ ਹੈ ਰਵਿਆ[9] ਸਭ ਠਾਈ ॥
ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਾਈ ॥ ੨੯ ॥

---

[1] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੧੨੯੧। ਵਾਰ ਮਲਾਰ—ਪਰ ਇਸ ਪਉੜੀ ਨਾਲ ਇਉਂ ਲਿਖਿਆ ਹੈ 'ਪਉੜੀ ਨਵੀਂ' ਮ: ੫ ਜਿਸ ਦਾ ਭਾਵ ਇਹ ਹੈ ਕਿ ਇਹ ਪਉੜੀ ਪੰਜਵੇਂ ਪਾਤਸ਼ਾਹ ਜੀ ਨੇ ਆਪਣੇ ਵਲੋਂ ਨਵੀਂ ਪਾਈ ਹੈ; ਹੋਰ ਪਉੜੀਆਂ ਪਹਿਲੀ ਪੇਾਤਸਾਹੀ ਦੀਆਂ ਸਨ। [2] ਤਮਾਸ਼ਾ। [3] ਸ਼ਬਦ ਰੂਪ ਧੌਂਸਾ ਵਜਣ ਨਾਲ। [4] ਬੇ-ਮੁਥਾਜੇ। [5] ਸਾਇਬਾਨ, ਤੰਬੂ। [6] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੯੧, ਵਾਰ ਮਲਾਰ ਮ: ੧। [7] ਤੇਰੀ ਪਹੁੰਚ ਤੇ ਮਿਣਤੀ ਜਾਂ ਅੰਦਾਜ਼ਾ। [8] ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ। [9] ਸਭ ਥਾਂ ਵਿਆਪਕ ਹੈਂ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਅਰਦਾਸ ਕਰਤਾ ਹੈ ਜਿ, ''ਜੀ, ਤੂ ਆਪੇ ਵਰਤਤਾ ਹੈਂ'। ਤੁਧ ਆਪਣੀ ਬਣਤ ਆਪੇ ਹੀ ਬਣਾਈ ਹੈ। ਤੁਧ ਬਿਨਾ ਦੂਜਾ ਕੋਈ ਨਾਹੀ, ਤੂਹੈਂ ਹੀ ਸਮਾਇ ਰਹਿਆ ਹੈਂ। ਤੇਰੀ ਗਤਿ ਮਿਤਿ ਤੂਹੈ ਜਾਣਦਾ ਹੈਂ। ਤੁਧੁ ਆਪਣੀ ਕੀਮਤਿ ਆਪੇ ਪਾਈ ਹੈ ਜੀ। ਤੂ ਅਲਖੁ ਹੈ ਅਰੁ ਅਗੋਚਰੁ ਹੈ, ਤੂ ਅੰਗਮੁ ਹੈਂ ਜੀ ! ਗੁਰ ਕੀ ਮਤਿ ਕਰਿ ਕਰਿ ਮੈ ਏਹ ਬਾਤ ਪਾਈ ਹੈ। ਅਰੁ ਮੇਰੇ ਅੰਤਰਿ ਜੋ ਅਗਿਆਨ ਦੁਖ ਕਾ ਭਰਮੁ ਥਾ, ਸੁ ਮੈ ਗੁਰੂ ਕੇ ਗਿਆਨਿ ਕਰਿ ਕਰਿ ਗਵਾਇ ਦੂਰਿ ਕੀਆ ਹੈ। ਪਰੁ ਹਥਿ ਕਿਸੀ ਕੇ ਕਿਛੁ ਨਾਹੀ। ਜਿਸ ਨੂ ਤੂ ਕਿਰਪਾ ਕਰਹਿ, ਤਿਸ ਨੂ ਮੇਲਿ ਲੈਹਿ, ਸੋਈ ਤੇਰਾ ਨਾਮੁ ਧਿਆਏ। ਤੂ ਕਰਤਾ ਪੁਰਖੁ ਅਗੰਮੁ ਹੈਂ ਅਰੁ ਸਭਨੀ ਥਾਈਂ ਰਵਿ ਰਹਿਆ ਹੈਂ। ਪਰੁ ਸਭਨੀ ਥਾਈਂ ਰਵਿ ਰਹਿਆ ਹੈਂ, ਪਰੁ ਏ ਸਚਿਆ ਸਾਹਿਬਾ ! ਜਿਤੁ ਜਿਤੁ ਰਾਹਿ ਤੂ ਜੀਆਂ ਕਉ ਚਲਾਇਦਾ ਹੈਂ; ਸੁ ਓਹਿ ਉਤ ਹੀ ਰਾਹਿ ਚਲਤੇ ਹੈਂ, ਪਰੁ ਜੀ, ਨਾਨਕ ਕੀ ਅਰਦਾਸ ਤੇਰੇ ਪਾਸਿ ਏਹਾ ਹੀ ਹੈ, ਜਿ ਤੇਰੇ ਗੁਣ ਰਾਤਿ ਦਿਵਸੁ ਸਦਾ ਸਰਬਦਾ ਗਾਵਤਾ ਹੀ ਰਹੋ ਜੀ। ਤੂ ਮੁਝ ਕਉ ਏਹੀ ਦਾਨੁ ਦੇਹਿ''। ਤਬ ਗੁਰੂ ਬਾਬੇ ਨਾਨਕ ਜੀ ਕਉ ਬਾਨੀ ਆਈ ਜਿ, ''ਧੰਨਿ ਹੋ ਨਾਨਕ ਭਗਤ ਵੰਦੀ ! ਨਾਮੁ ਕੇ ਭੇਦੀ, ਦੁਰਮਤਿ ਜਿਨਿ ਖੇਦੀ, ਤੈਂ ਹੀ ਮੇਰੀ ਭਗਤਿ ਪਾਈ ਹੈ। ਮੈ ਤੁਝ ਊਪਰਿ ਸੁਪ੍ਰਸੰਨੁ ਹਾਂ''। ਤਬ ਗੁਰੂ ਬਾਬੇ ਨਾਨਕ ਜੀ ਲੰਬੇ ਆਸਨਿ ਹੋਇ ਕਰਿ ਡੰਡਉਤ ਕਰੀ। ਬਹੁੜਿ ਠਾਢੇ ਹੋਇ ਕੈ, ਦੋਨੋ ਹਾਥ ਜੋੜਿ ਕੇ, ਨਮਸਕਾਰੁ ਕੀਆ ਅਰੁ ਲਾਗਾ ਕਹਣੇ ਜਿ, ''ਸਚੁ ਤੂ ਵਾਹ, ਵਾਹ, ਵਾਹ, ਵਾਹ, ਸਚੇ ਪਾਤਿਸਾਹ, ਵੇਪਰਵਾਹੁ ! ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ। ਧੰਨੁ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਰਾਮ ਸਤਿ. ਸਤਿਗੁਰੂ ਸਤਿ, ਸਤਿਗੁਰੂ ਸਤਿ।

॥ ਸਲੋਕੁ ॥

ਅਗਮ ਅਗੋਚਰ ਗਮਿ ਨਹੀ ਤਾਕਾ ਮਨਮਹਿ ਭਾਉ ॥
ਖੰਡ ਬ੍ਰਹਮੰਡ ਪਾਤਾਲ ਦੀਪ ਜਾਕਾ ਏਕੁ ਕਵਾਉ ॥
ਜਿਵ ਘਟ ਘਟ ਚੰਦੁ ਦੇਖੀਐ ਤਿਵ ਘਟਿ ਘਟਿ ਤੇਰੋ ਨਾਉ ॥
ਵਾਰ ਵਾਰ ਬਲਿਹਾਰਣੈ ਦਾਸ ਨਾਨਕ ਦਰਸੁ ਦਿਖਾਉ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਗੁਰੂ ਸਤਿ ॥ ਸਤਿ ਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੩੭ ॥ ੨੬੫ ॥ ੨੬੫ ॥

---

# ਵਿਸ਼ੇ ਵਿਕਾਰਾਂ ਦਾ ਖੰਡਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਧਰਮਸਾਲਾ ਮਹਿ ਬੈਠਾ ਹੈ ਅਰੁ ਬਸੰਤ ਕੇ ਦਿਨ ਹੈਨਿ। ਅਰੁ ਬੈਸਨੋ ਲੋਗ ਬਹੁਤੁ ਮਿਲਿ ਕਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਏ। ਆਇ ਰਾਮ ਰਾਮ ਕਰੀ। ਗੁਰੂ ਬਾਬੇ ਉਨ ਕਾ ਬਹੁਤੁ ਆਦਰੁ ਕੀਆ ਅਰੁ ਅਪਨੇ ਨਿਕਟਿ ਲੇ ਬੈਠਾਏ। ਤਬ ਉਨਹੁ ਬੇਨਤੀ ਕਰੀ ਜਿ, ਬਾਬਾ ਜੀ ! ਹਮਾਰੀ ਏਕ ਬੇਨਤੀ ਹੈ, ਜੇ ਕ੍ਰਿਪਾ ਕਰ ਕੈ ਸੁਣੀਐ।'' ਤਬ ਗੁਰੂ ਬਾਬੇ ਕਹਿਆ ਜਿ, ''ਹਾਂ ਜੀ, ਕਿਛੁ ਤੁਮਾਰੇ ਜੀ ਹੈ, ਸੁ ਕਹੀਐ।'' ਤਬ ਉਨਹੁ

ਕਹਿਆ ਕਿ, "ਜੀ, ਆਜ ਮੋਹਤਸਵ ਹੈ, ਸ੍ਰੀ ਠਾਕੁਰ ਜੀ ਡੋਲਿ ਚੜਹਿਗੇ । ਉਹਾਂ ਸਮਸਤ[1] ਲੋਕ ਆਏ ਹੈਂ ਅਰੁ ਮੰਡਲੀਆਂ ਹੈਂ; ਕੀਰਤਨੁ ਹੋਇਆ ਹੈ, ਅਰੁ ਪੰਡਿਤੁ ਕਥਾ ਭੀ ਕਰਤਾ ਹੈ ਜੀ । ਕਿਰਪਾ ਕਰ ਕੈ ਉਹਾ ਚਲੀਐ ਜਿ ਓਇ ਲੋਗ ਤੇਰਾ ਦਰਸਨੁ ਪਾਵਹਿ ਜੀ, ਸਭਨਾ ਕੀ ਲਾਲਸਾ[2] ਹੈ । ਆਗੇ ਜੁ ਤੇਰੀ ਰਜਾਇ ਜੀ । ਤਬ ਉਨਹੁ ਜੋ ਅਧੀਨ ਹੋਇ ਕੇ ਗੁਰੂ ਬਾਬੇ ਨਾਨਕ ਜੀ ਕਉ ਬੇਨਤੀ ਕਰੀ, ਸੁ ਗੁਰੂ ਬਾਬਾ ਉਨ ਕੇ ਸਾਥਿ ਉਠਿ ਚਲਿਆ । ਆਇ ਉਨ ਕੇ ਨਗਰਿ ਪ੍ਰਾਪਤਿ ਭਇਆ । ਤਬ ਜਦਿ ਉਸੁ ਠਾਕੁਰ ਦੁਆਰੇ ਬੀਚਿ ਆਇ ਵੜੇ, ਤਬ ਆਗੇ ਉਹਾਂ ਜੁ ਲੋਗ ਬੈਠੇ ਥੇ, ਸੁ ਤਿਨਾ ਜੁ ਗੁਰੂ ਬਾਬੇ ਕੋ ਦੇਖਿਆ, ਸੁ ਸਭਿ ਉਠਿ ਖੜੇ ਹੋਏ, ਅਰੁ ਗੁਰੂ ਬਾਬੇ ਕਾ ਬਹੁਤੁ ਆਦਰੁ ਕੀਆ ਸਾਧੂ ਜਾਣਿ ਕਰਿ । ਤਬ ਗੁਰੂ ਬਾਬੇ ਜੀ ਕੋ ਲੇ ਕੈ ਸਭਨਾ ਕੇ ਊਪਰਿ ਬੈਠਾਇਆ । ਤਬ ਪੰਡਿਤੁ ਲਾਗਾ ਪੁਰਾਣੁ ਪੜਨੇ ਅਰੁ ਗਿਆਨੀ ਜਿ ਪੁਰਖ ਥੇ ਸਿ ਪੰਡਿਤ ਕਉ ਲਾਗੇ ਗਿਆਨੁ ਪੂਛਣੇ ਅਰੁ ਪੰਡਿਤੁ ਲਾਗਾ ਉਨ੍ਹਾ ਕਉ ਉਤਰੁ ਦੇਣੇ । ਤਬ ਗੁਰੂ ਬਾਬਾ ਜੀ ਮਸਟਿ[3] ਕਰਿ ਕਰਿ ਬੈਠਿ ਰਹਿਆ, ਬੋਲੈ ਕਿਛੁ ਨਾਹੀ । ਜਾਣੀਐ ਜਿ ਏਹੁ ਅਤੀਤੁ[4] ਜਾਣਤਾ ਕਿਛੁ ਨਾਹੀ । ਤਬ ਪੰਡਿਤ ਬੋਲਿ ਉਠਿਆ ਜਿ, "ਗੁਸਾਈ ਜੀ । ਏਹਿ ਜਿ ਗ੍ਰਹਸਤੀ ਗਿਆਨੁ ਕਰਤੇ ਹੈਂ, ਸੁ ਨਿਹਫਲ ਬਿਰਖ ਕਾ ਜੈਸਾ, ਤਿਨ੍ਹ ਕਾ ਗਿਆਨੁ ਹੈ । ਜੈਸੇ ਬਿਰਖ ਕਉ ਛਾਇਆ ਹੋਤੀ ਹੈ, ਪਰ ਫਲੁ ਨਾਹੀ ਹੋਤਾ ਜੀ । ਬੈਠਣ ਹਾਰੇ ਕੋ ਛਾਇਆ ਹੀ ਕਾ ਸੁਖੁ ਹੈ ਅਰੁ ਫਲ ਕਾ ਸੁਖੁ ਨਾਹੀ, ਅਰੁ ਜੀ ਤੁਮ ਜਿ ਅਤੀਤ ਪੁਰਖ ਹਹੁ, ਸੁ ਤੁਮਾਰਾ ਗਿਆਨੁ ਸੁਫਲੁ ਹੈ । ਕਿਉ ਜਿ ਜੈਸਾ ਤੁਮ ਮੁਖ ਤੇ ਕਹਹੁਗੇ, ਤੈਸਾ ਹੀ ਕਮਾਵਹੁਗੇ । ਗੁਸਾਈ ਜੀ ! ਕਿਛੁ ਤੁਮ ਭੀ ਪੂਛਹੁ । ਜਿ ਕਿਛੁ ਤੁਮਾਰੇ ਜੀ ਹੈ, ਸੁ ਪ੍ਰਸਨ ਕਰਹੁ, ਜੁ ਤੁਮਾਰੇ ਮੁਖ ਕੇ ਬਚਨ ਸੁਨਿ ਕਰਿ ਇਨ੍ਹ ਲੋਗਹੁ ਕਾ ਕਿਛੁ ਭਲਾ ਹੋਵੈ ਜੀ, ਚੁਪ ਕਿਆ ਕਰਿ ਰਹੇ ਹਹੁ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਬਸੰਤ ਰਾਗ ਮਹਿ :—

॥ ਸਬਦੁ ॥

[5]ਰਾਜਾ[6] ਬਾਲਕੁ ਨਗਰੀ[7] ਕਾਚੀ ਦੁਸਟਾ[8] ਨਾਲਿ ਪਿਆਰੋ ॥
ਦੁਇ[9] ਮਾਈ ਦੁਇ[10] ਬਾਪੁ ਪੜੀਅਹਿ[11] ਪੰਡਿ ਕਰਹੁ ਬੀਚਾਰੋ ॥ ੧ ॥
ਸੁਆਮੀ ਪੰਡਿਤਾ ਤੁਮ ਦੇਹੁ ਮਤੀ ॥
ਕਿਨ[12] ਬਿਧਿ ਪਾਵਉ ਪ੍ਰਾਨ ਪਤੀ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਆਮੀ ਪੰਡਿਤਾ ਜੀ ! ਏਸੁ ਪ੍ਰਸਨ ਕਾ ਉਤਰੁ ਦੇਹਿ :—ਜਿ ਰਾਜਾ ਬਾਲਕੁ ਕਵਨੁ ਹੈ ? ਅਰੁ ਨਗਰੀ ਕਾਚੀ ਕਵਨ ਹੈ ? ਅਰੁ ਓਇ ਦੁਸਟ ਕਵਨ ਹੈਂ, ਜਿਨ ਸਾਥਿ ਰਾਜਾ ਪਿਆਰੁ ਕਰਤਾ ਹੈ ? ਅਰੁ ਦੁਇ ਮਾਤਾ ਕਵਨ ਹੈਂ ? ਅਰੁ ਦੁਇ ਬਾਪ ਹੈਂ, ਸੁ ਕਵਨ ਹੈਂ ? ਏਸੁ ਪ੍ਰਸਨ ਕਾ ਉਤਰੁ ਦੇਹੁ ਜੀ ! ਅਰੁ ਕਿਰਪਾ ਕਰਿ ਕਰਿ ਕਿਛੁ ਹਮ ਕੋ ਐਸੀ ਕਾਈ ਸੁਮਤਿ ਦੇਹੁ, ਜਿ ਪ੍ਰਾਨਪਤਿ ਜਿ ਹੈਂ ਸ੍ਰੀ ਠਾਕੁਰੁ, ਸੁ ਹਮ ਕਿਉ ਕਰਿ ਉਸ ਕਉ ਪਾਵਹਿ ?" । ਤਬ ਜਾ ਏਹ ਪ੍ਰਸਨੁ ਗੁਰੂ ਬਾਬੇ ਨਾਨਕ ਜੀ ਪੰਡਿਤ ਪਾਸ ਤੇ ਪੂਛਿਆ, ਤਬ ਲੋਕ ਸੁਣਿ ਕੈ ਵਿਸਮਾਦੇ ਹੀ ਰਹਿ ਗਏ ਅਰੁ ਪੰਡਤ ਕਉ ਕਿਛੁ ਕਹਨਾ ਆਵੈ ਨਾਹੀ" । ਤਬ ਸਭਨਹੁ ਮਿਲਿ ਕਰਿ ਬੇਨਤੀ ਕਰੀ ਜਿ, "ਗੁਰਦੇਵ ਜੀ ! ਏਸੁ ਪ੍ਰਸਨ ਕੈ ਉਤਰ ਦੇਵਣੇ ਕੀ ਹਮਾਰੀ ਸਕਤਿ ਨਾਹੀ, ਕ੍ਰਿਪਾ ਕਰਿ ਕੇ ਆਪੇ ਹੀ ਹਮ ਕਉ

---

[1]ਸਭ । [2]ਇਛਿਆ । [3]ਚੁੱਪ ਕਰਕੇ । [4]ਤਿਆਗੀ । [5]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੧੭੧ ਬਸੰਤ ਹਿੰਡੋਲ ਮ: ੧ । [6]ਮਨ ਰੂਪੀ ਰਾਜਾ ਇਆਣਾ ਹੈ । [7]ਸਰੀਰ ਰੂਪੀ ਨਗਰੀ । [8]ਕਾਮਾਦਿਕ ਵੈਰੀਆਂ ਨਾਲ । [9]ਦੋ ਮਾਵਾਂ (ਆਸਾ ਤ੍ਰਿਸ਼ਨਾ) [10]ਰਾਗ, ਦ੍ਵੈਖ । [11]ਪੜ੍ਹੀਦੇ ਹਨ, ਦਸੇ ਜਾਂਦੇ ਹਨ । [12]ਕਿਸ ਤਰ੍ਹਾਂ ।

ਸਮਝਾਈਐ ਜਿ ਤੇਰੇ ਹੀ ਮੁਖ ਤੇ ਬਚਨ ਸੁਣਿ ਕਰਿ ਹਮ ਕਿਰਤਾਰਥ ਹੋਵਹਿ । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸੁਆਮੀ ਪੰਡਿਤਾ ਜੀ ! ਦੇਹੀ ਜਿ ਨਗਰੀ ਹੈ, ਸੁ ਕਾਚੀ ਹੈ, ਠਨਕੇ[1] ਕੇ ਲਾਗੇ ਬਿਨਸਨਹਾਰੀ ਹੈ । ਅਰੁ ਤਿਸ ਕੇ ਭੀਤਰਿ[2] ਜੁ ਰਾਜਾ ਹੈ ਮਨੁਸੁ, ਬਾਲਕ ਕੀ ਨਿਆਈ ਹੈ, ਸੋ ਇਆਣਾ ਅਗਿਆਨੀ ਹੈ । ਅਰੁ ਦੁਸਟ ਜਿ ਹੈਂ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰੁ ਤਿਨ ਕੇ ਸੰਗਿ ਇਸਿ ਮਨ ਰਾਜੇ ਕਾ ਪਿਆਰੁ ਹੈ । ਅਰੁ ਏਸੁ ਆਤਮੇ ਕੀਆ ਦੁਇ ਮਾਤਾ ਹੈਂ ਅਰੁ ਦੁਇ ਪਿਤਾ ਹੈਂ । ਜਦਿ ਆਦਿ ਹੀ ਓਅੰਕਾਰੁ ਭੇਆ ਹੈ, ਤਬ ਨਿਰੰਜਨ ਕੇ ਮਨਿ ਮਨਸਾ ਉਪਜੀ ਹੈ, ਜਿ ਸੰਸਾਰ ਕੀ ਉਤਪਤਿ ਕਰਉ, ਸੁ ਮਨਸਾ ਹੀ ਭਈ ਮਾਇਆ । ਤਬ ਮਾਇਆ ਅਰੁ ਬ੍ਰਹਮੁ ਮਿਲਿ ਕਰਿ ਸੰਸਾਰ ਕੀ ਉਤਪਤਿ ਭਈ ਹੈ । ਸੁ ਆਦਿ ਹੀ ਏਸੁ ਆਤਮੇ ਕਾ ਮਾਤਾ ਅਰੁ ਪਿਤਾ ਪਰਮੇਸੁਰੁ ਅਰੁ ਮਾਇਆ ਹੈ, ਜਿਨ੍ ਤੇ ਉਪਤਿ ਭੇਆ ਹੈ । ਅਰੁ ਦੂਸਰੇ ਏਸੁ ਆਤਮੇ ਕੇ ਮਾਤਾ ਪਿਤਾ ਏਈ ਹੈ, ਜਿਨ ਕੇ ਸੰਜੋਗਿ ਕਰਿ ਕਰਿ ਸੰਸਾਰ ਮਹਿ ਆਇਆ ਹੈ, ਜਿ ਏਹਿ ਸਾਵਧਾਨ ਦ੍ਰਿਸਟਿ ਆਵਤੇ ਹੈਂ । ਸੁਆਮੀ ਪੰਡਿਤਾ ਜੀ ! ਮੁਝ ਕਉ ਤੁਮ ਸੁ ਕਾਈ ਮਤਿ ਦੇਹੁ, ਜਿ ਪ੍ਰਾਨ ਪਤਿ ਪੁਰਖੁ ਜਿ ਹੈ ਨਿਰੰਜਨ ਦੇਉ, ਸੁ ਤਿਸ ਕਉ ਹਉ ਕਿਉ ਕਰਿ ਪਾਵਉ ?" ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

[3]ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰ[4] ਪੰਡੈ ਪਾਇਆ ॥
ਚੰਦੁ[5] ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਡਤਾ ਜੀ ! ਆਤਮੇ ਕੇ ਭੀਤਰਿ ਤ੍ਰਿਸਨਾ ਕੀ ਆਗਿ ਪਈ ਜਲਤੀ ਹੈ । ਅਰੁ ਇੰਦ੍ਰੀਆ ਜਿ ਹੈਂ, ਹਾਥ, ਪੈਰ; ਸ੍ਰਵਨ, ਨੇਤ੍ਰ, ਨਾਸਕਾ, ਜਿਹਵਾ, ਸੁ ਵਣਾਸਪਤਿ ਕੀ ਨਿਆਈ ਪਰਫੁਲਤੁ ਹੋਇ ਰਹੀਆਂ ਹੈਂ । ਅਰੁ ਸਾਗਰੁ ਸਬਦੁ ਜਿ ਹੈ, ਸੰਸਾਰੁ ਜਿਸ ਕਾ ਮਾਰਗੁ ਹੈ ਕਠਨੁ, ਸੁ ਤਿਸ ਹੀ ਮਾਰਗਿ ਏਹੁ ਜੀਉ ਪੈਆ ਹੈ । ਅਰੁ ਸੂਰਜੁ ਕਹੀਐ ਸਕਤਿ ਅਰੁ ਚੰਦ੍ਰਮਾ ਕਹੀਐ, ਸਿ ਉਸ ਸਿਉ ਸਕਤਿ ਦੋਨੋ ਸਮ ਕਰਿ ਜਾਨਣੇ ਕਾ ਗਿਆਨੁ ਹਮਹੁ ਪਾਇਆ ਨਾਹੀ ਜੀ । ਸੁ ਤਿਸੁ ਪ੍ਰਾਨ ਪੁਰਖ ਪਤਿ ਕਉ ਹਮ ਕਿਉ ਕਰਿ ਪਾਵਹਿ ?" ਤਬ ਓਨਿ ਪੰਡਿਤ ਕਹਿਆ ਜਿ, "ਗੁਸਾਈ ਜੀ ! ਹਮ ਅਖਰਹੁ ਕੇ ਪੜ੍ਹਨਹਾਰੇ ਹੈਂ ਜੀ । ਜੈਸਾ ਕਿ ਕਿਛੁ ਪੜਿ ਜਾਣਤੇ ਹੈਂ, ਤੈਸਾ ਕੁਛ ਲੋਕਹੁ ਕੋ ਕਹਿ ਸੁਨਾਵਤੇ ਹੈਂ ਜੀ । ਜੇ ਪ੍ਰਾਨਪਤਿ ਪੁਰਖ ਕਉ ਹਮਹੁ ਪਾਇਆ ਹੋਵੈ, ਤਉ ਹਮ ਤੁਮ ਕਉ ਬਤਾਵਹਿ । ਸਾਸਤ੍ਰ ਕੇ ਬਚਨ ਸੁਣਿ ਸੁਣਿ ਰਾਮ ਕਉ ਹਮ ਭੀ ਰਵਤੇ ਹੈ ਅਰੁ ਜਗਤੁ ਭੀ ਰਾਮ ਕਉ ਰਮਤਾ ਹੈ । ਅਰੁ ਗੁਰਦੇਵ ਜੀ ! ਤੁਮ ਜਿ ਹਹੁ, ਸੁ ਅਤੀਤ ਪੁਰਖ ਹਹੁ । ਰਾਮ ਕੇ ਪਾਵਣਹਾਰੇ ਤੁਮ ਹੀ ਹਹੁ ਜੀ । ਰਾਮੁ ਤੁਮ ਹੀ ਪਾਇਆ ਹੈ ਜੀ । ਜੈਸੀ ਰਾਮ ਪਾਏ ਕੀ ਨੀਸਾਨੀ ਹੋਤੀ ਹੈ, ਤੈਸੀ ਕਿਛੁ ਤੁਮ ਹੀ ਕਹਿ ਸੁਨਾਵਹੁ, ਕਿਰਪਾ ਨਾਥੁ ਹੋਇ ਕੇ ਕਹੀਐ ਜੀ, ਜਿ ਰਾਮ ਰਵਿਆ ਕਿਉ ਕਰਿ ਜਾਣੀਐ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

[6]ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥
ਤਾ ਕੇ ਲਖਣ[7] ਜਾਣੀਅਹਿ ਖਿਮਾ ਧਨੁ ਸੰਗ੍ਰਹੇਇ[8] ॥ ੩ ॥

---

[1]ਠੋਕਰ । [2]ਅੰਦਰ । [3]ਬਨਸਪਤੀ (ਰੁਖਾਂ ਬਿਰਖਾਂ) ਵਿਚ ਅੱਗ ਹੁੰਦਿਆਂ ਵਿ ਹਰੀ ਭਰੀ ਰਹਿੰਦੀ ਹੈ । [4]ਸਮੁੰਦਰ ਇੱਡਾ ਵੱਡਾ ਹੁੰਦਿਆਂ ਵਿ ਭੀ ਆਪਣੀ ਹੱਦ ਅੰਦਰ ਬੱਧਾ ਰਹਿੰਦਾ ਹੈ, ਜਿਵੇਂ ਕਿ ਪੰਡ ਵਿਚ ਬੱਧਾ ਹੁੰਦਾ ਹੈ, ਧਰਤੀ ਉੱਤੇ ਫੈਲ ਕੇ ਸਭ ਕੁਝ ਤਬਾਹ ਨਹੀਂ ਕਰਦਾ ਫਿਰਦਾ । [5]ਚੰਨ ਜਿਹਾ ਠੰਢਾ ਅਤੇ ਸੂਰਜ ਜਿਹਾ ਗਰਮ ਗੋਲਾ ਇਕੋ ਆਕਾਸ਼ ਵਿਚ ਵਸਦੇ ਹਨ । ਇਹ ਗੱਲਾਂ ਕਿਵੇਂ ਸੰਭਵ ਹਨ ਜੁ ਇਸ ਗੱਲ ਦੀ ਸਮਝ ਮਨੁਖ ਨੂੰ ਨਹੀਂ ਪੈਂਦੀ । ਭਾਵ ਉਸ ਨੂੰ ਇਸ ਗਿਆਨ ਦੀ ਲੋੜ ਹੈ ਕਿ ਕਿਵੇਂ ਆਪਣੇ ਅੰਦਰ ਕਾਮਾਦਿਕਾਂ ਦੀ ਅਗਨੀ ਨੂੰ ਮਾਰ ਕੇ ਕਿਵੇਂ ਠੰਢੇ ਤੇ ਕੋਮਲ ਗੁਣਾਂ ਨੂੰ ਮਨ ਵਿਚ ਵਸਾਣਾ ਹੈ । [6]ਰਾਮ ਦੇ ਸਿਮਰਨ ਵਾਲਾ ਉਸ ਨੂੰ ਸਮਝੋ ਜੋ ਮਾਇਆ ਨੂੰ ਛਕ ਜਾਵੇ, ਭਾਵ ਮੁਕਾ ਦੇਵੇ । [7]ਨਿਸ਼ਾਨੀਆਂ । [8]ਇਕੱਠਾ ਕਰਦਾ ਹੈ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਸੁਆਮੀ ਪੰਡਿਤਾ ਜੀ ! ਰਾਮ ਪਾਏ ਕੀ ਨੀਸਾਨੀ ਏਹੀ ਹੈ, ਜਿ ਸਮਦਰਸੀ ਹੋਇ ਵਰਤੈ । ਦੁਖ ਸੁਖ, ਹਰਖ ਸੋਕ ਤੇ ਰਹਤੁ, ਕੰਚਨੁ[1] ਅਰੁ ਲੋਹਾ ਏਕ ਸਮਾਨਿ ਕਰਿ ਜਾਣੈ, ਅਰੁ ਪੂਰਨ ਖਿਮਾ ਅਰੁ ਧੀਰਜੁ ਸੰਜੁਗਤਿ ਹੋਇ ਵਰਤੈ" । ਤਬ ਉਨਿ ਪੰਡਿਤ ਬੇਨਤੀ ਕਰੀ ਜਿ, "ਗੁਰਦੇਵ ਜੀ ! ਜਿਸ ਠਉਰ ਕੀ ਬਾਤ ਤੂ ਕਹਤਾ ਹੈ, ਸੁ ਦੇਸੁ ਗਿਆਨ ਨੂ ਤੁਹੀ ਪਹੁਚਿਆ ਹੈਂ ਅਰੁ ਜੀ ਤੂ ਰਾਮ ਹੀ ਹੋਇ ਨਿਬੜਿਆ ਹੈਂ । ਪਰੁ ਜੀ ਏਹੁ ਜਿ ਸੈਸਾਰੁ ਹੈ, ਸੁਖ ਭੋਗ ਬਿਨਾ ਇਕ ਦਿਨ ਭੀ ਰਹਿ ਸਕਦਾ ਨਾਹੀ । ਸੁ ਦੇਖਾ ਜੀ, ਇਨੁ ਕੀ ਕਵਣ ਗਤਿ ਹੈ ?" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

> [2]ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾਹੀ ਸੇਤੀ ਵਾਸਾ ॥
> ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ[3] ਤੋਲਾ ਖਿਨੁ ਮਾਸਾ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਸੁਆਮੀ ਪੰਡਿਤਾ ਜੀ ! ਏਹਿ ਜਿ ਪਸੂ ਰੂਪੀ ਇੰਦ੍ਰੀਆ ਹੈਨਿ, ਜਿਨੁ ਕਉ ਪਸੁ ਕਾ ਜੈਸਾ ਸੁਭਾਉ ਹੈ, ਜੋ ਏਕ ਬਾਰ ਪਸੁ ਘਾਸੁ ਖਾਤਾ ਹੈ ਅਰੁ ਦੂਸਰੀ ਬਾਰ ਫੇਰਿ ਪੇਟ ਬੀਚ ਤੇ ਨਿਕਾਲਿ ਕਰਿ ਉਗਾਲੀ ਕਰਿ ਕੈ ਖਾਤਾ ਹੈ, ਤੈਸੇ ਹੀ ਇੰਦ੍ਰੀਆ ਭੀ ਪੰਚੋ ਹੀ ਰਸਾਂ ਕਸਾਂ ਕਉ ਅਨੇਕ ਵਾਰ ਖਾਇ ਨਿਬੜੀਆਂ ਹੈਂ । ਅਰੁ ਫੇਰਿ ਫੇਰਿ ਪਸੁ ਕੀ ਨਿਆਈ ਰਸਹੁ ਕੇ ਖਾਣੇ ਕਾ ਜਤਨੁ ਕਰਤੀਆਂ ਹੈਂ । ਕਹਿਆ ਸੁਨਤੀਆਂ ਹੀ ਨਾਹੀ ਅਰੁ ਖਾਈ ਵਸਤੁ ਕਉ ਮਾਨਤੀਆਂ ਹੀ ਨਾਹੀ । ਐਸੀਆਂ ਜਿ ਅਸਾਧ[4] ਇੰਦ੍ਰੀਆਂ ਹੈਨਿ, ਸੁ ਤਿਨੁ ਕੇ ਸੰਗਿ ਸੈਸਾਰ ਕੇ ਆਤਮੇ ਕਾ ਵਾਸਾ ਹੈ । ਸੁ ਪੰਡਿਤ ਜੀ ! ਨਾਨਕੁ ਦਾਸਾਂ ਕਾ ਦਾਸੁ ਇਉ ਕਹਤਾ ਹੈ, ਜੁ ਇਨ੍ਹਾ ਇੰਦ੍ਰੀਆ ਕੇ ਸੰਗਿ ਸੰਜੋਗਿ ਸੈਸਾਰ ਕਾ ਆਤਮਾ ਖਿਨੁ ਤੋਲਾ ਹੈ, ਖਿਨੁ ਮਾਸਾ ਹੈ, ਏਕ ਠਉਰ ਰਹਤਾ ਨਾਹੀ । ਤਬ ਬ੍ਰਹਮ ਕਉ ਕਹਾ ਪਾਵੈ ? ਤੋਲੇ ਮਾਸੇ ਕਾ ਅਰਥੁ—ਜਿ ਖਿਨੁ ਰਾਜਾ ਹੋਤਾ ਹੈ, ਖਿਨੁ ਰੰਕੁ ਹੋਇ ਬਹਤਾ ਹੈ" । ਤਬ ਓਹ ਪੰਡਿਤੁ ਅਰੁ ਨਗਰ ਕਾ ਮਹਾਜਨੁ, ਖਤ੍ਰੀ, ਬ੍ਰਾਹਮਣ, ਵੈਸ, ਸੂਦ ਜੁ ਉਹਾ ਬੈਠੇ ਥੇ, ਸੁ ਸਭਿ ਉਠਿ ਕਰਿ ਗੁਰੂ ਬਾਬਾ ਨਾਨਕੁ, ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਸਭ ਗੁਰੂ ਗੁਰੂ ਲਾਗੇ ਜਪਣੇ ।

॥ ਸਲੋਕੁ ॥

> ਆਤਮੁ ਬਾਲਕੁ ਜਗਤ ਕਾ, ਦੁਸਟਾ ਸੰਗਿ ਨਿਵਾਸੁ ॥
> ਦੁਸਟਾਂ ਕੇ ਸੰਗਿ ਸੁਖੁ ਨਹੀ, ਤਾਤੇ ਰਹਤ ਉਦਾਸੁ ॥
> ਕੋ ਵਿਰਲਾ ਜਨੁ ਬਿਨ ਕਾਮਨਾ, ਭੋਗਤੁ ਭੋਗ ਬਿਲਾਸੁ ॥
> ਜਿਵ ਦਧਿ ਨਦ ਕੋ ਚਾਹਤਾ ਨਹੀ, ਨਦ ਕੀ ਪੂਰੇ ਆਸ ॥
> ਸੋ ਜਨੁ ਹਰਿ ਪਰਤਖਿ ਹੈ, ਜਨ ਨਾਨਕੁ ਤਾਕਾ ਦਾਸੁ ॥ ੧ ॥

ਬੋਲਹੁ ਭਾਈ ਵਾਹਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿਗੁਰੂ, ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੮ ॥ ੨੬੬ ॥ ੨੬੬ ॥

---

[1]ਸੋਨਾ । [2]ਮਨ ਦਾ ਵਾਸਾ ਉਨ੍ਹਾਂ ਨਾਲ ਹੈ ਜੋ ਕਹਿਆ ਸੁਣਦੇ ਨਹੀ ਤੇ ਖਾਧਾ ਹੋਇਆ ਮੰਨਦੇ ਨਹੀਂ, ਭਾਵ ਕ੍ਰਿਤਘਣ ਹਨ । [3]ਇਹ ਮਨ ਘੜੀ ਵਿਚ ਤੋਲਾ ਤੇ ਘੜੀ ਵਿਚ ਮਾਸਾ ਹੋ ਜਾਂਦਾ ਹੈ । [4]ਜਿਨ੍ਹਾਂ ਦਾ ਵੱਸ ਵਿਚ ਕਰਨਾ ਔਖਾ ਹੈ ।

# ਭੇਖੀ ਗੁਰੂ ਤਾਰ ਨਹੀਂ ਸਕਦਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਹੋਈ ਜਿ ਉਸਿ ਨਗਰ ਮਹਿ ਪਾਚਿ ਦਿਨ ਗੁਰੂ ਬਾਬਾ ਨਾਨਕੁ ਜੀ ਉਨ ਲੋਗਨ ਕੇ ਹੇਤਿ[1] ਕਰਿ ਕਰਿ ਰਹੇ । ਫੇਰਿ ਉਹਾਂ ਤੇ ਉਠੇ, ਕਰਤਾਰ ਪੁਰਿ ਆਏ । ਤਬ ਦਿਨ ਕੇਤੇ ਕੁ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਅਪਨੇ ਆਸ੍ਰਮ ਮਹਿ ਬੈਠਾ ਹੈ, ਪਾਸਿ ਮਰਦਾਨਾ ਰਬਾਬੀ-ਸਬਦ ਕਾ ਉਚਾਰੁ ਕਰਤਾ ਹੈ, ਅਉਰੁ ਸਿਖ ਸੰਗਤਿ ਲੋਗ ਭੀ ਪਾਸਿ ਬੈਠੇ ਹੈਂ । ਅਰੁ ਇਕਿ ਤੀਨਿ ਚਾਰਿ ਫਕੀਰ ਖੁਦਾਇ ਦੇ ਨਾਵ ਦੇ ਤਲਬਦਾਰੁ[2] ਆਇ ਨਿਕਲੇ । ਗੁਰੂ ਬਾਬੇ ਨਾਨਕ ਜੀ ਕਉ ਆਇ ਮੁਜਰਾ[3] ਕੀਆ । ਦੁਆਇ ਕਹਿ ਕੈ, ਸਲਾਮੁ ਕੀਆ ਅਰੁ ਖਲੇ ਹੋਇ ਰਹੇ । ਤਬ ਗੁਰੂ ਬਾਬੇ ਉਨ੍ ਕੋ ਸਬਦ ਕਾ ਉਤਰ ਜਬਾਬੁ ਦੇ ਕਰਿ, ਆਦਰ ਸਾਥਿ ਅਪਨੇ ਪਾਸਿ ਲੇ ਬੈਠਾਏ । ਅਰੁ ਖੈਰਿ ਸਲਾਹ ਪੂਛੀ ਜਿ ਮੀਆ ਜੀ । ਖੈਰਿ ਖੂਬੀ ਹੈ ? ਜਉਕੁ ਹੈ'' ? ਤਬ ਉਨਹੁ ਕਹਿਆ ਜਿ, ''ਹਾਂ ਜੀ ! ਤੁਸਾਡੇ ਦੀਦਾਰ ਡਿਠੇ ਸਭੇ ਖੂਬੀਆ ਹੋਇਆ ਅਤੇ ਸਭੇ ਜਉਕ ਹਾਸਲ ਹੋਏ । ਅਸੀ ਜੀਵੇ ਜੀ । ਨਿਹਾਲੁ ਹੋਏ ਜਿ ਤੇਰਾ ਦੀਦਾਰੁ ਹੋਆ । ਗੁਰੂ ਬਾਬੇ ਕਹਿਆ ਜਿ, ਜੀ, ਦੀਦਾਰੁ ਤੁਸਾਡਾ ਹੀ ਹੈ । ਤੁਸੀ ਅਜੁ ਬੰਦ ਨਿਵਾਜੀ ਕੀਤੀ, ਮਿਹਰ ਕੀਤੀ, ਭਲੀ ਹੋਈ, ਖੁਦਾਇ ਤੁਸੀ ਆਂਦੇ, ਅਸਾਡੇ ਭਾਗ ਹੋਏ ਜੀ'' । ਤਬ ਜਦਿ ਘੜੀਆਂ ਦੁਇ ਇਕ ਗੁਦਸਤ[4] ਹੋਈਆਂ, ਤਬ ਓਹਿ ਫਕੀਰ ਬੋਲਿ ਉਠੇ ਜਿ, ''ਏ ਨਾਨਕ ਦਰਵੇਸ ! ਅਜੁ ਇਸਿ ਜਮਾਨੇ ਵਿਚਿ ਖੁਦਾਇ ਤੁਧ ਵਡੀ ਬਰਕਤਿ ਰਖੀ ਹੈ । ਤੂ ਅਜਬੁ ਕੋਈ ਖੁਦਾਇ ਪੈਦਾ ਕੀਤਾ ਹੈਂ । ਤੂ ਜਿ ਹੈਂ, ਸੁ ਖੁਦਾਇ ਦਾ ਖਾਲਸਾ ਹੈਂ ਅਤੇ ਤੂ ਖੁਦਾਇ ਦੇ ਸਿਰਰ[5] ਦਾ ਵਾਕਫੁ ਹੈਂ । ਤੈਥੇ ਹਿੰਦੂ ਮੁਸਲਮਾਨ ਦੀ ਨਿਸਾ[6] ਹੋਂਦੀ ਹੈ ਜੀ । ਇਕ ਅਸਾਡੇ ਜੀ, ਕਿਛੁ ਅਰਜੁ ਕਰਣੇ ਦੀ ਹੈ ਅਤੇ ਤੇਰੀ ਅਜਮਤਿ[7] ਦੇਖਿ ਕੇ ਕਹਿ ਨਾਹੀ ਸਕਦੇ, ਪਰੁ ਜੇ ਤੂ ਮਿਹਰਵਾਨੁ ਹੋਇ ਕੈ ਫੁਰਮਾਵਹਿ ਤਾਂ ਅਸੀ ਅਰਜੁ ਕਰਹਿ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਾਹ ਜੀ ! ਅਸੀ ਫਕੀਰਾਂ ਦੇ ਪਾਇ[8] ਖਾਕ ਆਹੇ । ਤੁਸਾਂ ਕਿਛੁ ਮੁਲਾਹਜਾ ਖਾਤਰਿ ਉਪਰਿ ਨਾਹੀ ਲੈ ਆਵਣਾ । ਜਿ ਕਿਛੁ ਕਹਣਾ ਪੁਛਣਾ ਹੋਵੈ, ਸੁ ਨਿਸੰਗਿ ਪੁਛਣਾ । ਅਸਾਂ ਤੁਸਾਂ ਵਿਚਿ ਨਿਫਾਕੁ ਕੋਈ ਨਾਹੀ, ਸਾਕੁ ਖੁਦਾਇ ਦਾ ਹੈ'' । ਤਬ ਜਦਿ ਇਸਿ ਭਾਂਤਿ ਗੁਰੂ ਬਾਬੇ ਉਨ੍ਹਾ ਦੀ ਨਿਸਾ[9] ਕੀਤੀ ਤਾਂ ਓਇ ਖੁਸਹਾਲੁ[10] ਹੋਏ । ਤਬ ਉਨ੍ਹਾ ਕਹਿਆ ਜਿ, ''ਜੀ, ਇਕਿ ਜਿ ਪੀਰ ਹੋਇ ਬੈਠੇ ਹੈਨਿ੍ ਅਰੁ ਖਲਕ ਖੁਦਾਇ ਦੀ ਕੋਉ ਕੂਠੀਆਂ ਬਾਤਾਂ ਕਹਿ ਕਹਿ ਉਪਦੇਸੁ ਕਰਿ ਕਰਿ ਸੁਨਾਵਤੇ ਹੈਂ, ਅਰੁ ਖਲਕ ਉਨ੍ ਕੀਆਂ ਬਾਤਾਂ ਅਰੁ ਸਾਖੀਆ ਊਪਰਿ ਰੀਝਤੀ[11] ਹੈ, ਅਰੁ ਰੀਝਿ ਕਰਿ ਉਨ੍ ਕੇ ਮੁਰੀਦ ਹੋਤੇ ਹੈਂ, ਅਰੁ ਭਲੀਆਂ ਭਲੀਆਂ ਵਸਤੂ ਜਹਾਨ ਕੀਆਂ ਉਨ ਕਉ ਸਰੀਨੀ ਆਨਿ ਚੜਾਵਤੇ, ਅਰੁ ਓਹਿ ਪੀਰ ਲੈ ਲੈ ਖਾਤੇ ਹੈਂ, ਅਰੁ ਖੁਦਾਇ ਕੇ ਰਾਹ ਉਪਰਿ ਨ ਪੀਰ ਹੀ ਚਲਤੇ ਹੈਂ, ਨ ਓਇ ਮੁਰੀਦ ਹੀ ਚਲਤੇ ਹੈਂ, ਸੁ ਦਿਖਾ ਜੀ, ਉਨ੍ ਕੀ ਕਿਉ ਕਰਿ ਬਾਤ ਹੈ ? ਜਿਵ ਹੈ ਤਿਵ ਕਹੀਐ ਜੀ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਕੂੜੁ[12] ਬੋਲਿ ਮੁਰਦਾਰੁ[13] ਖਾਇ ॥
ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ[14] ॥
ਨਾਨਕ ਐਸਾ[15] ਆਗੂ ਜਾਪੈ ॥ ੧ ॥

---

[1]ਪਿਆਰ । [2]ਚਾਹਣੇ ਵਾਲੇ । [3]ਪ੍ਰਣਾਮ । [4]ਗੁਜ਼ਰੀਆਂ । [5]ਗੁਪਤ ਭੇਦ । [6]ਤਸੱਲੀ ।
[7]ਪ੍ਰਤਾਪ, ਵਡਿਆਈ । [8]ਚਰਨ ਧੂੜ । [9]ਤਸੱਲੀ । [10]ਪਰਸੰਨ । [11]ਪਰਸੰਨ ਹੁੰਦੀ ਹੈ ।
[12]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੧੪੦ ਮ: ੧ ਵਾਰ ਮਾਝ । [13]ਹਰਾਮ । [14]ਠਗਾਉਂਦਾ ਹੈ ਸਾਥ ਨੂੰ ।
[15]ਪੋਥੀ ਵਿਚ ''ਏਹਾ'' ਹੈ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੀਆ ਖੁਦਾਇ ਦਿਅਹੁ ਪਿਆਰਿਅਹੁ ! ਓਨ੍ਹਾ ਐਸਿਆਂ ਪੀਰਾਂ ਕੇ ਪਾਸਿ ਜੁ ਮੁਰੀਦ ਦੁਨੀਆ ਕੀਆਂ ਭਲੀਆਂ ਵਸਤੂ ਆਣਿ ਚੜਾਵਤੇ ਹੈਂ, ਸੁ ਓਹ ਸਗੀਨੀ ਉਨਾ ਪੀਰਾ ਕਉ ਖਾਣੀ ਹਰਾਮੁ ਮੁਰਦਾਰੁ ਹੈ। ਕਿਉ ਜਿ ਆਪਿ ਕਮਾਵਤੇ ਨਾਹੀ ਅਰੁ ਕੂੜੁ ਬੋਲਿ ਬੋਲਿ ਮੁਰਦਾਰਉ ਖਾਤੇ ਹੈਂ ! ਅਰੁ ਸਗੀਨੀ ਲੇਣ ਕੇ ਤਮੇ ਕੀ ਬਦਲੇ ਅਵਰਾ ਕਉ ਸਮਝਾਵਣ ਜਾਤੇ ਹੈਂ। ਆਪਿ ਸਮਝਤੇ ਨਾਹੀ । ਸੁ ਓਇ ਪੀਰ ਭੀ, ਮੁਰੀਦ ਭੀ, ਗੁਰੂ ਭੀ, ਅਰੁ ਸਿਖ ਭੀ, ਖੁਦਾਇ ਕੇ ਰਾਹ ਮਹਿ ਮੁਹਿ[1] ਲੀਏ ਹੈਂ । ਅਰੁ ਉਨ੍ਹ ਕੇ ਸਿਖ, ਜੋ ਸਾਥਿ ਚਲਤੇ ਹੈਂ, ਸਾਥੀ ਸੰਗੀ, ਸੇ ਭੀ ਮੁਹਿ ਮੁਹਿ ਲੀਜੀਅਹਿਗੇ. । ਐਸੇ ਓਇ ਖਲਕ ਕਉ ਖੁਦਾਇ ਕੇ ਰਾਹ ਕੇ ਆਗੂ ਹੈਂ"। ਤਬ ਉਨਹੁ ਦਰਵੇਸਹੁ[2] ਕਹਿਆ ਜਿ, "ਜੀ, ਹੁਣ ਤਾਂ ਏਸੁ ਜਹਾਨ ਵਿਚਿ ਪੀਰ ਮੁਰੀਦ ਜੋ ਦਿਸਿ ਆਵਦੇ ਹੈਨਿ, ਸੁ ਤਿਨ੍ਹਾ ਦਾ ਏਹੋ ਹੀ ਰੂਪੁ ਦਿਸਿ ਆਵਦਾ ਹੈ। ਸੁ ਤਿਨਾ ਦੀ ਗਲ ਤੁਸੀ ਇਉ ਫੁਰਮਾਵਦੇ ਹਹੁ ਜੀ । ਅਤੇ ਹੋਰ ਜਿ ਕੋਈ ਪੀਰ ਮੁਰੀਦ ਹੈਨਿ ਅਤੇ ਪੀਰੀ ਮੁਰੀਦੀ ਦਾ ਪੈਂਡਾ ਕੋਈ ਹੋਰੁ ਹੈ, ਸੁ ਅਸੀ ਨਾਹੀ ਜਾਣਦੇ ਜੀ। ਤੁਸਾ ਨੋ ਖੁਦਾਇ ਦੀ ਦਿਤਿ ਸਭ ਖਬਰ ਹੈ ਜੀ । ਸੁ ਹੋਰ ਜੋ ਕੋਈ ਪੀਰੀ ਮੁਰੀਦੀ ਦਾ ਪੈਂਡਾ ਹੈ, ਜਿਤੁ ਖੁਦਾਇ ਖੁਸਿ ਹੋਂਦਾ ਹੈ ਅਤੇ ਦੋਜਕਿ ਨਾਹੀ ਜਾਈਦਾ, ਸੋ ਭੀ ਅਸਾਂ ਨੋ ਖੁਦਾਇ ਦੇ ਵਾਸਤੇ ਸੁਣਾਈਐ । ਅਸੀ ਏਸੁ ਗਲ ਦੇ ਤਲਬਦਾਰ ਆਹੇ. ਤੈਨੋ ਸਬਾਬੁ[3] ਹੋਸੀ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੀਆ ਜੀ ! ਪੀਰੀ ਮੁਰੀਦੀ ਦਾ ਪੈਂਡਾ ਏਹੁ ਹੈ, ਜਿ ਜੇ ਤਾ ਪੀਰੁ ਕਿਸੇ ਨੋ ਖੁਦਾਇ ਦੇ ਰਾਹਿ ਪਾਇ, ਉਪਦੇਸੁ ਦੇ ਕਰਿ ਖੁਦਾਇ ਦਾ ਅਸਨਾਉ[4] ਕਰੈ, ਅਤੇ ਮੁਰੀਦ ਪਾਸੋਂ ਤਮਾ[5] ਤਵਕਾ[6] ਕਿਛੁ ਨ ਕਰੇ, ਤਾਂ ਉਸਿ ਪੀਰ ਉਪਰਿ ਖੁਦਾਇ ਬਹੁਤੁ ਰਾਜੀ ਹੋਂਦਾ ਹੈ ਅਤੇ ਮੁਰੀਦੁ ਭੀ ਮੁਰਾਦ ਪਹੁਚਦਾ ਹੈ, ਅਤੇ ਉਸੁ ਪੀਰ ਨੋ ਸਬਾਬੁ ਹੋਂਦਾ ਹੈ, ਕਿਉ ਜਿ ਬੰਦਾ ਖੁਦਾਇ ਦਾ ਖੁਦਾਇ ਤੇ ਭੁਲਾ ਜਾਂਦਾ ਖੁਦਾਇ ਨਾਲਿ ਵਾਸੁਲੁ[7] ਕਰਿ ਦਿਤੋ ਸੁ, ਤਾਂ ਏਸੁ ਬਰਾਬਰਿ ਹੋਰੁ ਸਬਾਬੁ ਕੋਈ ਨਾਹੀ । ਅਤੇ ਹੋਰੁ ਵਿਚਿ ਲਾਲਚ ਦਾ ਮਕਸੂਦੁ[8] ਕੋਈ ਨ ਕੀਤੋ ਸੁ, ਤਾਂ ਮੀਆ ਏਹ ਜਿ ਗਲ ਹੈ, ਸੁ ਵਾਹ ਵਾਹ ਹੈ, ਅਵਲਿ ਹੈ, ਭਲੀ ਤੇ ਭਲੀ ਹੈ। ਅਤੇ ਦੂਜੀ ਭੀ ਏਹ ਹੈ, ਜਿ, ਜੇ ਤਾ ਪੀਰੁ ਮੁਰੀਦ ਨੋ ਖੁਦਾਇ ਦੇ ਰਾਹਿ ਪਾਏਂ ਅਤੇ ਕਿਛੁ ਓਸ ਮੁਰੀਦ ਤੇ ਸੇਵਾ ਕਰਾਏ, ਮਾਇਆ ਦੀ, ਕੇ ਟਹਲ ਦੀ ਤਾਂ ਭੀ ਐਬੁ ਨਾਹੀ, ਕਿਉ ਜਿ ਪੀਰੁ ਓਸ ਨੋ ਬਹੁਤੁ ਦਾਨੁ ਕੀਤਾ ਹੈ। ਜਿ ਖੁਦਾਇ ਦੇ ਰਾਹਿ ਘਤਿਆ ਹੈ, ਖੁਦਾਇ ਨੋ ਮਿਲਾਇਆ ਹੈ, ਤਾਂ ਪੀਰ ਨੋ ਲੈਣਾ ਭੀ ਵਾਜਬੁ ਹੈ। ਮੀਆ ਜੀ ! ਜੋ ਭਾੜਾ ਲੈ ਮਲਾਹੁ, ਬੇੜੀ ਉਪਰਿ ਚਾੜਿ ਕੇ ਦਰੀਆਵ ਤੇ ਪਾਰਿ ਪਾਇਆ ਹੈ, ਭਾੜੇ ਦਾ ਭੀ ਦੋਖੁ ਕੋਈ ਨਾਹੀ। ਪਰੁ ਮੀਆ ਜੀ ! ਵਡਾ ਜੁ ਐਬੁ ਹੈ, ਸੁ ਏਹੁ ਹੈ ਜੁ ਤਮਾ ਕਰਣਾ ਮੁਰੀਦ ਪਾਸੋ, ਦੁਨੀਆ ਭੀ ਉਪਦੇਸਿ ਕਰਿ ਲੈਣੀ, ਅਤੇ ਖਿਜਮਤਿ ਭੀ ਕਰਾਵਣੀ, ਅਤੇ ਖੁਦਾਇ ਦੇ ਰਾਹ ਦੀ ਕਿਛੁ ਖਬਰਿ ਹੀ ਮੀਆ ਜੀ, ਜਾ ਲੈ ਕੇ ਮਾਇਆ ਓਸ ਦੀ ਅਤੇ ਖੁਦਾਇ ਨੋ ਮਿਲਾਇ ਨ ਸਕੀ, ਤਾ ਏਹੋ ਹਰਾਮੁ ਮੁਰਦਾਰੁ ਹੈ, ਜਿ ਕੂੜਿ ਬੋਲਿ ਕੈ ਠਗਿ ਲੈਣਾ ਅਤੇ ਖਾਣਾ" । ਤਬ ਓਨ੍ਹਾਂ ਫਕੀਰਾ ਬੇਨਤੀ ਕੀਤੀ ਜਿ, "ਜੀ, ਜਾ ਓਇ ਐਸੇ ਆਗੂ ਹੈ, ਤਾਂ ਖਲਕ ਖੁਦਾਇ ਕੀ ਓਨਾ ਤੇ ਕੁਲਹ[9] ਕਿਉ ਲੇਤੀ ਹੈ ਅਰੁ ਓਇ ਕਿਸੁ ਭਰੋਸੇ ਉਪਰਿ ਖਲਕ ਕਉ ਮੁਰੀਦ ਕਰਤੇ ਹੈ ? ਏਹ ਬਾਤ ਜਿਉ ਹੈ, ਤਿਉ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥
ਕੁਲਾਹਾਂ[10] ਦੇਂਦੇ ਬਾਵਲੇ[11] ਲੈਂਦੇ ਵਡੇ ਨਿਲਜ[12] ॥
ਚੂਹਾ[13] ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥ ੧ ॥ ੨ ॥

---

[1] ਠੱਗੇ ਜਾਣਾ, ਲੁੱਟੇ ਜਾਣਾ । [2] ਫਕੀਰਾਂ ਨੇ । [3] ਭਲਾਈ, ਨੇਕੀ, ਪੁੰਨ । [4] ਮਿੱਤਰਤਾ, ਪ੍ਰੇਮ, ਪਿਆਰ । [5] ਲਾਲਚ । [6] ਆਸ, ਉਮੇਦ । [7] ਮਿਲਾਪ । [8] ਮਨੋਰਥ । [9] ਕੁੱਲੇ ( ਟੋਪੀ ਸੇਹਲੀ ) । [10] ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੮੬, ਵਾਰ ਮਲਾਰ ਮ: ੧ । [11] ਝੱਲੇ, ਪੋਥੀ ਵਿਚ ਇਹ ਤੁਕ ਇਸ ਤਰ੍ਹਾਂ ਹੈ "ਕੁਲਹਾ ਲੈਂਦੇ ਬਾਵਲੇ ਦੇਂਦੇ ਖਰੇ ਨਿਲੱਜ" । [12] ਬੇਸ਼ਰਮ । [13] ਚੂਹਾ ਆਪ ਤਾਂ ਖੁਡੋਂ ਵਿਚ ਸਮਾਂਦਾ ਨ ਹੋਵੇ, ਪਰ ਨਾਲ ਲੱਕ ਦੇ ਛੱਜ ਬੰਨ੍ਹ ਲਵੇ ਭਾਵ ਸੰਸਾਰੀ ਗੁਰੂ ਆਪ ਤਾਂ ਤਰਨ ਜੋਗੇ ਨਾਹੀ, ਪਰ ਹੋਰਨਾਂ ਨੂੰ ਤਾਰਨ ਦਾ ਬੀੜਾ ਚੁਕ ਲੈਂਦੇ ਹਨ ।

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬੰਦਿਅਹੁ ਖੁਦਾਇ ਦਿਅਹੁ ! ਓਹਿ ਜਿ ਏਨ੍ਹਾ ਪੀਰਾ ਪਾਸਿ ਆਇ ਮੁਰੀਦ ਹੋਤੇ ਹੈਂ ਅਰੁ ਕੁਲਹਾ ਪੀਰਾਂ ਤੇ ਲੇਤੇ ਹੈਂ, ਸੇ ਖੁਦਾਇ ਕੀ ਬਾਤ ਕੋ ਸਮਝਤੇ ਮੂਲਿ ਨਾਹੀ, ਓਇ ਮੂਰਖ ਗਵਾਰ ਹੈ । ਖੁਦਾਇ ਕਾ ਭੇਖੁ ਜਾਨਿ ਕਰਿ ਓਨ੍ਹਾ ਕੇ ਆਇ ਮਰੀਦ ਹੋਤੇ ਹੈਂ, ਏਹ ਗਲ ਸਮਝਿ ਸਕਤੇ ਨਾਹੀ ਜਿ ਏਹਿ ਖੁਦਾਇ ਨਾਲਿ ਵਾਸੁਲੁ ਹੈਂ ਕਿ ਕਚੇ ਹੈਂ । ਅਰੁ ਓਇ ਜਿ ਪੀਰ ਇਨ੍ਹ ਕੌ ਮੁਰੀਦ ਕਰਤੇ ਹੈਂ, ਸੁ ਓਇ ਆਪਸ ਕਉ ਭਲਾ ਚੰਗਾ ਜਾਣਤੇ ਹੈਂ, ਜਿ ਹਮ ਕਉ ਖੁਦਾਇ ਸਾਥਿ ਲੈਣਾ ਦੇਣਾ ਕਿਛੁ ਨਾਹੀ । ਓਹਿ ਭਮੇ ਕੇ ਮਾਰੇ ਮੁਰੀਦਾ ਕਉ ਕੁਲਹਾ ਦੇਤੇ ਹੈਂ । ਸੁ ਉਨ੍ਹਾ ਪਾਸਿ ਲਜ ਨਾਹੀ, ਓਇ ਖਰੇ ਹੀ ਨਿਲਜ ਹੈ, ਜਿ ਜਾਣਿ ਬੂਝਿ ਕਰਿ ਦਾੜ੍ਹੀਆਂ ਨਿਗਲਤੇ[1] ਹੈ। ਸੁਤੇ ਹੈ ਸੁਤੇ, ਜਾਣੀਤਾ ਹੈ ਕਿ ਨਾ, ਜਿ ਨਿਕਲਤੀਆਂ ਹੋਈਆਂ ਦੁਖੁ ਦੇਵਹਿ ਗੀਆਂ, ਜੈਸੇ ਭੀੜੀ ਖਡ ਮਹਿ ਚੂਹਾ ਵੜਿ ਸਕਤਾ ਨਾਹੀ ਅਰੁ ਆਪਣੀ ਤ੍ਰਿਕਲਿ[2] ਛਜੁ ਬੰਨ੍ਹਿ ਕੈ ਖੁਡ ਵਿਚਿ ਛਜ ਕਉ ਲੈ ਗੈਆ ਚਾਹਤਾ ਹੈ, ਸੁ ਕਹਾ ਜਾਣਾ ਪਾਵਤਾ ਹੈ ? ਸੁ ਤੈਸੇ ਹੀ ਜੋ ਪੀਰ ਆਪਿ ਖੁਦਾਇ ਕੇ ਰਾਹ ਕੇ ਮਹਰਮ[3] ਨਾਹੀ, ਸੇ ਮੁਰੀਦਾਂ ਕਉ ਕਹਾ ਪਹੁਚਾਵਹਿਗੇ ? ਬਾਬਾ ਫਕੀਰਹੁ ਖੁਦਾਇ ਕਿਅਹੁ ! ਏਹ ਬਾਤ ਹੈ" । ਤਬ ਉਨ੍ਹਹੁ ਫਕੀਰਹੁ ਕਹਿਆ ਜਿ, "ਏ ਨਾਨਕ ਦਰਵੇਸ ! ਤੂ ਖੁਦਾਇ ਨਾਲਿ ਭੀ ਸਚਾ ਹੈਂ ਅਰੁ ਖਲਕ ਕੇ ਸਾਥਿ ਭੀ ਸਚਾ ਹੈਂ। ਤੈ ਪਰਵਾਹ ਕਿਸੀ ਕੀ ਨਾਹੀ ਪੜੀ। ਤੂ ਸਚਾ ਫਕੀਰੁ ਹਹਿ" । ਤਬ ਓਇ ਫਕੀਰ ਬਹੁਤੁ ਰਜਾਮੰਦ ਭਏ ਅਰੁ ਬਹੁਤੁ ਸਿਫਤਿ ਗੁਰੂ ਬਾਬੇ ਜੀ ਕੀ ਲੇ ਉਠੇ, ਅਰੁ ਪੈਰਾਂ ਊਪਰਿ ਹਥੁ ਰਖਿ ਕੈ ਵਿਦਾ ਹੋਏ। ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ । ਪੂਰਾ ਪੀਰ, ਪੂਰਾ ਗੁਰੂ, ਜਿਸ ਸਿਖ ਮੁਰੀਦ ਕਉ ਕਿਰਪਾ ਕਰੈ, ਤਿਸ ਕੀ ਬੇੜੀ ਪਾਰਿ ।

॥ ਸਲੋਕੁ ॥

ਗੁਨਹ[4] ਆਫੂ[5] ਸਚੁ ਨਾਮੁ ਹੈ, ਭੇਖੀ[6] ਕੀ ਨਹੀ ਜਾਇ ॥
ਪਾਪੀ ਮਨਿ ਆਧੀਨੁ[7] ਹੋਇ, ਭੇਖੀ ਨ ਪਛੁਤਾਇ ॥
ਕੇਤੇ ਪਾਪੀ ਤਰਿ ਗਏ, ਭੇਖੀ ਦੋਜਕਿ ਪਾਇ ॥
ਜੇ ਮਨੁ ਅਪਨਾ ਵਸਿ ਨਹੀ, ਤਾ ਕਿਉ ਗੁਰੂ ਪੀਰੁ ਕਹਾਇ ॥
ਦਾਸ ਨਾਨਕੁ ਭੇਖੀ ਤਿਆਗਿ ਕੈ, ਸਿਮਰਹੁ ਏਕੁ ਖੁਦਾਇ ॥ ੧ ॥

ਬੋਲਹੁ ਵਾਹਗੁਰੂ ! ਗੁਰੂ, ਗੁਰੂ, ਗੁਰੂ, ਗੁਰੂ ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੯ ॥ ੨੬੭ ॥ ੨੬੭ ॥

---

[1]ਖਾ ਜਾਣਾ, ਭੋਜਨ ਕਰਨਾ । [2]ਲੱਕ । [3]ਭੇਤੀ, ਗੁਪਤ ਭੇਤ ਦਾ ਜਾਣੂ । [4]ਪਾਪ ।
[5]ਮਾਫ਼ ਕਰ ਦੇਣਾ ਜਾਂ ਮਾਫ਼ ਹੋ ਜਾਣਾ । [6]ਭੇਖ ਧਾਰੀ, ਪਖੰਡੀ । [7]ਨਿਮਰਤਾ ਵਿਚ ਆਉਣਾ ।

# ਰਸਾਂ ਵਿਚ ਮਤਿਆਂ ਨੂੰ ਪਰਮੇਸ਼ਰ ਵਿਸਰ ਜਾਂਦਾ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਏਕ ਦਿਨਿ ਐਸੀ ਪਰਮੇਸੁਰ ਕੀ ਆਗਿਆ ਭਈ ਜਿ ਗੁਰੂ ਬਾਬਾ ਨਾਨਕ ਜੀ ਸਵੇਰੇ ਹੀ, ਜਿਉ ਘਰ ਤੇ ਬਾਹਰਿ ਨਿਕਲੇ, ਤਿਉ ਗਾਉ ਤੇ ਭੀ ਬਾਹਰਿ ਆਏ। ਸੁ ਜਿਉ ਇਵ ਹੀ ਸਹਜ ਸੁਭਾਇ ਕਰਿ ਬਾਹਰਿ ਨਿਕਲੇ, ਸੁ ਇਵ ਹੀ ਬਾਹਰ ਕਉ ਚਲਤੇ ਹੀ ਰਹੇ। ਤਬ ਚਲਤੇ ਚਲਤੇ ਕੋਸ ਪੰਜ ਸਤਿ ਆਇ ਨਿਕਲੇ। ਤਬ ਤਹਾਂ ਏਕੁ ਗਾਉ ਆਇਆ, ਪਰੁ ਵਡਾ ਗ੍ਰਾਉ[1]। ਤਹਾਂ ਛਤ੍ਰੀ, ਬ੍ਰਹਮਣ, ਜਟ, ਤੁਰਕ ਲੋਕ ਬਹੁਤੁ ਰਹਤੇ ਥੇ ਅਰੁ ਸਭ ਲੋਕ ਲਛਮੀ[2] ਕਰਿ ਕਰਿ ਸੁਖੀ ਥੇ। ਤਬ ਜਿਉ ਗੁਰੂ ਬਾਬਾ ਉਸ ਗਾਉ ਕੇ ਨਿਕਟਿ ਆਇ ਪ੍ਰਾਪਤਿ ਭੈਆ, ਤਿਨ ਲੋਕਹੁ ਪੈਛਾਨਿਆ। ਤਬ ਓਇ ਸਭ ਲੋਕ ਗੁਰੂ ਬਾਬੇ ਜੀ ਕੀ ਆਇ ਚਰਨੀ ਲਾਗੇ। ਤਬ ਓਹ ਪਹਿਲੇ ਹੀ ਜੁ ਗੁਰੂ ਬਾਬੇ ਕਉ ਖਤ੍ਰੀ ਮਿਲਿਆ ਥਾ, ਸੁ ਓਨਿ ਬੇਨਤੀ ਕੀਤੀ ਜਿ, "ਗੁਰਦੇਵ ਜੀ! ਬਲਿਹਾਰ ਜਾਉ। ਜੇ ਤੁਧਿ ਭਾਵੈ ਤਾਂ ਕ੍ਰਿਪਾ ਕਰਿ ਕਰਿ ਮੇਰਾ ਗ੍ਰਿਹੁ ਪਵਿਤ੍ਰ ਕੀਚੈ। ਤਬ ਗੁਰੂ ਬਾਬਾ ਦੇਆਵੰਤੁ, ਉਸ ਕੇ ਜਿ ਅੰਤਹਕਰਨ ਕਾ ਪ੍ਰੇਮ ਦੇਖਿਆ, ਸੁ ਕਹਿਆ ਜਿ, "ਭਲਾ ਪੁਰਖਾ! ਚਲੁ ਤੇਰੇ ਹੀ ਆਜੁ ਰਾਤਿ ਗੁਜਰਾਨਿ ਕਰਹਿਗੇ"। ਤਬ ਗੁਰੂ ਬਾਬਾ ਉਸ ਖਤ੍ਰੀ ਕੇ ਆਇ ਬੈਠਾ। ਉਨਿ ਬਹੁ ਭਾਤਿ ਕਰਿ ਕਰਿ ਵਿਛਾਵਨੇ ਕੀਏ ਅਰੁ ਲੋਕ ਬਹੁਤੁ ਆਇ ਏਕਠੇ ਹੋਇ। ਪਰਮੇਸੁਰ ਕੇ ਨਾਮ ਕੀ ਬਹੁਤੁ ਗੋਸਟਿ ਚਰਚਾ ਹੋਈ। ਤਬ ਤਿਸ ਦਿਨਿ ਚੰਦ ਰਾਤਿ ਕਾ ਦਿਨੁ ਥਾ। ਚੰਦ੍ਰਮਾ ਜੁ ਲੋਕਹ ਦੇਖਿਆ, ਸੁ ਫੇਰਿ ਸਭ ਲੋਕ ਗੁਰੂ ਬਾਬੇ ਜੀ ਕੀ ਆਇ ਚਰਨੀ ਲਾਗੇ ਅਰ ਛੋਟੇ ਛੋਟੇ ਜਿ ਮਾਨੁਖ ਥੇ ਸੁ ਬਡਿਅਹੁ ਕੀ ਚਰਨੀ ਲਾਗੇ। ਤਬ ਉਸੁ ਖਤ੍ਰੀ ਕੀ ਜਿ ਇਸਤ੍ਰੀ ਥੀ, ਸੁ ਬਡੇ ਠਾਕੁਰ ਲਛਮੀ ਪਾਤ੍ਰ ਕੇ ਘਰ ਕੀ ਬੇਟੀ ਥੀ, ਅਰੁ ਭਰਿ ਜੋਬਨ ਥੀ। ਅਰੁ ਮਾਇਆ ਕੇ ਮਦਿ ਕਰਿ ਕਰਿ ਗਹਰ ਗੰਭੀਰ ਥੀ। ਅਰੁ ਸਸੁ ਸਾਥਿ ਉਸ ਕੇ ਆਤਮੇ ਕਾ ਰੰਗੁ[3] ਨ ਥਾ। ਤਬ ਚੰਦੁ ਦੇਖਿ ਕਰਿ ਉਸ ਕਾ ਭਰਤਾ ਮਾਤਾ ਕੀ ਚਰਨੀ ਆਇ ਲਾਗਾ। ਤਬ ਮਾਤਾ ਉਸ ਕਉ ਆਗੇ ਤੇ ਅਸੀਰਵਾਦੁ ਦੀਆ। ਤਬ ਉਨਿ ਇਸਤ੍ਰੀ ਕਉ ਕਹਿਆ ਜਿ, "ਰੀ! ਤੂ ਉਠਿ ਜਾਇ ਕਰਿ ਸਸੁ ਕੀ ਚਰਨੀ ਲਾਗੁ, ਸੁਹੀ[4] ਕਰਿ। ਤਬ ਓਹ ਭਰਤੇ ਕੇ ਕਹਿਐ ਤਗਾਫਲੀ[5] ਕਰਿ ਰਹੀ, ਸੁਹੀ ਕਰੈ ਨਾਹੀ। ਤਬ ਭਰਤੇ ਉਸ ਕਉ ਫੇਰਿ ਕਹਿਆ ਜਿ, "ਰੀ! ਤੂ ਸਸੁ ਕਉ ਸੁਹੀ ਕਰਿ"। ਓਨਿ ਭੀ ਕਹਿਆ ਨ ਮਾਨਿਆ। ਜਿਵ ਜਿਵ ਵਾਰ ਵਾਰ ਭਰਤਾ ਉਸ ਕਉ ਕਹੈ ਅਰੁ ਓਹ ਕਹਿਆ ਨ ਮਾਨੈ, ਤਬ ਮਾਤਾ ਪੂਤ ਕਉ ਕਹਿਆ ਜਿ, "ਰੇ ਪੂਤ! ਤੂ ਇਸ ਕਉ ਕਿਛੁ ਨ ਕਹੁ। ਇਸ ਕਉ ਅਸਥਨਾਂ[6] ਕਾ ਭਾਰੁ ਹੈ। ਏਹ ਸੁਹੀ ਕਰਿ ਸਕਤੀ ਨਾਹੀ"। ਤਬ ਏਹ ਬਾਤ ਗੁਰੂ ਬਾਬੇ ਨਾਨਕ ਜੀ ਸੁਨੀ। ਤਬ ਤਿਤੁ ਪ੍ਰਸਥਾਇ ਮਨਸਾ ਪਰਥੰਧੀ ਬਾਨੀ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ :—

॥ ਸਲੋਕੁ ॥

[7]ਉਤੰਗੀ[8] ਪੈਓਹਰੀ[9] ਗਹਿਰੀ[10] ਗੰਭੀਰੀ ॥
ਸਸੁੜਿ[11] ਸੁਹੀਆ[12] ਕਿਉ ਕਰੀ ਨਿਵਣੁ ਨ ਜਾਇ ਥਣੀ ॥
ਗਚੁ[13] ਜਿ ਲਗਾ ਗਿੜਵੜੀ[14] ਸਖੀਏ ਧਉਲਹਰੀ ॥
ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥ ੧ ॥

---

[1]ਪਿੰਡ। [2]ਧਨ, ਦੌਲਤ। [3]ਪ੍ਰੇਮ। [4]ਨਮਸਕਾਰ। [5]ਗਫ਼ਲਤ, ਸੁਸਤੀ। [6]ਥਣ, ਛਾਤੀਆਂ। [7]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੪੧੦, ਸਲੋਕ ਵਾਰਾਂ ਤੇ ਵਧੀਕ ਮ: ੧। [8]ਉੱਚੇ ਅੰਗਾਂ ਵਾਲੀਏ, ਸਿਰ ਉਚਾ ਕਰਕੇ ਚਲਣ ਵਾਲੀਏ। [9]ਥਣਾਂ ਵਾਲੀਏ। [10]ਪਕੜ, ਗੰਭੀਰਤਾ ਸਿਖ। [11]ਸਸ ਨੂੰ। [12]ਨਮਸਕਾਰ। [13]ਚੂਨਾ। [14]ਪਹਾੜ ਜੇਡੇ ਉੱਚੇ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕੁ ਜੀ ਉਸਿ ਬਹੂ ਕਉ ਦੇਖਿ ਕਰਿ ਕਹਾ ਜਿ, "ਰੀ ! ਮੇਰੀ ਮਨਸਾ ! ਤੂ ਏਸੁ ਬਹੂ ਕੀ ਨਿਆਈ ਊਚੇ ਮਮਤ[1] ਕੇ, ਤੈਂ ਜਿ ਅਸਥਨ ਧਾਰੇ ਹੈਂ ਅਰੁ ਮਾਇਆ ਕੇ ਜਿ ਮਦਿ[2] ਕਰਿ ਕਰਿ, ਜਿ ਤੂ ਗਹਰ ਗੰਭੀਰ ਹੋਇ ਰਹੀ ਹੈਂ ਅਰੁ ਗੁਰਮਤਿ ਬੁਧਿ ਜਿ ਹੈ ਤੇਰੇ ਅੰਤਰਿ ਸਸੁ ਸੁ ਤੂ ਤਿਸ ਕਉ ਸੁਹੀ ਨਾਹੀ ਕਰਤੀ। ਮਮਤ ਕੇ ਅਸਥਨਾਂ ਕੇ ਭਾਰਿ ਤੂ ਨਿਵਿ ਨਾਹੀ ਸਕਤੀ। ਤੇਰਾ ਮੋਹੁ, ਗਚੁ ਜਿ ਲਾਗਾ ਹੈ ਮਾਇਆ ਕੇ ਰਸ ਭੋਗਾਂ ਸਾਥਿ ਅਰੁ ਤੈ ਆਪਣਾ ਆਪੁ ਊਚਾ ਕਰਿ ਸਮਝਿਆ ਹੈ, ਸੁ ਤੇਈ ਭਏ ਊਚੇ ਧਉਲਹਰ। ਅਰੁ ਅਪਣਾ ਆਪੁ ਥਾਪਣੇ ਸਾਥਿ ਮਾਇਆ ਕੇ ਰਸ ਭੋਗ ਭੋਗਣੇ ਸਾਥਿ ਤੇਰਾ ਜਿ ਮੋਹੁ ਗਚੁ ਲਾਗਾ ਹੈ, ਸੁ ਏਸੁ ਮਮਤਕੇ ਧਉਲਹਰ-ਮੈ ਅਨੇਕ ਜਾਤੇ ਦੇਖੇ ਹੈਂ। ਅਰੁ ਮਾਇਆ ਕੇ ਜਿ ਰਸ ਭੋਗ ਹੈਂ, ਸੇ ਭੀ ਮੈ ਜਾਤੇ ਦੇਖੇ ਹੈਂ, ਨਾਸੁ ਹੋਇ ਜਾਤੇ ਹੈਂ। ਅਰੀ ਮੇਰੀ ਮਨਸਾ ! ਤੂ ਕਾਹੇ ਕਉ ਗਰਬੁ ਕਰਤੀ ਹੈ। ਗੁਰ ਕੀ ਜੁ ਮਤਿ ਹੈ ਸਸੁ, ਤੂ ਤਿਸੁ ਕੀ ਚਰਨੀ ਲਾਗੁ। ਗੁਰਮਤਿ ਕਾ ਕਹਿਆ ਮਨੁ, ਤਾ ਤੂ ਸੁਖੀ ਭੀ ਹੋਵਹਿਗੀ ਅਰੁ ਸੁਹਾਗਨਿ ਭੀ ਹੋਵਹਿਗੀ" ! ਤਬ ਗੁਰੂ ਬਾਬੇ ਨਾਨਕ ਜੀ ਏਹ ਗੋਸਟ ਮਨਸਾ ਸਾਥਿ ਕਰੀ ਅਰੁ ਰਾਤ੍ਰਿ ਊਹਾ ਬਸੇ। ਸਵੇਰ ਹੋਈ ਤਉ ਊਹਾਂ ਤੇ ਬਹੁਤਿ ਸਹਜੇ ਹੀ ਅਪਨੇ ਆਸ੍ਰਮ ਕਉ ਆਇ ਪ੍ਰਾਪਤਿ ਭਏ। ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ, ਪੂਰਨ ਪੁਰਖੁ।

॥ ਸਲੋਕੁ ॥

ਮਮਤਾ ਬਿਨੁ ਮਨਸਾ ਸਾਧ ਕੀ, ਗਰਬ ਬਿਹੂਨੀ ਨਾਰਿ ॥
ਓਹੁ ਪਰਮ ਪੁਰਖੁ ਕਉ ਪਾਵਤੀ, ਓਹ ਰਾਵੈ ਸਹਜਿ ਭਤਾਰਿ[3] ॥
ਗੁਰਮਤਿ ਤੇ ਇਵ ਜਾਣਿਆ, ਦਾਸ ਨਾਨਕ ਕਹੈ ਬੀਚਾਰਿ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੦ ॥ ੨੬੮ ॥ ੨੬੮ ॥

---

# ਅਸਲ ਮਦ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਭਈ ਜਿ ਏਕ ਦਿਨਿ ਗੁਰੂ ਬਾਬੇ ਨਾਨਕ ਮਰਦਾਨੇ ਰਬਾਬੀ ਕਉ ਕਹਿਆ ਜਿ, 'ਮਰਦਾਨਿਆ ! ਰਬਾਬ ਲੈ, ਤੇ ਅਜੁ ਕਿਤੇ ਇਕੰਤਿ ਜਾਇ ਕੈ ਗੁਜਰਾਨ ਕਰ ਆਈਐ ਇਥੈ ਲੋਕ ਧਿਰ[4] ਧਿਰ ਦੇ ਆਇ ਝੁਥਦੇ[5] ਹੈਨਿ, ਸਬਦ ਨਾਲਿ ਪਰਚਣ ਦੇਂਦੇ ਨਾਹੀ। ਅਖੇ ਜੀ, ਭਲਾ। ਤਬ ਗੁਰੂ ਬਾਬਾ ਨਾਨਕੁ ਜੀ

---

[1]ਮੈਂ ਮੇਰੀ, ਹੰਕਾਰ। [2]ਮਸਤੀ, ਹੰਕਾਰ। [3]ਪਤੀ। [4]ਕਈ ਪਾਸਿਆਂ ਤੋਂ। [5]ਇਕੱਠੇ ਹੁੰਦੇ ਹਨ।

ਮਰਦਾਨੇ ਨੋ ਸਾਥਿ ਲੈ ਕੈ ਬਾਹਰਿ ਆਇਆ। ਤਬ ਕੋਹ ਇਕ ਦੀ ਵਿਥਿ ਗਿਰਾਵਹੁ[1] ਪਾਇ ਕੈ, ਇਕਤੁ ਕਿਨਾਰੇ ਦਰੀਆਵ ਤੇ ਨੇੜੇ ਭਲੀ ਠਉੜ ਦੇਖਿ ਕੈ, ਰੁਖ ਭੀ ਥੇ ਤਹਾ, ਗੁਰੂ ਬਾਬਾ ਜੀ ਬੈਠਿ ਗਇਆ। ਅਰੁ ਮਰਦਾਨੇ ਨੋ ਆਗਿਆ ਹੋਈ, ਜੁ ਰਬਾਬੁ ਸਾਜਿ[2] ਕਰਿ ਅਤੇ ਉਚੇ ਸੁਰਿ ਹੋਇ ਕੈ ਸਬਦੁ ਉਚਾਰੁ ਕਰਿ''। ਤਬ ਮਰਦਾਨੇ ਰਬਾਬੁ ਸਾਜਿ ਕੀਤਾ, ਰਾਗੁ ਆਲਾਪਿਆ। ਸਿਰੀ ਰਾਗੁ ਮਰਦਾਨਾ ਲਗਾ ਗਾਵਣੇ। ਸੁ ਮਰਦਾਨੇ ਉਪਰਿ ਗੁਰੂ ਬਾਬੇ ਦੀ ਖੁਸੀ ਸੀ। ਜਾਂ ਮਰਦਾਨਾ ਗਾਵਦਾ, ਤਾਂ ਰੰਗੁ[3] ਸਹਜੇ ਹੀ ਪਉਂਦਾ। ਤਬ ਬਾਬਾ ਬਹੁਤੁ ਰੰਗ ਦੇ ਘਰਿ ਹੋਆ। ਤਬ ਲੋਕ ਓਥੈ ਭੀ ਆਇ ਜੁੜਿ ਗਏ। ਤਬ ਜਦਿ ਮਰਦਾਨੇ ਬਹੁਤੁ ਸਬਦੁ ਗਾਵੈ, ਪਹਰੁ ਇਕੁ ਗੁਦਰਿਆ, ਤਬ ਸਬਦੁ ਕਾ ਭੋਗੁ ਪੈਆ। ਤਬ ਗੁਰੂ ਬਾਬਾ ਦੇਖੈ ਤਾਂ ਲੋਕ ਜੁੜੇ ਬੈਠੇ ਹੈਨਿ। ਤਬ ਗਿਆਨ ਕੀ ਚਰਚਾ ਲਗੀ ਹੋਵਣ। ਤਬ ਬਹੁਤੁ ਚਿਰ ਤਾਈ ਗਿਆਨ ਕੀ ਚਰਚਾ ਹੋਈ। ਤਬ ਇਤਨੇ ਬੀਚਿ ਕੋਈ ਸਾਧ ਜਨ, ਪੰਜ ਸਤ ਬਾਬੇ ਕੇ ਦਰਸਨ ਕੇ ਕਾਂਖੀ[4], ਗੁਰੂ ਬਾਬੇ ਕੇ ਘਰਿ ਆਏ। ਤਬ ਉਹਾਂ ਗੁਰੂ ਬਾਬਾ ਨ ਪਾਇਆ[5]। ਤਬ ਉਨਹੁ ਪੁਛਿਆ ਜਿ, ''ਜੀ, ਗੁਰੂ ਜੀ ਕਹਾਂ ਸਿਧਾਰੇ ਹੈਂ?'' ਤਬ ਸੇਵਕਹੁ ਕਹਿਆ ਜਿ, ''ਸਵੇਰ ਕੇ ਬਾਹਰ ਕੋ ਸਿਧਾਰੇ ਥੇ, ਪਰੁ ਸੁਧਿ[6] ਪਾਈ ਹੈ, ਜਿ ਦਰੀਆਉ ਊਪਰਿ ਬੈਠੇ ਹੈਂ। ਲੋਗ ਭੀ ਸਭ ਜਾਇ ਪ੍ਰਾਪਤਿ ਭਏ ਹੈਂ। ਤਹਾਂ ਹੀ ਬੈਠੇ ਹੈਂ''। ਤਬ ਓਥਿ ਸਾਧ ਭੀ ਉਹਾਂ ਹੀ ਕਉ ਉਠਿ ਚਲੇ। ਤਬ ਓਇ ਭੀ ਆਇ ਪ੍ਰਾਪਤਿ ਭਏ। ਤਬ ਦੇਖਹਿ, ਤਉ ਗੁਰੂ ਬਾਬਾ ਜੀ ਬੈਠਾ ਹੈ ਅਰੁ ਸਬਦ ਉਚਾਰੁ ਹੋਤਾ ਹੈ। ਤਬ ਓਇ ਆਇ ਨਿਕਟਿ ਭਏ ਤਬ ਉਨਹੁ ਨਮਸਕਾਰੁ ਕਰਿ ਰਾਮ ਰਾਮ ਕਰੀ, ਜਿ ਗੁਰਦੇਵ ਜੀ! ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਬਲਿਹਾਰ ਜਾਉ ਰਾਮ ਕੇ ਨਾਮੁ ਉਪਰਹੁ ਅਰੁ ਤੁਮ ਊਪਰਹੁ। ਆਵਹੁ ਜੀ, ਆਈਐ ਜੀ'। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਆਦਰੁ ਦੇ ਕੈ ਬੈਠਾਇਆ। ਤਬ ਉਨੁ ਸਾਥਿ ਭੀ ਬਹੁਤੁ ਕਿਛੁ ਗਿਆਨ ਕੀ ਚਰਚਾ ਭਈ। ਤਬ ਇਤਨੇ ਬੀਚਿ ਕੋਈ ਮਾਨੁਖ ਦਸ ਬਾਰਹ ਆਇ ਨਿਕਲੇ। ਸੁ ਇਨ ਕਉ ਬੈਠੇ ਦੇਖਿ ਕਰਿ ਓਇ ਸਕੁਚੇ[7]। ਓਇ ਦੂਰ ਜੈਸੇ ਜਾਇ ਬੈਠੇ। ਤਬ ਉਨ ਕੇ ਸਾਥਿ ਮਦ[8] ਕਾ ਬਾਸਨੁ[9] ਭਰਿਆ ਹੋਆ ਥਾ ਅਰੁ ਮਾਸ ਮੰਡੇ[10] ਭੀ ਥੇ। ਓਇ ਲਾਗੇ ਮਦਰਾ[11] ਪਾਨ[12] ਕਰਨੇ। ਤਿਸ ਪੀਛੇ ਮਾਸੁ ਕੋ ਅਹਾਰੁ[13] ਲਾਗੇ ਕਰਨੇ। ਤਬ ਮਸਤ ਹੋਏ ਲਾਗੇ ਬਾਵਰੀਆਂ[14] ਬਾਤਾਂ ਕਰਨੇ। ਕੋਈ ਕਿਸੀ ਕਾ ਪਗ ਉਤਾਰੇ; ਕੋਈ ਕਿਸੀ ਕਉ ਢਾਹਿ ਕਰਿ ਊਪਰਿ ਚੜਿ ਬੈਠੇ; ਕੋਈ ਉਠੀ ਨਾਚਣੇ ਲਾਗੇ; ਕੋਈ ਹਸੈ; ਕੋਈ ਕਿਸੀ ਕਉ ਮੁਖ ਤੇ ਐਲ[15] ਫੈਲ ਕਾਢੇ; ਕੋਈ ਬਕਬਾਦ[16] ਕੀਆ ਬਾਤਾਂ ਕਰੈ, ਸਭੇ ਹੀ ਬੇਸੁਧੇ[17] ਹੋਏ। ਓਇ ਜਿ ਸਾਧ ਗੁਰੂ ਬਾਬੇ ਪਾਸਿ ਬੈਠੇ ਥੇ, ਤਿਨਹੁ ਕਹਿਆ ਜਿ, ''ਦੇਖਹੁ! ਤਉ ਗੁਰੂ ਬਾਬਾ ਨਾਨਕ ਜੀ, ਏਹਿ ਲੋਕ ਜਿ ਮਦੁ ਪੀ ਪੀ ਅਰੁ ਫਜੀਹਤ[18] ਹੋਤੇ ਹੈਂ ਜੀ, ਇਨੁ ਕੀ ਅਕਲਿ ਮਤਿ ਸਭ ਭ੍ਰਸਟ ਹੋਈ ਹੈ''। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਦੇਖਿ ਕਰਿ ਕਹਿਆ ਜਿ, ''ਭਾਈ ਰਾਮ ਜਨਹੁ! ਇਨਹੁ ਮਦੁ ਕਿਆ ਪੀਆ ਹੈ, ਜਿ ਸਾਰੇ ਸੰਸਾਰ ਹੀ ਮਦੁ ਪੀਆ ਹੈ। ਸਾਰੇ ਸੰਸਾਰ ਸਮੇਤਿ ਹਮ ਤੁਮ ਸਭਿ ਮਦ ਕੇ ਮਾਤੇ ਹੈਂ, ਸੁਧਿ ਕਿਸੀ ਕਉ ਰਹੀ ਨਾਹੀ''। ਤਬ ਉਨਹੁ ਸਾਧਹੁ ਕਹਿਆ ਜਿ, ''ਗੁਰੂ ਬਾਬਾ ਜੀ! ਏਹਿ ਤਉ ਪ੍ਰਗਟਿ ਪ੍ਰਤਖਿ ਬੈਠੇ ਮਦੁ ਪੀਤੇ ਦੇਖੀਤੇ ਹੈਂ ਅਰੁ ਦਿਵਾਨੇ[19] ਭਏ ਭੀ ਦ੍ਰਿਸਟਿ ਆਵਤੇ ਹੈ ਜੀ। ਸੰਸਾਰੁ ਕਿਸੁ ਮਦ ਸਾਥਿ ਖੀਵਾ[20] ਹੈ ਜੀ? ਜਿਵ ਹੈ, ਤਿਵ ਕਹੀਐ ਜੀ''। ਤਬ ਉਨੁ ਕੇ ਪ੍ਰਸਥਾਇ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਪਿੰਡ ਤੋਂ। [2]ਸੁਰ ਕਰਨਾ। [3]ਪ੍ਰੇਮ। [4]ਅਭਿਲਾਖੀ, ਚਾਹੁਣ ਵਾਲੇ। [5]ਮੇਲ ਹੋਣਾ। [6]ਖਬਰ। [7]ਸੰਕੋਚ ਕਰਨਾ, ਝਿਜਕਣਾ। [8]ਸ਼ਰਾਬ। [9]ਭਾਂਡਾ। [10]ਰੋਟੀਆਂ। [11]ਸ਼ਰਾਬ। [12]ਪੀਣ ਲਗ ਪਏ। [13]ਖਾਣਾ। [14]ਪਾਗਲਾਂ ਵਾਲੀਆਂ। [15]ਊਲ ਜਲੂਲ, ਬਿਨਾਂ ਸਿਰ ਪੈਰ ਗੱਲਾਂ। [16]ਬਕਣਾ, ਝਗੜਾ। [17]ਬੇਹੋਸ਼। [18]ਖੁਆਰ। [19]ਪਾਗਲ। [20]ਮਸਤ।

॥ ਸਲੋਕੁ ॥

[1]ਕਲਿ[2] ਕਲਵਾਲੀ[3] ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ[4] ਅਹੰਕਾਰੁ ॥
ਮਜਲਸ[5] ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜੀ ਕੇ ਲੋਕਹੁ ! ਏਹ ਜਿ ਪਾਪ ਕੀ ਕਲਿ ਆਇ ਪ੍ਰਾਪਤਿ ਭਈ ਹੈ, ਸੁ ਏਹ ਕਲਾਲੀ ਰੂਪ ਹੈ । ਅਰੁ ਕਾਮੀ ਕੀ ਜਿ ਪ੍ਰੀਤਿ ਹੈ, ਸੁ ਕਲਾਲੀ ਕਾ ਮਦੁ ਹੈ । ਅਰੁ ਏਸੁ ਕਾਮ ਮਦ ਕਉ ਕ੍ਰੋਧ ਕੀ ਕਟੋਰੀ, ਮੋਹ ਕੇ ਕਾਮ ਸਿਉ ਭਰਿ ਭਰਿ, ਅਹੰਕਾਰੁ ਮਨ ਕਉ ਪੀਲਾਵਤਾ ਹੈ । ਅਰੁ ਏਸ ਮਨ ਕੀ ਜੁ ਮਜਲਸ ਹੋਤੀ ਹੈ ਸੁ ਲਬ[6] ਸਾਥਿ ਹੋਤੀ ਹੈ । ਸੁ ਸਭੇ ਪੀ ਪੀ ਖੁਆਰੁ ਹੋਤੇ ਹੈਂ" । ਤਬ ਉਨਹੁ ਸਾਧਹੁ ਕਹਿਆ ਜਿ, "ਜੀ, ਤੁਮਹੁ ਜਿ ਕਹਿਆ ਜਿ ਹਮ ਤੁਮ ਸਭਿ ਮਦ ਸਾਥਿ ਖੀਵੇ ਹੈ, ਸੁ ਜੀ ਹਮ ਤਉ ਸੰਸਾਰੀ ਜੀਵ ਹੈ, ਹਮ ਤੋ ਅਪਣਾ ਮਦੁ ਸਮਝਿਆ, ਜਿ ਪੀਵਤੇ ਹੈਂ, ਪਰੁ ਕਹੀਂ ਸਾਧ ਜਨ ਭੀ ਮਦੁ ਪੀਵਤੇ ਹੈ ? ਜਿ ਓਇ ਖੀਵੇ ਹੋਨਿ । ਏਹ ਬਾਤ ਕਿਉ ਕਰਿ ਹੈ ਜੀ ?" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਸਾਧਹੁ ! ਸੰਸਾਰੁ ਜਿ ਮਦੁ ਪੀਤਾ ਹੈ, ਸੁ ਇਸ ਸੰਸਾਰ ਕਉ ਏਕ ਦੁਇ ਘੜੀਆਂ ਮਦ ਕਾ ਖੇਪੁ[7] ਉਤਰਿ ਭੀ ਜਾਤਾ ਹੈ । ਅਰੁ ਸਾਧ ਜਨ ਜਿ ਮਦੁ ਪੀਤੇ ਹੈ, ਸੁ ਉਸ ਕਾ ਖੇਪੁ ਏਕ ਘੜੀ ਨਾਹੀ ਉਤਰਤਾ, ਸਦਾ ਮਸਤ ਰਹਤੇ ਹੈਂ" । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਓਹੁ ਕਵਣੁ ਮਦੁ ਹੈ ? ਅਰੁ ਉਸ ਕਾ ਮਿਸਾਲਾ ਕੈਸਾ ਹੈ ? ਜਿਸੁ ਕਰਿ ਓਹੁ ਸਉਰਤਾ ਹੈ, ਜਿਸ ਕਾ ਇਕ ਘੜੀ ਭੀ ਖੇਪੁ ਉਤਰਤਾ ਨਾਹੀ, ਸੁ ਓਹੁ ਮਦੁ ਕਹਾ ਤੇ ਪਾਈਐ ? ਅਰੁ ਉਸ ਕੇ ਪੀਏ ਤੇ ਕਿਆ ਹੋਤਾ ਹੈ ? ਜਿਵ ਹੈ, ਤਿਵ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—



ਕਰਣੀ[8] ਲਾਹਣਿ[9] ਸਤੁ ਗੁੜੁ ਸਚੁ ਸਰਾ[10] ਕਰਿ ਸਾਰੁ[11] ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਕਾਇਆ ਲਾਹਣਿ ਆਪੁ ਮਦੁ ਮਜਲਸ[12] ਤ੍ਰਿਸਨਾ ਧਾਤੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰੁ[13] ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨ ਜੀ ! ਸਚੀ ਜਿ ਕਰਤੂਤਿ ਕਮਾਵਣੀ ਹੈ, ਸੁ ਏਸੁ ਮਦ ਕੀ ਲਾਹਣਿ ਮਟੁ ਹੈ ਅਰੁ ਸਤੁ ਧਰਮੁ ਜਿ ਮਨ ਕੇ ਵਿਖੇ ਠਹਰਾਵਣਾ ਹੈ। ਸੁ ਏਹੁ ਏਸੁ ਮਦ ਕਾ ਗੁੜੁ ਹੈ । ਅਰੁ ਸਚੁ ਜਿ ਪਰਮੇਸਰੁ ਸਮਝਿਆ ਹੈ, ਸੁ ਏਹੁ ਸਰਾ ਹੈ ਅਰੁ ਪਰਮੇਸਰ ਕੇ ਜਿ ਗੁਣ ਗਾਵਣੇ ਹੈਨਿ, ਸੁ ਏਹੀ ਮੰਡੇ ਹੈਂ ਅਰੁ ਪਰਮੇਸੁਰ ਉਪਰਿ ਜੁ ਸੀਲੁ ਰਾਖਿਆ ਹੈ, ਸੰਸਾਰ ਕੀ ਓੜ[14] ਨਾਹੀ ਝਾਕਤਾ, ਸੁ ਏਹੀ ਘਿਉ ਹੈ । ਅਰੁ ਪਰਮੇਸੁਰ ਸਾਥਿ ਜਿ ਏਸੁ ਮਨ ਕੀ ਸਰਮ ਲਜਾ ਰਹੀ ਹੈ, ਸੁ ਏਹੀ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਹਿਬ ਜੀ ਪੰਨਾ-੫੫੩, ਵਾਰ ਬਿਹਾਗੜਾ, ਸਲੋਕ ਮਰਦਾਨਾ ਮ: ੧ । ਭਾਵ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਪਰਥਾਇ ਏ ਲਿਖਦੇ ਹਨ । [2]ਕਲਜੁਗ । [3]ਸ਼ਰਾਬ ਦੀ ਮੱਟੀ । [4]ਵਰਤਾਉਣ ਵਾਲਾ । [5]ਸਭਾ ( ਮਹਫ਼ਲ ) । [6]ਲਾਲਚ । [7]ਮਸਤੀ । [8]ਸ਼ੁਭ ਕਰਨੀ । [9]ਸ਼ਰਾਬ ਦੀ ਮੱਟੀ । [10]ਸ਼ਰਾਬ । [11]ਅਸਲ, ਨਿਰੋਲ । [12]ਪੋਥੀ ਦੀ ਲਿਖਤ ਵਿਚ "ਅੰਬ੍ਰਿਤ" ਹੈ । [13]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਬਦ ਤੋਂ ਅਗਲੇ ਸਬਦ ਦੀ ਅਰੰਭ ਦੀ ਤੁਕ ਹੈ । [14]ਵੱਲ, ਤਰਫ਼ ।

ਮਾਸ ਕਾ ਅਹਾਰੁ ਕੀਆ ਹੈ । ਅਰੁ ਦੇਹੀ ਕਾਇਆ ਲਾਹਣਿ ਮਟੁ ਹੈ, ਤਿਸ ਤੇ ਪ੍ਰੇਮ ਮਦ ਅੰਮ੍ਰਿਤ ਕੀ ਧਾਰ ਚਲਤੀ ਹੈ। ਤਿਸੁ ਪ੍ਰੇਮ ਕੀ ਧਾਰਾ ਕਉ ਸਤਿਗੁਰੂ ਕੇ ਪ੍ਰਸਾਦਿ ਏਹੁ ਮਨੁ ਪੀਵਤਾ ਹੈ । ਤਿਸੁ ਪ੍ਰੇਮੁ ਅੰਮ੍ਰਿਤ ਕੀ ਧਾਰ ਪੀਏ ਤੇ ਜਿਤਨੇ ਮਨ ਕੇ ਬਿਕਾਰ ਹੈਂ, ਸੇ ਸਭੇ ਉਠਿ ਜਾਤੇ ਹੈਂ'' ਤਬ ਉਨਹੁ ਰਾਮ ਜਨਹੁ ਕਹਿਆ ਜਿ, "ਸਤਿ ਜੀ, ਸਤਿ। ਤੂ ਪੂਰਾ ਹੈਂ ਜੀ, ਤੇਰੀ ਮਤਿ ਪੂਰੀ ਹੈ। ਏਹੁ ਗਿਆਨੁ ਤੈਂ ਹੀ ਸਮਝਿਆ ਹੈ ਜੀ । ਹਮ ਤੇਰੀ ਸਰਨਿ ਪੜੇ ਹੈਂ । ਏਸੁ ਅਪਨੇ ਮਦ ਤੇ ਹਮ ਕਉ ਭੀ ਭਾਗਾ[1] ਦੇਹਿ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਰਤਾਰੁ ਤੁਮਾਰਾ ਭਲਾ ਕਰੇਗਾ" । ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕ ! ਕਰਣ ਕਾਰਣੁ ਸਮਰਥੁ ।

॥ ਸਲੋਕੁ ॥

ਕ੍ਰੋਧ ਕਟੰਰੀ ਕਾਮ ਮਦੁ, ਪੀਵਨ ਲਾਗੇ ਜੰਤਾ ॥
ਪ੍ਰੇਮੁ ਪਿਆਲਾ ਸਾਚ ਕਾ, ਪੀਵਨ ਆਏ ਸੰਤਾ ॥
ਮਦ ਕਾਮ ਪੀਏ ਤੇ ਨਰਕਿ ਜਾਹਿ, ਪ੍ਰੇਮ ਕਾ ਸਦਾ ਖੁਮਾਰੁ ॥
ਸੋ ਦੀਜੈ ਨਾਨਕ ਦਾਸ ਕਉ, ਜਿਤੁ ਪਾਵੈ ਮੋਖੁ ਦੁਆਰੁ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ ਸਤਿਗੁਰੂ । ਗੁਰੂ ਸਤਿ, ਸਤਿਗੁਰੂ ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖ ਸਤਿਗੁਰੂ ਪਰਸਾਦਿ ॥ ੪੧ ॥ ੨੬੯ ॥ ੨੬੯ ॥

# ਇਕ ਮਸਤ ਘੋੜ ਸਵਾਰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਐਸੀ ਪਰਮੇਸੁਰ ਕੀ ਆਗਿਆ ਭਈ, ਜਿ ਇਵ ਹੀ ਅਪਨੇ ਸਹਜਿ ਸੁਭਾਇ, ਜਿਉ ਮਨ ਮਹਿ ਆਈ, ਤਿਉ ਜਿਉ ਨਗਰ ਤੇ ਬਾਹਰ ਕੀ ਓੜ ਕੋ ਨਿਕਲੇ ਥੇ । ਤਿਉ ਆਵਤੇ ਆਵਤੇ ਲਹੌਰ ਸਹਰ ਮਹਿ ਆਇ ਪ੍ਰਾਪਤਿ ਭਏ । ਸੁ ਗੁਰੂ ਬਾਬੇ ਜੀ ਕਾ ਗੁਲਾ[2] ਜੋਰਿ। ਜਹਾਂ ਜਾਹਿ, ਤਹਾਂ ਹਿੰਦੂ ਮੁਸਲਮਾਨ ਜੁੜ ਜਾਹਿ, ਜੁ ਦੇਖੈਂ ਜੁ ਕੋਈ ਬਾਤ ਗੁਰੂ ਬਾਬੇ ਜੀ ਕੇ ਮੁਹ ਕੀ ਸੁਨੈ ਸੁ ਮਹਜੂਜੁ[3] ਹੋਇ ਜਾਇ, ਇਉ ਜਾਨੈ ਜਿ ਏਕ ਘੜੀ ਭੀ ਜੁਦਾ[4] ਨ ਹੋਈਐ, ਸਾਥੇ ਹੀ ਰਹੀਐ, ਤਉ ਭਲਾ ਹੋਇ । ਸੁ ਗੁਰੂ ਬਾਬਾ ਸਹਰ ਮਹਿ ਆਵਤਾ ਆਵਤਾ, ਸਹਰ ਕੋਟ ਪਕੇ ਬੀਚਿ ਆਇ ਨਿਕਸੇ, ਅਰੁ ਲੋਕ ਸਭ ਸਾਥਿ ਚਲੇ ਆਵਤੇ ਹੈਂ । ਤਬ ਲਹੌਰ ਕੀਆਂ ਗਲੀਆਂ ਮਹਿ ਬਹੁਤੁ ਕਰਿ ਭੀੜ ਹੈ । ਅਰੁ ਇਕੁ ਅਸਵਾਰੁ ਦਾਰੂ ਪੀਤੇ ਹੋਏ ਮਸਤੁ ਵਡੇ ਘੋੜੇ ਉਪਰਿ ਰਉਹਾਲ[5] ਜਿਉ ਚਲਿਆ ਜਾਤਾ ਥਾ । ਤਿਉ ਗਲੀਆ ਮਹਿ ਮਾਨੁਖ ਕੀ ਭੀੜ ਥੀ। ਤਬ ਤਿਸੁ ਭੀੜ ਕੇ ਸੰਜੋਗਿ ਕਰਿ ਕਰਿ ਉਸ ਕੇ ਘੋੜੇ ਕਾ ਪਾਉ ਗੁਰੂ ਬਾਬੇ ਨਾਨਕ ਜੀ ਕੇ ਪੈਰ ਉਪਰਿ ਆਇਆ ਅਰੁ ਓਹੁ ਬੇਖਬਰ ਚਲਿਆ ਗੋਆ । ਤਬ ਤਿਤੁ ਸਮੈ ਗੁਰੂ ਬਾਬੇ ਨਾਨਕ ਜੀ ਕੇ ਮੁਹ ਤੇ ਬਾਨੀ ਉਪਜਿ ਆਈ ਜਿ :—

---

[1]ਹਿੱਸਾ । [2]ਗੁਲ, ਸ਼ੋਰ । [3]ਪਰਸੰਨ । [4]ਅਲੱਗ, ਵੱਖਰੇ । [5]ਜਲ ਦੇ ਪਰਵਾਹ ਵਾਂਗੂੰ ਭਾਵ ਬਹੁਤ ਤੇਜ਼ ।

॥ ਸਲੋਕੁ ॥

ਕਮਰਿ[1] ਕਟਾਰਾ[2] ਬੰਕੁੜਾ[3] ਬੰਕੇ[4] ਕਾ ਅਸਵਾਰ ॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬੰਕੇ ਘੋੜੇ ਕੇ ਅਸਵਾਰ ! ਕਮਰਿ ਕਟਾਰਾ ਬੰਕੁੜਾ ਬੰਧਿ ਕਰਿ. ਤੂ ਜਿ ਗਰਬ ਕਾ ਮਾਤਾ ਚਲਿਆ ਜਾਤਾ ਹੈਂ ਅਰੁ ਫਕੀਰਾਂ ਕਉ ਤੁਝੇ ਨਜਰਿ ਨਾਹੀ ਆਵਤਾ, ਸੁ ਗਰਬੁ ਕਰਣਾ ਤੁਝ ਕਉ ਭਲਾ ਨਾਹੀ। ਕਿਆ ਜਾਣੀਐ, ਮਤੁ ਇਹੀ ਘੋੜਾ ਸਿਰ ਭਾਰਿ ਆਇ ਕਰਿ ਤੁਝ ਕਉ ਮਾਰਤਾ ਹੋਵੈ''। ਤਬ ਏਹੁ ਸਬਦੁ ਗੁਰੂ ਬਾਬੇ ਕੇ ਮੁਖ ਕੇ ਵਚਨ ਕਾ ਨਿਕਲਿਆ। ਤਬ ਹੁਕਮੁ ਸਚੇ ਸਾਹਿਬ ਕਾ ਐਸਾ ਹੋਆ, ਜਿ ਓਹੋ ਘੋੜਾ ਸਿਰ ਭਾਰਿ ਆਇਆ ਅਰੁ ਅਸਵਾਰ ਕਉ ਉਪਰ ਤੇ ਗਿਰਾਇ ਦੀਆ। ਅਰੁ ਘੋੜੇ ਕੇ ਦੋਨੋ ਪਾਉ ਅਸਵਾਰ ਕੀ ਛਾਤੀ ਉਪਰਿ ਆਏ। ਤਬ ਤਤਕਾਲ ਹੀ ਓਹੁ ਅਸਵਾਰੁ ਮਰਿ ਗੈਆ। ਤਬ ਨਗਰ ਕੇ ਲੋਗ, ਜੋ ਉਹਾਂ ਹਾਜਰੁ ਦੇਖਤੇ ਥੇ, ਸੇ ਸਭ ਆਇ ਗੁਰੂ ਬਾਬੇ ਨਾਨਕ ਜੀ ਕੇ ਪੈਰਾ ਉਪਰਿ ਗਿਰਿ ਪਰੇ ਅਰੁ ਸਭੇ ਕਹਨੇ ਲਾਗੇ ਜਿ, ''ਵਾਹ ਬਾਬਾ ਨਾਨਕੁ ! ਵਾਹ ਬਾਬਾ ਨਾਨਕ'' ਵਡਾ ਫਕੀਰੁ ਹੈਂ, ਜਿਸ ਕਾ ਕਹਿਆ ਪਾਸਿ[5] ਨਾਹੀ ਪੜਤਾ। ਜਿ ਕਿਛੁ ਕਹਤਾ ਹੈ, ਸੁ ਖੁਦਾਇ ਮਾਨਿ ਲੇਤਾ ਹੈ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ ਪੂਰਨ ਭਗਤੁ।

॥ ਸਲੋਕੁ ॥

ਭਗਤਾਂ ਕੇ ਸੁਖਿ ਹਰਿ ਸੁਖੀ, ਭਗਤਾ ਕੇ ਦੁਖਿ ਦੂਖੁ ॥
ਨਾਨਕ ਦਾਸ ਜੋ ਹਰਿ ਸਰਨਿ, ਤਾਂ ਕਉ ਦੂਖੁ ਨ ਭੂਖੁ ॥ ੧ ॥



ਬੋਲਹੁ ਵਾਹਗੁਰੂ, ਗੁਰੂ ਸਤਿ ਰਾਮੁ। ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੨ ॥ ੨੭੦ ॥ ੨੭੦ ॥

# ਮੁਕਤੀ ਦਾ ਰਸਤਾ—ਪਰਮੇਸ਼ਰ ਦੀ ਉਸਤਤ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਦਿਨ ਦੋਇ ਤੀਨਿ ਗੁਰੂ ਬਾਬਾ ਨਾਨਕ ਜੀ ਲਹੌਰ ਮਹਿ ਰਹੇ। ਤਬ ਲੋਕ ਸਹਰ ਕੇ ਜਿ ਆਇ ਭੀੜ ਕਰਹਿ, ਤਿਸ ਤੇ ਗੁਰੂ ਬਾਬੇ ਜੀ ਕਉ ਏਹ ਬਾਤ ਖੁਸੀ ਨ ਆਵੈ। ਤਿਸ ਤੇ ਗੁਰੂ ਬਾਬਾ ਜੀ ਫੇਰਿ ਕਰਤਾਰ ਪੁਰਿ ਆਏ। ਤਬ ਦਿਨ ਕਿਤਨੇ ਕਿ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਧਰਮ ਸਾਲਾ ਬੀਚਿ ਬੈਠਾ ਹੈ, ਅਰੁ ਏਕਿ ਗੋਵਿੰਦ ਲੋਕ ਆਏ। ਤਿਨ੍ਹ ਆਇ ਕਹਿਆ ਜਿ, ''ਰਾਮਕ੍ਰਿਸਨ ਹੈ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਤਿ ਰਾਜਾ ਰਾਮੁ ਜੀ ! ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਆਈਐ ਜੀ''। ਤਬ ਉਨਹੁ ਰਾਮ ਜਨਹੁ ਰਾਮ ਕ੍ਰਿਸਨ ਕਹਿ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੯੫੬, ਰਾਮਕਲੀ ਕੀ ਵਾਰ। [2]ਖੰਜਰ, ਤਲਵਾਰ। [3]ਬਾਂਕਾ, ਸੁੰਦਰ। [4]ਸੋਹਣਾ ਘੋੜਾ। [5]ਨਾ ਖੁੰਝਣਾ ਭਾਵ ਬਚਨ ਪੂਰਾ ਹੁੰਦਾ ਹੈ।

ਕਰਿ, ਡੰਡਉਤ ਨਮਸਕਾਰੁ ਕਰਿ ਕਰਿ ਬੈਠਿ ਗਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ? ਬੈਸਨੋ ਜੀ ! ਕਲਿਆਣ ਹੈ ਜੀ" । ਤਬ ਉਨਹੁ ਕਹਿਆ ਜਿ, "ਜੀ, ਆਜੁ ਆਨੰਦੁ ਹੈ ਜੀ, ਤੇਰੇ ਦਰਸਨਿ ਦੇਖਿਐ" । ਤਬ ਘੜੀ ਏਕ ਸਸਤਾਇ ਕਰਿ ਉਨ੍ਹ ਗੋਵਿੰਦ ਲੋਕਹੁ ਬੇਨਤੀ ਕਰੀ, ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਉ ਕਹਹਿ" । ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਭਲਾ ਹੋਵੈ ਜੀ, ਜਿ, ਕਿਛੁ ਜੀ ਹੈ, ਸੁ ਕਹੀਐ ਜੀ" । ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰ ਜਾਂ ਜੀ । ਦਿਖਾ, ਏਹੁ ਜੀਉ ਜਿ ਹੈ, ਸੁ ਬਿਖਈ ਹੈ ਜੀ । ਏਹੁ ਪਾਪੀ ਜੀਉ ਜਿ ਤਰੈ, ਸੁ ਕਿਤੁ ਲਗਿ ਤਰੈ ? ਅਹੁ ਜੀ ਵੇਦ ਭੀ ਕਹਤੇ ਹੈ, ਅਰੁ ਸਾਧ ਭੀ ਕਹਤੇ ਹੈ ਜਿ ਆਗੇ ਭੈਜਲੁ ਹੈ, ਸਿ ਖਰਾ[1] ਕਠਨੁ ਹੈ । ਓਹੁ ਜਿ ਲੰਘੀਐ, ਸੁ ਕਿਉ ਕਰਿ ਲੰਘੀਐ ?" ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲੀ ਜਿ :—

ਜਿਨੀ[2] ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥਿ[3] ਤਰੇ ॥
ਤਿਨਾ ਠਾਕ[4] ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥ ੧ ॥
ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥
ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ[5] ਪਾਇ ਕਹਾਹ[6] ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਭਾਈ ਰਾਮ ਜਨਹੁ ਜੀ ! ਏਹੁ ਜਿ ਜੀਉ ਹੈ, ਸੁ ਸਹੀ ਪਾਪੀ ਹੈ, ਪਰੁ ਜਿਨ੍ਹੀ ਸਤਿਗੁਰ ਜੀ ਕੀ ਸੇਵਾ ਕੀਨੀ ਹੈ, ਜਿ ਤਿਨ੍ਹਾ ਸੰਗਿ ਮਿਲੇ, ਤਉ ਉਨ੍ਹ ਕੇ ਸੰਗਿ ਏਹੁ ਪਾਪੀ ਜੀਉ ਭੀ ਤਰੇ । ਜਿਨ੍ਹੀ ਅੰਬ੍ਰਿਤੁ ਨਾਮੁ ਪਰਮੇਸੁਰ ਜੀ, ਕਾ ਜਪਿਆ ਹੈ ਅਰੁ ਮੁਖ ਤੇ ਹਰਿ ਹਰਿ ਕਹਿਆ ਹੈ, ਤਿਨ੍ਹ ਕਉ ਆਗੇ ਪਰਮੇਸੁਰ ਜੀ ਕੀ ਦਰਬਾਰਿ ਜਾਤੇ ਠਾਕ ਨਾਹੀ । ਓਇ ਜਿ ਹੈਂ, ਸਿ ਠਾਕੁਰ ਜੀ ਜੀ ਕੇ ਨਿਕਟੀ[7] ਹੈਂ । ਪਰੁ ਜੇ ਉਨ ਕਾ ਕੋਈ ਸਾਥੀ ਸਹਲੰਗੀ ਹੋਇ, ਸੋ ਭੀ ਮੁਕਤਾ ਹੋਇ । ਅਰੁ ਜਿਨ੍ਹ ਕਉ ਪਰਮੇਸੁਰ ਜੀ ਕਾ ਭਉ ਨਾਹੀ ਤੇ ਭਾਰੇ ਡੂਬਿ ਗਏ ਭਉਜਲ ਮਾਹਿ, ਅਰੁ ਜੀ, ਜਿਨ ਕਉ ਸਾਹਿਬ ਜੀ ਕੀ ਨਜਰਿ ਭਈ, ਤਿਨ੍ਹ ਕੋ ਭਉ ਸਾਹਿਬ ਕਾ ਮਨ ਮਹਿ ਆਇਆ ਤੇ ਨਿਸਤਰੇ । ਭਾਈ ਰਾਮ ਜਨਹੁ ਜੀ ! ਜਿ ਕੋਈ ਨਿਸਤਰਿਆ ਹੈ ਪੀਛੇ, ਸੁ ਉਸ ਹੀ ਕੀ ਸਿਫਤਿ ਸਲਾਹ ਸਿਉ ਨਿਸਤਰਿਆ ਹੈ । ਅਰੁ ਜੇ ਕੋਈ ਆਗੈ ਨਿਸਤਰੈਗਾ ਹੋ ਭੀ ਸਾਹਿਬ ਕੀ ਸਿਫਤਿ ਸਾਲਾਹ ਸਿਉ ਨਿਸਤਰੈਗਾ । ਜਿਉ ਬੋਹਿਥੇ[8] ਬਿਨਾ ਦਰੀਆਉ ਨਾਹੀ ਲੰਘੀਤਾ, ਤਿਉ ਗੁਰੂ ਬਿਨਾ ਭਉਜਲੁ ਨਾਹੀ ਲੰਘੀਤਾ । ਬੰਨੇ[9] ਖਲਾ ਕਰਲਾਵੈ[10] ਪਰੁ ਬਿਨਾ ਭਗਤਿ ਨਾਹੀ ਲੰਘੀਦਾ । ਭਾਈ ਜੀ ! ਤੁਮ ਭੀ ਸਾਹਿਬ ਕੀ ਸਿਫਤਿ ਸਲਾਹ ਕਰਹੁ, ਜਿ ਤੁਮ ਭੀ ਨਿਸਤਰਹੁ" । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, ਵਾਹ ਵਾਹ ਜੀ ! ਭਲੀ ਕਹੀ, ਪਰੁ ਜੀ, ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ, ਬਲਿਹਾਰ ਜਾਵਾਂ ਜੀ । ਦੇਖਾਂ ਜੀ, ਹਮ ਤੋ ਜਾਣਤੇ ਨਾਹੀ ਜਿ ਸਿਫਤਿ ਸਲਾਹ ਕਿਉ ਕਰਿ ਕੀਜੀਤੀ ਹੈ ? ਅਰੁ ਕਿਸ ਕਉ ਸਲਾਹ ਕਹਤੇ ਹੈ ? ਓਹ ਕਵਣੁ ਬਾਤ ਹੈ ? ਜਿਸ ਕਉ ਸਾਹਬ ਕੀ ਸਲਾਹ ਕਹਤੇ ਹੈ । ਗੁਰੂ ਜੀ ! ਜਿਉ ਹੈ, ਤਿਉ ਬਤਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ ।

---

[1]ਬਹੁਤ । [2]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੬੩੬, ਸੋਰਠਿ ਮਹਲਾ ੧ । [3]ਸਾਥੀ, ਕਾਫ਼ਲੇ । [4]ਰੋਕ, ਰੁਕਾਵਟ, ਪੋਥੀ ਵਿਚ ਦੂਜੀ ਤੇ ਤੀਜੀ ਤੁਕ ਵਿਚ "ਪਿਆਰ" ਦੀ ਥਾਂ ਤੇ "ਭਾਈ" ਹੈ । [5]ਪਾਰਲਾ ਕੰਢਾ। [6]ਕਿਵੇਂ ? [7]ਪਾਸ ਰਹਿਣ ਵਾਲੇ ਹਨ । [8]ਜਹਾਜ਼ । [9]ਕੰਢੇ ਤੇ । [10]ਰੋਣਾ ।

ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥
ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ[1] ਹੋਇ ॥
ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ[2] ਵਿਲੋਇ[3] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ! ਉਸ ਕੀ ਜਿ ਸਲਾਹ ਹੈ, ਸਿ ਏਹੀ ਹੈ ਜਿ ਉਸ ਬਿਨਾ ਹੋਰੁ ਕੋਈ ਨਾਹੀ ਦੂਜਾ ਮਨ ਮਹਿ ਆਨਣਾ । ਜਿ ਹੈ ਸਿ ਏਕੁ ਓਹੀ ਹੈ, ਹੋਰੁ ਕੋਈ ਨਾਹੀ । ਜਿਸ ਕੇ ਮਨ ਮਹਿ ਐਸੀ ਆਵੈ, ਤਾਂ ਏਹ ਸਲਾਹ ਪਰਮੇਸੁਰ ਜੀ ਕੀ ਹੈ, ਐਸੀ ਦ੍ਰਿੜਤਾ ਜੇ ਆਵੈ । ਤਬ ਉਸਿ ਸਾਹਿਬ ਕਉ ਜਿ ਸਲਾਹਤੇ ਹੈਂ, ਸੁ ਓਹਿ ਭਲੇ ਹੀ ਹੈਂ, ਉਨ੍ ਕੇ ਅੰਤਰਿ ਸਬਦ ਕਾ ਰੰਗੁ[4] ਹੈ । ਓਹਿ ਸਬਦ ਕੇ ਰੰਗਿ ਰੰਗੇ ਸਿਫਤਿ ਸਾਲ੍ਹਾਹ ਕਰਤੇ ਹੈਂ ਜੀ । ਉਨ੍ ਕੇ ਸੰਗਿ ਮਿਲਿ ਕਰਿ ਦੇਖੀਐ । ਜਿ ਕਿਛੁ ਓਹਿ ਸਿਫਤਿ ਸਲਾਹ ਕਰਤੇ ਹੈ, ਤਿਨ੍ ਕੀ ਸਿਫਤਿ ਸਲਾਹ ਕੀਤੀ ਸਮਝੀਏ, ਸਿਖੀਐ, ਅਰੁ ਕਰੀਏ ਕਮਾਈਐ । ਉਨ੍ ਕੇ ਸੰਗਿ ਮਿਲਿ ਕਰਿ ਅੰਿਮ੍ਰਤੁ ਤਤੁ ਬਿਲੋਈਐ ਅਰੁ ਅੰਿਮ੍ਰਤੁ ਨਾਮੁ ਮਥੀਏ, ਅਰੁ ਅੰਿਮ੍ਰਤ ਨਾਮ ਕਾ ਰਸੁ ਲੀਜੀਐ । ਭਾਈ ਰਾਮ ਕੇ ਲੋਗਹੁ ! ਏਹ ਕਥਾ ਦੀਰਘ ਹੈ, ਜੇ ਕੋਈ ਸਮਝੈ" । ਤਬ ਗੁਰੂ ਬਾਬੇ ਨਾਨਕ ਜੀ ਕਉ ਉਨ੍ਹਹੁ ਗੋਵਿੰਦ ਲੋਗਹੁ ਕਹਿਆ, ਵਾਹ ਵਾਹ ਗੁਰਦੇਵ ਜੀ ! ਤੈ ਹਮ ਕੋ ਨਿਧਾਨ[5] ਕੀਆ" । ਤਬ ਉਨਹੁ ਨਮਸਕਾਰੁ ਕਰਿ ਕਰਿ ਬਹੁੜਿ ਬੇਨਤੀ ਕਰੀ ਜਿ, "ਬਲਿਹਾਰ ਜਾਉ ਗੁਰੂ ਬਾਬਾ ਨਾਨਕੁ ਜੀ ! ਏਹ ਤਉ ਬਾਤ ਪਾਈ ਜਿ ਕਿਛੁ ਤੁਮਹੁ ਕਹਿਆ, ਪਰੁ ਜੀ, ਏਕ ਅਉਰ ਭੀ ਬੇਨਤੀ ਹੈ । ਦਿਖਾ ਜੀ, ਜਿਤੁ ਗਲੈ ਏਸੁ ਮਨ ਕੀ ਪਤਿ ਰਹੈ, ਪਰਮੇਸੁਰ ਸਿਉ, ਸਾ ਕਵਣ ਸੇਵਾ ? ਜਿਤੁ ਪਰਵਾਨੇ ਡਿਠੇ ਏਸੁ ਕਉ ਕੋਈ ਲਗਿ ਨ ਸਕੈ, ਸੁ ਕਵਣੁ ਪਰਵਾਣਾ ਹੈ ? ਜਿਤੁ ਜੋਰਿ ਏਹੁ ਜਮ ਤੇ ਮਲਿ ਰਹੈ, ਕਵਨੁ ਜੋਰੁ ਹੈ ਜੀ ? ਏਹ ਕਥਾ ਜਿਵ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

[8]ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥
ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ[7] ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ਲੋਗਹੁ ! ਜਿਤੁ ਪਰਵਾਨੇ ਇਸੁ ਕੀ ਪਤਿ ਰਹੈ । ਸੁ ਭਾਈ ਜੀ ! ਓਹੁ ਪਰਵਾਨਾ ਸਚੁ ਹੈ । ਜਬ ਸਚਾ ਹੋਇ, ਤਉ ਏਸੁ ਕੀ ਪਤਿ ਪਰਮੇਸੁਰ ਨਾਲਿ ਰਹੈ, ਅਰੁ ਸਚ ਕਾ ਨਾਮੁ ਸਿਮਰੈ ! ਓਸੁ ਸਿਮਰਨ ਕਾ ਏਸੁ ਕਉ ਲਿਖਿਆ ਨੀਸਾਣੁ ਹੋਇ । ਜਿ ਇਨਿ ਪਰਮੇਸੁਰ ਕਾ ਹੁਕਮੁ ਮੰਨਿਆ ਹੈ, ਸੋਈ ਜਮ ਤੇ ਭੀ ਸਤ੍ਰਾਣਾ[8] ਹੈ । ਜਬ ਲਿਖਿਆਂ ਜਮੁ ਲੇ ਆਵੈਗਾ, ਤਬ, ਜੇ ਏਸੁ ਭਾਵੈ ਤਾ ਜਾਇ, ਜੇ ਏਸੁ ਭਾਵੈ, ਤਉ ਨ ਜਾਇ । ਉਸੁ ਹੁਕਮ ਮੰਨੇ ਕਾ ਐਸਾ ਜੋਰੁ ਹੈ, ਜਿ ਜਮ ਕਉ ਭੀ ਮਾਰੈ ਅਰੁ ਜਾਇ ਭੀ ਨਾਹੀ, ਪਰੁ ਜੋ ਹੁਕਮੁ ਬੂਝੈ ਸਾਹਿਬ ਕਾ" । ਪਰੁ ਜੀ, "ਹੁਕਮੁ ਜਿ ਬੂਝੈ, ਸੁ ਕਿਸ ਤੇ ਬੂਝੈ ? ਸੁ ਹੁਕਮੁ ਗੁਰੂ ਤੇ ਬੂਝੈ, ਹੋਰਸ ਕਉ ਖਬਰਿ ਨਾਹੀ ਏਹ । ਜਿ ਹੁਕਮ ਪਰਮੇਸਰ ਕਾ ਮੰਨਿਐ, ਐਸਾ ਭਲਾ ਹੋਤਾ ਹੈ । ਏਹ ਬਾਤ ਹੁਕਮੁ ਮੰਨਣੇ ਕੀ ਗੁਰੂ ਤੇ ਪਾਈਐ । ਭਾਈ ਰਾਮ ਜਨਹੁ ਜੀ ! ਏਹ ਬਾਤ ਦੀਰਘ ਹੈ" । ਤਬ ਉਨਹੁ ਸਾਧਹੁ ਨਮਸਕਾਰੁ ਕਰਿ ਕਰਿ ਕਹਿਆ ਜਿ, "ਸਤਿ ਜੀ, ਸਤਿ ।

---

[1]ਨਾਮ ਵਿਚ ਰਚਿਆਂ ਪ੍ਰੇਮ ਦਾ ਰੰਗ । [2]ਅਸਲੀਅਤ ਦੇ ਮੱਖਣ ਨੂੰ । [3]ਰਿੜਕੀਏ । [4]ਪ੍ਰੇਮ । [5]ਸਥਾਪਨ, ਨਿਹਾਲ ਕਰਨਾ । [6]ਸੱਚੀ ਇਜ਼ਤ ਅਤੇ ਸੁਰਖਰੂਈ । [7]ਬਲ । [8]ਬਲ ਵਾਲਾ, ਜ਼ੋਰ ਵਾਲਾ ।

ਗੁਰੂ ਬਾਬਾ ਨਾਨਕ ਜੀ ਸਤਿ'' । ਤਬ ਫੇਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਬਲਿਹਾਰ ਜਾਉ ਗੁਰਦੇਵ ਜੀ, ਏਕ ਬੇਨਤੀ ਹੈ ਜੀ । ਦਿਖਾ ਜੀ, ਓਹੁ ਜਿ ਹੁਕਮੁ ਹੈ, ਸੁ ਕਿਆ ਹੁਕਮੁ ਹੈ ਜੀ ? ਜਿਤੁ ਮੰਨਿਐ ਐਸਾ ਭਲਾ ਹੋਤਾ ਹੈ, ਸੁ ਹੁਕਮੁ ਕਿਆ ਹੈ ? ਅਰੁ ਕਿਆ ਕਿਆ ਵਸਤੁ ਹੁਕਮ ਮੰਨੰ ਸਿਉ ਹੋਤੀ ਹੈ ? ਜਿਉ ਹੈ, ਤਿਉ ਸਮਝਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਹੁਕਮੈ ਅੰਦਰਿ ਨਿੰਮਿਆ[1] ਪਿਆਰੇ ਹੁਕਮੈ ਉਦਰ[2] ਮਝਾਰਿ[3] ॥
ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ[4] ਸਿਰ ਕੈ ਭਾਰਿ ॥
ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਹੇ ਭਾਈ ਰਾਮ ਜਨਹੁ ਜੀ ! ਜਬ ਏਸੁ ਕੀ ਰਚਨਾ ਪਰਮੇਸੁਰ ਜੀ ਕਰੀ, ਤਬ ਹੁਕਮ ਮਹਿ ਆਏ, ਜਿ ਏਸੁ ਜੀਵ ਕਉ ਫਲਾਨੀ ਜਾਤਿ, ਅਮੁਕਾ ਵਾਸੁ, ਫਲਾਨੇ ਕੇ ਘਰਿ, ਫਲਾਨੀ ਕੇ ਉਦਰਿ ਏਸੁ ਜੀਵ ਕਉ ਅਵਤਾਰਹੁ । ਤਬ ਹੁਕਮ ਹੀ ਸਾਥਿ ਏਹੁ ਆਇ ਮਾਤਾ ਕੇ ਉਦਰ ਮਹਿ ਨਿੰਮਿਆ। ਤਬ ਹੀ ਹੁਕਮ ਸਾਥਿ ਏਸੁ ਕਉ ਮਾਤਾ ਕੇ ਉਦਰ ਮਹਿ ਹੀ ਲੇਖੁ ਪੜਿਆ, ਜਿ ਏਤਨੇ ਸਾਸ ਏਸ ਲੈਣੇ, ਏਤਨੇ ਸਾਸ ਏਸੁ ਉਦਰ ਮਹਿ ਰਹਣਾ, ਇਤਨੇ ਬਰਸ, ਮਾਸ, ਦਿਨ, ਪਹਰ, ਘੜੀਆਂ, ਪਲ, ਚਸੇ, ਏਸੁ ਬਾਹਰਿ ਰਹਣਾ। ਏਤਨੇ ਸਾਸ ਗਿਰਾਸ ਏਨਿ ਲੈਣੇ । ਏਤਨੇ ਦੁਖ ਸੁਖ ਏਨਿ ਜੀਅ ਪਾਵਣੇ। ਤਬ ਹੁਕਮੀ ਸਾਥਿ ਏਹੁ ਜੀਉ ਦਸ ਮਹੀਨੇ ਮਾਤਾ ਕੇ ਉਦਰ ਮਹਿ ਰਹਿਆ । ਉਰਧ[5] ਤਪੁ ਕੀਆ । ਸਿਰੁ ਤਲੇ, ਪਾਵ ਉਪਰਿ । ਜਬ ਹੁਕਮੁ ਹੂਆ, ਤਬ ਏਹੁ ਹੁਕਮ ਸਾਥਿ ਜਨਮਿਆ । ਐਪਰ, ਜਿਸ ਕਉ ਏਹੁ ਲੇਖੁ ਪੜਿਆ ਥਾ, ਜਿ ਗੁਰੂ ਕਉ ਮਿਲਹਿਗਾ, ਤਿਸੁ ਗੁਰੂ ਕਉ ਮਿਲਿ ਕਰਿ ਆਪਣੇ ਕਾਰਜ ਸਵਾਰੇ. ਈਹਾਂ ਆਇ ਕਰਿ । ਅਰੁ ਦਰਗਾਹ ਪਰਮੇਸੁਰ ਜੀ ਕੀ ਮਾਨੇ । ਭਾਈ ਰਾਮ ਜਨਾ ਜੀ ! ਏਹ ਬਾਤ ਏਵ ਹੈ । ਸਭ ਉਸ ਸਹਿਬ ਕਾ ਹੁਕਮੁ ਹੀ ਹੋਤਾ ਹੈ, ਜਿ ਕਿਛੁ ਜਾਣੀਐ । ਸੁ ਸਭੁ ਪਰਮੇਸੁਰ ਜੀ ਕਾ ਹੁਕਮੁ ਜਾਣੀਐ । ਹੁਕਮ ਬਿਨਾ ਕਾਈ ਬਾਤ ਨਾਹੀ । ਜਿ ਕਿਛੁ ਹੈ, ਸੁ ਸਭੁ ਹੁਕਮੁ ਹੀ ਹੈ'' । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਵਾਹ ਵਾਹ ਜੀ ! ਗੁਰੂ ਬਾਬਾ ਨਾਨਕ ਜੀ ਵਾਹ ਭਾਹ !'' ਤਬ ਫੇਰਿ ਉਨਹੁ ਬੇਨਤੀ ਕਰੀ ਜਿ, ਗੁਰਦੇਵ ਜੀ ! ਦਿਖਾ ਜੀ, ਏਹੁ ਤਾ ਤੁਮਹੁ ਹੁਕਮੁ ਦਿਖਾਇਆ, ਪਰੁ ਜੀ ਆਗੇ ਕੀ ਕਵਣ ਬਾਤ ਹੈ ?''
ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ :—

ਹੁਕਮੈ ਅੰਦਰਿ ਆਇਆ ਪਿਆਰੇ[6] ਹੁਕਮੈ ਜਾਦੋ ਜਾਇ ॥
ਹੁਕਮੈ ਬੰਨ੍ਹਿ[7] ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥
ਹੁਕਮੈ ਸ਼ਬਦਿ ਪਛਾਣੀਐ ਪਿਆਰੇ ਦਰਗਹ ਪੈਧਾ[8] ਜਾਇ ॥ ੫ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿਹੁ ਭਾਈ ਸਾਧਹੁ ਜੀ ! ਜਬ ਈਹਾਂ ਏਸੁ ਜਨਮ ਮਹਿ ਏਹੁ ਮਾਨੁਖੁ ਆਇਆ, ਤਬ ਹੁਕਮ ਹੀ ਸਾਥਿ ਆਇਆ ! ਅਰੁ ਜਿਚਰੁ ਰਹਿਆ, ਤਿਚਰੁ ਹੁਕਮ ਸਾਥਿ ਰਹਿਆ, ਅਰੁ ਜਦਿ

---

[1]ਉਗਿਆ, ਟਿਕਿਆ, ਪੋਥੀ ਵਿਚ ਦੋਹਾਂ ਤੁਕਾਂ ਵਿਚ ''ਪਿਆਰੇ'' ਦੀ ਥਾਂ ''ਭਾਈ'' ਹੈ । [2]ਪੇਟ । [3]ਅੰਦਰ, ਵਿਚ । [4]ਉਲਟਾ । [5]ਉਲਟਾ ਹੋ ਕੇ । [6]ਪੋਥੀ ਵਿਚ ਇਸ ਸ਼ਬਦ ਦੀਆਂ ਬਹੁਤੀਆਂ ਤੁਕਾਂ ਵਿਚ 'ਪਿਆਰੇ' ਸ਼ਬਦ ਦੀ ਥਾਂ 'ਭਾਈ' ਲਿਖਿਆ ਹੈ । [7]ਬੰਨ੍ਹ ਕੇ ਧਕਿਆ ਜਾਂਦਾ ਹੈ । [8]ਦਰਗਾਹ ਵਿਚ ਜਾ ਕੇ ਸਿਰੋਪਾ ਮਿਲਦਾ ਹੈ ।

ਚਲਿਆ, ਤਬ ਹੁਕਮ ਹੀ ਸਾਥਿ ਈਹਾਂ ਤੇ ਚਲਿਆ । ਅਰੁ ਜਬ ਹੁਕਮੁ ਹੂਆ, ਤਬ ਲੇਜਾਇ ਜੂਨੀ ਮਹਿ ਦੀਆ । ਲਾਗਾ ਜੂਨੀ ਭਵਣ । ਗੈਆ, ਸੁ ਗੈਇਓ ਗੈਆ, ਜਾਂ ਕਦੇ ਆਵੈ, ਤਾਂ ਆਵੈ । ਜੂਨੀ ਕਾ ਫੇਰੁ ਕਦਿ ਮੁਕੈ ਅਰੁ ਕਦਿ ਆਵੈ । ਭਾਈ ਜੀ ! ਜਿਨ੍ਹਾ ਕਉ ਗੁਰੂ ਨ ਮਿਲਿਆ ਅਰੁ ਮਨਮੁਖ ਹੀ ਰਹੇ, ਅਰੁ ਸੰਸਾਰ ਮਹਿ ਰਹਿ ਕਰਿ ਮਨਮੁਖਾਂ ਹੀ ਕੇ ਕਰਮ ਕਮਾਏ, ਸੁ ਤਿਨਾ ਕਉ ਹੁਕਮੁ ਹੂਆ ਜਿ ਇਨ੍ਹਾ ਕਉ ਬੰਧਿ ਕਰਿ ਮਾਰਹੁ । ਏਹੁ ਮਨਮੁਖ ਹੈਂ । ਇਨਹੁ ਮਨ ਕੇ ਕਹੇ ਕਾਮ ਕੀਏ ਹੈਂ । ਏਹ ਸਜਾਇ ਕੀ ਲਾਇਕ ਹੈਂ । ਇਨ੍ਹ ਕਉ ਸਜਾਇ ਦੇਹੁ । ਉਨ ਕਉ ਏਹ ਹੁਕਮੁ ਹੂਆ । ਅਰੁ ਇਕਿ ਹੁਕਮ ਹੀ ਸਾਥਿ ਗੁਰਮੁਖਿ ਹੂਏ ਥੇ । ਸੁ ਏਸੁ ਸੰਸਾਰ ਮਹਿ ਜਿਨਹੁ ਗੁਰ ਕਾ ਕਹਿਆ ਕਮਾਇਆ ਥਾ, ਤਿਨ ਕਉ ਹੁਕਮੁ ਸਾਹਿਬ ਕਾ ਹੂਆ ਜਿ ਇਨ੍ਹਹੁ ਮੇਰਾ ਹੁਕਮੁ ਮੰਨਿਆ ਹੈ, ਏਹੁ ਗੁਰਮੁਖਿ ਹੂਏ ਹੈਂ । ਇਨਹੁ ਗੁਰੂ ਕੇ ਸਬਦਿ ਕਰਿ ਕਰਿ ਮੁਝ ਕਉ ਪਹਿਛਾਨਿਆ ਹੈ, ਅਰ ਮੇਰਾ ਹੁਕਮੁ ਇਨਹੁ ਬੂਝਿਆ । ਇਨ੍ਹ ਕਉ ਪੈਨਾਇ ਕਰਿ ਮੇਰੇ ਪਾਸਿ ਲੈ ਆਵਹੁ । ਸਿ ਭਾਈ ਜੀ ! ਓਇ ਗੁਰਮੁਖ ਭੀ ਹੁਕਮ ਹੀ ਸਾਥਿ ਹੂਏ । ਉਨ੍ਹ ਕਉ ਹੁਕਮ ਹੀ ਸਾਥਿ ਪੈਨਾਇ ਕਰਿ ਲੇ ਗਏ ਜੀ । ਏਹੁ ਸਭੁ ਹੁਕਮੁ ਸਚੇ ਸਾਹਿਬ ਕਾ ਹੈ । ਸਾਧਹੁ ਜੀ ! ਏਹ ਬਾਤ ਏਵ ਹੈ । ਜਿ ਕੋਈ ਸਮਝਿ ਕੈ ਕਮਾਵੈ, ਸੋ ਪਾਵੈ"। ਤਬ ਗੁਰੂ ਬਾਬੇ ਨਾਨਕ ਜੀ ਪਹਿ ਉਨਹੁ ਬੇਨਤੀ ਕਰੀ ਜਿ, "ਬਲਿਹਾਰ ਜਾਉ ਗੁਰਦੇਵ ਜੀ ! ਦਿਖਾ, ਏਹੁ ਜਿ ਕਿ ਵਾਪਰਦਾ ਹੈ ਜਗਤੁ ਮਹਿ ? ਸੁ ਜੀ, ਏਹੁ ਭੀ ਹੁਕਮੁ ਹੈ ? ਕੇ ਮਾਨੁਖ ਆਪ ਥੀ ਕੂਲਤੇ ਸਮਝਤੇ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਹੁਕਮੇ ਗਣਤ[1] ਗਣਾਈਐ ਪਿਆਰੇ ਹੁਕਮੈ ਹਉਮੈ ਦੋਇ[2] ॥
ਹੁਕਮੇ ਭਵੈ[3] ਭਵਾਈਐ ਪਿਆਰੇ ਅਵਗਣਿ ਮੁਠੀ[4] ਰੋਇ ॥
ਹੁਕਮੁ ਸਿਞਾਪੈ[5] ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੋ ਜੀ, ਭਾਈ ਰਾਮ ਜਨਹੁ ਜੀ ! ਜਿ ਕਿਛੁ ਸੰਸਾਰ ਮਹਿ ਬਾਪਰਤਾ[6] ਹੈ, ਸੁ ਸਭੁ ਹੁਕਮੁ ਹੀ ਪਰਮੇਸੁਰ ਕਾ ਬਾਪਰਤਾ ਹੈ । ਜਿਸ ਕਉ ਮਨਿ ਪਰਮੇਸੁਰ ਜੀ ਸਾਥਿ ਗਣਤੀ ਪਵਦੀ, ਸੁ ਏਹੁ ਭੀ ਹੁਕਮੁ ਪਰਮੇਸੁਰ ਜੀ ਕਾ ਹੈ । ਅਰੁ ਜਿ ਹਉਮੈ ਕਰਤੇ ਹੈਂ, ਸੁ ਓਹੁ ਭੀ ਹੁਕਮੁ ਸਾਹਿਬ ਕਾ ਹੈ । ਅਰੁ ਜਿਨ ਕਉ ਪਰਮੇਸੁਰੁ ਭੂਲਿ ਗੈਆ ਹੈ, ਸੁ ਏਹ ਭੀ ਹੁਕਮੁ ਹੈ ਪਰਮੇਸੁਰ ਜੀ ਕਾ । ਅਰੁ ਏਕਿ ਪਰਮੇਸੁਰ ਛਾਡਿ ਦੂਜੇ ਜਾਇ ਲਾਗੇ ਹੈਂ, ਏਹ ਭੀ ਹੁਕਮੁ ਪਰਮੇਸੁਰ ਕਾ ਹੈ । ਅਰੁ ਇਕਿ ਜਿ ਭ੍ਰਮਤੇ ਫਿਰਤੇ ਹੈਂ ਜੂਨੀ, ਸੁ ਏਹੁ ਭੀ ਹੁਕਮੁ ਪਰਮੇਸੁਰ ਕਾ ਹੈ । ਅਰੁ ਇਕਿ ਜਿ ਅਵਗਣਾਂ ਕਉ ਪਕੜੇ ਹੈਂ, ਸੁ ਉਨ੍ਹਾ ਅਵਗਣਾਂ ਕੇ ਮਾਰੇ ਮੁਠੇ ਬੈਠੇ ਹੈਂ । ਸਾਸਨਾ[7] ਜਿ ਮਿਲਤੀ ਹੈ ਸਿ ਪੜੇ ਦੁਖਾ ਮਹਿ ਰੋਤੇ ਹੈਂ, ਏਹੁ ਸਭੁ ਹੁਕਮੁ ਸਾਹਿਬ ਕਾ ਹੈ । ਅਰੁ ਜੋ ਇਉ ਕਰਿ ਕਰਿ ਹੁਕਮੁ ਪਛਾਣੈ, ਜਿ ਸਭ ਕਿਛੁ ਹੁਕਮੁ ਹੀ ਬਾਪਰਤਾ ਹੈ, ਬਿਨਾ ਹੁਕਮ ਕਿਛੁ ਨਾਹੀ, ਅਰੁ ਧੋਖਾ ਨ ਕਰੈ, ਸਭ ਕਿਛੁ ਸਾਹਿਬ ਕਾ ਹੁਕਮੁ ਹੀ ਜਾਣੈ, ਤਿਸ ਕੋ ਦਰਗਹ ਸਾਹਿਬ ਕੀ ਵਡਿਆਈ ਹੋਇਗੀ । ਭਾਈ ਰਾਮ ਜਨੋ ਜੀ ! ਏਹ ਕਥਾ ਏਵ ਹੈ । ਜਿ ਕੋਈ ਹੁਕਮੁ ਸਮਝੈ, ਸੁ ਪਾਵੈ" । ਤਬ ਉਨਹੁ ਗੋਵਿੰਦ ਲੋਕਹੁ ਨਮਸਕਾਰੁ ਕੀਆ, ਜਿ ਵਾਹ ਵਾਹ ਗੁਰਦੇਵ ਜੀ ! ਵਾਹ ਵਾਹ ! ਤਬ ਫੇਰਿ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਜੀ ! ਇਕ ਬੇਨਤੀ ਹੈ, ਬਲਿਹਾਰ ਜਾਉ ਜੀ । ਦਿਖਾ, ਏਹੁ ਜਿ ਪਰਮੇਸੁਰ ਜੀ ਕਾ ਨਾਮੁ ਹੈ, ਸੁ ਕਿਉ ਕਰਿ ਸੁਣਿਆ ਜਾਇ ? ਅਰੁ ਜੀ, ਜਬ ਸਾਹਿਬੁ ਮਿਲੈ, ਤਬ ਹੀ ਏਹੁ ਸੰਤੋਖੀਏ । ਇਸ ਕਉ ਜਿ ਸਾਹਿਬ ਮਿਲੈ, ਸੁ ਕਿਉਂ ਕਰਿ ਮਿਲੈ ? ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਮਨੁਖ ਗਿਣਤੀਆਂ ਗਿਣਨ ਵਿਚ ਪੈ ਜਾਂਦਾ ਹੈ । (ਕਿ ਮੈਂ ਇਹ ਕੰਮ ਕੀਤੇ ਹਨ, ਇਨ੍ਹਾਂ ਦਾ ਫਲ ਇਹ ਮਿਲਣਾ ਚਾਹੀਦਾ ਹੈ । [2]ਦ੍ਵੈਤ ਭਾਵ । [3]ਭਟਕਦਾ ਫਿਰਦਾ ਹੈ । [4]ਮੋਹੀ ਹੋਈ (ਸ੍ਰਿਸਟੀ) ਰੋਂਦੀ ਹੈ, ਦੁਖੀ ਹੁੰਦੀ ਹੈ ।
[5]ਪੋਥੀ ਵਿਚ ਇੱਥੇ 'ਪਛਾਣੈ' ਹੈ, ਸਾਰੇ ਸਬਦ ਵਿਚ ਪੋਥੀ ਵਿਚ "ਪਿਆਰੇ" ਦੀ ਥਾਂ "ਭਾਈ" ਸਬਦ ਹੈ ।
[6]ਵਿਆਪਦਾ ਹੈ, ਹੁੰਦਾ ਹੈ । [7]ਤਾੜਨਾ, ਦੰਡ, ਸਜ਼ਾ ।

[1]ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥
ਜਿਨੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥
ਨਾਉ ਮਿਲੈ ਸੰਤੋਖੀਆਂ[2] ਪਿਆਰੇ ਨਦਰੀ ਮੇਲਿ ਮਿਲਾਉ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ਜੀ ! ਓਹੁ ਜਿ ਸਾਹਿਬ ਕਾ ਨਾਉ ਹੈ, ਸੁ ਸਹਿਲ ਨਾਹੀ ਕਹਿਆ ਜਾਂਦਾ । ਓਹੁ ਖਰਾ ਅਉਖਾ ਹੈ, ਲੀਆ ਨਾਹੀ ਜਾਤਾ । ਏਹੀ ਸਹਿਲ ਵਸਤੁ ਨਾਹੀ, ਜਿ ਕੋਈ ਸਾਹਿਬ ਕਾ ਨਾਮੁ ਸੁਹੇਲਾ ਲੇਇ, ਨਾ ਨਾਮੁ ਲੇਣਾ ਖਰਾ ਅਉਖਾ ਹੈ । ਕਿਉ ਅਉਖਾ ਹੈ ? ਜਿ ਨਾਉ ਅਤੇ ਸੰਸਾਰ ਕੀ ਕਿਰਤਿ[3] ਬਣਤੀ ਨਾਹੀ । ਜਾਂ ਸੰਸਾਰ ਕੀ ਕਿਰਤਿ ਛਡੇ, ਤਾਂ ਨਾਉ ਲਏ । ਅਰੁ ਜਬ ਸੰਸਾਰ ਕੀ ਕਿਰਤੀ[4] ਮਹਿ ਰਹੈ, ਤਉ ਨਾਮੁ ਨਾਹੀ । ਜਦ ਦੁਖ ਸੁਖੁ ਏਕ ਸਮਾਨਿ[5] ਕਰ ਜਾਨੈ, ਤਬ ਨਾਮੁ ਸਿਮਰੈ, ਪਰੁ ਜੀ ਏਹ ਬਾਤ ਏਸੁ ਤੇ ਹੋਇ ਨਾਹੀ ਆਵਤੀ । ਸਿਮਰੈ, ਸੁ ਕਿਉ ਕਰਿ ਨਾਮੁ ਸਿਮਰੈ ਜੀ ? ਨਾਮੁ ਸਿਮਰਣਾ ਖਰਾ ਕਠਨੁ ਹੈ, ਅਉਖਾ ਹੈ ਜੀ, ਪਰੁ ਜਿਨੀ ਏਹੁ ਦੁਖੁ ਭਾਗਿ ਕਰਿ ਨਾਮੁ ਅਰਾਧਿਆ ਹੈ, ਹੰਉ ਸਦਾ ਸਦਾ ਕੁਰਬਾਨੁ, ਕੁਰਬਾਨੁ ਉਨ੍ਹਾ ਉਪਰਹੁ ਕੀਤਾ । ਧੰਨਿ ਤੇ ਓਇ ਜਨਾਂ, ਜਿਨ੍ਹਾ ਇਸਿ ਦੁਖ ਕਉ ਸੁਾਧਿ ਕਰਿ ਪਰਮੇਸੁਰੁ ਜੀ ਸਿਮਰਿਆ । ਜਿ ਪਰਮੇਸੁਰੁ ਜੀ ਨਾਮੁ ਆਪਣਾ ਦੇਇ, ਤਬ ਜਾਇ ਮਨ ਕਾ ਸੰਤੋਖੁ ਰਹੈ । ਜਬ ਅਪਣੀ ਮਿਹਰ ਕੀ ਨਜਰਿ ਕਰਿ ਕਰਿ ਮਿਲਾਇ ਹੀ ਲੇਇ, ਤਬ ਹੀ ਏਹੁ ਮਿਲੈ, ਨਾਤਰ ਹੋਰੁ ਉਪਾਉ ਸਾਹਿਬ ਕੇ ਮਿਲਣੇ ਕਾ ਕੋਈ ਨਾਹੀ । ਜਬ ਆਪੇ ਹੀ ਮਿਲੈ ਅਰੁ ਮਿਲਾਏ, ਤਬ ਹੀ ਮਿਲੈ । ਭਾਈ ਰਾਮ ਜਨ ਜੀ ਏਹ ਕਥਾ ਈਵ ਹੈ" । ਤਬ ਉਨਹੁ ਗੋਵਿੰਦ ਲੋਕਹੁ ਨਮਸਕਾਰੁ ਕੀਆ ਅਰੁ ਕਹਿਆ ਜਿ, "ਧੰਨਿ ਹੋ ਗੁਰੂ ਬਾਬਾ ਨਾਨਕ ਜੀ ! ਧੰਨਿ ! ਜੀ, ਤੇਰੇ ਸਮਾਨਿ ਨ ਕੋਈ ਹੋਇਆ ਹੈ ਅਰੁ ਨ ਹੋਇਗਾ" । ਤਬ ਫੇਰਿ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ ਜਿ, "ਗੁਰਦੇਵ ਜੀ ! ਨਾਉ ਤਾਂ ਸਹੀ, ਜਿ ਆਉਖਾ ਨਾਮੁ ਹੈ ਜੀ, ਏਹ ਬਾਤ ਕਿਸੇ ਤੇ ਨਾਹੀ ਹੋਇ ਆਵਦੀ, ਪਰੁ ਜੀ, ਭੀ ਕਹਦੇ ਹੈਂ ਸਾਧ, ਜਿ ਜੇਨਿ, ਕੇਨਿ, ਪਰਕਾਰੇਣਿ, ਧੰਨਿ ਆਪੂਜਤੇ ਹਰੀ । ਜੀ, ਭੀ ਕਿਤੇ ਅੰਗਿ ਕਰਿ ਕਰਿ ਸਿਮਰੀਏ, ਤਾਂ ਭੀ ਭਲਾ ਹੋਇ ਜੀ । ਜੇ ਕਾਗਦੁ ਲੈ ਕਰਿ ਮਹਾ ਪੁਰਖਾਂ ਕੀ ਬਾਣੀ ਸਬਦੁ ਲਿਖਿ, ਸਿਖੀਏ, ਪੜੀਐ, ਗਾਵੀਐ । ਇਉ ਤਉ ਕਿਛੁ ਸਿਖਿਆ ਨਾਹੀ ਜਾਤਾ ਗੁਰੂ ਜੀ, ਪਰੁ ਕਿਛੁ ਕਾਗਦੁ ਮਸਵਾਣੀ[6], ਲਿਖਣਿ[7] ਲੈ ਕਰਿ ਪਰਮੇਸੁਰ ਕੇ ਗੁਣ ਲਿਖਹਿ, ਜੇ ਆਗਿਆ ਤੇਰੀ ਹੋਵੈ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥
ਲਲਤਾ[8] ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥
ਧਨੁ ਲੇਖਾਰੀ ਨਾਨਕਾ ਪਿਆਰੇ[9] ਸਾਚ ਲਿਖੈ ਉਰਿਧਾਰਿ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ਜੀ ! ਏਹ ਜਿ ਦੇਹੀ ਹੈ, ਸੁ ਏਸੁ ਕਾ ਕਾਗਦੁ ਹੋਇ ਅਰੁ ਏਹੁ ਜਿ ਮਨੁ ਹੈ, ਸੁ ਏਹੁ ਮਸਵਾਣੀ ਕਰੀਐ । ਅਰੁ ਏਹ ਜਿ ਜਿਹਵਾ ਹੈ, ਸੁ ਏਹ ਕਲਮ ਕਰੀਐ, ਤਬ ਜਾਂ ਇਨ੍ਹਾ ਸਾਥਿ ਸਚੁ ਨਾਮੁ ਲਿਖੀਐ, ਮਨ ਬੀਚਿ ਬਸਾਇ ਕਰਿ ਸਾਹਿਬ ਕੇ ਗੁਣ ਇਸ ਭਾਂਤਿ ਕਰਿ ਕਰਿ ਲਿਖੀਅਹਿ, ਸਿਖੀਅਹਿ, ਪੜੀਅਹਿ, ਤਉ ਹੀ ਸਾਹਿਬੁ ਪਾਈਐ, ਅਰੁ ਤਬ ਸਾਹਿਬੁ ਖੁਸੀ ਹੋਇ । ਭਾਈ ਜੀ !

---

[1]ਨਾਮ ਆਖਣ ਵਿਚ ਔਖਾ ਹੈ। [2]ਰਜ ਜਾਣਾ । [3]ਸੁਭਾਵ ਕਰਮ । (ਆਪਸ ਵਿਚ ਮਿਲਦੇ ਨਹੀਂ) । [4]ਕਰਮ, ਕੰਮ । [5]ਬਰਾਬਰ । [6]ਦਵਾਤ । [7]ਕਲਮ । [8]ਜੀਭ, ਬੁਧੀ । [9]ਪੋਥੀ ਵਿਚ ਸਾਰੇ ਸਬਦ ਦੇ ਵਿਚ ਹੀ 'ਪਿਆਰੇ' ਸ਼ਬਦ ਨੂੰ 'ਭਾਈ' ਵਿਚ ਬਦਲ ਕੇ ਲਿਖਿਆ ਗਿਆ ਹੈ।

ਧੰਨੁ ਤੇਰੀ ਲਿਖਾਰੀ ਹੈਂ, ਜਿਨਹੁ ਸਚੁ ਨਾਮੁ ਲਿਖਿਆ ਸ੍ਰੀ ਪਾਰਬ੍ਰਹਮ ਜੀ ਕਾ। ਭਾਈ ਰਾਮ ਜਨਹੁ ਜੀ ! ਜਿ ਕੋਈ ਇਉ ਕਰਿ ਕਰਿ ਪੜੈ, ਤਉ ਹੀ ਫਲੁ ਪਾਵੈ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, 'ਗੁਰੂ ਜੀ ! ਸੁ ਐਸਾ ਤੁਹੀ ਹੈਂ ਜੀ। ਅਬ ਹਮ ਤੇਰੀ ਸਰਨਿ ਪੜੇ ਹੈਂ। ਜਿਉ ਜਾਣਹਿ ਤਿਉ ਰਖੁ ਜੀ"। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਜੀ ਕੇ ਸਿਖ ਭਏ, ਨਾਨਕ ਪੰਥੀ ਹੂਏ। ਗੁਰੂ ਗੁਰੂ ਲਾਗੇ ਜਪਣੇ ਜਿ ਧੰਨਿ ਹੋ ਗੁਰੂ ਬਾਬਾ ਨਾਨਕ ! ਵਾਹਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕ !

॥ ਸਲੋਕੁ ॥

ਤਨੁ ਕਾਗਦੁ ਕਰਿ ਮਨੁ ਮਸਵਾਣੀ ਜਿਹਵਾ ਲਿਖਣੁ ਲੇਖ ॥
ਗੁਰ ਕੀ ਬਾਣੀ ਪਦੁ[1] ਨਿਰਬਾਣੀ ਦਾਸ ਨਾਨਕ ਜਪਹੁ ਅਲੇਖੁ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿਗੁਰੂ। ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੪੩ ॥ ੨੭੧ ॥ ੨੭੧ ॥

---

# ਨਾਮ ਦੀ ਜਾਚਨਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਐਸੀ ਆਗਿਆ ਸ੍ਰੀ ਮਹਾਰਾਜ ਜੀ ਕੀ ਹੋਈ ਜਿ ਏਕ ਦਿਨਿ ਗੁਰੂ ਬਾਬਾ ਨਾਨਕੁ ਪੰਜਾਬ ਕੀ ਧਰਤੀ ਨਗਰ ਕਰਤਾਰਪੁਰਿ ਅਪਨੇ ਗ੍ਰਿਹਿ ਮਹਿ ਬੈਠਾ ਥਾ, ਅਰੁ ਅਪਨੇ ਸਾਹਿਬ ਸਾਥਿ ਡੋਰੀ ਲਾਗੀ ਹੈ, ਉਸ ਹੀ ਕੇ ਧਿਆਨ ਮਹਿ ਬੈਠਾ ਹੈ। ਅਰੁ ਸ੍ਰੀ ਪਾਰਬ੍ਰਹਮ ਅਪਣੇ ਧਾਮਿ ਬੁਲਾਇਆ। ਸ੍ਰੀ ਪਾਰਬ੍ਰਹਮ ਅਪਣੇ ਸੇਵਕਾਂ ਕੋ ਕਹਿਆ ਜਿ, "ਨਾਨਕੁ ਵੇਦੀ ਮੇਰਾ ਭਗਤੁ ਜਿ ਹੈ, ਸੁ ਮੇਰੇ ਪਾਸਿ ਉਸ ਕਉ ਲੇ ਆਵਹੁ"। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸੇਵਕ ਪਰਮੇਸੁਰ ਕੇ ਈਹਾਂ ਕਲਿਜੁਗ ਮਹਿ ਤੇ ਆਇ ਕਰਿ ਲੇ ਗਏ। ਲਿਜਾਇ ਕਰਿ ਸ੍ਰੀ ਪਾਰਬ੍ਰਹਮ ਕੇ ਨਿਕਟਿ ਖੜਾ ਕੀਆ। ਤਬ ਗੁਰੂ ਬਾਬੇ ਨਾਨਕ ਜੀ ਸਿਰੁ ਨਿਵਾਇਆ। ਸਿਰੁ ਨਿਵਾਇ ਕਰਿ ਲੰਬੀ ਡੰਡਉਤ ਕਰੀ। ਡੰਡਉਤ ਕਰਿ ਕਰਿ ਫੇਰਿ ਲੰਬੇ ਆਸਨਿ ਹੋਇਕੈ ਅਰੁ ਮਾਥਾ ਭੂਮਿ[2] ਸਾਥਿ ਰਾਖਿ ਕਰਿ, ਫੇਰਿ ਹਾਥ ਦੋਨੋ ਜੋੜਿ ਕਰਿ ਅਰੁ ਸਨਮੁਖੁ ਹੋਇ ਕੈ ਅਰ ਮਾਥਾ ਨੀਚਾ ਕਰਿ ਕੈ ਠਾਢਾ[3] ਹੋਇ ਰਹਿਆ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ਭਲਾ ਹੈਂ ?" ਤਬ ਗੁਰੂ ਬਾਬਾ ਨਾਨਕੁ ਜੀ ਉਸਤਤਿ ਲੇ ਉਠਿਆ ਜਿ, "ਵਾਹੁ ਸਚਾ ਪਾਤਿਸਾਹੁ, ਅਗਮੁ ਅਥਾਹੁ ਵੇਪਰਵਾਹੁ ਜੀ ! ਸਚੁ ਤੂ ਗਰੀਬ ਨਿਵਾਜੁ"। ਤਬ ਬਹੁੜਿ ਸ੍ਰੀ ਮਹਾਰਾਜ ਜੀ ਕਹਿਆ ਜਿ, "ਕਿਉ ਨਾਨਕ ਕਲਿਆਣ ਹੈ ?" ਕਹੇ, "ਜੀ, ਸ੍ਰੀ ਮਹਾਰਾਜ ! ਜਾ ਤੇਰੀ ਕਿਰਪਾ ਹੈ ਤਾਂ ਸਦਾ ਕਲਿਆਣ ਹੈ, ਸਦਾ ਹੀ ਤੇਰੇ ਪ੍ਰਸਾਦਿ ਆਨੰਦੁ ਹੈ"। ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਨਾਨਕ ! ਕਲਿ ਕੇ ਵਿਖੇ ਤੂ ਮੇਰਾ ਵਡਾ ਭਗਤੁ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਪਾਤਿਸਾਹ ! ਤੂਹੈ ਭਲਾ ਅਰੁ ਤੂਹੈ ਬਡਾ ਜੀ। ਤੇਰਾ ਹੀ ਜਗਤੁ ਹੈ ਅਰੁ ਜੀ, ਤੂਹੈਂ ਜਗੁ ਰਚਨਹਾਰੁ ਹੈਂ।

---

[1]ਮੁਕਤੀ, ਅਬਿਨਾਸ਼ੀ ਪਦਵੀ। [2]ਧਰਤੀ। [3]ਖੜਾ।

ਥਾਪਹਿ[1] ਭੀ ਅਰੁ ਥਾਪਿ ਕਰਿ ਉਥਾਪਣਹਾਰੁ[2] ॥
ਜੀ ਨਾਹੀ ਕਿਛੁ ਤੇਰਾ ਸੁਮਾਰੁ ॥
ਤੂ ਸਚਾ ਹੈ ਪਰਵਰਦਗਾਰੁ[3] ਜੀਆਂ ਕਉ ਦੇਵਨਹਾਰੁ ।

ਤਬ ਸ੍ਰੀ ਪਾਰਬ੍ਰਹਮੁ ਬੋਲਿਆ ਜਿ, 'ਨਾਨਕ ! ਮੇਰੀ ਖੁਸੀ ਹੈ, ਤੂ ਕਿਛੁ ਮਾਗੁ, ਜਿ ਮੈ ਤੇਰੇ ਤਾਈਂ ਦੇਵਉ, ਜਿਸ ਮਾਹਿ ਤੇਰਾ ਮਨੁ ਖੁਸੀ ਹੋਇ ਅਰੁ ਆਨੰਦੁ ਮਹਿ ਤੂ ਰਹਹਿ, ਸਾ ਵਸਤੁ ਤੂ ਮੁਝ ਥੀ ਮਾਗੁ'' । ਤਬ ਗੁਰੂ ਬਾਬੇ ਨਾਨਕ ਜੀ ਧਨਾਸਰੀ ਰਾਗ ਮਹਿ ਬੋਲ ਦੇਤਾ ਹੈ ਅਰੁ ਸੇਵਕੁ ਦਾਨੁ ਮਾਗਿ ਲੇਤਾ ਹੈ :—

॥ ਛੰਦੁ ॥

ਜੀਵਾ[4] ਤੇਰੈ ਨਾਇ[5] ਮਨਿ ਆਨੰਦੁ ਹੈ ਜੀਉ ॥
ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥
ਗੁਰ ਗਿਆਨੁ ਅਪਾਰਾ ਸਿਰਜਣਹਾਰਾ[6] ਜਿਨਿ ਸਿਰਜੀ[7] ਤਿਨਿ ਗੋਈ[8] ॥
ਪਰਵਾਣਾ[9] ਆਇਆ ਹੁਕਮਿ ਪਠਾਇਆ[10] ਫੇਰਿ ਨ ਸਕੈ ਕੋਈ ॥
ਆਪੇ ਕਰਿ ਵੇਖੈ ਸਿਰਿਸਿਰਿ[11] ਲੇਖੈ ਆਪੇ ਸੁਰਤਿ ਬੁਝਾਈ ॥
ਨਾਨਕ ਸਾਹਿਬੁ ਅਗਮ[12] ਅਗੋਚਰੁ ਜੀਵਾ ਸਚੀ ਨਾਈ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਸਾਹਿਬ ਦਾਤੇ ਪਾਸਹੁ ਦਾਨੁ ਮੰਗਿਆ ਜਿ, 'ਏ ਸ੍ਰੀ ਠਾਕੁਰ ਜੀ ! ਤੂ ਮੁਝ ਕਉ ਏਹੀ ਅਪੁਣਾ ਨਾਮੁ ਹੀ ਦਾਨੁ ਦੇਹਿ, ਜਿਤੁ ਹਉ ਜੀਵਾਂ ਤੇਰਾ ਨਾਮੁ ਜਪਿ ਜਪਿ ਜੀ । ਤੂ ਏਹਾ ਬਖਸੀਸ ਨਾਮ ਹੀ ਕੀ ਦੇਹਿ, ਜਿਤੁ ਸਦਾ ਸਦਾ ਸਰਬਦਾ ਮਨ ਕੇ ਵਿਖੈ ਆਨੰਦੁ ਹੋਇ ਜੀ । ਤੇਰਾ ਨਾਉ ਜਿ ਹੈ, ਸੁ ਸਚੁ ਹੈ । ਤੂ ਆਪਿ ਸਚਾ ਹੈਂ, ਤੇਰਾ ਨਾਉ ਸਚਾ ਹੈ ਜੀ । ਪਰੁ ਜੀ ਜਿਤੁ ਹੰਉ ਤੇਰੇ ਗੁਣ ਗਾਵਾਂ ਤੂ ਮੁਝ ਕਉ ਓਹੀ ਦਾਨੁ ਦੇਹਿ ਜੀ । ਏ ਸਾਹਿਬ ਸਿਰਜਨਹਾਰ ਜੀ!ਏਕੁ ਏਹੁ ਦਾਨੁ ਦੇਹਿ, ਜਿ ਗੁਰ ਕਾ ਗਿਆਨੁ ਜਿ ਹੈ, ਸੁ ਅਗੰਮੁ ਹੈ, ਗੰਮਿਆ ਨਾਹੀ ਜਾਤਾ । ਅਪਰੁ ਹੈ,ਪਾਇਆ ਨਾਹੀ ਜਾਤਾ ਜੀ । ਤੂ ਮੁਝ ਕਉ ਏਹੁ ਦਾਨ ਦੇਹਿ, ਜਿ ਗੁਰ ਗਿਆਨੁ ਪਾਈਐ । ਏ ਸ੍ਰੀ ਪਾਰਬ੍ਰਹਮ ਜੀ ! ਜਿਨਿ ਸ੍ਰਿਸਟਿ ਗੋਇ ਕੈ ਰਚੀ ਹੈ ਜੀ, ਉਸ ਹੀ ਕੇ ਜੀਆ ਹੈਂ । ਜਾਂ ਤੂ ਬੁਲਾਵਹਿਗਾ, ਤੇਰਾ ਪਰਵਾਣਾ ਜਾਇਗਾ ਜੁਗ ਮਹਿ, ਤਬ ਤੈਂ ਏਹਾ ਕੋਈ ਨਾਹੀ ਰਚਿਆ, ਜਿ ਫੇਰਿ ਫੇਰੁ[13] ਘਤਿ ਸੰਘੈ ਤੇਰੇ ਹੁਕਮ ਆਗੈ । ਜਿਉ ਜਿਉ ਤੈਂ ਜੀਆ ਜੀਆਂ ਕੇ ਥਾਇ ਸਿਰਿ ਸਿਰਿ ਲਿਖਿਆ ਹੈ, ਤਿਵੈਂ ਤਿਵੈਂ ਵਾਪਰਦਾ ਹੈ । ਤਿਸੁ ਹੋਤੇ ਕਾ ਤਮਾਸਾ ਤੂ ਆਪਿ ਦੇਖਤਾ ਹੈਂ ਜੀ । ਆਪਣਾ ਕੀਆ ਤੂ ਆਪਿ ਦੇਖਤਾ ਹੈਂ ਜੀ । ਇਕਨਾ ਕੋ ਤੂ ਸੁਰਤਿ ਸਮਝਾਇ ਦੇਤਾ ਹੈਂ, ਸੁ ਸਭੁ ਤੇਰਾ ਕੀਤਾ ਜਾਣਤੇ ਹੈਂ । ਅਰੁ ਇਕਨ੍ਹਾ ਕੀ ਸੁਰਤਿ ਖੁਸਿ ਲੇਤਾ ਹੈ, ਓਹਿ ਕਿਛੁ ਨਾਹੀ ਜਾਣਤੇ ਜਿ ਪਰਮੇਸੁਰ ਕਉਣੁ ਹੈ, ਕਰਤਾ ਕਰਣਹਾਰੁ ਕਉਣੁ ਹੈ । ਓਇ ਇਉ ਸਮਝਤੇ ਹੀ ਨਾਹੀ ਸਾਹਿਬ ਜੀ ! ਕਿਛੁ ਜਿ ਕਰਤਾ ਕਰਾਵਤਾ ਹੈ, ਸੁ ਤੁਹੀ ਹੈਂ ਜੀ । ਤੇਰਾ ਰੂਪੁ ਬਰਨੁ ਚਿਹਨੁ ਕੋਈ ਨਾਹੀ ਲਖਿ[14] ਸਕਤਾ ਜਿ ਤੂ ਕੈਸਾ ਹੈਂ, ਕਿ ਤੂ ਕਿਆ ਕਰਤਾ ਹੈਂ ਅਰੁ ਤੂ ਕਿਆ ਕਰਹਿਗਾ । ਏਹ ਬਾਤ ਤੇਰੀ

---

[1]ਸਥਾਪਨ ਕਰਨਾ, ਕਾਇਮ ਕਰਨਾ, ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਪੋਥੀ ਕਰਤਾ ਦੀ ਰਚਨਾ ਹਨ । [2]ਮੇਟਣ (ਨਾਸ਼) ਵਾਲਾ । [3]ਪਾਲਣ ਵਾਲਾ । [4]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੬੮੮, ਧਨਾਸਰੀ ਮਹਲਾ ੧ ॥ ਸੋ ਇਥੇ 'ਛੰਦ' ਸ਼ਬਦ ਵਾਧੂ ਲਿਖਿਆ ਗਿਆ ਹੈ । [5]ਆਸਰੇ । [6]ਪੈਦਾ ਕਰਨ ਵਾਲਾ ਹਰੀ । [7]ਸ੍ਰਿਸ਼ਟੀ ਪੈਦਾ ਕੀਤੀ । [8]ਮਮੇਟ ਦਿਤੀ, ਨਾਸ਼ ਕੀਤੀ । [9]ਹਾਕਮ ਦਾ ਫਰਮਾਨ, ਮੌਤ ਦਾ ਸੱਦਾ । [10]ਭੇਜਿਆ । [11]ਹਰ ਇਕ ਦੇ ਸਿਰ ਤੇ ਉਸ ਦਾ ਹੁਕਮ ਲਿਖਿਆ ਹੋਇਆ ਹੈ । [12]ਜਿਸ ਤਕ ਪਹੁੰਚ ਨ ਹੋਵੇ ਅਤੇ ਜੋ ਮਨ ਬਾਣੀ ਤੋਂ ਪਰੇ ਹੈ । [13]ਉਲਟਾਣਾ । [14]ਜਾਣ ਸਕਦਾ ।

ਕੋਈ ਨਾਹੀ । ਏਹ ਬਾਤ ਕੋਈ ਨਾਹੀ ਲਖਿ ਸਕਤਾ । ਤੂ ਅਗਮ ਸਾਹਿਬੁ ਅਗੋਚਰੁ ਹੈ, ਪਰ ਜੀ, ਤੂ ਮੁਝ ਨੋ ਏਹੀ ਅਪਣਾ ਨਾਮੁ ਹੀ ਦਾਨੁ ਦੇਹਿ, ਜਿਤੁ ਹਉ ਜੀਵਾ'' । ਤਬ ਸ੍ਰੀ ਪਾਰਬ੍ਰਹਮ ਜੀ ਕਹ ਕਹ ਹਸੇ ਅਰੁ ਹਸਿ ਕਰਿ ਕਹਿਆ ਜਿ, ''ਏ ਨਾਨਕ ! ਨਾਮੁ ਤੋਂ ਹੈ, ਪਰੁ ਤੂ ਸੋ ਕਿਛੁ ਮੁਝ ਤੇ ਮਾਗਿ ਲੇਹਿ, ਜਿਤੁ ਵਡਿਆਈ ਜਗ ਮਹਿ ਤੇਰਾ ਨਾਮੁ ਹੋਇ, ਜਿ ਕੋਈ ਤੁਮ ਕਉ ਪਹੁਚਿ ਨ ਸਕੈ । ਐਸੀ ਏਕ ਬਾਤ ਸੰਸਾਰ ਮਹਿ ਤੂ ਮਾਗਿ ਲੇਹਿ'' ! ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ :—

ਤੁਮ ਸਰਿ[1] ਅਵਰੁ ਨ ਕੋਇ ਆਇਆ ਜਾਇਸੀ ਜੀਉ[2] ॥
ਹੁਕਮੀ ਹੋਇ ਨਿਬੇੜੁ[3] ਭਰਮੁ[4] ਚੁਕਾਇਸੀ ਜੀਉ ॥
ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥
ਆਪਿ ਉਪਾਏ[5] ਆਪਿ ਸਮਾਏ[6] ਹੁਕਮੀ ਹੁਕਮੁ ਪਛਾਣਾ ॥
ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ[7] ਅੰਤਿ ਸਖਾਈ ॥
ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਏ ਸ੍ਰੀ ਪਾਰਬ੍ਰਹਮ ਜੀ ! ਮੈ ਸੰਸਾਰ ਮਹਿ ਤੇ ਕਿਛੁ ਮਾਗਉ, ਜੇ ਤੈਂ ਕਾਈ ਅਸਥਿਰੁ ਵਸਤੁ ਰਚੀ ਹੋਇ ਜੀ । ਜਿ ਕਿਛੁ ਆਇਆ ਹੈ, ਸੋ ਸਭ ਕਿਛੁ ਜਾਇਗਾ ਜੀ । ਮੈਂ ਮਾਗਉ, ਸੁ ਕਿਆ ਮਾਗਉ ਜੀ ? ਤੇਰੇ ਸਮਾਨਿ ਹੋਰੁ ਕਿਛੁ ਹੈ ਨਾਹੀ ਜੀ । ਜਿ ਕਿਛੁ ਆਇਆ ਹੈ, ਸੁ ਸਭੁ ਜਾਇਗਾ ਜੀ । ਇਸੁ ਮਨ ਕਉ ਹਉਮੈ ਮਾਇਆ ਕੇ ਮੋਹ ਕਾ ਝਗੜਾ ਪੈਆ ਹੈ । ਪੰਚ ਧਾਤੁ ਕਾ ਝਗੜਾ ਸੰਸਾਰ ਮਹਿ ਵਾਪ੍ਰਤਾ ਹੈ । ਤਿਤੁ ਝਗੜੇ ਸੈਸਾਰੁ ਪੈਆ ਝਗੜਤਾ ਹੈ ਜੀ । ਤੈ ਜਿ ਕਿਰਪਾ ਕਰਿ ਕੈ ਸਤਿਗੁਰੂ ਮੁਝ ਕਉ ਮਿਲਾਇਆ ਹੈ, ਸੁ ਤਿਨਿ ਮੇਰੇ ਅੰਤਰ ਤੇ ਏਹੁ ਝਗੜਾ ਚੁਕਾਇ ਦੂਰ ਕੀਆ ਹੈ । ਸਤਿਗਰੂ ਏਹੁ ਪੰਚਾਂ ਕਾ ਝਗੜਾ ਚੁਕਾਇ ਕਰਿ ਮਾਇਆ ਭਰਮੁ ਦੂਰਿ ਕੀਆ ਹੈ, ਮਨ ਤੇ ਭਰਮੁ ਚੁਕਾਇ ਕਰਿ । ਤੂ ਜਿ ਅਕਥੁ ਹੈਂ, ਤਿਸੁ ਅਕਥ ਕੀ ਕਥਾ ਗੁਰ ਕਹਤਾ ਹੈ । ਜਿ ਸਿਮਰਹੁ ਸਾਚੇ ਮਨਿ ਹੋਇ ਕਰਿ, ਤਾਂ ਤੁਮ ਸਾਚੇ ਸਿਉ ਮਿਲਹੁਗੇ । ਏਹ ਬਾਤ ਭੀ ਜੀ, ਹਮ ਕਉ ਗੁਰੂ ਬਤਾਈ ਹੈ ਜਿ ਆਵਣ ਜਾਣਾ, ਜੰਮਣੁ ਮਰਣਾ, ਸਭੁ ਹੁਕਮੁ ਸਾਹਿਬਾ ਕਾ ਹੈ ਜੀ । ਜੋ ਕੋਈ ਇਉ ਸਾਹਿਬ ਕਾ ਹੁਕਮੁ ਮੰਨੇਗਾ, ਸੋਈ ਸਾਹਿਬ ਕਾ ਹੋਇਗਾ । ਹਮ ਕਉ ਏਹਾ ਵਡਿਆਈ ਗੁਰੂ ਬਤਾਇ ਦੀਨੀ ਹੈ, ਜਿ ਅੰਤਿ ਬਿਨਾ ਪਰਮੇਸੁਰ, ਜੀਆ ਕਾ ਬੇਲੀ ਕੋਈ ਨਾਹੀ । ਪਰਮੇਸਰ ਤੇ ਜਿ ਮਾਗੀਐ, ਸਿ ਗੁਰੂ ਕਹਿਆ ਹੈ, ਜਿ ਨਾਮੁ ਹੀ ਮਾਗੀਐ । ਬਿਨਾ ਨਾਮ ਤੇ ਹੋਰੁ ਜੀਆ ਕਾ ਸਹਾਈ ਕੋਈ ਨਾਹੀ । ਏ ਮੇਰੇ ਠਾਕੁਰ ਜੀ ! ਤੂ ਮੁਝ ਕਉ ਏਹਾ ਵਡਿਆਈ ਅਪਣੇ ਨਾਮ ਹੀ ਕੀ ਦੇਹਿ ਜਿ ਤੇਰਾ ਹਉ ਨਾਮ ਹੀ ਸਿਮਰਾਂ'' । ਤਬ ਸਾਹਿਬੁ ਮਿਹਰਵਾਨੁ ਕਹ ਕਹ ਹਸੇ, ਅਰੁ ਹਸਿ ਕਰਿ ਕਹਿਆ ਜਿ, ''ਏ ਨਾਨਕ ! ਏਹ ਬਾਤ ਤੋਂ ਤੁਮ ਕਉ ਗੁਰੂ ਕਹੀ, ਪਰੁ ਪਹਿਲੇ ਸਭ ਹਿੰਦੂ ਥੇ, ਬਹੁਰਿ ਏਕ ਦੁਇ ਮੇਰੇ ਸੇਵਕ ਹੂਏ, ਬਹੁਤੁ ਮੇਰੀ ਬੰਦਗੀ ਲਾਗੇ ਕਰਨੇ । ਹਬੀਲੁ ਅਰੁ ਕਬੀਲੁ ਓਇ ਦੋਨੋਂ ਆਦਮ ਕੇ ਫਰਜੰਦ[8] ਥੇ ਅਰੁ ਮੇਰੀ ਬੰਦਗੀ ਕਰਤੇ ਥੇ । ਤਿਨ੍ ਕੌ ਮੈ ਹੁਕਮੁ ਕੀਆ ਜਿ, ''ਤੁਮ ਕਿਛੁ ਵਡਿਆਈ ਮੁਝ ਤੇ ਮਾਗਉ । ਉਨ ਕਉ ਅਮਰੁ ਹੁਕਮੁ ਹੂਆ ਜਿ ਤੁਮ ਕਉ ਮੇਰਾ ਹੁਕਮੁ ਹੈ, ਤੁਮਹੁ ਬਹੁਤੁ ਮੇਰੀ ਬੰਦਗੀ ਕਰੀ ਹੈ । ਏਹ ਮੇਰਾ ਅਬ ਹੁਕਮੁ ਹੈ ਜਿ ਸੀਖਚਾ[9] ਮੈਦਾਨੁ ਮੈ ਰਾਖਿਆ ਹੈ, ਜਿ ਕੋਈ ਏਹੁ ਤੁਮ ਦੁਹਾਂ ਵਿਚੋਂ ਜਿ ਇਸਿ ਸੀਖਚੇ ਕੋ ਦਸਤ[10] ਸਾਥਿ ਮਾਰਿ ਜਿਮੀ ਸਿਉ ਗਰਕ ਕਰੇ, ਤਿਸ ਕਉ ਮੈ ਪਾਤਿਸਾਹਿ ਕਰੋ । ਉਸ ਕਾ ਪੰਥੁ[11] ਮੈ ਏਕੁ

---

[1]ਬਰਾਬਰ । [2]ਪੋਥੀ ਵਿਚ ਦੋਹਾਂ ਤੁਕਾਂ ਵਿਚ 'ਜੀਉ' ਸਬਦ ਨਹੀਂ ਲਿਖਿਆ । [3]ਫੈਸਲਾ ਹੋਏਗਾ, ਮੁਕਤੀ ਹੋਏਗੀ । [4]ਅਗਿਆਨ ਦੂਰ ਕਰ ਦੇਵੇਗਾ । [5]ਪੈਦਾ ਕਰਦਾ ਹੈ । [6]ਮਾਰਦਾ ਹੈ । [7]ਮਨ ਦੇ ਨਾਲ ਮਰਨ ਵੇਲੇ ਸਾਥੀ ਹੈਂ । [8]ਪੁੱਤਰ । [9]ਇਕ ਪਰਕਾਰ ਦੀ ਪਤਲੀ ਅਤੇ ਸਿਧੀ ਤਲਵਾਰ । [10]ਹੱਥ । [11]ਮਾਰਗ, ਮਜ਼ਹਬ, ਫ਼ਿਰਕਾ ।

ਜੁਦਾ[1] ਕਰੇਂ ਅਰੁ ਉਸ ਕਉ ਬਹੁਤੁ ਵਡਿਆਈ ਦੇਉ'' । ਤਬ ਸ੍ਰੀ ਮਹਾਰਾਜ ਕਹਿਆ ਜਿ, ''ਹਾ, ਦੇਖਾ, ਤੁਮ ਮੇਰੇ ਸੇਵਕ ਹੋਇ, ਜਿ ਸੀਖਚੇ ਕੋ ਮਾਰਿ ਗਰਕ ਕਰਹੁ । ਦੇਖਾ, ਜਿ ਉਨ ਕੇ ਮਨ ਮਾਹਿ ਥੀ, ਓਹੁ ਕਹਦਾ ਥਾ ਜਿ ਮੈ ਬਹੁਤੁ ਬੰਦਗੀ ਕਰਤਾ ਹਾਂ ਅਰੁ ਓਹੁ ਕਹਦਾ ਥਾ ਜਿ ਹੰਉ ਬਹੁਤ ਬੰਦਾ ਖੁਦਾਇ ਦਾ ਹਾਂ । ਮੇਰਾ ਜਿ ਬਹੁਤੁ ਬੰਦਾ ਥਾ, ਹਬੀਲੁ ਉਨਿ ਸੀਖਚਾ ਜਾਇ ਦਸਤ ਸਾਥਿ ਮਾਰਿਆ । ਅਰੁ ਓਹੁ ਭੀ ਬੰਦਗੀ ਕਰਤਾ ਥਾ, ਪਰੁ ਓਸ ਵਖਤਿ ਉਸ ਕੇ ਮਨਿ ਹਾਨਤ[2] ਹੋਈ, ਓਹੁ ਡਰਿ ਗੈਆ । ਐ ਨਾਨਕ ! ਮੈ ਓਸ ਕਾਂ ਭੀ ਰਾਹੁ ਚਲਾਇਆ ਹਬੀਲ ਕਾ, ਅਰੁ ਕਬੀਲ ਕਾ ਭੀ ਰਾਹੁ ਚਲਾਇਆ । ਕਬੀਲ ਤੇ ਹਿੰਦੂ ਰਹੇ, ਹਬੀਲ ਤੇ ਮੁਸਲਮਾਨ ਹੂਏ । ਹਬੀਲ ਕਉ ਐਸੀ ਵਡਿਆਈ ਦੀਨੀ ਜਿ ਕੁਲਿ ਆਲਮ ਕਾ ਪਾਤਿਸਾਹੁ ਕੀਆ । ਇਬ ਜਿ ਉਸ ਕੇ ਰਾਹ ਮਹਿ ਜਿ ਕੋਈ ਹੋਤਾ ਹੈ, ਮੈ ਉਸ ਹੀ ਕਉ ਪਾਤਿਸਾਹੀ ਦੇਤਾ ਹੋਂ । ਐ ਨਾਨਕ ! ਤੁਮ ਕਉ ਭੀ ਮੇਰਾ ਹੁਕਮੁ ਹੈ, ਤੂ ਕਿਛੁ ਮੁਝ ਤੇ ਮਾਗਿ ਲੇਹਿ'' । ਤਬ ਗੁਰੂ ਬਾਬੇ ਨਾਨਕ ਜੀ ਸਾਹਿਬ ਪਾਸਿ ਅਰਦਾਸ ਕੀਨੀ :—

ਤੂ ਸਚਾ ਸਿਰਜਣਹਾਰੁ ਅਲਖ[3] ਸਿਰੰਦਿਆ[4] ਜੀਉ ॥
ਏਕੁ ਸਾਹਿਬੁ ਦੁਇ[5] ਰਾਹ ਵਾਦ[6] ਵਧੰਦਿਆ ਜੀਉ ॥
ਦੁਇ ਰਾਹ ਚਲਾਏ ਹੁਕਮਿ ਸਬਾਏ[7] ਜਨਮਿ ਮੁਆ ਸੰਸਾਰਾ ॥
ਨਾਮ ਬਿਨਾ ਨਾਹੀ ਕੋ ਬੇਲੀ[8] ਬਿਖੁ ਲਾਦੀ ਸਿਰਿ ਭਾਰਾ ॥
ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥
ਨਾਨਕ ਸਾਹਿਬੁ ਸਬਦਿ ਸਿਞਾਪੈ[9] ਸਾਚਾ ਸਿਰਜਣਹਾਰਾ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸਾਹਿਬ ਪਾਸਿ ਬੇਨਤੀ ਕਰੀ ਜਿ, ''ਏ ਸਾਹਿਬ ! ਤੂ ਸਚੁ ਹੈਂ । ਸ੍ਰਿਸਟਿ ਤੈਂ ਰਚੀ ਹੈ, ਸਿਰਜਨ ਹਾਰੁ ਭੀ ਤੂ ਅਰ ਅਲਖੁ ਭੀ ਤੂ ਜੀ । ਤੇਰਾ ਖੇਲੁ ਲਖਿਆ ਕਿਸੀ ਕੇ ਬੂਤੇ ਨਾਹੀ ਜਾਂਦਾ, ਜਿ ਤੈਂ ਕਿਆ ਕੀਆ ਹੈ, ਅਰੁ ਜੀ ਤੂ ਕਿਆ ਕਰਹਿਗਾ । ਇਹ ਬਾਤ ਤੇਰੀ ਕੋਈ ਨਾਹੀ ਲਖਿ ਸਕਤਾ । ਅਰੁ ਜੀ ਤੈਂ ਦੁਇ ਰਾਹ ਕੀਏ ਹੈਂ :—ਹਿੰਦੂ ਅਰੁ ਮੁਸਲਮਾਨੁ । ਤੂ ਦੁਹਾਂ ਕਾ ਸਾਹਿਬੁ । ਤੈਂ ਇਕ ਰਾਹ ਤੇ ਦੁਇ ਕੀਏ । ਦੋਵੈਂ ਰਾਹ ਕਰਿ ਕਰਿ, ਓਨ੍ਹਾ ਵਿਚਿ ਅਹੰਕਾਰੁ ਵਾਦੁ ਘਤਿਆ । ਓਨਾ ਤੂ ਨ ਜਾਤੋ ਹੀ, ਜਿਤੁ ਕਿਤੁ ਸੇਵਾ, ਕਿਤੁ ਗਲੇ ਪਾਈਤਾ ਹੈ । ਤੂ ਕਿਨੈ ਸਿਞਾਣਿ ਸਕਿਆ ਹੀ ਨਾਹੀ । ਉਨ੍ਹਾ ਮਹਿ ਖੁਦੀ ਅਰੁ ਅਹੰਕਾਰੁ ਵਾਦੁ ਵਧਿ ਗੈਆ ਹੈ । ਤੂ, ਉਨ੍ਹਾ ਸਮਝਿ ਨ ਸਕਿਓ । ਵੈਰ ਭਾਇ, ਦੂਜੈ ਭਾਇ ਓਹਿ ਪੈ ਗਏ । ਜਹਾਂ ਵੈਰੁ ਵਿਰੋਧੁ, ਖੁਦੀ ਗੁਮਾਨੁ ਹੈ ਜੀ, ਤਹਾਂ ਤੂ ਨਾਹੀ । ਜਹਾ ਤੂ ਹੈਂ, ਤਹਾ ਏਹ ਵਾਦੁ, ਖੁਦੀ ਬਖੀਲੀ, ਗੁਸਾ ਨਾਹੀ । ਜੀ ਸਾਹਿਬ । ਜਿ ਕੋਈ ਤੁਮ ਕੋ ਪਛਾਣਤਾ ਹੈ, ਤਿਸ ਪਾਸਿ ਏਹ ਬਾਤਾਂ ਨਾਹੀ, ਵੈਰੁ ਵਿਰੋਧੁ ਨਾਹੀ । ਜੀ, ਇਤੇ ਅਭਿਮਾਨਿ ਵਾਦਿ ਖੁਦੀ ਕਰਿ ਕਰਿ ਸੰਸਾਰੁ ਮੂਆ । ਬਿਨਾ ਤੇਰੇ ਨਾਮ ਥੀਂ, ਜੀਅ ਕਾ ਸਹਾਈ ਬੇਲੀ ਕੋਈ ਨਾਹੀ । ਜਿਸਿ ਬਿਖਿਆ ਕਉ ਸੰਸਾਰੁ ਲਾਗਾ ਥਾ, ਏਸ ਬਿਖਿਆ ਮਾਇਆ ਕੋ, ਸੁ ਏਹ ਬਿਖਿਆ ਮਾਇਆ ਈਹਾਂ ਹੀ ਰਹਿ ਗਈ । ਅਰੁ ਜਿਸਿ ਬਿਖੁ ਮਾਇਆ ਕਉ ਏਹੁ ਪਾਪ ਕਰਤਾ ਥਾ, ਸੁ ਪਾਪਾਂ ਕਾ ਭਾਰੁ ਇਸ ਕੇ ਸਿਰਿ ਮਿਲਿਆ । ਪਾਪ ਕੀ ਭਰੀ ਉਠਾਇ ਨਰਕ ਮਹਿ ਬਾਹੀ । ਓਹੁ ਪਾਪ ਬਲਿ ਉਠੇ, ਕੜਾਹੇ ਅਰੁ ਲਕੜੀ ਕੀ ਨਿਆਈ । ਪਾਪ ਲਕੜੀ ਕੀ ਠਉੜ[10], ਨਰਕ ਤੇ ਤਲੇ ਬਾਲੇ । ਨਰਕੁ ਤਪਿ ਉਠਿਆ । ਮਨੁਖੁ ਨਰਕ ਮਹ ਪੜਿਆ ਮੱਛੀ ਕੀ ਨਿਆਈ ਅਰੁ ਤੇਲ ਕੜਾਹੇ ਕੀ ਨਿਆਈ ਲਾਗਾ ਜਲਣੇ । ਯਾ

---

[1]ਵੱਖਰਾ । [2]ਹੀਨਤਾ, ਨਿਯੂਨਤਾ । [3]ਸਮਝ ਵਿਚ ਨ ਆਉਣਾ ਵਾਲਾ । [4]ਪੈਦਾ ਕਰਨ ਵਾਲਾ ਹੈਂ । [5]ਦੋ ਰਾਹ ਹਨ (ਇਕ ਭਗਤੀ ਦਾ ਅਤੇ ਦੂਜਾ ਮਾਇਆ ਦਾ) । [6]ਝਗੜੇ, ਪੋਥੀ ਵਿਚ ''ਬਾਦੁ ਬਧੰਤਿਆਂ ਜੀ'' ਹੈ । [7]ਸਾਰੇ । [8]ਦੋਸਤ, ਮਿੱਤਰ, ਪੋਥੀ ਵਿਚ ''ਬਿਖੁ ਲਦੀ ਬਹੁ ਭਾ'ਰਾ' ਹੈ । [9]ਸੁਝਦਾ ਹੈ । [10]ਥਾਂ, ਥਾਵੇਂ ।

ਸਾਹਿਬ ਜੀ ! ਤਾ ਤੇਰੇ ਨਾਉ ਬਿਨਾ ਸੰਸਾਰ ਕੇ ਸੁਖ ਝੀਉ ਹੈਂ । ਜੀ, ਤੂ ਮੈਨੂ ਹੋਰੁ ਸੁਖੁ ਰਾਜੁ ਭੋਗੁ ਕੋਈ ਨ ਦੇਹਿ ਸੰਸਾਰ ਕਾ, ਤੂ ਮੁਝ ਕਉ ਏਹੀ ਆਪਣਾ ਨਾਮੁ ਹੀ ਦੇਹਿ, ਅਰੁ ਗੁਰੂ ਕਾ ਮੁਝ ਕਉ ਸਬਦੁ ਦੇਹਿ, ਜਿਸਿ ਸਬਦਿ ਕਰਿ ਕਰਿ ਹਉ ਤੇਰਾ ਮਾਰਗੁ ਪਛਾਣਾ । ਤੇਰੇ ਹੁਕਮ ਹੀ ਨਾਲਿ ਆਵਣੁ ਤੇਰੇ ਹੁਕਮ ਹੀ ਨਾਲਿ ਜਾਵਣਾ, ਪਰੁ ਸਾਹਿਬ ! ਤੂ ਮੁਝ ਕਉ ਆਪਣਾ ਨਾਮੁ ਹੀ ਦੇਹਿ ਜੀ । ਮੈ ਅਵਰੁ ਕਿਛੁ ਨਾਹੀ ਮਾਗਤਾ" । ਬੋਲਹੁ ਸਚੁ ਨਾਮੁ, ਕਰਤਾ ਪੁਰਖੁ, ਵਾਹਗੁਰੂ । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਸਭੁ ਸੰਸਾਰੁ ਤੈ ਨਰਕਿ ਜਾਤਾ ਦੇਖਿਆ ਕੈ ਕੋਈ ਬਚਿਆ ਭੀ ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ :—

ਭਗਤ ਸੋਹਹਿ ਦਰਵਾਰਿ ਸਬਦਿ[1] ਸੁਹਾਇਆ ਜੀਉ ॥
ਬੋਲਹਿ ਅੰਮ੍ਰਿਤੁ[2] ਬਾਣਿ ਰਸਨਿ ਰਸਾਇਆ ਜੀਉ ॥
ਰਸਨ[3] ਰਸਾਏ ਨਾਮਿ ਤਿਸਾਏ[4] ਗੁਰ ਕੈ ਸਬਦਿ ਵਿਕਾਣੇ[5] ॥
ਪਾਰਸਿ[6] ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥
ਅਮਰਾ[7] ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ॥
ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ[8] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਏ ਸਚੇ ਸਾਹਿਬ ਜੀ ! ਸੰਸਾਰੁ ਸਾਰਾ ਨਰਕਿ ਜਾਇਗਾ, ਇਕਿ ਤੇਰੇ ਭਗਤ ਨਰਕਿ ਨ ਜਾਹਿਗੇ, ਜਿ ਨਿਤ ਪ੍ਰਤ ਨਾਮੁ ਤੇਰਾ ਸਿਮਰਤੇ ਹੈ, ਜਿ ਨਿਤ ਪ੍ਰਤ ਤੇਰੇ ਦਰਬਾਰਿ ਤੇਰੀ ਬੰਦਗੀ ਕਰਤੇ ਹੈਂ ਅਰੁ ਤੇਰਾ ਨਾਮੁ ਜਪਤੇ ਹੈਂ । ਜਿ ਗੁਰੂ ਕੇ ਸਬਦਿ ਕਰਿ ਕਰਿ, ਤੇਰੇ ਰੰਗਿ ਰਤੇ ਹੈਂ ਤੇਈ ਸੋਭਾ ਪਾਵਹਿਗੇ, ਓਇ ਤੇਰੇ ਦਰਬਾਰਿ ਸੋਹਤੇ ਹੈਂ, ਤੇਰਾ ਸਿਮਰਨੁ ਕਰਤੇ ਹੈਂ । ਸੁ ਕਿਸੁ ਭਾਤਿ ਕਰਿ ਕਰਿ ਓਇ ਸੋਭਾ ਪਾਵਤੇ ਹੈਂ—ਜਿ ਓਹਿ ਅੰਬ੍ਰਿਤ ਨਾਮੁ ਮੁਖ ਤੇ ਬੋਲਤੇ ਹੈਂ ਰਸਨਾ ਸਾਥਿ ਰਸਾਇ ਕਰਿ । ਜਿ ਤੇਰੀ ਬਾਣੀ ਗਾਵਤੇ ਹੈਂ ਖਰਾ ਹੇਤੁ ਕਰਿ ਕਰਿ, ਪ੍ਰੀਤਿ ਸਾਥਿ । ਜਿ ਤੇਰਾ ਨਾਮੁ ਲੇਤੇ ਹੈਂ, ਸੁ ਬਹੁਤੁ ਸੋਭਾਮਾਨ ਲਾਗਤੇ ਹੈਂ ਜੀ । ਸੋਭਾ ਤਉ ਪਾਵਤੇ ਹੈਂ, ਪਰੁ ਜੀ ਉਨ੍ ਕੀ ਰਹਤਿ ਕੈਸੀ ਹੈ ? ਜੋ ਉਨ ਕੇ ਅੰਤਰਿ ਅਠੋ ਪਹਰ ਪਿਆਸ ਤੇਰੇ ਨਾਮ ਕੀ ਕਬਹੂ ਲਹਤੀ ਨਾਹੀ, ਅਰੁ ਗੁਰੂ ਕੇ ਸਬਦ ਊਪਰਿ ਆਪਣਾ ਸਰਵੰਸੁ[9] ਦੇਤੇ ਹੈਂ ਜੀ । ਓਹ ਤੇਰੇ ਨਾਮ ਊਪਰਿ ਵਿਕਾਏ ਹੂਏ ਹੈ ਜੀ, ਪਰੁ ਜੀ, ਓਹਿ ਕਿਛੁ ਆਪ ਤੇ ਨਾਹੀ ਭਏ ਜੀ । ਜਿਉ ਪਾਰਸ ਕੇ ਤਾਂਬਾ ਲਾਗਿ ਕਰਿ ਕੰਚਨੁ[10] ਹੋਤਾ ਹੈ, ਤਿਉ ਤੇਰੇ ਸਾਥਿ ਓਹਿ ਸਾਚੇ ਹੋਏ । ਜਾਂ ਤੈਂ ਭਾਣਾ ਤਾਂ ਓਹਿ ਐਸੇ ਹੋਏ । ਉਨ੍ ਕੀ ਤੈਂ, ਵਿਚਹੁ ਹੰਉਮੈ ਦੂਰਿ ਕਰੀ ਹੈ । ਓਨ੍ਹਾ ਤੇਰਾ ਪਰਮ ਪਦੁ ਪਾਇਆ ਹੈ ਜੀ । ਪਰੁ ਜੀ, ਤੈਂ ਤਿਸ ਹੀ ਕੋ ਏਹੁ ਅਪਣਾ ਅਮਰਪਦੁ ਦੀਆ ਹੈ, ਜਿ ਕੋਈ ਸਭਿਆਰਿ[11] ਗਿਆਨੀ ਹੈ । ਸੋ ਗਿਆਨੀ ਤੈਂ ਕੋਈ ਕੋਟਾਂ[12] ਮੰਧੇ ਤੇ ਏਕੁ ਕੋਈ ਕੀਆ ਹੈ । ਸੋਈ ਤੇਰੇ ਦਰਿ ਰਹਤੇ ਹੈਂ ਜੀ ਸੋਭਾ ਸਾਥਿ, ਜਿ ਤੇਰੇ ਨਾਮੇ ਕੇ ਬਾਪਾਰੀ ਹੈ ਜੀ । ਓਹ ਤੇਰੇ, ਤੂ ਓਨ੍ ਕਾ । ਅਰੁ ਅਉਰੁ ਸੰਸਾਰੁ ਸਭੁ ਤੈਂ ਆਵਣ ਜਾਣ ਮਹਿ ਕੀਆ ਹੈ" । ਤਬ ਸ੍ਰੀ ਠਾਕੁਰ ਕਹ ਕਹ ਹਸੇ । ਤਬ ਹਸਿ ਕਰਿ ਕਹਿਆ ਜਿ, "ਏ ਨਾਨਕ ! ਜਿ ਕਿਛੁ ਤੇਰੇ ਜੀ ਹੈ, ਸਿ ਤੂ ਮਾਗਿ ਲੇਹਿ, ਮੈ ਤੁਮ ਕੋ ਦੇਉ । ਜਿ ਕਿਛੁ ਕਾਈ ਤੁਝ ਕਉ ਭੂਖ ਹੈ, ਸੁ ਤੂ ਮਾਗੁ, ਅਰੁ ਜੋ ਨਾਹੀ ਭੂਖ ਤਾਂ ਜਾਹਿ ਨ ਮਾਂਗੁ" । ਤਬ ਗੁਰੂ ਬਾਬੇ

---

[1]ਨਾਮ ਕਰਕੇ ਸੋਹਣੇ ਲਗਦੇ ਹਨ। [2]ਅੰਮ੍ਰਿਤ ਬਾਣੀ, ਪੋਥੀ ਵਿਚ ਬਹੁਤ ਕਰਕੇ 'ਅੰਮ੍ਰਿਤ' ਸ਼ਬਦ ਦੀ ਥਾਵੇਂ 'ਅੰਬ੍ਰਿਤੁ' ਸ਼ਬਦ ਵਰਤਿਆ ਗਿਆ ਹੈ ਜਿਵੇਂ ਕਿ ਇਥੇ ਭੀ। [3]ਜੀਭ। [4]ਪਿਆਸੇ। [5]ਵਿਕੇ ਹੋਏ ਹਨ, ਦਾਸ ਬਣ ਗਏ ਹਨ। [6]ਇਕ ਪੱਥਰ ਜਿਸ ਦੇ ਛੋਹਣ ਨਾਲ ਨਿਕੰਮੀਆਂ ਧਾਤਾਂ ਸੋਨਾ ਬਣ ਜਾਂਦੀਆਂ ਮੰਨੀਆਂ ਹਨ। ਇਥੇ 'ਪਾਰਸ' ਤੋਂ ਭਾਵ ਗੁਰੂ ਹੈ। [7]ਅਟੱਲ ਪਦਵੀ, ਅਮਰ ਹੋਣ ਦੀ ਅਵਸਥਾ। [8]ਖ਼ਰੀਦ ਦਾਰ, ਚਾਹਵਾਨ। [9]ਆਪਣਾ ਸਭ ਕੁਝ, ਧਨ ਪਦਾਰਥ ਆਦਿ। [10]ਸੋਨਾ। [11]ਪੂਰਾ ਪੂਰਾ। [12]ਕ੍ਰੋੜਾਂ ਵਿਚੋਂ।

ਨਾਨਕ ਜੀ ਬੇਨਤੀ ਕਰੀ ਜਿ, "ਏ ਪਾਰਬ੍ਰਹਮ ਜੀ ! ਜਿ ਕਿਛੁ ਹੰਉ ਮਾਂਗਤਾ ਹੋਂ, ਸੁ ਤੂ ਦੇਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਉ ਸਾਹਿਬ ਕਹਿਆ ਜਿ, "ਤੂ ਮਾਂਗੁ"। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰਿ ਕੇ ਦਾਨੁ ਮਾਂਗਿਆ :—

ਭੂਖ[1] ਪਿਆਸੋ ਆਥਿ[2] ਕਿਉ ਦਰਿ ਜਾਇਸਾ ਜੀਉ[3] ॥
ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥
ਸਚੁ ਨਾਮੁ ਧਿਆਈ ਸਚੁ ਚਵਾਈ[4] ਗੁਰਮੁਖਿ[5] ਸਚੁ ਪਛਾਣਾ ॥
ਦੀਨਾਨਾਥੁ ਦਇਆਲੁ ਨਿਰੰਜਨੁ[6] ਅਨਦਿਨੁ ਨਾਮੁ ਵਖਾਣਾ[7] ॥
ਕਰਣੀ[8] ਕਾਰ ਧੁਰਹੁ[9] ਫੁਰਮਾਈ ਆਪੁ[10] ਮੁਆ ਮਨੁ ਮਾਰੀ ॥
ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ[11] ਨਾਮਿ ਨਿਵਾਰੀ[12] ॥ ੫ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, 'ਯਾ ਸਾਹਿਬ ਜੀ ! ਹੰਉ ਗਰੀਬ, ਤੇਰਾ ਅਨਾਥੁ ਫਕੀਰੁ, ਭੂਖਾ ਪਿਆਸਾ ਤੇਰੇ ਦਰਿ ਆਇਆ ਜੀ। ਤੂ ਮੁਝ ਕਉ ਕਿਰਪਾ ਕਰਿ ਕਰਿ ਏਹੀ ਦਾਨੁ ਦੇਹਿ ਜਿ ਸਤਿਗੁਰੂ ਕਹਿਆ ਹੈ। ਜੀ, ਮੈਂ ਸਤਿਗੁਰੂ ਪੂਛਿ ਦੇਖਿਆ ਹੈ। ਜੀ, ਜਿ ਤੇਰੇ ਨਾਮ ਕੇ ਸਮਾਨਿ ਹੋਰੁ ਕਾਈ ਵਸਤੁ ਨਾਹੀ। ਤੂ ਮੁਝ ਕੌ ਆਪਣਾ ਨਾਮੁ ਹੀ ਦੇਹਿ, ਜਿਤੁ ਤੇਰਾ ਨਾਮੁ ਜਪਤਾ ਹੀ ਰਹੋ ਅਰੁ ਜੀ ਸਾਹਿਬ ! ਮਨ ਕੇ ਵਿਖੇ ਤੇਰਾ ਨਾਮੁ ਹੀ ਸਿਮਰਾਂ। ਅਰੁ ਜੀ, ਜਿਹਵਾ ਤੇ ਸਚੁ ਬੋਲੀਂ ਅਰੁ ਜੀ, ਗੁਰੂ ਜੀ ਕੀ ਸੇਵਾ ਕਰੋਂ। ਗੁਰੂ ਵਿਚੁ ਦੇ ਤੇਰੀ ਭਗਤਿ ਕਰਉ, ਤੁਮ ਕੌ ਸਮਝੋਂ, ਤੇਰੇ ਮਾਰਗਿ ਚਲੋਂ। ਅਰੁ ਦੀਨਾ ਨਾਥੁ ਦੇਆਲ ਨਿਰੰਜਨ ਕਰਤਾ ਪੁਰਖ ਜੀ ! ਤੂ ਏਹੀ ਕਿਰਪਾ ਕਰੁ ਜਿ ਦਿਨੁ ਰੈਨਿ ਤੇਰੇ ਨਾਮ ਕੌ ਸਿਮਰੋ। ਜਿ ਕਿਛੁ ਤੇਰਾ ਹੁਕਮੁ ਹੈ ਜੀ, ਸੋਈ ਕਰਉ। ਤੂ ਏਹੁ ਦਾਨੁ ਦੇਹਿ ਜੀ। ਅਰੁ ਜੀ, ਤੂ ਏਹੁ ਦਾਨੁ ਦੇਹ ਜਿ ਧਾਤੂ[13], ਜੀਅ ਤੇ ਜਾਨਿ ਅਰੁ ਏਹੁ ਦਾਨੁ ਦੇਹਿ, ਜਿ ਧਾਤੂ[14], ਜੀਅ ਤੇ ਜੀਵਤਿਆਂ ਹੀ ਮਿਟਿ ਜਾਹਿ ਜੀ, ਤੇਰੇ ਪ੍ਰਸਾਦਿ। ਤੂ ਏਹ ਕਿਰਪਾ ਕਰਿ, ਏਹੁ ਦਾਨੁ ਦੇਹਿ ਜਿ ਤੇਰਾ ਨਾਮੁ ਮਨਿ ਮੀਠਾ ਲਾਗੇ। ਤੇਰੇ ਨਾਮਿ ਕਰਿ ਕਰਿ, ਮਨ ਕੀ ਤ੍ਰਿਸਨਾ, ਦੁਰਮਤਿ ਕੀ ਸਭ ਮਿਟਿ ਜਾਇ, ਤੂ ਮੁਝ ਕੌ ਏਹੀ ਦਾਨੁ ਦੇਹਿ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਮੇਰੇ ਘਰ ਮਹਿ ਵਡੀ ਜੋਵਨਿ ਏਹੋ ਥੀ, ਸੁ ਤੈਂ ਸਾਈ ਮਾਂਗੀ ਹੈ। ਜਾਹਿ, ਤੂ ਮੇਰਾ ਵਡਾ ਭਗਤੁ ਪੂਰਾ ਹੈਂ ਕਰਮ ਸੁਧੁ। ਤੁਝ ਕਉ ਮੇਰਾ ਕਰਮੁ[15] ਹੈ। ਮੈ ਤੁਮ ਕੌ ਏਹੀ ਦਾਨੁ ਦੀਆ"। ਤਬ ਗੁਰੂ ਬਾਬੇ ਨਾਨਕ ਜੀ ਤਸਲੀਮ[16] ਕਰੀ, ਜਿ ਪਸਾਉ[17] ਸਚੇ ਪਾਤਿਸਾਹ ਕਾ, ਪਸਾਉ ਨਾਮ ਦਾਨ ਕਾ ਪਸਾਉ। ਤਬ ਗੁਰੂ ਬਾਬੇ ਨਾਨਕ ਜੀ ਕਉ ਹੁਕਮੁ ਹੂਆ ਜਿ, "ਨਾਨਕ ! ਮੈ ਤੁਮ ਕਉ ਨਾਮੁ ਦੀਆ ਹੈ। ਤੂ ਜਾਹਿ ਨਾਮੁ ਸਿਮਰਿ ਭੀ ਅਰੁ ਸਿਮਰਾਇ ਭੀ। ਤੇਰਾ ਮੈ ਪੰਥੁ ਕੀਆ ਹੈ। ਤੇਰਾ ਗੁਰਮੁਖਿ ਪੰਥੁ ਹੋਇਗਾ। ਐਸਾ ਪੰਥੁ ਚਲੈਗਾ, ਜਿ ਗ੍ਰਿਹਸਤ ਹੀ ਮਹਿ ਅਤੀਤ ਹੋਹਿਗੇ। ਤੇਰਾ ਪੰਥੁ ਗੁਰਮੁਖਿ ਅਤੀਤ ਪੰਥੁ ਹੋਇਗਾ, ਨਾਨਕ ਕਾ ਪੰਥੁ ਹੋਇਗਾ। ਮੇਰੀ ਆਗਿਆ ਹੈ, ਨਾਮੁ ਸਿਮਰਿ ਭੀ ਅਰੁ ਸਿਮਰਾਉ ਭੀ"। ਤਬ ਗੁਰੂ ਬਾਬੇ ਨਾਨਕ ਜੀ ਕਉ ਪਰਮੇਸੁਰ ਨਾਮ ਦਾਨੁ ਦੇ ਕਰਿ ਵਿਦਾ ਕੀਆ। ਜੁ ਮਾਗਹਿ ਨਾਮੁ, ਸਿਮਰਹਿ ਨਾਮੁ, ਸੇ ਪਰਵਾਣੁ ਜੁਗ ਮਹਿ ਆਏ। ਬੋਲਹੁ ਵਾਹਗੁਰੂ।

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੬੯੯। [2]ਮਾਇਆ। ਇਥੇ ਪੋਥੀ ਵਿਚ 'ਆਥਿ' ਦੀ ਬਜਾਏ 'ਸਾਥਿ' ਸ਼ਬਦ ਲਿਖਿਆ ਹੈ। [3]ਪੋਥੀ ਵਿਚ ਇਸ ਸਾਰੇ ਸ਼ਬਦ ਵਿਚ ਹੀ 'ਜੀਉ' ਦੀ ਥਾਂ 'ਜੀ' ਹੈ। [4]ਮੂੰਹੋਂ ਬੋਲਾਂ। [5]ਗੁਰੂ ਦੁਆਰਾ। [6]ਮਾਇਆ ਤੋਂ ਰਹਿਤ। [7]ਬੋਲਾਂ, ਸਿਮਰਾਂ। [8]ਕਮਾਈ ਅਤੇ ਕਾਰ। [9]ਦਰਗਾਹੋਂ ਹੁਕਮ ਕੀਤੀ ਹੈ। [10]ਆਪਾ ਭਾਵ ਮਿਟ ਗਿਆ। [11]ਮਾਇਆ ਦੀ ਭੁੱਖ। [12]ਦੂਰ ਕਰ ਦਿੱਤੀ। [13]ਗੁਣ, ਸਿਫ਼ਤ। [14]ਵਿਸ਼ੇ ਵਿਕਾਰ, ਮਾਇਆ। [15]ਬਖਸ਼ਿਸ਼। [16]ਪ੍ਰਣਾਮ। [17]ਕਿਰਪਾ, ਪ੍ਰਸੰਨਤਾ।

॥ ਸਲੋਕੁ ॥

ਭੇਖ[1] ਕੀਏ ਨਹੀ ਪਾਈਐ, ਜਬ ਲਗਿ ਸਾਚੀ ਭਗਤਿ ਨ ਹੋਇ ॥
ਨਾਨਕ ਦਾਸ ਸਾਚੀ ਭਗਤਿ ਬਿਨੁ, ਪਾਰਿ ਨ ਉਤਰਿਆ ਕੋਇ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਗੁਰੂ, ਗੁਰੂ, ਗੁਰੂ, ਗੁਰੂ, ਸਤਿ ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੪ ॥ ੨੭੨ ॥ ੨੭੨ ॥

---

# ਪੰਜ ਸਬਦਾਂ ਦੀ ਵਿਆਖਿਆ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ । (ਗੋਬਿੰਦ ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕ ਜੀ ਦਰਗਾਹ ਤੇ ਫੇਰਿ ਏਹੁ ਲੋਕ ਬੀਚਿ ਆਏ । ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਇਕਿ ਗੋਵਿੰਦ ਲੋਕ ਆਇ ਗਏ । ਤਿਨੁ ਕਹਿਆ ਜਿ, "ਰਾਮ ਕ੍ਰਿਸਨ ਹੈ, ਗੁਰੂ ਬਾਬਾ ਨਾਨਕ ਜੀ ! ਰਾਮ ਰਾਮ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਸਾਧਹੁ ਜੀ ! ਹਉ ਬਲਿਹਾਰ ਜਾਵਾਂ ਰਾਮ ਕੇ ਨਾਵ ਊਪਰਹੁ । ਆਵਹੁ ਭਲੇ ਹੋ ਜੀ ? ਕਲਿਆਣ ਹੈ ਜੀ" ? ਤਬ ਉਨ੍ਹਹੁ ਕਹਿਆ ਜਿ, "ਹਾ ਗੁਰਦੇਵ ਜੀ ! ਤੇਰੇ ਦਰਸਨ ਦੇਖੇ ਤੇ ਆਜੁ ਕੁਸਲ[2] ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਉਨ ਸਿਉ ਬਹੁਤੁ ਕਰਿ ਹੇਤੁ[3] ਕੀਆ ਅਰੁ ਬਹੁਤੁ ਆਦਰ ਸਾਥਿ ਬੈਠਾਏ । ਤਬ ਜਦਿ ਘੜੀ ਏਕ ਬੀਤੀ, ਤਬ ਉਨ੍ਹਹੁ ਕਹਿਆ ਜਿ, "ਗੁਰੂ ਬਾਬਾ ਜੀ ! ਹਮ ਕਉ ਤੇਰੇ ਦਰਸਨ ਕੀ ਬਹੁਤੁ ਬਾਛਾਂ[4] ਥੀ, ਸੁ ਤੋ ਸ੍ਰੀ ਠਾਕੁਰ ਜੀ ਪੂਰਨ ਕਰੀ, ਹਮ ਕ੍ਰਿਤਾਰਥ[5] ਹੋਏ ਜੀ । ਪਰੁ ਕਿਛੁ ਏਕੁ ਹਮਾਰੇ ਮਨਿ ਬੇਨਤੀ ਕਰਣੇ ਕੀ ਹੈ, ਪਰੁ ਜੋ ਬਾਤ ਖਰੀ ਭਾਰੀ ਸੀ ਹੈ । ਅਰੁ ਹਮ ਜੀਵ ਜਿ ਹੈਂ, ਸੁ ਤੁਛੁ ਸਹਿਲਿ[6] ਹਹਿ, ਪਰੁ ਜੇ ਤੂ ਦੇਯਾਵੰਤ ਹੋਇ ਕਰਿ ਆਗਿਆ ਕਰਹਿ, ਤਉ ਹਮ ਬੇਨਤੀ ਕਰਹਿ" । ਤਬ ਗੁਰੂ ਬਾਬੇ ਕਹਿਆ ਜਿ, "ਪੁਰਖਾ ! ਹਮ ਤੁਮ ਮਹਿ ਕਿਛੁ ਭੇਦੁ ਨਾਹੀ, ਕਿਛੁ ਕਹਣਾ ਹੋਵੈ, ਸੁ ਕਹੀਐ" । ਤਬ ਉਨਹੁ ਕਹਿਆ ਜਿ, 'ਜੀ, ਪ੍ਰਥਮੇਂ[7] ਤੋ ਹਮਾਰੀ ਏਹਾ ਬੇਨਤੀ ਹੈ ਜੀ, ਜਿ ਦੇਖਾ ਜੀ, ਏਹਿ ਜਿ ਪੰਜ ਸਬਦ ਕਹੀਤੇ ਹੈਂ', ਸਿ ਕਵਨ ਕਵਨ ਹੈ ਜੀ ? ਕ੍ਰਿਪਾ ਕਰਿ ਕਰਿ ਜਿਵ ਹੈ, ਤਿਵ ਏਕ ਤੋ ਹਮ ਕੋ ਏਹੁ ਸਮਝਾਈਐ, ਤਬ ਪੀਛੇ ਜਿ ਕਾਈ ਅਵਰ ਪੂਛਨੀ ਹੋਇਗੀ, ਸਾ ਭੀ ਪੂਛੀਅੰਗੀ ਜੀ" । ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਅਨੰਦਮਾਨ ਭਏ, ਜਿ ਧੰਨਿ ਹੈ ਏਹ ਆਜੁ ਕੀ ਘੜੀ, ਜਿ ਪਰਮੇਸੁਰ ਕੀ ਚਰਚਾ ਹੋਇਗੀ । ਹਮਾਰੇ ਵਡੇ ਭਾਗ ਹੈਂ, ਜਿ ਹਮਾਰੇ ਘਰਿ ਆਜੁ ਪਰਮੇਸੁਰ ਕੇ ਨਾਮ ਕੇ ਵਾਪਾਰੀ ਆਏ ਹੈਂ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਭੇਸ ਧਾਰਨਾ, ਪਖੰਡ ਕਰਨਾ ਭਾਵ ਅਸਲੀਅਤ ਤੋਂ ਭਿੰਨ ਹੋਰ ਸ਼ਕਲ ਬਣਾ ਕੇ ਲੋਕਾਂ ਨੂੰ ਧੋਖਾ ਦੇਣਾ । [2]ਸੁਖ, ਅਨੰਦ ਮੰਗਲ । [3]ਪਿਆਰ । [4]ਇੱਛਿਆ । [5]ਮਨੋਰਥ ਸਫਲ ਹੋਣਾ, ਨਿਹਾਲ ਹੋਣਾ । [6]ਸੁਖੀ, ਸੌਖੇ । [7]ਪਹਿਲੇ ।

॥ ਸਲੋਕੁ ॥

[1]ਜੋਗ[2] ਸਬਦੰ ਗਿਆਨ ਸਬਦੰ ਬੇਦ[3] ਸਬਦੰ ਬ੍ਰਹਮਣਾ ॥
ਖਤ੍ਰੀ[4] ਸਬਦੰ ਸੂਰ ਸਬਦੰ ਸੂਦ੍[5] ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ[6] ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਪੁਰਖਾ ਜੀ ! ਪਾਚਿ ਸਬਦ ਜੁ ਤੁਮੇ ਪੂਛੇ ਹੈਂ, ਸੁ ਏਹਿ ਪਾਚਿ ਸਬਦ ਹੈਂ ਜਿ ॥ ੧ ॥ ਏਕੁ ਤਉ ਏਹੁ ਹੈ ਜਿ ਗਿਆਨ ਕਾ ਸਬਦੁ ਹੈ । ਸੁ ਏਹੁ ਸਬਦੁ ਜੋਗੀ ਕਾ ਹੈ, ਕਿਉ ਜਿ ਜੋਗੀ ਕਉ ਪਰਮੇਸੁਰ ਕੀ ਏਹਾ ਆਗਿਆ ਹੈ, ਜਿ ਸਦਾ ਗਿਆਨ ਕੇ ਘਰਿ ਰਹੈ ਅਰੁ ਗਿਆਨੁ ਹੀ ਬੋਲੈ, ਅਰੁ ਗਿਆਨੁ ਹੀ ਕਮਾਵੈ, ਸੋਈ ਜੋਗੀ ਪਰਵਾਨੁ ਹੈ । ਅਰੁ ਜਿ ਜੋਗੀ ਗਿਆਨੁ ਰਹਤ ਹੈ, ਓਹ ਭ੍ਰਸਟ ਹੈ । ਅਰੁ ਜੋ ਗਿਆਨ ਸੰਜੁਗਤ ਜੋਗੀ ਹੈ, ਸੋਈ [7]ਸ੍ਰੇਸਟਿ ਹੈ । ਸੋ ਗਿਆਨੁ ਕਿਆ ਜਿ ਸਦਾ ਚੇਤੰਨ ਰਹੈ, ਮਾਇਆ ਸਿਉ ਮਿਲਿ ਨ ਜਾਇ, ਅਪਨਾ ਆਤਮਾ ਨਿਰੰਜਨ ਪੁਰਖ ਸੋਂ ਜੋੜੇ ਹੀ ਰਹੇ । ਅਰੁ ੨ । ਦੂਸਰਾ ਸਬਦੁ ਹੈ, ਸੁ ਵੇਦੁ ਹੈ । ਸੁ ਬ੍ਰਹਮਣ ਕਉ ਬਰਨਿਆ ਹੈ ਜਿ ਵੇਦੁ ਪੜੈ, ਅਰੁ ਵੇਦੁ ਹੀ ਬੋਲੈ । ਅਰੁ ਵੇਦ ਕੀ ਆਗਿਆ ਜਿ ਹੈ, ਵੇਦ ਕਾ ਸਬਦੁ ਹੈ । ਜਿ ਵੇਦ ਵਿਖੇ ਕਹਿਆ ਹੈ, ਸੋਈ ਕਮਾਵੈ । ਜੋ ਬ੍ਰਹਮਣੁ ਵੇਦ ਕੇ ਸਬਦ ਸੰਜੁਗਤੁ ਹੈ, ਓਹੁ ਉਤਮ ਬ੍ਰਹਮਣੁ ਹੈ । ਅਰੁ ਜੋ ਵੇਦ ਕੇ ਸਬਦ ਤੇ ਰਹਤੁ ਹੈ, ਓਹੁ ਬ੍ਰਹਮਣੁ ਕਰਮ ਭ੍ਰਸਿਟੁ ਹੈ । ਓਸ ਕਉ ਜਗਤ ਮਹਿ ਅਪ[8] ਲੋਕੀ ਕਹੈ । ਅਰੁ ੩ । ਤੀਸਰਾ ਸਬਦੁ ਛਤ੍ਰੀ ਕਉ ਬਰਨਿਆ ਹੈ ਜਿ ਸੂਰਬੀਰੁ ਹੋਇ ਸੂਰਤਣ[9] ਤੇ ਨ ਮਿਟੈ । ਸੁ ਕੈਸਾ ਸੂਰਤਣੁ, ਜਿ ਸੰਗ੍ਰਾਮ[10] ਕੇ ਵਿਖੇ ਪੀਠਿ ਨ ਦੇਇ; ਸਨਮੁਖੁ ਰਹੈ; ਅਰੁ ਗਊ ਬ੍ਰਹਮਣ ਅਰੁ ਜੀਆਂ ਕੀ ਰਖਿਆ ਕਰੈ; ਇਨ ਕੀ ਰਖਿਆ ਕਰਣੇ ਕਉ ਸਮਰਥੁ ਹੋਇ । ਪੁਰਖਾ ! ਇਹੁ ਸਬਦੁ ਛਤ੍ਰੀ ਕਾ ਹੈ । ਜੇ ਨ ਕਰੇ, ਤਉ ਖਤ੍ਰੀ ਕਉ ਭੀ ਅਪਜਸੁ[11] ਹੈ । ਅਰੁ ੪ । ਚਉਥਾ ਸਬਦੁ ਵੈਸ ਕੋ ਕਹਾ ਹੈ ਜਿ ਅਪਣੀ ਪਰਕਿਰਤਿ ਜੋ ਹੈ, ਸੋ ਕਰੈ । ਸੁ ਕਿਆ ਪਰਕਿਰਤਿ—ਜਿ ਖੇਤੀ ਕਰੈ ਅਰੁ ਗਊ ਕੀ ਸੇਵਾ ਕਰੈ; ਅਰੁ ਵਣਜੁ ਵਾਪਾਰੁ ਕਰੈ, ਅਰੁ ਬ੍ਰਹਮਣ ਛਤ੍ਰੀ ਕੀ ਸੇਵਾ ਕਰੇ । ਸੂਦ, ਵੈਸ ਕਉ ਅਉਰੁ ਕਰਮ ਧਰਮ ਕਿਛੁ ਕਰਣੇ ਨਾ ਹੀ ਕਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਜੀ ! ਏਹ ਤੋ ਚਾਰਿ ਸਬਦ ਹੈਂ, ਸੁ ਜਗਤ ਕੇ ਵਰਤਾਰੇ ਕੇ ਹੈਂ । ਇਨ੍ਹਾ ਚਉਹਾਂ ਕਾ ਧਰਮੁ ਹੈ ਜਿ ਕਮਾਵਹਿ । ਪਰੁ ਭਾਈ ਜੀ ! ਏਹ ਚਾਰੇ ਜਿ ਹੈਨਿ, ਸੋ ਅਪਣੇ ਅਪਣੇ ਸਬਦ ਮਹਿ ਵੰਗੀ ਬਾਂਧਿ ਰਹੇ ਹੈਂ, ਏਕ ਹੀ ਸਬਦ ਮਹਿ ਉਰਝਿ[12] ਰਹੇ ਹੈਂ । ਨਾ ਓਹ ਉਸ ਕੇ ਸਬਦ ਕੋ ਮਾਨਤੇ ਹੈਂ, ਨਾ ਉਹ ਓਸ ਕੇ ਸਬਦ ਕੋ ਮਾਨਤੇ ਹੈਂ, ਪਰੁ ਜੇ ਇਨ੍ਹ ਮਹਿ ਤੇ ਕੋਈ ਪੰਚਵੇ ਸਬਦ ਕੋ ਸਮਝਿ ਕੇ ਮਾਨੇ, ਸੋਈ ਮੁਕਤਿ ਹੋਇ, ਅਰੁ ਪਰਮੇਸੁਰ ਕੋ ਮਿਲੈ । ਅਰੁ ਹਮ ਭੀ ਤਿਸ ਹੀ ਕੇ ਦਾਸ ਹੈਂ, ਕਿਉ ਜਿ ਓਹੁ ਪਾਂਚਵਾਂ ਸਬਦ ਜਿ ਹੈ, ਸਿ ਨਿਰੰਜਨ ਦੇਵ ਕਾ ਹੈ । ਜੋ ਕੋ ਕਮਾਵੈ, ਸੋ ਭੀ ਨਿਰੰਜਨ ਕਾ ਰੂਪ ਹੋਇ" । ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ ਜੀ । ਸੋ ਓਹੁ ਪੰਜਵਾਂ ਸਬਦੁ ਭੀ ਕਿਰਪਾ ਕਰਿ ਕਰਿ ਕਹੀਐ ਜੀ" । ਤਬ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੩੫੩, ਸਲੋਕ ਸਹਸਕ੍ਰਿਤੀ ਮ: ੧ । ਪਰ ਆਸਾ ਦੀ ਵਾਰ ਬਾਣੀ ਵਿਚ ਪੰਨਾ ੪੬੯ ਤੇ ਇਸ ਸਲੋਕ ਨਾਲ ਮਹਲਾ ੨ ਲਿਖਿਆ ਹੈ । [2]ਜੋਗ ਦਾ ਤ੍ਰੀਕਾ ਗਿਆਨ ਦਾ ਤ੍ਰੀਕਾ ਹੈ ਭਾਵ ਜੋਗੀ ਲੋਕ ਫਿਲਸਫੇ ਨੂੰ ਹੀ ਧਰਮ ਸਮਝਦੇ ਹਨ । [3]ਬ੍ਰਾਹਮਣਾਂ ਦਾ ਤ੍ਰੀਕਾ (ਵੇਦਾਂ ਦਾ ਪੜ੍ਹਨਾ, ਪੜ੍ਹਾਣਾ) । [4]ਖਤਰੀਆਂ ਦਾ ਤ੍ਰੀਕਾ ਬਹਾਦਰਾਂ ਵਾਲਾ ਤ੍ਰੀਕਾ ਹੈ । [5]ਸੂਦਰਾਂ ਦਾ ਤ੍ਰੀਕਾ ਹੋਰਨਾਂ ਦੀ ਸੇਵਾ ਕਰਨਾ ਹੈ । [6]ਭੇਦ । [7]ਉੱਤਮ, ਚੰਗਾ । [8]ਬੁਰਾ । [9]ਸੂਰਮਤਾ, ਬਹਾਦਰੀ । [10]ਜੁੱਧ, ਲੜਾਈ । [11]ਬਦਨਾਮੀ, ਨਿੰਦਿਆ । [12]ਗੁੰਝਲ ਜਾਂ ਝਗੜੇ ਵਿਚ ਫਸਣਾ ।

ਗੁਰੂ ਬਾਬੇ ਕਹਿਆ ਜਿ, ਪੁਰਖਾ ! ਓਹੁ ਪੰਜਵਾਂ ਸਬਦੁ ਏਹੁ ਹੈ, ਜਿ ਹਸਤੀ[1] ਅਰੁ ਚੀਟੀ[2] ਅਰੁ ਪਸੁ ਪੰਖੀ, ਮਾਨੁਖ ਅਰੁ ਦੇਵਤਾ ਤੇ ਲਾਇ ਕਰਿ ਜਿ ਕਿਛੁ ਸਬਦੁ ਹੈ, ਸੁ ਏਕੋ ਹੀ ਸਬਦੁ ਕਰਿ ਜਾਣੈ, ਜਿ ਉਸ ਹੀ ਸਚੇ ਸਾਹਿਬ ਕੀ ਅਵਾਜ ਹੈ; ਅਰ ਸਭਨੀ ਘਟੀ[3] ਓਹੀ ਬੋਲਤਾ ਹੈ; ਅਉਰੁ ਦੂਸਰਾ ਕੋਈ ਨਾਹੀ; ਉਸ ਹੀ ਕਉ ਜਾਣੈ। ਨ ਕੋਈ ਜੋਗੀ ਹੈ; ਨ ਬ੍ਰਹਮਣੁ ਹੈ; ਨ ਛਤ੍ਰੀ ਹੈ; ਨ ਸੂਦੁ ਹੈ; ਨ ਵੈਸੁ ਹੈ; ਨ ਸਤਰੂ[4] ਹੈ, ਨ ਮਿਤਰੁ ਹੈ; ਨ ਰਾਜਾ ਹੈ; ਨ ਰੰਕੁ ਹੈ; ਨ ਉਤਮੁ ਹੈ; ਨ ਨੀਚੁ ਹੈ; ਸਭ ਹੀ ਏਕ ਸਮਾਨਿ ਹੈਂ। ਅਰੁ ਏਕੋ ਹੀ ਸਬਦੁ ਹੈ, ਪੁਰਖਹੁ ! ਪਾਂਚਵਾਂ ਸਬਦੁ ਏਹੁ ਹੈ''। ਤਬ ਓਇ ਮਾਥਾ ਚਰਨਾ ਊਪਰਿ ਰਾਖਿ ਕਰਿ ਪੜਿ ਰਹੇ, ਜਿ ਗੁਰੂ ਬਾਬਾ ਨਾਨਕ ਜੀ ! ਏਸੁ ਪਾਂਚਵੇ ਸਬਦ ਸਮਝਣ ਕੋ ਅਰੁ ਸਮਝਾਵਣ ਕੋ, ਅਰ ਕਮਾਵਣ ਕੋ. ਏਕੁ ਤੂਹੀ ਹੈ; ਹੋਰੁ ਦੂਸਰਾ ਕੋਈ ਨਾਹੀ। ਤਬ ਉਨਹ ਫੇਰਿ ਬੇਨਤੀ ਕਰੀ ਜਿ, ''ਬਲਿਹਾਰ ਜਾਉ ਗੁਰਦੇਵ ਜੀ ! ਇਕ ਅਉਰੁ ਭੀ ਬੇਨਤੀ ਹੈ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਕਹੀਐ ਜੀ !'' ਤਬ ਉਨਹੁ ਕਹਿਆ ਜਿ, ''ਜੀ, ਏਹੁ ਜਿ ਸੰਸਾਰੁ ਦੇਵਤਿਆਂ ਕੀ ਸੇਵਾ ਕਰਤਾ ਹੈ, ਕੋਈ ਮਹਾਂਦੇਵ ਕੀ, ਕੋਈ ਸੂਰਜ ਕੀ, ਕੋਈ ਗਣੇਸ ਕੀ, ਕੋਈ ਦੁਰਗਾ ਕੀ, ਕੋਈ ਸਾਲਗਿਰਾਮ ਕੀ, ਅਰੁ ਅਉਰੁ ਅਨੇਕ ਦੇਵਤੇ ਹੈਂ; ਜਿਨ੍ਹ ਕੀ ਜਗਤ ਮਹਿ ਸੇਵਾ ਪੂਜਾ ਹੋਤੀ ਹੈ। ਸੁ ਜੀ, ਏਨਾ ਦੇਵਤਿਆਂ ਮਹਿ ਤੇ ਸ੍ਰੇਸਟ ਪੂਜਾ ਕਉਣ ਸੀ ਹੈ ? ਅਰੁ ਸ੍ਰੀ ਠਾਕੁਰ ਜੀ ਕੀ ਸੇਵਾ ਹੈ, ਸੁ ਕਉਣ ਸੀ ਹੈ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

[5]ਏਕ ਕ੍ਰਿਸਨੰ[6] ਸਰਬ ਦੇਵਾ ਦੇਵ[7] ਦੇਵਾਤ ਆਤਮਾ ॥
ਆਤਮਾ[8] ਬਾਸੁ ਦੇਵਸਿ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿ ਭਾਈ ਰਾਮ ਕੇ ਲੋਗਹੁ ਜੀ ! ਏਕੁ ਸ੍ਰੀ ਕ੍ਰਿਸਨੁ ਜਿ ਹੈ, ਸੁ ਸਰਬ ਦੇਵ ਮੈ ਹੈ। ਅਰੁ ਅਉਰ ਜੁ ਦੇਵਤਿਆਂ ਕੀ ਪੂਜਾ ਹੈ, ਸੁ ਜਿਸਿ ਜਿਸਿ ਦੇਵਤੇ ਕੀ ਪੂਜਾ ਕੋਈ ਕਰਤਾ ਹੈ, ਸੁ ਉਸਿ ਦੇਵਤੇ ਕੀ ਪੁਰੀ ਬਾਸਾ ਪਾਵੈਗਾ। ਸੁ ਜਦਿ ਉਸ ਦੇਵਤੇ ਕਾ ਕਾਲੁ ਪਾਇ ਕਰਿ ਬਿਨਾਸੁ ਹੋਵੈਗਾ, ਤਬ ਸਾਥੇ ਹੀ ਉਸ ਕੀ ਪੁਰੀ ਕਾ ਭੀ ਨਾਸੁ ਹੈ। ਤਬ ਓਹੁ ਜੀਉ ਊਹਾਂ ਤੇ ਗਿਰਾਇ ਦੀਜੀਐਗਾ, ਬਹੁੜਿ ਆਇ ਜਨਮ ਮਰਣ ਮਹਿ ਪੜੇਗਾ। ਅਰੁ ਸ੍ਰੀ ਕ੍ਰਿਸਨ ਚੰਦ ਕੀ ਜਿ ਪੂਜਾ ਕਰੇਗਾ, ਸੁ ਕ੍ਰਿਸਨ ਚੰਦ ਕਾ ਨਿਕਟਿ ਵਰਤੀ ਹੋਇਗਾ। ਸੁ ਕ੍ਰਿਸਨ ਚੰਦੁ ਜਿ ਹੈ, ਸੁ ਅਬਿਨਾਸੀ ਹੈ, ਅਰੁ ਉਸ ਕਾ ਜਿ ਧਾਮੁ ਹੈ, ਸੁ ਬੀ ਅਬਿਨਾਸੀ ਹੈ। ਉਸ ਕੇ ਧਾਮ[9] ਕਾ ਭੀ ਨਾਸੁ ਨਾਹੀ। ਤਬ ਜੋ ਉਸ ਕਾ ਸੇਵਕ ਹੋਵੈਗਾ, ਅਰੁ ਊਹਾਂ ਜਾਇਗਾ, ਸੋ ਭੀ ਅਬਿਨਾਸੀ ਹੋਇਗਾ। ਤਿਸ ਤੇ ਉਸ ਹੀ ਕੀ ਪੂਜਾ ਕੀਜੀਐ, ਕਿਉ ਜਿ ਸਭਨਾ ਦੇਵਾਂ ਕਾ ਦੇਉ ਉਹੀ ਹੈ। ਸਮਸਤ[10] ਦੇਵ ਭੀ ਉਸ ਹੀ ਕਉ ਪੂਜਤੇ ਹੈਂ। ਅਰੁ ਆਤਮਾ ਦੇਉ ਜਿ ਕਹੀਤਾ ਹੈ, ਸੁ ਭੀ ਉਸ ਹੀ ਕਾ ਰੂਪ ਹੈ, ਅਰੁ ਉਸ ਹੀ ਕੇ ਵਸਿ ਹੈ। ਜਦਿ ਓਹੋ ਹੀ ਕਿਰਪਾ ਕਰਤਾ ਹੈ, ਤਬ ਹੀ ਇਹੁ ਆਤਿਮਾ ਜਿ ਹੈ, ਸੁ ਤਿਸੁ ਪਰਮਾਤਮੇ ਕ੍ਰਿਸਨ ਚੰਦ ਕੋ ਜਾਣਤਾ ਹੈ। ਪੁਰਖਹੁ ! ਇਹੁ ਅਵਰ ਦੇਵਤਿਆਂ ਕੀ ਤਬ ਲਗਿ ਸੇਵਾ ਕਰਤਾ ਹੈ, ਜਬ ਲਗਿ ਏਹੁ ਆਤਮੇ ਦੇਵ ਕਾ ਦਰਸੀ ਨਾਹੀ ਹੋਤਾ। ਜਦਿ ਏਹੁ ਆਤਮੇ ਦੇਵ

---

[1]ਹਾਥੀ। [2]ਕੀੜੀ। [3]ਸਭਨਾਂ ਦੇ ਦਿਲਾਂ ਅੰਦਰ। [4]ਦੁਸ਼ਮਣ। [5]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੧੩੫੩। ਇਹ ਸਲੋਕ ਭੀ ਆਸਾ ਦੀ ਵਾਰ ਵਿਚ ਪੰਨਾ ੪੬੯ ਤੇ ਮ: ੨ ਦਾ ਕਰਕੇ ਦਿੱਤਾ ਹੈ।
[6]ਸਾਰਿਆਂ ਦੇਵਤਿਆਂ ਦਾ ਇਕੋ ਕ੍ਰਿਸ਼ਨ (ਸ਼੍ਰੋਮਣੀ ਦੇਵ) ਹੈ। [7]ਓਹੀ ਦੇਵਤਿਆਂ ਦੇ ਦੇਵਤਾਪਨ ਦੀ ਰੂਹ ਹੈ।
[8]ਜੇ ਕੋਈ ਭੇਦ ਜਾਣਦਾ ਹੋਵੇ ਤਾਂ ਉਸ ਲਈ ਏਹੋ ਰੂਹ ਵਾਹਿਗੁਰੂ ਦੀ ਹੈ। [9]ਘਰ। [10]ਸਭ, ਸਾਰੇ।

ਕਾ ਦਰਸੀ ਹੋਤਾ ਹੈ, ਤਦ ਹੀ ਪਰਮਾਤਮਾ ਪੁਰਖੁ ਜਿ ਹੈ—ਨਿਰੰਜਨ ਦੇਉ, ਸੁ ਤਿਸ ਕਉ ਦੇਖਤਾ ਹੈ। ਭਾਈ ਜੀ ! ਜਿਨਿ ਆਤਮੇ ਕਾ ਦਰਸਨੁ ਕੀਆ ਹੈ, ਸੋਈ ਨਿਰੰਜਨ ਕਾ ਰੂਪੁ ਹੈ, ਹਮ ਉਸ ਹੀ ਕੇ ਦਾਸ ਹੈਂ। ਐ ਪਰੁ ਭਾਈ ਸੰਤਹੁ ! ਏਹੁ ਭੇਉ ਜਾਣਣਾ ਮਹਾ ਕਠਨੁ ਹੈ। ਜਿਸ ਕੋ ਆਪਣੀ ਕਿਰਪਾ ਕਰੈ, ਅਰੁ ਪੂਰਾ ਸਤਿਗੁਰੂ ਜਿਸ ਕੋ ਭੇਟੀਐ[1], ਸੋਈ ਇਸੁ ਬਿਧਿ[2] ਕੋ ਜਾਣੇ। ਪੁਰਖਹੁ ! ਏਹੁ ਕਥਾ ਏਵ ਹੈ''। ਤਬ ਓਇ ਬਹੁਤੁ ਪ੍ਰਸੰਨ ਭਏ ਅਰੁ ਬੋਲਿ ਉਠੇ ਜਿ, ''ਜੀ, ਸੋ ਤੋ ਐਸਾ ਪੂਰਾ ਸਤਿਗੁਰੂ ਤੁਝ ਬਿਨਾ ਅਉਰੁ ਤੋ ਕੋਈ ਨਾਹੀ ਦੇਖੀਤਾ''। ਤਬ ਉਨਹੁ ਬਹੁੜਿ ਬੇਨਤੀ ਕਰੀ ਜਿ, ''ਦਿਖਾ ਜੀ, ਗਿਆਨਿ ਕਰਿ ਕਰਿ ਗੁਰੂ ਕੀਜੀਤਾ ਕਿ ਨਾ ? ਗੁਰੂ ਕਰਿ ਕਰਿ ਗਿਆਨੁ ਆਵਤਾ ਹੈ। ਗੁਰੂ ਜੀ ! ਦਿਖਾ, ਏਹ ਕਥਾ ਕਿਉ ਕਰਿ ਹੈ ? ਜਿਉ ਹੈ, ਤਿਉ ਸਮਝਾਈਐ ਜੀ''। ਤਬ ਗੁਰੂ ਬਾਬਾ ਨਾਨਕੁ ਜੀ ਹਸੇ ਅਰੁ ਖੁਸੀ ਹੋਇ ਕਰਿ ਬਾਨੀ ਬੋਲੀ :—

॥ ਸਲੋਕੁ ॥

[3]ਕੁੰਭੇ[4] ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਕਹਿਆ ਜਿ, ''ਸੁਨਿ ਹੋ ਭਾਈ ਰਾਮ ਜਨਾ ਜੀ ! ਕੁੰਭ ਕਹੀਐ ਘੜਾ, ਸੁ ਘੜਾ ਜਿ ਹੋਤਾ ਹੈ, ਸੁ ਮਾਟੀ ਕਾ ਹੋਤਾ ਹੈ, ਪਰੁ ਜਿ ਨਿਰਾਲੀ ਏਕਸੁ ਮਾਟੀ ਹੀ ਕਾ ਘੜਾ ਕੀਆ ਚਾਹੀਐ, ਤਉ ਅਨੇਕ ਜਤਨ ਕਰੀਅਹਿ, ਤਉ ਏਕ ਹੀ ਮਾਟੀ ਤੇ ਘੜਾ ਕਿਵ ਹੀ ਨ ਹੋਇ। ਮਾਟੀ ਤੇ ਘੜਾ ਹੋਇ, ਸੁ ਕਿਉ ਕਰਿ ਹੋਇ ? ਜਬ ਮਾਟੀ ਮਾਹਿ ਪਾਨੀ ਡਾਰੀਐ ਅਰੁ ਓਹ ਮਾਟੀ ਪਾਨੀ ਸਿਉ ਭੇਵੀਐ, ਤਬ ਪਾਨੀ ਸਿਉ ਮਾਟੀ ਭੇਵਿ ਕਰਿ ਅਰੁ ਗੁੰਧੀਏ, ਤਬ ਉਸਿ ਮਾਟੀ ਕਾ ਘੜਾ ਹੋਇ। ਤਬ ਓਹੁ ਘੜਾ ਹੂਆ, ਪਰੁ ਕਾਚਾ। ਤਬ ਓਹੁ ਘੜਾ ਅਗਨਿ ਕੇ ਸੰਜੋਗਿ ਕਰਿ ਕਰਿ ਪਕਾਇਆ। ਤਬ ਜਬ ਅਗਨਿ ਸੰਗਿ ਓਹੁ ਘੜਾ ਪਕਾ, ਤਬ ਫੇਰ ਜਬ ਪਾਨੀ ਚਾਹੀਐ, ਤਬ ਓਹ ਘੜਾ ਲੀਆ। ਓਹੁ ਜਿ ਪਾਨੀ ਹੀ ਤੇ ਕੀਆ ਥਾ, ਤਬ ਉਸ ਹੀ ਘੜੇ ਸਿਉ ਪਾਨੀ ਭਰਿ ਆਨਿਆ। ਜਿਉ ਜਿਉ ਪਾਨੀ ਚਾਹਿਆ, ਤਿਉ ਤਿਉ ਆਨਿ ਆਨਿ ਵਰਤਿਆ। ਤਿਉ ਤਿਸ ਕੀ ਨਿਆਈ, ਭਾਈ ਸੰਤ ਜਨਹੁ ਜੀ ! ਏਹੁ ਜਿ ਮਨੁ ਹੈ, ਸੁ ਗਿਆਨ ਹੀ ਤੇ ਹੂਆ ਹੈ। ਗਿਆਨਿ ਹੀ ਕਰਿ ਕਰਿ ਏਹੁ ਮਨੁ ਆਦਿ ਹੀ ਉਪਜਿਆ ਹੈ। ਜਉ ਗਿਆਨੁ ਨ ਹੋਤਾ, ਮਨੁ ਕਹ ਤੇ ਉਪਜਤਾ ? ਜਬ ਏਹੁ ਮਨੁ ਗਿਆਨ ਹੀ ਮਹਿ ਥਾ, ਤਬ ਏਨਿ ਮਨਿ ਗਿਆਨ ਕਰਿ ਕਰਿ ਗੁਰ ਕੀਆ। ਜਬ ਗੁਰੂ ਕੀਆ, ਤਬ ਗਿਆਨੁ ਪਾਇਆ। ਤਬ ਗੁਰੂ ਜਿ ਉਸ ਕੋ ਗਿਆਨੁ ਦੀਆ, ਸਿ ਕੁੰਭ[5] ਕੀ ਨਿਆਈ। ਗੁਰੂ ਏਸ ਕਉ ਗਿਆਨੁ ਭਰਪੂਰਿ ਕਰਿ ਦੀਆ। ਤਬ ਜਦਿ ਏਹੁ ਗਿਆਨ ਸਿਉ ਭਰਪੂਰਿ ਹੂਆ, ਤਬ ਜਿਉ ਜਿਉ ਉਸਿ ਗਿਆਨੁ ਚਾਹਿਆ, ਤਿਉ ਤਿਉ ਗਿਆਨੁ ਉਨਹੁ ਵਰਤਿਆ। ਤਬ ਵਰਤਿ ਕਰਿ ਉਸ ਤੇ ਉਨਿ ਗਿਆਨੁ ਪਾਇਆ, ਉਸ ਤੇ ਉਨਿ ਪਾਇਆ। ਉਸ ਕਾ ਓਹੁ ਸਿਖੁ ਹੂਆ। ਉਸ ਕੇ ਹੋਰ ਸਿਖ ਹੂਏ। ਜਿਉ ਜਿਉ ਕੋਈ ਕਿਸੀ ਤੇ ਗਿਆਨੁ ਸਮਝਿਆ, ਤਿਉ ਤਿਉ ਓਹੁ ਗੁਰੂ ਕੀਆ। ਭਾਈ ਰਾਮ ਲੋਕਹੁ ਜੀ ! ਏਹੁ ਕਥਾ ਏਵ ਹੈ। ਸਚ ਕੀ ਕਥਾ ਹੈ। ਸਚਾ ਹੋਵੈ, ਸੁ ਏਸੁ ਮਾਰਗਿ ਚਲੈ, ਤਬ ਸਚਾ ਹੋਇ, ਤਬ ਸਚੇ ਕਉ ਪਾਵੈ, ਝੂਠਾ ਕਦ ਹੀ ਨ ਪਾਵੈ। ਸਚੇ ਨਾਲਿ ਸਚਿ ਹੀ ਜੋੜੁ ਪੜਤਾ ਹੈ ਅਰੁ ਝੂਠੇ ਸੰਸਾਰ ਕਾ ਵਰਤਾਰਾ ਚਲਤਾ ਹੈ। ਓੜਕਿ[6] ਭੀ ਜਹਾਂ ਤਹਾਂ ਸਚੁ ਹੀ ਭਲਾ ਹੈ''। ਬੋਲਹੁ ਭਾਈ ! ਰਾਮ ਸਤਿ। ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਚਰਨੀ ਲਾਗਿ ਕਰਿ ਕਹਿਆ

---

[1]ਮਿਲਾਪ ਹੋਵੇ। [2]ਦਸ਼ਾ, ਢੰਗ, ਤਰੀਕਾ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੪੬੯। [4]ਘੜਾ।
[5]ਘੜਾ। [6]ਅੰਤ, ਅਖੀਰ।

ਜਿ, ''ਜੀ ਧੰਨਿ ਹੈਂ ਤੂ ਗੁਰੂ ਬਾਬਾ ਨਾਨਕ ਜੀ ! ਸਤਿਗੁਰੂ ਬਾਬਾ ਨਾਨਕ ਜੀ ! ਏਹ ਕਥਾ ਏਵੈ ਹੈ, ਜਿਉ ਤੈਂ ਕਹਿ ਸੁਣਾਈ ਹੈ ਜੀ। ਅਬ ਕਿਰਪਾ ਕਰਿ ਕਰਿ ਹਮ ਕੋ ਮਿਲਾਇ ਲੇਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਉਨ੍ਹ ਊਪਰਿ ਕ੍ਰਿਪਾ ਕਰੀ। ਓਇ ਗੁਰੂ ਬਾਬੇ ਜੀ ਕੇ ਸਿਖ ਭਏ; ਨਾਨਕ ਪੰਥੀ ਭਏ, ਗੁਰੂ ਗੁਰੂ ਲਾਗੇ ਜਪਣੇ। ਬੋਲਹੁ ਵਾਹਗੁਰੂ।

॥ ਸਲੋਕੁ ॥

ਆਰਮੇ ਗਿਆਨੁ ਪ੍ਰਗਾਸਿਆ, ਤਬ ਗੁਰੂ ਕੀਆ ਜਾਇ ॥
ਨਾਨਕ ਦਾਸ ਹਰਿ ਪਾਇਆ, ਜਬ ਗੁਰ ਗਿਆਨੁ ਦੀਆ ਸਮਝਾਇ ॥ ੧ ॥

ਬੋਲਹੁ ਭਾਈ ਵਾਹਗੁਰੂ ਵਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੫ ॥ ੨੭੩ ॥ ੨੭੩ ॥

# ਜੁਗਾਂ ਦੀ ਵਿਆਖਿਆ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਏਕ ਦਿਨਿ ਗੁਰੂ ਬਾਬੇ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨ੍ਹਹੁ ਆਇ ਕਹਿਆ ਜਿ, ''ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਤਿ ਰਾਜਾ ਰਾਮੁ, ਆਈਐ ਜੀ, ਬਲਿਹਾਰ ਜਾਉ, ਬੈਸੀਐ ਜੀ''। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ ਡੰਡਉਤ ਕਰਿ ਕਰਿ ਬੈਠਿ ਗਏ। ਤਬ ਖਤ੍ਰੀ ਏਕ ਸਸਤਾਇ ਕਰਿ ਉਨ੍ਹਹੁ ਕਹਿਆ ਜਿ, ''ਬਾਬਾ ਨਾਨਕ ਜੀ'' ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਉ ਕਹਹਿ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਭਲਾ ਹੋਵੈ ਜੀ। ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ''। ਤਬ ਉਨਹ ਕਹਿਆ ਜਿ, ''ਗੁਰੂ ਜੀ। ਦਿਖਾ, ਸਤਿਜੁਗ ਕੇ ਵਿਖੇ ਏਈ ਜੀਅ ਥੇ ਕਿ ਅਵਰ ਥੇ ਜੀ ? ਤ੍ਰੇਤੇ ਦੁਆਪਰਿ ਕਲਿ ਜੁਗਿ ਏਈ ਜੀਅ ਥੇ ਕਿ ਅਵਰ ਥੇ ? ਅਰੁ ਜੀ ਸਤਿਜੁਗ ਕੀ ਕਵਨ ਪਰਕਿਰਤਿ ਥੀ, ਅਰੁ ਤ੍ਰੇਤੇ ਕੀ ਕਵਨ ਪਰਕਿਰਤਿ ਥੀ ? ਅਰੁ ਦੁਆਪੁਰ ਕੀ ਕਵਨ ਪਰਕਿਰਤਿ ਥੀ ? ਅਰੁ ਕਲਿ ਜੁਗ ਕੀ ਕਵਨ ਪਰਕਿਰਤਿ ਹੈ ਜੀ ? ਇਨ੍ਹਾ ਕੀ ਜਿ ਪਰਕਿਰਤਿ ਜਾਨੀਐ, ਸੁ ਕਿਉ ਕਰਿ ਜਾਨੀਐ ? ਅਰੁ ਜੀ, ਏਹਿ ਜਿ ਦਸ ਅਵਤਾਰ ਕਹੀਤੇ ਹੈਂ, ਸਿ ਏਨ੍ਹਾ ਅਵਤਾਰਾਂ ਮਹਿ ਓਹੀ ਏਕੁ ਹੀ ਅਵਤਾਰੁ ਆਇਆ ਕਿ ਨਾ? ਅਵਰਿ ਅਵਰਿ ਅਵਤਾਰੁ ਹੂਆ? ਕ੍ਰਿਸਨ ਜੀ ਅਵਤਾਰੁ ਹੂਆ; ਬਉਧਾਂ[1] ਰੂਪ ਅਵਤਾਰੁ ਹੂਆ; ਪਰਸਰਾਮੁ ਅਵਤਾਰੁ ਹੂਆ ਨਿਹਕਲੰਕੀ ਅਵਤਾਰੁ ਹੋਇਗਾ। ਸੁ ਏਹਿ ਅਵਤਾਰ ਇਕੋ ਹੀ ਰਾਮੁ ਹੋਤਾ ਹੈ ਦਸੀ ਅਵਤਾਰੀ, ਕਿ ਨਾ ਦਸੇ ਅਵਤਾਰ ਅਵਰ ਅਵਰੁ ਹੈ ? ਅਰੁ ਜੀ, ਸਤਿਜੁਗ ਕੀ ਮੁਕਤਿ ਕਿਤੁ ਸੇਵਾ ਥੀਂ ? ਅਰੁ ਜੀ, ਤ੍ਰੇਤੇ ਕੀ ਸੇਵਾ ਕਿਤੁ ਕੀਤੀ ਮੁਕਤਿ ? ਅਰੁ ਜੀ, ਦੁਆਪਰ ਮਹਿ ਮੁਕਤਿ ਕਿਤੁ ਸੇਵ ਥੀ ਅਰੁ ਜੀ ਕਲਿਜੁਗਿ ਮਹਿ ਮੁਕਤਿ ਕਿਤੁ ਸੇਵਾ ਕਰਿ ਕਰਿ ਹੈ ? ਗੁਰੂ ਜੀ ! ਜਿਉ ਹੈ, ਤਿਉ ਕਿਰਪਾ ਕਰਿ ਕਰਿ ਬਤਾਈਐ ਜੀ। ਤਬ ਸ੍ਰੀ ਗੁਰੂ ਬਾਬ ਨਾਨਕ ਜੀ ਬਾਨੀ ਬੋਲੀ :—

---

[1]ਭਾਵ ਮਹਾਤਮਾ ਬੁੱਧ।

॥ ਸਲੋਕੁ ॥

ਨਾਨਕ[1] ਮੇਰੁ[2] ਸਰੀਰ ਕਾ ਇਕੁ ਰਥੁ ਇਕੁ ਰਥਵਾਹੁ[3] ॥
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ[4] ਰਥਵਾਹੁ ॥
ਤ੍ਰੇਤੈ[5] ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
ਦੁਆਪੁਰਿ ਰਥੁ ਤਪੈ ਕਾ ਸਤੁ[6] ਅਗੈ ਰਥਵਾਹੁ ॥
ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥
ਮ: ੧ ॥ ਸਾਮ[7] ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ[8] ਸਾਚਿ ਰਹੇ ॥
ਸਭੁ ਕੋ ਸਚਿ ਸਮਾਵੈ ॥
ਰਿਗੁ ਕਹੈ ਰਹਿਆ ਭਰਪੂਰਿ । ਰਾਮ[9] ਨਾਮੁ ਦੇਵਾ ਮਹਿ ਸੂਰੁ ॥
ਨਾਇ ਲਇਐ ਪਰਾਛਤ[10] ਜਾਹਿ ॥
ਨਾਨਕ ਤਉ ਮੋਖੰਤਰੁ ਪਾਹਿ ॥
ਜੁਜ[11] ਮਹਿ ਜੋਰਿ ਛਲੀ ਚੰਦ੍ਰਾਵਲਿ[12] ਕਾਨ੍ਹੁ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ[13] ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ[14] ਕੀਆ ॥
ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ਹ ਚਾਰ ਵੀਚਾਰ ॥
ਭਾਉ ਭਗਤਿ ਕਰਿ ਨੀਚੁ ਸਦਾਏ । ਤਉ ਨਾਨਕ ਮੋਖੰਤਰੁ[15] ਪਾਏ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਏਹ ਕਥਾ ਏਵ ਹੈ । ਜਿ ਏਹ ਜਿ ਜੀਅ ਹੈਂ, ਸਿ ਓਹੀ ਹੈਂ ਜਿ ਸਤਜੁਗਿ ਥੇ । ਅਰੁ ਸਤਜੁਗਿ ਜਿ ਜੀਅ ਥੇ, ਸੁ ਤੇਈ ਫਿਰਿ ਤ੍ਰੇਤੇ ਹੂਏ । ਅਰੁ ਤ੍ਰੇਤੇ ਜਿ ਜੀਅ ਥੇ, ਸਿ ਫਿਰਿ ਦੁਆਪੁਰਿ ਹੂਏ, ਅਰੁ ਦੁਆਪੁਰਿ ਜਿ ਜੀਅ ਥੇ, ਸੁ ਫੇਰਿ ਏਈ ਕਲਿਜੁਗ ਮਹਿ ਆਏ । ਪੁਰਖਾ ! ਜੀਅ ਹੋਰਿ ਹੋਰਿ ਨਾਹੀ ਹੋਤੇ, ਪਰੁ ਪਰਕਿਰਤਿ ਹੋਰੁ ਹੋਰੁ ਹੋਤੀ ਹੈ । ਸੁ ਪਰਕਿਰਤਿ ਇਉ ਹੋਰ ਹੋਰ ਹੋਤੀ ਹੈ, ਜਿ ਏਸੁ ਜੀਅ ਕਾ ਇਕੁ ਰਥੁ ਹੋਤਾ ਹੈ ਅਰੁ ਏਕੁ ਰਥਵਾਹੀ ਚਲਾਵਣਹਾਰਾ ਹੋਤਾ ਹੈ । ਸੁ ਰਥੁ ਕਾਹੇ ਕਾ ਅਰੁ ਰਥਵਾਹੀ ਚਲਾਵਣਹਾਰਾ ਕਉਣੁ । ਸੁ ਰਥੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੪੭੦, ਆਸਾ ਜੀ ਦੀ ਵਾਰ ਸਲੋਕ । ੧੩ । [2]ਸ੍ਰੋਮਣੀ ਮਣਕਾ ਜੋ ਮਾਲਾ ਦੇ ਸਿਰੇ ਉਤੇ ਹੁੰਦਾ ਹੈ । [3]ਰਥਵਾਨ । [4]ਪੋਥੀ ਵਿਚ ਇਥੇ 'ਸਚੁ' ਹੈ । [5]ਤ੍ਰੇਤੇ ਜੁਗ ਵਿਚ ਲੋਕਾਂ ਨੇ ਜਤੁ ਕਾਇਮ ਰਖ ਕੇ ਆਪਣੇ ਅੰਦਰ ਬਾਹੂ ਬਲ ਅਰਥਾਤ ਜ਼ੋਰ ਪੈਦਾ ਕੀਤਾ, ਪੋਥੀ ਵਿਚ "ਜੋਰੁ" ਦੀ ਥਾਂ ਤੇ "ਜੋਗੁ" ਹੈ । [6]ਦਾਨ । [7]ਸ਼ਾਮ ਵੇਦ ਕਹਿੰਦਾ ਹੈ । [8]ਆਉਂਦਾ ਸੀ । [9]ਰਾਮ (ਚੰਦਰ) ਜੀ ਦਾ ਨਾਂ ਇਸ਼ਟ ਦੇਵਾਂ ਵਿਚੋਂ ਇਉਂ ਸੀ ਜਿਵੇਂ ਤਾਰਿਆਂ ਵਿਚੋਂ ਸੂਰਜ । [10]ਪਾਪ । [11]ਯਜੁਰ ਵੇਦ । [12]ਦੁਆਪਰ ਜੁਗ ਵਿਚ ਕ੍ਰਿਸ਼ਨ ਮਹਾਰਾਜ ਜੀ ਨੇ ਜ਼ੋਰ ਨਾਲ ਚੰਦ੍ਰਾਵਲੀ ਨਾਮੇ ਗੋਪੀ ਨੂੰ ਛਲਿਆ । [13]ਕ੍ਰਿਸ਼ਨ ਜੀ ਨੇ ਆਪਣੀ ਗੋਪੀ (ਸਤਭਾਮਾ) ਲਈ ਪਾਰਜਾਤ (ਦਾ ਬ੍ਰਿਛ ਇੰਦਰ ਦੇ ਬਾਗ ਵਿਚੋਂ) ਲਿਆਂਦਾ ਅਤੇ ਬਿੰਦਰਾਬਨ ਵਿਚ ਮੌਜਾਂ ਕੀਤੀਆਂ । [14]ਰਾਜ । [15]ਮੁਕਤੀ ।

ਕਹੀਐ—ਜਿਸ ਊਪਰਿ ਆਤਮਾ ਟਿਕੈ ਅਰੁ ਰਖਵਾਹੀ ਏਹੁ ਕਹੀਐ—ਜਿਸ ਕਰਿ ਕਰਿ ਏਸ ਕੀ ਕਿਰਤਿ ਚਲੈ, ਸੁ ਸਤਿਜੁਗਿ ਜੁ ਰਥ ਥਾ ਸੁ ਸੰਤੋਖ ਕਾ ਥਾ, ਕਿਉ ਜਿ ਸਭਨਾ ਕੇ ਮਨਿ ਸੰਤੋਖੁ ਥਾ। ਸੰਤੋਖ ਹੀ ਊਪਰਿ ਮਨੁ ਟਿਕਿ ਠਹਿਰਾਇਆ ਰਹਿਆ ਥਾ। ਅਰੁ ਸਚੁ ਜਿ ਰਖਵਾਹੀ ਥਾ, ਤਿਸ ਹੀ ਕਰਿ ਕਰਿ ਸਭ ਕਿਰਤਿ ਚਲਤੀ ਥੀ, ਕੂੜ ਕੀ ਕਹੀ ਰੰਚਨ ਭੀ ਨ ਥੀ। ਸਭਨਾ ਕੇ ਸੰਤੋਖੁ ਥਾ ਅਰੁ ਸਚੁ ਥਾ। ਤਿਸਿ ਸਚ ਹੀ ਕਰਿ ਕਰਿ ਸਭ ਠਹਿਰਾਏ ਥੇ। ਸੁ ਪੁਰਖਾ! ਏਹ ਪਰਕਿਰਤਿ ਤਉ ਸਤਜੁਗ ਕੀ ਥੀ। ਬਹੁਰਿ ਜਬ ਸਤਿਜੁਗੁ ਬੀਤਿਆ ਅਰੁ ਤ੍ਰੇਤਾ ਆਇਆ, ਤਬ ਜੀਅ ਤਾ ਏਹੀ, ਪਰੁ ਰਥੁ ਅਰੁ ਰਖਵਾਹੀ ਅਵਰੁ ਵਟਾਏ। ਤ੍ਰੇਤੇ ਕੇ ਵਿਖੇ ਰਥੁ ਜਤ ਕਾ ਹੂਆ। ਜਤ ਹੀ ਊਪਰਿ ਆਤਮਾ ਸਭਨਾ ਕਾ ਠਹਰਾਇਆ ਅਰੁ ਜੋਗੁ ਆਗੇ ਰਖਵਾਹੀ ਚਲਾਵਣਹਾਰਾ ਹੂਆ। ਜੋਗ ਕੀ ਜੁਗਤਿ ਕਰਿ ਸਭ ਕਿਰਤਿ ਚਲੀ। ਬਹੁੜਿ ਜਬ ਤ੍ਰੇਤਾ ਗੇਆ ਅਰੁ ਦੁਆਪੁਰੁ ਜੁਗੁ ਆਇਆ, ਤਬ ਜੀਅ ਤੇ ਓਹੀ, ਪਰੁ ਰਥੁ ਅਰੁ ਰਖਵਾਹੀ ਅਵਰੁ ਹੋਏ। ਦੁਆਪਰਿ ਰਥੁ ਤਪ ਕਾ, ਸਭਨਾ ਕਾ ਮਨੁ ਤਪ ਹੀ ਊਪਰਿ ਠਹਰਾਨਾ ਅਰੁ ਰਖਵਾਹੀ ਸਤੁ ਜਿ ਸਤ ਹੀ ਕਰਿ ਕਰਿ ਕਿਰਤਿ ਚਲੀ। ਤਬ ਦੁਆਪੁਰੁ ਭੀ ਬੀਤਿਆ। ਅਬ ਏਹ ਕਲਿਜੁਗੁ ਆਇ ਪ੍ਰਗਟਿਆ। ਭਾਈ ਜੀ! ਕਲਿਜੁਗ ਮਹਿ ਭੀ ਜੀਅ ਓਹੀ ਹੈ ਪਿਛਲਿਆ ਜੁਗਾ ਕੇ, ਪਰੁ ਪਰਕਿਰਤਿ ਫਿਰੀ। ਰਥੁ, ਰਖਵਾਹੀ ਅਵਰੁ ਹੂਏ। ਸੁ ਰਥੁ ਕਉਣੁ ਅਰੁ ਰਖਵਾਹੀ ਕਉਣੁ? ਕਲਿਜੁਗ ਮਹਿ ਰਥੁ ਤਾਮਸ[2] ਗੁਣ ਕਾ ਹੂਆ, ਜਿਸ ਕਾ ਅਗਨਿ ਕਾ ਜੈਸਾ ਤੇਜੁ ਹੈ। ਪੁਰਖਹੁ! ਤਾਮਸ ਹੀ ਗੁਣ ਕੇ ਵਿਖੇ ਸਭੇ ਅਸਥਿਤਿ ਭਏ, ਕਿਉ ਜਿ ਜਬ ਤੇ ਜੁ ਤਾਮਸ ਕਰੈ, ਤਉ ਸਭਨਾ ਕੀ ਕਿਰਤਿ ਚਲੈ। ਜੈ ਸਾਹਿਬੁ[3] ਨਉਕਰ[4] ਕੋ ਜੀਉ ਜੀਉ ਕਰਿ ਬੁਲਾਏ ਅਰੁ ਸਾਤਕੀ ਹੋਇ ਰਹੈ, ਤਉ ਨਫਰੁ ਉਸ ਕੋ ਕਿਛੁ ਨ ਕਰਿ ਮਾਨੈ। ਅਰੁ ਜਦਿ ਕਿਛੁ ਤਾਮਸ ਅੰਗਿ ਕਰਿ ਕਰਿ ਬੁਲਾਵੈ, ਤਉ ਉਸ ਤੇ ਭੈ ਭੀ ਕਰੈ ਅਰੁ ਕੰਮੁ ਭੀ ਕਰੈ। ਅਰੁ ਤਿਵੇ ਹੀ ਏਹੋ ਹੈ, ਜਿ ਕੋਈ ਸੇਵਕੁ ਹੈ ਅਰੁ ਸਦਾ ਸਰਬਦਾ ਸਾਹਿਬ ਕੋ ਜੀ ਜੀ ਕਰਿ ਕਰਿ ਬੋਲਤਾ ਰਹੈ, ਅਰ ਜਦ ਹੀ ਕਿਛੁ ਤਾਮਸ ਕਾ ਅੰਗੁ ਨ ਜਨਾਵੈ, ਤ ਸਾਹਿਬੁ ਭੀ ਉਸ ਕੋ ਕਿਛੁ ਨ ਕਰਿ ਜਾਨੈ। ਪਰੁ ਜਦਿ ਸੇਵਕੁ ਭੀ ਤੇਜੁ ਲੀਏ ਰਹਤਾ ਹੈ, ਤ ਸਾਹਿਬੁ ਭੀ ਉਸੇ ਕੋ ਸਰਾਹਤਾ ਹੈ ਜਿ ਤੇਜੁ ਲੀਏ ਹੈ, ਭਲਾ ਚਉਕਸੁ[5] ਹੈ। ਅਰੁ ਰਖਵਾਹੀ ਜਿ ਹੈ, ਸਿ ਝੂਠੁ। ਸਾਹਿਬ ਕੀ ਭੀ ਅਰੁ ਸੇਵਕ ਕੀ ਭੀ, ਅਰੁ ਸਭਸ ਕਿਸੀ ਕੀ ਕਿਰਤਿ ਜੋ ਚਲੈ, ਸੁ ਝੂਠ ਹੀ ਕਰਿ ਕਰਿ ਚਲੈ। ਸਚਿ ਕਰਿ ਕਰਿ ਕੋਈ ਪਤੀਜੈ ਨਾਹੀ, ਸਭ ਕੋਈ ਕੂੜਿ ਪਤੀਜੈ। ਜਿਸ ਪਾਸਿ ਕੂੜ ਕੀਆ ਚਾਰਿ ਬਾਤਾਂ ਬਣਾਇ ਕੈ ਕਹੀਅਹਿ, ਤ ਅਗਲਾ ਖੁਸੀ ਹੋਇ। ਸਾਚੁ ਕਹੀਐ, ਤ ਖਿਝਿ ਉਠੈ। ਝੂਠੁ ਕਹਣ ਹਾਰੇ ਕੋ ਭੀ ਮੀਠਾ, ਜਿ ਝੂਠੁ ਬਣਾਇ ਕੈ ਕਹੈ, ਅਰੁ ਸੁਨਣੇ ਹਾਰੇ ਕੋ ਭੀ ਮੀਠਾ। ਸਾਚੁ ਦੋਹੂ ਕੋ ਭਲਾ ਨ ਲਾਗੈ, ਕਿਉ ਜਿ ਰਖਵਾਹੀ ਰਥ ਕਾ ਸਾਚੁ ਨਾਹੀ, ਇਸਿ ਰਥ ਕਾ ਰਖਵਾਹੀ ਝੂਠ ਹੈ। ਅਰੁ ਭਾਈ ਜੀ! ਇਨਾ ਚਉਹਾਂ ਜੁਗਾਂ ਕੀ ਪਰਕਿਰਤਿ ਜਿ ਹੈ, ਸੁ ਏਨ੍ਹੀ ਚਉਹੀਂ ਵੇਦੀਂ ਸੁਣਾਈ। ਚਾਰ ਜਿ ਵੇਦ ਹੂਏ, ਸਿ ਚਉਹਾਂ ਹੀ ਜੁਗਾਂ ਸਾਥਿ ਵਰਤੇ। ਪਹਿਲੇ ਜਬ ਸਤਿਜੁਗੁ ਆਇਆ, ਤਬ ਸਤਜੁਗ ਸਾਥਿ ਸਿਆਮ ਵੇਦੁ ਵਰਤਿਆ, ਤਿਨਿ ਸਤਿਜੁਗ ਕੀ ਖਬਰਿ ਕਹਿ ਸੁਨਾਈ, ਜਿ ਸਤਿਜੁਗ ਕੇ ਵਿਖੇ ਸ੍ਰੀ ਠਾਕੁਰ ਸੁਏਤ[6] ਅੰਬਰ[7] ਥੇ ਸੁਪੇਦ। ਅਰੁ ਸਚੇ ਹੀ ਸਚੁ ਸਭ ਕੋਈ ਬੋਲਤਾ ਅਰੁ ਸਚੋ ਹੀ ਕਮਾਵਤਾ। ਸਤਜੁਗੁ ਥਾ, ਸੋ ਸਚੇ ਹੀ ਲਾਗਿ ਸਮਾਇਆ, ਨਰਕਿ ਕੋਈ ਨ ਗਇਆ। ਬਹੁੜਿ ਜਬ ਤ੍ਰੇਤਾ ਹੂਆ, ਤਬ ਰਿਗੁ ਵੇਦ ਹੂਆ। ਤਬ ਰਿਗੁ ਵੇਦੁ ਤ੍ਰੇਤੇ ਕੀ ਸਭ ਬਿਧਿ ਕਹੀ, ਜਿ ਤ੍ਰੇਤੇ ਮਹਿ ਸ੍ਰੀ ਰਾਮ ਚੰਦ ਰਮ ਰਹੇ ਹੈਂ। ਵਡੇ ਵਡੇ ਜੋਧੇ ਜਿ ਥੇ, ਸਿ ਸਭ ਚਰਨੀ ਲਗਾਏ ਅਰੁ ਜਿਨੀ ਰਾਮੁ ਨਾਮੁ ਜਪਿਆ, ਤਿਨ ਕੀ ਮੁਕਤਿ ਹੋਈ। ਸ੍ਰੀ ਰਾਮ ਨਾਮ ਲੇਤ ਹੀ ਸਭਨਹੁ ਕੇ ਪਾਪ ਗਏ। ਤ੍ਰੇਤੇ ਮਹਿ ਜਿਨਹੁ ਰਾਮੁ ਨਾਮੁ ਸਿਮਰਿਆ, ਤਿਨ ਕੀ ਮੋਖ ਪਦਵੀ ਭਈ। ਬਹੁੜਿ ਜਬ ਤ੍ਰੇਤਾ ਗੇਆ, ਦੁਆਪੁਰ ਆਇਆ, ਤਬ ਦੁਆਪੁਰ ਕ ਵਿਖੇ ਫਿਰਿ ਸ੍ਰੀ ਰਾਮ ਚੰਦ ਹੀ ਆਏ, ਸ੍ਰੀ ਕ੍ਰਿਸਨ ਕਾ ਰੂਪੁ ਕਰਿਆ। ਤਬ ਨਾਮੁ ਕਾਨ੍ਹ ਕ੍ਰਿਸਨੁ ਭੇਆ। ਜਾਦਵਾਂ[8] ਕੇ ਘਰਿ ਨਿਵਾਸੁ ਲੀਆ ਅਰੁ ਬਿੰਦ੍ਰਾਬਨੇ ਮਹਿ ਰੰਗ ਤਮਾਸੇ ਕੀਏ, ਅਰੁ ਪਾਰਜਾਤੁ ਬਿਰਛ ਆਣਿਆ। ਚੰਦ੍ਰਾਵਲੀ ਸਾਥਿ ਖੇਲੇ, ਗੋਪੀਆਂ ਅਰੁ ਗੁਆਲ ਏਹ ਸਭਿ ਅਪਣੇ ਸਾਥੇ ਹੀ ਲੈ ਆਇਆ।

---

[1]ਰਤੀ ਭਰ, ਥੋਹੜੀ ਤੋਂ ਥੋਹੜੀ ਮਾਤਰਾ ਵਿਚ। [2]ਤਮੋ ਗੁਣ, ਕ੍ਰੋਧ। [3]ਮਾਲਕ। [4]ਨੌਕਰ, ਸੇਵਕ। [5]ਚੇਤੰਨ, ਹੁਸ਼ਿਆਰ। [6]ਚਿੱਟੇ। [7]ਕਪੜੇ। [8]ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਕੁਲ ਦਾ ਨਾਉਂ ਹੈ।

ਉਨ੍ਹ ਕੇ ਸਾਥਿ ਖੇਲਣੇ ਕੀ ਨਿਮਿਤਿ[1] ਸਭ ਸਮਗਰੀ[2] ਬੈਕੁੰਠ ਕੀ ਭੀ ਸਾਥੇ ਲੇ ਆਇਆ। ਤਬ ਦੁਆਪੁਰ ਕੀ ਖਬਰਿ ਜੁਜਰ ਵੇਦੁ ਕਹੀ। ਦੁਆਪੁਰ ਸਾਥਿ ਜੁਜਰ ਵੇਦ ਹੂਆ ਅਰੁ ਸ੍ਰੀ ਠਾਕੁਰ ਜੀ ਪੀਤਾਂਬਰ[3] ਪਹਿਰੇ। ਤਬ ਜਦਿ ਦੁਆਪੁਰੁ ਗੈਆ, ਤਬ ਅਬ ਕਲਿਜੁਗੁ ਆਇਆ। ਤਬ ਅਥਰਬਣ ਵੇਦੁ ਹੂਆ, ਸੁ ਕਲਿਜੁਗ ਕਾ ਵਰਤਾਰ ਕਹਤਾ ਹੈ, ਸੁ ਪੜਿਆ ਵਰਤਤਾ ਹੈ। ਜਿ ਓਹੀ ਜਿ ਸ੍ਰੀ ਠਾਕੁਰੁ ਜੀ ਕਾਨ੍ਹ ਕ੍ਰਿਸਨੁ ਥਾ, ਸੁ ਉਸ ਹੀ ਕਾ ਨਾਮੁ ਅਬ ਅਲਾਹ ਖੁਦਾਇ ਹੂਆ! ਸਤਿਜੁਗਿ ਸਚੁ ਨਾਮੁ ਕਰਤਾ ਪੁਰਖੁ। ਅਰੁ ਤ੍ਰੇਤੈ ਸ੍ਰੀ ਰਾਮੁ ਨਾਮੁ, ਸ੍ਰੀ ਰਾਮੁ ਰਘੁਪਤਿ ਹੂਆ, ਬਸਤਰ ਭਗਵੇ ਕੀਨੇ। ਦੁਆਪੁਰਿ ਕਾਨ ਕ੍ਰਿਸਨ ਜਾਦੌ[4] ਭੈਆ, ਬਸਤਰ ਪੀਤੰਬਰ ਪਹਿਰੇ। ਅਰੁ ਕਲਿਜੁਗਿ ਅਲਹ ਖੁਦਾਇ ਨਾਮ ਹੂਆ, ਤਬ ਨੀਲੇ ਬਸਤ੍ਰ ਪਹਿਰੇ। ਓਹੀ ਠਾਕੁਰੁ ਸਭਨੀ ਅਵਤਾਰੀਂ, ਇਕੋ ਰਾਜਾ ਰਾਮੁ ਹੀ ਆਇਆ। ਭਾਈ ਜੀ! ਵੇਦ ਚਾਰੇ ਸਚਿਆਰ ਹੂਏ। ਜੈਸਾ ਜੈਸਾ ਵੇਦੋਂ ਕਹਿਆ ਥਾ, ਤੈਸਾ ਤੈਸਾ ਜੁਗਾਂ ਕਾ ਪਰਵਾਣੁ ਹੋਇ ਨਿਬੜਿਆ। ਅਰੁ ਅਬ ਮੋਖ ਪਦਵੀ ਤਿਸ ਹੀ ਕੀ ਹੋਇਗੀ, ਜਿ ਪਰਮੇਸੁਰ ਕੀ ਭਗਤਿ ਕਰੇਗਾ; ਅਰੁ ਅੰਤਰਿ ਭਾਉ ਪ੍ਰੀਤਿ ਪਰਮੇਸੁਰ ਜੀ ਕੀ ਬਸੈ; ਅਰੁ ਸਭਿ ਕਰਮ ਭਲੇ ਕਰੇ; ਬੁਰਿਆਈ ਛੋਡੇ ਅਰੁ ਆਪਸ ਕਉ ਜਾਣੈ ਜਿ ਹਉ ਕਿਛੁ ਨਾਹੀ। ਮੈ ਤੇ ਸਭ ਕੋਈ ਭਲਾ ਹੈ। ਇਤਨੇ ਕਰਮ ਕਰੇ, ਤਿਸ ਹੀ ਕੀ ਪਰਮ ਗਤਿ ਹੋਇ, ਸੋਈ ਮੋਖ ਪਦਵੀ ਪਾਵੈ। ਭਾਈ ਰਾਮ ਜਨੋ ਜੀ! ਚਾਰੁ ਜੁਗਾਂ ਕੀ ਪਰਕਿਰਤਿ ਅਰੁ ਦਸਾਂ ਅਵਤਾਰਾਂ ਕੀ ਖਬਰਿ, ਚਉਹਾਂ ਜੁਗਾਂ, ਮੋਖ ਮੁਕਤਿ ਕੀ, ਜਨਮ ਜੀਆਂ ਕੀ ਖਬਰਿ, ਜੀਅ ਜੀਅ ਕੀ ਪਰਕਿਰਤਿ, ਜਿਉ ਜਿਉ ਬਾਤਾਂ ਹੋਈਆਂ ਹੈਂ ਅਰੁ ਹੋਹਿਗੀਆਂ, ਸੁ ਗੁਰੂ ਜੀ ਕਾ ਗਿਆਨੁ ਇਉ ਕਹਤਾ ਹੈ। ਹਮ ਕਿਛੁ ਨਾਹੀ ਜਾਣਤੇ, ਪਰਮੇਸੁਰ ਕਾ ਗਿਆਨੁ। ਭਾਈ ਰਾਮ ਜਨਾ ਜੀ! ਏਹ ਕਥਾ ਏਵ ਹੈ"। ਤਬ ਉਨ੍ਹਹੁ ਨਮਸਕਾਰੁ ਕੀਆ; ਅਰੁ ਗੁਰੂ ਬਾਬੇ ਜੀ ਕੀ ਚਰਨੀ ਲਾਗੇ; ਗੁਰੂ ਕੇ ਸਿਖ ਹੂਏ; ਨਾਨਕ ਪੰਥੀ ਭਏ, ਗੁਰੂ ਗੁਰੂ ਲਾਗੇ ਜਪਣੇ। ਕਹਣੇ ਲਾਗੇ ਜਿ, "ਧੰਨੁ ਗੁਰੂ ਬਾਬਾ ਨਾਨਕੁ! ਵਾਹਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ!"

॥ ਸਲੋਕੁ ॥

ਦਸ ਅਵਤਾਰ ਚਹੁ ਜੁਗਾਂ ਮਹਿ, ਕੀਏ ਠਾਕੁਰ ਆਪਿ ॥
ਜਿਸਿ ਸਿਮਰਤ ਸਭਿ ਪਾਪ ਜਾਹਿ, ਦਾਸ ਨਾਨਕ ਤਿਸ ਕਉ ਜਾਪਿ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੬ ॥ ੨੭੪ ॥ ੨੭੪ ॥

---

## ਪਰਮੇਸਰ ਦੀ ਵਿਲਖਣਤਾ

### ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ( ਗੋਬਿੰਦ ਲੋਕਾਂ ਨਾਲ )

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨ੍ਹਹੁ ਆਇ ਰਾਮ ਰਾਮ ਕਹੀ, ਜਿ ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ. "ਸਤਿਰਾਮੁ ਰਾਜਾ, ਹੋਰੁ ਗਾਜਾ, ਬਾਜਾ, ਆਈਐ ਜੀ, ਬੈਸੀਏ ਜੀ"। ਤਬ ਓਇ ਗੋਵਿੰਦ ਲੋਕ, ਰਾਮ ਰਾਮ ਕਹਿ ਕਰਿ ਡੰਡਉਤ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ ਬੈਸਨੋ, ਕਲਿਆਣ ਹੈ ਜੀ"। ਤਬ ਗੁਰੂ ਬਾਬੇ ਜੀ ਕਉ ਉਨ੍ਹਹੁ ਗੋਵਿੰਦ ਲੋਕਹੁ ਕਹਿਆ ਜਿ, "ਆਨੰਦੁ

---

[1]ਲਈ, ਵਾਸਤੇ। [2]ਸਾਮਾਨ। [3]ਪੀਲੇ ਰੰਗ ਦੇ ਬਸਤ੍ਰ। [4]ਯਾਦਵਾਂ ਦੀ ਕੁਲ ਵਿਚੋਂ।

ਹੈ ਜੀ, ਤੇਰੇ ਪ੍ਰਸਾਦਿ ਕਲਿਆਣੁ ਹੈ । ਤਬ ਘੜੀ ਏਕ ਸਸਤਾਇ ਉਨੑਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ, ਜੇ ਆਗਿਆ ਹੋਇ ਤਬ ਕਹਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਜੀਇ ਹੋਇ, ਸੁ ਕਹੀਐ ਜੀ" । ਤਬ ਉਨੑਹੁ ਕਹਿਆ ਜਿ, "ਗੁਰਦੇਉ ਜੀ ! ਏਹੋ ਬੇਨਤੀ ਹੈ, ਜਿ ਜੀ, ਏਹੁ ਵਡਾ ਹੈਰਾਨੁ ਹੈ ਜਿ ਪੈਦਾਇਸਿ ਤਉ ਸਭ ਪਰਮੇਸੁਰ ਕੀ, ਪਰੁ ਜੀ ਇਕਿ ਮਾੜੇ, ਇਕਿ ਦਾਲਦ੍ਰੀ[1], ਇਕਿ ਭਲੇ, ਇਕਿ ਬੁਰੇ, ਇਕਿ ਸਾਕਤ[2], ਇਕਿ ਗੋਵਿੰਦ ਲੋਕ, ਇਕਿ ਸਾਹ, ਇਕਿ ਪਾਤਿਸਾਹ, ਇਕਿ ਉਤਮ, ਇਕਿ ਨੀਚ । ਪਰੁ ਜੀ, ਸਭਿ ਜੀਅ ਤਉ ਉਸ ਕੇ, ਪਰੁ ਜੀ, ਏਹੁ ਫਰਕੁ ਕਿਉ ਕਰਿ ਕੀਆ ਜੀ ਜਿ ਜਾਂ ਉਸ ਹੀ ਕੇ ਸਭਿ ਜੀਆ" ? ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

[3]ਆਪੇ ਭਾਂਡੇ[4] ਸਾਜਿਅਨੁ ਆਪੇ ਪੂਰਣੁ[5] ਦੇਇ ॥
ਇਕਨੑੀ ਦੁਧੁ ਸਮਾਈਐ ਇਕਿ ਚੁਲੑੈ ਰਹਨਿੑ ਚੜੇ ॥
ਇਕਿ ਨਿਹਾਲੀ[6] ਪੈ ਸਵਨਿੑ ਇਕਿ ਉਪਰਿ ਰਹਨਿੑ ਖੜੇ ॥
ਤਿਨੑਾ ਸਵਾਰੇ ਨਾਨਕਾ ਜਿਨੑ ਕਉ ਨਦਰਿ ਕਰੇ ॥ ੧ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਹੁ ਰਾਮ ਜਨਹੁ ! ਜਿਉ ਕੁਮੑਾਰੁ ਭਾਂਡੇ ਘੜਤਾ ਹੈ, ਇਕਿ ਨਿਕੇ ਕਰਤਾ ਹੈ, ਇਕਿ ਬਡੇ ਘੜਤਾ ਹੈ । ਸੁ ਜਾਣਿ ਭਾਂਡੇ ਕਰਤਾ ਹੈ ਜਿ ਏਹੁ ਇਸਿ ਕੰਮਿ ਆਵੈਗਾ, ਏਹੁ ਇਸ ਕੰਮ ਆਵੈਗਾ । ਤਬ ਆਵੀ ਮਹਿ ਪਕਾਇ ਕਰਿ ਜਬ ਬਾਹਰਿ ਲੇ ਆਇਆ, ਤਬ ਇਕਨੑਾ ਭਾਂਡਿਆਂ ਮਹਿ ਘ੍ਰਿਤੁ[7] ਪੜਿਆ, ਇਕਨੑਾ ਮਹਿ ਦੂਧੁ, ਦਹੀ, ਛਾਛਿ ਪੜਤਾ ਹੈ । ਇਕਨੑਾ ਮਹਿ ਖੀਰਿ, ਖੰਡੁ, ਗੁੜੁ, ਸਕਰ ਪੜਤੀ ਹੈ । ਇਕਨੑਾ ਮਹਿ ਸੁਇਨਾ, ਰੁਪਾ[8], ਦਾਮ[9] ਪੜਤੇ ਹੈਂ । ਇਕਨੑਾ ਮਹਿ ਸਾਲਣੇ[10] ਪੜਤੇ ਹੈਂ, ਇਕਨੑਾ ਮਹਿ ਪਕਵਾਨੁ[11] ਪੜਤਾ ਹੈ । ਇਕਨੑਾ ਮਹਿ ਪਾਕੁ[12] ਪਕਤਾ ਹੈ; ਇਕਿ ਪਾਣੀ ਕੇ ਤੜਹੜ ਹੋਤੇ ਹੈ; ਇਕਨੑਾ ਮਹਿ ਪਾਣੀ ਸੀਤਲ[13] ਹੋਤਾ ਹੈ । ਇਕਨੑਾ ਮਹਿ ਸਾਗੁ ਸਗਉਤੀ ਹੋਤੀ ਹੈ: ਇਕਨੑਾ ਮਹਿ ਕੋਰਾ ਅਨਾਜੁ ਪੜਤਾ ਹੈ । ਇਕਨੑਾ ਮਹਿ ਲੂਣੁ ਕਲਰੁ ਪੜਤਾ ਹੈ; ਇਕਨੑਾ ਮਹਿ ਲਾਖ ਨੀਲੁ ਪੜਤਾ ਹੈ । ਇਕਨਾ ਮਹਿ ਖਟੀਕਾਂ[14] ਕੀਆਂ ਖਲਾਂ ਰੰਗੀਤੀਆ ਹੈ; ਇਕਨੑਾ ਮਹਿ ਚੋਆ ਚੰਦਨੁ ਪੜਤਾ ਹੈ; ਕੇਸਰੁ, ਅਲਤਾ[15], ਅਬੀਰੁ[16] ਪੜਤਾ ਹੈ । ਇਕਨਾ ਮਹਿ ਲਉਗ, ਲਾਚੀਆਂ ਜਾਇਫਲ, ਮਰਚਾਂ ਪੜਤੀਆਂ ਹੈਂ । ਇਕਨੑਾ ਮਹਿ ਰਸੁ ਸੀਧਾ[17], ਮੇਵਾ ਪੜਤੇ ਹੈਂ । ਇਕਨੑਾ ਮਹਿ ਚਮਿਆਰੁ ਆ ਧਉੜੀਆਂ[18] ਘਤੀਦੀਆਂ ਪਕਾਈਦੀਆਂ ਹੈਂ । ਇਕਨੑਾ ਮਹਿ ਬਿਖੁ[19] ਪਕਾਈਤੀ ਹੈ । ਇਕਨਾ ਮਹਿ ਪਾਨੀ ਪੀਜੀਤਾ ਹੈ: ਇਕਨੑਾ ਮਹਿ ਪ੍ਰਸਾਦੁ ਜੇਂਵੀਤਾ[20] ਇਕਨੑਾ ਮਹਿ ਸਿਧ ਸਾਧਿਕ ਰਾਜੇ ਪਰਜਾ ਖਾਤੇ ਹੈ: ਇਕਨੑਾ ਮਹਿ ਮਾੜੇ ਫਕੀਰ ਪਿਨਿ[21] ਖਾਤੇ ਹੈ; ਇਕਨੑਾ ਮਹਿ ਰੋਗੀ ਖਾਤੇ ਹੈ ।

---

[1]ਦਲਿਦ੍ਰੀ, ਨਿਰਧਨ । [2]ਮਨਮੁਖ । [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੪੭੫, ਆਸਾ ਜੀ ਦੀ ਵਾਰ । [4]ਜੀਵ ਰੂਪ ਭਾਂਡੇ । [5]ਆਪੇ ਹੀ ਉਨ੍ਹਾਂ ਨੂੰ ਭਰਦਾ ਹੈ (ਪੂਰਣਤਾ ਦਿੰਦਾ ਹੈ) । [6]ਤੁਲਾਈ । [7]ਘਿਉ । [8]ਚਾਂਦੀ । [9]ਰੁਪਏ, ਪੈਸੇ । [10]ਨਮਕੀਨ ਭਾਜੀ, ਸਲੂਣਾ । [11]ਘਿਉ ਵਿਚ ਤਲੀ ਹੋਈ ਖਾਣ ਯੋਗ ਵਸਤ । [12]ਪਕਿਆ ਹੋਇਆ ਅੰਨ, ਰਸੋਈ । [13]ਠੰਢਾ । [14]ਚੰਮ ਰੰਗਣ ਅਤੇ ਕੁੱਪੇ ਆਦਿਕ ਬਣਾਉਣ ਵਾਲਾ । [15]ਲਾਖ ਤੋਂ ਬਣਿਆ ਹੋਇਆ ਇਕ ਪ੍ਰਕਾਰ ਦਾ ਲਾਲ ਰੰਗ । [16]ਕਸਤੂਰੀ, ਗੁਲਾਬ, ਕੇਸਰ, ਸੰਦਲ ਦੀ ਮਿਲਾਵਟ ਤੋਂ ਬਣੀ ਹੋਈ ਸੁਗੰਧੀ । [17]ਰਸਦ, ਅਸਿੱਧ ਅੰਨ । [18]ਗਾਂ, ਮੱਝ ਦਾ ਉਤਾਰਿਆ ਅਤੇ ਰੰਗਿਆ ਹੋਇਆ ਚੰਮ । [19]ਜ਼ਹਿਰ । [20]ਖਾਈਦਾ ਹੈ । [21]ਮੰਗ ਕੇ ਖਾਣਾ ।

ਇਕਨ੍ਾ ਮਹਿ ਸਿਉ ਰਸੁ ਕਮਾਤੇ ਹੈਂ; ਇਕਨ੍ਾ ਮਹਿ ਗਊ ਭੈਂਸਾਂ ਗੋਤ੍ਰਵਾ[1] ਖਾਤੀਆਂ ਹੈਂ। ਇਕਨ੍ਾ ਮਹਿ ਤੇਲੁ ਸਬੂਣੁ ਪੜਤਾ ਹੈ; ਇਕਨ੍ਾ ਸਿਉ ਮਸੁ[2] ਸਿਆਹੀ ਪਕਤੀ ਹੈ; ਇਕਨਾ ਸਿਉ ਚਰਾਗ ਦੀਵੇ ਜਲਤੇ ਹੈਂ। ਜਿਸ ਭਾਂਤਿ ਪਰਮੇਸੁਰ ਰਚੇ ਹੈਂ, ਤਿਸੁ ਤਿਸੁ ਭਾਂਤਿ ਕੇ ਭਾਂਡਾ ਕੁਮਿਆਰੁ ਰਚਤਾ ਹੈ। ਤੈਸੇ ਹੀ ਪਰਮੇਸੁਰੁ ਕੁਮ੍ਹਿਆਰ ਕੀ ਨਿਆਈ ਹੈ; ਸਭ ਖਿਧਿ ਮਾਨੁਖਾਂ ਕੀ ਉਸ ਹੀ ਬਨਾਈ ਹੈਂ। ਇਕਿ ਸਾਹ ਇਕਿ ਪਾਤਸਾਹਿ, ਇਕਿ ਗਰੀਬ ਇਕਿ ਰਾਣੇ, ਇਕਿ ਰਾਜੇ ਇਕਿ ਪਰਜੇ, ਇਕਿ ਠਕੁਰ[3] ਇਕਿ ਮਹਰ[4], ਇਕਿ ਮੁਜੇਰੇ ਇਕਿ ਮਾੜੇ, ਇਕਿ ਗਨੀਆਉ[5] ਇਕਿ ਸਾਦਕ ਫ਼ਕੀਰ। ਇਕਿ ਦੇਵਤੇ ਇਕਿ ਦੈਂਤ[6], ਇਕ ਮਹਾ ਪੁਰਖੁ ਇਕਿ ਭਗਤ ਸੰਤ, ਇਕਿ ਚੋਰ ਇਕਿ ਸਾਧ, ਇਕਿ ਵਟਵਾੜੇ[7] ਇਕਿ ਗੰਢੀ ਛੋੜੇ; ਇਕਿ ਮੰਗਤੇ ਇਕਿ ਹਾਲੀ, ਹਲੁ ਵਾਹਣ ਕੇ; ਇਕ ਮਸਕਤਿ ਕਰਣੇ ਕਉ। ਇਕਿ ਖਤ੍ਰੀ ਇਕਿ ਬ੍ਰਹਮਣ, ਇਕਿ ਸਯਦ ਇਕਿ ਬੁਖਾਰੀ, ਇਕਿ ਮੁਗਲ ਪਠਾਣ ਇਕਿ ਬਲੋਚ, ਇਕਿ ਕੰਬੋਆ ਇਕਿ ਕਾਇਸਥ[8], ਇਕਿ ਬਾਣੀਏ, ਇਕਿ ਜਟ, ਇਕਿ ਰਜਪੂਤ ਇਕਿ ਸਕਤੀ ਜਾਤਿ, ਇਕਿ ਲੁਹਾਰ, ਤ੍ਰਿਖਾਣਿ, ਜੁਲਾਹੇ, ਮੋਚੀ, ਇਕਿ ਚੂਹੜੇ, ਕਸਾਈ, ਤੇਲੀ, ਇਕਿ ਇਕਿ ਪੰਨੇ ਮੇਅ[9] ਮਾਛੀ, ਮਲਾਹ, ਗਗੜੇ, ਸੁਨਿਆਰੇ, ਠਠਿਆਰੇ, ਕੁਮ੍ਹਿਆਰ, ਚਿਤੇਰੇ[10], ਛੀਂਬੇ, ਕਲਾਲ[11], ਗਾਂਧੀ[12], ਖੋਜੇ, ਧਰਾਚੇ, [13]ਕਮਗਰ, ਸਰਾਜ[14], ਭਿਖਕ[15] ਨਾਈ, ਭਟ[16], ਪੰਖੀਏ[17], ਡੂਮ; ਕੰਗਰ, ਕਲਾਵਤ,[18] ਭੰਡ, ਖੇਡਗਰ, ਸਾਹਸੀ, ਕੁੜਕੁੜੀਏ[19], ਛਫਾਂ ਵਾਲੇ, ਪੀਰਾਈ, ਜਾਜਕ[20], ਅਨੇਕ ਅਨੇਕ ਜਾਤੀ ਸਾਹਿਬ ਰਚੀਆਂ ਹੈਨਿ, ਸੁ ਜੀਅ ਸਭਿ ਪਰਮੇਸੁਰ ਕੇ ਹੈਨਿ; ਪਰੁ ਜਿਸਿ ਜਿਸਿ ਜਾਤਿ, ਜੂਨਿ ਵਿਚਿ ਆਇ ਜਨਮਿਆ, ਓਹਿ ਜੀਅ ਉਸ ਕੀ ਬਾਣਿ ਲਾਗਾ ਬੋਲਣ, ਵੈਸੀ ਹੀ ਕਿਰਤਿ ਲਾਗਾ ਕਮਾਵਣ। ਸਾਈ ਸੂਰਖਾ, ਸਾਈ ਪਰਕਿਰਤਿ ਲਾਗਾ ਕਮਾਵਣਿ, ਜਿਸੁ ਜਿਸੁ ਜਾਤਿ ਮਹਿ ਆਇਆ। ਉਨ੍ਾ ਕੁਮਾਰ ਕੇ ਭਾਂਡਿਆਂ ਕੀ ਨਿਆਈ, ਜਿਉ ਜਿਉ ਕੁਮ੍ਾਰ ਇਕਸੇ ਮਾਟੀ ਤੇ ਇਕਠੇ ਕੁਮ੍ਹਿਆਰ ਭਾਂਡੇ ਘੜੇ, ਇਕਸੇ ਆਵੀ ਵਿਚਿ ਪਕਾਏ, ਇਕੋ ਭਾਂਡੇ ਅਰੁ ਇਕੋ ਹੀ ਕੁਮ੍ਹਿਆਰ, ਪਰੁ ਜਿਸੁ ਜਿਸੁ ਜਾਤਿ ਵਿਚਿ ਭਾਂਡੇ ਗਏ, ਤਿਸ ਹੀ ਜਾਤਿ ਕੇ ਭਾਂਡੇ ਲਾਗੇ ਸਦੀਅਣ। ਜਿ ਏਹੁ ਰਾਜੇ ਕੇ ਘਰ ਕਾ ਭਾਂਡਾ ਹੈ; ਏਹੁ ਪਰਜਾ ਕਾ ਹੈ; ਏਹੁ ਖਤ੍ਰੀ ਕੇ ਘਰ ਕਾ ਹੈ; ਏਹੁ ਚੰਡਾਲ ਕੇ ਘਰ ਕਾ ਹੈ; ਏਹੁ ਹਿੰਦੂ ਕਾ ਭਾਂਡਾ ਹੈ; ਏਹੁ ਤੁਰਕ ਕਾ ਭਾਂਡਾ ਹੈ। ਮਾਟੀ ਇਕਸੇ ਕੇ ਤਾਂ ਭਾਂਡੇ, ਕੁਮ੍ਹਿਆਰ ਭੀ ਇਕ ਨੇ ਘੜੇ, ਆਵੀ ਭੀ ਇਕਸੇ ਵਿਚਿ ਪਕੇ, ਪਰੁ ਜੇਹੜੀ ਜੇਹੜੀ ਜਾਤਿ ਮਹਿ ਗਏ, ਤੇਹੜਾ ਤੇਹੜਾ ਨਾਉ ਸਦਿਆ ਓਨ੍ਾ ਭਾਂਡਿਆਂ ਕਾ। ਤਿਉ ਜੀਅ ਸਭਿ ਪਰਮੇਸੁਰ ਕੇ ਰਚੇ। ਜੇਹੀ ਜੇਹੀ ਬਖਸ ਹੋਈ, ਤੇਹੇ ਜਨਮਿ ਲੈ ਜਾਇ ਉਤਾਰਿਆ। ਜੇਹੀ ਜਾਤਿ ਮਹਿ ਆਇ, ਤੈਸਾ ਹੀ ਰੋਜਗਾਰੁ ਲਾਗੇ ਕਮਾਵਣੇ। ਸਭਨਾ ਜਾਤੀ ਵਿਚਹੁ, ਜਿਸ ਦੇ ਬਾਬਿ ਮਿਹਰਵਾਨੁ ਹੋਆ, ਤਿਸ ਨੂ ਮਿਲਾਇ ਲੇਇਓ ਨ। ਏਹ ਕਥਾ ਏਵ ਹੈ, ਭਾਈ ਰਾਮ ਜਨਹੁ ਜੀ ! ਸਭ ਉਸੁ ਸਾਹਿਬ ਕੀ ਬਣਾਈ ਹੋਈ ਹੈ, ਹੋਰ ਕੋਈ ਨਾਹੀ ਕਰਨਹਾਰੁ। ਜਿ ਕਿਛੁ ਕਰੇ, ਸੋ ਆਪਿ। ਹੋਰਸ ਕਾ ਕੀਤਾ ਹੋਤਾ ਨਾਹੀ, ਜਿਸ ਪਹਿ ਜਾਇ ਕਰਿ ਪੁਕਾਰੀਏ, ਜਿ ਜੀ, ਇਨਿ ਪਰਮੇਸੁਰਿ ਜਾਤਿ ਮੇਰੀ ਬੁਰੀ ਕੀਨੀ ਹੈ, ਤੂ ਭਲੀ ਦੇਹਿ। ਕੇ ਤੂ ਮੁਝ ਕਉ ਬਹੁਤੁ ਰੋਜਗਾਰੁ ਦੇਹਿ, ਉਨਿ ਪਰਮੇਸੁਰਿ ਥੋੜਾ ਰੋਜਗਾਰੁ ਦੀਆ ਹੈ ਜੀ, ਤੂ ਮੁਝ ਕਉ ਬਹੁਤਾ ਦੇਹਿ ਜੀ। ਓਹੀ ਕਰਨਹਾਰੁ, ਓਹੀ ਰਚਨਹਾਰੁ, ਓਹੀ ਦੇਵਨਹਾਰੁ ! ਜੋ ਕਿਛੁ ਕਰੇ ਸੋ ਸਾਹਿਬੁ, ਭਾਈ ਰਾਮ ਜਨਹੁ ਜੀ। ਉਸ ਹੀ ਕੀ ਜਾਤਿ, ਉਸ ਹੀ ਕੀ ਪਤਿ ਸਹੀ, ਉਸ ਹੀ ਕੀ ਕਿਰਤਿ ਭਲੀ, ਜਿਨਿ ਪਰਮੇਸੁਰੁ ਜਾਨਿਆ। ਹੋਰੁ ਭਾਈ, ਭਾਵੇ ਤੈਸਾ ਹੋਇ। ਇਤਨੀ ਜਾਤਿ ਸਨਾਤਿ ਮਹਿ ਸੋਈ ਭਲਾ,

---

[1]ਗਊ ਮਹਿੰ ਆਦਿਕ ਪਸ਼ੂਆਂ ਲਈ ਅੰਨ ਅਤੇ ਨੀਰਾ ਮਿਲਾ ਕੇ ਬਣਾਇਆ ਹੋਇਆ ਚਾਰਾ। [2]ਸਿਆਹੀ। [3]ਦੇਵਤਾ, ਸੁਆਮੀ, ਰਾਜਪੂਤਾਂ ਦੀ ਇਕ ਪਦਵੀ। [4]ਮੁਖੀਆ, ਪ੍ਰਧਾਨ। [5]ਧਨਵਾਨ। [6]ਰਾਖਸ, ਹਿੰਸਾ ਕਰਨ ਵਾਲੀ ਇਕ ਜਾਤ ਜੋ ਦੇਵਤਾ ਦੇ ਵਿਰੁੱਧ ਹੈ। [7]ਡਾਕੂ, ਲੁਟੇਰੇ। [8]ਇਕ ਜਾਤਿ। [9]ਰਾਜਪੂਤਾਂ ਦੀ ਇਕ ਜਾਤ। [10]ਚਿਤ੍ਰਕਾਰ, ਮੁਸੱਵਰ। [11]ਸ਼ਰਾਬ ਵੇਚਣ ਵਾਲੇ। [12]ਸੁਗੰਧ (ਖੁਸ਼ਬੋਆਂ) ਬਣਾਉਣ ਅਤੇ ਵੇਚਣ ਵਾਲਾ। [13]ਤੀਰ ਬਣਾਉਣ ਵਾਲਾ। [14]ਕਾਠੀਆਂ ਬਣਾਉਣ ਵਾਲਾ। [15]ਮੰਗਤੇ। [16]ਉਸਤਤ ਪੜ੍ਹਨ ਵਾਲਾ ਕਵੀ। [17]ਪੰਛੀਆਂ ਦੇ ਸ਼ਿਕਾਰੀ। [18]ਰਾਗ ਵਿਦਿਆ ਵਿਚ ਪਰਬੀਨ। [19]ਢੱਡਾਂ ਵਾਲੇ। [20]ਪਰੋਹਿਤ।

ਜਿਨਿ ਪਰਮੇਸੁਰੁ ਜਾਨਿਆ ਅਰੁ ਸਿਮਰਿਆ" । ਬੋਲਹੁ ਵਾਹਗੁਰੂ ! ਧੰਨੁ ਗੁਰੂ, ਸਤਿਗੁਰੂ । ਤਬ ਓਇ ਗੋਵਿੰਦ ਲੋਕ ਉਠਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ । ਨਾਨਕ ਪੰਥੀ ਭਏ, ਗੁਰੂ ਕੇ ਸਿਖ ਹੂਏ ਜੀ ।

॥ ਸਲੋਕੁ ॥

ਜਾਤਿ ਜਨਮੁ ਤਿਸੁ ਕਾ ਭਲਾ, ਜਿਸੁ ਜਪਿਆ ਸਿਰਜਨਹਾਰੁ ॥
ਨਾਨਕ ਦਾਸ ਕੀ ਬੇਨਤੀ, ਤਿਸੁ ਕੈ ਸੰਗਿ ਉਧਾਰੁ ॥ ੧ ॥

ਬੋਲਹੁ ਵਾਹਗੁਰੂ, ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕ ! ਗੁਰੂ, ਗੁਰੂ, ਗੁਰੂ, ਗੁਰੁ, ਗੁਰੁ, ਗੁਰੁ ਸਤਿ । ਸਤਿ ਗੁਰੂ, ਗੁਰੂ ਸਤਿ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੪੭ ॥ ੨੭੫ ॥ ੨੭੫ ॥

---

# ਅਮਲ ਬਿਨਾ ਪੜਨਾ ਤੇ ਲਿਖਣਾ ਬਿਅਰਥ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਅਪਨੇ ਗ੍ਰਿਹਿ ਧਰਮਸਾਲਾ ਮਹਿ ਬੈਠਾ ਥਾ ਅਰ ਏਕਿ ਗੋਵਿੰਦ ਲੋਕ ਆਇ ਗਏ । ਤਿਨ੍ਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕੁ ਜੀ, ਰਾਮ ਰਾਮ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਕਰਨ ਕਾਰਨ ਸਮਰਥੁ ਰਾਮੁ, ਆਵਹੁ ਜੀ ਰਾਮ ਲੋਕਹੁ ! ਆਈਐ ਬੈਸੀਐ ਜੀ, ਬਲਿਹਾਰ ਜਾਉ, ਆਈਐ ਜੀ" । ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਡੰਡਉਤ ਕਰਿ ਕਰਿ, ਬੈਠ ਗਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਭਾਈ ਗੋਵਿੰਦ ਲੋਕਹੁ, ਕਲਿਆਣ ਹੈ ?" ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਆਜੁ ਭਲੇ ਕਲਿਆਣ ਹੈ ਜੀ, ਆਜੁ ਤੇਰੇ ਦਰਸਨਿ ਦੇਖਿਐ ਤੇਰੀ ਕਿਰਪਾ ਤੇ ਕਲਿਆਣ ਹੈ ਜੀ" । ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦੁ ਲੋਕਹੁ ਕਹਿਆ ਜਿ, "ਗੁਰੂ ਜੀ, ਏਕ ਬੇਨਤੀ ਹੈ, ਜੇ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਭਲਾ ਹੋਇ ਜੀ, ਭਾਈ ਰਾਮ ਜਨਹੁ ਜੀ ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ" ! ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਹੀ ਬੇਨਤੀ ਹੈ ਜੀ, ਜੇ ਤੁਧਿ ਭਾਵੈ ਜੀ ! ਦਿਖਾ, ਇਕਿ ਤਪ ਸੰਨਿਆਸੀ ਅਰੁ ਬ੍ਰਹਮਣ, ਅਰੁ ਬਾਜੇ[1] ਬਾਜੇ ਖਤ੍ਰੀ ਬਨਾਰਸੀ ਮਹਿ ਜਾਇ ਰਹਤੇ ਹੈਂ ਜੀ । ਉਹਾਂ ਜਾਇ ਜਾਇ ਇਕਿ ਵਿਦਿਆ ਪੜਤੇ ਹੈਂ, ਵੇਦੁ ਸ਼ਾਸਤ੍ਰ, ਪੁਰਾਣ, ਪਾਠ, ਗੀਤਾ ਭਾਗਵਤ ਲਿਖਾਇ ਲੈ ਆਵਤੇ ਹੈ, ਅਰੁ ਇਕਿ ਜਿ ਬਨਾਰਸੀ ਮਹਿ ਬਸਤੇ ਹੈਂ ਪੜੇ ਪੰਡਿਤ, ਸੇ ਓਹਿ ਲਿਖਿ ਲਿਖਿ ਪੁਰਾਣ ਪੁਸਤਕ ਵੇਚ ਕਰਤੇ ਹੈਂ । ਅਰੁ ਹੋਰਿ ਜਿ ਲੋਕ ਹੋਂਦੇ ਹੈਨਿ; ਸੁ ਉਨ੍ਹਾ ਪਾਸ ਤੇ ਮੋਲਿ ਲੈ ਆਵਤੇ ਹੈਨਿ । ਸੁ ਦੇਖਾ ਜੀ, ਓਨ੍ਹਾ ਦੇਵਣਹਾਰਿਆ ਕਉ ਕਉਣੁ ਪੁੰਨ, ਜਿਨਾ ਲਿਖਿ ਲਿਖਿ ਪੁਸਤਕੁ ਪੁਰਾਣ ਵੇਚੇ ? ਅਤੇ ਜੀ, ਓਨਾ ਲੈਣਹਾਰਿਆ ਨੂੰ ਕਿ ਪੁੰਨੁ ਜਿਨ੍ਹਾ ਓਹਿ ਲਏ ? ਅਰੁ ਲੈ ਕੇ ਓਹਿ ਪੜੇ, ਸੁਣਾਏ, ਸਿਖਾਇ । ਗੁਰੂ ਬਾਬਾ ਨਾਨਕ ਜੀ ! ਜਿਉ ਹੈ, ਤਿਉ ਸਮਝਾਈਐ ਜੀ । ਪਰਮੇਸੁਰ ਕਾ ਜਿ ਮਾਰਗੁ ਹੈ, ਸਿ ਕਿਉ ਕਰਿ ਹੈ ? ਜਿਉ ਹੈ, ਤਿਉ ਬਤਾਈਐਂ ਜੀ । ਤਬ ਗੁਰੂ ਬਾਬੇ

---

[1]ਕਈ ਕਈ ।

ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਧ੍ਰਿਗੁ[1] ਤਿਨ੍ਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ[2] ਜਿਨ੍ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ[3] ਬਾਹਰੇ ਅਗੈ ਲਹਹਿ ਨ ਦਾਦਿ[4] ॥
ਅਕਲਿ, ਏਹ ਨ ਆਖੀਐ ਅਕਲਿ ਗਵਾਈਐ ਬਾਦਿ[5] ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ[6] ਮਾਨੁ ॥
ਅਕਲੀ[7] ਪੜਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ[8] ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਭਾਈ ਰਾਮ ਜਨਹੁ ਜੀ ! ਉਨ੍ਕਾ ਜਨਮੁ ਜੀਵਣਾ ਧ੍ਰਿਗੁ ਹੈ, ਜਿ ਪਰਮੇਸੁਰ ਕਾ ਨਾਮੁ ਲਿਖਿ ਲਿਖਿ ਵੇਚਦੇ ਹੈਨਿ । ਓਨਾ ਨੂ ਨਾ ਕਿਛੁ ਪੁੰਨੁ, ਨ ਫਲੁ । ਓਨ੍ਾ ਕੀ ਜਾਂ ਖੇਤੀ ਹੀ ਉਜੜੀ, ਤਾਂ ਖਲਵਾੜਾ ਕਿਥਹੁ ਪਾਇਨਿ੍" । ਤਬ ਉਨ੍ਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਜੀ ! ਜੇ ਉਨਾ ਕਉ ਕਿਛੁ ਫਲੁ ਨਾਹੀ, ਤਾਂ ਉਨਾ ਕੀ ਤਾਂ ਅਕਲਿ ਬਹੁਤੁ ਹੈ ਜਿ ਮਹਾ ਭਾਰਥ ਅਰੁ ਸ੍ਰੀ ਭਾਗਵਤ ਐਸੇ ਵਡੇ ਪੁਰਾਨ ਪੁਸਤਕ ਜੁ ਲਿਖਤੇ ਹੈਂ, ਉਨ੍ ਕੀ ਤਉ ਬੁਧਿ ਅਕਲਿ ਬਹੁਤੁ ਬਢਤੀ ਹੈ । ਉਨ੍ ਕੇ ਤੇ ਗਿਆਨ ਕਥਾ ਕੀ ਬਹੁਤੁ ਪਹੁਚ ਹੋਤੀ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਜਨਾ ਜੀ ! ਅਕਲਿ ਜਿ ਹੈ, ਸਿ ਏਹੁ ਅਕਲਿ ਨਾਹੀ ਗਣੀਦੀ । ਜਿ ਲਿਖਿ ਕੇ ਪੜੇ, ਕਿਛੁ ਅਕਲਿ ਭਲੀ ਹੋਇ । ਨਾ ਜੀ, ਅਕਲਿ ਸਾਈ ਭਲੀ ਹੈ, ਜਿਤੁ ਸਚੁ ਮੁਖ ਤੇ ਬੋਲੈ ਅਰੁ ਅਕਲਿ ਤਿਸੁ ਕੀ ਭਲੀ, ਜਿਸੁ ਪਾਸਿ ਕਿਛੁ ਸਰਮੁ[9] ਹੋਇ । ਸਚ ਅਰੁ ਸਰਮ ਬਗੈਰਿ ਆਗੈ ਅਕਲਿ, ਦਰਗਾਹ ਪਰਮੇਸੁਰ ਕੀ, ਏਸੁ ਕੀ ਸਰਮ ਨਾਹੀ ਰਹਤੀ । ਭਾਈ ਜੀ ! ਦਰਗਹ ਸਰਮ ਤਿਸ ਹੀ ਕੀ ਰਹੈ, ਜਿ ਹੁਣ ਸਰਮ ਮਹਿ ਰਹੈ, ਬਿਕਰਮੀ[10] ਹੁ ਜਿਸ ਨੁ ਸਰਮ ਆਵਦੀ ਹੈ । ਭਾਈ ਰਾਮ ਜਨਾ ! ਜਿਸ ਕਉ ਪਾਪ ਕਰਤੇ ਕਉ ਸਰਮ ਆਵੈ, ਪਾਪੁ ਨ ਕਰਿ ਸਕੀ, ਸਰਮਿਦਾ ਹੋਇ, ਸੋਈ ਭਲਾ । ਤਿਸੁ ਹੀ ਕੀ ਅਕਲਿ ਭਲੀ, ਤਿਸ ਹੀ ਕੀ ਆਗੇ ਸਰਮ ਰਹੈਗੀ, ਜਿ ਈਹਾਂ ਪਾਪਾਂ ਤੇ ਸਰਮ ਕਰੈਗਾ ਅਰੁ ਮੁਖ ਤੇ ਸਾਚੁ ਬੋਲੈਗਾ ਸਚਾ ਅਰੁ ਸਰਮ ਬਿਨਾ ਹੋਰ ਜਿ ਅਕਲਿ ਹੈ, ਸੁ ਸਭ ਬਾਦਿ ਹੈ, ਹੋਰ ਅਕਲਿ ਕਿਸੀ ਕੀ ਭਲੀ ਨਾਹੀ । ਜਿ ਸਾਹਿਬ ਕੀ ਸੇਵਾ, ਭਗਤਿ, ਬੰਦਗੀ ਕਰੇ ਅਰੁ ਹੋਰੁ ਅਕਲਿ ਤਿਸੁ ਕੀ ਭਲੀ, ਜਿ ਕਿਛੁ ਦਾਨੁ ਕਰੈ । ਹੋਰੁ ਅਕਲਿ ਤਿਸੁ ਕੀ ਭਲੀ, ਜਿ ਪਰਮੇਸੁਰ ਕੀ ਕਥਾ ਸਮਝਾਵੈ, ਅਰੁ ਸਮਝਾਇ ਕਰਿ ਕਮਾਵੈ, ਅਕਲਿ ਤਿਸ ਹੀ ਕੀ ਸਾਨੂ[11]। ਅਰੁ ਹੋਰੁ ਅਕਲਿ ਤਿਸੁ ਕੀ ਭਲੀ ਹੈ, ਜਿ ਜਿਸ ਕਉ ਸਾਹਿਬ ਕਾ ਭਉ ਹੈ । ਭਾਈ ਰਾਮ ਜਨ ਜੀ ! ਪਰਮੇਸੁਰ ਕਾ ਜਿ ਰਾਹੁ ਹੈ, ਸੁ ਏਨ੍ਾ ਬਾਤਾਂ ਮਹਿ ਹੈ ਅਰੁ ਹੋਰਿ ਗਲਾਂ ਜਿ ਹੈਨਿ੍, ਸਿ ਸਭਿ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੨੪੫ । ਸਾਰੰਗ ਕੀ ਵਾਰ । [2]ਜਿਹੜੇ ਨਾਲ ਨਾਲ ਖੇਤੀ ਉਜਾੜਦੇ ਰਹਿਣ ਗਾਹ ਪਾਣ ਵੇਲੇ ਉਨ੍ਹਾਂ ਦੇ ਖਲਵਾੜੇ ਵਿਚ ਕੁਝ ਨਹੀਂ ਹੋਵੇਗਾ, ਭਾਵ ਨਾਮ ਸਿਮਰਨ ਤੋਂ ਜੋ ਲਾਭ ਹੋਣਾ ਸੀ, ਉਹ ਬਿਲਕੁਲ ਨਹੀਂ ਹੋਵੇਗਾ । [3]ਉੱਦਮ । [4]ਕਦਰ । [5]ਫ਼ਜ਼ੂਲ ਝਗੜਿਆਂ ਵਿਚ । [6]ਪੋਥੀ ਵਿਚ ਇੱਥੇ 'ਕੀਚੈ ਦਾਨੁ' ਹੈ । [7]ਪੋਥੀ ਵਿਚ 'ਅਕਲੀ ਪੜਿ ਪੜਿ ਬੁਝੀਐ ਅਕਲੀ ਪਾਈਐ ਮਾਨੁ' ਹੈ । [8]ਪੋਥੀ ਵਿਚ 'ਨਾਨਕ ਆਖੈ ਏਹੁ ਰਾਸੁ ਹੋਰਿ ਸਭਿ ਗਲਾਂ ਸੈਤਾਨੁ' ਹੈ । [9]ਉੱਦਮ । [10]ਵਿਕਾਰ, ਬੁਰੇ ਕੰਮ । [11]ਸ੍ਰੇਸ਼ਟ, ਉੱਤਮ ।

ਸੈਤਾਨ ਕੀ ਪੈਰਵਈ[1] ਹੈ। ਪਰਮੇਸੁਰ ਕੀ ਪੈਰਵੀ ਏਹ ਹੈ, ਜਿ ਭਾਉ ਭਗਤਿ ਕਮਾਵੈ, ਕੋਈ ਕਮਾਵੈ। ਭਾਈ ਜੀ। ਏਹ ਬਾਤ ਏਵ ਹੈ, ਜੇ ਕੋਈ ਸਮਝੈ''। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕੁ ਜੀ ਕੀ ਪੈਰੀਂ ਪਏ। ਗੁਰੂ ਕੇ ਸਿਖ ਭਏ; ਗੁਰੂ ਗੁਰੂ ਲਾਗੇ ਜਪਣੇ, ਨਾਨਕ ਪੰਥੀ ਹੂਏ। ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ।

॥ ਸਲੋਕ ॥

ਨਾਮੁ ਦਾਨੁ ਇਸਨਾਨੁ ਦ੍ਰਿੜੁ, ਕਰਹਿ ਭਗਤਿ ਚਿਤੁ ਲਾਇ ॥
ਤਿਨ੍ਾ ਮਤਿ ਪਤਿ ਪੂਰੀ ਭਈ, ਦਾਸੁ ਨਾਨਕੁ ਕਹੈ ਸੁਨਾਇ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ, ਸਤਿ। ਸਤਿ ਨਾਮੁ ਕਰਤਾਪੁਰਖੁ ਸਤਿਗੁਰੂ ਪ੍ਰਸਾਦਿ ॥ ੪੯ ॥ ੨੮੬ ॥ ੨੭੬ ॥

---

# ਪਰਮੇਸਰ ਦੀ ਮਿਹਰ ਦੀ ਮਹਾਨਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ। (ਗੋਬਿੰਦ ਲੋਕਾਂ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕ ਗੋਵਿੰਦ ਲੋਕ ਆਇ ਗਏ। ਸੁ ਤਿਨਹੁ ਆਇ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ। ਆਈਐ ਸਾਧਹੁ ਜੀ! ਭਲੇ ਹੋ ਜੀ, ਕਲਿਆਣ ਹੈ ਜੀ" ?। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਜੀ, ਤੇਰੇ ਦਰਸਨ ਦੇਖੇ ਆਜੁ ਆਨੰਦੁ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਉਨ੍ ਕਉ ਆਦਰੁ ਦੇ ਕੇ ਅਪਨੇ ਨਿਕਟਿ ਬੈਠਾਇਆ। ਤਬ ਜਦਿ ਘੜੀ ਏਕ ਬੀਤੀ, ਤਬ ਉਨ੍ਹੁ ਕਹਿਆ ਜਿ, "ਗੁਰਦੇਵ ਜੀ! ਕਿਛੁ ਤੇਰੀ ਜੇ ਆਗਿਆ ਹੋਇ, ਤਉ ਬੇਨਤੀ ਕਰਹਿ''। ਤਬ ਗੁਰੂ ਬਾਬੇ ਕਹਿਆ ਜਿ, ''ਹਾਂ ਜੀ, ਜਿ ਕਿਛੁ ਮਨ ਮਹਿ ਹੈ, ਸੁ ਕਹੀਐ ਜੀ''। ਤਬ ਉਨ੍ਹੁ ਕਹਿਆ ਜਿ, "ਜੀ, ਹਮ ਏਹੀ ਬੇਨਤੀ ਕਰਤੇ ਹੈਂ ਜਿ ਜੀ, ਏਹਿ ਜਿ ਜੀਅ ਪਰਮੇਸੁਰ ਪੈਦਾ ਕੀਏ ਹੈਂ, ਸੁ ਇਨ੍ ਕੀ ਦੇਹੀ ਕਾ ਆਕਾਰੁ ਜਿ ਹੈ, ਸੋ ਸਭਨਾ ਕਾ ਏਕੋ ਹੀ ਜੈਸਾ ਹੈ। ਸਿਰੁ, ਹਾਥ, ਪੈਰ, ਬਾਹਾਂ, ਮੁਖੁ, ਨਾਸਕਾ, ਕਾਨ, ਜਿਹਵਾ, ਹਾਡ ਮਾਸੁ, ਚਾਮੁ ਸਭਨਾਂ ਕਾ ਏਕ ਹੀ ਜੈਸਾ ਹੈ, ਅਰੁ ਪਾਚਿ ਹੀ ਤਤੁ ਅਰੁ ਤੀਨਿ ਹੀ ਗੁਣ ਕੀ ਸਭਨਾ ਕੀ ਦੇਹੀ ਪਿੰਡੁ ਬਾਧਿਆ ਹੈ। ਪਰੁ ਜੀ, ਏਹੁ ਕਿਆ ਕਾਰਣੁ ਹੈ ? ਜਿ ਇਕਿ ਗਿਆਨੀ, ਪੰਡਿਤ, ਸੁਘੜ, ਚਤੁਰ, ਪਰਮੇਸੁਰ ਕੀਏ ਅਰੁ ਇਕਿ ਮੂਰਖ, ਰਿਦੇ ਕੇ ਅੰਧੇ, ਅਕਲੀ ਬਾਹਰੇ, ਬੇਅਕਲ ਭਏ। ਅਰੁ ਜੀ, ਬਹੁੜਿ ਅਉਰੁ ਤਿਨ੍ ਕਾ ਵਡਾ ਆਚਰਜੁ ਹੈ, ਜਿ ਜੇ ਤਉ ਮੂਰਖੁ, ਅਗਿਆਨੀ ਜੀਉ, ਜੇ ਓਇ ਸਾਰੀ ਆਰਬਲਾ[2] ਸਾਧ ਸੰਗਤਿ, ਗਿਆਨੀਆਂ ਸਾਥਿ ਰਹੈ, ਤੋ ਉਨ੍ ਕੀ ਮੂੜ ਮਤਿ ਕਿਵ ਹੀ ਦੂਰਿ ਨ ਹੋਇ, ਓਇ ਤੈਸੇ ਕੇ ਤੈਸੇ। ਅਰੁ ਜੇ ਉਇ ਗਿਆਨੀ, ਸਾਧ, ਸੰਤ ਜਿ ਹੈਂ ਜਿ ਓਇ ਕੋਟਾਂ[3] ਮੂਰਖਾਂ ਮਹਿ ਰਹਹਿ, ਤੋ ਓਇ ਅਪਨੇ ਸੁਭਾਉ ਕਉ ਨ ਛੋਡਹਿ ਜੀ। ਸੁ ਏਹੁ ਕਾਰਣੁ ਕਿਆ ਹੈ ਜੀ ? ਜਿਉ ਹੈ ਤਿਉ ਕਿਰਪਾ ਕਰਿ ਕੇ ਕਹੀਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:—

---

[1]ਕਿਸੇ ਦੇ ਪੈਰ ਪਿਛੇ ਤੁਰਨਾ ਭਾਵ ਆਗਿਆ ਪਾਲਣ ਕਰਨੀ। [2]ਆਯੂ, ਉਮਰ। [3]ਕ੍ਰੋੜਾਂ।

॥ ਸਲੋਕੁ ॥

ਰਾਤੀ[1] ਹੋਵਨਿ ਕਾਲੀਆ ਸੁਪੇਦਾ[2] ਸੇ ਵੰਨ ॥
ਦਿਹੁ[3] ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥
ਅੰਧੇ ਅਕਲੀ ਬਾਹਰੇ[4] ਮੂਰਖ ਅੰਧ[5] ਗਿਆਨੁ ।
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ, ਭਾਈ ਰਾਮ ਜੀ ਕੇ ਲੋਕਹੁ ! ਜਿ ਕਾਈ ਬਾਤ ਕਰਤੇ ਕਰਨਹਾਰ ਰਚੀ ਹੈ, ਸੁ ਉਸ ਨੋ ਫੇਰਿ ਸਵਾਰਣਹਾਰਾ ਕੋਈ ਕਹੈ, ਜਿ ਏਹ ਬਾਤ ਭਲੀ ਨਾਹੀ ਪਰਮੇਸੁਰ ਕੀਤੀ, ਸੁ ਜਿ ਏਸ ਨੋ ਫੇਰਿ ਸਵਾਰੀਂ, ਨਾ, ਏਹਾ ਹੋਰੁ ਦੂਜਾ ਕੋਈ ਨਾਹੀ: ਜੁ ਉਸ ਦੇ ਕੀਤੇ ਨੂ ਉਥਾਪਿ[6] ਸਕੈ । ਤਿਸ ਦਾ ਦਿਸਟਾਂਤੁ[7]— ਜਿ ਭਾਈ ਜੀ ਏਹ, ਜਿ ਰਾਤੀ ਪਰਮੇਸੁਰ ਕਾਲੀਆਂ ਕੀਤੀਆਂ ਹੈਨਿ, ਸੁ ਓਨ੍ਹਾ ਨੋ ਕਿਵੈਂ ਕੋਈ ਸੁਪੇਦਾ ਭੀ ਕਰਿ ਸਕੈ ? ਨਾ, ਓਇ ਸਦਾ ਸਰਬਦਾ ਕਾਲੀਆ ਹੀ ਹੈਨਿ । ਅਤੈ ਜੇ ਉਨਾ ਰਾਤੀ ਕਾਲੀਆ ਵਿਚਿ ਜੋ ਪੂਰਨਮਾਸੀ ਕਾ ਚੰਦ੍ਰਮਾ ਉਦੈ[8] ਹੋਤਾ ਹੈ, ਤੋ ਰਾਤਿ ਕੀ ਏਹ ਸਕਤਿ ਨਾਹੀ, ਜਿ ਚੰਦ੍ਰਮੇ ਕੋ ਸਿਆਮੁ[9] ਕਰਿ ਸਕੈ, ਨ ਚੰਦ੍ਰਮੇ ਤੇ, ਉਸ ਰਾਤਿ ਕੀ ਸੋਭਾ ਬਿਸੇਖ੍ਯਾ[10] ਹੋਤੀ ਹੈ। ਪਰੁ ਰਾਤਿ ਕਾਲੀ ਕੀ ਕਾਲੀ ਹੀ ਹੈ ਅਰੁ ਚੰਦ੍ਰਮਾ ਜੋ ਰਾਤ੍ਰਿ ਕੋ ਉਦੇ ਭਇਆ ਹੈ, ਤਉ ਸੁਪੇਦੁ ਕਾ ਸੁਪੇਦੁ ਹੀ ਹੈ । ਅਰੁ ਜੋ ਦੀਪਕੁ ਰਾਤੀ ਅਧੇਰੇ ਮਹਿ ਜਲਾਇ ਰਾਖਿਆ ਹੈ, ਤਉ ਰਾਤਿ ਤੋ ਅੰਧੇਰੀ ਕੀ ਅੰਧੇਰੀ ਹੀ ਹੈ ਕਾਲੀ । ਪਰੁ ਦੀਵੇ ਕੇ ਤੇ, ਰਾਤਿ ਕਾਲ੍ਹਾ ਨਾਹੀ ਕਰਿ ਸਕਤੀ । ਦੀਵਾ ਉਜਲੇ ਕਾ ਉਜਲਾ ਹੀ ਹੈ ਅਰੁ ਰੁਪਾ[11] ਸੁਪੇਦੁ ਅਰੁ ਮੋਤੀ ਸੁਪੇਦੁ । ਅਰੁ ਅਉਰ ਸੁਪੇਦੁ ਜਿ ਬਾਤਾਂ ਹੈਂ ਬਸਤ੍ਰਾਂ ਤੇ ਲੇ ਕਰਿ ਅਰੁ ਫੁਲਹੁ ਤੇ ਲੇ ਕਰਿ, ਸੁ ਜੋ ਅਧੇਰੀ ਰਾਤਿ ਮਹਿ ਰਾਖੀਤੇ, ਤਾਂ ਕਿਛੁ ਉਨ੍ਹ ਕੀ ਸੁਪੇਦੀ ਮਿਟਿ ਜਾਤੀ ਹੈ ? ਨਾ ਭਾਵੈਂ ਤੈਸੀ ਚਉਦਸਿ ਅਮਾਵਸਿਆ ਕੀ ਰਾਤਿ ਸਿਆਮ ਹੋਇ, ਪਰੁ ਉਨ੍ਹ ਕੀ ਸੁਪੇਦੀ ਕਿਵ ਹੀ ਦੂਰਿ ਨ ਹੋਇ । ਅਰੁ ਪੁਰਖਹੁ ! ਤੈਸੇ ਹੀ ਦਿਨ ਕਾ ਬੀਚਾਰੁ ਹੈ । ਜਿ ਦਿਨ ਕਾ ਜਿ ਬਰਨੁ[12] ਹੈ, ਸੁ ਬਗਾ ਸੁਪੇਦੁ ਹੈ । ਬਹੁਰਿ ਤਿਸ ਕੇ ਬੀਚਿ ਸੁਪੇਦੁ ਜਿ ਹੈ, ਸੂਰਜੁ । ਸੁ ਅਤਿ ਅੰਤਿ ਕਰਿ ਕੈ ਜਿ ਜੇਠ ਅਸਾੜ[13] ਮਹਿ ਤਪਤਾ ਹੈ, ਸੁ ਭੀ ਸੁਪੇਦੁ ਹੀ ਹੈ, ਪਰੁ ਪੁਰਖਾ ! ਤਿਸੁ ਦਿਨ ਮਹਿ ਜਿ ਕਾਲੀਆਂ ਵਸਤੂ ਹੋਤੀਆਂ ਹੈਂ, ਮਸੁ ਸਿਆਹੀ, ਕਾਜਲ[14], ਲੋਹਾ ਕਟੁ, ਕੋਇਲੇ ਅਰੁ ਅਉਰ ਜਿ ਅਨੇਕ ਬਾਤਾਂ ਹੈਂ, ਬਸਤ੍ਰਾ ਤੇ ਲਾਇ ਕਰਿ, ਸੁ ਤਿਨ ਕੀ ਕਿਵ ਹੀ ਕਾਲਖ ਦੂਰਿ ਭੀ ਹੋਇ ? ਨਾ, ਜੋ ਕੋਈ ਅਨੇਕ ਜਤਨ ਕਰੈ, ਤਉ ਓਇ ਕਾਲਿਆਂ ਕੇ ਕਾਲੇ ਹੀ ਵੰਨ, ਉਜਲੇ ਕਿਵੈਂ ਹੀ ਨ ਹੋਵਹਿ । ਤਿਉ ਪੁਰਖਾ ਓਇ ਜੀਅ, ਜਿ ਗਿਆਨੀ, ਚਤੁਰ ਅਰੁ ਮੂਰਖ, ਅਗਿਆਨ ਅੰਧ, ਮੂੜ ਮਤਿ ਜੋ ਕੀਏ ਹੈਂ, ਸੁ ਕਰਤੇ ਕਰਨਹਾਰ ਕੀਏ ਹੈਂ । ਉਨ ਕਉ ਐਸਾ ਕਉਨ ਹੈ ? ਜੁ ਉਨ੍ਹ ਕੇ ਸੁਭਾਉ ਕੋ ਫੇਰਿ ਸਕੈ । ਅਰੁ ਪੁਰਖਹੁ ! ਜੇਈ ਭਲੇ ਹੈਂ; ਸੁਘੜ, ਚਤੁਰ, ਬਿਬੇਕੀ, ਗਿਆਨੀ ਅਉਰੁ ਤਿਨ੍ਹ ਹੀ ਕੀ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੭੮੯ । ਸੂਹੀ ਕੀ ਵਾਰ ਮ: ੧ ॥ [2]ਚਿਟਿਆਂ ਦੇ ਓਹੀ ਰੰਗ । ਰਾਤਾਂ ਭਾਵੇਂ ਕਿੰਨੀਆਂ ਕਾਲੀਆਂ ਹੋਣ, ਸਫੇਦ ਚੀਜ਼ਾਂ ਦੇ ਰੰਗ ਸਫੇਦ ਹੀ ਰਹਿੰਦੇ ਹਨ । ਇਸੇ ਤਰ੍ਹਾਂ ਸਮੇਂ ਦੇ ਹਾਲਾਤ ਭਾਵੇਂ ਕਿੰਨੇ ਮਾੜੇ ਹੋਣ, ਚੰਗੇ ਲੋਕ ਆਪਣਾ ਸੁਭਾਵ ਨਹੀਂ ਬਦਲਦੇ । [3]ਦਿਨ ਭਾਵੇਂ ਚਿੱਟਾ ਹੁੰਦਾ ਹੈ ਅਤੇ ਬਹੁਤਾ ਤਪਦਾ ਹੈ, ਪਰ ਕਾਲਿਆਂ ਦੇ ਰੰਗ ਕਾਲੇ ਹੀ ਰਹਿੰਦੇ ਹਨ, ਭਾਵ ਮਨਮੁਖ ਆਪਣੇ ਸੁਭਾਵ ਨੂੰ ਨਹੀਂ ਬਦਲਦੇ, ਭਾਵੇਂ ਹਾਲਾਤ ਕਿੰਨੇ ਚੰਗੇ ਹੋਣ । [4]ਬਿਨਾ । [5]ਜਿਨ੍ਹਾਂ ਦੀ ਸਮਝ ਅੰਨ੍ਹੀ ਹੈ । [6]ਮਿਟਾਉਣਾ ।

[7]ਦ੍ਰਿਸਟਾਂਤ, ਪ੍ਰਮਾਣ, ਮਿਸਾਲ । [8]ਚੜ੍ਹਦਾ ਹੈ, ਨਿਕਲਦਾ ਹੈ । [9]ਕਾਲਾ । [10]ਵਿਸ਼ੇਸ਼ । [11]ਚਾਂਦੀ । [12]ਰੰਗ । [13]ਹਾੜ੍ਹ ਦਾ ਮਹੀਨਾ । [14]ਸੁਰਮਾ ।

ਅਕਲਿ ਭਲੀ ਹੈ, ਜੁ ਸਤਿਗੁਰੂ ਕੋ ਮਿਲਿ ਕਰਿ, ਹਰਿ ਜੀ ਕੋ ਸਿਮਰਤੇ ਹੈਂ ਅਰੁ ਕਰਮ ਸੁਕਰਮ[1] ਸੁਕ੍ਰਿਤ ਕਮਾਵਤੇ ਹੈਂ। ਤੇਈ ਧੰਨਿ ਹੈਂ, ਤੇਈ ਸੁਘੜ, ਸੁੰਦਰ, ਸੋਹਣੇ ਹੈ, ਜੁ ਕਰਮਰਤੁ[2] ਹੈਂ। ਜਿਨਹੁ ਨਾਮੁ, ਦਾਨੁ, ਇਸਨਾਨੁ, ਸੀਲੁ, ਸੰਜਮੁ, ਜਪੁ, ਤਪੁ, ਭਾਉ ਭਗਤਿ, ਗਰੀਬੀ, ਸੇਵਾ, ਸੰਤਾਂ, ਭਗਤਾਂ, ਸਾਧਾਂ ਕੀ ਕਮਾਵਤੇ ਹੈਂ। ਸੁ ਪੁਰਖਹੁ! ਓਇ ਆਦਿ ਹੀ ਪਰਮੇਸੁਰ ਸੁਪੇਦੁ ਹੀ ਉਜਲੇ ਸਵਾਰੇ ਹੈ। ਅਰੁ ਭਾਈ ਜੀ! ਸੇਈ ਮੂਰਖ ਅੰਧ ਹੈਂ, ਅਗਿਆਨੀ, ਅਕਲੀ ਬਾਹਰੇ, ਜੋ ਕਰਮ ਭਰਿਸਟ ਹੈ, ਅਰ ਜਿਨਹੁ ਪਰਮੇਸੁਰੁ ਨਾਹੀ ਸਿਮਰਿਆ, ਅਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਿਆ ਖੁਦੀ, ਇਨੁ ਸੰਗਿ ਰਚਿ ਰਹੇ ਹੈਂ। ਓਈ ਅੰਧੇ ਹੈਂ ਅਰੁ ਓਈ ਮਤਿ ਹੀਣ ਹੈ, ਜਿਨੁ ਕੇ ਅੰਤਰਿ ਪਰਮੇਸੁਰ ਕਾ ਗਿਆਨੁ ਨਾਹੀ। ਸਾਧਹੁ ਜੀ! ਸੁਘੜ ਚਤੁਰ ਜਿ ਹੈਂ, ਸੁ ਤਿਨੁ ਕਉ ਪਰਮੇਸੁਰ ਮਿਹਰ ਕੀ ਨਜਰਿ ਨਾਹੀ ਕਰੀ। ਓਇ ਪਰਮੇਸੁਰ ਹੀ ਮਾਰੇ ਹੈ; ਉਨੁ ਕੀ ਮਤਿ ਛੀਨਿ ਲਈ ਹੈ; ਤਉ ਓਇ ਭਰਿਸਟ ਕਰਮ ਲਾਗੇ ਕਰਨ। ਅਰੁ ਜਿਨ ਕੇ ਊਪਰਿ ਪਰਮੇਸੁਰ ਕੀ ਕਿਰਪਾ ਕੀ ਦਿਸਟਿ ਭਈ, ਤਿਨਹੁ ਪਰਮੇਸੁਰੁ ਜਪਿਆ। ਓਇ ਪਰਮੇਸੁਰ ਬਖਸੇ; ਤਿਨ੍ਹਹੁ ਸੁਕ੍ਰਿਤ ਕਰਮ ਕੀਏ; ਓਇ ਆਨੰਦ ਸਿਉ ਪਰਮੇਸੁਰ ਕੇ ਦਰਬਾਰਿ ਮਾਨੁ ਪਾਇਆ। ਅਰੁ ਕਰਮ ਭਰਿਸਟ ਜੋ ਥੇ, ਉਨਹੁ ਦਰਗਹ ਮਾਨੁ ਨ ਪਾਇਓ। ਓਇ ਮਾਰੇ ਗਏ। ਅਰੁ ਸੁਕਰਮੀ ਜਿ ਥੇ, ਸੁ ਨਿਵਾਜੇ ਗਏ। ਭਾਈ ਰਾਮ ਜਨਹੁ ਜੀ! ਏਹ ਬਾਤ ਹਾਥਿ ਕਿਸੀ ਕੇ ਨਾਹੀ। ਜਿਸ ਕਉ ਪਰਮੇਸੁਰੁ ਜਨਾਵੈ ਸੋਈ ਜਨੈ[3]"। ਬੋਲਹੁ ਭਾਈ ਵਾਹਿਗੁਰੂ। ਤਬ ਓਇ ਗੋਵਿੰਦ ਲੋਕ ਬਹੁਤੁ ਖੁਸੀ ਭਏ ਅਰੁ ਗੁਰੂ ਬਾਬੇ ਜੀ ਕੀ ਚਰਨੀ ਲਾਗੇ; ਅਰੁ ਕਹਿ ਉਠੇ ਜਿ, "ਵਾਹੁ! ਵਾਹ ਵਾਹ! ਸਚਾ ਪਾਤਿਸਾਹ ਗੁਰੂ ਬਾਬਾ ਨਾਨਕ ਜੀ, ਜਿ ਸਚ ਕਾ ਸਬਦੁ"। ਤਬ ਉਨਹੁ ਕਹਿਆ ਜਿ, "ਗੁਰਦੇਵ ਜੀ! ਅਬ ਹਮ ਤੇਰੀ ਸਰਨਿ ਪਰੇ ਹਹ, ਹਮ ਕੋ ਅਪਨਾ ਕਰਿ ਲੇਹਿ ਜੀ। ਤਬ ਗੁਰੂ ਬਾਬੇ ਉਨੁ ਕਉ ਕਹਿਆ ਜਿ, "ਪੁਰਖਹੁ! ਤੁਸੀ ਅਸਾਥੇ ਹੀ ਥੇ, ਤਾ ਤੁਸਾ ਨੋ ਪਰਮੇਸੁਰ ਅਸਾਥੇ ਲੈ ਆਇਆ। ਗੁਰੂ ਅਸਾਡਾ ਸਹਾਈ ਹੈ ਪਰਮੇਸੁਰੁ ਨੋ ਜਪਹੁ"। ਤਬ ਓਇ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਨਾਨਕ ਪੰਥੀ ਹੂਏ। ਬੋਲਹੁ ਵਾਹਗੁਰੂ, ਬਾਬਾ ਨਾਨਕੁ, ਧੰਨੁ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ ਸਤਿ। ਗੁਰੂ ਗੁਰੂ ਗੁਰੂ ਗੁਰੂ ਸਤਿ ਸਤਿ ਸਤਿ।

॥ ਸਲੋਕੁ ॥

ਚਤੁਰੁ ਸਿਆਣਾ ਸੋਹਣਾ, ਜੋ ਮੁਖਿ ਉਚਰੇ ਨਾਉ ॥
ਨਾਨਕ ਦਾਸੁ ਤਿਨ੍ਹਾ ਜਨਹ ਕੇ, ਸਦਾ ਬਲਿਹਾਰੇ ਜਾਉ ॥੧॥
ਸਤਿਗੁਰ ਦੇਉ, ਪਾਪੁ ਨ ਲਾਗੈ, ਜਿਸ ਕੀ ਸੇਉ।
ਜਿਸ ਤੇ ਪਾਇਆ ਅਲਖ ਅਭੇਉ ॥

ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੯ ॥ ੨੭੭ ॥ ੨੭੭ ॥

# ਬਰਤ–ਨੇਮ ਦਾ ਖੰਡਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੋਬਿੰਦ ਲੋਕਾਂ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਹਿਆ ਜਿ, ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ, ਆਈਐ ਜੀ"। ਤਬ ਓਇ

---

[1] ਚੰਗੇ ਕੰਮ। [2] ਕਰਮਾਂ ਦਾ ਪ੍ਰੇਮੀ, ਕਰਮ ਕਾਂਡੀ। [3] ਜਾਣੇ।

ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਨਮਸਕਾਰੁ ਕਰਿ ਕਰਿ ਬੈਠਿ ਗਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ ਰਾਮ ਜਨਹੁ ! ਕਲਿਆਣੁ ਹੈ ?" ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਆਜੁ ਕਲਿਆਣ ਹੈ ਜੀ, ਤੇਰੇ ਦਰਸਨਿ ਦੇਖੇ, ਆਜੁ ਭਲੇ ਜੀ ਤੇਰੇ ਪ੍ਰਸਾਦਿ । ਤਬ ਘੜੀ ਏਕ ਸਸਤਾਇ ਕਰਿ ਅਰੁ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ ਜੀ । ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ । ਜਿ ਕਿਛੁ ਤੁਮਾਰੇ ਜੀ ਹੈ, ਸੋ ਕਹੀਐ ਜੀ । ਤਬ ਗੁਰੂ ਬਾਬੇ ਨਾਨਕ ਜੀ ਪਹਿ ਉਨਹੁ ਬੇਨਤੀ ਕਰੀ ਜਿ, "ਗੁਰੂ ਜੀ, ਬਲਿਹਾਰ ਜਾਉ । ਦਿਖਾ, ਏਹਿ ਜਿ ਲੋਕ ਵਰਤੁ ਕਰਤਾ ਹੈ, ਬਿਧਿ ਕੀਆਂ ਇਕਾਦਸੀਆਂ, ਸੁ ਤਿਨ ਕਉ ਪਹਿਲੇ ਹੀ ਨਉਮੀ ਕੇ ਦਿਨਿ ਮਨ ਮਹਿ ਨੇਮੁ ਧਾਰਤੇ ਹੈ, ਜਿ ਏਹੁ ਹਮਹਿ ਨੇਮੁ ਨਿਸਚਾ ਕੀਆ ਜਿ ਏਕਾਦਸੀ ਬਿਧਿ ਵ੍ਰਤ ਰਾਖਣੀ । ਬਹੁੜਿ ਦਸਮੀ ਕੇ ਦਿਨਿ ਸੰਜਮੁ ਕਰਤੇ ਹੈਂ । ਸੁ ਕੈਸਾ ਸੰਜਮੁ ਕਰਤੇ ਹੈਂ ? ਜਿ ਏਕੁ ਸਮੇ ਅਹਾਰੁ[1] ਲੈਣਾ, ਪਰੁ ਜੋ ਪਵਿਤ੍ਰ ਸਾਤਿਕੀ ਅਹਾਰੁ ਹੋਵੈ । ਸਠੀ ਕੇ ਚਾਵਲ, ਮੂੰਗ ਕੀ ਦਾਲਿ, ਗੋਕਾ ਘੀਉ ਅਥਵਾ ਦੂਧੁ, ਭਾਤੁ ਏਹੋ ਅਹਾਰੁ ਅਰੁ ਰਾਤਿ ਕੋ ਭੂਮ[2] ਸੈਨ ਕਰਨਾ, ਬ੍ਰਹਮਚਰਜ ਰਹਨਾ ਅਉਰ ਰਸ ਕਸ, ਫੁਲੇਲ, ਸੇਧਾ ਪਾਨ, ਫੂਲ ਕਿਛੁ ਅੰਗੀਕਾਰੁ[3] ਨ ਕਰਨਾ । ਬਹੁੜਿ ਏਕਾਦਸੀ ਕੋ ਨਿਰਜਲ[4] ਰਹਨਾ, ਫਲੁ ਫਲਹਾਰ ਕਿਛੁ ਨ ਲੈਣਾ, ਹੋਰੁ ਕਿਰਤਿ ਭੀ ਖਰੀ ਜੇਹੀ ਨ ਕਰਣੀ । ਬਹੁੜਿ ਰਾਤਿ ਕੋ ਭੂਮਿ ਸੈਨੁ ਕਰਣਾ; ਬ੍ਰਹਮਚਰਜ ਰਹਣਾ; ਬਹੁੜਿ ਦੁਆਦਸੀ ਕੈ ਦਿਨਿ ਜਿਤਨੀਆਂ ਘੜੀਆਂ ਦੁਆਦਸੀ ਹੋਇ, ਤਿਤਨੇ ਹੀ ਕਾਲ ਬਿਚਿ ਭੋਜਨੁ ਕਰਣਾ । ਪਰੁ ਪਹਿਲੇ ਜਥਾ ਸਕਤਿ[5] ਕਿਛੁ ਦਾਨੁ ਕਰਣਾ, ਇਕੋ ਕੋਈ ਬ੍ਰਹਮਣੁ, ਜਿਤਨੇ ਕੁ ਦੀ ਸਕਤਿ ਹੋਵੈ ਤਿਤਨਿਆਂ ਨੋ ਭੋਜਨੁ ਦੇਣਾ; ਅਕੋ ਕਿਛੁ ਕੋਰਾ ਅਨਾਜੁ ਨਿਸਰਾਵਾ ਦੇਣਾ ਅਰੁ ਬ੍ਰਹਮਣ ਪਾਸੋਂ ਅਛਿਦ੍ਰ ਲੇ ਕੈ, ਤਬ ਪੀਛੇ ਪ੍ਰਸਾਦਿ ਪਾਵਣਾ । ਸੁ ਗੁਰਦੇਵ ਜੀ ! ਐਸੇ ਬਰਤ ਨੇਮ ਸੰਜਮ ਸੰਜੁਗਤ ਲੋਕ ਜੋ ਕਰਤੇ ਹੈਂ, ਸੁ ਜੀ, ਤਿਨ੍ ਕੀ ਵਿਧਿ ਕਿਉ ਕਰਿ ਹੈ ? ਕਿਛੁ ਪੁੰਨੁ ਫਲੁ ਇਨ੍ਹਾ ਬਰਤਾਂ ਕੀਤਿਆਂ ਕਾ ਹੈ ਕੇ ਕਿਉ ਕਰਿ ਬਾਤ ਹੈ ਜੀ ? ਕਿਰਪਾ ਕਰਿ ਕਰਿ ਏਹ ਬਾਤ ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਹਸਿ ਪੜਿਆ । ਤਬ ਹਸਿ ਕਰਿ ਕਹਿਆ ਜਿ, "ਪੁਰਖਾ ! ਏਹ ਵਿਧਿ ਕੇ ਜਿ ਬਰਤ ਹੈਂ ਸੁ ਵੇਦ ਸਾਸਤ੍ਰ ਕੇ ਵਿਖੇ ਕਹੇ ਹੈਂ, ਪਰੁ ਹਮ ਕੋ ਜੋ ਸਤਿਗੁਰੂ ਗਿਆਨਿ ਕਰਿ ਕਰਿ ਬਰਤੁ ਸਮਝਾਇਆ ਹੈ, ਸੁ ਹਮ ਉਸ ਹੀ ਵਰਤ ਕੋ ਜਾਨਤੇ ਹੈਂ, ਸੁ ਤੁਮ ਕੋ ਭੀ ਕਹਿ ਸੁਨਾਵਤੇ ਹੈਂ । ਤੁਮ ਭੀ ਸੁਨਹੁ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਨਉਮੀ[6] ਨੇਮੁ ਸਚੁ ਜੇ ਕਰੈ ॥
ਕਾਮੁ ਕ੍ਰੋਧੁ ਤ੍ਰਿਸਨਾ ਉਚਰੈ[7] ॥
ਦਸਮੀ ਦਸੇ[8] ਦੁਆਰ ਜੇ ਠਾਕੈ,
ਏਕਾਦਸੀ ਏਕੁ ਕਰਿ ਜਾਣੈ ॥
ਦੁਆਦਸੀ ਪੰਚ[9] ਵਸਗਤਿ ਕਰਿ ਰਾਖੈ,
ਤਉ ਨਾਨਕ ਮਨੁ ਮਾਨੈ ॥
ਐਸਾ ਵਰਤੁ ਰਹੀਜੈ ॥
ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥

---

[1]ਖ਼ੁਰਾਕ, ਰੋਟੀ ਖਾਣੀ । [2]ਜ਼ਮੀਨ ਤੇ ਸੌਣਾ । [3]ਵਰਤੋਂ ਵਿਚ ਨ ਲਿਆਉਣਾ । [4]ਪਾਣੀ ਨਾ ਪੀਣਾ । [5]ਸ਼ਕਤੀ ਅਥਵਾ ਆਪਣੇ ਵਿਤ ਅਨੁਸਾਰ । [6]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੨੪੫ ਸਾਰੰਗ ਕੀ ਵਾਰ । ਪਰ ਇਸ ਸਲੋਕ ਨਾਲ ਮ: ੩ ਲਿਖਿਆ ਹੈ । [7]ਚੰਗੀ ਤਰ੍ਹਾਂ ਚਰੇ (ਖਾ ਜਾਵੇ) । [8]ਦਸ ਇੰਦਰੇ ਰੋਕੇ । [9]ਪੰਜ ਕਾਮਾਦਿਕਾਂ ਨੂੰ । ਇਸ ਤੁਕ ਨੂੰ ਤੇ ਹੋਰ ਅਗਲੀਆਂ ਤੁਕਾਂ ਨੂੰ ਪੋਥੀ ਵਿਚ ਇਉਂ ਲਿਖਿਆ ਹੈ :— "ਦੁਆਦਸੀ ਪੰਜ ਇਕਤੁ ਘਰ ਆਣੈ । ਕਹੁ ਪਾਡੇ ਐਸਾ ਬਰਤੁ ਰਖੀਜੈ, ਇਸ ਤੇ ਅਵਰ ਸਿਖ ਕਿਆ ਦੀਜੈ । ਜੇ ਮਨ ਮਾਨੈ ਤਉ ਏਹੁ ਵਰਤ ਰਖੀਜੈ । ਨਾਹੀ ਤੋ ਕਾਹੇ ਕੋ ਭੂਖ ਮਰੀਜੈ" ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ਜੀ ! ਬਰਤੁ ਜਿਸ ਕੋ ਕਹੀਤਾ ਹੈ । ਜਿ ਸੈਸਾਰੀ ਕਹਤੇ ਹੈ, ਜਿ ਇਉ ਨਉਮੀ ਕਾ ਨੇਮੁ ਕਰਨਾ । ਇਉ ਦਸਮੀ ਕਾ ਸੰਜਮੁ ਕਰਨਾ । ਇਉ ਏਕਾਦਸੀ ਕਾ ਬਰਤੁ ਰਾਖਨਾ ਅਰੁ ਇਉ ਦੁਆਦਸੀ ਕਾ ਉਧਾਰਨਾ[1] ਕਰਨਾ । ਏਹੁ ਸੰਜਮੁ ਜਿ ਹੈ, ਸੁ ਪੰਡਿਤ ਬਤਾਬਤੇ ਹੈਂ, ਸੁ ਏਤੁ ਸੰਜਮਿ ਬਰਤੁ ਨਾਹੀ ਹੋਤਾ । ਏਹੁ ਸੰਜਮੁ ਕਿਉਂ ਨਾਹੀ ? ਓਹੁ ਸੰਜਮੁ ਕਿਉ ਹੈ ? ਜਿਉ ਗੁਰੂ ਜੀ ਕਾ ਗਿਆਨੁ ਕਹਤਾ ਹੈ । ਸੁ ਗੁਰੂ ਜੀ ਕਾ ਗਿਆਨੁ ਕਿਆ ਕਹਤਾ ਹੈ ? ਜਿ ਨਉਮੀ ਕਾ ਜਿ ਨੇਮੁ ਹੈ, ਸੁ ਨਉਮੀ ਕੇ ਦਿਨਿ ਕੂੜੁ ਬੋਲਣ ਤੇ ਰਹੈ । ਏਹੁ ਨੇਮੁ ਕਰਣਾ ਜਿ ਇਕਾਦਸੀ ਕਾ ਬ੍ਰਤੁ ਆਵਤਾ ਹੈ, ਮੈਂ ਰਾਖਣਾ ਹੈ । ਇਸੁ ਨਉਮੀ ਕੇ ਦਿਨੋਂਤ[2] ਲੇ ਕੇ ਮੈ ਆਗੇ ਝੂਠੁ ਨਾਹੀ ਬੋਲਣਾ ਅਰੁ ਕਾਮ ਤੇ ਨੇਮ ਕਰੈ, ਜਿ ਮੈ ਆਪਣੀ ਇਸਤ੍ਰੀ ਰਮਣੀ ਨਾਹੀ, ਅਰੁ ਬਿਰਾਨੀ[3] ਕੀ ਤਰਫ ਦਿਸਟਿ ਭਰਿ ਦੇਖਨਾ ਨਾਹੀ । ਨਉਮੀ ਕੇ ਦਿਨਿ ਏਹੁ ਨੇਮੁ ਕਰੈ; ਅਰੁ ਕ੍ਰੋਧ ਤੇ ਨੇਮੁ ਕਰਨਾ, ਕ੍ਰੋਧੁ ਕਿਸੀ ਸਾਥਿ ਨਾਹੀ ਕਰਨਾ, ਭਾਵੇਂ ਮਾਇਆ ਕੀ ਕਿਰਤਿ ਚਲੈ, ਭਾਵੈ ਨ ਚਲੈ । ਅਰੁ ਲੋਭ ਤੇ ਨੇਮੁ ਕਰਨਾ, ਜਿ ਪਰਾਇਆ ਅਧਰਮ ਕੀ ਦਬੜੀ[4] ਟਕਾ ਪਈਸਾ ਕਿਸੀ ਕਾ ਛਿਪਣਾ ਨਾਹੀ; ਬਸਤਰ ਕਿਸੀ ਕਾ ਲੈਣਾ ਨਾਹੀ, ਕਉਡੀ ਅਰੁ ਕਰੋਤਿ ਤੇ ਲੇ ਕਰਿ ਪਰਾਏ ਹਕ ਕਾ ਲੋਭੁ ਨਾਹੀ ਕਰਣਾ; ਇਸ ਕਾ ਨੇਮੁ ਕਰੈ । ਅਰੁ ਮੋਹੁ ਪ੍ਰੀਤਿ ਕਿਸੀ ਸਿਉ ਨਾਹੀ ਕਰਣੀ । ਬਿਨਾ ਪਰਮੇਸੁਰੁ ਮੋਹ ਤੇ ਨੇਮੁ ਕਰਨਾ, ਬਹੁੜਿ ਅਹੰਕਾਰ ਤੇ ਨੇਮੁ ਕਰਣਾ ਜਿ ਅਹੰਕਾਰੁ ਗਰਬੁ ਕਿਸੀ ਬਸਤੁ ਕਾ ਕਿਸੀ ਸਾਥਿ ਨਾਹੀ ਕਰਣਾ । ਏਹਿ ਸਭਿ ਪਰਹਰਿ[5] ਕਰਿ, ਇਨ੍ਹਾ ਤੇ ਨੇਮੁ ਕਰਨਾ; ਜਿ ਏਹੁ ਵਸਤੂ ਦੇਹ ਬੀਚਿ ਤੇ ਮਨਹਿ ਕਰਨੀਆ; ਇਨ੍ ਕਉ ਦੇਹੀ ਮਹਿ ਨਾਹੀ ਰਹਣ ਦੇਣੀਆਂ । ਏਹ ਵਸਤੂ ਦੇਹੀ ਤੇ ਜਾਂਦੀਆਂ ਨਾਹੀ, ਪਰੁ ਇਨ੍ਹਾ ਦਾ ਆਖਿਆ ਨਾਹੀ ਕਰਣਾ । ਝਖ[6] ਮਾਰਿ ਰਹਨ੍, ਪਰੁ ਆਖਿਆ ਏਨ੍ਹਾ ਦਾ ਨ ਕਰਣੇ । ਏਹੁ ਨੇਮੁ ਨਉਮੀ ਕਾ ਤਬ ਪੂਰਾ ਹੋਇ । ਆਗੇ ਬਹੁੜਿ ਦਸ। ਕਾ ਦਿਨੁ ਆਇਆ । ਤਬ ਦਸਮੀ ਕੇ ਦਿਨਿ ਜਿ ਦਸੋਂ ਦੁਆਰੇ ਹੈਨਿ੍, ਤਿਨ੍ਹਾ ਕਉ ਠਾਕਿ ਰਾਖੈ । ਦੁਆਰਿਆਂ ਕੋ ਚਲਣੇ ਨ ਦੇਇ, ਏਹੁ ਨੇਮੁ ਦਸਮੀ ਕੇ ਦਿਨਿ ਕਰੈ, ਤਾਂ ਦਸਮੀ ਕਾ ਸੰਜਮੁ ਸੰਪੂਰਨੁ ਹੋਇ । ਬਹੁੜਿ ਆਗੇ ਇਕਾਦਸੀ ਕੇ ਦਿਨਿ ਬਰਤ ਦਾ ਦਿਨੁ ਆਇਆ । ਤਬ ਏਕਾਦਸੀ ਬਰਤ ਕੇ ਦਿਨਿ ਹੋਰ ਕਿਰਤਿ ਧੰਧਾ ਸਭੁ ਛੋਡਿ ਦੇਵੈ; ਬੋਲਣ ਚਲਣਾ ਸਭੁ ਛਾਡੇ; ਏਕ ਪਰਮੇਸੁਰ ਜੀ ਹੀ ਕਾ ਨਾਮੁ ਲੇਵੇ, ਬੋਲੈ । ਅਵਰੁ ਨ ਕਿਛੁ ਅਹਾਰੁ, ਨ ਫਲੋਹਾਰ[7], ਨ ਪੈਆਹਾਰੁ, ਨ ਕਿਛੁ ਬਿਉਹਾਰ ਕਰੈ; ਇਕੋ ਪਰਮੇਸੁਰ ਜੀ ਕਾ ਨਾਮੁ ਸਿਮਰਨੁ ਕਰੈ । ਐਸਾ ਬਰਤੁ ਏਕਾਦਸੀ ਕੇ ਦਿਨਿ ਰਖੈ । ਬਹੁੜਿ ਏਕਾਦਸੀ ਤੇ ਆਗੇ ਦੁਆਦਸੀ ਆਈ । ਤਬ ਦੁਆਦਸੀ ਕੇ ਦਿਨਿ ਏਹਿ ਜਿ ਪੰਚ ਭੂ ਆਤਮਾ ਹੈ; ਸੁ ਏਕਤੁ ਠਾਇ ਰਾਖਿ ਕਰਿ, ਪੰਚਾਂ ਧਾਤੂ ਕੋ ਇਕੱਤ੍ਰ ਹੀ ਘਰਿ ਰਾਖੈ ! ਤਉ ਭਾਈ ਜੀ ! ਏਸੁ ਜੁਗਤਿ, ਏਸੁ ਸੰਜਮਿ, ਬ੍ਰਤੁ ਸਦਾ ਸਰਬਦਾ ਰਹੈ । ਤਉ ਤਿਸ ਕਾ ਨਾਮੁ ਸਦਾਬਰਤੀ ਸਾਧੂ, ਭਗਤੁ, ਮਹਾਪੁਰਖੁ ਹੋਇ । ਇਸ ਤੇ ਭਾਈ ਰਾਮ ਜਨਹੁ ਜੀ ! ਜੋ ਤੋ ਮਨ ਮਹਿ ਆਵੈ, ਤਉ ਏਸੁ ਭਾਂਤਿ ਕਾ ਬਰਤੁ ਸਤਿਗੁਰੂ ਕੇ ਗਿਆਨਿ ਕਹਿਆ ਹੈ; ਰਹੀਐ ਤੋ ਭਲਾ ਹੈ । ਤਿਸ ਬਰਤ ਕੇ ਫਲ ਕੀ ਕਿਆ ਮਹਮਾ ਕਹੀ ਜਾਇ । ਅਰੁ ਜੇ ਐਸਾ ਬਰਤੁ ਨ ਰਹਿ ਸਕੀਐ, ਤਉ ਉਸ ਭਾਂਤਿ, ਜੋ ਬਰਤੁ ਰਹੀਐ ਅਰੁ ਦੇਹੀ ਕੋ ਦੁਖੁ ਦੀਜੀਐ, ਨ ਅਨਾਜੁ, ਨ ਪਾਣੀ, ਨ ਫਲੁਹਾਰ, ਕਿਛੁ ਨ ਲੈਣਾ ਅਰੁ ਏਹਿ ਜਿ ਸੈਸਾਰ ਕਾ ਧੰਧਾ, ਪਾਪੁ, ਲੋਭ ਕਾ ਹੈ, ਸੁ ਸਭੁ ਕਰਨਾ ਅਰੁ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਿੰਦਾ ਖੁਦੀ ਕੋ ਜੀਤਿ ਨ ਸਕਣਾ, ਤੇ ਏਸੁ ਬਰਤ ਨਾਲਹੁ[8] ਸੀਧਾ ਹੀ ਬਰਤੁ ਰਹਣਾ ਭਲਾ ਹੈ । ਜਿ ਫਲੁ ਫਲਾਹਲ ਲੇਇ, ਦੇਹੀ ਕੋ ਦੁਖੁ ਕਾਹੇ ਕੋ ਦੀਜੈ । ਭਾਈ ਜੀ ! ਗੁਰੂ ਕਾ ਗਿਆਨੁ ਏਹ ਸਿਖ[9] ਕਹਿ ਸੁਨਾਵਤਾ ਹੈ । ਆਗੇ ਵੇਦ ਸਾਸਤ੍ ਕੀ ਜਿ ਬਾਤ ਹੈ, ਸੁ ਪੰਡਿਤ ਪੜੇ ਕਹਤੇ ਹੈਂ, ਉਸ ਹੀ ਕੀ ਗਤਿ ਮਿਤਿ ਓਹੀ ਜਾਨੈ" । ਬੋਲਹੁ ਵਾਹਗੁਰੂ । ਤਬ ਓਇ ਗੋਵਿੰਦ ਲੋਕ ਬਹੁਤੁ ਸੁਪ੍ਰਸੰਨ ਭਏ ਅਰੁ ਗੁਰੂ ਬਾਬੇ ਜੀ ਕੀ ਚਰਨੀ ਲਾਗੇ ।

---

[1]ਵਰਤ ਖੋਲ੍ਹਣਾ । [2]ਦਿਨ ਤੋਂ ਲੈ ਕਰਕੇ । [3]ਬਿਗਾਨੀ; ਪਰ ਇਸਤ੍ਰੀ । [4]ਦਮੜੀ ਭਾਵ ਇਕ ਪੈਸਾ ਭੀ । [5]ਤਿਆਗ ਕੇ, ਛੱਡ ਕੇ । [6]ਅਜਿਹਾ ਬਕਬਾਦ, ਜਿਸ ਤੋਂ ਲੋਕਾਂ ਨੂੰ ਦੁਖ ਪਹੁੰਚੇ । [7]ਫਲ ਖਾਣਾ । [8]ਭਾਵ ਨਾਲੋਂ । [9]ਸਿਖਿਆ ।

ਗੁਰੂ ਕੇ ਸਿਖ ਭਏ, ਨਾਨਕ ਪੰਥੀ ਹੂਏ; ਲਾਗੇ ਗੁਰੂ ਗੁਰੂ ਜਪਣੇ। ਬੋਲਹੁ ਵਾਹੁਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ਸਤਿ।

॥ ਸਲੋਕੁ ॥

ਬਰਤ ਨੇਮ ਧਰਮ ਸਭ ਸੰਜਮ, ਗੁਰ ਕਾ ਸਬਦੁ ਕਮਾਹਿ ॥
ਤੇ ਨਾਨਕ ਦਾਸ ਹੋਵਹਿ ਸੁਖੀ, ਜਮ ਕੇ ਸਾਥਿ ਨ ਜਾਹਿ ॥ ੧ ॥

ਬੋਲਹੁ ਵਾਹਗੁਰੂ। ਗੁਰੂ ਗੁਰੂ ਗੁਰੂ ਗੁਰੂ ਗੁਰੂ ਸਤਿ। ਸਤਿਗੁਰੂ ਗੁਰੂ, ਗੁਰੂ, ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੫੦ ॥ ੨੭੯ ॥ ੨੭੯ ॥

---

# ਸੰਗਤ ਦੀ ਮਹਿਮਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨ੍ਹਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ, ਆਵਹੁ ਜੀ, ਬੈਠੀਐ ਜੀ, ਭਾਈ ਰਾਮ ਜਨਹੁ ਜੀ !" ਤਬ ਉਨਹੁ ਗੋਵਿੰਦ ਲੋਕਹੁ ਗੁਰੂ ਬਾਬੇ ਨਾਨਕ ਜੀ ਕਉ ਨਮਸਕਾਰੁ ਕਰਿ ਕਰਿ, ਰਾਮ ਰਾਮ ਕਹਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਕਹਿਆ ਜਿ, "ਭਲੇ ਹੋ ਜੀ ਰਾਮ ਜਨਹੁ, ਕਲਿਆਣ ਹੈ ਜੀ ?" ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, 'ਭਲੇ ਜੀ, ਤੇਰੇ ਦਰਸਨਿ ਦੇਖਿਐ, ਕਲਿਆਣੁ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਕੀਆ ਜੀ, ਹਮ ਕਉ ਕਿਰਤਾਰਥੁ ਕੀਆ, ਦਰਸਨੁ ਦੀਆ" । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ ! ਤੁਮ ਜਿ ਹੋ, ਸੁ ਸਦ ਹੀ ਕਿਰਤਾਰਥ ਹੋ। ਪਰੁ ਜੀ, ਤੇਰੇ ਦਰਸਿ ਪਾਏ ਤੇ ਹਮ ਨਿਹਾਲੁ ਹੋਏ"। ਤਬ ਫੇਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ ਜੀ, ਜੇ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ, ਬੇਸਨੋ ਜੀ । ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ। ਤਬ ਉਨਹੁ ਬੇਨਤੀ ਕਰੀ ਜਿ "ਗੁਰੂ ਜੀ ! ਏਹ ਬੇਨਤੀ ਹੈ ਜੀ। ਜਿਤਨਾ ਸੈਸਾਰੁ ਹੈ, ਸੁ ਇਤਨਾ ਸਭੁ ਪਰਮੇਸੁਰ ਕਾ ਹੈ ਜੀ। ਪਰੁ ਜੀ. ਏਹੁ ਜੀਉ ਜਿ ਪਰਮੇਸੁਰ ਕਉ ਮਿਲੈ, ਸੁ ਕਿਉ ਕਰਿ ਮਿਲੈ ? ਅਰੁ ਕਿਸ ਕਉ ਮਿਲਿ ਕਰਿ ਪਰਮੇਸੁਰ ਕਉ ਮਿਲੈ ? ਜਿਸੁ ਕੇ ਮਿਲੈ ਕਰਿ ਕਰਿ ਇਸ ਕੋ ਫਲੁ ਪ੍ਰਾਪਤਿ ਹੋਵੈ ਜੀ, ਸਾਈ ਠਉੜ ਬਤਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

[1]ਕਲਰ[2] ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥
ਸਰਵਰੁ[3] ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ[4] ॥
ਸੰਤ[5] ਸਭਾ ਜੈ ਕਾਰੁ ਕਰਿ ਗੁਰਮੁਖ ਕਰਮ ਕਮਾਉ ॥
ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਹੁ ਰਾਮ ਜਨ ਜੀ ! ਜਿਨ ਪੁਰਖਹੁ ਕੋ ਸਤਿਗੁਰੂ ਨਾਹੀ ਭੇਟਿਆ ਤੇ ਪੁਰਖ ਸਾਕਤ ਜਿ ਹੈ । ਅਰੁ ਕਲਰ ਕੀ ਛਪੜੀ–ਜਿ ਸੰਸਾਰ ਕੀ ਕਿਰਤਿ ਧਵਰਤਿ[6] ਹੈ ਅਰੁ ਕਊਆ ਜਿ ਸਾਖਤੁ[7] ਹੈ, ਸੁ ਸਾਕਤੁ ਕਿਆ ਕਹੀਐ–ਸੁ ਸਾਕਤੁ ਓਹੁ, ਜਿ ਜਿਸ ਕੇ ਆਤਮੇ ਸਦਾ ਸਕਤਿ[8] ਬਸਤੀ ਹੈ । ਅਰੁ ਸੰਤੁ ਕਿਆ ਕਹੀਐ—ਸੰਤੁ ਓਹੁ ਜਿਸ ਕੇ ਅੰਤਰਿ ਸਿਵ[9] ਹੈ । ਸੋ ਜਹਾਂ ਜਹਾਂ ਸੰਸਾਰੀ ਜੀਵ ਹੈ, ਸੁ ਤਿਸੁ ਕਉ ਸਕਤਿ ਹੈ, ਸਿਵ ਨਾਹੀ । ਅਰੁ ਜਹਾਂ ਜਹਾਂ ਸੰਤ ਜਨ ਹੈਂ ਤਹਾਂ ਤਿਨ ਕੇ ਅੰਤਰਿ ਸਿਵ ਹੈ, ਸਕਤਿ ਨਾਹੀ । ਸੇ ਸੰਤ ਕਵਨੁ ਹੈ—ਸੁ ਸੰਤ ਸੇਈ, ਜਿ ਪੂਰੇ ਗੁਰੂ ਕਉ ਮਿਲੇ ਤੇ ਸੰਤ ਹੈ, ਸਿਖ ਹੋਏ, ਤੇ ਸੰਤ ਹੈ । ਅਰੁ ਜੋ ਗੁਰੂ ਕਉ ਨਾਹੀ ਮਿਲਤੇ, ਸੁ ਸਾਕਤ ਹੈਂ । ਓਨ੍ਹ ਕੇ ਮਨਿ ਸਾਕਤਹੁ ਕੇ ਸਕਤਿ ਬਸਤੀ ਹੈ । ਊਨ੍ਹਾ ਭਲਾ ਨ ਕਰਣੋ, ਬੁਰਾ ਹੀ ਕਰਣਾ । ਅਰੁ ਜਿ ਸੰਤ ਹੈ, ਤਿਨ੍ਹ ਕੀ ਸਕਤਿ ਮਿਟਿ ਗਈ ਹੈ । ਉਨ੍ਹ ਕੇ ਮਨਿ ਸਾਂਤਿ ਆਈ ਹੈ । ਉਨ ਤੇ ਸਕਤਿ ਹੋਇ ਨ ਆਵੈ । ਅਰੁ ਸੰਸਾਰੁ ਜਿ ਕਲਰ ਛਪੜੀ ਹੈ, ਸੁ ਤਿਸੁ ਮਹਿ ਸਾਕਤਿ । ਜਿ ਸਾਕਤ ਜੀਵ ਹੈਂ ਤੇ ਕਾਗ ਕੀ ਨਿਆਈ ਉਤੁ ਕਲਰ ਕੀ ਛਪੜੀ ਪੜੇ ਨਾਵਤੇ ਹੈਂ । ਤਿਨ੍ਹ ਕੇ ਤਨ ਮਨ ਮਹਿ ਜਿ ਕਿਛੁ ਅਵਗਣ ਬੁਰਿਆਈ ਹੈ, ਸਿ ਓਹੁ ਕਮਾਤੇ ਹੈਂ ਅਰੁ ਮੁਖ ਬਿਖੇ ਜਿ ਉਨ੍ਹ ਕੇ ਨਿੰਦਿਆ ਬਸਤੀ ਹੈ, ਸੁ ਏਹੁ ਦੁਰਗੰਧ ਬਿਸਟਾ ਕੀ ਨਿਆਈ ਹੈ । ਅਰੁ ਸੰਸਾਰ ਮਹਿ ਜਿ ਸਰਵਰੁ ਹੈ ਸੁ ਸਾਧੂ ਕੀ ਸੰਗਤਿ ਹੈ । ਅਰ ਏਹੁ ਜਿ ਮਨੁ ਹੈ, ਸੁ ਹੰਸੁ ਹੈ । ਸਭਨਾ ਸਾਕਤਾਂ ਸੰਤਾਂ ਕਾ ਏਹੁ, ਜਿ ਹੰਸੁ ਤੇ ਕਾਗੁ ਹੂਆ, ਸੁ ਸੰਸਾਰ ਥਾ, ਕੀ ਪਰਕਿਰਤਿ ਲਾਗਿ ਕਰਿ ਹੂਆ । ਕਿਉ ਜਿ ਸੰਸਾਰੁ ਜਿ ਥਾ, ਸੁ ਸਾਕਤੁ ਥਾ । ਜਿ ਕੋਈ ਹੰਸੁ ਆਤਮਾ ਆਇ ਜਨਮਿਆ ਸੁ ਸੰਸਾਰ ਹੀ ਸਾਥਿ ਮਿਲਿ ਗੈਆ । ਅਰੁ ਸਰੋਵਰੁ ਜਿ ਸਾਧ ਸੰਗਤਿ ਥੀ, ਸਿ ਪਾਸਿ[10] ਰਹਿ ਗਈ । ਸਾਕਤ ਕੇ ਸਹਲੰਗਿ[11] ਕਰਿ ਕਰਿ, ਜਿਉ ਹੰਸ ਕਉ ਕਾਗ ਕੇ ਸਹਲੰਗਿ ਮੋਤੀਆਂ ਕਾ ਸਰੋਵਰੁ ਬਿਸਰਿ ਗੈਆ ਥਾ, ਡੜਾਂ ਅਰੁ ਕਰਗ[12] ਖਾਤਾ ਥਾ । ਤਿਉ ਸਾਕਤੁ ਜਿ ਹੈ, ਸੁ ਕਾਗੁ ਹੈ । ਤਿਸੁ ਸਾਕਤ ਕੇ ਸਹਲੰਗਿ ਹੰਸ ਕੋ ਸੰਗਤਿ ਸਰੋਵਰ ਬਿਸਰਿ ਗਈ । ਤਿਉ ਭਾਈ ਰਾਮ ਜਨਹੁ ! ਸਾਕਤ ਸਿਉ ਜਿ ਮਿਲਣਾ ਹੈ, ਸੁ ਜੈਸੀ ਕਾਗ ਕੀ ਸੰਗਤਿ ਸਿਉ ਹੰਸੁ ਮਿਲਤਾ ਹੈ, ਅਰੁ ਕਾਗ ਕਾ ਸੁਭਾਉ ਹੋਇ ਜਾਤਾ ਹੈ । ਸੁ ਮਿਲੀਐ, ਸੋ ਸਾਧੂ ਕੀ ਸੰਗਤਿ ਸਿਉ ਮਿਲੀਐ ਜਹਾ ਸਾਧ ਸਭਾ ਬੈਠੇ ਹੋਹਿ, ਤਹਾਂ ਜਾਇ ਕਰਿ ਜੈਕਾਰੁ ਕਰੀਐ, ਸੰਗਤਿ ਕੋ ਨਮਸਕਾਰੁ ਕੀਜੀਐ । ਅਰੁ ਸੰਤਾਂ ਕੇ ਚਰਨ ਬੰਦਨਾ ਕਰੀਐ ਅਰੁ ਗੁਰੂ ਜੀ ਕਉ ਮਿਲੀਐ । ਜਿ ਕਿਛੁ ਗੁਰੂ ਟਹਲ ਕਹੀ ਹੈ, ਸੁ ਕੀਜੀਐ । ਜੋ ਗੁਰੂ ਕਉ ਮਿਲਿ ਕਰਿ ਗੁਰੂ ਕੀ ਟਹਲ ਕਮਾਵੈ, ਸੁ ਏਹੀ ਗੁਰੂ ਕਉ ਮਿਲਣਾ ਹੈ, ਜਿਸ ਕੇ ਦਰਸਨਿ ਦੇਖੇ ਅਠਿ ਸਠਿ ਤੀਰਥੋਂ ਕਾ ਇਸਨਾਨੁ ਹੈ ਜੀ । ਅਉਰੁ ਨਾ ਕੋਈ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ–੧੪੧੧ । ਮ: ੧ (ਸਲੋਕ ਵਾਰਾਂ ਤੇ ਵਧੀਕ) । [2]ਭਾਵ ਕੁਸੰਗਤ ਤੋਂ ਹੈ । [3]ਗੁਰੂ ਸਰੋਵਰ ਨੂੰ ਮਨੁਖ ਹੰਸ ਨੇ ਮਨਮੁਖ ਕਾਵਾਂ ਦੀ ਕੁਸੰਗਤ ਕਰਕੇ ਪਛਾਣਿਆ ਨਹੀਂ ਹੈ । [4]ਪ੍ਰੇਮ ਨਾਲ । [5]ਪੋਥੀ ਵਿਚ ਇਹ ਤੁਕ ਇਉਂ ਦਿਤੀ ਹੈ, 'ਸੰਤ ਸਭਾ ਜੈਕਾਰੁ ਕਰਿ ਗੁਰਮੁਖ ਹਰਿ ਗੁਣ ਗਾਉ" । [6]ਦੌੜ ਭਜ । [7]ਭਾਵ ਸਾਕਤ, ਮਨਮੁਖ । [8]ਸ਼ਕਤੀ, ਮਾਇਆ । [9]ਪ੍ਰਮਾਤਮਾ ਭਾਵ ਸ਼ਾਂਤੀ । [10]ਪਾਸੇ ਤੇ ਰਹਿ ਗਈ, ਵਿਸਰ ਗਈ । [11]ਨਾਲ ਲੱਗਾ ਹੋਇਆ, ਸੰਬੰਧਿਤ । [12]ਹੱਡੀਆਂ ਦਾ ਪਿੰਜਰ ਭਾਵ ਵਿਸ਼ੇ ।

ਐਸਾ ਸਰਬ ਧਰਮਾ ਮਹਿ ਧਰਮੁ ਹੈ ਨ ਕੋਈ ਦਾਨਾ ਮਹਿ ਦਾਨੁ ਹੈ। ਨਾ ਐਸਾ ਕੋਈ ਤਪੁ, ਜਪੁ, ਸੁਕ੍ਰਿਤੁ ਹੈ, ਜੈਸਾ ਗੁਰੂ ਜੀ ਕੋ ਮਿਲਣਾ ਹੈ। ਗੁਰੂ ਜੀ ਕੀ ਮਤਿ ਲੇ ਕਰਿ, ਪਰਮੇਸੁਰ ਜੀ ਕੇ ਗੁਣ ਗਾਵੈ, ਹਰਿ ਹਰਿ ਨਾਮੁ ਸਿਮਰੈ, ਤਿਸ ਕਾ ਨਿਰਮਲੁ ਨਾਵਣੁ ਹੋਵੈ। ਜਿਨਿ ਗੁਰੂ ਕਉ ਮਿਲਿ ਕਰਿ ਪਰਮੇਸੁਰ ਅਰਾਧਿਆ, ਸੋਈ ਧੰਨਿ। ਹੇ ਭਾਈ ਰਾਮ ਜਨਹੁ ਜੀ! ਏਹ ਕਥਾ ਏਵ ਹੈ"। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਗੁਰੂ ਗੁਰੂ ਜਪਣੇ ਲਾਗੇ, ਨਾਨਕ ਪੰਥੀ ਹੂਏ। ਕਹਣ ਲਾਗੇ ਜਿ, "ਧੰਨੁ ਗੁਰੂ ਬਾਬਾ ਨਾਨਕੁ! ਵਾਹਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ!

॥ ਸਲੋਕੁ ॥

ਗੁਰੂ ਤੀਰਥੁ ਹਰਿ ਨਾਮੁ ਜਲੁ, ਗੁਰ ਮਹਿ ਰਹਿਆ ਭਰਪੂਰਿ ॥
ਨਾਨਕ ਦਾਸ ਗੁਰੂ ਗੁਰੂ ਜਪਹੁ, ਕਿਲਵਿਖ[1] ਜਾਵਹਿ ਦੂਰਿ ॥ ੧ ॥

ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ ਗੁਰੂ ਗੁਰੂ ਗੁਰੂ ਸਤਿ, ਸਤਿ। ਗੁਰੂ ਗੁਰੂ ਗੁਰੂ ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੧ ॥ ੨੭੯ ॥ ੨੭੯ ॥

---

# ਸੰਸਾ ਤੇ ਭਰਮ ਹਾਨੀਕਾਰਕ ਹਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ, ਆਵਹੁ ਜੀ, ਬੈਸਹੁ ਜੀ, ਗੋਵਿੰਦ ਲੋਕਹੁ ਆਵਹੁ ਜੀ"। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕਉ ਡੰਡਉਤ ਕਹਿ ਕਰਿ ਅਰੁ ਰਾਮ ਰਾਮ ਕਹਿ ਕਾਰ, ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ ਗੋਵਿੰਦ ਲੋਕਹੁ, ਕਲਿਆਣ ਹੈ ਜੀ?" ਤਬ ਉਨ੍ਹਹੁ ਗੋਵਿੰਦ ਲੋਕਹੁ ਕਹਿਆ ਜਿ, "ਆਜੁ ਭਲੇ ਜੀ, ਤੇਰੇ ਦਰਸਨਿ ਦੇਖਿਆਂ ਕਲਿਆਣ ਕੁਸਲੁ ਹੈ ਜੀ। ਤਬ ਘੜੀ ਏਕ ਸਸਤਾਇ ਕਰਿ, ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ। ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਸਾਧਹੁ ਭਲਾ ਹੋਇ ਜੀ, ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ ਗੁਰੂ ਬਾਬਾ ਨਾਨਕ ਜੀ! ਹਮਾਰੀ ਏਹੀ ਬੇਨਤੀ ਹੈ ਜੀ, "ਇਖਾ, ਇਕਿ ਇਸਿ ਜੁਗ ਮਹਿ ਜਿ ਮਾਨੁਖ ਆਏ, ਸੁ ਇਕਿ ਪਰਮੇਸੁਰ ਕੀ ਭਗਤਿ ਲਾਗੇ ਅਰੁ ਇਕਨਹੁ ਕੋ ਪਰਮੇਸਰ ਕੀ ਭਗਤਿ ਭੂਲਿ ਗਈ। ਸੁ ਜੀ, ਦੇਖਾ, ਓਇ ਜੋ ਸਮਝੇ ਸੁ ਕਿਨਿ ਸਮਝਾਏ? ਅਰੁ ਓਇ ਜਿ ਭੂਲੇ, ਸੁ ਕਿਨਿ ਭੁਲਾਏ? ਇਕਿ ਕਹਤੇ ਹੈਂ, ਪਰੁ ਓਇ ਸਮਝਤੇ ਨਾਹੀ। ਸਿ ਓਇ ਕਿਆ ਹੈਂ ਜੀ? ਅਰੁ ਜੀ, ਏਹਿ ਜਿ ਸਗਲ ਜਗਤੁ ਕੀਆ, ਸੁ ਕਿਨਿ ਕੀਆ? ਅਰੁ ਏਹੁ ਕਿਸੁ ਤੇ ਆਕਾਰੁ ਹੂਆ ਹੈ? ਇਸੁ ਕਥਾ ਕਾ ਵੀਚਾਰ ਸਮਝਾਈਐ ਜੀ। ਏਹ ਜਿ ਪੈਦਾਇਸ ਹੈ, ਸੁ ਕਿਤਨੀ ਕੁ ਹੈ? ਇਸ ਕਾ ਭੀ ਬੀਚਾਰੁ ਸਮਝਾਈਐ ਜੀ। ਅਰੁ ਜੀ, ਏਹੁ ਜਿ ਦਾਵਾ ਬੰਨ੍ਹਿ ਬੈਸਤਾ ਹੈ, ਜਿ ਏਹ ਵਸਤੁ ਮੇਰੀ ਹੈ ਅਰੁ ਮਰਿ ਜਾਤਾ ਹੈ, ਕੇ ਵਸਤੂ ਹੀ ਜਾਤੀ ਹੈ, ਫਿਰਿ ਇਸ ਕਾ ਕਿਛੁ ਨਾਹੀ ਬਸਾਵਤਾ[2], ਜਿ ਕਿਛੁ ਕਰਿ ਸਕੈ।

---

[1]ਪਾਪ, ਗੁਨਾਹ। [2]ਵੱਸ ਚਲਦਾ।

ਜੇ ਕਿਛੁ ਕੋਈ, ਇਸ ਕੋ ਨਜਰਿ ਆਵਤਾ ਹੈ, ਜਿ ਏਹ ਮੇਰੀ ਵਸਤੁ ਹੈ, ਇਨਿ ਲੀਤੀ ਹੈ ਜੀ। ਤਉ ਉਸ ਸਾਥਿ ਓਹੁ ਉਠਿ ਦਾਵਾ ਕਰਤਾ ਹੈ ਜਿ ਏਹ ਤਉ ਮੇਰੀ ਵਸਤੁ ਹੈ, ਇਨਿ ਲੀਤੀ ਹੈ, ਦੇਹਿ ਭਾਈ! ਅਰੁ ਜੇ ਲੀਤੀ ਨਜਰਿ ਨਾਹੀ ਆਵਤੀ ਵਸਤੁ, ਕੈ ਮਰਿ ਜਾਤਾ ਹੈ, ਕੈ ਅਦਿਸਟ ਹੋਤਾ ਹੈ? ਸਹੀ ਨਾਹੀ ਕਰਿ ਸਕਤਾ, ਖੜਾ ਬੈਠਾ ਹੋਤਾ ਹੈ, ਤਉ ਏਹੀ ਪੈਆ ਪੁਕਾਰਤਾ ਹੈ, ਜਿ ਹਾਇ! ਹਾਇ! ਮੇਰੀ ਵਸਤੁ ਗਈ, ਕੈ ਮੁਈ। ਦਿਖਾ ਜੀ, ਏਹ ਬਸਤੁ ਕਿਆ ਹੈ? ਜਿਉ ਹੈ ਤਿਉ ਕਿਰਪਾ ਕਰਿ ਕੈ ਸਮਝਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:—

॥ ਸਲੋਕੁ ॥

ਆਪਿ[1] ਬੁਝਾਏ ਸੋਈ ਬੂਝੈ ॥
ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥
ਕਹਿ[2] ਕਹਿ ਕਥਨਾ ਮਾਇਆ ਲੂਝੈ ॥
ਹੁਕਮੀ ਸਗਲ ਕਰੇ ਆਕਾਰ।
ਆਪੇ ਜਾਣੈ ਸਰਬ ਵੀਚਾਰ ॥
ਅਖਰੁ[3] ਨਾਨਕ ਅਖਿਓ[4] ਆਪਿ ॥
ਲਹੈ ਭਰਾਂਤਿ[5] ਹੋਵੈ ਜਿਸੁ ਦਾਤਿ ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿ ਹੇ ਭਾਈ ਰਾਮ ਜਨਾ ਜੀ! ਜਿ ਆਪਿ ਪਰਮੇਸੁਰ ਜੀਅ ਭੁਲਾਏ ਹੈਂ, ਸੇ ਕਿਸੀ ਕੇ ਸਮਝਾਏ ਓਇ ਸਮਝਤੇ ਨਾਹੀ। ਜੇ ਅਨੇਕ ਜਤਨ ਕਰੀਅਹਿ, ਤਉ ਓਇ ਨਾਹੀ ਸਮਝਦੇ। ਅਰੁ ਜਿਸ ਕੋ ਆਪਿ ਬੁਝਾਵਤਾ ਹੈ, ਸੁ ਤਿਨ੍ ਕਉ ਜਿ ਕਿਛੁ ਤੀਨਿ ਲੋਕ ਮਹਿ ਬਰਤਦਾ ਹੈ, ਸੁ ਉਨ ਕੋ ਸਭੁ ਸੁਝਤਾ ਹੈ। ਓਇ ਸਮਝਤੇ ਭੀ ਹੈਂ ਅਰੁ ਸਮਝਾਵਤੇ ਭੀ ਹੈਂ। ਅਰ ਇਕਿ ਜਿ ਹੈਂ, ਸੁ ਸਮਝਤੇ ਹੈ, ਪਰੁ ਕਹਤੇ ਨਾਹੀ। ਅਰੁ ਇਕਿ ਕਹਤੇ ਹੈਂ, ਪਰੁ ਸਮਝਤੇ ਕਿਛੁ ਨਾਹੀ, ਜਿ ਓਇ ਮਾਇਆ ਕੇ ਲੋਭ ਮਹਿ ਪੜਿ ਗਏ ਹੈਂ। ਓਇ ਕਹਹਿ ਸਹੀ, ਪਰੁ ਰਹਤਿ, ਜੁਗਤਿ ਉਨ ਪਹਿ ਕਾਈ ਨਾਹੀ; ਓਇ ਮਾਇਆ ਕੇ ਲੋਭਿ ਮਹਿ ਪੜਿ ਗਏ। ਓਇ ਕਹਹਿ ਤਉ ਸਹੀ, ਪਰੁ ਕਰਹਿ ਨਾਹੀ। ਬਾਤਾਂ ਉਨ੍ ਕੇ ਮੁਖ ਹੀ ਮਹਿ ਰਹੀਆਂ। ਹਿਰਦੇ ਉਨ ਕੇ ਏਕ ਭੀ ਬਾਤ ਨ ਆਈ। ਹਿਰਦੇ ਮਨਿ ਉਨ੍ ਕੇ, ਮਾਇਆ ਬਸਿ ਰਹੀ। ਤਿ ਮਾਇਆ ਕੇ ਲੋਭਿ ਕਰਿ ਕਰਿ, ਓਇ ਸਮਝਤੇ ਨਾਹੀ। ਓਇ ਲੋਭਿ ਹੀ ਲਾਗਿ ਰਹੇ। ਅਰੁ ਸਾਧਹੁ ਜੀ! ਏਹੁ ਆਕਾਰੁ ਜਿ ਸ੍ਰਿਸਟਿ ਤੀਨਿ ਲੋਕ ਉਪਜੇ, ਸੁ ਏਹੁ ਹੁਕਮੁ ਪਰਮੇਸੁਰ ਕਾ ਹੈ। ਹੁਕਮੀ ਹੀ ਸਾਥਿ ਸਾਰੀ ਪੈਦਾਇਸਿ ਹੋਈ ਹੈ। ਖੰਡ, ਬ੍ਰਹਮੰਡ, ਦੀਪ, ਲੋਅ, ਆਕਾਰ, ਖਾਣੀ, ਬਾਣੀ, ਸੂਰਜੁ, ਚੰਦੁ, ਪਉਣੁ, ਪਾਣੀ, ਧਰਤੀ, ਆਕਾਸੁ, ਸਭ ਪੈਦਾਇਸ ਪਰਮੇਸੁਰ ਕੇ ਹੁਕਮ ਸਾਥਿ ਹੋਈ ਹੈ। ਸੁ ਸਭੁ ਆਕਾਰੁ ਜਿਤਨਾ ਹੈ, ਸੁ ਤਿਸ ਸਭਸ ਕਾ ਵੀਚਾਰੁ ਓਹੀ ਸਾਹਿਬੁ ਹੀ ਜਾਣੈ, ਜਿਨਿ ਏਹੁ ਸ੍ਰਿਸਟਿ ਰਚੀ ਹੈ, ਸੋਈ ਹੀ ਜਾਣੈ। ਸਭ ਪੈਦਾਇਸਿ ਉਸ ਕੇ ਲੇਖੇ ਮਹਿ ਹੈ, ਸੁ ਓਹੀ ਜਾਣਤਾ ਹੈ, ਜਿਨਿ ਏਹ ਪੈਦਾਇਸਿ ਰਚੀ ਹੈ। ਹੋਰੁ ਕੋਈ ਜਾਣਣਹਾਰਾ ਨਾਹੀ, ਸਭਸ ਕਾ ਵੀਚਾਰੁ ਸਾਹਿਬੁ ਜਾਣੈ। ਜਿਤਨੀ ਪੈਦਾਇਸ ਹੈ, ਸੁ ਸਭ ਉਸ ਕੇ ਲੇਖੇ ਵਿਚਿ ਹੈ! ਅਰੁ ਜੀ, ਓਹੁ ਜਿ ਹੈ, ਸੁ ਆਪਿ ਅਲੇਖੁ ਹੈ। ਜਿ ਕੋਈ ਪੈਦਾ ਕੀਆ ਹੈ, ਸੁ ਤਿਸ ਕੇ ਮਸਤਕਿ ਪਰਮੇਸੁਰਿ ਅਖਰੁ ਲਿਖਿਆ ਹੈ, ਹਾਣਿ, ਮਿਰਤੁ, ਦੁਖ, ਸੁਖ ਕਾ। ਅਰੁ ਆਪਿ ਅਖਰਾਂ ਤੇ ਬਾਹਰਿ ਹੈ, ਅਲੇਖੁ ਪੁਰਖੁ ਹੈ। ਅਖਿਓ[6] ਹੈ, ਜਿਸ ਕਾ ਖਿਉ[7] ਕਦੇ ਨਾਹੀ ਅਰੁ ਅਖਰਾਂ ਵਿਚਿ ਜਿ ਪੈਦਾਇਸਿ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੫੦, ਵਾਰ ਮਾਝ ਮ: ੧। ਪੋਥੀ ਵਿਚ ਇਸ ਤੁਕ ਨੂੰ ਇਉਂ ਲਿਖਿਆ ਹੈ:—''ਜਿਸ ਆਪਿ ਖੁਆਏ ਸੋ ਕਿਉ ਬੂਝੈ''। [2]ਇਸ ਤੁਕ ਵਿਚ ਇਥੇ 'ਕਰਿ ਕਰਿ' ਕੀਤਾ ਹੈ। [3]ਸ਼ਬਦ, ਭਾਵ ਸ਼ਬਦ ਧੁਰੋਂ ਆਇਆ ਹੈ। [4]ਆਖਿਆ। [5]ਭਰਮ। [6]ਅਵਿਨਾਸ਼ੀ, ਨਾਸ਼ ਰਹਿਤ। [7]ਨਾਸ਼।

ਹੈ. ਤਿਸ ਸਭਸ ਕਾ ਖਿਉ— ਨਾਸੁ ਹੈ। ਓਹ ਏਕੋ ਅਸਥਿਰੁ ਹੈ, ਸਦਾ ਸਰਬਦਾ ਹੈ। ਅਰੁ ਹੋਰੁ ਜਿ ਕਿਛੁ ਹੈ ਰਚਨਾ ਸੁ ਬ੍ਰਹਮੇ ਅਰੁ ਮਹਾ ਦੇਵ ਤੇ ਲਾਇ ਕਰਿ, ਸਿ ਸਭਾ ਲੇਖੇ ਮਹਿ ਹੈ। ਮੁਦਤਿ ਆਵਹਿ, ਮੁਦਤ ਜਾਹਿ। ਜਿਚਰੁ ਲਿਖਿਆ ਹੋਇ, ਤਿਚਰੁ ਹੀ ਕਿਰਤਿ ਕਮਾਵੈ ਅਰੁ ਜਿਸ ਕੇ ਬਾਬਿ ਆਪਿ ਕਿਰਪਾ ਕਰੈ; ਅਰੁ ਏਹ ਦਾਤਿ ਕਰੈ; ਸੁ ਤਿਸ ਹੀ ਕੇ ਅੰਤਰਿ ਏਹ ਬਾਤ ਆਵੈ ! ਜਿ ਜਿ ਕਿਛੁ ਸਾਹਿਬ ਕੀਆ ਹੈ, ਸੋਈ ਹੋਇਗਾ ਅਰੁ ਸੋਈ ਹੋਤਾ ਹੈ, ਹੋਰਸ ਕਾ ਕੀਆ ਕਿਛੁ ਨਾਹੀ ਹੋਤਾ ਅਰੁ ਨਾ ਕਿਛੁ ਕਿਸੀ ਕੇ ਹਾਥਿ ਹੀ ਹੈ। ਜਿ ਕਿਛੁ ਕਰਤਾ ਹੈ, ਸੁ ਸਾਹਿਬੁ ਆਪੇ ਹੀ ਕਰਤਾ ਹੈ। ਏਕੋ ਸਾਹਿਬੁ ਅਰੁ ਏਕਸ ਹੀ ਕਾ ਹੁਕਮੁ ਹੈ। ਅਰੁ ਹੋਤਾ ਸੋਈ ਹੈ, ਜਿ ਕਿਛੁ ਸਾਹਿਬ ਇਸ ਕੇ ਬਾਬਿ ਪਹਿਲੇ ਹੀ ਲਿਖਿ ਛੋਡਿਆ ਹੈ। ਹੋਰੁਸ ਕਾ ਕੀਆ ਕਿਛੁ ਨਾਹੀ ਹੋਤਾ, ਜਿ ਹੁਣੁ ਕੋਈ ਕਰੈ ਕਿ ਕਰਿ ਸਕੈ। ਨਾ ਜੀ, ਕਰੈ. ਸੁ ਸਾਹਿਬੁ ਆਪੇ ਹੀ ਕਰੈ। ਭਾਈ ਰਾਮ ਜਨਹੁ ! ਜਿਸ ਕੇ ਅੰਤਰਿ ਏਹ ਆਵੈ ਅਰ ਸੰਸਾਰ ਕੀ [1]ਭ੍ਰਾਂਤਿ ਤੁਟੈ ਜਿ ਏਹੁ ਕੰਮੁ ਮੈ ਕੀਤਾ ਕਿ ਅਗਲੇ ਕੀਤਾ। ਜਾਂ ਏਹ ਭਰਾਂਤਿ ਏਸੁ ਕੇ ਮਨ ਤੇ ਮਿਟਿ ਜਾਇ, ਤਾਂ ਹੀ ਏਹੁ ਸੁਖੀ ਹੋਇ। ਏਹ ਭਰਾਂਤਿ ਹੀ ਇਸ ਕਉ ਦੁਖਦਾਇਕ ਹੈ। ਜਾ ਏਹ ਭਰਾਂਤਿ ਏਸੁ ਕੇ ਅੰਤਹਕਰਨ[2] ਤੇ ਤੁਟੈ, ਤਾਂ ਹੀ ਏਹੁ ਸੁਖੀ ਹੋਇ। ਸੁ ਏਹ ਬਾਤ ਤਾਂ ਹੀ ਹੋਇ, ਜਾਂ ਆਪਿ ਦਾਤਿ ਕਰੈ; ਤਾ ਹੀ ਭਰਾਂਤਿ ਤੂਟੈ, ਤਾਂ ਹੀ ਏਹੁ ਸੁਖੁ ਪਾਏ। ਭਾਈ ਰਾਮ ਜਨੋ ਜੀ ! ਉਸ ਕੀ ਕਥਾ ਓਹੀ ਜਾਣੈ, ਪਰੁ ਜੀ, ਏਹ ਕਥਾ ਏਵ ਹੈ''। ਤਬ ਓਹਿ ਗੋਵਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਨਾਨਕ ਜੀ ਕੇ ਓਇ ਸਿਖ ਭਏ। ਗੁਰੂ ਗੁਰੂ ਲਾਗੇ ਜਪਣੇ, ਨਾਨਕ ਪੰਥੀ ਹੂਏ। ਤਬ ਓਇ ਕਹਣ ਲਾਗੇ ਜਿ, ''ਧੰਨੁ ਗੁਰੂ ਬਾਬਾ ਨਾਨਕੁ। ਵਾਹਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ !

॥ ਸਲੋਕੁ ॥

ਜਿ ਕੋਈ ਰਚਿਆ ਰਚਨਹਾਰ, ਤਿਸੁ ਸਭ ਸਿਰਿ ਲਿਖਿਆ ਲੇਖੁ ॥
ਜਿਨਿ ਲਿਖਿਆ ਲੇਖੁ ਸਭਸ ਕੇ, ਦਾਸ ਨਾਨਕ ਓਹੀ ਅਲੇਖੁ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ, ਸਤਿਗੁਰੂ, ਗੁਰੂ, ਸਤਿ ਗੁਰੂ ਸਤਿ। ਸਤਿ ਨਾਮੁ ਕਰਤਾਪੁਰਖੁ ਸਤਿਗੁਰੂ ਪਰਸਾਦਿ ॥ ੫੨ ॥ ੨੯੦ ॥ ੨੯੦ ॥

---

# ਕਰਮ ਕਾਂਡ ਦਾ ਖੰਡਣ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਰਾਮ ਰਾਮ ਕਰੀ, ਜਿ ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਤਿ ਰਾਜਾ ਰਾਮੁ, ਆਈਐ ਜੀ, ਬੈਸੀਏ ਜੀ, ਬਲਿਹਾਰ ਜਾਉ, ਆਈਐ ਜੀ''। ਤਬ ਓਇ ਰਾਮ ਰਾਮ ਕਰਿ ਕਰਿ ਅਰੁ ਡੰਡਉਤ ਕਰਿ ਕਰਿ ਬੈਠ ਗਏ। ਤਬ ਘੜੀ ਏਕ ਸਸਤਾਇ ਕਰਿ ਉਨ੍ਹਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ ਜੀ। ਤੇਰੀ ਆਗਿਆ ਹੋਇ, ਤਉ ਕਹਹਿ ਜੀ''। ਤਬ ਗੁਰੂ ਬਾਬੇ

---

[1]ਭਰਮ ! [2]ਜਿਸ ਦੁਆਰਾ ਬਾਹਰਲੀਆਂ ਇੰਦ੍ਰੀਆਂ ਕੰਮ ਕਰਦੀਆਂ ਹਨ।

ਨਾਨਕ ਜੀ ਕਹਿਆ ਜਿ, 'ਭਲਾ ਹੋਵੈ ਜੀ। ਜਿ ਕਿਛੁ ਜੀ ਹੈ ਸੁ ਕਹੀਐ ਜੀ''। ਤਬ ਉਨਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ! ਹਮਾਰੀ ਏਹੀ ਬੇਨਤੀ ਹੈ ਜੀ। ਦਿਖਾ, ਇਕਿ ਜੋ ਅਪਰਸ[1] ਕਹਾਵਤੇ ਹੈਂ—ਨ ਕਿਸੀ ਕਉ ਛਿਪਤੇ ਹੈਂ ਅਰੁ ਨ ਕਿਸੀ ਕਉ ਛਿਪਣੇ ਦੇਤੇ ਹੈਂ। ਓਇ ਬਸਤਰ ਧੋਇ ਕਰਿ ਇਸਨਾਨੁ ਕਰਤੇ ਹੈਂ। ਉਨ੍ਹਾ ਬਸਤ੍ਰਾ ਕੋ ਪੈਨ੍ਹਿ ਕਰਿ, ਤਬ ਪਰਸਾਦੁ ਕਰਤੇ ਹੈਂ। ਫੇਰਿ ਓਇ ਬਸਤਰ ਨ ਪੈਨ੍ਹਣਿਆ; ਫੇਰਿ ਅਗਲੇ ਦਿਨਿ ਧੋਇ ਕਰਿ ਬਸਤਰ ਪੈਨਣੇ। ਪ੍ਰਾਤ[2] ਸਮੇ ਇਸਨਾਨੁ ਕਰਹਿ ਜਬ ਚਉਕੇ ਰਸੋਈ ਜਾਹਿ, ਤਬ ਫੇਰਿ ਇਸਨਾਨੁ ਕਰਿ ਕੈ, ਫਿਰਿ ਬਸਤਰ ਪਖਾਲਤੇ[3] ਹੈਂ ਅਰੁ ਅਪਨੀ ਦੇਹੀ ਕੋ ਭੀ ਪਖਾਲਤੇ ਹੈ। ਓਇ ਐਸੇ ਅਪਰਸ ਪਵਿਤ੍ਰ ਕਹਾਵਤੇ ਹੈਂ ਅਰੁ ਲਕੜੀਆਂ ਧੋਇ ਕਰਿ ਚਉਕੇ ਊਪਰਿ ਚੜਾਵਤੇ ਹੈਂ, ਓਇ ਐਸੇ ਸੰਜਮਿ ਰਹਤੇ ਹੈਂ, ਅਪਰਸ। ਅਰੁ ਜੀ ਇਕ ਇਕ ਐਸੇ ਅਪਰਸ ਹੈਂ, ਜਿ ਅਠਿ ਸਠਿ ਤੀਰਥ ਕਰਤੇ ਹੈਂ। ਅਰੁ ਇਕਿ ਇਕ ਸਿਖ ਕਰਤੇ ਹੈ, ਜਿ ਹਮ ਬੈਸਨੋ ਹੈਂ ਅਰੁ ਗੁਰੂ ਹੈਂ, ਤੁਮ ਹਮਾਰੇ ਸਿਖ ਹੋਵਹੁ, ਓਇ ਉਨ੍ਹ ਕੋ ਭੀ ਅਪਰਸ ਕਰਤੇ ਹੈਂ। ਦਿਖਾ ਜੀ, ਪਰਮੇਸੁਰ ਕੇ ਪਾਵਣੇ ਕਾ ਓਹੀ ਰਾਹੁ ਹੈ ਕੇ ਕਿਛੁ ਅਉਰ ਭੀ ਹੈ ਜੀ? ਜਿਉ ਹੈ, ਤਿਉ ਸਮਝਾਈਐ ਜੀ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਵਸਤ੍ਰ[4] ਪਖਾਲਿ ਪਖਾਲੈ[5] ਕਾਇਆ ਆਪੇ ਸੰਜਮਿ[6] ਹੋਵੈ ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥
ਅੰਧਾ ਭੂਲਿ ਪਇਆ ਜਮਜਾਲੇ[7] ॥
ਵਸਤੁ[8] ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖ ਘਾਲੇ[9] ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪੇ ਨਾਮੋ ਅਰਾਧੇ ਨਾਮੇ ਸੁਖਿ ਸਮਾਵੈ ॥ ੧ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਭਾਈ ਰਾਮ ਜਨਹੁ ਜੀ! ਜਿ ਬਸਤਰ ਪਖਾਲਿ ਕਰਿ, ਜੇ ਦੇਹੀ ਪਖਾਲੀ, ਤਉ ਭੀ ਕਿਛੁ ਨਾਹੀ। ਜੇ ਬਸਤ੍ਰ ਪਖਾਲੇ ਅਰੁ ਅਪਰਸੁ ਰਹਿਆ, ਤਉ ਭੀ ਏਹ ਬਾਤ ਕਿਛੁ ਨਾਹੀ। ਅਰੁ ਜਿਤਨੇ ਸੰਜਮ ਹੈਂ ਇਤਨੇ ਕਰਹਿ, ਤਉ ਭੀ ਕਿਛੁ ਨਾਹੀ। ਪਰਮੇਸੁਰ ਕਾ ਰਾਹੁ ਏਹੁ ਨਾਹੀ, ਏਤੁ ਸੰਜਮਿ ਪਰਮੇਸੁਰੁ ਨਾਹੀ ਪਾਈਤਾ। ਇਨ੍ਹੀ ਕਪੜੀ ਧੋਤੀਂ ਅਰੁ ਕਾਇਆ ਪਖਾਲੀਂ ਕਿਛੁ ਮੈਲੁ ਨਾਹੀ ਲਹਦੀ। ਜਿ ਅੰਦਰਿ ਮੈਲੁ ਹੈ, ਸੁ ਓਹ ਜਾਣਤੇ ਨਾਹੀ। ਸੁ ਏਹ ਅੰਤਰ ਕੀ ਮੈਲੁ ਏਵ ਨਾਹੀ ਲਹਤੀ, ਬਾਹਰ ਕੇ ਧੋਤੇ। ਏਹੁ ਜਿ ਮਾਨੁਖੁ ਹੈ, ਸੁ ਅੰਧਾ ਹੈ। ਅੰਧੇ ਕਉ ਮਾਰਗੁ ਨਜਰਿ ਨਾਹੀ ਆਵਤਾ, ਹੋਰੁਸੁ ਧਿਰ[10] ਕਾ ਹੋਰੁਸ ਧਿਰਿ ਜਾਇ ਪੜਤਾ ਹੈ। ਜਿ ਧਿਰਿ ਖੂਹਿ ਖਾਤ੍ਰਿ ਪੈ ਮਰੈ, ਤਿਤੈ ਹੀ ਰਾਹਿ ਜਾਂਦਾ ਹੈ। ਜਿਤੁ ਰਾਹਿ ਕਿਛੁ ਬੁਰਾ ਹੈ, ਓਤੈ ਹੀ ਰਾਹਿ ਜਾਂਦੇ ਹੈਨਿ੍। ਜਿ ਅੰਧੇ ਜਿਉ ਓਹੁ ਬਾਹਰਿ ਅਖੀ ਕਾ ਅੰਧਾ ਹੈ, ਖੂਹਿ ਖਾਤ੍ਰਿ ਪੈ ਮਰਦਾ ਹੈ, ਤਿਉ ਏਹੁ ਜਿ ਮਾਨੁਖੁ ਜੀਉ ਹੈ, ਸੁ ਏਹੁ ਭੀ ਮਨ ਕਾ ਅੰਧਾ ਹੈ। ਇਸ ਨੂ ਸੁਝਤਾ ਕਿਛੁ ਨਾਹੀ, ਪਰਾਈ ਵਸਤੁ ਕਉ ਜਿ ਆਪਣੀ ਕਰਿ ਜਾਣਤਾ ਹੈ, ਸੁ ਏਹੁ ਅੰਧਾ ਹੈ। ਨਾ ਜੀ, ਏਹਿ ਅੰਨਿ੍ਆ ਦੇ ਕਰਮ ਹੈਨਿ੍। ਇਤੁ ਗਲੈ ਇਸੁ ਕੇ ਗਲਿ ਜਮ ਕਾ ਜੇਵੜਾ ਪਵਦਾ ਹੈ। ਸੋਈ ਕਰਮ ਏਹੁ ਕਰਦਾ ਹੈ, ਤਾਂ ਏਹੁ ਅੰਧਾ ਹੈ ਕੇ ਨਾਹੀ। ਨਾ ਜੀ, ਜਾ ਏਹੁ ਅੰਧਾ ਹੈ, ਤਾਂ

---

[1]ਛੂਹਣ ਜੋਗ, ਜੋ ਕੁਕਰਮਾਂ ਨੂੰ ਛੋਹਦਾ ਨਹੀਂ। [2]ਅੰਮ੍ਰਿਤ ਵੇਲੇ, ਸਵੇਰੇ। [3]ਧੋਂਦੇ ਹਨ। [4]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੧੩੯— ਵਾਰ ਮਾਝ, ਮ: ੧, ਪੋਥੀ ਵਿਚ ''ਬਸਤਰ'' ਹੈ। [5]ਸਰੀਰ ਧੋਂਦਾ ਹੈ। [6]ਸੰਜਮੀ ਸੁਚਮ ਕਰਨ ਵਾਲਾ। [7]ਮੌਤ ਦੇ ਜਾਲ ਵਿਚ। [8]ਪੋਥੀ ਵਿਚ ਇਸ ਤੁਕ ਨੂੰ ਇਉਂ ਲਿਖਿਆ ਹੈ, ''ਵਸਤੁ ਪਰਾਈ ਅਪਣੀ ਕਰ ਜਾਣਹਿ ਅਪਣੀ ਹਉਮੈ ਵਿਚ ਸੁਖੁ ਭਾਲੇ''। [9]ਪਾਂਦਾ ਹੈ। [10]ਪਾਸਾ।

ਬੁਰੇ ਕਰਮ ਕਰਦਾ ਹੈ। ਜਿਤੁ ਗਲੀ ਏਸੁ ਦਾ ਬੁਰਾ ਹੈ, ਸਾਈ ਗਲ ਕਰਦਾ। ਏਹੁ ਜਿ ਹਉਮੈ ਕਰਦਾ ਹੈ, ਸੁ ਅੰਧਾ ਹੈ ਤਾਂ ਕਰਦਾ ਹੈ। ਅਰੁ ਹਉਮੈ ਕਰਿ ਕਰਿ ਜਿ ਸੁਖੁ ਮੰਗਦੇ ਹੈਨਿ, ਸੁ ਅੰਨ੍ਹੇ ਹੈਂ, ਤਾਂ ਹਉਮੈ ਵਿਚਿ ਸੁਖੁ ਭਾਲਦੇ ਹੈਨਿ। ਤਿਨਾ ਨੋ ਓਇ ਅਖੀ ਨਾਹੀ। ਜੇ ਓਇ ਅਖੀ ਹੋਵਨ੍ਹੇ, ਤਾਂ ਸੁਖੁ ਤਬ ਹੀ ਪਾਵਨ੍ਹਿ, ਜਾਂ ਗੁਰੂ ਜੀ ਨੇ ਮਿਲਿ ਕਰਿ ਹਉਮੈ ਬੂਝਹਿ, ਅਰੁ ਹਰਿ ਹਰਿ ਪ੍ਰੀਤਿ ਕਰਿ ਕਰਿ ਜਪਹਿ। ਬਹਦੇ, ਉਠਦੇ, ਚਲਦੇ, ਸੋਵਦੇ, ਅਠੇ ਪਹਰ ਸਾਰੀ ਅਵਰਦਾ[1] ਨਾਮੁ ਹੀ ਨਾਮੁ ਅਰਾਧਹਿ, ਤਾਂ ਹੀ ਸੁਖੁ ਪਾਵਹਿ। ਭਾਈ ਰਾਮ ਜਨਾ ਜੀ! ਬਿਨਾ ਨਾਮ ਅਰਾਧੇ ਤੇ ਇਸ ਕਉ ਸੁਖੁ ਨਾਹੀ ਆਵਤਾ। ਜਬ ਏਹੁ ਨਾਮੁ ਹੀ ਨਾਮੁ ਅਰਾਧੇ, ਤਾਂ ਹੀ ਏਸੁ ਕਉ ਸੁਖੁ ਆਵੈ, ਤਬ ਹੀ ਇਨ ਕੀ ਸੇਵਾ ਥਾਇ ਪਵੈ। ਭਾਈ ਰਾਮ ਜਨਹੁ ਜੀ! ਇਵ ਸੇਵਾ ਥਾਇ ਨਾਹੀ ਪੜਤੀ, ਬਿਨਾ ਨਾਮ ਸਿਮਰਨ ਤੇ। ਜੀ, ਜਬ ਹੋਰੁ ਸੇਵਾ ਕਰਿ ਕਰਿ, ਜਬ ਏਹੁ ਫੇਰਿ ਨਰਕ ਜੂਨੀ ਆਵਹਿ, ਤਬ ਓਹੁ ਸੇਵਾ ਕਿਸਿ ਕਾਮਿ। ਜਬ ਨਾਮੁ ਸਿਮਰਹਿ ਅਰੁ ਨਾਮੁ ਹੀ ਅਰਾਧਹਿ ਤਬ ਸਭਾ ਹੀ ਸੇਵਾ ਥਾਇ ਪੜੈ, ਅਰੁ ਏਹੁ ਮੁਕਤਿ ਜਾਹਿ"। ਤਬ ਓਇ ਗੋਵਿੰਦ ਲੋਕ, ਸਤਿ ਸਤਿ, ਕਰਿ ਉਠੇ, ਜਿ ਸਤਿ ਜੀ, ਸਤਿਗੁਰੂ ਬਾਬਾ ਨਾਨਕ ਜੀ! ਸਤਿ। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਨਾਨਕ ਪੰਥੀ ਭਏ; ਗੁਰੂ ਗੁਰੂ ਲਾਗੇ ਸਿਮਰਨੇ। ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ। ਕਹਨੇ ਲਾਗੇ ਜਿ, "ਧੰਨਿ ਗੁਰੂ ਬਾਬਾ ਨਾਨਕੁ! ਵਾਹਗੁਰੂ ਬਾਬਾ ਨਾਨਕ! ਸਤਿਗੁਰੂ ਬਾਬਾ ਨਾਨਕ। ਗੁਰੂ, ਗੁਰੂ, ਗੁਰੂ, ਗੁਰੂ ਸਤਿ।

॥ ਸਲੋਕੁ ॥

ਤਟ ਤੀਰਥ ਸਗਲੇ ਕਰੇ, ਪ੍ਰਾਤ ਸੰਧਿਆ ਇਸਨਾਨੁ ॥
ਕੋਟ ਜਤਨ ਸੰਜਮੁ ਕਰੇ, ਗੁਰਮੁਖਿ ਪਾਵੈ ਮਾਨੁ ॥
ਰਾਮ ਨਾਮ ਲਗਿ ਛੂਟੀਐ, ਦਾਸ ਨਾਨਕ ਏਹ ਪਰਵਾਨੁ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ਪਬ ॥ ੨੮੧ ॥ ੨੮੧ ॥

---

# ਬਰਖਾ ਦੀ ਰੁਤ ਦਾ ਪ੍ਰਭਾਵ

## ਗੋਸਟ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਗੁਰੂ ਬਾਬਾ ਨਾਨਕੁ ਜੀ ਏਕ ਦਿਨਿ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਰੁਤਿ ਸਾਵਣ ਮਾਹੁ ਥਾ, ਤਬ ਮੇਘੁ ਉਮਡਿ ਕਰਿ ਲਾਗਾ ਬਰਸਣੇ। ਤਬ ਗੁਰੂ ਬਾਬਾ ਨਾਨਕੁ ਜੀ ਆਪਣੀ ਧਰਮਸਾਲਾ ਬੀਚਿ ਬੈਠਾ ਹੈ ਅਰੁ ਪਾਸਿ ਸਿਖ ਸੰਗਤਿ ਬੈਠੀ ਹੈ। ਤਬ ਲੋਕ ਲੇ ਉਠੇ ਜਿ, "ਬਾਬਾ ਜੀ! ਮੇਹੁ ਬਰਸੈ ਜੀ, ਤੇਰੀ ਕਿਰਪਾ ਤੇ ਜੀ! ਲੋਕੁ ਬਿਲਲਾਇ ਗਇਆ ਹੈ ਜੀ; ਮੇਹ ਬਰਸੈ, ਤਉ ਸਭ ਜੀਅ ਨਿਹਾਲੁ ਹੋਂਦੇ ਹੈਨਿ ਜੀ। ਹੁਣ ਮੇਘੁ ਆਇਆ ਹੈ ਜੀ, ਤੇਰੀ ਕਿਰਪਾ ਤੇ ਬਰਸੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ! ਸਭ ਕਿਛੁ ਪਰਮੇਸੁਰ ਜੀ ਕੇ ਵਸਿ ਹੈ; ਪਰਮੇਸੁਰੁ ਵਸਾਏਗਾ। ਪਰੁ ਪੁਰਖਹੁ! ਮੀਹ ਬਰਸੇ, ਸਭਨਾਂ ਨੋ ਸੁਖੁ ਆਵਦਾ ਹੈ। ਕਹੈ, ਸਭਨਾ ਹੀ ਨੋ ਸੁਖੁ ਆਵਦਾ

---

[1] ਉਮਰ।

ਹੈ, ਮੀਹ ਵੁਠੇ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਨਾ ਇਕਨ੍ਾ ਜੀਆ ਨੋ ਦੁਖੁ ਭੀ ਪਹੁਚਦਾ ਹੈ; ਮੀਂਹਿ ਵੁਠੇ''। ਤਬ ਉਨਹੁ ਸਿਖਹੁ ਲੋਕਹੁ ਕਹਿਆ ਜਿ, ''ਬਾਬਾ ਜੀ ਬਲਿਹਾਰ ਜਾਂ ਜੀ। ਜਿਸਿ ਜਿਸਿ ਜੀ ਨੋ ਦੁਖੁ ਪਹੁਚਦਾ ਹੈ, ਸੁ ਸੁਣਾਈਐ ਜੀ। ਦੁਖੁ ਸੁਖੁ ਜਿਨ੍ਾ ਜੀਆ ਨੋ ਸਾਵਣਿ ਮਾਹਿ ਪਹੁਚਦਾ ਹੈ, ਤਿਉ ਤਿਉ ਸੁਣਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਨਾਨਕ[1] ਸਾਵਣਿ ਜੇ ਵਸੈ ਚਹੁ[2] ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥ ੧ ॥
ਨਾਨਕ ਸਾਵਣਿ ਜੇ ਵਸੈ ਤਾ ਚਹੁ[3] ਵੇਛੋੜਾ ਹੋਇ ॥
ਗਾਈ[4] ਪੁਤ੍ਾ ਨਿਰਧਨਾ[5] ਪੰਥੀ[6] ਚਾਕਰੁ[7] ਹੋਇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਪੁਰਖਾ ! ਜਾ ਸਾਵਣਿ ਮਾਹਿ ਮੀਹੁ ਬਰਸਤਾ ਹੈ, ਤਾਂਹੈਂ ਤਾਂ ਚਹੁ ਨੋ ਬਿਗਾਸੁ[8] ਹੋਂਦਾ ਹੈ, ਖਰੇ ਸੁਖੀ ਹੋਂਦੇ ਹੈਨਿ੍। ਸੁ ਕਉਨੁ ਕਉਨੁ—ਇਕ ਤਾਂ ਨਾਗ, ਇਕ ਜੰਗਲ ਕੇ ਜਿਤਨੇ ਮ੍ਰਿਗ ਹੈਂ, ਅਰੁ ਜਲ ਕੇ ਵਿਖੇ ਮਛੀਆਂ ਖੁਸੀ ਹੋਂਦੀਆ ਹੈਂ; ਅਰੁ ਇਕਿ ਜਿ ਰਸੀਏ ਹੈਂ ਭੋਗੀ ਪੁਰਖ, ਖਾਣ ਪੈਨੂਣ ਖਰਚਣ ਵਾਲੇ, ਪਰੁ ਜਿਨ੍ ਕੇ ਪਲੇ ਧਨੁ ਹੋਂਦਾ ਹੈ, ਚਉਥੇ ਓਇ ਖੁਸੀ ਹੋਂਦੇ ਹੈਨਿ। ਅਰੁ ਵਿਖੁਸੀ[9] ਕਉਣੁ ਕਉਣੁ ਜੀਆ ਹੋਦੇ ਹੈਨਿ੍—ਇਕਿ ਗਊ ਕੇ ਪੁਤ੍ ਹੈਂ, ਸੁ ਏਹਿ ਭੀ ਦੁਖੀ ਹੋਦੇ ਹੈਨਿ੍, ਕਿਉ ਜਿ ਵਗ ਸਾਥਹੁ ਵਿਛੋੜਿ ਲੀਚਦੇ ਹੈਨਿ੍। ਇਨਾ ਦੇ ਸਿਰਿ ਭਾਰੁ ਹੋਂਦਾ ਹੈ ਸਾਵਣ ਦੇ ਬਰਸਣੇ, ਵਾਹਣ ਬੀਜਣ ਦਾ। ਸੁ ਏਹਿ ਬਹੁਤੁ ਦੁਖੀ ਰਹਦੇ ਹੈਨਿ੍। ਇਨਾ ਕੇ ਸਿਰਿ ਸਾਰੇ ਜਹਾਨ ਕੀ ਮਦਾਰ[10] ਹੈ। ਅਰੁ ਦੂਸਰੇ ਨਿਰਧਨ ਜਿ ਪੁਰਖੁ ਹੈ, ਜਿਨ ਕੇ ਪਲੇ ਧਨੁ ਨਾਹੀ, ਮੀਂਹ ਬਰਸਤੇ ਬੀਚਿ ਮਜੂਰੀ ਮਸਕਤਿ ਚਲਤੀ ਨਾਹੀ। ਅਰੁ ਘਰ ਭਲੇ ਅਛੇ ਨਾਹੀ, ਜਿਨਾ ਵਿਚਿ ਬੈਠੇ ਸੁਖਾਲੇ ਰਹਨਿ੍। ਪੇਟਹੁ ਭੁਖੇ, ਬਸਤਰਾਂ ਤੇ ਹੀਣ[11], ਭਿਜਤੇ ਹੋਏ, ਓਇ ਬਹੁਤੁ ਦੁਖੁ ਪਾਵਤੇ ਹੈਂ। ਅਰੁ ਤੀਸਰੇ ਜਿ ਪੰਥਿ[12] ਚਲਤੇ ਹੈ, ਕਾਸਟ ਮੇਵੜੇ[13] ਦੁਖੁ ਪਾਵਤੇ ਹੈ ਕਿਉਜਿ ਉਨਾ ਉਸਿ ਦਿਨਿ ਲਿਖੇ ਉਪਰਿ ਜਾਵਣਾ। ਜੇ ਬਰਸਦੇ ਵਿਚਿ ਜੇ ਬੈਠਿ ਰਹੈ, ਤਉ ਮਜੂਰੀ ਨ ਪਾਵਹਿ। ਜਬ ਚਲਹਿ ਤੋ ਪੈਂਡੇ ਮਹਿ ਮਹਾ ਦੁਖੁ ਪਾਵਹਿ। ਅਰੁ ਪੁਰਖਾ ! ਚਉਥੇ ਚਾਕਰ[14] ਜੁ ਹੈਨਿ, ਜਿਨ੍ਾ ਸਾਹਿਬ[15] ਦੇ ਮਹੀਨੇ[16] ਖਾਧੇ ਹੈਨਿ, ਉਨ੍ਾ ਨੋ ਭੀ ਕਿਛੁ ਉਜਰੁ[17] ਨਾਹੀ, ਜੇਹਾ ਭਾਵੈ ਤੇਹਾ ਮੇਹੁ ਬਰਸੇ, ਅਤੇ ਭਾਵੈ ਉਤਹੁ ਅਨੇਰੀ ਰਾਤਿ ਹੋਵੈ। ਪਰੁ ਜੇ ਚਾਕਰ ਨੋ ਉਤੇ ਵੇਲੇ ਸਾਹਿਬੁ ਫੁਰਮਾਵੈ ਜਿ ਉਠਿ ਚਲੁ ਰਾਤੋ ਰਾਤਿ, ਤੈਨੋ ਵੀਹ ਤ੍ਰੀਹ ਕੋਹ ਭਲਕ[18] ਹੋਦੇ ਨੋ ਜਾਣਾ ਹੈ, ਤ ਓਸਿ ਫੇਰਿ ਨ ਆਖਣੇ, ਜਿ ਜੀ ਏਹਾ ਜੇਹਾ ਸਮਾ ਹੈ; ਮੇਹੁ ਉਪਰਹੁ ਵਰੇਦਾ ਹੈ ਅਤੇ ਰਾਤਿ ਅਨੇਰੀ ਹੈ।

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੨੭੯—ਵਾਰ ਮਲਾਰ ਮ: ੧ ॥ [2]ਇਨ੍ਹਾਂ ਚਹੁੰਆਂ ਨੂੰ ਖੁਸ਼ੀਆਂ ਹੁੰਦੀਆਂ ਹਨ—ਨਾਗਾਂ, ਹਿਰਨਾਂ, ਮਛੀਆਂ ਤੇ ਭੋਗੀਆਂ ਨੂੰ ਜਿਨ੍ਹਾਂ ਦੇ ਘਰ ਮਾਇਆ ਹੋਵੇ। [3]ਇਨ੍ਹਾਂ ਚਹੁੰਆਂ ਨੂੰ ਸੁਖ ਤੋਂ ਵਿਛੋੜਾ ਹੁੰਦਾ ਹੈ :—[4]ਵੱਛਿਆਂ ਨੂੰ। [5]ਗਰੀਬਾਂ ਨੂੰ (ਜਿਨ੍ਹਾਂ ਨੂੰ ਮੀਂਹ ਹੋਣ ਕਰਕੇ ਮਜ਼ਦੂਰੀ ਨਹੀਂ ਲਭਦੀ)। [6]ਰਾਹੀਆਂ ਨੂੰ (ਜਿਨ੍ਹਾਂ ਦਾ ਰਸਤਾ ਪਾਣੀ ਕਰਕੇ ਰੁਕ ਜਾਂਦਾ ਹੈ)। [7]ਨੌਕਰਾਂ ਨੂੰ (ਜਿਨ੍ਹਾਂ ਨੂੰ ਮੀਂਹ ਵਸਦਿਆਂ ਭੀ ਕੰਮ ਕਰਨਾ ਪੈਂਦਾ ਹੈ)। [8]ਖੁਸ਼ੀ। [9]ਅਪ੍ਰਸੰਨ, ਨਾ ਖ਼ੁਸ਼, ਦੁਖੀ। [10]ਨਿਰਭਰ, ਉਹ ਬਾਤ੍ਰ ਜਿਸ ਪੁਰ ਕੋਈ ਗੱਲ ਠਹਿਰੀ ਹੋਵੇ। [11]ਬਿਨਾ। [12]ਰਾਹ, ਰਸਤਾ ਭਾਵ ਪੈਂਡਾ। [13]ਜ਼ਬਾਨੀ ਸੁਨੇਹਾ ਲੈ ਜਾਣ ਅਤੇ ਲਿਆਉਣ ਵਾਲੇ। [14]ਨੌਕਰ। [15]ਮਾਲਕ। [16]ਤਨਖਾਹ ਲੈ ਕੇ ਗੁਜ਼ਾਰਾ ਕੀਤਾ ਹੈ। [17]ਇਨਕਾਰ। [18]ਸਵੇਰ।

ਨਾ, ਓਸਿ ਭਿ ਜਰੂਰ ਜਾਇ ਮੁਕਣਾ। ਸੁ ਭਾਈ ਜੀ! ਓਸ ਨੋ ਭਿ ਮਹਾ ਦੁਖੁ ਹੈ ਭਾਈ ਸੰਤਹੁ ! ਸ੍ਰਿਸਟਿ[1] ਮਹਿ ਸਭੇ ਹੀ ਧਨਵੰਤ ਨਾਹੀ ਅਰੁ ਸਭੇ ਮਾੜੇ ਨਾਹੀ। ਅਰੁ ਨਾ ਸਭੇ ਚਾਕਰ ਹੈਨਿ, ਨਾ ਸਭੇ ਸਾਹਿਬ ਹੈਂ। ਇਕਿ ਚਾਕਰ ਕਰਤੇ[2] ਕੀਏ ਹੈਂ, ਇਕ ਸਾਹਿਬ ਹੈਂ; ਸੁ ਓ ਆਪਣੀ ਘਰੀ ਬੈਠੇ ਸਾਹਿਬੀ ਕਰਤੇ ਹੈਂ। ਇਕਿ ਜੀਅ ਸੁਖੀ ਹੈਂ; ਇਕਿ ਦੁਖੀ ਹੈਂ, ਸਭ ਰਚਨਾ ਉਸ ਹੀ ਸਾਹਿਬ ਕੀ ਹੈ। ਰਿਜਕੁ ਸਭਨਾ ਕਾ ਉਸ ਸਾਹਿਬ ਹੀ ਕੇ ਵਸਿ ਹੈ; ਅਰੁ ਦੁਖੁ ਸੁਖੁ ਭੀ ਸਾਹਿਬ ਕੇ ਵਸਿ ਹੈ। ਪੁਰਖਾ! ਸਭਨਾ ਵਿਚੋ ਓਹੀ ਸੁਖੀ ਹੈ, ਜਿ ਕੋਈ ਪਰਮੇਸੁਰ ਜੀ ਕਾ ਨਾਮੁ ਸਿਮਰਤਾ ਹੈ। ਮਨ ਬਚ ਕਰਮ ਕਰਿ ਕਰਿ, ਪ੍ਰੇਮ ਪ੍ਰੀਤਿ ਸਾਥਿ, ਜੋ ਹਰਿ ਕੋ ਸਿਮਰੈ, ਸੋਈ ਮਹਾ ਸੁਖੀ ਹੈ। ਬੋਲਹੁ ਵਾਹਗੁਰੂ। ਤਬ ਜਿਤਨੇ ਸਿਖ ਸੰਗਤਿ ਲੋਕ ਪਾਸਿ ਬੈਠੇ ਥੇ, ਸੁ ਬੋਲਿ ਉਠੇ ਜਿ, 'ਸਤਿ ਜੀ, ਸਤਿ ਗੁਰੂ ਬਾਬਾ ਜੀ, ਸਤਿ ਜੀ। ਗੁਰਦੇਵ ਜੀ! ਸਭ ਕਿਛੁ ਤੇਰੇ ਵਸਿ ਹੈ ਜੀ। ਜੋ ਤੂ ਕਰਹਿ, ਸੁ ਹੋਵੈ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ! ਪੂਰਨ ਪੁਰਖੁ, ਕਰਨ ਕਾਰਨ ਸਮਰਥੁ, ਤਰਨ ਤਾਰਨ ਸਮਰਥੁ, ਭੰਨਣ ਘੜਨ ਸਮਰਥੁ।

॥ ਸਲੋਕੁ ॥

ਛਿਆ ਰੁਤੀ ਬਾਰਹ ਮਾਹ ਮਹਿ, ਹਰਿ ਜਪੀਐ ਸਾਸਿ ਗਿਰਾਸਿ।
ਨਾਨਕ ਦਾਸ ਜੋ ਹਰਿ ਭਜਹਿ, ਤਿਨ੍ਹ ਕੇ ਕਾਰਜ ਰਾਸਿ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਸਤਿਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੪ ॥ ੨੯੨ ॥ ੨੯੨ ॥



# ਪਰਮਾਤਮਾ ਅਥਾਹ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਅਪਨੇ ਗ੍ਰਿਹ ਕੇ ਵਿਖੇ ਆਪਨੇ ਆਨੰਦ ਸਹਜ ਸਾਥਿ ਬੈਠਾ ਥਾ ਅਰੁ ਅਉਰ ਲੋਕ ਭੀ ਪਾਸਿ ਜੁੜੇ ਬੈਠੇ ਥੇ, ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮ ਜੀ, ਰਾਮ ਕੇ ਲੋਕਹੁ! ਆਈਐ ਜੀ, ਬੈਸੀਐ ਜੀ, ਬਲਿਹਾਰ ਜਾਉ, ਆਈਐ"। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਅਰੁ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ, ਕਲਿਆਣ ਹੈ?" ਤਬ ਉਨਹੁ ਸਾਧ ਜਨਹੁ ਕਹਿਆ ਜਿ, "ਜੀ ਕਲਿਆਣ ਹੈ, ਆਜੁ ਤੇਰੇ ਦਰਸਨਿ ਦੇਖਿਐ ਆਨੰਦੁ ਹੈ ਜੀ"! ਤਬ ਘੜੀ ਏਕ ਸਸਤਾਇ ਕਰਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਇਕ ਹਮਾਰੀ ਬੇਨਤੀ ਹੈ ਜੀ, ਜੇ ਤੁਮਾਰੀ ਆਗਿਆ ਹੋਇ, ਤਉ ਕਹਹਿ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ। ਕਿਛੁ

---

[1]ਦੁਨੀਆ। [2]ਪ੍ਰਮਾਤਮਾ, ਰਚਨਹਾਰ।

ਤੁਮਾਰੇ ਜੀ ਹੈ, ਸੁ ਕਹੀਐ ਜੀ'' । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਗੁਰੂ ਜੀ ਏਹੀ ਬੇਨਤੀ ਹੈ ਜਿ, ''ਦੇਖਾ ਜੀ, ਜਿਨੀ ਏਹ ਕੀਮਤਿ ਜਾਣੀ ਹੈ, ਜਿ ਇਤਨੀਆ ਪੁਰੀਆ ਹੈਨਿ, ਅਰੁ ਇਤਨੇ ਖੰਡ ਹੈਨ੍ਹਿ; ਇਤਨੀਆਂ ਰੁਤੀਂ ਕੇ ਇਤਨੇ ਦਿਵਸ ਹੈ; ਇਤਨੇ ਮਾਸ, ਇਤਨੇ ਪਹਰ, ਇਤਨੀਆਂ ਥਿਤੀਂ, ਇਤਨੇ ਵਾਰ, ਚਸੇ, ਪਹਰ, ਘੜੀਆਂ । ਇਉ ਪਉਣੁ ਹੈ; ਇਉ ਪਾਣੀ ਹੈ; ਇਉ ਬੈਸੰਤਰੁ ਹੈ; ਇਤਨੀ ਧਰਤੀ ਹੈ; ਇਤਨੀ ਵਣਾਸਪਤੀ ਹੈ; ਇਤਨੇ ਦੇਸ, ਭੂਮੀ, ਮੰਡਲ ਹੈਂ; ਇਤਨੇ ਨਰਕ ਸੁਰਗ ਹੈ; ਇਤਨੇ ਦੀਪ ਲੋਅ ਪਾਤਾਲ ਹੈਂ । ਜਿਨ੍ਹਹੁ ਏਹ ਮਿਰਜਾਦਾ[1] ਬਾਂਧੀ ਹੈ, ਗੁਰੂ ਜੀ ! ਜਿ ਹਮ ਜਾਨਤੇ ਹੈਂ ਜਿ ਓਇ ਵਡੇ ਪੰਡਿਤ, ਸੁਘੜ, ਚਤੁਰ, ਬਬੇਕੀ, ਗਿਆਨੀ ਹੈਂ । ਉਨ੍ਹ ਕੀ ਬੁਧਿ ਵਡੀ ਥੀ, ਜਿਨਹੁ ਐਸੀ ਮਿਰਜਾਦਾ ਕਹੀ ਹੈ ਅਰੁ ਆਗੇ ਤੁਮ ਜਾਨਹੁ ਜੀ । ਜਿਉ ਹੈ, ਤਿਉ ਸਮਝਾਈਐ ਜੀ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਹੁ ! ਓਇ ਵਡੇ ਮੂਰਖ ਅਗਿਆਨ ਥੇ, ਜਿਨਹੁ ਏਹ ਮਿਰਜਾਦਾ ਬਾਂਧੀ ਹੈ'' । ਤਬ ਓਇ ਸਾਧ ਭੈ[2] ਚਕ੍ਰਿਤ[3] ਰਹਿ ਗਏ । ਜਿ ''ਏ ਮਹਾਰਾਜ ਜੀ ! ਹਮ ਜਾਨਤੇ ਥੇ, ਜਿ ਧੰਨਿ ਓਹਿ, ਜਿਨ੍ਹਹੁ ਏਤਾ ਕਿਛੁ ਬੀਚਾਰ ਕੀਆ ਹੈ । ਓਇ ਵਡੇ ਕੋਈ ਹੈਂ ਅਰੁ ਤੁਮ ਇਉ ਕਹਤੇ ਹਹੁ, ਜਿ ਓਇ ਵਡੇ ਮੂਰਖ ਥੇ । ਗੁਰਦੇਵ ਜੀ ! ਕਿਰਪਾ ਕਰਿ ਕਰਿ, ਏਹ ਕਥਾ ਹਮ ਕਉ [4]ਜਥਾਰਥਿ ਜਿਉ ਹੈ, ਤਿਉ ਸਮਝਾਈਐ ਜੀ'' । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :–

॥ ਸਲੋਕੁ ॥

ਸਭੇ[5] ਰਾਤੀ ਸਭਿ ਦਿਹ[6] ਸਭਿ ਥਿਤੀ ਸਭਿ ਵਾਰ ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ[7] ਕਾਰੁ ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀਂ ਵੀਚਾਰ ॥
ਤ੍ਰਿਣੁ[8] ਨ ਪਾਇਓ ਬਪੁੜੀ[9] ਨਾਨਕ ਕਹੈ ਗਵਾਰ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੇ ਪੁਰਖਹੁ ਰਾਮ ਲੋਕਹੁ ਜੀ ! ਉਸਿ ਸਾਹਿਬ ਕੀ ਰਚਨਾ ਰਚੀ ਕਾ ਅੰਤੁ ਕੋਈ ਨਾਹੀ ਜਾਣਤਾ । ਜਿ ਕਈ ਰੁਤੀਂ, ਕਈ ਥਿਤੀਂ, ਕਈ ਦਿਵਸ, ਕਈ ਵਾਰ, ਕਿਤਨੇ ਹੀ ਮਹੀਨੇ ਕੇ ਬਰਸ, ਕੇਤੀਆਂ ਧਰਤੀਆਂ, ਵਣਾਸਪਤੀ, ਅਰੁ ਕੇਤੇ ਪਉਣ ਅਰੁ ਪਾਣੀ, ਅਰੁ ਅਗਨੀ ਰਚੀਆਂ ਹੈਸੁ । ਜੀਅ, ਪਾਤਾਲ, ਲੋਆਂ, ਖੰਡ ਬ੍ਰਹਮੰਡ, ਪੁਰੀਆਂ, ਆਕਾਰ ਰਚੇ ਹੈਸੁ । ਭਾਈ ਜੀ ! ਏਹ ਸੋਝੀ ਕਿਸੀ ਕਉ ਨਾਹੀ ਜਿ ਕਿਤਨਾ ਕੁ ਹੁਕਮੁ ਹੂਆ ਹੈ ਅਰੁ ਕਿਤਨਿ ਕੁ ਟਹਲੂਆਂ ਨੋ ਏਹੁ ਰਚਨਾ ਕੀਆਂ ਫੁਰਮਾਇਸਾਂ ਸਾਹਿਬ ਕੀਤੀਆਂ ਹੈਂ । ਜਿ ਕਿਤਨੀਏ ਭਾਂਤੀ ਉਨ੍ਹ ਕਉ ਆਗਿਆ ਹੋਈ ਹੈ, ਸੁ ਓਹੀ ਹੀ ਜਾਣੈ । ਪੁਰਖਾ ! ਏਸੁ ਬਾਤ ਕਾ ਬੀਚਾਰੁ ਜਿ ਕੀਆ ਚਾਹਤੇ ਹੈਂ, ਸੁ ਥਕਿ ਪੜਤੇ ਹੈਂ ਜੀ । ਬ੍ਰਹਮੇ, ਮਹਾਂਦੇਵ, ਬਿਆਸ ਤੇ ਲਾਇ ਕਰਿ, ਕਥਿ ਕਥਿ, ਕਹਿ ਕਹਿ, ਥਕਿ ਪੜੇ, ਅੰਤੁ ਕਿਨੇ ਨ ਪਾਇਆ । ਜਿਸਿ ਵਸਤ ਕਉ ਕੋਈ ਕਹਿ ਨ ਸਕਈ ਅਰੁ ਕਹਿਆ ਚਾਹੈ, ਤਿਸ ਕਾ ਨਾਮੁ ਮੂਰਖੁ, ਸੁਘੜੁ, ਤਉ ਤਬ ਕਹੀਐ ਕਿ ਨਾ ? ਜੇ ਓਸ ਕੀ ਕੋਈ ਮਿਰਜਾਦਾ ਜਾਣੈ, ਜਿ ਭਾਈ ਪਰਮੇਸੁਰ ਕੀ ਰਚਨਾ ਕਾ ਏਹੁ ਕਿਛੁ ਸੁਮਾਰੁ ਹੈ, ਜੇ ਕੋਈ

---

[1]ਰੀਤ, ਨਿਯਮਾਂ ਦੀ ਪਾਬੰਦੀ । [2]ਡਰ ਗਏ । [3]ਹੈਰਾਨ ਹੋ ਗਏ । [4]ਅਸਲੀ, ਸਚ, ਠੀਕ । [5]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੨੪੧—ਸਾਰੰਗ ਕੀ ਵਾਰ ਮ: ੧ ॥ [6]ਦਿਨ । [7]ਸਕੀਦੀ । [8]ਤਿਨਕਾ ਭਰ (ਤੀਲਾ) ਭਾਵ ਥੋਹੜੇ ਤੋਂ ਥੋਹੜਾ ਵੀ । [9]ਵਿਚਾਰਿਆਂ ਨੇ । ਇਸ ਅਖੀਰਲੀ ਤੁਕ ਨੂੰ ਪੋਥੀ ਵਿਚ ਇਉਂ ਲਿਖਿਆ ਹੈ, ''ਤਿਨੀ ਇਕੁ ਤਿਲੁ ਨ ਪਾਇਓ ਬਪੜੀ ਨਾਨਕ ਕਹਹਿ ਗਵਾਰ'' ।

ਕਹਦਾ ਕਹਦਾ ਕਹੈ, ਤਉ ਥਕਿ ਹੀ ਪੜੈ, ਪਰੁ ਬੇਅੰਤ ਕਾ ਅੰਤੁ ਨ ਪਾਵੈ । ਭਾਈ ਜੀ ! ਨ ਕੋਈ ਉਸ ਕੀ ਸਿਫਤਿ ਹੀ ਕਉ ਪਹੁਚਿ ਸਕਤਾ ਹੈ ਅਰੁ ਨ ਕੋਈ ਉਸ ਕੀ ਕੀਮਤਿ ਹੀ ਕਉ ਜਾਣਤਾ ਨਾਹੀ । ਉਸ ਕੀ ਗਹਨ ਗਤਿ ਓਹੀ ਜਾਣੈ । ਹੋਰ ਕੋਈ ਕਹੈ, ਸੁ ਮੂਰਖੁ । ਭਾਈ ਰਾਮ ਕੇ ਲੋਕਹੁ ! ਏਹ ਕਥਾ ਏਵ ਹੈ, ਜਿ ਕੋਈ ਸਮਝੈ, ਸੁ ਪਾਵੈ" । ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਜਿ, "ਜੀ, ਸੁ ਸੁਮਤਿ ਤੁਮ ਹੀ ਜਾਨਤੇ ਹੋ ਪਰਮੇਸੁਰ ਕੀ । ਜਿਸ ਕਉ ਸਾਹਿਬ ਮਿਲਿਆ ਹੋਇ, ਇਹ ਬਿਧਿ ਸੋਈ ਜਾਨੈ ਜੀ । ਅਬ ਹਮ ਤੇਰੀ ਸਰਨਿ ਪੜੇ ਹੈਂ ਜੀ । ਜਿਉ ਜਾਨਹਿ, ਤਿਉ ਹਮਾਰੀ ਗਤਿ ਕਰਿ" । ਤਬ ਓਇ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ; ਲਾਗੇ ਗੁਰੂ ਗੁਰੂ ਜਪਣੇ; ਨਾਨਕ ਪੰਥੀ ਭਏ । ਗੁਰੂ ਬਾਬੇ ਨਾਨਕ ਜੀ ਉਨ ਊਪਰਿ ਕਿਰਪਾ ਕਰੀ ਅਰੁ ਕਹਿਆ ਜਿ, "ਪੁਰਖਹੁ ! ਇਕੁ ਹੀ ਪਰਮੇਸੁਰ ਸਤਿ, ਹੋਰੁ ਦੂਸਰਾ ਕੋਈ ਨਾਹੀ; ਤੁਮ ਉਸ ਹੀ ਕਾ ਨਾਮੁ ਸਿਮਰਹੁ; ਤੁਮਾਰਾ ਭਲਾ ਹੋਇਗਾ । ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !

॥ ਸਲੋਕੁ ॥

ਕੀਮਤਿ ਕੋਇ ਨ ਜਾਣਈ, ਤਾ ਕੇ ਨਾਮ ਬੇਅੰਤ ॥
ਨਾਨਕ ਦਾਸ ਸੋਈ ਜਪਹੁ, ਜਿਨਿ ਗੁਰੂ ਦਿੜਾਇਆ ਮੰਤੁ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਗੁਰੂ ਧੰਨੁ ਗੁਰੂ, ਵਾਹਗੁਰੂ, ਸਤਿਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੫ ॥ ੨੮੩ ॥ ੨੮੩ ॥

---

# ਗੁਰ-ਸਿਖਿਆ ਦੀ ਵਿਸ਼ੇਸ਼ਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਸਾਧ ਸੰਤ ਗੋਵਿੰਦ ਜੀ ਕੇ ਆਇ ਪ੍ਰਾਪਤਿ ਭਏ । ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਗੁਰੂ ਬਾਬਾ ਨਾਨਕ ਜੀ, ਰਾਮ ਰਾਮ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ, ਸਾਧਹੁ ਜੀ, ਬੈਠੀਐ ਜੀ, ਬਲਿਹਾਰੀ ਜਾਉ, ਉਸ ਰਾਮ ਜੀ ਕੇ ਨਾਮ ਉਪਰਹੁ" । ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕਉ ਰਾਮ ਰਾਮ ਕਹਿ ਕਰਿ, ਅਰੁ ਨਮਸਕਾਰੁ ਕਰਿ ਕਰਿ ਬੈਠ ਗਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਗੋਵਿੰਦ ਲੋਕਹੁ ਜੀ, ਕਲਿਆਣ ਹੈ ?" ਤਬ ਉਨਹੁ ਕਹਿਆ ਜਿ, "ਜੀ ਆਜੁ ਹਮ ਭਲੇ ਹੈਂ ਜੀ, ਤੇਰੇ ਦਰਸਨਿ ਦੇਖੇ ਕਲਿਆਣ ਹੈ । ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ ! ਇਕ ਹਮਾਰੀ ਬੇਨਤੀ ਹੈ ਜੀ, ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੈ ਜੀ, ਜਿ ਕਿਛੁ ਕਹਣਾ ਹੈ, ਸੁ ਕ੍ਰਿਪਾ ਕਰਿ ਕਰਿ ਕਹੀਐ ਜੀ' । ਤਬ ਉਨਹੁ ਕਹਿਆ ਜਿ, "ਜੀ ਹਮਾਰੀ ਏਹਾ ਹੀ ਬੇਨਤੀ ਹੈ ਜੀ, ਜਿ ਦਿਖਾ ਜੀ, ਏਹੁ ਜੀਵੜਾ ਹੀ ਕਿਉ ਕਰਿ ਮਰੈ ਅਰੁ ਜੀ ਇਸ ਕਾ ਜਿ ਜਨਮੁ ਮਰਨੁ ਮਿਟੈ, ਸੁ ਕਿਉ ਕਰਿ ਮਿਟੈ ? ਇਸ ਕਉ ਜਮ ਕਾ ਡੰਡੁ ਨ ਲਾਗੈ, ਸੁ ਕਿਉ ਕਰਿ ਨ ਲਾਗੈ ? ਏਹੁ ਜਿ ਮਨ ਨਿਰਮਲੁ ਹੋਵੈ, ਸੁ ਕਿਸੁ ਤੇ ਹੋਵੈ ? ਅਰੁ ਜੀ ਅਮਰੁ ਪਦੁ ਜਿ ਪਾਵੈ, ਸੁ ਕਿਸ ਤੇ ਪਾਵੈ ? ਗੁਰੂ ਬਾਬਾ ਨਾਨਕ ਜੀ ! ਏਹੀ ਬੇਨਤੀ ਹੈ ਜੀ । ਕਿਰਪਾ ਕਰਿ ਕਰਿ ਸਮਝਾਈਐ ਜੀ" । ਤਬ ਗੁਰੂ ਬਾਬਾ ਨਾਨਕੁ ਜੀ ਹਸਿਆ; ਹਸਿ ਕਰਿ ਬਾਨੀ ਬੋਲੀ :—

॥ ਸਲੋਕੁ ॥

[1]ਅਗਨਿ[2] ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿਜਲੁ[3] ਨਾਹਿ ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥
ਜਮੁ ਜਾਗਾਤਿ[4] ਨ ਲਗਈ ਜੇ ਚਲੈ ਸਤਿਗੁਰ ਭਾਇ ॥
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ ! ਅਗਨਿ ਕਾ ਹੰਤਾ[5] ਜਿ ਹੈ, ਸੁ ਜਲੁ ਹੈ । ਜਲ ਤੇ ਅਗਨਿ ਮਰਤੀ ਹੈ । ਸੁ ਐਸਾ ਜਲੁ ਢੂਢੀਐ, ਜਿਸਿ ਜਲ ਤੇ ਏਸੁ ਮਨ ਕੀ ਜਿ ਅਗਨਿ ਹੈ, ਸੁ ਮਰ ਜਾਇ । ਸੁ ਮਨ ਕੀ ਅਗਨਿ ਕਿਆ ਹੈ ? ਮਨ ਕੀ ਅਗਨਿ ਏਹਾ ਬਾਂਛਾ ਹੈ, ਜਿਨਿ ਮਨੁ ਜਲਾਇ ਦੂਰਿ ਕੀਆ ਹੈ । ਸੁ ਜਲੁ ਕਹਾ ਤੇ ਪਾਈਐ ? ਸੁ ਭਾਈ ਜੀ ! ਤਿਸੁ ਜਲ ਕੀ ਨਿਧਿ ਸਮੁਦ੍ਰ ਮੇਰਾ ਸਤਿਗੁਰੂ ਹੈ, ਜਿਸ ਤੇ ਏਹੁ ਜਲੁ ਪਾਈਐ, ਜਿਤੁ ਕਰਿ ਕਰਿ ਏਸੁ ਮਨ ਕੀ ਬਾਂਛਾ ਕੀ ਅਗਨਿ ਬੁਝੈ । ਅਰੁ ਜੀ ਇਸ ਕਾ ਜਨਮੁ ਮਰਨੁ ਤੋਂ ਨਾਹੀ ਰਹਤਾ, ਭਾਵੈਂ ਅਨੇਕ ਜਤਨ ਕਰੈ ਜੀ । ਇਸ ਕਾ ਜਨਮੁ ਮਰਨੁ ਤਾਂ ਹੀ ਮਿਟੈ ਅਰੁ ਜਮ ਕੀ ਸਾਸਨਾ[7] ਤੇ ਤਬ ਹੀ ਛੂਟੈ, ਜਬ ਏਹੁ ਸਤਿਗੁਰੂ ਕੇ ਕਹੇ ਮਹਿ ਚਲੈ । ਜਬ ਏਹੁ ਗੁਰੂ ਕਉ ਮਿਲਿ ਕਰਿ ਹਰਿ ਨਾਮੁ ਸਿਮਰੈ ਅਰੁ ਸੁਕ੍ਰਤ[8] ਕਰਮ ਕਮਾਵੈ । ਸੁ ਸੁਕ੍ਰਤ ਏਹੀ–ਜਿ ਗੁਰੂ ਕੇ ਭਾਣੇ ਮਹਿ ਚਲੈ । ਸੁ ਗੁਰੂ ਕਉ ਕਿਆ ਭਾਵਦਾ ਹੈ ? ਗੁਰੂ ਕਉ ਏਹੀ ਭਾਵਦਾ ਹੈ, ਸੁ ਪਾਪੁ ਨ ਛੀਪੈ[9] ਅਰੁ ਧਰਮੁ ਨ ਛੋਡੈ, ਤਬ ਏਹੁ ਨਿਰਮਲੁ ਹੋਵੈ । ਤਬ ਏਹੁ ਨਿਰਮਲੁ ਜਿ ਹੈ, ਅਮਰ ਪਦੁ ਸ੍ਰੀ ਠਾਕੁਰ ਜੀ ਕਾ, ਸੁ ਤਿਸ ਕਉ ਪਾਵੈ । ਤਬ ਓਹੁ ਆਪਿ ਭੀ ਪਰਮੇਸੁਰ ਕਉ ਮਿਲੈ ਅਰੁ ਜਿ ਕੋਈ ਉਸ ਕਾ ਸਹਲੰਗੀ[10] ਹੋਇ, ਤਿਸ ਕੋ ਭੀ ਪਰਮੇਸੁਰ ਸਾਥਿ ਮਿਲਾਵੈ । ਭਾਈ ਸਾਧਹੁ ਗੋਵਿੰਦ ਜੀ ਕੇ ਲੋਕਹੁ ! ਏਹ ਕਥਾ ਏਵ ਹੈ, ਜਿ ਕੋਈ ਖੋਜੇ ਸੁਈ[11] ਪਾਵੈ, ਅਉਰ ਬਾਤਾਂ ਕੀਆ ਬਾਤਾਂ ਹੈ" । ਤਬ ਓਇ ਗੋਵਿੰਦ ਲੋਕ ਕਹਿ ਉਠੇ ਜਿ, "ਗੁਰਦੇਵ ਜੀ ! ਸੁ ਤੋ ਐਸਾ ਤੁਮ ਹੀ ਹਹੁ, ਜਿ ਮਿਲਾਵਣੇ ਕੋ ਸਮਰਥ ਹਹੁ । ਜਲੁ ਜਿ ਹੈ, ਰਾਮ ਜਲੁ, ਤਿਸ ਕੀ ਭੀ ਨਿਧਿ[12] ਤੁਮ ਹੀ ਹਹੁ । ਜੇ ਤੁਧਿ ਭਾਵੈ, ਤੋ ਕਿਰਪਾ ਕਰਿ ਕਰਿ ਹਮਾਰੀ ਬਾਂਛਾ ਕੀ ਜਿ ਅਗਨਿ ਹੈ, ਸੁ ਨਿਵਾਰੀਐ" । ਤਬ ਇਤਨੇ ਕਹਣੇ ਸਾਥਿ ਗੁਰੂ ਬਾਬਾ ਨਾਨਕੁ ਜੀ ਦੇਆਲੁ ਭੇਆ ਅਰੁ ਕਹਿਆ ਜਿ, "ਜਾਹੁ ਪੁਰਖਾ ! ਤੁਮਾਰੀ ਕਿਆ ਚਲੀ ਹੈ–ਤੁਮ ਜਿਸ ਕਉ ਕਿਰਪਾ ਕਰਹੁਗੇ ਅਰੁ ਮੁਖ ਤੇ ਕਹਹੁਗੇ, ਤਿਨ ਕੀ ਭੀ ਮਨਸਾ ਪਰਮੇਸੁਰ ਪੂਰੀ ਕਰੇਗਾ" । ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਉਨ ਕੇ ਮਨ ਮਹਿ ਜਿ ਕਿਛੁ ਕਲਪਨਾ ਥੀ, ਸੁ ਮਿਟਿ ਗਈ, ਉਨ੍ ਕੋ ਸਾਂਤਿ ਆਇ ਗਈ । ਤਬ ਓਇ ਗੁਰੂ ਬਾਬੇ ਜੀ ਤੇ ਆਗਿਆ ਲੇ ਕਰਿ ਰਮਤੇ[13] ਰਹੇ । ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕ !

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੪੧੧-ਸਲੋਕ ਵਾਰਾਂ ਤੇ ਵਧੀਕ ਮ: ੧ । [2]ਤ੍ਰਿਸ਼ਨਾ ਰੂਪੀ ਅਗਨੀ ਨੂੰ ਬੁਝਾਣਾ ਹੈ ਤਾਂ ਨਾਮ ਜਲ ਲਭੋ । [3]ਸਮੁੰਦਰੀ ਜਲ, ਪ੍ਰੋਥੀ ਵਿਚ "ਜਲਨਿਧਿ ਨਾਹਿ" ਹੈ। [4]ਟੈਕਸ, ਮਸੂਲ । [5]ਮਾਰਨ ਵਾਲਾ, ਨਾਸ਼ ਕਰਨ ਵਾਲਾ ਭਾਵ ਤ੍ਰਿਸਨਾ ਬੁਝਾਣ ਵਾਲਾ। [6]ਹੋਰ ਹੋਰ ਦੀ ਇੱਛਿਆ। [7]ਤਾੜਨਾ, ਦੰਡ । [8]ਭਲੇ, ( ਨੇਕ ) ਕੰਮ । [9]ਛਿਪਾਣਾ । [10]ਸਾਥੀ । [11]ਸੋਝੀ, ਓਹੀ । [12]ਖਜ਼ਾਨਾ । [13]ਅਗੇ ਚਲੇ ਗਏ ।

॥ ਸਲੋਕੁ ॥

ਗੁਰ ਕਿਰਪਾ ਤੇ ਪਾਈਐ, ਹਰਿ ਪਦੁ ਸੂਖਮੁ ਗਿਆਨੁ ॥
ਨਾਨਕ ਦਾਸ ਗੁਰ ਮਿਲਿ ਜਪਹੁ, ਅਪਰੰਪਰੁ ਭਗਵਾਨੁ ॥੧॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ । ਸਤਿ ਨਾਮੁ ਕਰਤਾ ਪੁਰਖੁ ਸਤਿ ਗੁਰੂ ਪਰਸਾਦਿ ॥ ੫੬ ॥ ੨੮੪ ॥
੨੮੪ ॥

---

# ਪਰਮੇਸਰ ਘੱਟ ਘੱਟ ਦੀ ਜਾਨਣਹਾਰ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਪੰਜਾਬ ਕੀ ਧਰਤੀ ਨਗਰਿ ਕਰਤਾਰੁ ਪੁਰਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ ਅਰੁ ਇਕਿ
ਗੋਵਿੰਦ ਲੋਕ ਆਇ ਗਏ ਤਿਨਹੁ ਆਇ ਕਹਿਆ ਜਿ, "ਰਾਮ ਰਾਮ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ
ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਜੁ ਹਮਾਰੇ ਬਡੇ ਭਾਗ ਉਦੇ[1] ਭਏ ਹੈ, ਜਿ ਸਾਧ ਜਨ
ਹਮਾਰੇ ਆਏ ਹੈਂ, ਪਰਮੇਸੁਰ ਜੀ ਕੀਆਂ ਆਜੁ ਬਾਤਾਂ ਹੋਹਿਗੀਆਂ । ਤਬ ਗੁਰੂ ਬਾਬਾ ਨਾਨਕੁ ਜੀ ਬਹੁਤੁ ਆਨੰਦਮਾਨ
ਭਏ ਅਰੋ ਕਹਿਆ ਜਿ, "ਆਈਐ ਜੀ, ਬਲਿਹਾਰ ਕੀਆ ਜੀ, ਹਉ ਉਸੁ ਰਾਜਾ ਰਾਮ ਕੇ ਨਾਮ ਉਪਰ ਤੇ,
ਬੈਸੀਐ ਜੀ" । ਤਬ ਓਇ ਰਾਮ ਰਾਮ ਕਹਿ ਕਰਿ ਅਰੁ ਨਮਸਕਾਰੁ ਕਰਿ ਕਰਿ ਟਿਕਿ ਗਏ । ਤਬ ਗੁਰੂ ਬਾਬੇ
ਨਾਨਕ ਜੀ ਉਨ੍ ਕਉ ਹੇਤੁ[2] ਕਰਿ ਕੈ ਅਰੁ ਪੂਛਿਆ ਜਿ, "ਸਾਧਹੁ ਭਲੇ ਹੋ, ਕਲਿਆਣ ਹੈ ?" ਤਬ ਉਨਹੁ ਸੰਤਹੁ
ਕਹਿਆ ਜਿ, "ਜੀ, ਆਜੁ ਤੇਰੇ ਦਰਸਨਿ ਦੇਖੇ ਆਨੰਦ ਹੈ" । ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ
ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ ਜੀ, ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ । ਤਬ ਗੁਰੂ
ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ, ਜਿ ਕਿਛੁ ਕਹਨਾ ਹੈ, ਸੁ ਕਹੀਐ" । ਤਬ ਗੁਰੂ ਬਾਬੇ ਨਾਨਕ ਜੀ
ਪਾਸਿ ਉਨਹੁ ਬੇਨਤੀ ਕਰੀ ਜਿ, "ਜੀ ਹਮਾਰੀ ਇਹੀ ਬੇਨਤੀ ਹੈ ਜਿ, ਜੀ, ਦੇਖਾ, ਏਹੁ ਜਿ ਸੰਸਾਰੁ ਕਰਮ ਕਰਤਾ ਹੈ ।
ਜਿ ਕੋਈ ਚੋਰੁ ਹੈ, ਕੋਈ ਛਿਨਾਰੁ[3] ਹੈ; ਕੋਈ ਕੂੜਿਆਰੁ ਹੈ: ਕੋਈ ਬਿਸੁਆਸ[4] ਘਾਤੀ ਹੈ; ਕੋਈ ਫਾਹੀਗਰੁ ਹੈ, ਜਿਤਨੇ
ਪਾਪ ਹੈਂ, ਸੁ ਮਾਨੁਖ ਕਰਤੇ ਹੈਂ । ਅਰੁ ਕਰਤੇ ਜਿ ਹੈਂ, ਸੋ ਤੋ ਆਪਿ ਛਪਾਇ ਕਰਿ ਕਰਤੇ ਹੈਂ । ਉਨ ਕੋ ਦੇਖਤਾ ਤੋ ਕੋਈ
ਹੈ ਨਾਹੀ, ਅਰੁ ਓਇ ਆਪਨੇ ਮੁਹਿ ਕਰਿ ਕਰਿ ਭੀ, ਕਿਸੀ ਕੋ ਨਾਹੀ ਕਹਤੇ, ਪਰੁ ਜੀ ਏਹ ਕਿਆ ਕਾਰਨੁ ਹੈ ?
ਜਿ ਉਨ ਕੋ ਸਭ ਕੋਈ ਇਵ ਹੀ ਜਾਨਤਾ ਹੈ, ਜਿ ਏਹੁ ਐਸਾ ਹੈ, ਏਹੁ ਐਸਾ ਹੈ । ਸੁ ਜੀ, ਉਨ ਕੋ ਕਉਨੁ
ਪ੍ਰਗਟਿ ਕਹਿ ਦੇਤਾ ਹੈ ? ਜਿ ਏਹੁ ਚੋਰੁ ਹੈ; ਏਹੁ ਛਿਨਾਰੁ ਹੈ; ਏਹੁ ਐਸਾ ਹੈ, ਏਹੁ ਐਸਾ ਹੈ । ਅਰੁ ਜੀ ਇਕਿ ਜਿ ਸਾਧ
ਹੈਂ, ਸੁ ਓਇ ਭੀ ਕਿਸੀ ਕਉ ਨਾਹੀ ਕਹਤੇ ਜਿ ਹਮ ਸਾਧ ਹੈਂ । ਉਨ ਕੋ ਤੋ ਆਪਨੇ ਮੁਖਿ ਆਪ ਕੋ ਸਾਧੁ ਕਹਤੇ ਲਜਿਆ
ਆਵਤੀ ਹੈ, ਪਰੁ ਜੀ ਉਨ੍ ਕਉ ਭੀ ਸਭੁ ਕੋਈ ਜਾਨਤਾ ਹੈ, ਜਿ ਏਹਿ ਮਹਾ ਸਾਧ ਹੈ । ਅਰੁ ਜਿ ਕੋਈ ਉਨ ਕੋ ਬੁਲਾਵਤਾ

---

[1]ਭਾਗ ਜਾਗੇ । [2]ਪ੍ਰੇਮ, ਪਿਆਰ । [3]ਵਿਭਚਾਰੀ ਇਸਤ੍ਰੀ ਜਾਂ ਮਨੁੱਖ । [4]ਵਿਸਵਾਸ (ਭਰੋਸਾ)
ਕਰਨ ਵਾਲੇ ਨੂੰ ਧੋਖਾ ਦੇਣ ਵਾਲਾ ।

ਹੈ, ਤੇ ਜੁ ਕਿਛੁ ਉਸ ਕਾ ਨਾਮੁ ਹੈ, ਸੁ ਕੋਈ ਪੀਛੇ ਕਰਿ ਕਹਤਾ ਹੈ, ਪਰੁ ਜੁ ਕੋਈ ਉਨ ਕੋ ਬੁਲਾਵੈ, ਸੁ ਏਹੀ ਕਹਿ ਬੁਲਾਵੈ ਜਿ, "ਆਈਐ ਸਾਧ ਜੀ। ਸੁ ਜੀ, ਉਨ੍ਹ ਕੀ ਬਾਤ ਸੰਸਾਰ ਮਹਿ ਕਉਨੁ ਪ੍ਰਗਟਿ ਕਰਿ ਦੇਤਾ ਹੈ, ਜਿ ਏਹਿ ਸਾਧ ਹੈ। ਅਰੁ ਜੀ, ਈਹਾਂ ਤਉ ਜਾਣੇ, ਜਿਉ ਹੈਂ, ਤਿਉ ਹੈ, ਪਰੁ ਜੀ ਊਹਾ ਆਗੇ ਪਰਮੇਸੁਰ ਜੀ ਕੇ ਦੁਆਰਿ ਇਸ ਕੇ ਕਰਮ ਕਉਨ ਹੈ ? ਜੁ ਪ੍ਰਗਟਿ ਕਰਿ ਦੇਤਾ ਹੈ ਜੀ। ਹਮਾਰੇ ਮਨੈ ਮਹਿ ਏਹੁ ਵਡਾ ਵਿਸਵਾਸੁ[1] ਹੈ, ਜਿ ਏਹ ਗੁਹਜ[2] ਬਾਤ ਊਹਾ ਕਉਨੁ ਕਹਿ ਦੇਤਾ ਹੈ। ਗੁਰੂ ਬਾਬਾ ਨਾਨਕ ਜੀ ! ਕਿਰਪਾ ਕਰਿ ਕਰਿ, ਏਹ ਬਾਤ ਜਿਉ ਹੈ, ਤਿਉ ਕਹੀਐ ਜੀ"। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਕਹਿਆ ਜਿ, "ਸਾਬਾਸਿ ਪੁਰਖਾ ! ਤੈਂ ਏਹ ਭਲੀ ਬਾਤ ਪੂਛੀ। ਤਬ ਉਨ ਕੇ ਪ੍ਰਸੰਗਿ ਕਰਿ ਕਰਿ, ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਜਿਨਿ[3] ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥
ਕਿਸ ਨੋ ਕਹੀਐ ਨਾਨਕਾ ਜਾਂ[4] ਘਰਿ ਵਰਤੈ ਸਭੁ ਕੋਇ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ਰਾਮ ਜੀ ਕੇ ਪਿਆਰਿਅਹੁ। ਚੋਰ ਭੀ ਅਰੁ ਸਾਧ ਭੀ, ਉਸ ਹੀ ਕੇ ਭੇਜੇ ਇਸੁ ਸੰਸਾਰ ਮਹਿ ਆਵਤੇ ਹੈਂ। ਸੁ ਕਿਸ ਕੀ ਨਿਆਈ ਆਵਤੇ ਹੈਂ ? ਜਿਉ ਉਮਰਾਵਾਂ ਤੇ ਕਰੋੜੀਆਂ, ਸਿਕਦਾਰੁਹੁ[5] ਦੇ ਦਾਰ, ਕਾਰਕੁਨੁ[6] ਪੋਤੇਦਾਰੁ[7], ਅਮੀਨੁ[8], ਵਿਦਾ ਹੋਤੇ ਹੈਂ, ਪਰਗਨੇ ਕਉ ਜਾਤੇ ਹੈਂ, ਸੁ ਜੇਹੀ ਜੇਹੀ ਉਨ ਕਉ ਖਿਜਮਤ ਸਾਹਿਬ ਫੁਰਮਾਈ ਥੀ, ਸੁ ਉਨੋ ਆਇ, ਉਸੁ ਪਰਗਨੇ ਮਹਿ ਅਮਲੁ ਕੀਆ। ਸਿਕਦਾਰ ਦੀਵਾਨ ਬਾਨੇ[9] ਚਉਤਰੇ[10] ਸਾਹਿਬੁ ਹੋਇ ਕੈ ਆਇ ਬੈਠਾ। ਓਨਿ ਅਪਨਾ ਹੁਕਮੁ ਚਲਾਇਆ ਅਰੁ ਕਾਰਕੁਨ ਕਾਗਦੁ ਦਫਤਰੁ ਲਿਖਿਆ; ਅਰੁ ਪੋਤੇਦਾਰ ਪੋਤਾ[11] ਲੀਆ; ਅਮੀਨ ਅਮੀਨੀ ਕੀਤੀ। ਸੁ ਜਦਿ ਓਸੁ ਪਰਗਨੇ ਤੇ ਸਾਹਿਬ ਉਨ ਕੋ ਤਾਗੀਰ[12] ਕੀਆ ਅਰੁ ਹਜੂਰਿ ਬੁਲਾਏ, ਤਬ ਆਪਨੇ ਕੀਏ ਅਮਲ ਕਾ ਕਾਗਦੁ ਆਪੇ ਹੀ ਲਿਖਿ ਕਰਿ ਆਨਿ ਸਾਹਿਬ ਕੇ ਆਗੇ ਰਾਖਿਆ। ਸਾਹਿਬ ਓਹ ਉਨ੍ਹਾ ਕਾ ਦਫਤਰੁ[13] ਲੇ ਕਰਿ ਅਪਨੇ ਮੁਸਤੌਫੀ[14] ਕੋ ਦੀਆ, ਜਿ ਹਾਂ ਇਨ੍ਹ ਕਾ ਕਾਗਦੁ ਦੇਖਹੁ ਅਰੁ ਇਨ੍ਹ ਕਾ ਹਿਸਾਬੁ ਸਮਝਹੁ। ਜੇ ਇਨ ਮਹਿ ਕਿਛੁ ਬਾਕੀ ਹਮਾਰੀ ਰਹੀ ਹੈ, ਤੇ ਲੇਹੁ ਅਰੁ ਜੇ ਪਾਕ ਸਾਫ ਹੈ, ਤੇ ਇਨ੍ਹ ਕੋ ਅਉਰੁ ਆਗੇ ਪਰਗਨਾ ਦੇਹੁ। ਹਕੁ ਕਰਨਾ, ਨਾਹਕੁ ਨਾਹੀ ਕਰਨਾ। ਤਬ ਉਨਿ ਮੁਸਤੋਫੀ ਉਨ੍ਹਾ ਹੀ ਕੇ ਲਿਖੇ ਕਾਗਦ ਊਪਰਿ ਹਿਸਾਬੁ ਕੀਆ। ਤਬ ਜੋ ਪਾਕ ਸਾਫ ਰਹੇ ਥੇ, ਮਹੀਨਾ, ਜਿ ਸਾਹਿਬ ਫੁਰਮਾਇਆ ਥਾ, ਸੁ ਲੀਆ ਥਾ। ਅਰੁ ਅਉਰ ਉਨ ਤੇ ਬਿਦਿਆਨਤ[15] ਕਿਛੁ ਨ ਥੀ ਹੋਈ, ਤਿਨ੍ਹ ਊਪਰਿ ਸਾਹਿਬੁ ਖੁਸੀ ਭੇਆ ਅਰੁ ਆਗੇ ਅਉਰ ਖਿਜਮਤ ਫੁਰਮਾਈ। ਅਰੁ ਜਿਨਹੁ ਮਹੀਨੇ[16] ਭੀ ਲੀਏ ਅਰੁ ਬੇਦਿਆਨਤੀ, ਗੈਰ ਹੁਕਮੀ, ਭੀ ਕਰੀ ਥੀ ਤੇ ਬੰਦੀਖਾਨੇ[17] ਦੀਏ ਅਰੁ ਮਾਰੀਅਣੇ ਲਾਗੇ। ਸੁ ਭਾਈ ਰਾਮ ਲੋਕਹੁ ! ਏਹ ਤੇ ਸੰਸਾਰ ਪਰਕਿਰਤਿ ਕੀ ਬਾਤ ਹੈ। ਅਰੁ ਪਰਮੇਸੁਰ ਕੇ ਦੁਆਰੇ ਭੀ ਏਵ ਹੀ ਹੈ। ਜਿਨਹੁ ਸਾਧ ਕਰਮ ਕੀਏ ਤੇ ਸਾਹਿਬ ਕੇ ਦਰਿ ਨਿਵਾਜੇ। ਜਿਨਹੁ ਇਸਿ ਸੰਸਾਰ ਮਹਿ ਆਇ ਕਰਿ ਅਰੁ ਸਾਹਿਬ ਕਾ ਜਿਉ ਫੁਰਮਾਇਆ ਥਾ, ਉਤੀ ਰਾਹਿ ਚਲੇ, ਤਉ ਓਇ ਦਰਗਹਿ ਮਹਿ ਸਾਹਿਬ ਨਿਵਾਜੇ। ਅਰੁ

---

[1]ਭਰਮ। [2]ਗੁਪਤ, ਪੋਸ਼ੀਦਾ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੧੦੯੩, ਮਾਰੂ ਵਾਰ ਮ: ੧। [4]ਜਦ ਸਭ ਕੁਝ ਅੰਦਰ ਹੀ ਹੈ। ਇਸ (ਦੂਜੀ) ਤੁਕ ਨੂੰ ਪੋਥੀ ਵਿਚ ਇਉਂ ਲਿਖਿਆ ਹੈ। "ਕਿਸ ਨੂੰ ਕਹੀਐ ਨਾਨਕਾ ਜਾ ਘਰਿ ਘਰਿ ਵਰਤੈ ਸੋਇ"। [5]ਰਾਜਾ, ਸਰਦਾਰ। [6]ਕਾਰਿੰਦਾ, ਪ੍ਰਬੰਧ ਕਰਤਾ। [7]ਖ਼ਜ਼ਾਨਚੀ। [8]ਖੇਤ ਦੀ ਮਿਣਤੀ ਅਤੇ ਖੇਤ ਵਿਚ ਅੰਨ ਦੀ ਜਾਂਚ ਕਰਨ ਵਾਲਾ। [9]ਬਾਣਾ, ਲਿਬਾਸ, [10]ਚਬੂਤਰਾ। [11]ਖਜ਼ਾਨਾ। [12]ਬਾਰ ਬਾਰ ਦ੍ਰਿੜ ਕਰਾਉਣ ਦਾ ਭਾਵ। [13]ਲੇਖਾ। [14]ਹਿਸਾਬ ਦਾ ਪੜਤਾਲੀਆ। [15]ਬੇਈਮਾਨੀ। [16]ਤਨਖਾਹ। [17]ਜੇਲ੍ਹਖਾਨੇ ਵਿਚ, ਕੈਦ ਕੀਤੇ।

ਜਿਨਹੁ ਸੰਸਾਰ ਮਹਿ ਆਇ ਕਰਿ ਸਾਹਿਬ ਕਾ ਫੁਰਮਾਇਆ ਨ ਕੀਆ, ਮਨ ਕੇ ਭਾਣੇ ਰਾਹਿ ਚਲੇ, ਸੁ ਦਰਗਹ ਮਹਿ ਤਿਨ੍ ਕੋ ਸਜਾਇ ਦੇ ਕਰਿ, ਜੂਨੀ ਮਹਿ ਡਾਲਿ ਦੀਏ। ਅਰੁ ਤੁਮ ਜਿ ਏਹ ਕਹਤੇ ਹੋ, ਜਿ ਈਹਾਂ ਕੀ ਕਰਤੂਤਿ ਊਹਾਂ ਕਉਣੁ ਕਹਿ ਦੇਤਾ ਹੈ, ਸੁ ਭਾਈ! ਜੈਸੇ ਓਇ ਸੰਸਾਰੀ ਸਿਕਦਾਰ, ਕਾਰਕੁਨ, ਅਮੀਨ, ਕਾਗਦੁ ਹਿਸਾਬ ਕਾ ਆਪੇ ਲਿਖਿ ਕਰਿ ਆਨਿ ਦੀਆ ਤਿਉ ਹੀ ਏਹੁ ਜੀਉ ਜਿ ਕਿਛੁ ਈਹਾ ਆਇ ਕਰਿ ਕਰਮ ਬੁਰੇ ਭਲੇ ਕਮਾਵਤਾ ਹੈ, ਸੁ ਈਹਾਂ ਘਰ ਘਰ ਮਾਹਿ, ਅਰ ਜੀਅ ਜੀਅ ਕੇ ਘਟ[1] ਘਟ ਮਾਹਿ ਸੰਗਿ ਹੀ ਦੇਖਤਾ ਹੈ। ਏਹੁ ਛਪਾਵੈ ਤੋ ਤਬ, ਜੇ ਓਹੁ ਕਹੀਂ ਦੂਰਿ ਹੋਇ। ਤਿਸ[2] ਤੇ, ਓਹੀ ਕਰਮ ਕਮਾਏ, ਜੁ ਸ੍ਰੀ ਠਾਕੁਰ ਜੀ ਸੰਗ ਸਾਥਿ ਦੇਖਤਾ ਹੈ, ਸੋ ਊਹੀ ਜਾਇ ਕਰਿ ਸਭ ਅਪਨੇ ਹੀ ਮੁਹਿ ਮਾਨਤਾ ਹੈ। ਤਿਸ ਤੇ ਭਾਈ ਸਾਧਹੁ! ਏਹੁ ਖੇਲੁ ਸਭੁ ਉਸ ਹੀ ਕਾ ਹੈ। ਸਭਨੀ ਠਉਰੀ[3] ਆਪੇ ਹੀ ਰਮਿ[4] ਰਹਿਆ ਹੈ। ਆਪੇ ਹੀ ਕਰਮ ਭੀ ਕਰਾਵਤਾ ਹੈ ਅਰੁ ਆਪੇ ਸਭਸ ਕੇ ਸੰਗਿ ਲਾਗਾ ਦੇਖਤਾ ਭੀ ਹੈ। ਬਹੁੜਿ ਆਗੇ ਲੇਖਾ ਲੇਨਹਾਰਾ ਭੀ ਆਪੇ ਹੋਤਾ ਹੈ। ਬਖਸਤਾ ਭੀ ਆਪੇ ਹੈ; ਮਾਰਤਾ ਭੀ ਆਪੇ ਹੈ। ਭਾਈ ਜੀ! ਕਹੀ ਤੋ ਤਬ, ਜੇ ਕੋਈ ਦੂਸਰਾ ਹੋਇ। ਸਾਧਹੁ ਜੀ! ਏਹ ਕਥਾ ਸਾਹਿਬ ਕੀ, ਓਹੁ ਸਾਹਿਬੁ ਹੀ ਜਾਨੈ, ਪਰੁ ਗੁਰੂ ਕੇ ਗਿਆਨਿ ਕਰਿ ਕਰਿ ਇਉ ਸਮਝੀ ਜਾਤੀ ਹੈ"। ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਨਾਨਕ ਪੰਥੀ ਹੂਏ; ਗੁਰੂ ਗੁਰੂ ਲਾਗੇ ਜਪਨੇ। ਬੋਲਹੁ ਵਾਹਗੁਰੂ ਬਾਬਾ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ ਜੀ।

॥ ਸਲੋਕੁ ॥

ਜੀਆ ਅੰਤਰਿ ਪ੍ਰੀਉ[5] ਬਸੈ, ਜਾਨੈ ਸਭ ਕਰਤੂਤਿ ॥
ਨਾਨਕ ਦਾਸ ਇਉ ਬੂਝਿਆ; ਸਭ ਰਾਖੀ ਅਪਨੇ ਸੂਤਿ[6] ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਸਤਿ; ਗੁਰੂ ਗੁਰੂ ਗੁਰੂ ਗੁਰੂ ਸਤਿ। ਸਤਿ ਨਾਮੁ ਕਰਤਾਪੁਰਖੁ ਸਤਿਗੁਰੂ ਪਰਸਾਦਿ ॥ ੫੭ ॥ ੨੯੫ ॥ ੨੯੫ ॥

---

# ਪਰਮਾਤਮਾ ਦੀ ਮਿਹਰ ਦੀ ਵਿਸ਼ੇਸ਼ਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਏਕ ਦਿਨਿ ਗੁਰੂ ਬਾਬਾ ਨਾਨਕ ਜੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨ੍ਹੁ ਆਇ ਕਰਿ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ; ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ। ਕਰਨ ਕਾਰਨ ਸਮਰਥੁ ਰਾਜਾ ਰਾਮੁ! ਆਈਐ ਜੀ, ਬੈਸੀਐ ਜੀ। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਡੰਡਉਤ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਗੋਵਿੰਦ ਲੋਕਹੁ ਜੀ, ਕਲਿਆਣ ਹੈ?" ਕਹੈ, "ਜੀ, ਆਜੁ ਤੇਰੇ ਦਰਸਨਿ ਦੇਖਿਐ ਕਲਿਆਣ ਹੈ। ਆਜੁ ਭਲੇ ਹੈ ਜੀ"। ਤਬ ਘੜੀ ਏਕ ਸਸਤਾਇ ਕਰਿ ਉਨ੍ਹੁ ਗੋਵਿੰਦ ਲੋਕਹੁ ਬੇਨਤੀ ਕਰੀ, ਕਹਿਆ ਜਿ, "ਗੁਰੂ ਬਾਬਾ ਨਾਨਕ

---

[1]ਹਰ ਇਕ ਦੇ ਅੰਦਰ। [2]ਇਸ ਕਰਕੇ। [3]ਸਭ ਥਾਵਾਂ ਵਿਚ। [4]ਰਵਿ ਰਿਹਾ ਹੈ, ਵਸ ਰਿਹਾ ਹੈ। [5]ਪਤੀ, ਪਰਮਾਤਮਾ। [6]ਪ੍ਰਬੰਧ।

ਜੀ ! ਏਕ ਹਮਾਰੀ ਬੇਨਤੀ ਹੈ ਜੀ, ਜੋ ਆਗਿਆ ਹੋਇ ਤਉ ਕਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ. ਜਿ ਕਿਛੁ ਤੁਮਾਰੇ ਮਨ ਮਹਿ ਹੈ, ਸੁ ਕਹੀਐ" । ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਹੀ ਬੇਨਤੀ ਹੈ ਜਿ, "ਦਿਖਾ ਜੀ, ਪਰਮੇਸੁਰ ਕੀ ਪੈਦਾਇਸਿ ਸਭੁ ਚਉਰਾਸੀਹ ਲਖ ਜੀਆ ਕੀ ਜੂਨਿ, ਚਹੁ ਖਾਣੀ ਮਾਹਿ । ਸੁ ਸਾਧਹੁ ਕੇ ਲੇਖੇ ਇਉ ਹੈ, ਜਿ ਸਭਨੋ ਘਟੋ[1] ਮਹਿ ਰਾਮੁ ਹੈ, ਸਭ ਪੈਦਾਇਸਿ ਭਲੀ ਹੈ, ਪਰੁ ਜੀ ਸਭਨਾ ਜੀਆਂ ਮਹਿ ਭਲਾ ਕਵਣੁ ਜੀਉ ਤੁਮ ਕਉ ਨਜਰਿ ਆਵਤਾ ਹੈ ? ਗੁਰੂ ਜੀ ! ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਹਉ[2] ਬਲਿਹਾਰੀ ਤਿਨ ਕਉ ਸਿਫਤਿ ਜਿਨ੍ਹਾ ਦੈ ਵਾਤਿ[3] ॥
ਸਭਿ[4] ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਹੁ ਜੀ ਭਾਈ ਗੋਵਿੰਦ ਜੀ ਕੇ ਲੋਕਹੁ ! ਏਹ ਜਿ ਪੈਦਾਇਸ ਹੈ, ਸੁ ਸਭ ਉਸ ਹੀ ਕੀ ਹੈ, ਜਿਨਿ ਸਾਹਿਬ ਏਹ ਪੈਦਾ ਕੀਤੀ ਹੈ । ਸਾਹਿਬੁ ਸਭਨਾ ਕਾ ਓਹੋ ਹੀ ਹੈ ਜੀ । ਅਰੁ ਜੀ, ਜਿ ਕੋਈ ਜੀਉ ਉਸਿ ਪੈਦਾ ਕੀਆ ਹੈ, ਤਿਸੁ ਸਭਸ ਹੀ ਮਾਹਿ ਆਪਿ ਪਰਮੇਸੁਰੁ ਰਮਿ ਰਹਿਆ ਹੈ, ਖਾਲੀ ਜੀਉ ਕੋਈ ਨਾਹੀ । ਅਰੁ ਜੀ, ਚਉਰਾਸੀਹ ਲਖ ਜੀਆਂ ਕੀ ਜੂਨਿ ਜਿ ਹੈ, ਤਿਨਾ ਮਾਹਿ ਏਹੁ ਜਿ ਮਾਨੁਖ ਜਨਮੁ ਹੈ, ਉਤਮੁ ਜਨਮੁ ਹੈ । ਅਰੁ ਜੀ, ਤਿਨ੍ਹਾ ਜੀਆ ਮਹਿ ਇਕ ਖਤ੍ਰੀ ਹੈ; ਇਕਿ ਬ੍ਰਹਮਣ ਹੈ; ਇਕ ਵੈਸ ਹੈ, ਇਕ ਸੂਦ੍ਰ ਹੈ । ਤਿਨ੍ਹਾ ਮਹਿ ਭੀ ਇਕਿ ਉਤਮ ਹੈ, ਇਕਿ ਨੀਚ ਹੈ. ਇਕਿ ਸਾਹ ਹੈ ਇਕਿ ਪਾਤਿਸਾਹ ਹੈ । ਇਕਿ ਰਾਜੇ ਹੈ; ਇਕਿ ਰਾਣੇ ਹੈ; ਇਕਿ ਠਾਕੁਰ ਹੈ; ਇਕਿ ਗਰੀਬ ਮਸਕੀਨ ਹੈ । ਇਕਿ ਚਉਧਰੀ ਹੈ; ਇਕਿ ਮੁਕਦਮ[5] ਹੈ; ਇਕ ਰਯਤਿ ਹੈ; ਇਕਿ ਸਿਦਾਰ ਹੈ । ਇਕਿ ਹੁਦੇਦਾਰ ਕਾਰਕੁਨ ਹੈਂ, ਇਕਿ ਉਮਰਾਉ[6] ਹੈ; ਇਕਿ ਪਿਆਦੇ ਹੈਂ; ਇਕਿ ਗੁਲਾਮ ਹੈਂ । ਇਕਿ ਸਾਊ[7] ਹੈਂ; ਇਕਿ ਗਨੀਆਉ[8] ਹੈ; ਇਕਿ ਮਾਤੇ ਫਕੀਰ ਹੈ; ਅਰੁ ਇਕ ਸਕਤੇ[9] ਜੋਰੁ ਪਹੁਚਾਵਣਹਾਰੇ ਹੈਂ । ਇਕਿ ਗ੍ਰਿਹਸਤੀ ਹੈਂ; ਇਕਿ ਉਦਾਸੀ ਹੈਂ; ਇਕਿ ਜੋਗੀ ਹੈ; ਇਕਿ ਸੰਨਿਆਸੀ ਹੈਂ । ਇਕਿ ਤਪੇ, ਇਕਿ ਬ੍ਰਹਮਚਾਰੀ ਹੈਂ; ਇਕਿ ਬੈਸਨੋ ਅਪਰਸ ਹੈ, ਅਰੁ ਇਕ ਭਗਵਾਨ[10] ਸਚੇ ਹੈਂ, ਅਰੁ ਇਕਿ ਭੇਖਧਾਰੀ ਹੈਂ । ਇਕ ਹਿੰਦੂ ਹੈਂ, ਇਕਿ ਮੁਸਲਮਾਨ ਹੈਂ, ਪਰੁ ਦਿਖਾ ਜੀ, ਇਨ੍ਹਾ ਸਭਨਾ ਮਹਿ ਭਲੇ. ਸਿ ਕਉਣੁ ਭਲੇ ? ਪਰੁ ਭਾਈ ਜੀ ! ਇਨਾਂ ਸਭਨਾ ਹੀ ਬੀਚ ਤੇ ਭਲਾ, ਮੇਰੇ ਮਨਿ ਓਹੀ ਆਵਤਾ ਹੈ, ਜਿਸ ਕੇ ਮੁਖਿ ਸਿਫਤਿ ਸਾਹਿਬ ਜੀ ਕੀ ਹੈ । ਹੰਉ ਉਨ੍ਹਾ ਵਿਟਹੁ[11] ਬਲਿਹਾਰ, ਬਲਿਹਾਰ ਜਾਉ । ਉਨ੍ਹ ਕੇ ਮੁਖ ਉਪਰਹੁ ਹੰਉ ਸਦਾ ਸਦਾ ਕੁਰਬਾਨੁ, ਕੁਰਬਾਨੁ ਜਾਉ, ਜਿਨ੍ਹੀ ਮੁਖੀਂ ਸਿਫਤਿ ਸਾਹਿਬ ਕੀ ਹੈ, ਦਿਨੁ ਰਾਤਿ ਹੋਤੀ ਹੈ । ਭਾਈ ਜੀ ! ਮੇਰੇ ਮਨਿ ਸਭਨਾ ਤੇ ਭਲੇ ਓਹੀ ਹੈਂ, ਓਹੀ ਸਿਆਣੇ ਹੈਂ; ਅਰੁ ਓਹੀ ਸੋਹਣੇ, ਸੁੰਦਰ, ਸੁਘੜ, ਸਰੂਪ ਹੈਂ । ਅਰੁ ਸਭਨਾ ਤੇ ਉਤਮ ਭੀ ਓਹੀ ਹੈਨਿ; ਅਰੁ ਨਿਰਮਲਾ ਤੇ ਨਿਰਮਲੇ ਭੀ ਓਹੀ ਪਰਮੇਸੁਰ ਕੇ ਭਗਤਿ ਹੈਨਿ । ਅਰੁ ਓਹੀ ਪਰਮੇਸੁਰ ਕਾ ਰੂਪੁ ਹੈਂ, ਜਿ ਸਿਫਤਿ ਸਾਹਿਬ ਕੀ ਕਰਤੇ ਹੈਨਿ । ਅਰੁ ਭਾਈ ਜੀ ! ਸਾਹਿਬ ਕੀ ਮਿਹਰ ਭੀ ਉਨਾ ਹੀ ਊਪਰਿ ਹੈ, ਜਿ ਸਾਹਿਬ ਕੀ ਸਿਫਤਿ ਕਰਤੇ ਹੈਂ । ਓਇ ਸਾਹਿਬ ਕੇ ਮਹਲੀ[12] ਹੈਂ ਅਰੁ ਜੀ ਓਇ ਸਦਾ ਸਰਬਦਾ ਸ੍ਰੀ ਠਾਕੁਰ ਜੀ ਕੇ ਸੰਗਿ ਰਹਤੇ ਹੈਂ: ਅਰੁ

---

[1]ਹਰ ਇਕ ਜੀਵ ਦੇ ਅੰਦਰ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ -੭੯੦ ਵਾਰ ਸੂਹੀ ਮ: ੧ । [3]ਮੂੰਹ ਵਿਚ । [4]ਪੋਥੀ ਵਿਚ ਇਹ ਤੁਕ ਇਉਂ ਲਿਖੀ ਹੈ, "ਸਭਿ ਰਾਤੀ ਸੋਹਾਗਣੀ ਇਕ ਮੰਞੁ ਡੋਹਾਗਣਿ ਰਾਤਿ" । [5]ਮੁਖੀਆ । [6]ਰਾਜ ਦਾ ਪ੍ਰਬੰਧ ਕਰਨ ਵਾਲੇ ਵਜ਼ੀਰ, ਆਦਲਤੀ ਆਦਿ । [7]ਨੇਕ, ਭਲਾ । [8]ਧਨੀ, ਅਮੀਰ । [9]ਜ਼ੋਰ ਵਾਲੇ, ਬਲੀ । [10]ਇਕ ਤਰ੍ਹਾ ਭੇਖਧਾਰੀਆਂ ਦਾ ਹੀ ਨਾਉ ਹੈ ਭਾਵ ਪ੍ਰਭਤਾ ਵਾਲੇ । [11]ਤੋਂ । [12]ਮਹਿਲ ਵਿਚ ਰਹਿਣ ਵਾਲੇ, ਨਿਕਟ ਵਰਤੀ ।

ਸ੍ਰੀ ਠਾਕੁਰੁ ਜੀ ਉਨ੍ ਕੇ ਸੰਗਿ ਰਹਤਾ ਹੈ। ਪਰੁ ਜੀਉ, ਉਨ ਹੀ ਕਾ ਸਦਕਾ ਅਰੁ ਉਨ੍ ਕੇ ਪ੍ਰਸਾਦਿ, ਜੇ ਓਇ ਦਇਆ ਕਰਹਿ ਤਾਂ ਇਕੁ ਦਿਨੁ, ਇਕ ਰਾਤਿ, ਇਕ ਘੜੀ, ਇਕੁ ਚਸਾ, ਇਕੁ ਪਲ ਭਰਿ ਭੀ, ਜੇ ਪਰਮੇਸੁਰੁ ਮੁਝ ਕਉ ਮਿਹਰ ਕਰਿ ਕੈ ਇਕ ਬੇਰ ਦਰਸਨੁ ਦੇਇ, ਤਉ ਮੈ ਨਿਹਾਲੁ ਹੋਵਉ ਜੀ। ਮੇਰੀ ਏਹ ਆਸਾ ਹੈ, ਜੇ ਸਾਹਿਬੁ ਪੂਰੇ। ਭਾਈ ਜੀ ਏਹ ਕਥਾ ਏਵ ਹੈ। ਜਿਸ ਕਉ ਆਪਿ ਸਾਹਿਬੁ ਦਇਆਲੁ ਹੋਇ ਕੈ ਦੇਵੈ ਸੋਈ ਪਾਵੈ। ਸਿਆਣਪ, ਸੰਜਮਿ ਕਿਤੇ ਨਾਹੀ ਏਹ ਵਸਤੁ ਪਾਈਦੀ; ਅਰੁ ਮਾਲਿ ਦਰਬਿ ਖਰਚੇ ਭੀ ਨਾਹੀ ਪਾਈਦੀ; ਚਾਕਰੀ ਨੌਕਰੀ ਕੀਤੇਂ ਭੀ ਏਹ ਨਾਹੀ ਆਂਵਦੀ। ਅਰੁ ਉਦਾਸੀ ਹੋਇਆਂ ਭੀ, ਏਹ ਸਿਫਤਿ ਸਾਹਿਬ ਕੀ ਹਥਿ ਨਾਹੀ ਆਵਦੀ; ਅਰੁ ਗ੍ਰਹਸਤ ਬੈਰਾਗੀ ਹੋਇਆਂ ਭੀ ਹਥਿ ਨਾਹੀ ਆਂਵਦੀ। ਭਾਈ ਜੀ ! ਏਹ ਵਿਧਿ[1] ਸਾਹ ਪਾਤਿਸਾਹ ਵਸਿ ਕਿਸੀ ਕੇ ਨਾਹੀ। ਜੋਰਿ ਸਿਆਣਪ, ਹਠਿ ਨਿਗ੍ਰਹ[2] ਕੀਤੇ, ਏਹ ਜਿ ਸਿਫਤਿ ਸਾਹਿਬ ਕੀ ਹੈ, ਸੁ ਭੀ ਹਥਿ ਨਾਹੀ ਆਵਦੀ। ਹੋਰ ਜੋ ਵਸਤੂ ਪਰਮੇਸੁਰ ਅਪਣੀ ਪੈਦਾਇਸਿ ਕੀਆਂ ਰਚੀਆਂ ਹੈਂ, ਸੁ ਤਿਨ੍ਹਾ ਸਭਨਾ ਕਾ ਲੈਣੇ ਕਾ ਉਪਾਉ ਹੈ, ਪਰੁ ਏਹਿ ਜਿ ਸਿਫਤਿ ਉਸਿ ਸਚੇ ਸਾਹਿਬ ਕੀ ਹੈ ਸੁ ਤਿਸ ਕਾ ਉਪਾਉ ਕੋਈ ਨਾਹੀ। ਇਸ ਕਾ ਉਪਾਉ ਏਹੀ ਏਕੁ ਹੀ ਹੈ, ਜਿ ਜਦਿ ਓਹੁ ਸਾਹਿਬੁ ਆਪਿ ਹੀ ਦਇਆ ਕਰੇ, ਤਬ ਆਪਣੀ ਸਿਫਤਿ ਦੇਵੈ। ਭਾਈ ਰਾਮ ਕੇ ਲੋਕਹੁ। ਭਗਤਿ ਸ੍ਰੀ ਠਾਕੁਰ ਜੀ ਕੀ ਠਾਕੁਰ ਹੀ ਕੀ ਕਰਾਈ ਹੋਤੀ ਹੈ; ਅਰੁ ਤਪੁ ਜਪੁ ਭੀ ਠਾਕੁਰ ਜੀ ਕਾ ਕਰਾਇਆ ਹੋਤਾ ਹੈ। ਦਾਨੁ, ਪੁਨੁ, ਵਰਤ ਨੇਮੁ, ਸੰਜਮੁ, ਪੂਜਾ ਅਰਚਾ, ਇਸਨਾਨ, ਹੋਮ, ਜਗ, ਸਭ ਉਸ ਹੀ ਕੇ ਕਰਾਏ ਹੋਤੇ ਹੈਂ। ਅਰੁ ਅਉਰੁ ਜਿ ਕਿਤਨੀਆ ਕੁ ਵਸਤੂ ਹੈਂ, ਜਿ ਹਠਿ ਨਿਗ੍ਰਹ ਕੀਤੇ ਆਵਤੀਆਂ ਹੈਂ, ਐਪਰੁ ਏਹ ਦੋਇ ਬਾਤਾਂ ਇਕੁ ਸਿਫਤਿ ਸਾਹਿਬ ਕੀ, ਅਰੁ ਇਕੁ ਰਾਗੁ ਗਾਵਣਾ, ਏਹਿ ਦੋਨੋ ਅਜਗੈਬ[3] ਹੀ ਉਸ ਸਾਹਿਬ ਕੇ ਹੁਕਮ ਸਾਥਿ ਆਵਤੀਆਂ ਹੈਂ। ਜਿਸ ਕਉ ਸਾਹਿਬੁ ਆਪਿ ਮਿਹਰ ਕਰਿ ਦੇਵੈ, ਸੋਈ ਪਾਵੈ। ਭਾਈ ਰਾਮ ਜਨਾ ਜੀ ! ਏਹ ਕਥਾ ਏਵ ਹੈ। ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਚਰਣੀ ਲਾਗੇ। ਗੁਰੂ ਬਾਬੇ ਜੀ ਕੇ ਸਿਖ ਭਏ। ਨਾਨਕ ਪੰਥੀ ਹੂਏ; ਗੁਰੂ ਗੁਰੂ ਲਾਗੇ ਜਪਣੇ, ਜਿ ਧੰਨੁ ਗੁਰੂ ਬਾਬਾ ਨਾਨਕੁ, ਵਾਹਗੁਰੂ ਬਾਬਾ ਨਾਨਕੁ, ਸਤਿਗੁਰੂ ਪੂਰਨੁ ਪੁਰਖੁ, ਬਾਬਾ ਨਾਨਕੁ ਸਚਾ ਸਾਹਿਬੁ।



॥ ਸਲੋਕੁ ॥

ਸਿਫਤਿ ਸਾਹਿਬ ਕੀ ਜੋ ਕਰਹਿ ਤਿਨ ਹੀ ਕਉ ਸੁਖੁ ਹੋਇ ॥
ਸੁਖਦਾਤਾ ਪ੍ਰਭੁ ਏਕੁ ਹੈ, ਦਾਸ ਨਾਨਕ ਅਵਰੁ ਨ ਕੋਇ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿਗੁਰੂ, ਗੁਰੂ ਸਤਿ, ਸਤਿਗੁਰੂ, ਗੁਰੂ ਗੁਰੂ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੮ ॥ ੨੯੬ ॥ ੨੯੬ ॥

---

# ਦੇਹ ਬਿਨਸਨਹਾਰ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਧਰਮਸਾਲਾ ਮਾਹਿ ਬੈਠਾ ਥਾ ਅਰੁ ਏਕੁ ਗੁਰੂ ਬਾਬੇ ਜੀ ਕਾ ਪੁਰਾਤਨ ਮੇਲੀ ਥਾ, ਸੁ ਆਇ ਗਇਆ। ਗੁਰੂ ਬਾਬੇ ਜੀ ਕੀ ਪੈਰੀ ਪੈਆ। ਗੁਰੂ ਬਾਬੇ ਉਸ ਕਉ ਕਹਿਆ, "ਆਉ ਪੁਰਖਾ ! ਭਲਾ ਹੈਂ ?" ਕਹੈ, "ਜੀ, ਆਜੁ ਭਲਾ ਹਾਂ, ਤੇਰੇ ਦਰਸਨਿ ਦੇਖਿਐ।" ਤਬ ਗੁਰੂ

---

[1] ਰੀਤ, ਢੰਗ। [2] ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕ ਕੇ ਰਖਣਾ। [3] ਧੁਰੋਂ, ਦਰਗਾਹ ਵਲੋਂ।

ਬਾਬੇ ਉਸ ਕਉ ਬਹੁਤ ਪ੍ਰੀਤਿ ਭਾਉ ਕਰਿ ਕਰਿ, ਆਪਣੇ ਪਾਸਿ ਬੈਠਾਇਆ। ਤਬ ਗੁਰੂ ਬਾਬਾ ਉਸੁ ਸਾਥਿ ਲਾਗਾ, ਓਇ ਪਿਛਲੀਆਂ ਪੁਰਾਤਨ ਬਾਤਾਂ ਕਹਣੈ। ਤਬ ਜਿਉ ਜਿਉ ਪਿਛਲੀਆਂ ਪੁਰਾਤਨ ਬਾਤਾਂ ਗੁਰੂ ਬਾਬਾ ਓਸ ਬਾਵਹੁ ਪੂਛੈ, ਤਿਉ ਤਿਉ ਓਹੁ ਅਗਿਅਹੁ ਗਲਾਂ ਕਰਦਾ ਜਾਇ, ਖਬਰੀ ਦੇਦਾ ਜਾਇ। ਤਬ ਗੁਰੂ ਬਾਬੇ ਨਾਨਕ ਜੀ, ਓਸ ਨੋ ਦਿਨ ਚਾਰਿ ਪੰਜਿ ਰਖਿਆ, ਫਿਰਿ ਵਿਦਾ ਕੀਤਾ, ਓਹੁ ਆਪਣੇ ਘਰਿ ਆਇਆ। ਤਬ ਜਦਿ ਓਹੁ ਘਰਿ ਗੈਆ, ਤਾਂ ਓਸਨੋ ਫਿਰਿ ਸੁਫਨੰਤਰੁ[1] ਆਇਆ। ਤਬ ਸਵੇਰ ਹੋਈ, ਕੋੜਮਾ[2] ਸਭੋ ਸਦਾਇਆ ਇਕਠਾ ਕਰਿ ਕਰਿ, ਅਰੁ ਕਹਿਆ ਜਿ, "ਬਚਾ ਹੁਣਿ ਹਉ ਚਲਦਾ ਹਾਂ। ਗੁਰੂ ਬਾਬਾ ਨਾਨਕੁ ਜਿ ਹੈ, ਸੁ ਪਰਮੇਸੁਰ ਦਾ ਰੂਪੁ ਹੈ। ਜਿ ਕੋਈ ਗੁਰੂ ਬਾਬੇ ਨਾਨਕ ਜੀ ਕਾ ਨਾਮੁ ਲਏਗਾ, ਮੁਕਤਿ ਹੋਵੈਗਾ। ਬਚਾ ਤੁਸਾਂ ਭਿ ਗੁਰੂ ਗੁਰੂ ਜਪਣਾ"। ਏਹਾ ਗਲ ਓਸ ਦੇ ਮੁਹਿ ਸੀ, ਜਿ ਓਸ ਦਾ ਸਾਹੁ ਨਿਕਲਿ ਗੈਆ। ਓਹੁ ਜਿਉ ਬੈਠਾ ਸਾ, ਤਿਉ ਢਹਿ ਪੈਆ। ਤਬ ਓਨ੍ਹੀ ਪੁਤ੍ਰੀ ਭਰਾਈ ਓਸ ਨੋ ਮਜਲ[3] ਪਹੁਚਾਇਆ। ਤਬ ਜਾ ਦਿਨ ਕਿਤਨੇ ਕਿ ਗੁਦਰੇ ਕਰਮ ਧਰਮ ਓਸ ਦੇ ਹੋਇ ਮੁਕੇ, ਤਾਂ ਫੇਰਿ ਪੁਤ੍ਰ ਓਸ ਦੇ ਗੁਰੂ ਬਾਬੇ ਨਾਨਕ ਜੀ ਪਾਸਿ ਆਏ। ਤਬ ਸਿਰਹੁ ਮੁੰਨੇ ਹੋਏ, ਗੁਰੂ ਬਾਬੇ ਜੀ ਕੀ ਆਇ ਪੈਰੀ ਪਏ। ਤਦਿ ਸਿਖੁ ਜਿ ਕੋਈ ਆਂਵਦਾ, ਸੁ ਏਉ ਨਾ ਆਖਦੇ, ਜਿ ਪੈਰੀ ਪਏ ਜੀ ਅਤੈ ਅਗਲੇ ਸਤਿਗੁਰੂ ਭਿ ਨ ਆਖਦਿਆਂ। ਜਿ ਕੋਈ ਸਿਖੁ ਸਿਖ, ਪਾਸਿ ਆਂਵਦਾ ਜਾਂਦਾ ਮਿਲਦਾ, ਸੁ ਏਵੈਂ ਆਖਦਾ, ਜਿ ਕਰਤਾਰ, ਕਰਤਾਰ, ਗੁਰੂ ਦਿਅਹੁ ਸਿਖਹੁ ! ਕਰਤਾਰ, ਕਰਤਾਰੁ ਹੈ ਜੀ। ਤਬ ਅਗਲੇ ਸਿਖ ਅਗਿਅਹੁ ਆਖਦੇ ਜਿ, "ਸਤਿ ਕਰਤਾਰੁ"। ਅਰੁ ਗੁਰੂ ਬਾਬੇ ਕੇ ਸਿਖ ਜਿ ਆਵਨਿ ਜਾਨਿ, ਸਿ ਸਭਿ ਗੁਰੂ ਬਾਬੇ ਜੀ ਨੂ ਕਰਤਾਰ ਹੀ ਕਰਤਾਰ ਕਹਨਿ, ਕਰਤਾਰੀਆਂ ਦੀ ਸੰਗਤਿ ਵਜੈ। ਤਬ ਗੁਰੂ ਬਾਬੇ ਨਾਨਕ ਜੀ ਪਾਸਿ, ਓਸ ਸਿਖ ਦੇ ਪੁਤ੍ਰ ਜਿ ਆਏ, ਤਿਨਹੁ ਆਇ ਕਹਿਆ ਜਿ, "ਕਰਤਾਰ, ਕਰਤਾਰ"। ਗੁਰੂ ਬਾਬੇ ਨਾਨਕ ਜੀ, ਕਹਿਆ ਜਿ, "ਸਤਿ ਕਰਤਾਰੁ। ਆਵਹੁ ਭਾਈ ਗੁਰੂ ਦੇ ਪਿਆਰਿਅਹੁ"! ਤਬ ਓਇ ਪੈਰੀ ਪਏ ਤਬ ਗੁਰੂ ਬਾਬੇ ਨਾਨਕ ਜੀ, ਪੁਛੇ ਜਿ, "ਪੁਰਖਹੁ ! ਪਿਤਾ ਤੁਸਾਡਾ ਚਲਿਆ"। ਆਖੈ, "ਹਾਂ, ਗੁਰੂ ਬਾਬਾ ਜੀ ! ਚਲਿਆ"। ਤਬ ਗੁਰੂ ਬਾਬੇ ਕਹਿਆ ਜਿ, "ਕਦਿ ਚਲਿਆ ਅਤੈ ਕਿਉ ਕਰਿ ਚਲਿਆ"? ਅਖੈ, "ਜਾਂ ਏਥੈ ਤੇ ਬਾਵਹੁ ਆਇ ਕਰਿ ਗੈਆ, ਤਦਿ ਓਸਨੋ ਰਾਤੀ ਜੀ, ਕਿਹੁ ਵੇਖਾਲਾ ਜੇਹਾ ਹੋਇਆ। ਭਲਕੇ ਸਤਿ ਅਸੀ ਸਦਾਇਆ, ਸੁ ਗਲਾਂ ਲਗਾ ਕਰਣ ਜੀ, ਗੁਰੂ ਦੀਆਂ। ਗਲਾ ਕਰਦਾ ਕਰਦਾ, ਗਲ ਮੁਹਿ ਵਿਚੇ ਹੀ ਰਹੀ, ਸਾਹੁ ਨਿਕਲਿ ਗੈਇਓਸੁ। ਜਿ ਬੈਠਾ ਸੀ, ਤਿਉ ਢਹਿ ਪੈਆ"। ਤਬ ਜਿਉ ਹੋਈ ਸੀ ਗਲ, ਸੁ ਓਨ੍ਹੀ ਸਭ ਕਹਿ ਸੁਨਾਈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਵਿਚੁ ਹੈ ਸੰਸਾਰ ਦਾ। ਸਾਹੁ ਆਇਆ, ਨ ਆਇਓ ਦੇਹੁ ਢਹਿ ਪੈਆ"। ਤਬ ਤਿਤੁ ਪ੍ਰਸੰਗਿ ਕਰਿ ਕਰਿ: ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਨਾਨਕ[4] ਢੇਰੀ ਢਹਿ ਪਈ ਮਿਟੀ ਸੰਦਾ[5] ਕੋਟੁ[6] ॥
ਭੀਤਰਿ[7] ਚੋਰੁ[8] ਬਹਾਲਿਆ ਖੋਟੁ[9] ਵੇ ਜੀਆ ਖੋਟੁ ॥ ੧ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਇਸੁ ਦੇਹ ਤੇ ਹੋਂਦਾ ਕਿਛੁ ਨਾਹੀ। ਏਹ ਦੇਹ ਮਿਟੀ ਦਾ ਕੋਟੁ ਹੈ, ਸੁ ਮਿਟੀ ਦਾ ਕੋਟੁ ਕਰਿ ਕਰਿ, ਵਿਚਿ ਏਸੁ ਦੇ ਕਾਲੁ ਬਹਾਲਿਆ ਹੈ। ਸੁ ਕਾਲੁ ਜਿ ਇਸੁ ਵਿਚਿ ਬੈਠਾ ਹੈ,

---

[1]ਸੁਪਨੇ ਅੰਦਰ। [2]ਕੁਟੰਬ, ਪ੍ਰਵਾਰ। [3]ਸ਼ਮਸ਼ਾਨ ਭੂਮੀ ਤਕ। [4]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਪੰਨਾ-੧੨੪੪। ਸਾਰੰਗ ਕੀ ਵਾਰ ਮ: ੧। [5]ਦਾ। [6]ਸਰੀਰ ਰੂਪੀ ਕਿਲ੍ਹਾ। [7]ਅੰਦਰ। [8]ਮਨ ਰੂਪੀ ਚੋਰ ਅੰਦਰ ਬਿਠਾ ਰਖਿਆ ਸੀ। [9]ਹੇ ਜੀਵ। ਇਹ ਸਭ ਕੁਝ ਨਿਰਾ ਧੋਖਾ ਹੀ ਧੋਖਾ ਸੀ।

ਸੁ ਕਿਉ ਜਿਨਸੀ ਬੈਠਾ ਹੈ ? ਜਿ ਏਸ ਨੂ ਜਿ ਦਿਨ ਲਿਖਿ ਮਿਲੇ ਹੈਨਿ ਜੀਅੜੇ ਨੂ, ਜਿ ਏਤਨੇ ਚਸੇ, ਏਤਨੇ ਪਲ, ਏਤਨੀਆਂ ਘੜੀਆ, ਏਤਨੇ ਪਹਰ, ਏਤਨੇ ਦਿਨ, ਏਤਨੇ ਮਾਹੁ, ਏਤਨੇ ਬਰਸ, ਏਤਨੇ ਸਾਸ ਤੈਂ ਇਸ ਦੇਹੀ ਵਿਚਿ ਰਹਣਾ ! ਏਹੁ ਜੀਅ ਨੂ ਓੜਕੁ[1] ਲਿਖਿ ਮਿਲਿਆ । ਸੁ ਏਹੁ ਓੜਕੁ, ਏਸੁ ਮਿਟੀ ਦੇ ਕੋਟ ਵਿਚਿ, ਕਾਲੁ ਜੁ ਹੈ, ਸੁ ਚੋਰੁ ਬਹਾਲਿਆ ਹੈ । ਪਰੁ ਏਹੁ ਜੀਉ ਸਮਝਿਉ ਨਾਹੀ, ਜਿ ਪਰਮੇਸੁਰ ਮੈ ਨਾਲਿ ਖੋਟੁ ਕੀਤਾ ਹੈ, ਜਿ ਹਉ ਕਾਲ ਦੇ ਵਸਿ ਕਰਿ ਦਿਤਾ ਹਾਂ, ਅਰੁ ਮੁਦਤਿ ਲਿਖਿ ਮਿਲੀ ਹੈ ! ਸੁ ਜਦਿ ਓਇ ਪੂਰੇ ਭਏ, ਮੁਦਤ ਪੁੰਨੀ[2], ਤਬ ਹੀ ਏਹੁ ਕਾਲ ਦੇ ਵਸਿ ਹੋਗੁ । ਸੋ ਤਦਿ ਤਾ ਏਹੁ ਸਮਝਿਓ ਨਾਹੀ, ਜਿ ਬੇਨਤੀ ਕਰੇ, ਜਿ ਹੈ ਜੀ, ਹਉ ਕਾ, ਇਸ ਨੂ ਏਸੁ ਮਿਟੀ ਦੇ ਕੋਟ ਵਿਚਿ ਤੂ ਪਾਇ ਕੈ, ਅਤੇ ਮੇਰਾ ਓੜਕੁ ਕਰਦਾ ਹੈਂ ਜੀ । ਓੜਕ ਕੀਤੇ, ਹਉ ਨਾਹੀ ਏਸੁ ਕੋਟ ਵਿਚਿ ਰਹਦਾ ਜੀ । ਜੇ ਤਾਂ ਤੂ ਮੈਨੋ ਏਸੁ ਕੋਟ ਵਿਚਿ ਵਾੜਦਾ ਹੈਂ, ਤਾਂ ਤੂ ਮੈਨੋ ਸਹਜਾ ਮੁਕਤਾ ਕਰਿ । ਜਿਚਰੁ ਮੈ ਭਾਵੈ, ਤਿਚਰੁ ਮੈ ਏਸੁ ਕੋਟ ਵਿਚਿ ਰਹਾਂ । ਜਾਂ ਮੈ ਭਾਵੈ, ਤਾਂ ਜਾਵਾਂ । ਏਹ ਬੇਨਤੀ, ਤਦਿ ਏਸ ਤੇ ਨ ਹੋਇ ਆਈਆ, ਤਦ ਭੁਲਿ ਗੇਆ, ਤਦਿ ਏਹੁ ਠਗਿਆ । ਪਰੁ ਕੂੜੇ ਮੁਖਿ, ਮਿਟੀ ਦੇ ਕੋਟ ਉਪਰਿ, ਤਦਿ ਭੀ ਏਹੁ ਭੁਲਾ ਅਤੇ ਏਹੁ ਹੁਣਿ ਭੀ ਭੁਲਾ ਹੈ, ਜਿ ਪਰਮੇਸੁਰੁ ਨਾਹੀ ਸਿਮਰਦਾ । ਅਰੁ ਸਿਮਰਿ ਕਰਿ ਬੇਨਤੀ ਨਾਹੀ ਕਰਦਾ, ਜਿ, "ਏ ਮਹਾਰਾਜਿ ! ਤੂ ਮੈਨੂ ਏਸੁ ਨਰਕ ਜੂਨਿ ਤੇ ਕਢਿ ਲੇਹਿ । ਫੇਰਿ ਏਸੁ ਨਰਕ ਮਾਹਿ ਨ ਘਤੁ । ਜੇ ਹੁਣੁ ਸਮਝੈ ਅਤੇ ਪਰਮੇਸੁਰੁ ਸਿਮਰੈ, ਤਾਂ ਪਰਮੇਸੁਰ ਕੇ ਸਿਮਰਨ ਕਾ ਏਹੁ ਗੁਣੁ ਹੈ, ਜਿ ਫਿਰਿ ਏਹੁ ਅਕਾਲੁ[3] ਹੋਵੈ, ਮਰੈ ਨਾਹੀ । ਪੁਰਖਾ ! ਏਹੁ ਜਿ ਦੇਹੁ ਹੈ, ਸੁ ਕੂੜਾ ਕਚਾ ਮਿਟੀ ਕਾ ਕੋਟੁ ਹੈ । ਏ ਜੀਅ ! ਜੇ ਤੂ ਤਦਹ[4] ਭੁਲਾ ਹੈਂ, ਤਾਂ ਫੇਰਿ ਹੁਣੁ ਸਮਝ, ਫਿਟੁ[5] ! ਹੁਣਿ ਭਿ ਤੁਧ ਨੋ ਪਰਮੇਸੁਰੁ ਜਨਮ ਮਰਨ ਤੇ ਰਖਦਾ ਹੈ, ਤੂ ਪਰਮੇਸੁਰ ਜੀ ਕੀ ਸਰਨਿ ਭਜਿ ਪਉ" । ਤਬ ਓਇ ਸਿਖ ਗੁਰੂ ਬਾਬੇ ਨਾਨਕ ਜੀ ਚਰਨੀ ਲਾਗੇ । ਅਰੁ ਦੋਨੋ ਹਾਥ ਜੋੜਿ ਕਰਿ ਖਲੇ ਹੋਇ ਕਰਿ, ਬੇਨਤੀ ਕਰੀ ਜਿ, "ਗੁਰੂ ਬਾਬਾ ਜੀ ! ਤੂ ਹੁਣਿ ਅਸਾਨੂ ਆਪਣੀ ਏਹੀ ਮਿਹਰ ਕਰਿ, ਜਿ ਅਸੀ ਤੇਰਾ ਨਾਉ ਜਪਹਿ ਜੀ, ਗੁਰੂ ਗੁਰੁ ਕਰਦੇ ਰਹਹ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਤੁਸਾਡਾ ਭਲਾ ਹੋਗੁ, ਪਰਮੇਸੁਰੁ ਸਿਮਰਹੁ ! ਤੁਸਾਡੇ ਪਿਤਾ ਦੀ ਭਿ ਪਰਮੇਸੁਰਿ ਗਤਿ ਕੀਤੀ । ਪਰਮੇਸੁਰ ਦੇ ਹੁਕਮੁ ਨਾਲਿ ਚਲਿਆ ਹੈ । ਪਰਮੇਸ਼ੁਰੁ ਓਸ ਨੂੰ ਜਮ ਦੀ ਸਾਸਨਾ ਤੇ ਰਖੇਗਾ । ਓਸ ਦਾ ਭੀ ਭਲਾ ਹੋਆ; ਤੁਸਾਡਾ ਭੀ ਭਲਾ ਹੋਗੁ । ਤਬ ਓਇ ਪਟ[6] ਦੇ ਗੁਰੂ ਬਾਬੇ ਜੀ ਕੀ ਪੈਰੀ ਪੈਏ, ਵਿਦਾ ਹੋਏ, ਆਪਣੇ ਘਰਿ ਆਏ । ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ !

॥ ਸਲੋਕੁ ॥

ਮਿਟੀ ਕਾ ਏਹੁ ਦੇਹੁਰਾ[7], ਸਾਸ ਪਵਣ ਕਾ ਥੰਧੁ[8] ॥
ਨਾਨਕ ਦਾਸ ਹਰਿ ਭਜਨ ਕਰਿ, ਤਜਿ[9] ਮਾਇਆ ਸਨਬੰਧੁ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਗੁਰੂ ਸਤਿ, ਸਤਿ ਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੯ ॥ ੨੯੭ ॥ ੨੯੭ ॥

---

[1]ਅੰਤ ਨੂੰ, ਅਖ਼ੀਰ ਨੂੰ । [2]ਪੂਰੀ ਹੋਈ । [3]ਮਰਨ ਤੋਂ ਰਹਿਤ । [4]ਓਦੋਂ । [5]ਹੇ ਅਪਵਿੱਤ੍ਰ ਪੁਰਸ਼, ਨਿੰਦਾ ਯੋਗ । [6]ਛੇਤੀ ਛੇਤੀ, ਝੱਟ ਪਟ । [7]ਸਰੀਰ । [8]ਸਹਾਰਾ, ਰੋਕ, ਥੰਮ੍ਹਾ । [9]ਤਿਆਗਣਾ, ਛਡਣਾ ।

# ਅਸਲ ਬਸੰਤ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ

ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਹੋਈ ਜਿ ਗੁਰੂ ਬਾਬਾ ਨਾਨਕੁ ਜੀ ਮਰਦਾਨੇ ਰਬਾਬੀ ਕਉ ਸਾਥਿ ਲੇ ਕਰਿ, ਜਿਉ ਬਾਹਰਿ ਨਿਕਸਿਆ, ਤਿਓ ਇਵ ਹੀ ਅਪਨੇ ਸਹਜ ਸੁਭਾਇ ਸਾਥਿ ਆਵਤਾ ਆਵਤਾ ਲਹੌਰ ਸਹਰਿ ਆਇ ਪ੍ਰਾਪਤਿ ਭਏ । ਤਬ ਦੇਖਹਿ, ਤਉ ਕਿਆ ਦੇਖਹਿ, ਜਿ ਆਗੈ ਭਲੇ ਭਲੇ ਲੋਗ, ਬ੍ਰਹਮਣ, ਖਤ੍ਰੀ, ਵੈਸਨੋ ਲੋਕ, ਜਿ ਕੋਈ ਹਿੰਦੂ ਲੋਕ ਥੇ, ਸੁ ਆਗੇ ਦੇਖਹਿ, ਤੋ ਸਭ ਬਸੰਤ ਪੰਚਮੀ ਹੈ, ਅਰੁ ਬਸੰਤ ਕੀ ਪੂਜਾ ਹੈ । ਸਭ ਲੋਕ ਅਪਨੇ ਰੰਗ ਰਸ ਸਾਥਿ ਖੇਲਤੇ, ਗਾਵਤੇ, ਬਜਾਵਤੇ, ਨਾਚਤੇ ਹੈਂ । ਤਬ ਗੁਰੂ ਬਾਬੇ ਨਾਨਕ ਜੀ ਪਾਸਿ, ਜਿ ਸੇਵਕ ਲੋਗ ਠਾਢੇ[1] ਥੇ, ਤਿਨ੍ ਕਉ ਗੁਰੂ ਬਾਬੇ ਨਾਨਕ ਜੀ ਪੁਛਿਆ ਜਿ, 'ਪੁਰਖਹੁ ! ਆਜੁ ਈਹਾਂ ਏਹੁ ਕਿਆ ਹੈ, ਜਿ ਸਭ ਮਹਾਜਨੁ ਲੋਕੁ ਪੂਜਾ ਕਰਨੇ ਆਏ ਹੈਂ ?'' । ਤਬ ਉਨਹੁ ਕਹਿਆ ਜਿ, ''ਗੁਰੂ ਬਾਬਾ ਜੀ ! ਬਲਿਹਾਰ ਜਾਉ, ਈਹਾਂ ਆਜੁ ਬਸੰਤੁ ਪੰਚਮੀ ਹੈ; ਬਸੰਤ ਕੀ ਬਹਾਰ ਕਾ ਆਗਮੁ ਹੈ; ਤਿਸ ਤੇ ਲੋਕ ਪੂਜਾ ਕਰਤੇ ਹੈਂ ਜੀ । ਮਹਾ ਆਨੰਦ ਮੰਗਲ ਕਾ ਦਿਨੁ ਹੈ, ਆਜੁ ਗੁਰੂ ਜੀ ਬਸੰਤ ਹੈ; ਸਭ ਬਨਾਸਪਤੀ ਮਉਲੀਤੀ[2] ਹੈ'' । ਤਬ ਮਰਦਾਨੇ ਕਹਿਆ ਜਿ, ''ਗੁਰੂ ਬਾਬਾ ਜੀ ! ਏਹਿ ਜਿ ਲੋਕ ਬਸੰਤ ਰੁਤਿ ਕੋ ਮਉਲਤੇ ਪੂਜਤੇ ਹੈ, ਸੁ ਕਿਛੁ ਰੁਤਿ ਪੂਜੀ ਭੀ ਪੁੰਨ ਫਲੁ ਹੈ ਕਿ ਨਾਹੀ ? ਜਿਉ ਹੈ, ਤਿਉ ਸੁਨਾਈਐ ਜੀ, ਜਿ ਏਹੁ ਭਰਮੁ ਭੀ ਮਨ ਕਾ ਦੂਰਿ ਹੋਵੈ'' । ਤਬ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਭਇਆ ਅਰੁ ਹਸਿਆ । ਤਬ ਹਸਿ ਹਸਿ ਕਰਿ ਬਾਨੀ ਬੋਲੀ :—

॥ ਸਲੋਕੁ ॥

ਪਹਿਲ[3] ਬਸੰਤੈ ਆਗਮਨਿ[4] ਪਹਿਲਾ ਮਉਲਿਓ[5] ਸੋਇ ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥ ੧ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਪੁਰਖਾ ! ਪਹਿਲਾ ਹੀ ਜਿ ਰੁਤਿ ਹੈ, ਸਿ ਬਸੰਤੁ ਹੈ । ਸਭਨਾ ਰੁਤੀਂ ਤੇ ਜਿ ਭਲੀ ਸ੍ਰੇਸਟ ਰੁਤਿ ਹੈ, ਸੁ ਏਹੀ ਬਸੰਤੁ ਹੈ । ਸੈਸਾਰੁ ਸਭੁ ਬਸੰਤ ਨੇ ਮਉਲੀਤਾ ਹੈ, ਪਰੁ ਏਵ ਨਾਹੀ ਜਾਣਤੇ, ਜਿ ਬਸੰਤ ਕੇ ਮਉਲੇ ਪਰਮੇਸੁਰੁ ਨਾਹੀ ਖੁਸੀ ਹੋਤਾ । ਕਿਆ ਹੋਆ ਜੇ ਬਸੰਤੁ ਚੜਿਆ ? ਅਰੁ ਜੀ, ਸੈਸਾਰ ਕੇ ਲੋਗ ਜਿ ਥੇ, ਸੁ ਮਉਲੇ, ਹਰਖ ਆਨੰਦਮਾਨ ਹੋਇ ਕਰਿ ਲਾਗੇ ਗਾਵਣੇ, ਬਜਾਵਣੇ, ਨਾਚਣੇ, ਖੇਲਣੇ । ਭਾਈ ਜੀ ! ਜੁਗਤੁ ਏਵ ਹੈ, ਜਿ ਪਹਿਲਾਂ ਹੀ ਪਰਮੇਸੁਰ ਜੀ ਕੀ ਪੂਜਾ ਕੀਜੀਐ, ਜਿਤੁ ਪਰਮੇਸੁਰੁ ਸੁ ਪ੍ਰਸੰਨੁ ਹੋਵੈ । ਜਾਂ ਪਰਮੇਸੁਰ ਜੀ ਪੂਜਿਆ, ਤਾਂ ਸਭਸ ਕੀ ਪੂਜਾ ਹੋਈ । ਕਿਸੁ ਕਿਸੁ ਕੀ ? ਛਿਆਂ ਰੁਤੀ ਅਰੁ ਬਾਰਹ ਹੀ ਮਾਸਾਂ ਕੀ ਪੂਜਾ ਹੋਈ ਅਰੁ ਸਗਲ ਦੇਵਤਾ ਕੀ ਪੂਜਾ ਹੋਈ, ਅਰੁ ਸਭ ਖੰਡ ਬ੍ਰਹਮੰਡ ਤੀਨਿ ਲੋਕ ਕੀ ਪੂਜਾ ਹੋਈ । ਅਰੁ ਸਮਸਤ[6] ਸਿਧਹੁ, ਸਾਧੂਅਹੁ ਕੀ ਪੂਜਾ ਹੋਈ, ਅਰੁ ਬ੍ਰਹਮੇ ਮਹਾਦੇਵ ਤੇ ਲਾਇ ਕਰਿ ਜਿ ਦੇਵਤੇ ਹੈਂ, ਸੁ ਸਭ ਅਰਾਧੇ, ਜੇ ਇਕ ਪਰਮੇਸੁਰ ਕੀ ਪੂਜਾ ਹੋਈ'' । ਤਬ ਗੁਰੂ ਬਾਬੇ ਨਾਨਕ ਜੀ ਕੇ ਨਿਕਟਿ[7] ਜੋ ਲੋਗ ਬੈਠੇ ਥੇ, ਤਿਨ੍ਹ ਬੇਨਤੀ ਕਰੀ ਜਿ, ''ਗੁਰੂ ਬਾਬਾ ਨਾਨਕ ਜੀ ! ਏਹਿ ਜਿ ਲੋਕ ਬਸੰਤ ਕਉ ਪੂਜਾ ਕਰਤੇ ਹੈ ਅਰੁ ਫੂਲਾਂ ਮਾਲਾਂ ਕੀ ਕਲੀਆਂ, ਕੁਮਲਾਂ ਕੀਆਂ ਮਾਲਾਂ ਲੇ ਲੇ ਬਸੰਤ ਕੋ ਪੂਜਤੇ ਹੈਂ, ਫੂਲ ਡਾਲ ਲੈ ਲੈ । ਸੁ ਦਿਖਾ ਜੀ, ਏਹੀ ਪਰਮੇਸੁਰ ਕੀ ਪੂਜਾ ਹੈ ਕੇ ਕਿਛੁ ਅਉਰੁ ਕਾਈ ਵਿਧਿ ਹੈ ਜੀ ? ਜਿਉ ਹੈ, ਤਿਉ ਕ੍ਰਿਪਾ ਕਰਿ ਕੇ ਸਮਝਾਈਐ ਜੀ'' । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਖੜੇ ਸਨ । [2]ਪ੍ਰਫੁੱਲਤ ਹੁੰਦੀ ਹੈ । [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ—੭੯੧ ਵਾਰ ਸੂਹੀ ਕੀ ਮ: ੧ ।
[4]ਆਵਣਾ । [5]ਖਿੜਿਆ । [6]ਸਰਬੱਤ । [7]ਨੇੜੇ ।

॥ ਸਲੋਕੁ ॥

ਕਾਇਆ[1] ਕੂਮਲ[2] ਫੁਲ ਗੁਣ ਨਾਨਕ ਗੁਪਸਿ[3] ਮਾਲ ॥
ਏਨੀ ਫੁਲੀ ਰਉ[4] ਕਰੇ ਅਵਰ ਕਿ ਚੁਣੀਅਹਿ ਡਾਲ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਪਰਮੇਸੁਰ ਜੀ ਕੀ ਪੂਜਾ ਏਹ ਨਾਹੀ, ਜਿ ਫੁਲੇ ਡਾਲੇ, ਕਲੀਏ, ਕੂਮਲੀ ਚੁਣੀਏ, ਮਾਲਾ ਪਰੋਇ ਬਸੰਤ ਕੋ ਪੂਜਾ ਕਰੀਐ; ਕਿਛੁ ਏਨੀ ਬਾਤੀ ਸਾਹਿਬੁ ਖੁਸੀ ਹੋਤਾ ਨਾਹੀ। ਪਰਮੇਸੁਰੁ ਜਿ ਖੁਸੀ ਹੋਤਾ ਹੈ; ਸੁ ਏਤੁ ਪੂਜਾ ਹੋਤਾ ਹੈ, ਤੁਮ ਸੁਣਿ ਲੇਹੁ। ਜਿ ਪ੍ਰਿਥਮੇ[5] ਤਉ ਏਹਿ ਜਿ ਦੇਹੀ ਹੈ ਕਾਇਆ, ਸਰੀਰੁ, ਸੁ ਤਿਸ ਹੀ ਕਉ ਕੋਮਲੁ[6] ਕਰੈ। ਸੁ ਕੋਮਲ ਕਿਆ ਕਰੈ ? ਜਿ ਇਸ ਮਹਿ ਜਿ ਸਕਤਿ[7] ਹੈ, ਸੁ ਕਠੋਰ[8] ਹੈ। ਸੁ ਤਿਸੁ ਸਕਤਿ ਕੋ ਕਾਇਆ ਬੀਚ ਤੇ ਦੂਰਿ ਕਰੈ। ਸੁ ਸਕਤਿ ਕਿਆ ਹੈ ? ਜਿ ਏਹੀ, ਜਿ ਅਹੰਕਾਰੁ, ਬਾਦੁ, ਮੈ ਮਤੁ। ਜਿ ਹਉ ਐਸਾ, ਮੇਰੇ ਸਮਾਨਿ ਕੋਈ ਨਾਹੀ: ਅਗਲੇ ਹੋਰਸ ਕਿਸੀ ਕਉ ਦਿਸਟਿ ਤਲੇ ਨ ਲੈ ਆਵੈ ॥ ਸੁ ਜਦਿ ਲਗਿ ਏਹ ਬਿਆਧੀ[9] ਇਸ ਕੇ ਭੀਤਰਿ[10] ਹੈ ਤਬ ਲਗਿ ਕੋਮਲ ਹੋਵਣੇ ਨਾਹੀ ਦੇਤੀਆਂ। ਸੁ ਇਨ੍ ਕਉ ਦੂਰਿ ਕਰੇ, ਤਬ ਦੇਹੀ ਕੋਮਲ ਹੋਇ। ਤਬ ਸਭ ਨੋ ਸਾਥਿ ਅਧੀਨਤਾ, ਨਿਮਰਤਾ, ਕੋਮਲਤਾਈ ਸਾਥਿ ਬੋਲੈ। ਰਿਦੇ ਭੀ ਕੋਮਲਤਾ ਅਰੁ ਮੁਖਿ ਭੀ ਕੋਮਲਤਾ, ਤਬ ਕੋਮਲ ਕਹੀਐ। ਤਬ ਏਹੀ ਕੋਮਲ ਜਿ ਕਾਇਆ ਭਈ, ਸਾਈ ਕੂਮਲਾ ਕੇ ਠਉਰ ਸ੍ਰੀ ਠਾਕੁਰ ਜੀ ਕੇ ਆਗੈ ਰਾਖੈ; ਅਰੁ ਫੂਲਹੁ ਕੇ ਠਉਰ ਸ੍ਰੀ ਠਾਕੁਰ ਜੀ ਕੇ ਗੁਣਾਨ ਵਾਦਾ ਗਾਵੈ। ਕੋਮਲਤਾ ਹੀ ਸਾਥਿ, ਪ੍ਰੇਮ ਸਹਿਤ, ਤਿਨ੍ਹਾ ਗੁਣਾਂ ਹੀ ਕੀ ਮਾਲਾ ਗੁੰਥੈ[11], ਗੁੰਥਿ ਗੁਥਿ ਸ੍ਰੀ ਠਾਕੁਰ ਜੀ ਕੇ ਆਗੈ ਚੜਾਵੈ। ਤਬ ਏਸੁ ਪੂਜਾ ਸਿਉ ਪਰਮੇਸੁਰ ਖੁਸੀ ਹੋਇ। ਅਵਰਾਂ ਡਾਲ, ਫੂਲ, ਕਲੀਆਂ, ਕੂਮਲਾਂ ਕੀ ਪੂਜਾ ਤੇ ਠਾਕੁਰੁ ਖੁਸੀ ਨਾਹੀ ਹੋਤਾ। ਸਾਹਿਬੁ ਇਸ ਹੀ ਪੂਜਾ ਸਿਉ ਖੁਸੀ ਹੋਤਾ ਹੈ। ਅਵਰ ਜਿ ਡਾਲ ਫੂਲ ਚੁਣੀਅਹਿ, ਸੁ ਕਾਹੇ ਕਉ ਚੁਣੀਆ। ਸੇਵਾ ਜਿ ਹੈ, ਸਿ ਏਹਾ ਹੀ ਹੈ। ਜੀ ਭਾਈ, ਜਿ ਕੋਈ ਪਰਮੇਸੁਰ ਕਉ ਪੂਜਿਆ ਚਾਹੈ, ਸੁ ਐਸੀ ਪੂਜਾ ਕਰੈ। ਇਸਿ ਪੂਜਾ ਸਿਉ ਸਾਹਿਬੁ ਪ੍ਰਸੰਨ ਹੋਤਾ ਹੈ"। ਤਬ ਓਇ ਲੋਗ ਸਭ ਚਰਨੀ ਲਾਗੇ ਅਰੁ ਕਹਿ ਉਠੇ ਜਿ, "ਸਤਿ ਜੀ, ਗੁਰੂ ਬਾਬਾ ਨਾਨਕ ਜੀ, ਸਤਿ ਜੀ। ਸੁ ਏਹ ਸੇਵਾ ਪੂਜਾ ਤੈਂ ਹੀ ਜਾਨੀ ਹੈ ਅਰੁ ਜਿਸ ਕਉ ਤੂ ਕਿਰਪਾ ਕਰਹਿ ਤਿਸ ਕਉ ਜਨਾਵਹਿ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ਸਚਾ ਮਿਹਰਵਾਨੁ !

॥ ਸਲੋਕੁ ॥

ਸਭੇ ਰੁਤੀ ਦਿਵਸ ਮਾਸ[12], ਜਪੀਐ ਸਿਰਜਨਹਾਰੁ ॥
ਨਾਨਕ ਦਾਸ ਹਰਿ ਭਜਨ ਤੇ, ਚੂਕੈ ਪਾਪਾ ਭਾਰੁ ॥ ੨ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਸਤਿ । ਗੁਰੂ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੦ ॥ ੨੯੯ ॥ ੨੯੯ ॥

—:o:—

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੭੯੧। ਵਾਰ ਸੂਹੀ ਕੀ ਮ: ੧। [2]ਕਰੂੰਬਲ, ਕੋਮਲ ਪਤੀਆਂ। [3]ਗੁੰਦਦਾ ਹੈ ਮਾਲਾ ਨੂੰ, ਪੋਥੀ ਵਿਚ "ਗੁਚੰਸ" ਹੈ। [4]ਰਉ ਕਰਦਾ ਹੈ, ਚਾਹੁੰਦਾ ਹੈ, ਪਸੰਦ ਕਰਦਾ ਹੈ। [5]ਪਹਿਲਾ। [6]ਸੁਥਰਾ, ਪਵਿੱਤਰ। [7]ਜ਼ੋਰ, ਤਾਕਤ। [8]ਸਖ਼ਤ ਭਾਵ ਦਿਲ ਵਿਚ ਦਇਆ ਦਾ ਨਾ ਹੋਣਾ, ਨਿਰਦਈ ਪੁਣਾ। [9]ਰੋਗ, ਦੋਸ਼। [10]ਹਿਰਦੇ ਅੰਦਰ। [11]ਗੁੰਦਣਾ। [12]ਮਹੀਨੇ।

# ਆਤਮਾ ਤੇ ਪਰਮਾਤਮਾ ਦਾ ਮੇਲ ਤੇ ਵਿਛੋੜਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਕੇਈ ਕਿ ਦਿਨ ਗੁਰੂ ਬਾਬਾ ਨਾਨਕੁ ਜੀ ਲਹੌਰ ਮਹਿ ਟਿਕੇ, ਬਹੁੜਿ ਕਰਤਾਰ ਪੁਰਿ ਆਏ । ਤਬ ਕਿਤਨੇ ਕਿ ਦਿਨ ਬੀਤੇ ਥੇ ਅਰੁ ਏਕਿ ਗੋਵਿੰਦ ਲੋਕ ਆਇ ਪ੍ਰਾਪਤਿ ਭਏ । ਤਿਨ੍ਹੂ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਬਲਿਹਾਰ, ਬਲਿਹਾਰ ਜਾਉ, ਰਾਮ ਕੇ ਨਾਮ ਉਪਰਹੁ, ਆਈਐ ਜੀ, ਸਾਧਹੁ ਜੀ । ਆਨੰਦ ਕਲਿਆਣ ਹੈ ?" ਕਹੈ, ਜੀ, ਆਜੁ ਕਲਿਆਣ ਹੈ, ਤੇਰੇ ਦਰਸਨ ਤੇ" । ਤਬ ਗੁਰੂ ਬਾਬੇ ਉਨ ਕਉ ਬਹੁਤੁ ਆਦਰੁ ਕੀਆ ਅਰੁ ਓਇ ਰਾਮ ਰਾਮ ਕਰਿ ਕਰਿ, ਡੰਡਉਤ ਕਰਿ ਕਰਿ ਬੈਠਿ ਗਏ । ਤਬ ਘੜੀ ਏਕ ਬਿਲੰਮਿ[1] ਕਰਿ, ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ ਗੁਰੂ ਜੀ, ਇਕ ਬੇਨਤੀ ਹੈ ਜੀ, ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ । ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ" । ਤਬ ਉਨਹੁ ਕਹਿਆ ਜਿ, "ਜੀ, ਏਹੀ ਬੇਨਤੀ ਹੈ ਜਿ, ਜੀ, ਏਹੁ ਜਿ ਤਤੁ ਕਹੀਤਾ ਹੈ, ਜਿ ਅਮੁਕਾ[2] ਜਾਇ ਤਤ ਸਿਉ ਸਮਾਇਆ । ਸੁ ਗੁਰੂ, ਏਹੁ ਭੀ ਜਾਂ ਤਤੁ ਹੈ ਅਰੁ ਨਿਰੰਜਨੁ ਨਿਰੰਕਾਰੁ ਜਿ ਹੈ, ਸੋ ਭੀ ਤਤੁ ਹੈ, ਅਰੁ ਤਤ ਕਉ ਤਤੁ ਹੀ ਮਿਲਤਾ ਹੈ, ਤੌ ਏਹੁ ਅਰੁ ਓਹੁ ਏਕ ਹੀ ਸਮਾਨਿ ਭਏ, ਤਉ ਏਹੁ ਮਾਨੁਖੁ ਕਿਉ ਹੂਆ ? ਜਿ ਇਸ ਕਉ ਮਾਨੁਖੁ ਅਬ ਕਹਤੇ ਹੈਂ । ਬਹੁੜਿ ਕਹਤੇ ਹੈਂ, ਜਿ ਏਹੁ ਨਰਕਿ ਗਇਆ । ਬਹੁੜਿ ਕਹਤੇ ਹੈਂ, ਜਿ ਏਹੁ ਭੂਲਾ ਹੈ । ਜਾਂ ਏਹੁ ਭੀ ਤਤੁ ਅਰੁ ਓਹੁ ਭੀ ਤਤੁ, ਤਉ ਭੂਲਾ ਕਿਉ ਕਹੀਐ ਅਰੁ ਨਰਕਿ ਕਿਉ ਜਾਇ ? ਅਰੁ ਜੀ, ਇਸ ਕਉ ਬਹੁੜਿ ਦੁਖੁ ਕਿਉ ਬਿਆਪਤਾ ਹੈ ? ਅਰੁ ਜੂਨੀ ਮਹਿ ਕਿਉ ਜਾਤਾ ਹੈ ? ਗੁਰੂ ਜੀ ! ਏਹ ਕਥਾ ਹਮਾਰੇ ਤਾਈਂ, ਜਿਉ ਹੈ, ਤਿਉ ਨਿਰਵਾਰਿ[3] ਕਰਿ, ਜਉ ਹਮ ਭਲੀ ਭਾਂਤਿ ਸਮਝਹਿ, ਤਿਉ ਹੀ ਸਮਝਾਈਐ ਜੀ, ਜਿ ਹਮਾਰਾ ਸੰਤੋਖੁ ਹੋਵੈ ਜੀ । ਏਹ ਬਾਤ ਹਮ ਬਹੁਤੁ ਠਉੜ ਸੋਧੀ ਹੈ, ਹਮਾਰਾ ਸੰਤੋਖੁ ਕਿਸ ਹੀ ਤੇ ਹੋਤਾ ਨਾਹੀ। ਤਿਸ ਤੇ ਅਬ ਹਮ ਤੇਰੇ ਚਰਨਾਂ ਪਾਸਿ ਆਏ ਹੈ । ਆਜੁ ਇਸਿ ਸਮੇ ਮਾਹਿ, ਤੂ ਜਿ ਹੈਂ, ਸਿ ਪਰਮੇਸੁਰ ਕਾ ਰੂਪੁ ਹੈਂ । ਤੁਝ ਤੇ ਹਿੰਦੂ ਮੁਸਲਮਾਨ ਕੀ ਅਰੁ ਜੋ ਕੋਈ ਬਰਨੁ ਭੇਖੁ ਆਵਤਾ ਹੈ, ਸੁ ਤਿਸ ਕੀ ਨਿਸਾ[4] ਹੋਤੀ ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਜਿ ਕਿਛੁ ਤੁਸੀ ਕਹਹੁਗੇ, ਸੁ ਪਰਮੇਸੁਰੁ ਭਲਾ ਕਰੇਗਾ । ਜਿ ਕਿਛੁ ਪਰਮੇਸੁਰ ਅਸਾਂ ਤੇ ਅਖਾਏਗਾ, ਸੁ ਆਖਹਿਗੇ । ਪਰਮੇਸੁਰ ਕੀ ਗਤਿ ਮਿਤਿ ਜਿ ਹੈ, ਸੁ ਪਰਮੇਸੁਰੁ ਹੀ ਜਾਣੈ, ਆਦਮੀ ਕਿਆ ਵਖਾਣੈ" । ਤਬ ਗੁਰੂ ਬਾਬੇ ਨਾਨਕ ਜੀ ਆਨੰਦਮਾਨ ਹੋਇ ਕੈ ਬਾਨੀ ਬੋਲੀ :—

॥ ਸਲੋਕੁ ॥

ਹਉਮੈ[5] ਕਰੀ ਤਾ ਤੂ ਨਾਹੀ ਤੂ ਹੋਵਹਿ ਹਉ[6] ਨਾਹਿ ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥
ਬਿਨੁ ਗੁਰ ਤਤੁ[7] ਨ ਪਾਈਐ ਅਲਖੁ ਵਸੈ[8] ਸਭ ਮਾਹਿ ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥
ਆਪੁ[9] ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥
ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥
ਨਾਨਕ ਸੋਹੰ[10] ਹੰਸਾ ਜਪੁ ਜਾਪਹੁ ਤ੍ਰਿਭਵਣ[11] ਤਿਸੈ ਸਮਾਹਿ ॥ ੧ ॥

---

[1]ਠਹਿਰ ਕੇ, ਦੇਰ ਕਰਕੇ । [2]ਫਲਾਣਾ । [3]ਨਿਖੇੜ ਕੇ, ਅਲੱਗ ਕਰਕੇ । [4]ਤਸੱਲੀ । [5]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੧੦੯੨, ਮਾਰੂ ਵਾਰ ਮ: ੧ । [6]"ਮੈਂ", ਹਉਮੈ । [7]ਅਸਲੀਅਤ ਨਹੀਂ ਲਭਦੀ; ਇਹ ਅਸਲ ਗਲ ਨਹੀਂ ਸਮਝ ਆਉਂਦੀ । [8]ਜੋ ਸਮਝ ਵਿਚ ਨਹੀਂ ਆਉਂਦਾ, ਵਾਹਿਗੁਰੂ । [9]ਆਪਾ ਭਾਵ, ਹਉਮੈ । [10]ਉਹ ਮੈਂ ਹਾਂ, ਤੇ ਮੈਂ ਓਹ ਹੈ । [11]ਤ੍ਰੈਲੋਕੀ ਉਸੇ ਵਿਚ ਸਮਾਈ ਹੈ ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ ਰਾਮ ਜੀ ਕੇ ਲੋਕਹੁ ! ਏਹ ਕਥਾ ਏਵ ਹੈ :— ਜਿ ਏ ਬਾਤ ਸਹੀ ਹੈ, ਜਿ ਤਤੁ ਕਹੀਐ—ਪਰਮੇਸੁਰੁ ਅਰੁ ਸੋਈ ਤਤੁ ਏਹੁ ਆਤਮਾ ਹੈ, ਪਰੁ ਏਸ ਕਉ ਉਸਿ ਪਰਮੇਸੁਰ ਤਤ ਸਾਥਿ, ਆਤਮੇ ਤਤ ਕੀ ਵਿਥਿ ਪੜਿ ਗਈ ਹੈ। ਤਿਸ ਤੇ ਏਹੁ ਜੀਵ ਆਤਮਾ ਹੋਇ ਗਇਆ ਹੈ। ਸੁ ਵਿਥਿ ਕਿਉ ਕਰਿ ? ਕਿਸ ਤੇ ਪੜੀ ? ਜਿਸ ਕਰਿ ਕਰਿ, ਏਹੁ ਜੀਵ ਆਤਮਾ ਭਇਆ"। ਕਹੈ, "ਜੀ, ਇਸ ਕਉ ਵਿਥਿ ਇਉ ਪੜੀ ਜਿ ਏਹਿ ਜਿ ਪੰਜਿ ਤਤ ਹੈਂ—ਪ੍ਰਿਥਵੀ, ਅਪੁ[1], ਤੇਜੁ[2], ਵਾਇ, ਆਕਾਸੁ, ਜਿਨ ਕਰਿ ਕਰਿ ਸੰਸਾਰੁ ਕਰਤੇ ਰਚਿਆ ਹੈ, ਸੁ ਤਿਨ੍ਹ ਤਤ ਕੀਆ ਵਿਥਿਆ[3] ਹੈ—ਰਸ, ਰੂਪ, ਗੰਧ, ਸਬਦਾਦਿ, ਸਪਰਸ[4]। ਅਰੁ ਤਿਨ੍ਹ ਕੇ ਜਿ ਹੈਂ ਰਸ ਭੋਗ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸੁ ਏਹੁ ਆਤਮਾ ਤਤੁ, ਇਨ੍ਹ ਕੇ ਸਾਥਿ ਮਿਲਿ ਕਰਿ, ਅਰੁ ਰਸਾ ਭੋਗਾਂ ਸਾਥਿ ਲਪਟਾਇ ਕਰਿ, ਇਨ੍ਹਹੁ ਕਰਿ ਕਰਿ, ਜਿ ਏਹੁ ਭਰਮਾਇਆ, ਸੁ ਏਹੁ ਭਰਮਿ ਗਇਆ। ਇਸ ਕਉ ਓਹ ਸੁਧਿ[5] ਭੂਲਿ ਗਈ, ਜਿ ਮੈ ਕਿਆ ਵਸਤੁ ਹੌਂ। ਅਰੁ ਕਹਾਂ ਤੇ ਆਇਆ ਹੌਂ ? ਅਰੁ ਅਬ ਮੈ ਕਿਆ ਕਰਤਾ ਹੌਂ ? ਜੈਸਾ ਭਲਾ ਚੰਗਾ ਕੋਈ ਮਾਨੁਖੁ ਹੋਤਾ ਹੈ ਅਰੁ ਮਦ[6] ਕੇ ਪੀਏ ਕਰਿ ਕਰਿ, ਓਹੁ ਬਾਵਰਾ[7] ਹੋਇ ਜਾਤਾ ਹੈ, ਅਰੁ ਉਸ ਕਉ ਕਿਛੁ ਸੁਧਿ ਨਾਹੀ ਰਹਤੀ ਘਰ ਦਰ ਕੀ, ਅਰੁ ਦੇਹ ਕੀ, ਸੁ ਤੈਸੇ ਹੀ ਏਹੁ ਰਸਹੁ ਸਾਥਿ ਜਿ ਉਰਝਿਆ[8] ਹੈ, ਅਰੁ ਮੋਹ ਕੇ ਮਦ ਕਾ ਪਿਆਲਾ ਪੀਆ ਹੈ, ਤਿਸ ਕਰਿ ਕਰਿ, ਮਦੋ[9] ਉਨਮਤ ਹੋਇ ਕਰਿ ਬਾਵਰਾ ਹੋਇ ਗਇਆ। ਤਿਸ ਤੇ ਜਾਇ, ਏਹੁ ਤਤ ਤੇ ਜੀਉ ਭਇਆ। ਸੁ ਏਹੁ ਬਾਵਰਾ ਜੀਉ ਜਿ ਭਇਆ, ਸੁ ਕਿਆ ਬਾਵਰਾ, ਕੈਸਾ ਬਾਵਰਾ ਭਇਆ ? ਸੁ ਏਹੀ ਬਾਵਰਾ ਜਿ ਇਸ ਕੀ ਏਹ ਸੁਧਿ[10] ਸਭ ਭ੍ਰਸਟ ਹੋਇ ਗਈ। ਇਨਿ੍ ਇਉ ਨ ਜਾਨਿਆ ਜਿ ਕੋਈ ਅਉਰੁ ਭੀ ਸਾਹੁ, ਪਾਤਿਸਾਹੁ ਰਾਜਾ, ਰੰਕੁ ਕੋਈ ਦੂਸਰਾ ਹੈ ਕੇ ਨਾਹੀ। ਇਨਿ ਇਉ ਹੀ ਜਾਨਿਆ ਜਿ ਸਭ ਬਾਤ ਕਾ ਕਰਤਾ[11] ਹਉ ਹੀ ਹੌਂ, ਅਉਰੁ ਕੋਈ ਨਾਹੀ। ਹਉ ਹਾਂ, ਮੇਰਾ ਹੀ ਕੀਆ ਸਭੁ ਹੋਤਾ ਹੈ। ਤਿਸ ਤੇ ਇਨਿ ਸਭੁ ਬਾਤ ਕਾ ਕਰਤਾ ਆਪ ਹੀ ਕਉ ਕਰਿ ਮਾਨਿਆ। ਤਿਸ ਹੀ ਤੇ ਏਹੁ ਬਾਵਰ ਹੂਆ। ਜਿਸਿ ਤਤ ਤੇ ਏਹੁ ਭਿੰਨਿ[12] ਭਇਆ ਹੈ, ਸੁ ਬਿਸਰਿ ਗਇਆ। ਸੁ ਜਹਾਂ ਇਨਿ ਕਹਿਆ ਜਿ ਹਉ ਹੌਂ, ਤਹਾਂ ਓਹੁ ਨਾਹੀ। ਨਾ, ਜਹਾਂ ਹਉ ਨਾਹੀ, ਤਹਾਂ ਓਹੁ ਹੈ। ਸੁ ਭਾਈ ਜੀ ! ਏਹ ਬਾਤ ਹਰਿ ਕਿਸੀ ਕੇ ਬੂਝਣੇ ਕੀ ਨਾਹੀ, ਜਿ ਹਰਿ ਕੋਈ ਬੂਝਿ ਲੇਵੈ। ਏਹ ਵਡੀ ਚੀੜਾ[13] ਵਿਚਿ ਜੜ ਗੰਠਿ[14] ਹੈ; ਏਹ ਖੋਲ੍ਹਣੀ ਮਹਾ ਕਠਨ ਹੈ ! ਏਸੁ ਗੰਠਿ ਖੋਲ੍ਹਣੇ ਕਉ, ਹੇ ਪੁਰਖਹੁ ! ਕੇਤੇ[15] ਪਚਿ[16] ਪਚਿ ਹਾਰੇ ਹੈਂ; ਏਹ ਗੰਠਿ ਖੁਲਣੇ ਕੀ ਨਾਹੀ। ਪਰੁ ਜਿ ਕੋਈ ਗਿਆਨੀ ਪੁਰਖ ਹੈਂ, ਜਿਨਹੁ ਗੁਰੂ ਕਉ ਮਿਲਿ ਕਰਿ ਗਿਆਨੁ ਪਾਇਆ ਹੈ, ਤਿਨੋ ਹੀ ਏ ਬਾਤ ਬੂਝੀ-ਹੈ ਜੀ। ਏਹ ਅਕਥ ਕੀ ਕਥਾ ਹੈ। ਬਿਨਾ ਗੁਰੂ ਤੇ ਏਹੁ ਤਤ ਨਾਹੀ ਪਾਈਤਾ। ਅਰੁ ਅਲਖੁ ਜਿ ਹੈ—ਪਰਮੇਸੁਰੁ, ਸੋ ਮਨ ਮਹਿ ਨਾਹੀ ਠਹਰਾਵਤਾ। ਅਰੁ ਪੁਰਖਹੁ ! ਉਨਹੁ ਗਿਆਨੀਅਹੁ ਗੁਰੂ ਕਉ ਮਿਲਿ ਕਰਿ, ਅਉਰੁ ਕਿਆ ਕਿਆ ਪਾਇਆ ਹੈ। ਅਉਰੁ ਏਹੁ ਪਾਇਆ ਹੈ—ਜਿ ਏਕੁ ਜਿ ਸਬਦੁ ਹੈ ਉਸਿ ਸਚੇ ਸਾਹਿਬ ਕਾ, ਕਰਤੇ ਕਰਨਹਾਰ ਪਰਮ[17] ਤਤ ਕਾ, ਸੋ ਉਨ ਕਉ ਸਤਿਗੁਰੂ ਘਟ[18] ਹੀ ਮਹਿ ਬਤਾਇ ਦੀਆ ਹੈ। ਤਬ ਉਨਹੁ ਨਿਰੰਜਨੁ ਦੇਉ ਘਟ ਹੀ ਮਹਿ ਜਾਨਿ ਕਰਿ ਆਪੁ[19] ਤਜਿਆ[20] ਹੈ। ਸੁ ਆਪ ਹੀ ਤਜੇ, ਓਹੁ ਪਾਈਤਾ ਹੈ, ਤਬ ਸਕਲ[21] ਭ੍ਰਮੁ ਇਸ ਕਾ ਮਿਟਿ ਜਾਤਾ ਹੈ। ਜਦਿ ਇਸ ਕਉ ਉਤਮ ਮਤਿ ਗੁਰੂ ਕੀ ਪ੍ਰਾਪਤਿ ਭਈ, ਤਬ ਇਸਿ ਅਪਨੇ ਅੰਤਰ ਹੀ ਮਹਿ ਪਰਮ ਤਤੁ ਕਉ ਬੂਝਿਆ। ਸੁ ਘਟ ਮਹਿ, ਇਨਿ ਕਿਤੁ ਬਿਧਿ ਕਰਿ ਕਰਿ ਇਨਿ

---

[1]ਪਾਣੀ। [2]ਅੱਗ। [3]ਵਿਆਖਿਆ। [4]ਛੁਹ। [5]ਹੋਸ਼, ਬੁੱਧ। [6]ਸਰਾਬ। [7]ਦੀਵਾਨਾ, ਪਾਗਲ। [8]ਫੱਸਿਆ, ਲਿਪਟਿਆ ਹੋਇਆ। [9]ਮਸਤ, ਬਿਹੋਸ਼। [10]ਬੁਧੀ। [11]ਕਰਨ ਵਾਲਾ। [12]ਵੱਖਰਾ, ਅਲੱਗ। [13]ਪੇਚਦਾਰ ਭਾਵ ਪੀਚੀ ਹੋਈ ਜੋ ਕਿ ਖੋਲ੍ਹਣੀ ਬਹੁਤ ਕਠਨ ਹੈ। [14]ਗੰਢ। [15]ਕਈ। [16]ਥੱਕ ਟੁਟ ਕੇ ਹਾਰ ਗਏ। [17]ਭਾਵ ਅਕਾਲਪੁਰਖ। [18]ਹਿਰਦੇ ਦੇ ਅੰਦਰ ਹੀ। [19]ਆਪਾ ਭਾਵ, ਹੰਕਾਰ। [20]ਛੱਡਿਆ। [21]ਸਾਰਾ।

ਪਾਇਆ ? ਜਿ ਸੋਹੰ ਸਬਦੁ ਜਿ ਘਟ ਮਹਿ ਉਪਜਤਾ[1] ਹੈ, ਸੁ ਏਹੁ ਉਸਿ ਨਿਰੰਜਨ ਪਰਮ ਤਤ ਕਾ ਸਬਦੁ ਹੈ । ਸੁ ਏਹੁ ਸਬਦੁ ਕਿਆ ਹੈ ? ਜਿ ਹਿਰਦੇ ਕੇ ਵਿਖੇ ਜਿ ਪਰਮ ਪੁਰਖੁ ਹੈ, ਤਹਾਂ ਤੇ ਏਹੁ ਸਬਦੁ ਉਪਜਤਾ ਹੈ । ਸੁ ਏਹੁ ਸਬਦੁ ਏਹੀ ਕਹਤਾ ਹੈ, ਜਿ ਰੇ ! ਸੋ, ਹਉ ਹੀ ਹੋਂ, ਤੇਰੇ ਭੀਤਰਿ ਹੀ ਹੋਂ; ਤੂ ਬਾਹਰਿ ਕਹਾਂ ਢੂਢਤਾ ਹੈ ? ਭੂਲਾ ਕਿਉ ਫਿਰਤਾ ਹੈ ? ਤੂ ਉਲਟਿ ਕਰਿ ਮੇਰੀ ਓਰ[2] ਆਉ, ਅਉਰੁ ਤਰਫ ਨ ਜਾਹਿ । ਸੁ ਓਹੁ ਸਦਾ ਸਰਬਦਾ ਦਿਨ ਰਾਤਿ ਬੈਠੇ, ਚਲਤੇ, ਸੋਵਤੇ, ਜਾਗਤੇ, ਫਿਰਤੇ ਹੋਇਆ ਕਰਤਾ ਹੈ । ਸੁ ਸਭਨਾ ਘਟਾਂ ਮਾਹਿ ਹੋਇਆ ਕਰਤਾ ਹੈ । ਏਹੀ ਆਵਾਜੁ ਹੈ, ਤੀਨਿ ਹੀ ਭਵਣ ਮਾਹਿ, ਜਿ ਚਾਰਿ ਖਾਣੀ ਕੇ ਅਰੁ ਚਉਰਾਸੀਹ ਲਖ ਜੀਆਂ ਕੀ ਜੂਨਿ ਕੇ ਜਿ ਜੀਅ ਹੈਂ । ਸੁ ਤਿਨ੍ਹਾ ਸਭਨਾਂ ਘਟਾਂ ਮਾਹਿ ਏਹੁ ਸਬਦ ਬਿਆਪਿ ਰਹਿਆ ਹੈ, ਸਰਬ ਬਿਆਪੀ ਏਹੀ ਸਬਦ ਹੈ । ਸੁ ਭਾਈ ਸਾਧਹੁ ! ਇਸਿ ਸਬਦ ਕੇ ਆਵਾਜ ਕੀ ਸੁਧਿ ਕਿਸੀ ਕਉ ਨਾਹੀ । ਏਹੁ ਜੀਉ ਜਿ ਰਸਾਂ ਭੋਗਾਂ ਸਾਥਿ ਰਸਿਆ ਹੈ, ਸੁ ਤਿਸੁ ਕਉ ਜਾਣਤਾ ਹੀ ਨਾਹੀ । ਪਰੁ ਜਿਨ੍ ਕਉ ਸਤਿਗੁਰੂ ਮਿਲਿਆ ਹੈ, ਤਿਨ੍ ਕਉ ਸਤਿਗੁਰੂ ਏਹ ਬੂਝ ਬੁਝਾਈ ਹੈ । ਉਨ ਕੇ ਮਨ ਕਉ ਏਸ ਸਬਦ ਸਾਥਿ ਬੰਦੁ ਪਾਇ ਦੀਆ ਹੈ । ਜਦਿ ਮਨ ਕਾ ਅਰੁ ਸੋਹੰ ਸਬਦ ਕਾ ਜੋੜੁ ਬੰਦੁ ਪੈਆ, ਤਬ ਮਨੁ ਸਬਦ ਸਾਥਿ ਅਟਿਕਿਆ, ਤਬ ਮਨੁ ਠਹਰਾਨਾ । ਤਬ ਸਹਜੇ ਹੀ ਏਸ ਮਨ ਕਉ ਆਨੰਦੁ ਉਪਜਿਆ । ਤਬ ਏਹੁ ਜਿ ਆਤਮਾ ਥਾ, ਸੁ ਇਨਿ ਕੇ ਸੰਗ ਤੇ ਭਿੰਨਿ ਭੈਆ । ਤਬ ਏਹੁ ਆਤਮਾ ਤਤੁ, ਉਸਿ ਪਰਮ ਤਤੁ ਕੋ ਜਾਇ ਮਿਲਿਆ । ਭਾਈ ਜੀ ! ਜਬ ਲਗਿ ਏਹ ਵਿਧਿ[3] ਸਤਿਗੁਰੂ ਨ ਬਤਾਵੈ, ਤਬ ਲਗਿ ਆਵੈ[4] ਜਾਵੈ । ਤਿਸ ਤੇ ਇਸੁ ਬਿਧਿ ਪਾਈ ਬਿਨਾ, ਏਹੁ ਆਤਮਾ ਜੀਉ ਭੈਆ, ਦੁਖ ਸੁਖ ਕਾ ਭੋਗਣਹਾਰਾ, ਨਰਕ ਸੁਰਗ ਕਾ ਜਾਣਹਾਰਾ, ਜੂਨੀ ਮਹਿ ਭ੍ਰਮਣਹਾਰਾ ਹੋਆ । ਅਰੁ ਜਦਿ ਏਹੁ ਸਬਦ ਕਾ ਜਾਣੀ ਹੂਆ, ਤਬ ਏਸ ਕੀ ਹੰਉਮੈ ਮਿਟੀ, ਆਤਮਾ ਜੁ ਤਤੁ ਥਾ, ਸੁ ਨਿਰੰਜਨ ਪਰਮ ਤਤ ਕਉ ਜਾਇ ਸਮਾਇਆ । ਤਬ ਏਸ ਕਉ ਸਕਲ ਬ੍ਰਹਮੁ ਦਿਸਟਿ ਆਇਆ, ਉਸੁ ਸੋਹੰ ਸਬਦ ਸਮਝਣੇ ਕੇ ਪ੍ਰਸਾਦਿ, ਕਿਉਜਿ ਸੋਹੰ ਸਬਦੁ, ਸਭਨਾ ਘਟਾਂ ਮਹਿ ਏਹੀ ਅਵਾਜ ਉਨਿ ਸੁਣੀ, ਜੁ ਸਭਨੀ ਘਟੀ ਹੰਉ । ਤਬ ਕਿਸ ਸੰਉ ਭਲਾ ਕਹੈ, ਕਿਸ ਕਉ ਬੁਰਾ ਕਹੇ ਜਾਂ ਸਭਨੀ ਘਟੀ ਓਹੇ ਦੇਖਿਆ । ਤਬ ਸਭ ਨਿਰੰਜਨੁ ਦਿਸਟਿ ਆਇਆ । ਸਭਨਾ ਸਾਥਿ ਨਿਰਵੈਰੁ ਭੈਆ; ਸਭਨਾ ਕੰਉ ਨਿਰੰਜਨ ਕਾ ਰੂਪੁ ਕਰਿ ਲਾਗਾ ਪੂਜਣੇ; ਸਭਨਾ ਕੀ ਰੇਣੁ[5] ਭੈਆ । ਬੋਲਹੁ ਵਾਹਗੁਰੂ, ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਅਰੁ ਸਿਖ ਭਏ; ਨਾਨਕ ਪੰਥੀ ਹੂਏ; ਲਾਗੇ ਗੁਰੂ ਗੁਰੂ ਜਪਣੇ । ਬੋਲਹੁ ਭਾਈ ਵਾਹਗੁਰੂ !

॥ ਸਲੋਕੁ ॥

ਅਕੁਲ ਨਿਰੰਜਨੁ ਅਕਲ ਪੁਰਖੁ, ਗੁਰ ਮਿਲਿ ਜਪੀਐ ਨੀਤ ॥
ਸਗਲ ਮਨੋਰਥ ਪੂਰੀਅਹਿ ਦਾਸ ਨਾਨਕ ਸਿਮਰਹੁ ਮੀਤ ॥ ੧ ॥

ਬੋਲਹੁ ਵਾਹਗੁਰੂ, ਗੁਰੂ ਸਤਿ । ਸਤਿ ਨਾਮੁ ਕਰਤਾ ਪੁਰਖੁ । ਸਤਿਗੁਰੂ ਪਰਸਾਦਿ ॥ ੬੧ ॥ ੨੯੯ ॥ ੨੯੯ ॥

---

[1]ਪੈਦਾ ਹੁੰਦਾ ਹੈ । [2]ਵਲ; ਪਾਸੇ । [3]ਤਰੀਕਾ, ਢੰਗ । [4]ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ । [5]ਪ੍ਰਮਾਤਮਾ । [6]ਚਰਨ ਧੂੜੀ ।

# ਮਾਇਆ ਦਾ ਵਰਤਾਰਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਕਰਤਾਰਪੁਰ ਬੀਚਿ ਅਪਨੇ ਦੁਆਰੇ ਬੈਠਾ ਥਾ ਅਰੁ ਇਕਿ ਦੁਇ ਭਾਈ ਆਪਸ ਬੀਚਿ ਝਗੜਤੇ ਆਏ । ਗੁਰੂ ਬਾਬੇ ਨਾਨਕ ਜੀ ਪਾਸਿ ਆਇ, ਨਮਸਕਾਰੁ ਰਾਮ ਰਾਮ ਕਰਿ ਬੈਠਿ ਗਏ । ਪਰੁ ਆਪਸ ਮਾਹਿ ਲਗੇ ਬਾਦਾ[1] ਬਿਬਾਦੁ ਕਰਣੇ ਅਰੁ ਬੁਰੇ ਬੁਰੇ ਕੁ-ਰਸੇ[2] ਬੋਲ ਆਪਸ ਮਾਹਿ ਲਾਗੇ ਬੋਲਣੇ । ਓਹੁ ਉਸ ਕਉ ਕਿਛੁ ਕਹੈ, ਓਹੁ ਉਸ ਕਉ ਕਹੈ; ਲਾਗੇ ਆਪਸ ਮਹਿ ਬਿਖਾਦੁ[3] ਕਰਨੇ । ਤਬ ਇਕੁ ਕਹੈ ਜਿ, "ਜੀ, ਇਤਨਾ ਏਹ ਮੇਰਾ ਦਰਬੁ[4] ਦਬਿ ਪੈਆ ਹੈ ਜੀ; ਦੇਂਦਾ ਨਾਹੀ" । ਆਪਸ ਮਾਹਿ ਲਗੇ ਲੜਨੇ । ਤਬ ਗੁਰੂ ਬਾਬਾ ਨਾਨਕੁ ਜੀ ਉਨ ਕਉ ਦੇਖਿ ਕਰਿ ਹਸਿ ਪੜਿਆ; ਉਨ ਕਾ ਵੈਰੁ ਵਿਰੋਧੁ ਦੇਖਿ ਕਰਿ । ਤਬ ਉਨ ਕੇ ਪ੍ਰਸਥਾਇ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

ਨਾਨਕ[5] ਦੁਨੀਆ ਕੈਸੀ ਹੋਈ । ਸਾਲਕ[6] ਮਿਤ੍ਰੁ ਨ ਰਹਿਓ ਕੋਈ ॥
ਭਾਈ ਬੰਧੀ ਹੇਤੁ ਚੁਕਾਇਆ[7] । ਦੁਨੀਆ ਕਾਰਣਿ ਦੀਨੁ[8] ਗਵਾਇਆ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਕਹਿਆ ਜਿ, "ਏ ਪਰਮੇਸੁਰ ! ਏਹਿ ਸਭੇ ਭਰਾਵ ਹੈਨਿ; ਇਨਾ ਨੋ ਓਹੁ ਭਿਰਾਵਰਣ ਦਾ ਸਾਕੁ ਰਹਿ ਗੈਆ । ਏਸੁ ਮਾਇਆ ਦੀ ਲਈ ਇਨ੍ਹਾ ਨੋ ਹੁਣ ਆਪਸ ਮਾਹਿ ਵੈਰੁ ਉਪਜਿਆ ਹੈ । ਆਖਦੇ ਹੈਨਿ ਆਪ ਵਿਚਿ, ਜਿ ਇਸ ਨੂ ਮਾਰੀ; ਏਹ ਮਾਇਆ ਹਉ ਲਈ" । ਅਰੁ ਓਹੁ ਕਹਦਾ ਹੈ, ਜਿ ਇਸ ਨੂ ਹੰਉ ਮਾਰਿ ਕਰਿ ਏਸ ਬਾਝਹੁ ਮਾਇਆ ਹੰਉ ਲਈ । ਏਸੁ ਦੁਨੀਆ ਉਪਰਿ ਏਨ੍ਹਾ ਦਾ ਈਮਾਨੁ ਗੈਆ, ਜਿ ਆਪਸ ਬੀਚਿ ਏਹਿ ਸਭ ਭਿਰਾਉ ਲੜਿ ਮਰਦੇ ਹੈਨਿ । ਇਨ੍ਹਾ ਦਾ ਓਹੁ ਭਿਰਾਵਾਂ ਦਾ ਹੇਤੁ ਕਿਥੈ ਗੈਆ ? ਕਿਹੁ ਨ ਜਾਪੀ । ਮਾਇਆ ਦਾ ਲੈਆ ਜਿ ਏਨਾ ਨੋ ਆਪ ਵਿਚਿ ਵੈਰ ਪੈਆ; ਅਸਨੇਹੁ[9] ਹੇਤੁ ਪਿਆਰੁ ਪ੍ਰੀਤਿ ਗੈਆ । ਬਹੁੜਿ ਗੁਰੂ ਬਾਬੇ ਕਹਿਆ ਜਿ, "ਏਨਾ ਦੇ ਹੇਤ ਦੀ ਕਿ ਚਲੀ ਹੈ—ਓਹ ਜਿ ਸਾਲਿਹ[10] ਸਾਦਕ ਸਾਬਰ ਕਹਾਵਦੇ ਹੈਨਿ, ਤਿਨਾਂ ਦੀ ਭੀ ਸਾਦਕੀ ਸਾਬਰੀ ਭੀ ਏਹ ਮਾਇਆ ਰਹਣ ਨਾਹੀ ਦੇਦੀ, ਅਰੁ ਭਲਿਆਂ ਦੀ ਭਲਿਆਈ ਨਾਹੀ ਰਹਣ ਦੇਦੀ: ਏਹ ਮਾਇਆ ਐਸੀ ਹੈ । ਏਸੁ ਦੁਨੀਆ ਦੀ ਲਈ ਸੈਸਾਰਿ, ਦੀਨ ਗਵਾਇਆ । ਇਤਨਾ ਕੋਈ ਨਾਹੀ ਜਾਣਦਾ, ਜਿ ਏ ਪਰਮੇਸੁਰ ! ਜਿਚਰੁ ਏਥੈ ਜਹਾਨ ਮਹਿ ਰਹਦਾ ਹਾ, ਤਿਚਰੁ ਠੀਕੁ ਪਰਮੇਸੁਰੁ ਰਿਜਕੁ ਪਹੁਚਾਇਦਾ ਹੈ, ਅਤੇ ਜਿਸੁ ਮਾਇਆ ਦਾ ਲੈਆ ਏਹੁ ਸੈਸਾਰੁ ਪੈਆ ਪਿਟਦਾ ਹੈ; ਪਾਪ ਅਨਰਥ ਕਰਦਾ ਹੈ; ਸੁ ਮਾਇਆ ਸੈਸਾਰ ਕੇ ਸਾਥਿ ਚਲਦੀ ਨਾਹੀ । ਇਸਿ ਮਾਇਆ ਦਾ ਲੈਆ ਹੰਉ ਮਾਤਾ, ਪਿਤਾ, ਭਾਈਆਂ, ਬੰਧਾਂ, ਨਾਲਹੁ ਹੇਤੁ ਕਿਉ ਗਵਾਇਦਾ ? ਮਾਇਆ ਦੇ ਲੋਭਿ ਕੀਤੇ ਸਕਿਆਂ ਨਾਲਹੁ ਭੀ ਜਾਇ ਅਤੇ ਪਰਮੇਸੁਰ ਨਾਲਹੁ ਭੀ ਜਾਇ । ਸੁ ਪਈ ਭਠਿ ਏਹ ਮਾਇਆ । ਅਸੀ ਆਪਣੇ ਸਿਦਕ ਸਿਰਿ ਖੜੇ ਹੋਵਹ, ਜਿ ਪਰਮੇਸੁਰ ਸਾਥਿ ਰਹਿ ਆਵੈ । ਇਸਿ ਦੇ ਏਹ ਗਲ ਮਨਿ ਨ ਵਸੀਆ, ਜਿ ਮਾਇਆ ਦੇ ਲੋਭਿ ਕੀਤੇ ਮਾਇਆ ਹਥਿ

---

[1]ਝਗੜਾ । [2]ਫਿੱਕੇ, ਕੌੜੇ ਬਚਨ । [3]ਵਿਵਾਦ, ਝਗੜਾ । [4]ਧੰਨ, ਦੌਲਤ । [5]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ–੧੪੧੦ ਸਲੋਕ ਵਾਰਾਂ ਤੇ ਵਧੀਕ ਮ: ੧ । [6]ਰਸਤਾ ਦਿਖਾਣ ਵਾਲਾ ਸੱਚਾ ਮਿੱਤਰ । [7]ਦੂਰ ਕੀਤਾ । [8]ਧਰਮ, ਪ੍ਰਲੋਕ । [9]ਪ੍ਰੇਮ, ਮੁਹੱਬਤ । [10]ਪ੍ਰਮੇਸ਼ਰ ਦੇ ਰਾਹ ਚਲਣ ਵਾਲਾ, ਰਬ ਦਾ ਮਿਤੱਰ ।

ਨਾਹੀ ਆਵਦੀ, ਅਰੁ ਸਾਰਿਆਂ ਸਕਿਆਂ ਨਾਲਹੁ ਭਿ ਜਾਂਦੀ ਹੈ। ਮਾਇਆ ਦੇ ਲੋਭਿ ਕੀਤੇ ਪਰਮੇਸੁਰ ਨਾਲਹੁ ਭਿ ਜਾਂਦੀ ਹੈ ਅਤੇ ਮਾਇਆ ਭੀ ਪਰੇਰੇ ਜਾਂਦੀ ਹੈ। ਪਲੈ[1] ਸੋਈ ਕਿਛੁ ਪਵਦਾ ਹੈ, ਜਿ ਪਰਮੇਸੁਰਿ ਇਸ ਦੇ ਬਾਬਿ ਦਿਤਾ ਹੈ । ਇਸਿ ਕੂੜੀ ਗਲ ਉਤੈ ਹੈਉ ਕਿਆ ਸਿਰਿ ਸਿਰਿ ਪਿਟਿ ਮਰਦਾ ਹਾਂ। ਏਉਂ[2] ਕਿਨੈ ਹੀ ਨ ਸਮਝਿਓ, ਜਿ ਪਈ ਭਠਿ ਏਹ ਮਾਇਆ; ਏਸ ਨੁ ਛਡਿ ਕਰਿ ਹਉ ਪਰਮੇਸੁਰੁ ਸਿਮਰਾਂ, ਜਿਸ ਤੇ ਮੇਰਾ ਉਧਾਰੁ ਹੋਵੈ। ਕਿਛੁ ਸਿਦਕੁ ਸਬੂਰੀ ਸੰਤੋਖੁ ਪਕੜਾਂ, ਜਿਸ ਤੇ ਮੇਰਾ ਕਿਛੁ ਭਲਾ ਹੋਇ। ਜਿਸੁ ਕੇ ਮਨਿ ਏਹ ਬਾਤ ਬਸੈ, ਸੋਈ ਨਿਸਤਰੈ ਅਰੁ ਜਿਸ ਕੇ ਜੀ ਏਹ ਨ ਵਸੈ, ਸੋਈ ਨਰਕਿ ਜਾਇ ॥ ਜਿ ਮਾਇਆ ਕਾ ਲੋਭੀ ਹੈ, ਸੁ ਅਵਸਿ[2] ਨਰਕਿ ਪਾਤੀ ਹੋਇਗਾ। ਜਿਉਂ ਜਿਉਂ ਗੁਰੂ ਬਾਬੇ ਨਾਨਕ ਜੀ ਏਸੁ ਸਲੋਕ ਕਉ ਪੜਿ ਪੜਿ, ਅਰੁ ਅਪਨੇ ਰੰਗ ਸਾਥਿ ਅਰਥੁ ਕਰੈ ਤਿਉ ਤਿਉ ਉਨ ਕੇ ਆਤਮੇ ਤੇ ਸਕਤਿ ਨਿਵਰਤ ਹੋਇ ਗਈ, ਉਨ੍ ਕਾ ਆਤਮਾ ਸਾਂਤਿ ਰੂਪੀ ਹੋਇ ਗਇਆ। ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ ਅਰੁ ਕਹਨ ਲਾਗੇ, "ਜੀ, ਹਮ ਤੋ ਆਏ ਥੇ ਮਹਾ ਵਿਰੋਧ ਬੀਚਿ. ਪਰੁ ਜੀ, ਤੇਰੇ ਦਰਸਨ ਦੇਖਣੇ ਸਾਥਿ ਅਰੁ ਤੇਰੇ ਮੁਖ ਕੇ ਜਿ ਏਹ ਅੰਮ੍ਰਿਤ ਬਚਨ ਸੁਨੇ, ਸੁ ਜੀ, ਤਿਨ੍ ਕਰਿ ਕਰਿ ਹਮ ਕਉ ਆਤਮੇ ਤੇ ਓਹੁ ਵਿਖਿਆਧੁ ਸਭੁ ਮਿਟਿਆ ਹੈ ਜੀ । ਤੂ ਜਿ ਹੈਂ, ਸੁ ਪਰਮੇਸਰ ਕਾ ਰੂਪੁ ਹੈਂ। ਅਬ ਕ੍ਰਿਪਾ ਕਰੀਐ, ਹਮ ਕਉ ਅਪਨੇ ਚਰਨੀ ਲਗਾਇ ਲੀਜੀਐ। ਏਹ ਜਿ ਮਾਇਆ ਹੈ, ਸੁ ਜਿਸੇ ਕਉ ਜਾਨੀਐ ਤਿਸ ਕਉ ਦੀਜੀਐ ਜੀ"। ਤਬ ਗੁਰੂ ਬਾਬੇ ਉਨ੍ ਕਉ ਕਹਿਆ ਜਿ, "ਪੁਰਖਹੁ ! ਮਾਇਆ ਤੁਸੀ ਕਾਇਸ[3] ਨੋ ਲਟਾਇਦੇ ਹਹੁ, ਅਪੁਣੀ ਮਾਇਆ ਅਪਣੇ ਹੀ ਪਾਸਿ ਰਹਣ ਦੇਹੁ । ਤੁਸੀ ਏਹੁ, ਆਪ ਵਿਚਹੁ ਵੈਰੁ ਵਿਗ੍ਰਹੁ[4] ਦੂਰਿ ਕਰਹੁ, ਮਿਲਹੁ। ਪੁਰਖਹੁ ! ਏਹ ਮਾਇਆ ਕਿਛੁ ਨਾਹੀ, ਏਹ ਏਤੇ ਬਾਇ ਛੋਡਿ ਜਾਣੀ ਹੈ, ਜਿਸ ਉਪਰ ਤੁਸੀ ਲੜਦੇ ਹਹੁ। ਲੜਹੁ ਮੂਲਿ[5] ਨਾਹੀ। ਸਭ ਆਪੋ ਆਪਣੀ ਸੰਤੋਖੁ ਪਕੜਹੁ, ਆਪਣੀ ਧਰਮ ਦੀ ਕਿਰਤਿ ਕਰਹੁ। ਜਾਂ ਧਰਮ ਦੇ ਰਾਹਿ ਚਲਹੁਗੇ, ਤਾਂ ਮਾਇਆ ਭੀ ਬਹਤੇਰੀ ਹੋਵੈਗੀ ਅਤੇ ਪਰਮੇਸਰ ਨਾਲਿ ਭੀ ਤੁਸਾਡੀ ਪਤਿ ਰਹੈਗੀ । ਪੁਰਖਹੁ ਜਾਹੁ ਆਪਣੀ ਘਰੀਂ। ਤੁਸੀ ਤਾਂ ਆਪ ਵਿਚਿ ਭਾਈ ਹਹੁ। ਭਾਈ ਦਾ ਬੁਰਾ ਜਿ ਮੰਗਣਾ ਹੈ, ਸੁ ਤਾਂ ਮਹਾ ਦੋਖੁ[6] ਹੀ ਹੈ। ਪੁਰਖਾ ! ਬੁਰਾ ਕਿਸੇ ਦਾ ਭੀ ਨਾਹੀ ਮੰਗਣਾ। ਏਸੇ ਗਲੈ ਤੁਸਾਡਾ ਪਰਮੇਸੁਰ ਭਲਾ ਕਰੈਗਾ । ਤਬ ਏਤਨੇ ਗੁਰੂ ਬਾਬੇ ਨਾਨਕ ਜੀ ਕੇ ਕਹਣੇ ਸਾਥਿ, ਉਨ ਕਉ ਬਹੁਤੁ ਸੰਤੋਖ ਆਇਆ। ਉਨਹੁ ਝਗੜਾ ਝੇੜਾ ਸਭੁ ਦੂਰਿ ਕੀਆ। ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਗੁਰੂ ਗੁਰੂ ਲਗੇ ਜਪਣੇ। ਤਬ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਿ ਕਰਿ ਆਗਿਆ ਲੇ ਕਰਿ ਵਿਦਾ ਭਏ। ਅਪਨੀ ਘਰੀਂ ਆਏ ਅਪਨੀ ਅਪਨੀ ਆਇ ਕਿਰਤਿ ਲਾਗੇ ਕਰਨੇ। ਬੋਲਹੁ ਵਾਹਗੁਰੂ ਬਾਬਾ ਨਾਨਕੁ !

॥ ਸਲੋਕੁ ॥

ਮੇਰੀ ਮੇਰੀ ਕਰਿ ਰਹੇ, ਸੰਪਉ[7] ਕਿਸੇ ਕੀ ਨਾਹਿ ॥
ਨਾਨਕ ਦਾਸ ਹਰਿ ਸਿਮਰੀਐ, ਤਜਿ ਮਾਇਆ ਗ੍ਰਿਹ ਮਾਹਿ ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੨ ॥ ੨੯੦ ॥ ੨੯੦ ॥

---

[1]ਮਿਲਣਾ। [2]ਜ਼ਰੂਰ। [3]ਕਿਸ ਵਾਸਤੇ। [4]ਲੜਾਈ, ਝਗੜਾ। [5]ਬਿਲਕੁਲ। [6]ਅਪ੍ਰਾਧ; ਪਾਪ। [7]ਧਨ, ਦੌਲਤ, ਪਦਾਰਥ।

# ਹਉਮੈਂ ਅਵਗੁਣਾਂ ਦਾ ਮੂਲ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ ਏਕ ਦਿਨਿ ਨਗਰ ਕਰਤਾਰ ਪੁਰ ਮਹਿ ਧਰਮਸਾਲਾ ਮਹਿ ਬੈਠਾ ਥਾ ਅਰੁ ਸਿਖ ਸੰਤ ਲੋਕ ਭੀ ਪਾਸਿ ਬੈਠੇ ਥੇ ਅਰੁ ਏਹੀ ਪਰਮੇਸੁਰ ਕੀ ਕਥਾ ਗਿਆਨ ਕੀ ਚਰਚਾ ਹੋਤੀ ਥੀ, ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੂ ਆਇ ਕਹਿਆ ਜਿ, "ਰਾਮ ਰਾਮ ਜੀ, ਗੁਰੂ ਬਾਬਾ ਨਾਨਕ ਜੀ ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਸਦਾ ਅਸਥਿਰੁ ਰਾਮ, ਜੈ ਰਾਮ ਜੀ, ਆਈਐ ਜੀ, ਬੈਸੀਐ ਜੀ, ਬਲਿਹਾਰ ਜਾਉ"। ਤਬ ਓਇ ਗੁਰੂ ਬਾਬੇ ਨਾਨਕ ਜੀ ਕਉ ਰਾਮ ਰਾਮ ਕਹਿ ਕਰਿ, ਨਮਸਕਾਰੁ ਡੰਡਉਤ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਕਹਿਆ ਜਿ, "ਸਾਧਹੁ ਜੀ! ਕਲਿਆਣ ਹੈ?" ਤਬ ਉਨਹੁ ਕਹਿਆ ਜਿ, "ਜੀ, ਆਜੁ ਆਨੰਦ ਹੈ, ਤੇਰੇ ਦਰਸਨਿ ਦੇਖਿਐ ਜੀ"। ਤਬ ਘੜੀ ਏਕ ਸਸਤਾਇ ਕੈ ਉਨਹੁ ਕਹਿਆ ਜਿ, "ਗੁਰੂ ਜੀ! ਇਕ ਬੇਨਤੀ ਹੈ ਜੀ, ਜੇ ਤੇਰੀ ਆਗਿਆ ਹੋਇ ਤਉ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ, ਬਹੁਤੁ ਭਲਾ ਜੀ। ਜਿ ਕਿਛੁ ਕਹਨਾ ਹੋਇ, ਸੁ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਜੀ, ਏਹਾ ਬੇਨਤੀ ਹੈ, ਦਿਖਾ ਜੀ, ਏਹਿ ਜਿ ਚਾਰੇ ਬੇਦ ਹੈਂ ਸੁ ਇਨਹੂ ਮਾਨੁਖਾਂ ਹੀ ਕਉ ਸਮਝਣੇ ਕਉ ਪਰਮੇਸੁਰ ਕੀਏ ਹੈ। ਅਰੁ ਅਠਾਰਹਿ ਜਿ ਪੁਰਾਣ ਹੈਂ, ਸੁ ਭੀ ਏਨਾ ਮਨੁਖਾਂ ਹੀ ਕੇ ਸਮਝਣੇ ਕਉ ਭੇਦੇ ਹੈਂ। ਬਹੁਤਿ ਤਿਸ ਮਹਿ ਜਿ ਗੀਤਾ ਅਰੁ ਭਾਗਵਤ ਜਿ ਸਭਨਾ ਪੁਰਾਣਾਂ ਬੀਚ ਤੇ ਮਥਿ[1] ਕਾਢੇ ਹੈਂ, ਸੁ ਭੀ ਏਨ੍ਹਾ ਮਾਨੁਖਾ ਕੇ ਸਮਝਣੇ ਕੇ ਤਾਈਂ। ਅਰੁ ਭਗਤਾਂ ਜਿ ਬਾਣੀ ਉਚਰੀ, ਸੁ ਭੀ ਮਾਨੁਖਾਂ ਹੀ ਕੇ ਸਮਝਣੇ ਕੀ ਨਿਮਿਤਿ। ਪਰੁ ਜੀ, ਏਹ ਮਾਨੁਖ, ਜੁ ਅਜੇ ਭੀ ਸਮਝਤੇ ਨਾਹੀ, ਸੁ ਕਿਆ ਕਾਰਨੁ ਹੈ? ਪੜਤਾ ਭੀ ਹਰਿ ਕੋਈ ਹੈ, ਅਰੁ ਜਿ ਕੋਈ ਪੜਿ ਪੜਿ ਸਮਝਤਾ ਹੈ, ਤੌ ਕਮਾਵਤਾ ਨਾਹੀ। ਅਰੁ ਇਕਿ ਜਿ ਹੈਂ ਸੁ ਬਿਨਾ ਹੀ ਸਮਝੇ, ਬਿਨਾ ਹੀ ਕਮਾਏ, ਗੁਰੂ ਕਹਾਵਤੇ ਹੈਂ, ਅਰੁ ਇਕਿ ਭਗਤ ਕਹਾਵਤੇ ਹੈਂ। ਇਕਿ ਬਿਨਾ ਸਮਝੇ, ਬਿਨਾ ਕਮਾਏ, ਪੰਡਿਤ, ਸਿਆਨੇ ਚਤੁਰ ਕਹਾਵਤੇ ਹੈਂ। ਪਰੁ ਜੀ, ਹਮ ਤੌ ਏਹ ਦੇਖਿ ਦੇਖਿ ਭੈ ਚਕ੍ਰਿਤ ਰਹੇ ਹੈਂ, ਜਿ ਏ ਮਹਾਰਾਜ! ਸੁ ਐਸਾ ਕਵਨੁ ਪੁਰਖੁ ਹੈ, ਜਿਦ ਪਾਸ ਤੇ ਹਮ ਏਹ ਬਿਧਿ ਪੂਛਹਿ? ਸੁ ਗੁਰੂ ਜੀ! ਹਮ ਬਹੁਤੁ ਠਉਰ ਦੇਖਕੇ, ਅਬ ਤੇਰਿਆਂ ਚਰਨਾਂ ਪਾਸਿ ਆਏ ਹੈਂ ਜੀ। ਕ੍ਰਿਪਾ ਕਰਿ ਕੈ ਏਹ ਕਥਾ ਜਿਉ ਹੈ, ਤਿਉ ਸਮਝਾਈਐ ਜੀ, ਜਿ ਹਮਾਰੇ ਮਨ ਕਾ ਸੰਦੇਹੁ[2] ਮਿਟੈ"। ਤਬ ਉਤ ਪ੍ਰਸੰਗ ਕਰਿ ਕਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:—

॥ ਸਲੋਕੁ ॥

ਮਨਹੁ[3] ਜਿ ਅੰਧੇ[4] ਘੂਪ ਕਹਿਆ[5] ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ[6] ਕਵਲ ਦਿਸਨਿ ਖਰੇ[7] ਕਰੂਪ ॥
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦੁ[8] ਨ ਬੇਦੁ[9] ਨ ਗੀਅ[10] ਸੁ ਰਸੁ ਕਸੁ[11] ਨ ਜਾਣੰਤਿ ॥
ਇਕਨਾ[12] ਸਿਧਿ ਨ ਬੁਧਿ ਨ ਅਕਲਿ ਸਰ ਅਖਰ[13] ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ[14] ਜਿ ਬਿਨੁ ਗੁਣ ਗਰਬੁ ਕਰੰਤਿ ॥ ੧ ॥

---

[1]ਰਿੜਕਣਾ, ਵਿਚਾਰਨਾ। [2]ਸੰਸਾ, ਭਰਮ, ਸ਼ੱਕ: [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੪੧੧, ਸ਼ਲੋਕ ਵਾਰਾਂ ਤੇ ਵਧੀਕ ਮ: ੧। ਇਹੋ ਸਲੋਕ ਪੰਨਾ ੧੨੪੫-੪੬ ਉਤੇ ਵਾਰ ਸਾਰੰਗ ਵਿਚ ਵੀ ਆਇਆ ਹੈ। [4]ਮਨ ਤੋਂ ਅੰਨ੍ਹੇ ਖੂਹ ਭਾਵ ਬਹੁਤ ਅਗਿਆਨੀ। [5]ਆਪਣੇ ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ। [6]ਪੁੱਠੇ, ਭਾਵ ਹਿਰਦੇ ਰੂਪ ਕੰਵਲ ਉਲਟੇ ਹਨ। [7]ਬਹੁਤ ਕੋਝੇ। [8]ਸ਼ਬਦ। [9]ਗਿਆਨ ਵਿਚਾਰ। [10]ਗੀਤ ਦਾ ਰਸ। [11]ਕਸੈਲਾ ਆਦਿ ਛੇ ਰਸ-ਭਾਵ ਚੰਗਾ ਮੰਦਾ। [12]ਇਹ ਤੁਕ ਪੋਥੀ ਵਿਚ ਨਹੀਂ। [13]ਅੱਖਰ ਦਾ ਭੇਦ ਨਹੀਂ ਜਾਣਦੇ, ਭਾਵ ਊੜਾ ਵੀ ਪੜ੍ਹਨਾ ਨਹੀਂ ਆਉਂਦਾ। [14]ਨਿਰੇ ਖੋਤੇ ਭਾਵ 'ਮੂਰਖ' ਹਨ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਪੁਰਖਾ ਰਾਮੁ ਜਨਹੁ ਜੀ ! ਜਿਨਕਾ ਮਨੁ ਅੰਧਾ ਹੈ ਅਰੁ ਆਤਮੇ ਤੇ ਭੀ ਅੰਧ ਘੂਪ ਹੈ; ਜਿਨ ਕਉ ਵੇਦਾਂ; ਸਾਸਤ੍ਰਾਂ ਕਾ ਕਹਿਆ ਕਿਛੁ ਨਾਹੀ ਸੁਝਤਾਂ; ਅਰੁ ਨਾ ਸਾਧਾਂ, ਮਹਾਂ ਪੁਰਖਾਂ ਕੀ ਬਾਣੀ ਕਾਂ ਭੀ, ਉਨ੍ਹ ਕੰਉ ਕਿਛੁ ਅਸੁਰੁ ਨਾਹੀ ਹੋਤਾ, ਸੁ ਉਨ ਕਾ ਮਨੁ ਜਿ ਹੈ, ਸੁ ਅੰਧਾ ਹੈ, ਅਰੁ ਕਮਲੁ ਉਨ੍ਹ ਕਾ ਊਂਧਾ[1] ਹੈ। ਤਿਸ ਤੇ ਓਇ ਵਿਗੜ ਰੂਪ ਹੈਂ, ਨਾ ਇਸਿ ਜਹਾਨ ਕੇ, ਨਾ ਉਸਿ ਜਹਾਨ ਕੇ। ਕਿਉ, ਜਿ ਉਨ ਕੇ ਮਨਿ ਸਮਝ ਕਾਈ ਨਾਹੀ, ਓਇ ਅੰਧੇ ਊਂਧਾ[2] ਮੁਖ ਹੈਂ। ਅਰੁ ਇਕਿ ਜਿ ਹੈਂ, ਕੇਈ ਕੇਈ ਪਰਮੇਸੁਰ ਕੇ ਸਵਾਰੇ ਆਤਮੇ, ਤੇ ਆਪਿ ਭੀ ਕਹਿ ਜਾਣਤੇ ਹੈਂ; ਅਰੁ ਅਉਰਾਂ ਕੋ ਭੀ ਕਹਿ ਸਮਝਾਵਤੇ ਹੈਂ। ਓਇ ਮਹਾਂ ਸੁਘੜ, ਚਤੁਰ, ਸਰੂਪ ਹੈਂ। ਓਇ ਸਿ ਜਹਾਨ ਮਹਿ ਭੀ ਸੁਖੀ ਅਰੁ ਆਗੇ ਭੀ ਸੁਖੀ। ਏਹ ਤੋ ਇਕਿ ਬੁਝਣਹਾਰੇ ਅਰੁ ਇਕਿ ਅਣ ਬੁਝਣਹਾਰੇ, ਪਰ ਓਇ ਜਿ ਹੈਂ ਜੀਵ, ਸੁ ਨ ਰਸ ਕੀ ਸਾਰ ਜਾਣਤੇ ਹੈਂ; ਅਰੁ ਨ ਰਾਗ ਨਾਦ ਕੀ ਸਾਰ ਜਾਣਤੇ ਹੈਂ; ਅਰੁ ਨਾ ਕਿਛੁ ਵੇਦ, ਸਾਸਤ੍ਰ, ਬਾਣੀ ਬੀਚਾਰ ਕੀ ਸਾਰ ਜਾਣਤੇ ਹੈਂ। ਸੁ ਓਇ ਜਿ ਹੈਂ, ਸੁ ਇਵ ਹੀ ਮੂੜ ਹੈਂ। ਓਇ ਮਹਾਂ ਮੂਰਖ, ਖਰ, ਪਸੂ ਗਰਧਪ[3] ਹਤਿਆਰੇ ਹੈਂ ਜਿ ਬਿਨਾ ਗੁਣਾਂ ਤੇ ਇਵ ਹੀ ਗੁਮਾਨੁ ਕਰਹਿ, ਜਿ ਹਮ ਐਸੇ ਐਸੇ ਚਤੁਰ ਹੈਂ। ਓਇ ਮਾਨੁਖਾਂ ਮਹਿ ਨਾਹੀ। ਓਇ ਅਸਲਿ ਖਰ ਗਦਹ ਹੈਂ। ਭਾਈ ਜੀ, ਰਾਮ ਲੋਕਹੁ ! ਏਹ ਕਥਾ ਏਵ ਹੈ। ਸੋਈ ਸਮਝਿਆ ਅਰੁ ਸੋਈ ਰਾਗੀ, ਅਰੁ ਸੋਈ ਨਾਦੀ, ਸੋਈ ਵੇਦੀ, ਸੋਈ ਭੇਦੀ, ਸੋਈ ਸਰਬ ਗੁਣੀ, ਜਿਸ ਕੀ ਪ੍ਰੀਤਿ ਪਰਮੇਸੁਰ ਸਿਉ ਲਾਗੈ। ਭਾਈ ਰਾਮ ਜਨਾ ! ਬਿਨਾ ਪਰਮੇਸੁਰ ਜੀ ਕੇ ਪ੍ਰੇਮ ਭਗਤਿ ਤੇ, ਸਭ ਕਿਛੁ ਬਾਦਿ[4] ਹੈ, ਸਤਿ ਰਾਜਾ ਰਾਮ ਹੈ"। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਤਬ ਓਇ ਸਾਧ ਜਨ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਗੁਰੂ ਕੇ ਸਿਖ ਭਏ; ਨਾਨਕ ਪੰਥੀ ਹੂਏ, ਗੁਰੂ ਗੁਰੂ ਲਾਗੇ ਜਪਣੇ; ਜਿ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !

॥ ਸਲੋਕੁ ॥

ਬਿਨੁ ਸਿਮਰਨ, ਬਿਨੁ ਨਾਦ ਸਿਉ, ਸਗਲਾ ਜੀਵਣੁ ਬਾਦਿ ॥
ਨਾਨਕ ਦਾਸ ਹਰਿ ਸਿਮਰੀਐ, ਸਤਿਗੁਰ ਕੇ ਪਰਸਾਦਿ[5] ॥ ੧ ॥

ਬੋਲਹੁ ਵਾਹਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੬੩ ॥ ੨੯੧ ॥ ੨੯੧ ॥

---

## ਪਰਮਾਤਮਾ ਨੂ ਯਾਦ ਰਖਣ ਵਾਲੇ ਚੰਗੇ ਹਨ

### ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਏਕ ਦਿਨਿ ਗੁਰੂ ਬਾਬਾ ਨਾਨਕੁ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਇ ਗਏ। ਤਿਨ੍ਹੁ ਆਇ ਕਹਿਆ ਜਿ, "ਰਾਮ ਰਾਮ ਹੈ, ਗੁਰੂ ਬਾਬਾ ਨਾਨਕੁ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ

---

[1]ਪੁੱਠਾ, ਉਲਟਾ। [2]ਪ੍ਰਮਾਤਮਾ ਵਲੋਂ ਬੇਮੁਖ। [3]ਗਧਾ। [4]ਬਿਅਰਥ, ਫ਼ਜ਼ੂਲ। [5]ਕਿਰਪਾ।

ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ । ਮੈ ਬਲਿਹਾਰ ਬਲਿਹਾਰ ਜਾਉ ਰਾਮ ਕੇ ਨਾਮ ਊਪਰਹੁ । ਆਈਐ ਸਾਧਹੁ ਜੀ, ਰਾਮ ਜੀ ਕੇ ਲੋਕਹੁ, ਆਵਹੁ, ਬੈਸਹੁ" । ਤਬ ਓਇ ਸਾਧ ਰਾਮ ਰਾਮ ਕਹਿ ਕਰਿ, ਡੰਡਉਤ ਕਹਿ ਕਰਿ ਬੈਠਿ ਗਏ । ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਪੂਛਿਆ ਜਿ, "ਪੁਰਖਹੁ ! ਕਲਿਆਣ ਹੈ ?" ਤਬ ਉਨਹੁ ਕਹਿਆ ਜਿ, "ਜੀ, ਆਜ ਤੇਰੇ ਦਰਸਨ ਪਾਏ ਤੇ ਸਭ ਕਲਿਆਣ ਆਨੰਦੁ ਹੈ ਜੀ" । ਤਬ ਜਦਿ ਘੜੀ ਏਕ ਬੀਤੀ, ਤਬ ਉਨਹੁ ਬੇਨਤੀ ਕਰੀ ਜਿ, "ਗੁਰੂ ਜੀ ! ਕਿਛੁ ਏਕੁ ਪੂਛਣੇ ਕੋ ਹਮ ਮਨਸਾ ਕਰਿ ਕਰਿ ਆਏ ਹੈਂ । ਜੇ ਤੂ ਕ੍ਰਿਪਾ ਕਰਿ ਕਰਿ ਆਗਿਆ ਕਰਹਿ, ਤਉ ਕਿਛੁ ਬੇਨਤੀ ਕਰਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ । ਜਿ ਕਿਛੁ ਪੂਛਣੇ ਕੀ ਜੀ ਹੈ, ਸੁ ਕਹੀਐ ਜੀ" । ਤਬ ਉਨਹੁ ਕਹਿਆ ਜਿ, "ਬਲਿਹਾਰ ਜਾਂ ਗੁਰਦੇਵ ਜੀ ! ਏਹੀ ਬੇਨਤੀ ਹੈ ਜਿ, ਦਿਖਾ ਜੀ, ਏਹ ਤੇ ਸਭ ਪੈਦਾਇਸਿ ਪਰਮੇਸੁਰ ਕੀ ਹੀ ਹੈ, ਪਰੁ ਜੀ, ਇਕਿ ਨੀਚ ਹੈਂ; ਇਕਿ ਊਚ ਹੈਂ; ਇਕਿ ਵਡੇ ਹੈ, ਇਕਿ ਲਹੁੜੇ ਹੈ ਜੀ । ਵਡੇ ਭੀ ਉਸ ਹੀ ਪਰਮੇਸੁਰ ਕੇ ਕੀਏ ਹੋਏ ਅਰੁ ਲਹੁੜੇ ਭੀ ਉਸ ਹੀ ਸਾਹਿਬ ਕੇ ਕੀਏ । ਅਰ ਉਤਮ ਭੀ ਸਾਹਿਬ ਕੇ ਕੀਏ ਅਰੁ ਨੀਚ ਭੀ ਸਾਹਿਬ ਹੀ ਕੇ ਕੀਏ । ਅਰ ਜੀ ਇਕਿ ਨਿਰਧਨ ਕੀਏ, ਇਕਿ ਧਨ ਪਾਤ੍ਰ ਕੀਏ । ਦਿਖਾ ਜੀ, ਜੈਸੇ ਜੈਸੇ ਕੀਏ, ਬਡੇ, ਲਹੁੜੇ[1], ਤੈਸੀ ਹੀ ਤੈਸੀ ਮਿਹਰ ਸਾਹਿਬ ਕੀ, ਜਿ ਵਡਿਆ ਕਉ ਵਡੀ ਮਿਹਰ, ਲਹੁੜਿਆਂ ਕਉ ਲਹੁੜੀ[2] ਮਿਹਰ, ਕੈਸੀ ਮਿਹਰ ਹੈ ਕਿ ਏਕ ਸੀ ਹੀ ਮਿਹਰ ਹੈ ਜੀ ? ਪੈਦਾਇਸ ਤੋ ਸਭ ਇਕਸ ਹੀ ਪਰਮੇਸੁਰ ਕੀ ਹੈ ਜੀ । ਦਿਖਾ, ਪਰੁ ਸਾਹਿਬ ਕਉ ਬਹੁਤ ਕਉਣੁ ਭਾਵਤੇ ਹੈਂ ? ਜਿਉ ਹੈ, ਤਿਉ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

॥ ਸਲੋਕੁ ॥

[3]ਸਉ[4] ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ[5] ਸੈ ਦਾਣਾ ਖਾਇ ॥
ਡਕੈ[6] ਫੂਕੈ ਖੇਹ ਉਡਾਵੈ ਸਾਹਿ[7] ਗਇਐ ਪਛੁਤਾਇ ॥
ਅੰਧੀ ਫੂਕਿ[8] ਮੁਈ ਦੇਵਾਨੀ । ਖਸਮਿ[9] ਮਿਟੀ ਫਿਰਿ ਭਾਨੀ ॥
ਅਧੁ ਗਲ੍ਹਾ[10] ਚਿੜੀ ਕਾ ਚੁਗਣੁ ਗੈਣਿ[11] ਚੜੀ ਬਿਲਲਾਇ ॥
ਖਸਮੈ[12] ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥
ਸਕਤਾ ਸੀਹੁ[13] ਮਾਰੇ ਸੈ ਮਿਰਿਆ[14] ਸਭ ਪਿਛੈ ਪੈ ਖਾਇ ॥
ਹੋਇ ਸਤਾਣਾ[15] ਘੁਰੈ[16] ਨ ਮਾਵੈ ਸਾਹਿ ਗਇਐ ਪਛੁਤਾਇ ॥
ਅੰਧਾ ਕਿਸ ਨੋ ਬੁਕਿ[17] ਸੁਣਾਵੈ ਖਸਮੈ ਮੂਲਿ ਨ ਭਾਵੈ ॥
ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥
ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥
ਗਲਾ ਵਾਲੇ ਹੈਨਿ ਘਣੇਰੇ[18] ਛਡਿ ਨ ਸਕੈ ਕੋਈ ॥
ਮਖੀ ਮਿਠੈ ਮਰਣਾ ॥
ਜਿਨ੍ ਤੂ ਰਖਹਿ ਤਿਨ੍ ਨੇੜਿ ਨ ਆਵੈ ਤਿਨ੍ ਭਉ ਸਾਗਰੁ ਤਰਣਾ ॥

---

[1]ਛੋਟੇ । [2]ਥੋਹੜੀ । [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ –ਪੰਨਾ-੧੨੮੬ ਵਾਰ ਮਲਾਰ ਕੀ ਮ: ੧ । [4]ਸਵਾ ਮਣ । [5]ਪੰਜ ਸੌ ਮਣ । (ਉਨ੍ਹੀਂ ਦਿਨੀ ਮਣ ਛੋਟਾ ਹੁੰਦਾ ਸੀ) । [6]ਡਕਾਰ ਮਾਰਦਾ ਹੈ, ਬਹੁਤਾ ਖਾ ਕੇ । [7]ਸੁਆਸ ਨਿਕਲਣ ਨਾਲ । [8]ਹੰਕਾਰ । [9]ਖਸਮ ਵਿਚ ਮਿਟੀ (ਸਮਾਈ) ਤਾਂ ਫਿਰ ਚੰਗੀ ਲੱਗੀ । [10]ਗੁੱਲੀ (ਦਾਣੇ ਦੀ) । [11]ਆਸਮਾਨ । [12]ਇਹ ਤੁਕ ਪੋਥੀ ਵਿਚ ਇਉਂ ਲਿਖੀ ਹੈ, "ਖਸਮ ਪਿਆਰੀ ਨਾਨਕਾ ਜਿ ਕਰੈ ਖੁਦਾਇ ਖੁਦਾਇ" । [13]ਸ਼ੇਰ । [14]ਮਿਰਗਾਂ ਨੂੰ । [15]ਬਲ ਵਾਲਾ । [16]ਖੁੱਡ ਵਿਚ ਸਮਾਂਦਾ ਨਹੀਂ । [17]ਗੱਜ ਕੇ । [18]ਬਹੁਤੇ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ! ਸਵਾ ਮਣੁ ਹਸਤੀ[1] ਦਿਹਾੜੀ ਘਿਉ ਅਤੇ ਗੁੜ ਖਾਂਦਾ ਹੈ ਅਰੁ ਪੰਜਿ ਮਣ ਦਾਣਾ ਹਸਤੀ ਖਾਂਦਾ ਹੈ। ਅਰੁ ਵਡੇ ਵਡੇ ਜੁ ਰੁਖ ਹੈਂ, ਸੋ ਭੀ ਇਕ ਦੁ ਡਾਲ ਪਤ੍ਰਾਂ ਸਮੇਤਿ ਭੰਨਿ ਢਾਹਿ ਖਾਹਿ ਲੈਂਦਾ ਹੈ। ਅਰੁ ਤਿਸਿ ਹਸਤੀ ਕੇ ਸਮਾਨਿ[2], ਹੋਰੁ ਜੀਉ ਵਡਾ ਊਚਾ ਕੋਈ ਨਾਹੀ, ਅਰੁ ਉਸ ਮਹਿ ਜੋਰੁ ਭੀ ਖਰਾ ਬਹੁਤੁ ਹੈ; ਉਸ ਕੇ ਸਮਾਨਿ ਅਉਰੁ ਸਕਤਾ[3] ਭੀ ਕੋਈ ਨਾਹੀ। ਪਰੁ ਉਨਿ ਆਪਣਾ ਖਾਣਾ ਖਾਇਆ ਹੈ। ਫੁਕੀਆਂ ਜਿ ਅਪਣਾ ਬਲੁ ਕਰਿ ਕਰਿ ਗਰਬਿਆ[4], ਜਿ ਮੇਰੇ ਸਮਾਨਿ ਹੋਰੁ ਕੋਈ ਨਾਹੀ, ਬਲਿ ਕਰਿ ਕਰਿ ਲਾਗਾ ਡਕਣਿ ਫੁਕਣਿ ਅਰੁ ਜਿਨਿ ਸਾਹਿਬ ਉਹੁ ਕੀਤਾ ਥਾ, ਐਸਾ ਜੇਸਾ ਬਲੀ, ਸੋ ਸਾਹਿਬੁ ਨ ਜਾਤੋਸੁ। ਤਿਸ ਕਰਿ ਕਰਿ ਓਹੁ ਸਾਹਿਬ ਨੋ ਖੁਸਿ ਨ ਆਇਓ। ਜਿ ਏ ਬੰਦੇ ! ਤੂ ਤਾਂ ਮੇਰਾ ਹੀ ਕੀਤਾ ਹੈਂ ਜੀਓ, ਅਰੁ ਹੰਉ ਹੀ ਤੁਝ ਕਉ ਏਤਨਾ ਅਹਾਰੁ[5] ਪਹੁਚਾਵਤਾ ਥਾ; ਅਰੁ ਮੈ ਹੀ ਤੁਝ ਕਉ ਏਹੁ ਏਤਨਾ ਬਲੁ ਦੀਆ ਥਾ। ਤੂ ਇਤਨਾ ਕਿਆ ਡਕਤਾ ਫੂਕਤਾ ਹੈਂ ? ਤੈਂ ਮੁਝ ਕਉ ਨ ਜਾਣਿਆ, ਰੇ ਭੂਲੇ ! ਤਬ ਜਦ ਉਸ ਕੀ ਫੂਕ ਨਿਕਲਿ ਗਈ, ਤੇ ਕਈ ਸੈ ਮਣਾਂ ਉਸ ਕੀ ਦੇਹੀ ਕਾ ਭਾਰੁ ਥਾ, ਸੁ ਢਹਿ ਪੜਿਆ। ਫਿਰਿ ਮਿਟੀ ਸਿਉ ਮਿਟੀ ਰਲਿ ਗਈ। ਤਉ ਭਾਈ ਰਾਮ ਜਨਹੁ ! ਉਸ ਕਾ ਤੇ ਦੇਹੁ ਭੀ ਵਡਾ, ਅਰੁ ਜੋਰੁ ਭੀ ਬਹੁਤੁ, ਅਰੁ ਖਾਣਾ ਭੀ ਬਹੁਤੁ, ਓਹੁ ਤਉ ਸਭਨੀ ਬਾਤੀ ਵਡਾ ਥਾ, ਪਰੁ ਸਾਹਿਬੁ ਉਨਿ ਯਾਦਿ ਨ ਕੀਆ। ਤਿਸ ਤੇ ਓਹੁ ਸਾਹਿਬ ਕਉ ਖੁਸੀ ਨ ਆਇਆ। ਸੁ ਕਿਸੁ ਕਾਮਿ ਉਸ ਕੀ ਬਡਿਆਈ ? ਅਰੁ ਜੀ, ਅਧਾ ਦਾਣਾ ਚਿੜੀ ਕਾ ਅਹਾਰੁ ਹੈ; ਅਰੁ ਸਿਰਸਾਹੀ ਭਰ ਕਾ ਉਸ ਕਾ ਦੇਹੁ ਹੋਇਗਾ; ਅਰੁ ਉਡਿ ਕਰਿ ਓਹ ਆਕਾਸਿ ਚੜਤੀ ਹੈ; ਅਰੁ ਸਾਹਿਬ ਕਾ ਨਾਮੁ ਲੇਤੀ ਹੈ; ਭੀ ਤੂ, ਭੀ ਤੂ, ਕਰਤੀ ਹੈ। ਅਰੁ ਓਹੁ ਸਾਹਿਬ ਕਉ ਖੁਸੀ ਆਵਤੀ ਹੈ, ਤਉ ਓਹੀ ਭਲੀ ਹੈ, ਜਿ ਸਾਹਿਬ ਕਾ ਨਾਮੁ ਲੇਤੀ ਹੈ। ਅਰੁ ਅਉਰ ਕਉਣੁ ਵਡਾ ਹੈ ਸਾਹਿਬ ਕੀ ਪੈਦਾਇਸ ਮਹਿ ? ਏਹ ਜਿ ਮਿਰਗਾਵਲੀ ਪਰਮੇਸੁਰ ਪੈਦਾ ਕੀਤੀ ਹੈ, ਤਿਸ ਮਹਿ ਸਿੰਘੁ[6] ਵਡਾ ਹੈ; ਸਭਸੁ ਤੇ ਸਕਤਾ ਹੈ; ਮਹਾਬਲੀ ਹੈ। ਅਰੁ ਉਸ ਕਾ ਅਹਾਰੁ ਮਿਰਗ ਹੈ। ਜੇ ਉਸਿ ਭਾਵੈ ਤਾਂ ਕਈ ਸੈ ਮਿਰਗ ਮਾਰੇ। ਉਸ ਕੇ ਬਲ ਕਉ ਕੋਈ ਨਾਹੀ ਪਹੁਚਿ ਸਕਤਾ, ਸਭ ਉਸ ਕੇ ਪੀਛੇ ਹੈ, ਜਿਤਨੀ ਨਾਹਰ[7] ਜਾਤਿ ਹੈ ਨਹਦਰਾਲਾ। ਸੁ ਸਭ ਓਸ ਦੇ ਪਿਛੇ ਪਏ ਖਾਂਦੇ ਹੈਨਿ। ਸਭਸੁ ਤੇ ਓਹੁ ਸਤ੍ਰਾਣਾ[8] ਹੈ: ਮੇਵਦਾ ਕਿਤੇ ਠਾਇ ਨਾਹੀ। ਪਰੁ ਜਾਂ ਸਾਹੁ ਨਿਕਲਿ ਗੈਆ, ਤਾਂ ਬਲੁ ਸਭੁ ਨਿਕਲਿ ਗੈਆ। ਓਹੁ ਸਾਹਿਬ ਕਉ ਖੁਸੀ ਨ ਆਇਓ, ਤਾਂ ਕਿਆ ਹੋਇਆ, ਜੇ ਫੁਕਿਆਂ, ਡਕਿਆ। ਕਿਸੀ ਕਾਮਿ ਨ ਹੂਆ ਉਸ ਕਾ ਬਲੁ, ਜਾਂ ਸਾਹਿਬ ਕਉ ਨ ਭਾਣਾ। ਸਾਹਿਬ ਕਹਿਆ ਜਿ, "ਰੇ ਭੂਲੇ ! ਏਹੁ ਤਉ ਬਲੁ ਤੁਮ ਕਉ ਮੇਰਾ ਹੀ ਦੀਆ ਥਾ। ਤੂ ਕਿਆ ਫੂਕਤਾ ਬਕਤਾ ਹੈ ? ਅਪਣੇ ਬਲ ਕਾ ਗਰਬੁ ਤੈਂ ਕੀਆ। ਤੈਂ ਮੁਝ ਕਉ ਕਿਉ ਯਾਦਿ ਨ ਕੀਆ ?" ਭਾਈ ਸਾਧਹੁ ਜੀ ! ਉਸਿ ਸਿੰਘ ਕੀ ਬਡਾਈ ਅਰੁ ਬਲੁ ਇਵ ਹੀ ਨਿਹਫਲੁ ਗੈਆ, ਕਿਉ ਜਿ ਓਹੁ ਸਾਹਿਬ ਕਉ ਖੁਸਿ ਨ ਆਇਆ। ਅਰੁ ਓਹੁ ਜਿ ਅਕ ਕੇ ਊਪਰਿ ਅਕ ਕਾ ਡਿਡੁ ਬੈਠਤਾ ਹੈ, ਅਰੁ ਜੇ ਓਹ ਅਪਣੇ ਸਾਹਿਬ ਕਉ ਯਾਦਿ ਕਰੈ; ਅਰੁ ਓਹ ਅਕ ਕੀ ਜਿ ਡਾਲੀ ਹੈ, ਸੁ ਕਿਸੀ ਕੇ ਕਾਮਿ ਨਾਹੀ, ਮਹਾ ਬਿਖੁ ਰੂਪੀ ਹੈ, ਅਰੁ ਉਸ ਕਾ ਓਹੋ ਹੀ ਅਹਾਰੁ ਹੈ, ਪਰੁ ਜੇ ਸਾਹਿਬ ਕਉ ਯਾਦਿ ਕਰੇ, ਤੇ ਵਾਹ ਵਾਹ ਹੈ। ਓਹੀ ਸਾਹਿਬ ਕਉ ਪਿਆਰਾ ਹੋਇ। ਭਾਈ ਸਾਧਹੁ ਜੀ ! ਉਸੁ ਹਸਤੀ[9] ਅਰੁ ਉਸੁ ਸਿੰਘ ਤੇ ਅਉਰੁ ਕਉਣ ਜੀਉ ਵਡਾ ਬਲਵਾਨੁ ਥਾ, ਪਰੁ ਕਿਸੁ ਕਾਮਿ ਓਇ ਬਡੇ ? ਜਾਂ ਉਨ੍ਹਹੁ ਸਾਹਿਬੁ ਯਾਦਿ ਨ ਕੀਆ, ਤੇ ਸਾਹਿਬ ਕਉ ਖੁਸੀ ਨ ਆਇਆ। ਤਿਸ ਤੇ ਓਇ ਨਿਹਫਲ ਗਏ। ਨਾ, ਉਨ ਤੇ ਓਹੁ ਚਿੜੀ ਅਰੁ ਅਕ ਕਾ ਤ੍ਰਿਡੁ ਭਲਾ ਹੈ, ਜੋ ਸਾਹਿਬ ਕਾ ਨਾਮੁ ਲੇਹਿ। ਤਿਉ ਪੁਰਖਹੁ ! ਸੇਈ ਭਲੇ ਹੈਂ, ਜਿਨ੍ਹਹੁ ਹਰਿ ਜੀ ਕਾ ਨਾਮੁ ਸਿਮਰਿਆ ਹੈ। ਉਨਾ ਹੀ ਉਪਰਿ ਸਾਹਿਬ ਕੀ ਮਿਹਰ ਹੈ। ਸਾਹਿਬ ਕੇ ਆਗੈ ਕਉਣੁ ਵਡਾ ਅਰੁ ਕਉਣੁ ਛੋਟਾ। ਸੋਈ ਵਡਾ ਜੁ

---

[1]ਹਾਥੀ। [2]ਬਰਾਬਰ। [3]ਬਲ ਵਾਲਾ। [4]ਹੰਕਾਰ ਕੀਤਾ। [5]ਖ਼ੁਰਾਕ। [6]ਸ਼ੇਰ।
[7]ਸ਼ੇਰ। [8]ਬਲ ਵਾਲਾ। [9]ਹਾਥੀ।

ਉਸ ਕਉ ਸਿਮਰੈ । ਜੋ ਸਾਰੀ ਸ੍ਰਿਸਟਿ ਕਾ ਰਾਜਾ ਹੈ ਅਰੁ ਸਾਹੁ ਧਨ ਪਾਤ੍ਰ ਹੈ, ਅਰੁ ਉਸ ਕੇ ਨਾਮ ਸਿਮਰਨ ਤੇ ਬੇਮੁਖੁ ਹੈ, ਤੋ ਕਿਤੀ ਕਾਮਿ ਨਾਹੀ, ਓਇ ਕਿਸੀ ਜੂਨਿ ਕੇ ਕੀੜੇ ਕੀਜੀਅਹੀਗੇ । ਅਰੁ ਜੋ ਨੀਚਾਂ ਤੇ ਨੀਚੁ ਹੈ ਅਰੁ ਉਸ ਕੋ ਛਾਦਨੁ[1] ਭੋਜਨੁ ਭੀ ਜੁੜਤਾ ਨਾਹੀ, ਅਰੁ ਓਹੁ ਅਪਨਾ ਸਾਹਿਬੁ ਸਿਮਰਤੇ ਹੈਂ, ਤੋ ਓਇ ਸਾਹਿਬ ਕਉ ਬਹੁਤੁ ਭਾਵਤੇ ਹੈ, ਉਨ ਹੀ ਊਪਰਿ ਸਾਹਿਬ ਕੀ ਮਿਹਰ ਹੈ । ਅਰੁ ਭਾਈ ਸਾਧ ਜਨਹੁ ! ਏਹੁ ਜਿ ਸੰਸਾਰੁ ਹੈ, ਸੁ ਸੁਫਨੇ ਕੀ ਨਿਆਈ ਹੈ । ਜੈਸੇ ਸੁਫਨੇ ਮਹਿ ਕੋਈ ਰਾਜਾ ਹੋਤਾ ਹੈ ਅਰੁ ਸੁਖੁ ਮਾਨਤਾ ਹੈ, ਪਰੁ ਜਦਿ ਅਖੀ ਉਘੜਤੀਆਂ ਹੈਂ, ਤੋ ਸੁਫਨੇ ਕਾ ਫਨਾ[2] ਹੋਇ ਜਾਤਾ ਹੈ । ਤੈਸੇ ਹੀ ਏਸੁ ਸੰਸਾਰ ਕੇ ਸੁਖ ਭੋਗ ਹੈਂ । ਏਹੁ ਸੰਸਾਰੁ ਛੋਡਣਾ ਹੈ । ਈਹਾਂ ਚਾਰਿ ਦਿਨ ਗੋਇਲ[3] ਕੀ ਜਿਉ ਮਿਹਮਾਨੁ ਏਹੁ ਜੀਉ ਆਇਆ । ਸੁ, ਜਿਨਹੁ ਈਹਾਂ ਆਇ ਕਰਿ ਅਰੁ ਪਰਮੇਸੁਰ ਕਉ ਵਿਸਾਰਿ ਕਰਿ, ਅਰੁ ਜੋਰ ਜੁਲਮ ਹੁਕਮ ਹਾਸਲ ਕਰਿ ਕਰਿ, ਸੁਖ ਭੋਗ ਕੀਏ ਹੈਂ, ਸੁ ਆਗੈ ਦੁਖੁ ਪਾਵਹਿਗੇ । ਅਰੁ ਜੀ, ਏਹੁ ਜੀਉ ਜਾਣਤਾ ਭੀ ਹੈ, ਸੁਣਤਾ ਭੀ ਹੈ, ਵੇਦ ਸਾਸਤ੍ਰ ਕਰਿ ਕਰਿ, ਅਰੁ ਸਾਧ ਭੀ ਕਹਿਤੇ ਹੈਂ, ਜਿ ਈਹਾਂ ਰਹਣਾ ਨਾਹੀ, ਅਰੁ ਏਹੁ ਕਹਤਾ ਭੀ ਹੈ, ਜਿ ਇਸੁ ਮਾਇਆ ਗ੍ਰਹਸਤ ਕਉ ਤਜਿ[4] ਕਰਿ ਪਰਮੇਸੁਰੁ ਭਜੀਐ, ਸਭ ਮਿਲਿ ਏਹੁ ਗਿਆਨੁ ਕਥਤੇ ਹੈਂ । ਅੰਪਰੁ, ਛੋਡਿ ਕੋਈ ਨਾਹੀ ਸਕਤਾ ਛੋਡਣੀ ਖਰੀ ਕਠਨ ਹੈ । ਜੈਸੇ ਮਖੀ ਸਹਤ[5] ਮਹਿ ਮਿਠਾਈ ਕੇ ਸੁਆਦਿ ਕਰਿ ਕਰਿ, ਬੀਚਿ ਹੀ ਪਚਿ ਮੁਈ, ਨਿਕਸਣੇ ਨ ਪਾਈ, ਤੈਸੇ ਹੀ ਏਹੁ ਜੀਉ ਜਿ ਰਸ ਕਸ ਇੰਦ੍ਰੀਆਂ ਕੇ ਸੁਆਦਿ ਕਰਿ ਕਰਿ, ਜੁਝਿਆ[6] ਹੈ, ਅਰੁ ਕੁਟੰਬ ਕੇ ਸੁਖ ਕਰਿ ਕਰਿ ਜੋਹਿਆ[7] ਹੈ, ਸੁ ਓਸੁ ਮਖੀ ਕੀ ਜਿਉ[8] ਬੀਚਿ ਹੀ ਪਚਿ ਜਾਇਗਾ ਜੀ । ਏਹਿ ਜਿ ਗ੍ਰਿਹਸਤ ਕੇ ਸੁਖ ਭੋਗ ਰਸ ਹੈਂ, ਸੁ ਸਦਾ ਸਰਬਦਾ ਅਸਥਿਰ ਨਾਹੀ । ਏਹਿ ਸੰਜੋਗੀ ਹੈਂ । ਜੈਸੇ ਸੰਜੋਗਿ ਪਾਇਆ ਏਹੈ, ਤੈਸੇ ਹੀ ਜਦਿ ਵਿਜੋਗੁ ਹੋਤਾ ਹੈ, ਤੋ ਮਿਟਿ ਜਾਤੇ ਹੈ । ਸਦਾ ਥਿਰੁ ਓਹੁ ਏਕੁ ਹੀ ਹੈ ਸਚਾ ਸਾਹਿਬੁ, ਜਿਸ ਕਾ ਨਾਮੁ ਸਚਾ ਹੈ । ਅਰੁ ਓਇ ਅਮਰ ਹੂਏ ਹੈਂ, ਜਿ ਇਨ੍ਹਾ ਸੁਖਾਂ ਕੋ ਛੋਡਿ ਕਰਿ ਉਸ ਹੀ ਕੀ ਸਰਨਿ ਪੜੇ ਹੈਂ, ਅਰੁ ਉਸ ਕਾ ਨਾਮੁ ਜਪਤੇ ਹੈਂ । ਅੰਪਰੁ, ਏਹ ਬਾਤ ਹਾਥਿ ਕਿਸੀ ਕੇ ਕਿਛੁ ਨਾਹੀ । ਜਿਸ ਕੋ ਆਪਿ ਆਪਣੀ ਮਿਹਰ ਕਰੈ, ਸੋਈ ਇਸੁ ਭੈ ਸਾਗਰ ਕਉ ਤਰੈਗਾ । ਬੋਲਹੁ ਵਾਹਗੁਰੂ ਬਾਬਾ ਨਾਨਕੁ, ਜਿਸ ਕੇ ਨਾਇ ਸਿਮਰਿਏ ਭੌਜਲ ਤੇ ਪਾਰਿ ਪਰੀਐ ॥

॥ ਸਲੋਕੁ ॥

ਗਲੀਂ ਗਲਾਂ, ਦੰਮੀ ਘੋੜੇ ॥
ਕਹਨਿ ਬਹਲੇ, ਪਰੁ ਕਮਾਵਨਿ ਥੋੜੇ ॥
ਦਾਸ ਨਾਨਕ ਮੁਕਤਿ ਸੇ, ਜੁ ਪ੍ਰਭ ਕਉ ਲੋੜੇ ॥ ੧ ॥

ਬੋਲਹੁ ਵਾਹਗੁਰੂ ਬਾਬਾ ਨਾਨਕ ! ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ । ਗੁਰੂ ਗੁਰੂ ਗੁਰੂ ਗੁਰੂ ਗੁਰੂ ਸਤਿ ਸਤਿ । ਸਤਿ ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੪ ॥ ੨੯੨ ॥ ੨੯੨ ॥

—•—

[1]ਕਪੜੇ । [2]ਖਤਮ ਹੋਣਾ, ਨਾਸ਼ ਹੋਣਾ । [3]ਗਊਆਂ ਦੀ ਚਰਾਂਦ । [4]ਛੱਡ ਕੇ । [5]ਸ਼ਹਿਦ, ਮਾਖਿਓਂ । [6]ਖੁਭਿਆ ਹੈ, ਫਸਿਆ ਹੈ । [7]ਪ੍ਰਭਾਵਤ ਹੈ, ਅਸਰ ਪਿਆ ਹੋਇਆ ਹੋਣਾ । [8]ਵਾਂਗੂੰ, ਤਰ੍ਹਾਂ ।

# ਹੀਰੇ ਦੀ ਪਛਾਣ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਜਦਿ ਸੰਜੋਗਿ ਪਾਇ ਕਰਿ ਦਿਨ ਵਧੇਰੇ ਬੀਤੇ ਕਰਤਾਰ ਪੁਰਿ ਬੀਚਿ, ਤਬ ਮਰਦਾਨੇ ਰਬਾਬੀ ਅਰਦਾਸ[1] ਕੀਤੀ ਜਿ, ''ਬਾਬਾ ਪਾਤਸਾਹ ਸਲਾਮਤਿ । ਬਹੁਤੁ ਦਿਨ ਹੋਏ ਹੈਂ ਬੈਠਿਆਂ; ਤੂ ਤਾਂ ਜੀ, ਪਰਮੇਸਰੁ ਹੈਂ; ਪਰੁ ਜੀ, ਜਾਂ ਬਾਹਰੁ ਫਿਰਿ ਤੁਰਿ ਆਈਦਾ ਹੈ, ਤਾਂ ਦਾਣਾ[2] ਕੁ ਜੀਉ ਕਰਾਰਾ ਹੋਂਦਾ ਹੈ ਅਤੇ ਨਿਸਲਾ[3] ਭੀ ਹੋਇ ਆਈਦਾ ਹੈ, ਜਿਉ ਰਜਾਇ ਤੇਰੀ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਭਲਾ ਮਰਦਾਨਿਆ ! ਕਿਧਰਿ ਚਲਦਾ ਹੈਂ ?'' ਅਖੇ ਜੀ, ''ਧਿਰਿ[4] ਕੇਹੜੀ ਦਸਾਵਣੀ ਹੈ ? ਕਿਸੈ ਨਾਲਿ ਕਿਹੁ ਸਾਕੁ ਸਾਇਨਾ ਹੈ ਅਸਾਡਾ, ਜਿ ਓਥੇ ਚਿਤਿ ਵਿਕੈ । ਓਹੁ ਰਾਹੁ ਦਸਾਇ ਲੈਣਾ ਹੈ ਜੀ, ਧਿਰਾਂ ਭੀ ਸਭੇ ਤੇਰੀਆਂ ਹੈਨਿ ਅਤੇ ਥਾਉ ਭਿ ਸਭੇ ਤੇਰੇ ਹੈਨਿ । ਪਰੁ ਜੀ, ਜਾ ਕਦੇ ਕਦੇ ਲਹੌਰ ਉਪਰਿ ਤੇਰੀ ਮਿਹਰ ਹੋਂਦੀ ਹੈ, ਤਾਂ ਜੀ, ਓਥੈ ਸਭਨੀ ਗਲੀ ਜੀਉ ਖੁਸੀ ਹੋਂਦਾ ਹੈ, ਜਿ ਸਾਧ, ਸੰਤ, ਗਿਆਨੀ, ਧਿਆਨੀ ਭਿ ਓਥੇ ਮਿਲਦੇ ਹੈਨਿ ਅਤੇ ਵਡਾ ਸਹਰੁ ਹੈ। ਅਨੇਕ ਅਨੇਕ ਰੰਗ ਓਥੇ ਕਰਤੇ ਦੀ ਪੈਦਾਇਸ ਦੇ ਹੈਨਿ ਜੀ। ਅਸਾਡਾ ਰੰਗ, ਰੂਪੁ, ਸੁਖੁ, ਸਭੁ ਤਿਥਾਉ[5], ਜਿਥੈ ਤੂ'' । ਤਬ ਗੁਰੂ ਬਾਬੇ ਨਾਨਕ ਜੀ ਆਖਿਆ, ''ਭਲਾ ਮਰਦਾਨਿਆ ! ਚਲੁ, ਜਾਂ ਤੇਰੇ ਜੀ ਹੈ'' । ਤਬ ਗੁਰੂ ਨਾਨਕ ਜੀ ਅਪਨੇ ਸਹਜ ਸੁਭਾਇ ਸਾਥਿ ਆਇ ਲਹੌਰਿ ਪ੍ਰਾਪਤਿ ਭਏ। ਤਬ ਜਿਉ ਚਲੇ ਆਵਤੇ ਥੇ, ਬਾਜਾਰ ਬੀਚਿ, ਤਿਉ ਜਹਾਂ ਸਰਾਫ ਹਟਾਂ ਥੇ, ਅਰੁ ਜਵੇਹਰੀ ਥੇ, ਜਹਾਂ ਮੁਹਰਾ, ਰੁਪਈਐ ਮੋਤੀ ਲਾਲ ਜਵੇਹਰ ਕਾ ਵਣਜੁ ਹੋਤਾ ਥਾ, ਤਿਤੀ ਠਉੜ ਆਇ ਨਿਕਲੇ । ਤਹਾਂ ਲੋਕਹੁ ਜੁ ਦੇਖਿਆ, ਜਿ ਗੁਰੂ ਬਾਬਾ ਨਾਨਕੁ ਆਇਆ, ਸੁ ਓਇ ਸਭਿ ਆਇ ਚਰਨੀ ਲਾਗੇ । ਅਰੁ ਗੁਰੂ ਬਾਬੇ ਜੀ ਕਉ ਉਨਹੁ ਲੇ ਕਰਿ ਬੈਠਾਇਆ। ਤਬ ਗੁਰੂ ਬਾਬਾ ਨਾਨਕੁ ਜੀ, ਜਬ ਊਹਾ ਆਸਨੁ ਧਾਰਿ ਕਰਿ ਬੈਠੈ, ਤਬ ਮਰਦਾਨੇ ਬੇਨਤੀ ਕਰੀ ਜਿ, ''ਗੁਰੂ ਬਾਬਾ ਜੀ ! ਦੇਖਹੁ ਤੌ ਜੀ, ਏਹੁ ਵਡਾ ਅਚਰਜੁ ਹੈ ਜੀ; ਜਿ ਨਾਹੀ ਪਰਖਿ ਜਾਣਦਾ, ਸੁ ਤਿਸੁ ਦੇ ਭਾਣੇ ਸਭ ਕਿਛੁ ਏਕ ਸਾ ਹੈ, ਤੇਹਾ ਖੋਟਾ ਖਰੁ ਤੇਹਾ ਹੀ ਖਰਾ । ਅਰੁ ਜੀ, ਸੰਸਾਰੁ ਜਿ ਹੈ, ਸੁ ਸਭੁ ਐਸਾ ਹੀ ਹੈ, ਅਣ ਪਾਰਖੁ ਹੀ । ਅਰੁ ਜੀ, ਕੋਈ ਕੋਈ ਸੈਯਾਂ ਹਜਾਰਾ ਵਿਚਹੁ ਸਰਾਫੁ ਹੈ, ਜਿ ਸਰਾਫੀ ਕਰਦਾ ਹੈ। ਸੁ ਦੇਖਾਂ ਜੀ, ਓਹਿ ਜਿ ਖੋਟੇ ਕੋ ਅਰੁ ਖਰਿਆ ਕੋ ਪਰਖਤੇ ਹੈਨਿ, ਮੁਹਰਾਂ, ਰੁਪਈਆ, ਮੋਤੀ, ਹੀਰੇ ਲਾਲ, ਜਵਾਹਰ, ਸਿ ਕਿਉ ਕਰਿ ਪਰਖਦੇ ਹੈਨਿ ਜੀ ? ਏਹੁ ਤਾਂ ਵਡਾ ਅਚਰਜੁ ਹੈ, ਜਿ ਓਨਾ ਨੋ ਕਾਈ ਪਰਮੇਸੁਰ ਦ੍ਰਿਸਟਿ ਦਿਤੀ ਹੈ, ਮੋਤੀਆ, ਰਤਨਾ, ਲਾਲ ਜਵਾਹਰਾਂ ਨੋ ਪਰਖਦੇ ਹੈਨਿ । ਗੁਰੂ ਜੀ ! ਏਹ ਵਡੀ ਉਨ ਕਉ ਪਰਮੇਸੁਰ ਸੁਰਤਿ ਦਿਤੀ ਹੈ, ਜਿ ਏਹਿ ਲਾਲ, ਮੋਤੀ, ਹੀਰੇ, ਰੁਪਈਏ, ਮੁਹਰਾਂ ਪਰਖਦੇ ਹੈਨਿ। ਦਿਖਾ ਜੀ, ਏਹਿ ਕਿਉ ਕਰਿ ਪਰਖਦੇ ਹੈਨਿ'' ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਮਰਦਾਨਿਆ ! ਏਹਿ ਸਭਿ ਅੰਨੇ ਨੀ; ਏਨ੍ਹਾਂ ਨੂ ਦਿਸਟਿ ਕਿਸੈ ਨੂ ਨਾਹੀ ਜਿ ਹੀਰੇ ਪਰਖਨਿ'' । ਤਬ ਮਰਦਾਨੇ ਕਹਿਆ ਜਿ, ''ਜੀ, ਅਹਿ ਅੰਨੇ ਕਿਉ ਹੈਨਿ ? ਜਾਂ ਖੋਟੇ ਖਰੇ ਹੀਰੇ ਨੋ ਸਮਝਦੇ ਹੈਨਿ ਜੀ । ਜਿਉ ਹੈ, ਤਿਉ ਸਮਝਾਈਐ ਜੀ । ਦਿਖਾ, ਏਹਿ ਜਿ ਅੰਨੇ ਹੈਨਿ, ਸੁ ਕਿਉ ਹੈਨਿ ਜੀ'' ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, ''ਮਰਦਾਨਿਆ ! ਤੂ ਰਬਾਬੁ ਵਜਾਇ'' । ਤਬ ਮਰਦਾਨੇ ਰਬਾਬੁ ਸਾਜਿ ਕਰਿ ਕਰਿ, ਆਸਾ ਰਾਗ ਕੀ ਅਲਾਪ ਚਾਰੀ ਲੇ ਉਠਿਆ । ਤਬ ਗੁਰੂ ਬਾਬਾ ਨਾਨਕੁ ਜੀ ਸਬਦੁ ਬਾਨੀ ਲੇ ਉਠਿਆ ਜਿ :—

---

[1]ਬੇਨਤੀ । [2]ਥੋੜਾ ਕੁ । [3]ਸੁਖੀ, ਬੇਫ਼ਿਕਰ, ਤਸੱਲੀ। [4]ਤਰਫ਼, ਪਾਸਾ । [5]ਉਸ ਥਾਂ ਤੇ ।
[6]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੪੧੩ । ਰਾਗੁ ਆਸਾ ਮਹਲਾ ੧ ॥

ਆਪੁ[1] ਵੀਚਾਰੈ ਸੁ ਪਰਖੈ ਹੀਰਾ ॥
ਏਕ ਦ੍ਰਿਸਟਿ ਤਾਰੇ ਗੁਰੁ ਪੂਰਾ ॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥ ੧ ॥
ਐਸਾ[2] ਸਾਹੁ ਸਰਾਫੀ ਕਰੈ ॥
ਸਾਚੀ[3] ਨਦਰਿ ਏਕ ਲਿਵ ਤਰੈ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੁਰਖਾ ! ਹੀਰਾ ਕਵਣੁ ਹੈ'–ਹੀਰਾ ਜਿ ਹੈ, ਸਿ ਏਹੀ ਆਤਮਾ ਹੈ ਹੀਰਾ । ਅਖੈ ਜੀ, ਏਸੁ ਆਤਮੇ ਹੀਰੇ ਕਉ ਕਿਉ ਕਰਿ ਪਰਖੀਦਾ ਹੈ ? ਕਹੈ, ਆਤਮੇ ਹੀਰੇ ਕਉ ਸੋਈ ਪਰਖੇ ਮਰਦਾਨਿਆ ! ਜਾ ਆਪਣੇ ਆਤਮੇ ਸਮਝੈ, ਸਿਵਾਣੇ । ਜਿਨਿ ਆਪਣਾ ਆਪੁ ਪਛਾਤਾ, ਤਿਨਿ ਆਤਮਾ ਹੀਰਾ ਪਰਖਿਆ । ਸੋਈ ਪਾਰਖੂ, ਜਿ ਆਤਮਾ ਪਰਖਿਆ ਅਰੁ ਰਾਮੁ ਨਾਮੁ ਜਾਨਿਆ । ਅਖੈ ਜੀ, ਆਪੁ ਜਿ ਪਰਖੈ ਅਰੁ ਆਪਣੇ ਆਪ ਕਉ ਜਿ ਪਹਿਛਾਣੇ, ਸੁ ਕਿਉ ਕਰਿ ਪਹਿਛਾਣੇ ? ਕਹੈ ਪੁਰਖਾ ! ਆਤਮੇ ਕਉ ਤਬ ਹੀ ਪੈਛਾਣੇ, ਜਾਂ ਸਤਿਗੁਰੂ ਮਿਲੈ; ਅਰੁ ਓਹੁ ਦ੍ਰਿਸਟਿ ਕਰਿ ਕਰਿ ਸਮਝਾਇ ਦੇਵੈ, ਜਿ ਇਸਿ ਦ੍ਰਿਸਟਿ ਕਰਿ ਕਰਿ ਸਰਬਤਿ ਏਕੋ ਹੀ ਪਰਮੇਸੁਰੁ ਕਰਿ ਜਾਣਣਾ, ਦੂਸਰਾ ਕੋਈ ਨਾਹੀ ਕਰਿ ਦੇਖਣਾ । ਜਿ ਕਿਛੁ ਹੈ, ਸੁ ਸਭੁ ਪਰਮੇਸੁਰ ਹੀ ਕਾ ਰੂਪੁ ਹੈ । ਸੁ ਏਹੁ ਕਹਿਆ ਜਦਿ ਏਨਿ ਗੁਰੂ ਕਾ ਮੰਨਿਆ, ਤਬ ਗੁਰੂ ਕੇ ਉਪਦੇਸਿ ਕਰਿ ਕਰਿ ਏਹੁ ਨਿਸਤਰਿਆ । ਅਰੁ ਜਬ ਗੁਰੂ ਕੇ ਸਬਦ ਸਾਥਿ ਏਸੁ ਕਾ ਮਨੁ ਮਾਨਿਆ, ਤਬ ਜਾਇ ਏਸੁ ਕੇ ਮਨਿ ਧੀਰਜੁ ਉਪਜਿਆ, ਜਿ ਏਕੁ ਹੀ ਪਰਮੇਸੁਰੁ ਕਰਣ ਕਾਰਣੁ ਹੈ, ਜਿਸੁ ਕਾ ਕੀਆ ਹੋਤਾ ਹੈ । ਸੁ ਹੋਰੁ ਦੂਸਰਾ ਕੋਈ ਨਾਹੀ, ਏਕੋ ਹੀ ਕਰਤਾ ਕਰਣਹਾਰੁ ਹੈ । ਪੁਰਖਾ ! ਜਿ ਐਸਾ ਕੋਈ ਹੋਇ, ਸੁ ਕਹੀਐ, ਜਿ ਸਰਾਫੁ ਪਾਰਖੂ ਪਰਖਨਹਾਰਾ ਹੈ, ਜਿਸ ਕਉ ਏਹ ਪਰਖ ਹੈ । ਜਿਨਿ ਏਕ ਪਰਮੇਸੁਰ ਸਿਉ, ਏਕ ਦਿਸਟਿ ਏਕ ਲਿਵ ਲਾਈ, ਸੋਈ ਸਰਾਫੁ ਕਹੀਐ । ਜਿਨਿ ਪਰਮੇਸੁਰ ਕਾ ਧਿਆਨੁ ਰਿਦੈ ਮਹਿ ਠਹਰਾਇਆ, ਸੋਈ ਸਾਹੁ, ਸੋਈ ਸਰਾਫੁ, ਸੋਈ ਪਾਰਖੂ" । ਤਬ ਮਰਦਾਨੇ ਕਹਿਆ ਜਿ, "ਵਾਹ ਵਾਹ ਜੀ ! ਏਹ ਸਰਾਫੀ ਜਿਸ ਕਉ ਤੂ ਦੇਹਿ, ਤਿਸ ਹੀ ਕਉ ਪ੍ਰਾਪਤਿ ਹੋਇ ਜੀ" । ਤਬ ਫੇਰਿ ਮਰਦਾਨੇ ਬੇਨਤੀ ਕਰੀ ਜਿ, "ਬਲਿਹਾਰ ਜਾਉ "ਗੁਰੂ ਬਾਬਾ ਨਾਨਕ ਜੀ ! ਭੇਹਿ, ਜਿ ਸਾਹ ਸੰਸਾਰ ਦੇ ਹੈਨਿ, ਤਿਨ੍ਹਾ ਦੀ ਪੂਜੀਂ ਸੁਇਨਾ, ਰੁਪਾ, ਰੁਪਈਜੇ, ਮੁਹਰਾਂ ਹੋਦੀਆ ਹੈਨਿ । ਸੁ ਦਿਖਾ ਜੀ, ਏਹੁ ਜਿ ਸਾਹੁ ਹੂਆ, ਸੁ ਇਸ ਕੀ ਪੂਜੀ ਕਿਆ ਹੋਈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :–

ਪੂੰਜੀ[5] ਨਾਮੁ ਨਿਰੰਜਨ ਸਾਰੁ ॥
ਨਿਰਮਲੁ ਸਾਚਿ ਰਤਾ ਪੈਕਾਰੁ[6] ।
ਸਿਫਤੀ ਸਹਜ ਘਰਿ ਗੁਰੁ ਕਰਤਾਰੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਪੂਜੀ, ਜਿ ਏਸੁ ਕੀ ਹੋਈ, ਸੁ ਨਿਰੰਜਨ ਜੀ ਕਾ ਨਾਮੁ ਹੋਇਆ । ਜਿ ਨਿਰਮਲ ਮਨ ਹੋਇ ਕਰਿ ਪਰਮੇਸੁਰ ਕਉ ਸਿਮਰੈ, ਤਉ ਉਸ ਹੀ ਕਾ ਨਾਮੁ ਸਚਾ ਸਾਹੁ ਅਰੁ

---

[1]ਜੋ ਨਿਜ ਸਰੂਪ (ਆਪਣੇ ਅਸਲੇ ਨੂੰ) ਖੋਜੇ, ਉਹ ਹਰੀ ਨਾਮ ਹੀਰੇ ਦੀ ਸਾਰ ਜਾਣ ਸਕਦਾ ਹੈ । [2]ਗੁਰੂ ਐਸਾ ਸ਼ਾਹ ਹੈ ਅਤੇ ਐਸੀ ਸਰਾਫ਼ੀ ਕਰਦਾ ਹੈ । [3]ਗੁਰੂ ਦੀ ਸਚੀ (ਮਿਹਰ ਦੀ) ਨਜ਼ਰ ਨਾਲ ਇਕਤਾਰ ਲਿਵ ਲਗ ਜਾਂਦੀ ਹੈ ਤੇ ਮਨੁਖ ਤਰ ਜਾਂਦਾ ਹੈ । [4]ਪੂੰਜੀ, ਰਾਸ । [5]ਰਾਸ ਨਾਮ ਹੈ ਜੋ ਪਵਿਤਰ ਤੇ ਉਤਮ ਹੈ । [6]ਨਿਆਰੀਆ, ਜੋ ਪੁਰਾਣੇ ਸਮੇਂ ਟਕਸਾਲ ਵਿਚ ਸੁਆਹ ਵਿਚੋਂ ਸੋਨਾ ਚਾਂਦੀ ਨਿਖਾਰਦਾ ਸੀ ਭਾਵ ਸਿਖ ।

ਓਹੀ ਵਡਾ ਪੈਕਾਰੀ[1] । ਜਿਨਿ ਨਿਰਮਲ ਹੋਇ ਕਰਿ, ਪਰਮੇਸੁਰੁ ਅਰਾਧਿਆ, ਸਾਚੀ ਪੂਜੀ ਉਸ ਹੀ ਕੀ ਨਾਮ ਕੀ, ਜਿ ਸਹਜ ਸਾਥਿ ਗੁਰੂ ਪਰਮੇਸੁਰੁ ਸਿਮਰਿਆ । ਪੁਰਖੋ ! ਸੋਈ ਵਡਾ ਸਾਹੁ ਹੈ ਅਰੁ ਤਿਸ ਹੀ ਕੀ ਵਡੀ ਪੂਜੀ ਹੈ; ਜਿਨਿ ਗੁਰਮੁਖਿ ਹੋਇ ਕਰਿ, ਹਰਿ ਜੀ ਕਾ ਨਾਮੁ ਸਿਮਰਿਆ । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ! ਏਹ ਆਸਾ ਜਿ ਮਿਟੈ, ਸੁ ਕਿਉ ਕਰਿ ਮਿਟੈ ? ਬਿਨਾ ਆਸਾ ਮਨਸਾ ਮਿਟੀ ਤੇ ਰਾਮੁ ਨਾਰਾਇਣੁ ਸਿਮਰਿਆ ਨਾਹੀ ਜਾਤਾ ਜੀ । ਏਹੁ ਜਿ ਪਰਮੇਸੁਰ ਕੇ ਮਾਰਗ ਕੋ ਪਾਏ, ਸਿ ਕਿਉ ਕਰਿ ਪਾਏ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਆਸਾ[2] ਮਨਸਾ ਸਬਦਿ ਜਲਾਏ ॥
ਰਾਮ ਨਰਾਇਣੁ ਕਹੈ ਕਹਾਏ ।
ਗੁਰ ਤੇ ਵਾਟ[3] ਮਹਲੁ[4] ਘਰੁ ਪਾਏ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕ ਜੀ ਬੋਲਿਆ ਜਿ, "ਸੁਨਿ ਹੇ ਪੁਰਖਾ ! ਏਹਿ ਜਿ ਆਸਾ ਹੈ ਅਰੁ ਮਨਸਾ ਹੈ, ਸੁ ਏਵ ਨਾਹੀ ਮਿਟਤੀ, ਪਰੁ ਗੁਰੂ ਕਾ ਸਬਦੁ ਜੇ ਏਸੁ ਕੇ ਮਨ ਮਾਹਿ ਰਮੈ, ਤਉ ਗੁਰੂ ਕਾ ਸਬਦੁ ਏਸ ਕਉ ਆਸਾ ਅਰੁ ਮਨਸਾ ਕਉ ਜਲਾਇ ਲੇ ਜਾਇ । ਅਰੁ ਰਾਮ ਕਾ ਨਾਮੁ ਆਪਿ ਭੀ ਕਹੇ ਅਰੁ ਅਵਰਾਂ ਪਾਸ ਤੇ ਭੀ ਕਹਾਵੈ, ਭੀ ਗੁਰੂ ਕੇ ਪ੍ਰਸਾਦਿ, ਤਬ ਏਹੁ ਜਾਇ ਪਰਮੇਸੁਰ ਜੀ ਕਾ ਮਾਰਗੁ ਘਰੁ ਮਹਲੁ ਪਾਵੈ । ਪੁਰਖਾ ! ਏਹ ਕਥਾ ਏਵ ਹੈ" । ਤਬ ਮਰਦਾਨੇ ਕਹਿਆ ਜਿ, ਵਾਹ ਵਾਹ ਜੀ, ਗੁਰੂ ਬਾਬਾ ਨਾਨਕ ਜੀ ! ਸਹੀ ਜੀ, ਏਹ ਬਾਤ ਇਵ ਹੀ ਹੈ, ਪਰੁ ਜੀ ਏਕ ਅਵਰ ਭੀ ਬੇਨਤੀ ਹੈ ਜੀ । ਗੁਰੂ ਬਾਬਾ ਜੀ ਸਲਾਮਤਿ ! ਦਿਖਾ ਜੀ, ਤੁਮਹੁ ਜਿ ਕਹਿਆ ਜਿ ਪਰਮੇਸੁਰ ਕਾ ਘਰੁ ਮਹਲੁ, ਸੁ ਜੀ, ਪਰਮੇਸੁਰ ਕਾ ਘਰੁ ਕਹਾ ਹੈ ਜੀ ? ਓਹੁ ਜਿ ਕੋਈ ਤ੍ਰਿਭਵਣ ਨਾਥੁ ਕਹੀਤਾ ਹੈ, ਸੁ ਤਿਸੁ ਕਾ ਬਾਸਾ ਕਹਾਂ ਹੈ ਜੀ ? ਅਰੁ ਜੀ ਤਿਸੁ ਕਾ ਰੂਪੁ ਬਰਨੁ ਚਿਹਨੁ ਕੈਸਾ ਹੈ ਜੀ ? ਬਲਿਹਾਰ ਜਾਉ, ਗੁਰੂ ਬਾਬਾ ਜੀ ! ਮਿਹਰ ਕਰਿ ਕਰਿ, ਜਿਉ ਹੈ, ਤਿਉ ਸਮਝਾਈਂ ਜੀ । ਤਬ ਗੁਰੂ ਬਾਬੇ ਜੀ ਬਹੁਤ ਖੁਸੀ ਹੋਇ ਕਰਿ ਬਾਨੀ ਬੋਲੀ :—

ਕੰਚਨ[5] ਕਾਇਆ ਜੋਤਿ ਅਨੂਪੁ ॥
ਤ੍ਰਿਭਵਣ[6] ਦੇਵਾ[7] ਸਗਲ ਸਰੂਪੁ ॥
ਮੈ[8] ਸੋ ਧਨੁ ਪਲੈ ਸਾਚੁ ਅਖੂਟੁ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੇ ਪੁਰਖਾ । ਓਹੁ ਜੁ ਤ੍ਰਿਭਵਣ ਨਾਥੁ ਹੈ, ਸੁ ਤਿਸੁ ਕੀ ਦੇਹੀ ਕੰਚਨ ਕੇ ਸਮਾਨਿ ਮਹਾ ਅਨੂਪੁ[9] ਹੈ । ਐਸੀ ਜੈਸੀ ਉਸ ਕੀ ਜੋਤਿ ਹੈ । ਸੁ ਏਹ ਭੀ ਕਹਣੇ ਕੋ ਹੈ ਅਰੁ ਤ੍ਰਿਭਵਣ ਨਾਥ ਕਾ ਜਿ ਬਾਸਾ ਹੈ, ਸੁ ਸਰਬਤ ਜੀਆਂ ਮਹਿ ਹੈ । ਅਰੁ ਸਰਬ ਦੀਪਾਂ, ਲੋਆਂ, ਖੰਡਾਂ ਮਹਿ ਸਰਬਤਿ ਹੈ । ਜਲਿ, ਥਲਿ, ਮਹੀਅਲਿ, ਸਭਸ ਠਾਇ, ਤ੍ਰਿਭਵਣ ਨਾਥ ਕਾ ਬਾਸਾ ਹੈ । ਪੁਰਖਾ ! ਓਹ ਸਰਬ ਮਹਿ ਬਸਿ ਰਹਿਆ ਹੈ । ਜਿ ਕਿਛੁ ਰੂਪੁ ਹੈ, ਸੁ ਤਿਸੁ ਮਹਿ ਪਰਮੇਸੁਰ ਕਾ ਵਾਸਾ ਹੈ । ਅਰੁ ਜੀ, ਓਹੀ ਜਿ ਤ੍ਰਿਭਵਣ ਨਾਥੁ ਹੈ, ਸੋਈ ਮੇਰੇ ਪਲੇ ਧਨੁ ਹੈ । ਜਿ ਸਰਬ ਤੇ ਅਨੂਪੁ ਹੈ, ਪਰਮੇਸੁਰ ਕਾ ਨਾਮੁ ਹੈ । ਸੋਈ ਮੈ ਖਿਚਿ ਕੈ ਪਲੇ ਬੰਧਿਆ ਹੈ । ਪੁਰਖਾ ! ਏਹ ਕਥਾ

---

[1]ਨਿਆਰੀਆ, ਪੁਰਾਣੇ ਜ਼ਮਾਨੇ ਵਿਚ ਟਕਸਾਲ ਵਿਚ ਕੰਮ ਕਰਨ ਵਾਲਾ ਜਾਂ ਉਹ ਆਦਮੀ ਜੋ ਸੁਨਿਆਰਿਆਂ ਤੋਂ ਸੁਆਹ ਖਰੀਦ ਕੇ ਉਸ ਵਿਚੋਂ ਸੋਇਨਾ ਚਾਂਦੀ ਨਿਖਾਰ ਕਰਦਾ ਹੈ । [2]ਇਛਿਆ ਤੇ ਸੰਕਲਪ ਨਾਮ ਰਾਹੀਂ ਸਾੜ ਦੇਵੇ । [3]ਰਸਤਾ ਤੇ ਜਿਥੇ ਅਪੜਨਾ ਹੈ ਉਹ ਥਾਨ । [4]ਭਾਵ ਵਾਹਿਗੁਰੂ ਦੀ ਹਜ਼ੂਰੀ । [5]ਸੇਵਕ ਦੀ ਦੇਹੀ ਸੋਨੇ ਵਰਗੀ ਸੁੰਦਰ ਹੋ ਜਾਂਦੀ ਹੈ । [6]ਸਾਰਾ ਸੰਸਾਰ । [7]ਹਰੀ, ਪ੍ਰਮਾਤਮਾ । [8]ਇਸ ਤੁਕ ਨੂੰ ਪੋਥੀ ਵਿਚ ਇਉਂ ਲਿਖਿਆ ਹੈ, "ਮੈ ਸੇ ਸਚ ਪਲੈ ਸਚੁ ਅਨੂਪੁ" । [9]ਅਸਚਰਜ ।

ਏਵ ਹੈ" । ਤਬ ਮਰਦਾਨੇ ਫੇਰਿ ਗੁਰੂ ਬਾਬੇ ਜੀ ਪਾਸਿ ਬੇਨਤੀ ਕਰੀ ਜਿ, "ਵਾਹ ਵਾਹ ਗੁਰੂ ਬਾਬਾ ਜੀ ! ਭਲਾ ਜੀ । ਏਹੁ ਤੇਰਾ ਧਨੁ ਵਾਹ ਵਾਹ ਹੈ ਜੀ । ਏਹੁ ਧਨੁ ਤੇਰਾ ਤੁਝ ਹੀ ਕਉ ਬਣਿ ਆਇਆ ਹੈ, ਅਤੇ ਜਿਸ ਕਉ ਤੂ ਕਿਰਪਾ ਕਰਿ ਕਰਿ ਦੇਹਿ, ਸੁ ਪਾਵੈ । ਐ ਪਰੁ, ਗੁਰੂ ਜੀ ! ਇਕ ਬੇਨਤੀ ਹੈ ਜੀ । "ਦਿਖਾ ਜੀ, ਪਰਮੇਸੁਰੁ ਜਿ ਪਾਈਐ, ਸੁ ਕਿਉ ਕਰਿ ਪਲੇ ਬਾਧੀਐ ਜੀ ? ਬਾਬਾ ਜੀ ਸਲਾਮਤਿ ! ਏਹ ਕਥਾ ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਪੰਚ[1] ਤੀਨਿ[2] ਨਵ[3] ਚਾਰਿ[4] ਸਮਾਵੈ ॥
ਧਰਣਿ[5] ਗਗਨੁ[6] ਕਲ[7] ਧਾਰਿ ਰਹਾਵੈ ॥
ਬਾਹਰਿ[8] ਜਾਤਉ ਉਲਟਿ ਪਰਾਵੈ ॥ ੫ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ ! ਗਿਆਨ ਕਰਿ ਕਰਿ, ਪੰਚ ਚੋਰਾਂ ਕਉ ਬਸਿ ਕਰੈ । ਐਸੇ ਜਿ ਹੈ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰੁ, ਏਨ੍ਹਾ ਕਉ ਬਸਿ ਕਰੈ । ਅਰੁ ਤੀਨਿ ਗੁਣ ਜਿ ਹੈਂ, ਰਾਜਸ, ਤਾਮਸ ਸਾਤਿਕ, ਇਨ੍ਹ ਕੀ ਪ੍ਰਕਿਰਤਿ ਕਉ ਮਿਟਾਇ ਦੂਰਿ ਕਰੈ; ਅਰੁ ਨਵ ਦਰਵਾਜੇ ਵਸਿ ਕਰੈ । ਇਨ੍ਹ ਕਉ ਵਸਿ ਕਰਿ ਕਰਿ, ਲੇ ਜਾਇ ਚਉਥੇ ਪਦ ਮਹਿ ਰਾਖੈ, ਤ੍ਰਿਹੁ ਗੁਣਾ ਮਹਿ ਇਨ੍ਹ ਕਉ ਬਸਾਵੈ । ਨਾਹੀ, ਚਉਥੇ ਪਦ ਕੀ ਪਰਕਿਰਤਿ ਇਨ ਕਉ ਪਕੜਾਇ ਕਰਿ, ਚਉਥੇ ਪਦ ਮਹਿ ਸਮਾਇ ਲੇਇ । ਅਰੁ ਏਹੁ ਜਿ ਮਨੁ ਅਠੇ ਪਹਰ ਚਲ[9] ਚਿਤੁ ਭ੍ਰਮਤਾ ਹੈ; ਸੁ ਏਸੁ ਕਉ ਧਰਮ ਉਪਰਿ ਟਿਕਾਇ ਰਾਖੀਐ; ਅਧਰਮ ਉਪਰਿ ਜਾਣੇ ਨ ਦੇਇ । ਪੁਰਖਾ ! ਪਰਮੇਸੁਰ ਕਉ ਸੋਈ ਪਲੇ ਬਾਧਿ ਕਰਿ ਬਸਿ ਕਰੈ । ਪੁਰਖਾ ! ਏਹ ਕਥਾ ਏਵ ਹੈ । ਜਿਸ ਕਉ ਸਾਹਿਬੁ ਦੇਵੈ, ਸੁ ਪਾਵੈ" । ਤਬ ਮਰਦਾਨੇ ਕਹਿਆ ਜਿ, "ਵਾਹ ਵਾਹ ਜੀ, ਤੂ ਗੁਰੂ ਬਾਬਾ ਨਾਨਕ ਜੀ ! ਤੈਂ ਇਕੁ ਕਰਿ ਕਰਿ ਪਰਮੇਸੁਰੁ ਜਾਣਿਆ ਹੈ ਅਰੁ ਐਸਾ ਤੈਂ ਪਰਮੇਸੁਰੁ ਵਸਿ ਕੀਆ ਹੈ । ਪਰੁ ਜੀ, ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ । ਹੈ ਜੀ । "ਦਿਖਾ ਜੀ, ਏਹ ਬਾਤ, ਸੈਸਾਰ ਕਉ, ਵੇਦ, ਸਾਸਤ੍ਰ, ਭਗਤ, ਸੰਤ, ਸਾਧ, ਬਤਾਇ ਉਪਦੇਸਿ ਰਹੇ, ਤਿਨ੍ਹਾ ਭੀ ਏਹ ਬਾਤ ਵਸਿ ਕਰਿ ਨ ਸਕੇ । ਗੁਰੂ ਜੀ ! ਸਭੁ ਕੋਈ ਪੁਛਿਆ ਹੋਇਆਂ ਝਗੜਾ ਹੀ ਕਰਤਾ ਹੈ ਜੀ । ਏਹੁ ਕਿਆ ਕਾਰਣੁ ਹੋਇਆ ਜਿ ਏਹ ਵਸਤੁ ਕਿਨੇ ਹੀ ਕਰਿ ਨ ਸਕੀਆ ? ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਮੂਰਖੁ ਹੋਇ ਨ ਆਖੀ[10] ਸੂਝੈ ॥
ਜਿਹਵਾ[11] ਰਸੁ ਨਹੀ ਕਹਿਆ[12] ਬੂਝੈ ॥
ਬਿਖੁ ਕਾ ਮਾਤਾ ਜਗ[13] ਸਿਉ ਲੂਝੈ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੇ ਪੁਰਖਾ ! ਜਿਨ ਕਉ ਏਹ ਬਾਤ ਲਿਖੀ ਨਾਹੀ, ਤਿਨ ਕਉ

---

[1]ਪੰਜ ਤਤ । [2]ਤਿਨ ਭਵਣ । [3]ਨੌਂ ਖੰਡਾਂ । [4]ਚਾਰ ਤਰਫ਼ਾਂ । [5]ਧਰਤੀ । [6]ਅਸਮਾਨ । [7]ਵਾਹਿਗੁਰੂ ਆਪਣਾਂ ਸ਼ਕਤੀ ਨਾਲ ਇਨ੍ਹਾਂ ਨੂੰ ਥੰਮ੍ਹਦਾ ਹੈ । [8]ਸਾਡੇ ਮਨ ਬਾਹਰ ਦੌੜਦੇ ਨੂੰ ਉਲਟਾ ਕੇ ਰਸਤੇ ਪਾਉਂਦਾ ਹੈ। [9]ਚਲਾਇਮਾਨ ਹੋ ਕੇ । [10]ਅੱਖੀਂ ਦਿਸਦਾ ਨਹੀਂ। [11]ਜੀਭ ਵਿਚ ਮਿਠਾਸ ਨਹੀਂ । [12]ਕਹਿਆ ਮੰਨਦਾ ਨਹੀਂ। [13]ਲੋਕਾਂ ਨਾਲ ਝਗੜਦਾ ਫਿਰਦਾ ਹੈ ।

ਨਜਰਿ ਨਾਹੀ ਆਵਤੀ । ਮੂਰਖ ਤੇਈ ਹੈਂ, ਜਿਨਹੁ ਕੇ ਮਨਿ ਮਹਿ ਨਾਹੀ । ਓਇ ਕੈਸੇ ਮੂਰਖ ਹੈ; ਜਿਨ ਕੇ ਮੁਖ ਤੇ ਨ ਭਲਾ ਹੀ ਨਿਕਸਤਾ ਹੈ, ਅਰੁ ਨ ਕਿਸੀ ਕਾ ਕਹਿਆ ਹੀ ਮਾਨਤੇ ਹੈਂ । ਓਇ ਅਖੀ ਕੇ ਅੰਧੇ, ਮਤਿ ਕੇ ਹੀਣ, ਮਹਾਂ ਮੂਰਖ ਕਹੀਅਹਿ, ਪੜੇ ਜਗਤੁ ਸਾਥਿ ਲੜਤੇ ਹੈਂ । ਓਇ ਮਾਇਆ ਕੇ ਮਾਤੇ ਪੜੇ ਝਗੜਿਆਂ ਹੀ ਕਰਤੇ ਹੈਂ । ਨਾ ਆਪਿ ਸਮਝਤੇ ਹੈਂ ਅਰੁ ਨ ਸਮਝਾਏ ਸਮਝਤੇ ਹੈਂ । ਪੁਰਖਾ ! ਉਨ ਕੀ ਕਥਾ ਏਵ ਹੈ"। ਤਬ ਮਰਦਾਨੇ ਕਹਿਆ ਜਿ, "ਸਤਿ ਜੀ, ਸਤਿ । ਏਹ ਕਥਾ ਏਵੈ ਹੈ, ਜਿਉ ਤੈਂ ਕਹੀ ਜੀ" । ਪਰੁ ਗੁਰੂ ਬਾਬਾ ਨਾਨਕ ਜੀ ਸਲਾਮਤਿ ! ਇਕ ਬੇਨਤੀ ਹੈ। "ਦੇਖਾ ਜੀ, ਕਿਵ ਹੀ, ਕਿਤੈ ਉਪਾਇ, ਓਇ ਸਮਝਹਿ ਭੀ ਕਿ ਓਇ ਸੰਸਾਰੀ ਜੀਵ ਇਵ ਹੀ ਝਗੜੇ ਮਾਹਿ ਝਗੜਤੇ ਹੀ ਮਰਿ ਜਾਹਿਗੇ ? ਗੁਰੂ ਜੀ ! ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਊਤਮ[1] ਸੰਗਤਿ ਊਤਮੁ ਹੋਵੈ ॥
ਗੁਣ ਕਉ ਧਾਵੈ[2] ਅਵਗਣ ਧੋਵੈ ॥
ਬਿਨੁ ਗੁਰ ਸੇਵੇ[3] ਸਹਜੁ[4] ਨ ਹੋਵੈ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਹੋ ਪੁਰਖਾ ! ਓਹਿ ਜੀਵ ਤਬ ਹੀ ਸਮਝਹਿ, ਜਬ ਉਨ੍ਹ ਕਉ ਸਾਧ ਪੁਰਖਹੁ ਕੀ ਸੰਗਤਿ ਮਿਲਿ ਕਰਿ ਅਰੁ ਉਨ੍ਹ ਕੀ ਭਲੀ ਪਰਕਿਰਤਿ ਕਰਮ ਉਪਜਹਿ; ਬੁਰਿਆਈ ਉਨ੍ਹ ਤੇ ਮਿਟਿ ਜਾਇ । ਤਬ ਓਇ ਗੁਣ ਜਿ ਕਰਹਿ, ਤਿਨ੍ਹ ਗੁਣਾ ਕਰਿ ਕਰਿ ਪਿਛਲੇ ਅਉਗਣ ਧੋਤੇ ਜਾਹਿ ਅਰੁ ਅਗੇ ਗੁਣ ਹੀ ਕਰਹਿ । ਤਿਤੁ ਸਾਧ ਕੀ ਸੰਗਤਿ ਕਰਿ ਕਰਿ, ਓਇ ਸਮਝਹਿ । ਐ ਪਰੁ, ਜੇ ਉਨ੍ਹ ਕਉ ਪੂਰਾ ਸਤਿਗੁਰੂ ਮਿਲੈ, ਤਉ ਉਨ ਕਉ ਏਹੁ ਸਹਜੁ ਭਲਿਆਈ ਕਾ ਉਪਜੈ । ਪੁਰਖਾ ਮਰਦਾਨਿਆ ! ਬਿਨਾ ਗੁਰੂ, ਏਸੁ ਮਨ ਕਉ ਸਹਜੁ ਉਪਜਤਾ ਨਾਹੀ । ਜਬ ਗੁਰੂ ਪੂਰਾ ਮਿਲੈ, ਤਬ ਹੀ ਏਹੁ ਸਹਜੁ ਪ੍ਰਾਪਤਿ ਹੋਇ" । ਤਬ ਮਰਦਾਨੇ ਕਹਿਆ ਜਿ, "ਵਾਹ ਵਾਹ ਜੀ ! ਸੁ ਤੂ ਹੈਂ ਐਸਾ ਪੂਰਾ ਗੁਰੂ, ਬਾਬਾ ਨਾਨਕ ਜੀ । ਧੰਨਿ ਜੀ, ਤੂ, ਸਤਿ ਜੀ ਤੂ, ਬਲਿਹਾਰ ਜਾਂ ਜੀ । ਤੈਂ ਹੀ ਤੇ ਏਹ ਸਹਜ ਪਰਕਿਰਤਿ ਹੋਵੈ । ਐ ਪਰੁ ਜੀ, ਇਕ ਅਉਰੁ ਭੀ ਬੇਨਤੀ ਹੈ ਜੀ । ਏਹੁ ਹੀਰਾ, ਰਤਨ, ਜਵੇਹਰ, ਏ ਜਿ ਤੇਰੇ ਪਾਸਿ ਹੈਂ ਜੀ, ਸੁ ਕਿਵੈ ਏਹ ਭੀ ਤੂ ਕਿਰਪਾ ਕਰਹਿ, ਜਿ ਏਹ ਰਤਨਾ ਕੀ ਪਰਖ ਆਵੈ ਜੀ" । ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਏਹ ਬਾਨੀ ਉਚਰੀ :—

ਹੀਰਾ ਨਾਮੁ[5] ਜਵੇਹਰ ਲਾਲੁ ।
ਮਨੁ ਮੋਤੀ ਹੈ ਤਿਸ ਕਾ ਮਾਲੁ ॥
ਨਾਨਕ ਪਰਖੈ ਨਦਰਿ ਨਿਹਾਲੁ ॥ ੮ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਹੋ ਪੁਰਖਾ ! ਏਹੁ ਹੀਰਾ ਅਰੁ ਜਵੇਹਰੁ ਜੋ ਹੈ ਲਾਲੁ, ਸੁ ਏਹੀ ਪਰਮੇਸੁਰ ਕਾ ਨਾਮੁ ਹੈ । ਇਸੁ ਮਨ ਹੀ ਵਿਚਿ ਏਹ ਮੋਤੀ ਹੈ । ਏਈ ਲਾਲੁ ਹੈ; ਏਹੀ ਧਨੁ ਮਾਲੁ ਸਾਚਾ ਹੈ । ਜਿ ਇਨਾ ਮੋਤੀਆਂ, ਲਾਲ, ਰਤਨਾਂ, ਜਵਾਹਰਾਂ, ਹੀਰਿਆਂ ਕਉ ਪਰਖਿ ਜਾਨੈ, ਸੁ ਸੋਈ ਜਾਨੈ, ਜਿਸੁ ਉਪਰਿ ਪਰਮੇਸੁਰ ਕੀ ਨਜਰਿ

---

[1]ਮਨੁਖ ਉਤਮ ਸੰਗਤ ਕਰਕੇ ਉਤਮ ਹੋ ਜਾਂਦਾ ਹੈ । [2]ਗੁਣ ਪ੍ਰਾਪਤ ਕਰਨ ਲਈ ਜ਼ੋਰ ਨਾਲ ਜਤਨ ਕਰਦਾ ਹੈ । [3]ਬਿਨਾ ਗੁਰੂ ਦੇ ਹੁਕਮ ਮੰਨਿਆ । [4]ਆਤਮ ਅਨੰਦ ਦੀ ਪ੍ਰਾਪਤੀ ਨਹੀ ਹੁੰਦੀ । [5]ਹਰੀ ਦਾ ਨਾਮ ਹੀ ਹੀਰਾ, ਰਤਨ, ਲਾਲ ਹੈ ।

ਹੋਵੀ, ਇਸਿ ਧਨ ਕੋ ਪਾਏ ਅਰੁ ਸੋਈ ਨਿਹਾਲੁ ਹੋਵੈ। ਪੁਰਖਾ ! ਬਹੁ ਬਰਨਾ ਮਹਿ ਜਿ ਕੋਈ ਜਾਤਿ, ਸਨਾਤਿ[1], ਪਰਖਿ ਜਾਣੈ। ਸੁ ਜਿ ਕੋਈ ਪਰਖੈ, ਸੋਈ ਨਿਹਾਲੁ। ਤਬ ਮਰਦਾਨਾ ਪੈਰੀ ਪੈਆ ਗੁਰੂ ਬਾਬੇ ਨਾਨਕ ਜੀ ਕੀ। ਬੋਲਹੁ ਵਾਹਗੁਰੂ ਬਾਬਾ ਨਾਨਕ ! ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ !

॥ ਸਲੋਕ ॥

ਰਤਨੁ ਹੀਰਾ ਹਰਿ ਨਾਮੁ ਹੈ, ਜੇ ਕੋ ਜਾਣੈ ਜਾਣੁ ॥
ਨਾਨਕ ਦਾਸ ਧਨੁ ਧੰਨੁ ਤੇ, ਆਏ ਸੇ ਪਰਵਾਣੁ ॥ ੧ ॥

ਬੋਲਹੁ ਵਾਹੁਗੁਰੂ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿ ਗੁਰ ਪ੍ਰਸਾਦਿ ॥ ੬੫ ॥ ੨੯੩ ॥ ੨੯੩ ॥

—o—

# ਲੋਭ ਦੁਖਾਂ ਦਾ ਕਾਰਨ ਹੈ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ ਦਿਨ ਕਿਤਨੇ ਕੁ ਲਹੌਰ ਮਹਿ ਰਹੇ। ਤਬ ਤਿਸੁ ਪੀਛੈ ਫੇਰਿ ਬਾਹਰ ਕੋ ਆਏ। ਤਬ ਇਵ ਹੀ ਅਪਨੇ ਸਹਜ ਸੁਭਾਵ ਸਾਥਿ ਹਰਿ ਜਾਹਗਾ, ਹਰਿ ਠਉੜ, ਜਹਾਂ ਕਹਾਂ, ਖੁਸਿ ਮੁਕਾਮੁ, ਬਾਗੁ, ਬਾਗੀਚਾ, ਤਲਾਉ, ਟੋਬਾ ਅਕੈ[2] ਕਾਈ ਉਚੀ ਠਉੜ ਬਿਲੰਦੀ ਹੋਤੀ, ਤਹ ਬੈਠਿ ਜਾਈਐ ਅਰੁ ਮਰਦਾਨੇ ਕੋ ਹੁਕਮੁ ਹੋਇ ਜਿ ਪੁਰਖਾ ! ਏਹ ਭਲੀ ਠਉੜ ਹੈ। ਏਹਾ ਸਬਦੁ ਗਾਵੀਐ। ਪਰਮੇਸੁਰ ਕੇ ਸਿਮਰਨ ਕੀ ਠਉੜ ਹੈ। ਮਰਦਾਨਾ ਕਹੈ, ਭਲਾ ਜੀ। ਉਹਾ ਮਰਦਾਨਾ ਰਬਾਬ ਕੋ ਸਾਜਿ ਕਰਿ ਕਰਿ, ਰਾਗੁ ਅਲਾਪਿ ਬਾਣੀ ਗਾਵੈ। ਤਬ ਉਹਾਂ ਤੇ ਫੇਰਿ ਸਹਜ ਹੀ ਸਾਥਿ ਉਠੀਏ, ਅਗੇ ਕੋ ਚਲੀਐ। ਗੁਰੂ ਬਾਬਾ ਨਾਨਕ ਜੀ, ਸਦਾ ਆਨੰਦੀ, ਸਹਜੀ ਪੁਰਖੁ, ਕਾਈ ਕਿਸੀ ਬਾਤ ਕੀ ਬਾਂਛਾ[3] ਨਾਹੀ ਵਿਗੜਤੇ ਸਵਰਤੇ ਕੀ, ਅਰੁ ਏਹ ਕਾਈ ਮਨ ਮਹਿ ਨਾਹੀ ਜਿ ਦਿਨੁ ਉਤਰਤਾ[4] ਹੈ, ਅਵੇਰ ਹੋਤੀ ਹੈ; ਰਾਤਿ ਪੜਿ ਜਾਇਗੀ; ਬਾਹਰਿ ਉਦਿਆਨ[5] ਮਹਿ ਕਿਉ ਕਰਿ ਰਹੀਐਗਾ। ਜੇ ਹੋਇ ਤਉ ਦਰਹਾਲ[6] ਚਲਿ ਕੈ ਕਿਸੇ ਗਿਰਾਉ ਮਹਿ ਜਾਇ ਪੜੀਐ, ਅਕੈ ਕਿਛੁ ਏਹ ਆਸਾ ਮਨ ਮਹਿ ਹੋਇ ਜਿ ਫਲਾਨੇ ਗਿਰਾਇ[7] ਜਾਈਐ, ਜਿ ਭਾਈ, ਓਥੈ ਫਲਾਨਾ ਮੇਲੀ ਹੈ, ਕੇ ਅਸਨਾਉ[8] ਹੈ, ਕੇ ਸਾਕੁ ਹੈ, ਕੇ ਸਿਖੁ ਹੈ, ਓਥੈ ਜਾਇ ਰਹੀਐ, ਤਾਂ ਸੁਖਾਲਿਆਂ ਰਹੀਐ, ਸੁ ਏਹ ਚਿਤਵਣਾ ਕਾਈ ਹੈ ਹੀ ਨਾਹੀ। ਸੁ ਏਹ ਚਿਤਵਣੀ ਤਾਂ ਹੋਂਦੀ ਹੈ, ਜੇ ਕਿਛੁ ਕਿਸੈ ਗਲ ਦਾ ਮਖਸੂਦੁ[9] ਅੰਦਰਿ ਹੋਵੈ। ਸੁ ਗੁਰੂ ਬਾਬੇ ਨਾਨਕ ਜੀ ਨੋ ਮਖਸੂਦੁ ਕੋਈ ਰਹਿਓ ਨਾਹੀ; ਨ ਖਾਣ ਦਾ, ਨ ਪੰਨ੍ਹਣ ਦਾ, ਨ ਲੈਣ ਦਾ, ਨ ਪ੍ਰੀਤਿ ਅਸਨਾਈ ਸਾਕ ਦਾ, ਨ ਸੁਖ ਦਾ, ਨ ਦੁਖ ਦਾ। ਗੁਰੂ ਬਾਬੇ ਨਾਨਕ ਜੀ ਨੋ ਇਕੋ ਹੀ ਮਨ ਮਹਿ ਮਖਸੂਦੁ ਰਹਿਆ, ਜਿ ਜਹਾਂ ਬੈਸੀਐ, ਜਹਾਂ ਜਾਈਐ, ਜਿਸ ਨਾਲਿ ਗਲ ਕੀਚੈ, ਬੋਲੀਐ, ਤਿਥੈ ਏਹੋ ਹੀ ਮਖਸੂਦੁ, ਜਿ ਪਰਮੇਸੁਰ ਹੀ ਕੀ ਚਰਚਾ। ਜਿ ਕੋਈ ਪਰਮੇਸੁਰ ਕੀ ਗਲ ਪੂਛੈ, ਉਸ ਉਪਰਿ ਖੁਸੀ ਹੋਵੈ। ਹੋਰੁ ਏਹੁ ਹੀ ਮਖਸੂਦੁ ਕੋਈ ਨਾਹੀ, ਜਿ ਕਿਸੀ ਕੋ ਉਪਦੇਸੁ

---

[1]ਕਮਜ਼ਾਤ, ਨੀਚ। [2]ਜਾਂ। [3]ਇਛਿਆ, ਖ਼ਾਹਸ਼। [4]ਢਲਦਾ ਹੈ, ਸ਼ਾਮ ਹੁੰਦੀ ਹੈ। [5]ਉਜਾੜ, ਜੰਗਲ। [6]ਤੁਰਤ, ਛੇਤੀ। [7]ਪਿੰਡ। [8]ਮਿੱਤਰ। [9]ਪ੍ਰਯੋਜਨ, ਮਤਲਬ। [10]ਮਿੱਤ੍ਰਤਾ।

ਕਰਿ ਕਰਿ ਪਰਬੋਧੁ ਕਰਣਾ ਹੈ । ਤਿਸੁ ਤੇ ਇਵ ਹੀ ਰਮਤੇ ਰਮਤੇ ਏਕ ਸਮੈ, ਐਸਾ ਸੰਜੋਗੁ ਬਣਿਆ, ਜਿ ਕਾਰਤਿਕ[1] ਕੀ ਰਾਤਿ ਹੈ ਅਰੁ ਪੂਰਨਮਾਸੀ ਕਾ ਚੰਦ੍ਰਮਾ ਛਿਟਕਿ[2] ਰਹਿਆ ਹੈ ਅਰੁ ਨਿਰਮਲੀ[3] ਰਾਤਿ ਹੈ। ਅਰੁ ਬਾਹਰਿ ਖੇਤੀਆਂ ਜਿ ਹੈਂ ਕਿਰਸਾਨਾਂ ਕੀਆਂ ਤੇ ਭਲੀਆਂ ਜੰਮੀਆਂ ਹੈਂ । ਅਰੁ ਖੇਤੀਆਂ ਕਉ ਰਾਹ ਕੇ ਮਿਰਗਾਂ[4] ਤੇ ਮੁਲਾਹਜਾ[5] ਕਰਿ ਕਰਿ ਚਉਫੇਰੇ ਵਾੜੀਂ ਬਣਾਈਆਂ ਹੈਂ । ਅਰੁ ਜਿਮੀਆ ਜਿ ਹੈਂ, ਸਿ ਘਾਸ ਅਰੁ ਤ੍ਰਿਣ ਕਰਿ ਕਰਿ ਹਰੀਆਵਲੀਆਂ ਹੋਇ ਰਹੀਆਂ ਹੈ । ਅਰੁ ਨਿਕ੍ਰਟਿ[6] ਹੀ ਤਹਾਂ ਦਰੀਆਉ ਭੀ ਹੈ; ਤਹਾਂ ਕਵਲਾਲੀ ਭੀ ਪ੍ਰਫੁਲਤ ਹੋਇ ਰਹੀ ਹੈ । ਤਬ ਗੁਰੂ ਬਾਬਾ ਉਸਿ ਠਉੜ ਕਉ ਦੇਖਿ ਕਰਿ ਬਹੁਤੁ ਹਰਖਵੰਤੁ[7] ਭਇਆ । ਅਖੈ, "ਪੁਰਖਾ ਮਰਦਾਨਿਆ !" ਅਖੈ, "ਜੀਉ, ਬਾਬਾ ਪਾਤਿਸਾਹ !" ਅਖੈ, "ਪੁਰਖਾ ! ਏਥਾਊ ਟਿਕਿ ਜਾਹਿ ?" ਅਖੈ, "ਜੀ ਭਲਾ, ਜਿਉ ਰਜਾਇ ਤੇਰੀ ਜੀ । ਸਭੇ ਥਾਉ ਤੇਰੇ । ਜੀ, ਟਿਕੀਏ ਜੀ" । ਤਬ ਤਹਾਂ ਭਲਾ ਸਾ ਠਉੜ ਦੇਖਿ ਕਰਿ ਬੈਠੇ । ਤਬ ਮਰਦਾਨੇ ਕੋ ਹੁਕਮੁ ਹੋਆ, "ਪੁਰਖਾ ! ਚੇਤਿ, ਸਾਹਿਬ ਅਪਨੇ ਕਉ ਯਾਦਿ ਕਰਿ" । ਤਬ ਮਰਦਾਨਾ ਸਬਦੁ ਲੇ ਉਠਿਆ । ਗਾਵਤਾ ਗਾਵਤਾ ਜਦਿ ਪਹਰੁ ਇਕੁ ਰਾਤਿ ਬੀਤੀ, ਤਬ ਆਰਤੀ ਹੋਈ । ਫੇਰਿ ਗੁਰੂ ਬਾਬਾ ਮਸਟ[8] ਦੇ ਘਰਿ ਹੋਆ ਨਿਰੰਕਾਰੁ ਲਾਗਾ । ਤਬ ਇਵ ਹੀ ਗੁਰੂ ਬਾਬਾ ਬੈਠਾ ਹੈ ਅਰੁ ਏਕੁ ਹਰਣੁ ਕਾਲਾ ਮਹਾਂ ਸੂਰਾ ਆਇਆ । ਆਇ ਕਰਿ ਖੇਤੀ ਕੀ ਵਾੜਿ ਪਾਸਿ ਖੜਾ ਹੋਆ ਅਰ ਅੰਦਰਿ ਖੇਤੀ ਮਹਿ ਕੂਦਿ ਪੜਨੇ ਕੀ ਚਿਤਵਣਾ ਕਰੀ । ਅਰੁ ਆਗੇ ਉਨਿ ਖੇਤੀ ਕੇ ਖਾਵਦ[9] ਕਿਰਸਾਣ ਫਾਹੀ ਸਵਾਰ ਰੋਪੀ[10] ਹੈ । ਤਬ ਮਿਰਗ ਚਾਰੋਂ ਪਾਉ[11] ਅਪਨੇ ਏਕਠੇ ਜੋੜਿ ਕਰਿ ਜੁ ਊਚਾ ਹੋਇ ਕਰਿ ਕੂਦਿਆ, ਸੁ ਉਸਿ ਵਾੜਿ ਕਉ ਟਪਿ ਕਰਿ ਅੰਦਰਿ ਜਾਇ ਪੜਿਆ । ਅਰੁ ਉਸਿ ਵਾੜੀ ਮਹਿ ਉਸ ਕੇ ਪਾਉ ਮਹਿ ਚਟਕ[12] ਫਾਹੀ ਪੜੀ । ਸੋ ਪੈਰਿ ਫਾਹੀ ਪੜੀ; ਸੋ ਫਾਥਾ; ਅਰੁ ਗਿਰਿਆ; ਅਰੁ ਉਨਿ ਖੇਤ੍ਰ ਦੇ ਖਸਮਿ ਆਇ ਪਕੜਿਆ । ਪਕੜਿ ਕਰਿ ਉਨਿ ਵਸਿ ਕੀਤਾ । ਤਬ ਗੁਰੂ ਬਾਬਾ ਨਾਨਕੁ ਜੀ ਏਹ ਦੇਖਿ ਕਰਿ ਵਿਸਮਾਦ[13] ਹੋਇ ਗੈਆ । ਤਬ ਉਸਿ ਹਰਣ ਕਾ ਸੰਤਾਪੁ[14] ਦੁਖੁ ਦੇਖਿ ਕੈ, ਉਸਿ ਹਰਣ ਨਾਲਹੁ ਸਹਸੂਣਾ[15] ਕੁ ਭੈ ਗੁਰੂ ਬਾਬੇ ਨਾਨਕ ਜੀ ਕੇ ਮਨ ਮਹਿ ਉਪਜਿਆ, ਜਿ ਹਾਇ ਹਾਇ ! ਏਹੁ ਹਰਣੁ ਤਾਂ ਕਿਨਾ ਫਾਥਾ ਜਾਂ ਕੁਥਾਇ ਪੈਰੁ ਧਰਿਓਸੁ । ਅਪਣਾ ਜੁ ਖਾਜਾ ਥਾ ਵਣੁ[16] ਤ੍ਰਿਣੁ, ਜਿ ਪਰਮੇਸੁਰ ਇਸ ਨੋ ਬਣਾਇਆ ਥਾ ਅਰੁ ਓਹੁ ਨਿਰਦੋਖੁ ਥਾ, ਜਿਸ ਨੋ ਖਾਂਦੇ ਨੋ ਕੋਈ ਕਿਛੁ ਨਾਹੀ ਕਹਦਾ, ਤਾਂ ਜਾਂ ਏਨਿ, ਉਹੁ ਆਪਣਾ ਖਾਣਾ ਛੋਡਿਆ ਅਤੇ ਪਰਾਏ ਚੰਗੇਰੇ ਊਪਰਿ ਚਿਤੁ ਧਰਿਓ ਸੁ, ਪਰ ਜੇ ਪਰਾਏ ਹਕਿ ਨ ਵੜੀ, ਤਾਂ ਏਸ ਨੂ ਕਉਣੁ ਹੈ, ਜਿ ਫਹਾਇ ਸਕੈ ? ਤਬ ਗੁਰੂ ਬਾਬਾ ਨਾਨਕੁ ਜੀ ਅਪਨੇ ਮਨ ਕਉ ਕਹਤਾ ਹੈ ਜਿ, "ਰੇ ਮੇਰੇ ਮਨ ! ਜਿਉ ਏਹੁ ਹਰਣ ਦੇਖਹਿ, ਤਿਵ ਹੀ ਤੂ ਆਪ ਕਉ ਦੇਖੁ, ਜਿ ਤੈਂ ਭੀ ਮਰਣਾ ਹੈ" । ਤਬ ਗੁਰੂ ਬਾਬੇ ਨਾਨਕ ਜੀ ਤਿਤੁ ਪ੍ਰਸਥਾਇ ਆਸਾ ਰਾਗ ਮਹਿ ਮਨ ਪਰਬੋਧੀ ਬਾਨੀ ਬੋਲੀ :—

---

[1]ਕੱਤਕ । [2]ਛਿੜਕਣਾ । [3]ਬਦਲਾਂ ਰਹਿਤ, ਚਾਨਣੀ । [4]ਜਾਨਵਰ, ਪਸ਼ੂ । [5]ਵੇਖਣਾ, ਬਚਾਣ ਲਈ । [6]ਨੇੜੇ । [7]ਪਰਸੰਨ । [8]ਖਾਮੋਸ਼ ਚੁੱਪ । [9]ਮਾਲਿਕ । [10]ਸਥਾਪਨ ਕਰਨਾ ਭਾਵ ਫਾਹੀ ਲਾਈ ਹੋਈ ਹੈ । [11]ਪੈਰ । [12]ਛੇਤੀ ਨਾਲ । [13]ਹੈਰਾਨ ਹੋਣਾ, ਆਤਮਿਕ ਰਸ ਨੂੰ ਪ੍ਰਾਪਤ ਹੋ ਕੇ ਅੰਤਹਕਰਣ ਦੀ ਸਹਜ ਅਨੰਦ ਦਸ਼ਾ । [14]ਦੁਖ । [15]ਕਈ ਗੁਣਾਂ ਜਿਆਦਾ । [16]ਬਿਰਛ ਅਤੇ ਘਾਹ ਆਦਿ, ਬਨਾਸਪਤੀ ।

॥ ਛੰਤ ॥

[1]ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ[2] ਰਾਤਾ ਰਾਮ ॥
ਬਿਖੁ[3] ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ[4] ਰਾਮ ॥
ਫਿਰਿ ਹੋਇ ਤਾਤਾ ਖਰਾ[5] ਮਾਤਾ ਨਾਮ ਬਿਨੁ ਪਰਤਾਪਏ[6] ॥
ਓਹੁ[7] ਜੇਵ ਸਾਇਰ[8] ਦੇਇ ਲਹਰੀ ਬਿਜੁਲ ਜਿਵੈ[9] ਚਮਕਏ ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਬਾਬਾ ਨਾਨਕੁ ਜੀ ਅਪਨੇ ਮਨ ਕੋ ਸਮਝਾਵਤਾ ਹੈ ਜਿ, "ਰੇ ਮਨ ! ਸੋ ਹਰਣੁ ਕਾਲਾ ਤੂ ਹੈਂ । ਤੂ ਸੁਣਿ ! ਜਿ ਹਉ ਤੁਧ ਨੋ ਆਖਦਾ ਹਾਂ, ਸੁ ਤੂ ਹਿੰਜਾਰ[9] ਕਰਿ ਕਰਿ ਸੁਣਿ । ਰੇ ਮਨ ! ਜਿ ਕਿਛੁ ਤੁਝ ਕਉ ਪਰਮੇਸੁਰਿ ਮਨਹਿ ਕੀਆ ਹੈ, ਸੁ ਨਾਹੀ ਕਰਣਾ । ਅਰੁ ਜਿ ਕਿਛੁ ਪਰਮੇਸੁਰ ਤੇਰਾ ਖਾਜੁ ਖਾਣਾ ਕਹਿਆ ਹੈ, ਸੁ ਤੂ ਖਾਹਿ । ਜਿ ਕਿਛੁ ਪਰਮੇਸੁਰਿ ਹੁਕਮੁ ਕੀਆ ਹੈ ਖਾਣਾ, ਤਿਸੁ ਖਾਧੇ ਕਾ ਤੁਝ ਕਉ ਦੋਖੁ ਕੋਈ ਨਾਹੀ । ਏਤੁ ਖਾਧੇ ਤੁਝ ਕਉ ਕੋਈ ਕਿਛੁ ਨ ਕਹੈਗਾ । ਅਰੁ ਜਿ ਕਿਛੁ ਪਰਮੇਸੁਰਿ ਮਨਹਿ ਕੀਆ ਹੈ ਅਰੁ ਜੋ ਕੋਈ ਉਸ ਕਉ ਖਾਇਗਾ, ਸੋ ਫਾਸੀ ਮਹਿ ਫਾਸੈਗਾ, ਏਸੁ ਹਰਨ ਕੀ ਜਿਉ ਜਮ ਕੇ ਵਸਿ ਪਾਵਹਿਗਾ । ਰੇ ਮਨ ! ਜਿਉ ਏਹੁ ਹਰਨੁ ਫਾਹੀ ਮਹਿ ਫਸਿ ਕਰਿ ਬੰਧਿਕ[10] ਕੇ ਵਸਿ ਆਇਆ, ਤਿਵੈਂ ਹੀ ਤੂ ਭੀ ਜਮ ਕੇ ਵਸਿ ਪੜਹਿਗਾ । ਏ ਮੇਰੇ ਮਨ ! ਹੰਉ ਕਹਦਾ ਹਾਂ, ਤੂ ਸੁਣਿ । ਜੇ ਤੂ ਹੁਣਿ ਬਿਖੁ ਫਲ ਖਾਹਿਗਾ, ਸੁ ਅੰਤਿ, ਤੇਨੂੰ ਗਲਿ ਫਾਸਹਿਗੇ । ਬਿਨਾ ਪਰਮੇਸੁਰ ਜੀ ਕੇ ਨਾਮਿ ਸਿਮਰਨ ਤੇ ਪਛੋਤਾਵਹਿਗੇ, ਜਬ ਮਹਾ ਭਵਜਲ ਊਪਰਿ ਲੇ ਜਾਇ ਖੜਾ ਕੀਜੀਅਹਿਗਾ । ਸੁ ਓਹੁ ਮਹਾ ਭਵਜਲੁ ਸਾਗਰੁ ਜਿ ਹੈ, ਸੁ ਮਹਾ ਅਗਨਿ ਕਾ ਹੈ । ਸੁ ਤੇਨੂੰ ਐਸੀਆ ਲਹਰੀ ਆਵਹਿਗੀਆਂ ਉਸਿ ਅਗਨਿ ਸਾਗਰ ਕੀਆਂ, ਜਿ ਤੁਝ ਕਉ ਜਲਾਇ ਲੇ ਜਾਇਗੀਆਂ, ਤਹਾਂ ਤੂ ਮਹਾਂ ਦੁਖੁ ਪਾਵਹਿਗਾ । ਅਰੁ ਜੈਸੇ ਬਿਜੁਲੀ ਚਮਕਤੀ ਕੜਕਤੀ ਹੈ, ਤੈਸੇ ਹੀ ਤੇਰੇ ਸਿਰ ਊਪਰਿ ਜਮ ਕੇ ਡੰਡ ਚਮਕਿ ਚਮਕਿ ਪੜਹਿਗੇ । ਦੁਖੀ ਕਰਿ ਕਰਿ ਖਰਾ ਬਿਹਾਲ ਹੋਵਹਿਗਾ, ਤਬ, ਤੇਰਾ ਉਸ ਠਉੜ, ਬਿਨਾ ਪਰਮੇਸੁਰ ਅਉਰੁ ਸਹਾਈ ਕੋਈ ਨ ਹੋਇਗਾ । ਰੇ ਮਨ ! ਤੂ ਅਬ ਤਿਸ ਹੀ ਪਰਮੇਸੁਰ ਕੋ ਅਰਾਧਿ, ਜਿਤੁ ਸਿਮਰਿਐ ਉਸਿ ਜਨਮ ਮਰਨ ਕੇ ਦੁਖ ਤੇ ਬਾਚੀਅਹਿ । ਮਨ ! ਏਹ ਮੈ ਤੁਮ ਸਿਉ ਸਾਚੀ ਬਾਤ ਕਹਤਾ ਹੌਂ; ਇਸ ਮਹਿ ਝੂਠੁ ਕਿਛੁ ਨਾਹੀ, ਤੂ ਸੁਣਿ" । ਤਬ ਉਸ ਠਉੜ ਤੇ ਗੁਰੂ ਬਾਬਾ ਨਾਨਕੁ ਜੀ ਉਠਿਆ; ਆਗੇ ਕੋ ਚਲਿਆ । ਤਬ ਆਵਤਾ ਆਵਤਾ, ਜਹਾਂ ਓਹੁ ਕਮਲਾਲੀ ਥੀ ਅਰੁ ਵਡਾ ਸਰੋਵਰੁ ਥਾ, ਤਿਸ ਮਹਿ ਜਿ ਕਮਲ ਹੈਂ, ਸੁ ਬਿਗਾਸਮਾਨ[11] ਹੋਇ ਰਹੇ ਹੈਂ । ਅਰੁ ਚੰਦ੍ਰਮਾ ਸਿਖਰਿ ਆਇ ਰਹਿਆ ਹੈ । ਅਰੁ ਤਿਸਿ ਚਾਦਨੀ ਕੇ ਸਾਥਿ ਓਇ ਜਿ ਚੰਦ੍ਰ ਮੁਖੀ ਕਮਲ ਹੈ ਤੇ ਬਿਗਾਸਮਾਨ ਮਹਾਂ ਪ੍ਰਫੁਲਿਤ ਹੋਇ ਰਹੇ ਹੈਂ । ਅਰੁ ਤਹਾ ਭਵਰੁ ਜੁ ਹੈ, ਸੁ ਤਿਨ੍ਹ ਕੀ ਬਾਸਨਾ ਲੇਤਾ ਫਿਰਤਾ ਹੈ, ਤਿਨਾ ਕਮਲਾਂ ਕੇ ਊਪਰਿ ਊਪਰਿ ਮਹਾ ਗੁੰਜਾਇਮਾਨ ਹੋਇ ਹੋਇ, ਅਰੁ ਓਹੁ ਭ੍ਰਮਰੁ ਭ੍ਰਮਤਾ ਹੈ । ਤਬ ਗੁਰੂ ਬਾਬੇ ਨਾਨਕ ਜੀ ਉਸਿ ਭਵਰ ਕੋ ਦੇਖਿਆ ਅਰੁ ਤਹਾਂ ਹੀ ਬੈਠਿ ਗੈਆ । ਅਰੁ ਮਨ ਮਹਿ ਕਹਿਆ ਜਿ, "ਦੇਖਾ, ਏਹੁ ਭਵਰੁ, ਜੁ ਕਮਲਾਂ ਕੇ ਊਪਰਿ ਭ੍ਰਮਤਾ ਫਿਰਤਾ ਹੈ, ਸੁ ਦੇਖਾਂ ਏਹੁ ਕਿਆ ਕਰੈਗਾ । ਏਹੁ ਇਵ ਹੀ ਭ੍ਰਮਤਾ ਹੀ ਫਿਰੇਗਾ ਕੇ ਕਹੀ ਕਿਸੀ ਕਮਲ ਊਪਰਿ ਬੈਠਿ ਕਰਿ ਬਾਸੁ[12] ਭੀ ਲੇਗਾ । ਤਬ ਉਹੁ ਭਵਰੁ ਫਿਰਤਾ ਫਿਰਤਾ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੪੩੯ । ਆਸਾ ਮਹਲਾ ੧ । [2](ਵਿਸ਼ਿਆ ਦੀ) ਵਾੜੀ ਵਿਚ । [3]ਵਿਸ਼ੇ ਰੂਪ ਫਲ । [4]ਤੱਤਾ, ਦੁਖਦਾਈ । [5]ਬਹੁਤ ਮਸਤ ਹੋ ਇਆ ਹੈ । [6]ਬਹੁਤ ਤਪਦਾ ਹੈ, ਦੁਖ ਦਿੰਦਾ ਹੈ । [7]ਇਸ ਤੁਕ ਨੂੰ ਪੋਥੀ ਵਿਚ ਇਉ ਲਿਖਿਆ ਹੈ, "ਜਿਵੈ ਸਾਗੁਰ ਦੇਇ ਲਹਰੀ ਵਿਜ ਜਿਵੈ ਚਮਕਏ" । [8]ਸਮੁੰਦਰ । [9]ਇਵੇਂ', ਇਸੇ ਤਰ੍ਹਾਂ । [10]ਸ਼ਿਕਾਰੀ । [11]ਖਿੜ ਰਹੇ ਹਨ । [12]ਸੁਗੰਧੀ, ਖੁਸ਼-ਬੂ ।

ਏਕ ਕਮਲ ਕੇ ਊਪਰਿ ਬੈਠਿ ਗੋਆ ਅਰੁ ਲਾਗਾ ਬਾਸੁ ਲੇਣੇ । ਤਬ ਤਿਸਿ ਬਾਸੁ ਸੂਘਤੇ ਸੂਘਤੇ ਸੂਰਜੁ ਚੜਿਆ । ਤਬ ਜਦਿ ਸੂਰਜੁ ਚੜਿਆ ਅਰੁ ਰਾਤਿ ਬਿਤੀਤ ਭਈ, ਤਬ ਓਹੁ ਕਮਲੁ ਜੁ ਥਾ; ਸੁ ਚੰਦ੍ਰਮੁਖੀ ਥਾ, ਸੂਰਜ ਕੇ ਉਦੋ[1] ਹੋਵਣੇ ਸਾਥਿ, ਉਨਿ ਮੁਖੁ ਮੂਦਿ[2] ਲੀਆ । ਅਰੁ ਓਹੁ ਜਿ ਭਵਰੁ ਥਾ, ਸੁ ਉਸਿ ਬਾਸਨਾ ਕੇ ਰਸਿ ਲੋਭਿਆ ਜਿ ਮਗਨੁ ਹੋਆ ਥਾ, ਤਿਸ ਕੋ ਕਿਛੁ ਸੁਧਿ ਨ ਥੀ ਰਹੀ । ਓਹੁ ਉਵ ਹੀ ਉਸਿ ਕਮਲ ਕੇ ਬੀਚਿ ਮੂਦਿਆ ਗੋਆ । ਤਬ ਘੜੀ ਦੋਇ ਤੀਨਿ ਤਾਈ, ਓਹੁ ਭਵਰੁ ਬੀਚਿ ਹੀ ਪਚਿ[3] ਗੋਆ; ਨਿਕਸਣੇ ਨ ਪਾਇਆ, ਬਾਸਨਾ ਕੇ ਲੋਭਿ ਕਰਿ । ਤਬ ਗੁਰੂ ਬਾਬਾ ਉਸਿ ਭਵਰ ਕੋ ਦੇਖਿ ਕਰਿ ਅਰੁ ਬਹੁਤੁ ਭੈ ਮਾਨਿਆ । ਤਬ ਗੁਰੂ ਬਾਬੇ ਨਾਨਕ ਜੀ ਤਹਾਂ ਬਾਨੀ ਬੋਲੀ :—

ਭਵਰਾ[4] ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥
ਮੈ ਗੁਰ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥
ਸੂਰਜੁ[5] ਚੜਿਆ ਪਿੰਡੁ[6] ਪੜਿਆ ਤੇਲੁ ਤਾਵਣਿ[7] ਤਾਤਓ ॥
ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ[8] ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਤੈਂ ਦੇਖਿਆ ਇਸਿ ਭਵਰ ਕਾ ਤਮਾਸਾ, ਜਿ ਇਸੁ ਕੇ ਸਿਰਿ ਹੋਈ; ਜਿ ਬਾਸੁ ਕਾ ਲੁਭਧਿਆ ਹੋਆ ਕਮਲ ਕੇ ਬੀਚਿ ਹੀ ਪਚਿ ਗੋਆ, ਨਿਕਸਣੇ ਨ ਪਾਇਆ । ਰੇ ਮਨ ! ਤੂ ਜੋ ਇਸੁ ਮਾਇਆ ਕੇ ਸੁਖਾਂ ਭੋਗਾਂ ਊਪਰਿ ਜਿ ਲੋਭੀਤਾ ਹੈਂ; ਸੁ ਉਸਿ ਭਵਰ ਕੀ ਜਿਉ, ਬੀਚਿ ਹੀ ਪਚਿ ਜਾਹਿਗਾ । ਏਹ ਮਾਇਆ ਜਿ ਹੈ, ਸਿ ਸਾਥਿ ਚਲਣੇ ਕੀ ਨਾਹੀ । ਏਹ ਕਿਸੀ ਕਉ ਆਪੁ[9] ਨਾਹੀ ਹੋਈ, ਸਭਨਾ ਕਉ ਇਨਿ ਛਲਿਆ[10] ਹੈ । ਅਰੁ ਏਸ ਮਾਇਆ ਕੇ ਰੰਗ ਰਤਾ, ਤੂ ਜਿ ਬਿਕਾਰ ਕਰਤਾ ਹੈਂ, ਸਿ ਏਹਿ ਪਾਪ ਸਭਿ ਤੇਰੇ ਸੰਗਿ ਸਾਥਿ ਜਾਹਿਗੇ, ਸੁ ਤਿਨਾ ਪਾਪਾਂ ਕੀ ਸਜਾਇ ਤੁਝ ਹੀ ਕਉ ਪਾਵਣੀ ਹੈ । ਏਹ ਬਾਤ ਮੈ ਕਿਉ ਕਰਿ ਜਾਨੀ ਹੈ :—ਜਿ ਮੇਰਾ ਜਿ, ਗੁਰੂ ਗਿਆਨ ਹੈ, ਸਚ ਨਾਮ ਕਾ ਬੇਤਾ[11], ਸੁ ਤਿਨਿ ਏਹੁ ਬੀਚਾਰੁ ਕਰਿ ਮੇਰੇ ਤਾਈ ਕਹਿ ਸੁਣਾਇਆ ਹੈ, ਜਿ ਮਾਇਆ ਕੀ ਪ੍ਰੀਤਿ ਏਸੁ ਜੀ ਕਉ ਅਵਸਿ ਕਰਿ ਕਰਿ ਨਰਕਿ ਲੈ ਜਾਇਗੀ । ਕਿਉ ਜਿ ਸਾਲੀ ਰਾਤਿ ਭਵਰ ਕੇ ਕਮਲ ਕੀ ਬਾਸੁ ਸਾਥਿ ਬੀਤੀ ਬਹੁੜਿ ਸੂਰਜ ਕੇ ਚੜਨੇ ਸਾਥਿ ਕਮਲ ਕੇ ਬੀਚਿ ਪਚਿ ਹੀ ਗੋਆ । ਤਿਉ ਤੂ ਇਸਿ ਮਾਇਆ ਕੀ ਪ੍ਰੀਤਿ ਕਰਿ ਕਰਿ ਪਚਹਿਗਾ । ਜੈਸੇ ਕੜਾਹੇ ਮਹਿ ਤੇਲੁ ਤਪਦਾ ਹੈ ਅਰੁ ਉਸ ਮਹਿ ਕਿਛੁ ਸਾਲਣਾ[12] ਪਾਇ ਕਰਿ ਤਲਿ ਲੀਚਦਾ ਹੈ, ਤਿਉ ਰੇ ਮਨ ! ਤੂ ਅਗਨਿ ਕੇ ਸਾਗਰ ਮਾਹਿ ਮੇਲਿ ਕਰਿ ਜਲਾਈਅਹਿਗਾ । ਜਮ ਕੇ ਰਾਹਿ ਬਧਾ ਮਾਰੀਤਾ ਜਾਹਿਗਾ; ਜਿਉ ਬੇਤਾਲਾ ਸਿਰੇ ਸਿਰਿ ਮਾਰੀਤਾ ਹੈ; ਤਿਉ ਬੇਤਾਲੇ ਕੀ ਜੈਸੀ ਸੂਰਤਿ ਤੇਰੀ ਹੋਇਗੀ । ਬਿਨਾ ਗੁਰੂ ਕੇ ਸਬਦ ਬੀਚਾਰੇ, ਕਮਾਏ ਤੇ, ਤਿਸੁ ਭਵਰ ਕੀ ਨਿਆਈ, ਤਿਸੁ ਮਾਇਆ ਕੇ ਮੋਹ ਬੀਚਿ ਪਚਹਿਗਾ । ਰੇ ਮੇਰੇ ਮਨ ! ਤੂ ਸਮਝੁ ਤੂ ਜਿ ਮੋਹੁ ਕਰਹਿ, ਸੁ ਪਰਮੇਸੁਰ ਹੀ ਸਿਉ ਕਰਿ । ਹੋਰੁ ਮੋਹੁ ਸਭੁ ਛੋਡਿ । ਹੋਰਸ ਮੋਹ ਕਰਿ ਕਰਿ ਤੂ ਪਚਿ ਜਾਹਿਗੇ ਅਰੁ ਹਰਿ ਕੇ ਮੋਹ ਕਰਿ ਕਰਿ, ਤੇਰਾ ਛੁਟਕਾਰਾ ਹੈ । ਰੇ ਮੇਰੇ ਮਨ ! ਹਉ ਜਿ ਤੁਝ ਕਉ ਕਹਤਾ ਹੌਂ, ਸੁ ਤੂ ਸੁਣਿ ।

---

[1]ਨਿਕਲਣਾ, ਉਗਣਾ । [2]ਮੀਟ ਲਿਆ, ਬੰਦ ਕਰ ਲਿਆ । [3]ਮਰ ਗਿਆ । [4]ਹੇ (ਮਾਇਕ ਰਸਾਂ ਦੇ) ਫੁੱਲਾਂ ਉਤੇ ਭੌਣ ਵਾਲੇ (ਜੀਵ ਰੂਪ) ਭੌਰੇ । [5]ਜਦ ਉਮਰ ਦੀ ਰਾਤ ਮੁਕੀ ਤੇ ਦਿਨ ਚੜ੍ਹਿਆ । [6]ਸਰੀਰ ਢਹਿ ਢੇਰੀ ਹੋ ਜਾਇਗਾ । [7]ਤਾਉਣੀ ਵਿਚ, ਤਾਉੜੀ ਵਿਚ । [8]ਭੂਤਨਾ । [9]ਆਪਣੀ । [10]ਧੋਖਾ ਦਿਤਾ ਹੈ, ਵੱਸ ਕੀਤਾ ਹੈ । [11]ਜਾਣਨ ਵਾਲਾ, ਗਿਆਤਾ । [12]ਲਵਣ, ਨਮਕੀਨ ਭਾਜੀ ।

ਬੋਲਹੁ ਵਾਹਗੁਰੂ ਬਾਬਾ ਨਾਨਕੁ ! ਤਬ ਓਸ ਠਉੜਿ ਤੇ ਸ੍ਰੀ ਗੁਰੂ ਬਾਬਾ ਨਾਨਕ ਜੀ ਆਗੇ ਕੋ ਰਮਤੇ, ਖੇਲਤੇ, ਦਰੀਆ ਕੇ ਕਿਨਾਰੇ ਆਇ ਠਾਢੇ ਭੁਏ । ਤਬ ਬੈਠਿ ਗਏ । ਤਬ ਸੀਵੈ ਹੀ ਬੈਠੇ ਥੇ, ਘੜੀ ਏਕ ਬੀਤੀ ਥੀ, ਅਰੁ ਮਾਛੀ[1] ਏਕ ਜਾਲਿ ਲੀਏ ਆਇ ਨਿਕਲਿਆ । ਤਬ ਆਵਦੇ ਹੀ ਜਾਲੁ ਰਾਸਿ[2] ਕੀਆ । ਰਾਸਿ ਕਰਿ ਕਰਿ ਦਰੀਆਵ ਬੀਚਿ ਸਟਿਆ । ਸਟਦਿਆਂ ਸਾਥਿ ਚਸੇ ਕੁ ਵਿਚਿ ਰਖਿਆ, ਫਿਰਿ ਹਲਾਇ ਡੁਲਾਇ ਕਰਿ ਜਾਲੁ, ਮਾਛੀ ਮਛੀਆਂ ਦਾ ਭਰਿ ਕਢਿਆ। ਬਾਹਰਿ ਕਢਿ ਕਰਿ, ਕਾ ਬੀ ਭਰਦੇ, ਮੋਢੇ ਉਪਰਿ ਧਰਦੇ, ਚਲਦੇ ਰਹਿਆ । ਤਬ ਗੁਰੂ ਬਾਬਾ ਨਾਨਕ ਜੀ ਹੈਰਾਨੁ ਹੋਇ ਰਹਿਆ ਜਿ ਏ ਪਰਮੇਸੁਰ ਕਿਥੇ ਏਹੁ ਮਾਛੀ ਅਤੇ ਕਿਥੇ ਏਹਿ ਮਛੀਆਂ ਥੀਆਂ । ਦੇਖਿ ਕਰਿ ਚਰਿਤ੍ਰ ਸਾਹਿਬ ਕੇ, ਗੁਰੂ ਬਾਬਾ ਡਰਿ ਗੈਆ, ਤਬ ਤਹਾਂ ਬਾਨੀ ਬੋਲੀ—

> ਮੇਰੇ[3] ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥
> ਸਾਚਾ ਸਾਹਿਬੁ ਮਨਿ ਵਸੈ ਕੀਂ[4] ਫਾਸਹਿ ਜਮਜਾਲੇ ਰਾਮ ॥
> ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ[5] ਪਾਇਆ ॥
> ਸੰਸਾਰ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥
> ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥
> ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰੇ ਮੇਰੇ ਮਨ ! ਦੇਖੀ ਤੈਂ ਮਛੁਲੀ, ਜੋ ਪਾਤਾਲ ਤੇ ਮਛੁਲੀ ਕਉ ਬੰਧਿਕੁ ਜਾਲੁ ਘਤਦੇ, ਫਹਾਇਦੇ, ਲੈਂਦੇ, ਚਲਦੇ ਰਹਿਆ, ਰਤੀ ਭੀ ਢਿਲ ਨ ਲਗੀਆ । ਤਿਉ ਰੇ ਮੇਰੇ ਮਨ ! ਤੈਂ ਦੇਖਿਆ ਏਹੁ ਤਮਾਸਾ ? ਰੇ ਮਨ ! ਜਿਉ ਉਸਿ ਮਛੁਲੀ ਕਉ ਜਾਲਿ ਫਹਾਇ ਕਰਿ ਅਰੁ ਮਾਛੀ ਲੈ ਗੈਆ, ਤਿਉ ਤੇਰੇ ਤਾਈ ਏਹ ਜਮੁ ਲੇ ਜਾਇਗਾ । ਤੂ ਬੀਚਾਰਾ ਪਰਦੇਸੀ ਹੈਂ; ਈਹਾਂ ਤੇਰਾ ਕੋਈ ਨਾਹੀ, ਬਿਨਾ ਪਰਮੇਸੁਰ ਜੀ । ਤਿਸੁ ਪਰਮੇਸੁਰ ਕਉ ਛੋਡਿ ਕਰਿ ਇਸੁ ਮਾਇਆ ਦੇ ਜੰਜਾਲ ਤੇਰੇ ਕਿਸੀ ਕਾਮਿ ਨਾਹੀ । ਐਤੁ ਮਾਇਆ ਕੇ ਜੰਜਾਲਿ ਰਚੇ ਨੂੰ, ਤੈਨ ਜਮੁ ਜਾਲ ਮਹਿ ਫਹਾਇ ਲੇਇਗਾ ਮਛੀ ਕੀ ਨਿਆਈ, ਪਰੁ ਜੇ ਤੂ ਅਪਣਾ ਸਾਹਿਬੁ ਮਨ ਮਹਿ ਸਿਮਰਹਿ ਅਰੁ ਸਾਹਿਬ ਕੀ ਬੰਦਗੀ ਕਰਹਿ, ਤਬ ਤੇਰਾ ਭਲਾ ਹੋਇ, ਤੂ ਜਮ ਜਾਲ ਮਹਿ ਫਾਸਹਿ ਨਾਹੀ । ਰੇ ਮੇਰੇ ਮਨ ! ਜੈਸੀ ਮਛੁਲੀ ਪਾਨੀ ਮਹਿ ਅਚੇਤ[6] ਬਿਲਾਸ ਕਰਤੀ ਥੀ ਅਰੁ ਬੰਧਿਕ ਅਚਿੰਤੁ ਬਾਹਿ ਕਰਿ ਜਾਲੁ ਅਰੁ ਫਹਾਇ ਲੀਤੀ. ਅਰੁ ਲਾਗੀ ਤੜਫੜ ਤੜਫੜ ਕਰਨੇ । ਤਿਉ ਰੇ ਮੇਰੇ ਮਨ ! ਮਾਇਆ ਮਹਿ ਤੂ ਜਿ ਬਿਲਾਸ ਕਰਤਾ ਹੈਂ, ਜਬ ਤੇਰਾ ਅੰਤੁ ਆਇ ਲਾਗੈਗਾ, ਤਬ ਮਛੁਲੀ ਅਰੁ ਬੰਧਿਕ ਕੀ ਨਿਆਈ ਤੁਝ ਕਉ ਜਮੁ ਲੇ ਜਾਇਗਾ ਅਰੁ ਏਹੁ ਜਿ ਮਾਇਆ ਕਾ ਭਰਮੁ ਹੈ, ਸੁ ਤੁਝ ਕਉ ਉਤਰਿ ਜਾਇਗਾ; ਜਿਸੁ ਕਰਿ ਕਰਿ ਤੂ ਭ੍ਰਮ ਕੋ ਪ੍ਰਾਪਤਿ ਭੈਆ ਹੈਂ । ਪਰੁ ਰੇ ਮਨ ! ਤੂ ਆਗੇ ਹੀ ਏਸੁ ਮਾਇਆ ਕੇ ਭ੍ਰਮ ਕੋ ਦੂਰਿ ਕਾ੧ ਕਰਿ ਅਰ ਪਰਮੇਸੁਰ ਸਿਉ ਰਚੁ, ਜਿਤੁ ਤੁਝ ਕਉ ਜਮੁ ਲੇ ਜਾਇ ਨ ਸਕੈ । ਰੇ ਮੇਰੇ ਮਨਿ ! ਤੂ ਪਰਮੇਸੁਰ ਜੀ ਕੋ ਅਰਾਧਿ । ਤੂ ਪਰਦੇਸੀ ਵਿਚਾਰਾ ਹੈ" । ਬੋਲਹੁ ਵਾਹਗੁਰੂ ।

ਤਬ ਉਹਾਂ ਤੇ ਗੁਰੂ ਬਾਬਾ ਨਾਨਕੁ ਜੀ ਦਰੀਆਵ ਕੇ ਕਿਨਾਰੇ ਹੀ ਕਿਨਾਰੇ ਚਲਿਆ ਜਾਤਾ ਥਾ। ਅਰੁ ਅਗੇ ਕਿਤਨੀਕ ਦੂਰ ਤੇ ਜਾ ਦੇਖੈ, ਤਉ ਉਸਿ ਨਦੀ ਤੇ ਜਿ ਇਕੁ ਵਾਹੁ[7] ਨਿਕਲਿਆ ਹੈ, ਸੁ ਨਦੀ ਤੇ ਅਲਾਹਦਾ[8] ਹੋਇ ਚਲਿਆ ਹੈ । ਨਦੀ ਦਾਹਣੇ[9] ਚਲੀ ਜਾਤੀ ਹੈ ਅਰੁ ਓਹੁ ਵਾਹੜਾ ਨਦੀ ਕੋ ਛੋਡਿ ਕਰਿ ਬਾਏਂ[10] ਚਲਿਆ ਜਾਤਾ ਹੈ। ਤਬ ਇਸੁ ਕਉਤਕ ਕੋ ਭੀ ਦੇਖਿ ਕਰਿ ਅਰੁ ਗਿਆਨ

---

[1]ਮੱਛੀਆ ਪਕੜਨ ਵਾਲਾ । [2]ਠੀਕ ਕਰਨਾ, ਤਿਆਰ ਕਰਨਾ । [3]ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-੪੩੯, ਆਸਾ ਮ: ੧, ਪੋਥੀ ਵਿਚ ਦੋਹਾਂ ਤੁਕਾਂ ਪਿਛੇ "ਰਾਮਰਾਜੇ" ਹੈ । [4]ਕਿਉਂ ? ਕਾਹਨੂੰ ? [5]ਮਾਛੀ, ਮਾਹੀਗੀਰ । [6]ਚੇਤਨਾ ਬਿਨਾ, ਬੇਖ਼ਬਰ । [7]ਪ੍ਰਵਾਹ, ਨਾਲਾ । [8]ਵਖਰਾ । [9]ਸੱਜੇ ਪਾਸੇ । [10]ਖੱਬੇ ਪਾਸੇ ।

ਕੇ ਲਾਗਾ ਗੁਰੂ ਬਾਬਾ ਬੀਚਾਰਨੇ । ਜਿ ਹੇ ਮਹਾਰਾਜ ! ਏਹੁ ਏਕ ਠਉੜ ਏਕਠਾ ਹੀ ਪਾਣੀ ਚਲਿਆ ਜਾਤਾ ਥਾ । ਅਰੁ ਦੇਖੋ ਭਾਈ, ਅਬ ਏਹੁ ਵਾਹੜਾ ਨਿਕਲਿ ਬਾਵੈ ਚਲਿਆ ਅਰੁ ਨਦੀ ਜੁ ਥੀ, ਸੁ ਦਾਹਣੇ ਹੀ ਕੋ ਚਲਤੀ ਰਹੀ। ਇਨ੍ ਕਾ ਇਤਨੇ ਹੀ ਮਹਿ ਵਿਛੋੜਾ ਭੈਆ; ਹੁਣੁ ਫੇਰਿ ਜਾ ਕਿਤੈ ਸੰਜੋਗਿ[1] ਹੀ ਇਨ ਕਉ ਪਰਮੇਸੁਰ ਮੇਲੈ ਤਾਂ ਹੀ ਏਹਿ ਕਦੇ ਮਿਲਨਿ੍ , ਹੁਣਿ ਤਾਂ ਏਹਿ ਵਿਛੜਿ ਚਲੇ । ਤਬ ਦੇਖਿ ਕਰਿ ਤਮਾਸਾ ਸਾਹਿਬ ਕਾ, ਗੁਰੂ ਬਾਬਾ ਨਾਨਕੁ ਜੀ ਡਰਿ ਗੈਆ। ਜਿ ਹਾਇ ਹਾਇ, ਰੇ ਮੇਰੇ ਮਨ ! ਤੂ ਇਸ ਕੋ ਕਿ ਕਹਦਾ ਹੈਂ ? ਏਹਾ ਹੀ ਗਤਿ ਤੇਰੀ ਭੀ ਹੈ; ਤੂ ਸਮਝੁ । ਤਬ ਤਹਾਂ ਤਿਰੁ ਪ੍ਰਸਥਾਇ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਨਦੀਆ[2] ਵਾਹ[3] ਵਿਛੁੰਨਿਆ ਮੇਲਾ ਸੰਜੋਗੀ ਰਾਮ ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥
ਕੋਈ ਸਹਜਿ[4] ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥
ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥
ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ[5] ਰੁੰਨਿਆ ॥
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ[6] ਵਿਛੁੰਨਿਆ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ! ਤੂ ਜਿ ਏਸੁ ਵਾਹ ਕੋ ਦੇਖਤਾ ਹੈਂ ਜਿ ਨਦੀ ਤੇ ਵਿਛੜਿਆ, ਕਿਤੇ ਹੀ ਸੰਜੋਗਿ ਮਿਲੈਗਾ । ਤੇ ਤੂਭੀ ਤੇ, ਜੇ ਅਬ ਹੀ ਪਰਮੇਸੁਰ ਕਉ ਮਿਲਹਿ, ਤੋ ਮਿਲਹਿ, ਨਹੀ ਤੋ ਫੇਰਿ ਤੇਰਾ ਮਿਲਣੁ, ਤਬ ਕਦ ਹੀ ਹੋਇ; ਜਬ ਚਉਰਾਸੀਹ ਲਖ ਜੀਆਂ ਕੀ ਜੂਨਿ ਮਹਿ ਫਿਰਤਾ ਫਿਰਤਾ ਜਾਂ ਕਬਹੂ ਫੇਰਿ ਮਾਨੁਖ ਜੂਨਿ ਕੀ ਵਾਰੀ ਪਾਵਹਿ, ਤਬ ਤੂ ਕਦੇ ਜੇ ਫੇਰਿ ਸਿਮਰਹਿ, ਤਬ ਮਿਲਹਿ ਤੋ ਮਿਲਹਿ, ਸੋ ਭੀ ਕਿਤ ਹੀ ਸੰਜੋਗਿ ਕਰਿ ਕਰਿ । ਅਰੁ ਜੁਗਹੁ ਜੁਗੁ ਇਵ ਹੀ ਹੋਂਦਾ ਆਇਆ ਹੈ, ਜੁ ਮਿਠਾ ਕਰਿ ਕਰਿ ਖਾਈਤਾ ਹੈ, ਪਰਮੇਸੁਰ ਵਿਸਾਰਿ ਕਰਿ, ਸੁ ਅੰਤਿ ਤਿਸੁ ਮਿਠੇ ਤੇ ਕਉੜੀ ਬਿਖੁ ਹੋਤੀ ਹੈ । ਇਸੁ ਵਸਤੁ ਕੇ ਮਰਮ[7] ਕੋ ਸੋਈ ਕੋਈ ਜਾਨਤਾ ਹੈ, ਜਿ ਪੂਰਨ ਜੋਗ ਧਿਆਨੀ ਹੋਤਾ ਹੈ। ਰੇ ਮੇਰੇ ਮਨ । ਤੂ ਮੀਠੀ ਵਸਤ ਦੇਖਿ ਕਰਿ ਮਤੁ ਭੂਲਹਿ । ਸਹਜ ਸਾਥਿ ਤੂ ਹਰਿ ਜੀ ਕੋ ਸਿਮਰਿ, ਜਿ ਤੇਰਾ ਭਲਾ ਹੋਵੈ, ਪਰੁ ਰੇ ਮੇਰੇ ਮਨ ! ਹਰਿ ਕੇ ਸਿਮਰਨ ਕਾ ਸਹਜੁ, ਤੁਮ ਕੋ ਤਬ ਹੀ ਪ੍ਰਾਪਤਿ ਹੋਵੈ, ਜਾਂ ਤੂ ਸਤਿਗੁਰੂ ਕਉ ਮਿਲਹਿ । ਤਾਂ ਤੇਰੇ ਜੀ ਮਹਿ ਸਿਮਰਨ ਕਾ ਸਹਜੁ ਉਪਜੈ ਅਰੁ ਜਿਨਹੁ ਗੁਰੂ ਨ ਪਾਇਆ, ਅਰੁ ਹਰਿ ਨਾਮ ਸਿਮਰਨ ਕਾ ਸਹਜੁ ਨ ਹੋਆ, ਤੇ ਅਜਾਨ, ਮੁਗਧ ਆਤਮੇ, ਅੰਤਿ ਜਾਇ ਮਾਇਆ ਮੋਹ ਮਹਿ ਪਚੇ । ਭਰਮੁ ਉਨ ਕਉ ਭੁਲਾਇ ਲੇ ਗੈਆ । ਭਰਮ ਕੇ ਮਾਰੇ ਤੇ, ਅਗਿਆਨ ਆਤਮੇ, ਮਾਇਆ ਕੇ ਮੋਹੇ ਪਚਿ ਮੁਏ । ਜਿਨ ਕਉ ਨਾਮੁ ਸਿਮਰਨੁ, ਸਚੁ, ਸਬਦੁ, ਭਗਤਿ, ਜਸੁ, ਕੀਰਤਨੁ, ਨਾਮੁ ਦਾਨੁ ਇਸਨਾਨੁ, ਦੈਆ, ਧਰਮੁ ਸੀਲੁ, ਸੰਜਮੁ ਹਿਰਦੇ ਨ ਵਸਿਆ, ਰੇ ਮੇਰੇ ਮਨ ! ਸੇ ਅੰਤਿ ਪਛੁਤਾਹਿਗੇ। ਓਇ ਹਾਇ ਹਾਇ ਕਰਿ ਕਰਿ, ਪੁਕਾਰਿ ਰੋਵਹਿਗੇ, ਧਾਹਾਂ ਮਾਰਿ ਮਾਰਿ ਰੋਵਹਿਗੇ ਜਿਨ੍ਹਾ ਗੁਰੂ ਕਉ ਮਿਲਿ ਕਰਿ ਪਰਮੇਸੁਰੁ ਨਾਹੀ ਸਿਮਰਿਆ । ਰੇ ਮੇਰੇ ਮਨ ! ਤੂ ਇਬ ਸਿਮਰਿ, ਜਿਸ ਤੇ ਤੂ ਪਰਮੇਸੁਰ ਜੀ ਕਉ ਮਿਲਹਿ । ਰੇ ਮਨ ਮੇਰੇ ! ਸਚ ਕੇ ਸਬਦਿ, ਪਰਮੇਸੁਰ ਸਾਥਿ ਮਿਲਾਪੁ ਹੋਤਾ ਹੈ । ਤੂ ਅਪਨਾ ਸਾਚੁ ਗੁਰੂ ਕੇ ਦੇ ਮਿਲੁ । ਸੁ ਸਾਚ ਕਿਆ ਮਿਲਣਾ ਹੈ :—

---

[1]ਇਤਫ਼ਾਕ ਨਾਲ ਹੀ, ਕਿਸੇ ਜਤਨ ਜਾਂ ਸਬੱਬ ਨਾਲ । [2]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਪੰਨਾ–੪੩੯ । [3]ਦਰਿਆਵਾ ਦੇ ਵਾਹ ਨਿਖੜ ਜਾਣ ਤਾਂ ਉਨ੍ਹਾਂ ਦਾ ਮੁੜ ਕੇ ਮੇਲਾ ਹੋਣਾ ਭਾਗਾਂ ਨਾਲ ਹੀ ਹੁੰਦਾ ਹੈ । [4]ਇਹ ਗੱਲ ਕੋਈ ਵਿਰਲਾ ਹੀ ਤਿੰਨਾਂ ਗੁਣਾਂ ਤੋਂ ਉੱਰਾ ਹੋ ਕੇ ਜਾਣਦਾ ਹੈ । [5]ਧਾਹੀਂ ਮਾਰ ਕੇ ਰੋਂਦੇ ਹਨ, ਪੋਥੀ ਵਿਚ "ਦਾਹੀਂ" ਹੈ । [6]ਚਿਰਾਂ ਦੇ ਵਿਛੜਿਆਂ ਨੂੰ । [7]ਭੇਤ, ਰਾਜ਼ ।

ਏਹੀ ਸਾਚੁ, ਜਿ ਬਿਨਾ ਪਰਮੇਸੁਰ ਕੇ ਪਾਵਣੇ ਕੀ ਬਾਂਛਾ, ਅਉਰੁ ਗੁਰੂ ਪਰਮੇਸਰ ਸਿਉ ਕਿਛੁ ਨ ਕਰੁ। ਮਨ ਮਹਿ ਭੀ ਏਹੀ ਅਰੁ ਮੁਖ ਕਰਿ ਭੀ ਏਹੀ ਬੇਨਤੀ ਕਰਿ, ਜਿ ਪਰਮੇਸੁਰ ਹੀ ਮਿਲੈ। ਤਬ ਗੁਰੂ ਤੁਝ ਕੋ ਪਰਮੇਸੁਰ ਸਾਥਿ ਮਿਲਾਇ ਦੇਇਗਾ। ਤਬ ਤੇਰੀ ਪੂਰੀ ਪੜੇਗੀ। ਬੋਲਹੁ ਵਾਹਗੁਰੂ ਬਾਬਾ ਨਾਨਕੁ!

॥ ਸਲੋਕੁ ॥

ਰਾਮੁ ਨਾਮੁ ਸਿਮਰਹੁ ਮਨਾ, ਜਿ ਅੰਤਿ ਛਡਾਵੈ ਤੋਹਿ ॥
ਨਾਨਕ ਦਾਸ ਕੀ ਬੇਨਤੀ, ਪ੍ਰਭ ਨਾਮੁ ਜਪਾਵਹੁ ਮੋਹਿ ॥ ੧ ॥

ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ, ਗੁਰੂ, ਗੁਰੂ, ਗੁਰੂ ਸਤਿ ਸਤਿ। ਗੁਰੂ ਗੁਰੂ ਗੁਰੁ ਸਤਿ। ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੬ ॥ ੨੯੪ ॥ ੨੯੪ ॥

---

# ਮਨ ਸੋਧਨ ਦੇ ਸਾਧਨ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ।

ਤਬ ਗੁਰੂ ਬਾਬਾ ਨਾਨਕੁ ਜੀ ਬਾਹਰ ਕਾ ਤਮਾਸਾ ਦੇਖਿ ਕਰਿ ਵਹੁੜਿ ਕਰਤਾਰ ਪੁਰਿ ਆਇਆ। ਤਬ ਦਿਨ ਕਿਤਨੇ ਕਿ ਬੀਤੇ ਥੇ, ਜਿ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ, ਕਰਨ ਕਾਰਨਹਾਰ, ਤਰਨ ਤਾਰਨਹਾਰ ਰਾਮੁ, ਸਤਿ ਰਾਜਾ ਰਾਮੁ। ਆਈਐ ਜੀ, ਬਲਿਹਾਰ ਜਾਉ, ਬੈਠੀਐ ਜੀਉ"। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਨਮਸਕਾਰੁ ਡੰਡਉਤ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ ਗੋਵਿੰਦ ਲੋਕਹੁ ਕਲਿਆਣ ਹੈ ਜੀ?" ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਜੀ, ਆਜੁ ਕਲਿਆਣ ਹੈ; ਤੇਰੇ ਦਰਸਨ ਦੇਖੇ ਤੇ ਆਨੰਦੁ ਹੈ"। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ। ਜੇ ਆਗਿਆ ਹੋਇ, ਤਬ ਕਹਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਭਲਾ ਹੋਇ ਸਾਧਹੁ ਜੀ। ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕੁ ਜੀ! ਬਾਤ ਭਾਰੀ ਹੈ ਅਰੁ ਹਮ ਤੁਛੁ[1] ਹੈਂ। ਕਿਉਜਿ ਨ ਹਮ ਕੋ ਏਹ ਬਾਤ ਆਈ ਅਰੁ ਨ ਓਪਜੀ ਹੈ। ਸੁ ਇਤ ਕਰਿ ਕਰਿ, ਹਮ ਤੁਛ ਹਹਿ। ਅਰੁ ਜਿਸਿ ਵਸਤੁ ਕੋ ਹਮਿ ਪੂਛਤੇ ਹੈਂ, ਸੁ ਓਹ ਵਸਤੁ ਖਰੀ ਭਾਰੀ ਹੈ। ਅਰੁ ਤੁਮ ਜਿ ਹਹੁ, ਸੁ ਅਪਾਰ ਹਹੁ, ਜਿਨ ਕਉ ਏਹ ਵਸਤੁ ਆਈ ਹੈ। ਪਰੁ ਜੀ, ਪਰਮੇਸੁਰ ਕੇ ਕੀਏ ਜੰਤ ਹਹਿ ਹਮ ਭੀ। ਜੇ ਤੂ ਦੇਆ ਕਰਿ ਕਰਿ ਸੁਨਾਵਹਿ, ਤੌ ਹਮ ਨਿਹਾਲੁ ਹੋਵਹਿ। ਪਰਮੇਸੁਰ ਕੀ ਨਿਮਿਤਿ, ਸੁਨਾਈਐ ਜੀ ਏਹ ਬਾਤ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਜੀ। ਜਿ ਕਿਛੁ ਤੁਮ ਪੂਛਹੁਗੇ ਅਰੁ ਜਿ ਕਿਛੁ ਪਰਮੇਸੁਰੁ ਕਹਾਵੈਗਾ, ਸੁ ਕਹਹਿਗੇ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਹੀ ਹਮਾਰੀ ਬੇਨਤੀ ਹੈ ਜਿ, "ਜੀ, ਤ ਘਰਿ ਤੁਮਾਰਾ ਮਨੁ, ਇਬ ਦ੍ਰਿੜਤਾ ਕਰਿ ਕਰਿ, ਸਹੀ ਕਰਿ ਕਰਿ ਟਿਕਿਆ

---

[1] ਛੋਟੇ, ਨੀਚ, ਮਾਮੂਲੀ।

ਹੈ। ਸੁ ਓਹ ਬਾਤ ਹਮ ਕਉ ਸੁਨਾਈਐ ਜੀ। ਦਿਖਾ, ਤੁਮ ਜਿ ਆਤਮਾ, ਟਿਕਾਇਆ, ਸੁ ਕਿਸੁ ਵਸਤੁ ਕਉ ਲੈ ਕਰਿ ਟਿਕਾਇਆ ਜੀ ? ਏਹ ਬਾਤ ਪੂਛਣੇ ਕੀ ਨਾਹੀ ਅਰੁ ਕਹਣ ਸਾਰਖੀ ਭੀ ਨਾਹੀ। ਪਰੁ ਜੀ, ਤੁਮ ਪਰਮੇਸੁਰ ਜੀ ਕੇ ਪੂਰੇ ਹਹੁ। ਜੇ ਪਰਮੇਸੁਰ ਕੇ ਅਰਥਿ ਕਹਹੁ, ਤੌ ਕਹਹੁ, ਨਾਹੀ ਤੌ ਹਮਾਰਾ ਕਿਆ ਚਾਰਾ ਹੈ ਜੀ ?'' ਤਬੁ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਸ੍ਰੀ ਰਾਗ ਮਹਿ ਬਾਨੀ ਬੋਲੀ .—

॥ ਸਬਦੁ ॥

ਮਰਣੈ[1] ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥
ਤੂ ਸਰਬ ਜੀਆ ਪ੍ਰਤਿਪਾਲ[2] ਹੀ ਲੇਖੈ[3] ਸਾਸ ਗਿਰਾਸ ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ[4] ॥ ੧ ॥
ਜੀਅਰੇ ਰਾਮ ਜਪਤ ਮਨੁ[5] ਮਾਨੁ ॥
ਅੰਤਰਿ ਲਾਗੀ ਜਲਿ[6] ਬੁਝੀ ਪਾਇਆ ਗੁਰਮੁਖਿ ਗਿਆਨੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬਾ ਨਾਨਕੁ ਜੀ ਕਹਿਆ, ''ਸੁਨਹੁ ਹੋ ਭਾਈ ਰਾਮ ਜਨਹੁ ! ਹਮਾਰੇ ਮਨਿ ਅਬ ਇਹੀ ਦਿੜਤਾ ਆਈ ਹੈ, ਜਿ ਸੰਸਾਰ ਕੋ ਜਿ ਡਰੁ ਹੈ ਏਸੁ ਮਰਣੇ ਕਾ, ਸੁ ਮਰਣੇ ਕੀ ਚਿੰਤਾ ਅਸਾਡੇ ਮਨਿ ਏਹ ਨਾਂਹੀ। ਅਰੁ ਜਿਸਿ ਜੀਵਣ ਕਉ ਸੰਸਾਰੁ ਮਾਂਗਤਾ ਹੈ, ਜਿ ਹੇ ਮਹਾਰਾਜ ! ਅਸੀ ਮਰਹ ਨਾਹੀ, ਕਿਵੈ ਜੀਵਦੇ ਕੋਈ ਦਿਨੁ ਰਹਹਤ ਭਲਾ ਹੋਵੈ, ਤਿਸੁ ਜੀਵਣੇ ਕੀ ਅਸੀ ਆਸਾ ਹੀ ਨਾਹੀ ਕਰਦੇ; ਜਿ ਜੀਵਣੁ ਕਿਛੁ ਹੈ ਕਿ ਨਾਹੀ। ਅਰੁ ਏਹੁ ਭੀ ਕਿਛੁ ਨਾਹੀ ਸਹਸਾ, ਜਿ ਖਾਣ ਦਾ ਕਿ ਪੈਨਣ ਦਾ ਜਿ ਕਿਛੁ ਸਹਸਾ ਹੋਵੈ। ਕਿਉ, ਜਿ ਕਿਛੁ ਖਾਣੁ ਪੈਨਣੁ ਹੈ, ਸੁ ਉਸਿ ਸਾਹਿਬ ਕੇ ਹੁਕਮ ਲੇਖੇ ਵਿਚਿ ਹੈ। ਜੋ ਕਿਛੁ ਸਾਹਿਬ ਇਸਿ ਜੀਅ ਕੇ ਬਾਬਿ ਲਿਖਿ ਪਾਇਆ ਹੈ; ਸੋਈ ਇਸਿ ਜੀਅ ਨੋ ਪਹੁਚਦਾ ਹੈ। ਸਹਸਾ ਜਿ ਥਾ, ਸੁ ਏਤੁ ਕਰਿ ਕਰਿ ਉਤਰਿ ਗਇਆ ਹੈ, ਜਿ ਸਾਸੁ ਅਰੁ ਗਿਰਾਸੁ ਪਰਮੇਸੁਰ ਜੀ ਕੇ ਵਸਿ ਹੈਂ। ਸਭਨਾ ਜੀਆ ਨੂ ਦੇਦਾ ਹੈ; ਸਭ ਕਿਛੁ ਸਾਹਿਬ ਕੇ ਵਸਿ ਹੈ। ਸਹੰਸਾ ਜਿ ਕਰੀਐ, ਸੁ ਕਿਆ ਕਰੀਐ ਜਾਂ ਦੇਣਹਾਰੁ ਦੇਂਦਾ ਹੀ ਰਹਦਾ ਹੈ। ਗੁਰਮੁਖਿ ਪਰਮੇਸੁਰ, ਸਭਨਾਂ ਜੀਆਂ ਕੇ ਸਾਥ ਬਸਤਾ ਹੈ। ਜਿਉ ਜਿਉ ਉਸਿ ਸਾਹਿਬ ਭਾਵਦਾ ਹੈ ਤਿਉ ਤਿਉ ਨਜਰਿ ਕਰਿ ਕਰਿ ਪ੍ਰਤਪਾਲਦਾ ਹੈ। ਏਹ ਗਲ ਜਾਣਿ ਕਰਿ ਭਾਈ ਰਾਮ ਜਨਹੁ। ਰਾਮੁ ਨਾਮੁ ਬੈਠੇ ਸਿਮਰਤੇ ਹੈਂ। ਅੰਤਰਿ ਜਿ ਤ੍ਰਿਸਨਾ ਮਾਇਆ ਕੀ ਆਗਿ ਲਾਗੀ ਥੀ, ਸੁ ਗੁਰੂ ਕੇ ਗਿਆਨਿ ਕਰਿ ਕਰਿ ਬੁਝ ਗਈ ਹੈ। ਏਕ ਟੇਕ ਨਾਮ ਕੀ ਪਕੜੀ ਹੈ। ਜਿ ਰਾਮੁ ਨਾਮੁ ਈਹਾਂ ਸਿਮਰਹਿਗੇ, ਸੁ ਦਰਗਹ ਮਹਿ ਮਾਨੁ ਪਾਵਹਿਗੇ। ਪੁਰਖਹੁ ! ਏਹੀ ਰਾਮ ਨਾਮੁ ਕਾ ਬਿਸਆਸੁ[7] ਪਕੜਿ ਕਰਿ ਬੈਠਿ ਰਹੇ ਹਹਿ। ਇਹੀ ਦਿੜਤਾ ਗੁਰੂ ਜੀ ਕੇ ਪ੍ਰਸਾਦਿ ਪਾਈ ਹੈ ਜੀ। ਏਹ ਕਥਾ ਏਵ ਹੈ ਜਾਂ''। ਤਬ ਗੋਵਿੰਦ ਲੋਕਹੁ ਕਹਿਆ ਜਿ, ''ਵਾਹ ਵਾਹ ਜੀ ! ਭਲੀ ਬਾਤ ਸਮਝਾਈ ਜੀ''। ਤਬ ਉਨਹੁ ਗੋਵਿੰਦ ਲੋਕਹੁ ਫੇਰਿ ਕਹਿਆ ਜਿ, ''ਗੁਰੂ ਜੀ ! ਏਹ ਬਾਤ ਤੁਮ ਹੀ ਸਮਝੀ ਅਰੁ ਤੁਮ ਹੀ ਸਮਝਾਈ, ਪਰੁ ਇਕ ਬੇਨਤੀ ਹੈ ਜੀ। ਅਬ ਕਿਰਪਾ ਕਰਿ ਕਰਿ ਹਮ ਕਉ ਸੋਈ ਉਪਦੇਸੁ ਕਰਿ, ਜਿਤੁ ਕਰਿ ਕਰਿ ਹਮਾਰਾ ਮਨੁ ਭੀ ਇਸੁ ਬਾਤ ਕਉ ਦਿੜੇ, ਜਿ ਹਮ ਭੀ ਗੁਰੂ ਕਉ ਮਿਲਹਿ ਅਰੁ ਗੁਰੂ ਕੀ ਪ੍ਰੀਤਿ ਭੀ ਹਮਾਰੇ ਅੰਤਰਿ ਹੋਵੈ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

---

[1]ਵੇਖੋ, ਸ੍ਰੀ ਗ੍ਰੰਥ ਸਾਹਿਬ ਜੀ, ਪੰਨਾ–੨੦, ਸ੍ਰੀ ਰਾਗ ਮਹਲਾ ੧। [2]ਪਾਲਦਾ ਹੈਂ। [3]ਸਾਡੀ ਆਯੂ ਤੇ ਭੋਗ ਤੇਰੇ ਲੇਖੇ ਵਿਚ ਹਨ। [4]ਨਿਰਨਾ ਕਰਾ ਦੇ। [5]ਮੰਨਦਾ ਹੈ, ਨਿਸਾ ਹੁੰਦੀ ਹੈ। [6]ਜਲਨ, ਅੱਗ। [7]ਨਿਸਚਾ, ਭਰੋਸਾ; ਦ੍ਰਿੜ੍ਹਤਾ।

ਅੰਤਰ ਕੀ ਗਤਿ[1] ਜਾਣੀਐ ਗੁਰ ਮਿਲੀਐ ਸੰਕ[2] ਉਤਾਰਿ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ[3] ਸਬਦ ਸੁਹਾਵਣੇ ਪਾਈਐ ਗੁਰ ਵੀਚਾਰਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਹੁ ਜੀ ਰਾਮ ਕੇ ਲੋਕਹੁ ! ਅੰਤਰਿ ਪ੍ਰੀਤਿ ਲਗੀ ਸਾਈ ਜਾਣੀਏ, ਜਿਤੁ ਭਰਮੁ, ਮਾਇਆ ਕੀ ਸੰਕਾ, ਉਤਰਿ ਜਾਇ ਅਰੁ ਭਰਮੁ ਛਡਿ ਕਰਿ ਗੁਰੂ ਕਉ ਜਾਇ ਮਿਲੈ, ਸੁ ਪ੍ਰੀਤਿ ਕਹੀਐ । ਜਾਂ ਏਹੁ ਮਾਇਆ ਕਾ ਮਾਰਿਆ ਭ੍ਰਮ ਕੀ ਸੰਕੋਚ ਲੇ ਆਵੈ, ਗੁਰੂ ਸਾਥਿ ਦੁਵਿਧਾ ਰਾਖੈ, ਇਕ ਧਿਰਿ ਮਾਇਆ ਕਉ ਦਉੜੈ ਅਰੁ ਇਕ ਤਰਫ ਗੁਰੂ ਕਉ ਦਉੜੇ, ਤਉ ਏਹ ਪ੍ਰੀਤਿ ਕਿਛੁ ਨਾਹੀ । ਨਾ, ਗੁਰੂ ਕੀ ਪ੍ਰੀਤਿ ਤਉ, ਜਉ ਮਾਇਆ ਕੇ ਭ੍ਰਮ ਕੀ ਸੰਕਾ ਨ ਰਾਖੈ, ਭ੍ਰਮੁ ਉਤਰਿ ਜਾਇ, ਤਉ ਪ੍ਰੀਤਿ ਲਾਗੀ ਜਾਣੀਐ । ਜਾਂ ਐਸੀ ਪ੍ਰੀਤਿ ਲਾਗੈ, ਤਉ ਗੁਰੂ ਜੀ ਕਉ ਮਿਲਿਆ ਜਾਣੀਐ ਅਰੁ ਜੀ, ਜਹਾਂ ਇਸੁ ਮੁਇਆਂ ਹੋਇਆਂ ਜਾਣਾ ਹੈ, ਤਹਾਂ ਏਹੁ ਜੀਉ, ਮਨੁ ਜੀਵਤੇ ਹੀ ਕਉ ਮਾਰਿ ਕਰਿ ਰਾਖੈ, ਤਬ ਜਾਇ ਉਹਾਂ ਪਹੁਚੇ ਹਰਿ ਕੇ ਦਰਬਾਰ ਕਉ । ਜਬ ਅਨਹਦ ਸਬਦ ਸਿਉ ਰਾਚੈ, ਗੁਰੂ ਜੀ ਕੇ ਬੀਚਾਰਿ ਚਲੈ, ਤਬ ਇਸ ਕਉ ਹਰਿ ਦਰਗਹ ਪ੍ਰਾਪਤਿ ਹੋਵੈ । ਭਾਈ ਸੰਤਹੁ ! ਏਹ ਕਥਾ ਈਵ ਹੈ । ਜਿਸ ਕਉ ਸਾਹਿਬ ਦੇਵੈ, ਸੋਈ ਪਾਵੈ" । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਵਾਹ ਵਾਹ ਜੀ ! ਸਹੀ ਜੀ, ਏਹ ਬਾਤ ਇਵ ਹੀ ਹੈ । ਪਰੁ ਜੀ, ਬਲਿਹਾਰ ਜਾਂ, ਇਕ ਅਉਰ ਬੇਨਤੀ ਹੈ । ਦਿਖਾ ਜੀ, ਇਸ ਤੇ ਜਿ ਕਿਛੁ ਭਲਿਆਈ ਹੋਇ ਆਵਤੀ ਹੈ, ਤਉ ਏਹੁ ਮਨੁ ਹਉਮੈ ਕੀਤੀ ਬਗੈਰਿ ਰਹਿ ਨ ਸਕੀ । ਜਿਥੈ ਏਹੁ ਹਉ ਮੈ ਕਰਦਾ ਹੈ, ਤਿਥੈ ਏਸੁ ਕੀ ਭਲਿਆਈ ਕਾ ਕੀਆ ਕਮਾਇਆ ਜਾਤਾ ਹੈ । ਸੁ ਦਿਖਾ, ਗੁਰੂ ਜੀ ! ਸੋ ਸੰਜਮੁ ਕਉਣ ਹੈ, ਜਿਤੁ ਏਸੁ ਮਨ ਤੇ ਹਉਮੈ ਜਾਇ ? ਅਰੁ ਏਹੁ ਜੀਉ ਗੁਰੂ ਕੀ ਸੇਵਾ ਕਰੈ, ਸੋਈ ਉਪਾਉ ਹਮ ਕੋ ਬਤਾਈਐ ਜੀ । ਅਰੁ ਜੀ, ਗੁਰੂ ਕੀ ਜਿ ਸੇਵਾ ਹੈ, ਤਿਸ ਕਾ ਮਾਰਗੁ ਭੀ ਬਤਾਈਐ । ਅਰੁ ਜੀ, ਜੁ ਗੁਰੂ ਕੀ ਸੇਵਾ ਕਰਤੇ ਹੈਂ, ਤਿਨ੍ਹ ਕਉਨੁ ਫਲੁ ਹੈ ? ਅਰੁ ਜੀ, ਜੋ ਹਰਿ ਹਰਿ ਹਰਿ ਨਿਤ ਪ੍ਰਤ ਮੁਖ ਤੇ ਸਿਮਰਤੇ ਹੈਂ; ਤਿਨ ਕਉ ਕਉਨੁ ਫਲੁ ਹੋਇਗਾ ? ਜਿਉ ਹੈ, ਤਿਉ ਬਤਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

[4]ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ[5] ॥
ਖੜਿ[6] ਦਰਗਹ ਪੈਨਾਈਐ[7] ਮੁਖਿ ਹਰਿ ਨਾਮ ਨਿਵਾਸੁ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ ਭਾਈ ਸੰਤਹੁ ! ਗੁਰੂ ਜੀ ਕੀ ਜਿ ਬਾਨੀ ਹੈ ਅਨਹਦ ਸਬਦੁ, ਸੁ ਜਿਸ ਕਉ ਪ੍ਰਾਪਤਿ ਹੋਇ, ਉਸੁ ਗੁਰੂ ਕੇ ਪ੍ਰਸਾਦਿ ਕਰਿ ਕਰਿ, ਉਸ ਕੇ ਮਨ ਤੇ ਹਉਮੈ ਮਿਟਿ ਜਾਇ । ਰਾਮ ਜਨਹੁ ਜੀ ! ਹਉ ਬਲਿਹਾਰੈ ਜਾਉ ਉਨ੍ਹ ਕੇ, ਜਿ ਆਪਣੇ ਗੁਰੂ ਕੀ ਸੇਵਾ ਕਰਤੇ ਹੈਂ । ਗੁਰੂ ਕੀ ਜਿ ਸੇਵਾ ਕਰਤੇ ਹੈਂ, ਤਿਨ੍ਹ ਕੇ ਫਲ ਕਾ ਕੋਈ ਓੜਕੁ[8] ਨਾਹੀ, ਜਿ ਕਿਤਨਾ ਹੀ ਧਰਮੁ ਉਨ੍ਹਕਾ ਬਧਤਾ ਹੈ । ਅਰੁ ਜੋ ਮੁਖਿ ਜਿਹਵਾ ਕੇ ਸੰਗਿ ਹਰਿ

---

[1]ਹਾਲਤ । [2]ਸ਼ੱਕ ਸੰਸਾ, ਭਰਮ । [3]ਉਹ ਸਬਦ ਜੋ ਚੋਟ ਲਾਏ ਬਿਨਾ ਪੈਦਾ ਹੁੰਦਾ ਹੈ ਅਤੇ ਆਤਮਾ ਜਾਂ ਦਸਵੇਂ ਦੁਆਰ ਵਿਚ ਸੁਣੀਦਾ ਦਸਦੇ ਹਨ । [4]ਜਦ ਅਨਹਦ ਸ਼ਬਦ ਮਿਲ ਜਾਏ, ਪੋਥੀ ਵਿਚ "ਵਿਲਾਸੁ" ਹੈ । [5]ਉਸ ਤੋਂ । [6]ਲੈ ਜਾ ਕੇ । [7]ਰੱਬ ਦੇ ਹਜ਼ੂਰ ਲਿਜਾ ਕੇ ਉਨ੍ਹਾਂ ਨੂੰ ਇੱਜ਼ਤ ਦੀ ਪੁਸ਼ਾਕ ਪਹਿਨਾਈ ਜਾਂਦੀ ਹੈ । [8]ਅੰਤ, ਹਿਸਾਬ ।

ਹਰਿ ਸਿਮਰਤੇ ਹੈਂ, ਸੁ ਦਰਗਹ ਮਹਿ ਪੈਨਾਈਅਹਿਗੇ, ਓਇ ਪਰਮੇਸੁਰ ਸਿਉ ਮੇਲੀਅਹਿਗੇ, ਭਾਈ ਸੰਤਹੁ ਜੀ ! ਜਿ ਹਰਿ ਹਰਿ ਸਮਰਹਿਗੇ ਤਿਨ੍ ਕਉ ਏਹ ਫਲੁ ਲਾਗਤਾ ਹੈ । ਗੁਰੂ ਜੀ ਕੀ ਸੇਵਾ ਕਾ ਐਸਾ ਫਲੁ ਹੈ । ਇਤੁ ਸਬਦ ਕੈ ਸੰਜਮਿ ਹਉਮੈ ਮਿਟਤੀ ਹੈ । ਭਾਈ ਰਾਮ ਕੇ ਲੋਕਹੁ ਜੀ ! ਏਹ ਬਾਤ ਇਵ ਹੈ" । ਤਬ ਓਇ ਗੋਵਿੰਦ ਲੋਕ ਵਾਹ ਵਾਹ ਕਰਿ ਉਠੇ, ਜਿ ਵਾਹ ਵਾਹ ਜੀ, ਸਤਿ ਜੀ, ਏਹ ਕਥਾ ਇਵ ਹੀ ਹੈ; ਜਿਉ ਗੁਰੂ ਜੀ ਕਹਤਾ ਹੈ ਜੀ । ਤਬ ਫੇਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ "ਗੁਰੂ ਜੀ ! ਬਲਿਹਾਰ ਜਾਂ, ਇਕ ਅਉਰ ਭੀ ਬੇਨਤੀ ਹੈ ਜੀ । ਦਿਖਾ ਜੀ, ਜਿ ਗਰਮੁਖਿ ਹੋਵਹਿ, ਸੁ ਪਰਮਗਤਿ ਪਾਵਹਿ । ਅਰੁ ਜੇ ਮਨਮੁਖੁ ਹੋਵਹਿ, ਸੁ ਨਾ ਪਾਵਹਿ । ਸੁ ਏਹ ਕਿਆ ਅਚਰਜ ਹੈ ਜੀ । ਮਨਮੁਖਾਂ ਮਾਹਿ ਭੀ ਪਰਮੇਸੁਰੁ ਹੈ ਅਰੁ ਜੀ, ਗੁਰਮੁਖਾਂ ਮਾਹਿ ਵੀ ਪਰਮੇਸੁਰੁ ਹੈ । ਸੁ ਜੀ, ਏਹੁ ਕਿਆ ਹੋਆ ਜਿ ਮਨਮੁਖ ਨਰਕਿ ਜਾਹਿ ਅਰੁ ਗੁਰਮੁਖਿ ਹੋਵਹਿ, ਸੁ ਮੁਕਤਿ ਜਾਹਿ ? ਗੁਰੂ ਜੀ ਏਹ ਬਾਤ ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਜਹ ਦੇਖਾ ਤਹ ਰਵਿ ਰਹੇ ਸਿਵ[1] ਸਕਤੀ[2] ਕਾ ਮੇਲੁ ॥
ਤ੍ਰਿਹੁ[3] ਗੁਣ ਬੰਧੀ ਦੇਹੁਰੀ[4] ਜੋ ਆਇਆ ਜਗਿ ਸੋ ਖੇਲੁ ॥
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥ ੪ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ਜੀ ! ਜਿਤਨਾ ਸੰਸਾਰੁ ਪਰਮੇਸੁਰ ਜੀ ਰਚਿਆ ਹੈ, ਇਤਨੇ ਸਭਸੁ ਮਹਿ ਪਰਮੇਸੁਰੁ ਜੀ ਰਵਿ ਰਹਿਆ ਹੈ । ਜੀਆਂ ਕੇ ਵਿਖੇ ਸਿਵ ਅਰੁ ਸਕਤਿ ਰਵਿ ਰਹੀ ਹੈ । ਸਿਵ ਅਰੁ ਸਕਤਿ ਸਾਥਿ ਦੇਹੀ ਪਰਮੇਸੁਰ ਸਾਜੀ ਹੈ । ਤਿਸੁ ਦੇਹੀ ਕੇ ਵਿਖੇ ਪਰਮੇਸੁਰੁ ਰਵਿ ਰਹਿਆ ਹੈ । ਜਿਤਨਾ ਕਿਛੁ ਪਰਮੇਸੁਰ ਜੀ ਰਚਿਆ ਹੈ, ਸੁ ਸਭੁ ਤ੍ਰਿਹੁ ਗੁਣਾਂ ਕਾ ਪਿੰਡੁ[5] ਕਰਿ ਕਰਿ ਰਚਿਆ ਹੈ। ਜਿਤਨਾ ਖੇਲੁ ਪਰਮੇਸੁਰ ਰਚਿਆ ਹੈ, ਸੁ ਤ੍ਰਿਹੁ ਗੁਣਾਂ ਹੀ ਮਹਿ ਹੋਆ ਹੈ । ਤੀਨਿ ਹੀ ਗੁਣ ਕੀ ਬਾਂਧੀ ਦੇਹਰੀ ਰਹਤੀ ਹੈ । ਅਰੁ ਮਨਮੁਖ ਜੋ ਜੀਵ ਥੇ, ਤਿਨਹੁ ਵਿਜੋਗੁ ਪਕੜਿਆ; ਗੁਰੂ ਕਉ ਨ ਮਿਲਿਆ; ਜਿ ਉਨ ਕਉ ਚਉਥੇ ਮਾਰਗ ਪਦ ਕਾ ਰਾਹੁ ਬਤਾਇ ਦੇਤਾ, ਜਿ ਓਇ ਭੀ ਪਰਮੇਸੁਰ ਜੀ ਸੋਂ ਜਾਇ ਮਿਲਤੇ । ਉਨ੍ਹਾਂ ਕੇ ਜਿ ਤੀਨਿ ਗੁਣਾਂ ਕਾ ਵਿਜੋਗੁ ਪੜਿਆ, ਸੁ ਮਨਮੁਖ ਜੀਅ ਪਰਮੇਸੁਰ ਕਉ ਨ ਮਿਲੇ ਜੀ । ਓਇ ਚਉਰਾਸੀਹ ਲਖ ਜੀਆਂ ਕੀ ਜੂਨਿ ਮਹਿ ਭ੍ਰਮਤੇ ਫਿਰਹਿ, ਓਇ ਵਿਛੁੜਿ ਗਏ । ਭਾਈ ਸੰਤਹੁ ਰਾਮ ਜੀ ਕੇ ਪਿਆਰਿਅਹੁ ! ਏਹ ਕਥਾ ਏਵ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਉ ਉਨਹੁ ਨਮਸਕਾਰੁ ਕੀਆ, ਜਿ ਸਤਿ ਜੀ, ਸਤਿ । ਭਲੀ ਬਾਤ ਸਮਝਾਈ ਜੀ । ਏਹ ਬਾਤ ਇਵ ਹੀ ਹੈ ਜੀ । ਤਬ ਉਨਹੁ ਗੋਵਿੰਦ ਲੋਕਹੁ ਫੇਰਿ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰੀ ਜਾਂ। ਗੁਰੂ ਜੀ ! ਦਿਖਾ, ਜਿ ਚਉਥੇ ਗੁਣ ਕਾ ਮਾਰਗੁ ਜਿ ਹੈ, ਸੁ ਕਿਉ ਕਰਿ ਹੈ ? ਅਰੁ ਕਿਉ ਕਰਿ ਚਲਤੇ ਹੈ ? ਜਿਉ ਹੈ, ਤਿਉ ਬਤਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਮਨੁ[6] ਬੈਰਾਗੀ[7] ਘਰਿ ਵਸੈ ਸਚ ਭੈ ਰਾਤਾ ਹੋਇ[8] ॥
ਗਿਆਨੁ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ੫ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ! ਏਹੁ ਮਾਰਗੁ ਕਹਾਂ ਹੈ । ਏਹੁ ਮਨੁ

---

[1]ਚੇਤਨ ਸਤਾ (Spirit) । [2]ਪ੍ਰਕਿਰਤੀ (energy) । [3]ਤਿੰਨ ਗੁਣ, ਸਤੋ, ਰਜੋ, ਤਮੋ । [4]ਸਰੀਰ । [5]ਆਕਾਰ, ਸਰੀਰ । [6]ਇਹ ਤੁਕ ਪੋਥੀ ਵਿਚ ਇਉਂ ਲਿਖੀ ਹੈ, "ਮਨੁ ਬੈਰਾਗੀ ਘਰਿ ਵਸੈ ਸਚ ਘਰਿ ਰਹਤਾ ਹੋਇ" । [7]ਘਰ ਨੂੰ ਛਡ ਕੇ ਬਾਹਰ ਭਉਣ ਵਾਲਾ । [8]ਪੋਥੀ ਵਿਚ "ਸਚ ਘਰਿ ਰਹਤਾ ਹੋਇ" ਹੈ ।

ਜਿ ਹੈ, ਸੁ ਬੈਰਾਗੀ ਹੈ, ਇਕਥੈ ਕਿਥਾਉ ਨਾਹੀ ਟਿਕਤਾ। ਜਿਉ ਅਤੀਤੁ ਬੈਰਾਗੀ ਮਾਨਖੁ ਕਿਥਾਉ ਨਹੀਂ ਟਿਕਤਾ, ਤਿਉ ਏਹੁ ਮਨੁ ਜਿ ਹੈ, ਸੁ ਅਤੀਤੁ ਬੈਰਾਗੀ ਹੈ। ਸੁ ਜਬ, ਇਸਿ ਚਲਤੇ ਕੌ ਰਾਖੈ, ਚਲਣੇ ਨ ਦੇਇ, ਇਕਸੁ ਠਉਰ ਰਾਖੈ, ਪਰੁ ਰਾਖੈ, ਸੁ ਕਹਾਂ ਰਾਖੈ ? ਸਚ ਸਿਉ ਮਨੁ ਰਾਖੈ, ਝੂਠ ਸਿਉ ਮਿਲਣੇ ਨ ਦੇਈ। ਅਰੁ ਪਰਮੇਸੁਰ ਕੇ ਭੈ ਮਹਿ ਸਦਾ ਰਾਖੈ ਅਰੁ ਮਹਾ ਅੰਬ੍ਰਤੁ ਜੋ ਗੁਰੂ ਕਾ ਗਿਆਨੁ ਹੈ, ਤਿਸ ਸਿਉ ਮਨ ਕੌ ਰਾਖੈ। ਕੁਬੁਧਿ ਕੁ ਗਿਆਨ ਸਿਉ ਮਨ ਕਉ ਜੁੜਨੇ ਨ ਦੇਇ। ਆਠੋ ਹੀ ਪਹਰ ਪਰਮੇਸੁਰ ਕਾ ਜਿ ਅੰਮ੍ਰਿਤੁ ਨਾਮੁ ਹੈ, ਤਿਸ ਸਿਉ ਰਚਿ ਰਹੈ; ਗਿਆਨੁ ਭੋਜਨ ਖਾਇ। ਤਬ ਫੇਰਿ ਏਸ ਕਉ ਭੂਖ ਕਬਹੂ ਨ ਲਾਗੈ; ਸਦਾ ਸਰਬਦਾ ਹੀ ਏਹੁ ਅਘਾਇਆ[1] ਰਹੈ। ਮਨ ਕੌ ਮਾਰੈ, ਤਬ ਪਰਮੇਸੁਰ ਕੌ ਪਾਵੈ। ਤਬ ਏਸ ਕਉ ਜਨਮ ਮਰਨ ਕਾ ਦੂਖੁ ਫੇਰਿ ਨ ਵਿਆਪੈ ਅਰੁ ਨਰਕ ਸੁਰਗ ਤੇ ਰਹਤਾ ਹੋਇ। ਚਉਥੇ ਪਦਿ ਪਰਮੇਸੁਰ ਕੇ ਧਾਮ ਕਾ ਬਾਸੀ ਹੋਇ। ਭਾਈ ਰਾਮ ਜਨਹੁ ਜੀ ! ਚਉਥੈ ਪਦ ਕਾ ਏਹੁ ਮਾਰਗੁ ਹੈ। ਇਸੁ ਮਾਰਗ ਕਾ ਏਹੁ ਗੁਣੁ ਹੈ"। ਤਬ ਓਹਿ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਗੁਰੂ ਕੇ ਸਿਖ ਭਏ। ਕਹਣ ਲਾਗੇ ਜਿ, ਗੁਰੂ ਬਾਬਾ ਨਾਨਕ ਜੀ, ਸੁ ਪੂਰਾ ਗੁਰੂ। ਐਸਾ ਤੂਹੇ ਹੈਂ। ਜਿਉ ਜਾਣਹਿ ਤਿਉ ਮਿਲਾਇ"। ਤਬ ਓਇ ਨਾਨਕ ਪੰਥੀ ਭਏ; ਗੁਰੂ ਗੁਰੂ ਲਾਗੇ ਜਪਣੇ। ਗੁਰੂ ਬਾਬੇ ਨਾਨਕ ਜੀ ਉਨ ਊਪਰਿ ਕਿਰਪਾ ਕਰੀ। ਬੋਲਹੁ ਵਾਹੁਗੁਰੂ ਬਾਬਾ ਨਾਨਕੁ।

॥ ਸਲੋਕੁ[2] ॥

ਕਾਮੁ ਕ੍ਰੋਧੁ ਅਰੁ ਲੋਭੁ ਮੋਹੁ, ਤਜਿ ਨਿੰਦਿਆ ਅਹੰਕਾਰ ॥
ਨਾਨਕ ਦਾਸ ਗੁਰ ਮਿਲਿ ਜਪਹੁ, ਹਰਿ ਗੁਰ ਸਿਰਜਨ ਹਾਰ ॥
ਗੁਰ ਕਿਰਪਾ ਤੇ ਪਾਈਐ, ਦਰਗਹ ਮੋਖੁ ਦੁਆਰੁ ॥ ੧ ॥

ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਗੁਰੂ ਗੁਰੂ ਗੁਰੂ, ਸਤਿਗੁਰੂ ਸਤਿਗੁਰੂ, ਸਤਿ। ਸਤਿ ਨਾਮੁ ਕਰਤਾ ਪੁਰਖੁ। ਸਤਿਗੁਰੂ ਪਰਸਾਦਿ ॥ ੬੭ ॥ ੨੯੫ ॥ ੨੯੫ ॥

---

# ਪਰਮਾਤਮਾ ਦੀ ਬਖਸ਼ਸ਼

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। ( ਪਾਰਬ੍ਰਹਮ ਨਾਲ )

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਅਪਨੇ ਗ੍ਰਹ ਮਹਿ ਬੈਠਾ ਥਾ ਅਰੁ ਸੁਮਾਰ ਕੇ ਘਰਿ ਆਇ ਗੋਆ। ਨਾ ਕਿਛੁ ਬੋਲੈ; ਨ ਕਹੈ; ਅਰੁ ਨ ਕਿਸ ਹੀ ਕੀ ਕਹੀ ਸੁਣੈ। ਅਰੁ ਨ ਕੋਈ ਕਿਛੁ ਕਹਿ ਸਕੈ ਅਰੁ ਨ ਕੋਈ ਗੁਰੂ ਬਾਬੇ ਨਾਨਕ ਜੀ ਕੇ ਮਨ ਕੀ ਕੋਈ ਲਖਿ[3] ਸਕੈ, ਜਿ ਕਿਉ ਚੁਪ ਕਰਿ ਰਹਿਆ ਹੈ। ਲੋਕ ਘਰ ਕੇ ਆਸ ਪਾਸ ਆਵਹਿ ਜਾਹਿ, ਪਰੁ ਦੇਖਿ ਕਰਿ ਗੁਰੂ ਬਾਬੇ ਨਾਨਕ ਜੀ ਕਾ ਸੁਭਾਉ, ਕੋਈ ਕਿਛੁ ਸਾਹੁ ਕਢਿ ਨ ਸਕੈ। ਅਰੁ ਜੋ ਕੋਈ ਸਿਖੁ ਸੰਤੁ ਆਵੈ, ਸੋ ਭੀ ਬੋਲੈ ਚਾਲੈ ਕਿਛੁ ਨਾਹੀ, ਦੂਰੇ ਹੀ ਦਰਸਨੁ ਦੇਖਿ ਪੈਰੀਂ ਪਇ ਉਠਿ ਜਾਇ। ਤਬ ਜਦਿ ਕਿਤਨਾ ਕੁ ਚਿਰੁ ਬੀਤਿਆ, ਤਬ ਸ੍ਰੀ ਪਾਰਬ੍ਰਹਮ ਅਪਨਿਆਂ ਸੇਵਕਾਂ ਕੋ ਆਗਿਆ ਕਰੀ ਜਿ, "ਤੁਮ ਜਾਹੁ। ਨਾਨਕ ਮੇਰੇ ਭਗਤ ਕਉ ਮੇਰੇ ਪਾਸਿ ਲੇ ਆਵਹੁ। ਤਬ ਓਇ ਭਗੰਤ, ਸ੍ਰੀ ਠਾਕੁਰ ਜੀ ਕੀ ਆਗਿਆ ਸਾਥਿ ਗੁਰੂ ਬਾਬੇ ਨਾਨਕ ਜੀ ਪਾਸਿ ਆਇ ਪ੍ਰਾਪਤਿ ਭਏ, ਅਰੁ ਕਹਿਆ ਜਿ, "ਨਾਨਕ ਜੀ ! ਤੁਮ ਕਉ ਸ੍ਰੀ ਪਾਰਬ੍ਰਹਮ ਯਾਦਿ

---

[1]ਰੱਜਿਆ ਰਹੈ। [2]ਇਹ ਸਲੋਕ 'ਹਰਿ ਜੀ' ਦਾ ਹੈ। [3]ਜਾਣ ਸਕੈ।

ਕੀਆ ਹੈ: ਤਿਸ ਤੇ ਹਮ ਤੇਰੇ ਪਾਸਿ ਭੇਜੇ ਹੈਂ। ਕਹਿਆ ਹੈ ਜਿ, ਨਾਨਕ ਕਉ ਮੇਰੇ ਪਾਸਿ ਲੇ ਆਵਹੁ''। ਤਬ ਗੁਰੂ ਬਾਬਾ ਨਾਨਕੁ ਜੀ, ਮਹਾ ਆਨੰਦਮਾਨ, ਹਰਿਖਵੰਤੁ ਹੋਇ ਕੇ ਕਹਿਆ ਜਿ, ''ਧੰਨਿ ਮੇਰੇ ਭਾਗ, ਜਿ ਮੈ ਅਪਨੇ ਸਾਹਿਬ ਆਜ ਯਾਦਿ ਕੀਆ ਅਰੁ ਤੁਮਾਰਾ ਮੈ ਦਰਸਨੁ ਪਾਇਆ। ਚਲੀਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਉ ਆਣਿ ਸਾਹਿਬ ਅਗੇ ਖੜਾ ਕੀਆ। ਤਬ ਗੁਰੂ ਬਾਬੇ ਨਾਨਕ ਜੀ, ਲੰਬੇ ਹੋਇ ਕੈ ਡੰਡਉਤ ਕਰੀ ਅਰੁ ਦੋਨੋਂ ਹਾਥ ਜੋੜਿ ਛਾਤੀ ਊਪਰਿ ਰਾਖਿ ਕਰਿ, ਅਰੁ ਨੀਚੀ ਦਿਸਟਿ[1] ਕਰਿ ਕਰਿ ਖੜਾ ਹੋਇ ਰਹਿਆ। ਤਬ ਸ੍ਰੀ ਪਾਰਬ੍ਰਹਮ ਜੀ ਬੋਲੇ ਜਿ, ''ਨਾਨਕ! ਤੂ ਜੋ ਮੈ ਬੁਲਾਇਆ ਹੈ, ਸੁ ਇਸੀ ਵਾਸਤੇ; ਜੁ ਦਿਖਾ, ਤੂ ਜੋ ਮੈ ਸੰਸਾਰ ਮਹਿ ਭੇਜਿਆ ਹਹਿ, ਸੁ ਚੁਪ ਕਰਿ ਬੈਠਣੇ ਕਉ ਭੇਜਿਆ ਹੈ? ਤੂ ਮੈ ਇਸ ਵਾਸਤੇ ਭੇਜਿਆ ਹੈਂ; ਮੇਰਾ ਨਾਉ ਸੰਸਾਰ ਕਉ ਜਪਾਉ ਅਰੁ ਜੋ ਤੂ ਉਹਾਂ ਚੁਪ ਕਰਿ ਰਹਿਆ ਹੈਂ, ਸੁ ਏਹ ਕਿਆ ਹੈ? ਦਿਖਾ, ਤੂ ਅਪਣੇ ਜੀ ਕੀ, ਮੇਰੇ ਪਾਸਿ ਕਹੁ, ਜਿ ਤੇਰੇ ਮਨਿ ਕਿਆ ਆਈ ਹੈ?'' ਤਬ ਗੁਰੂ ਬਾਬੇ ਨਾਨਕ ਜੀ ਦੋਨੋਂ ਹਾਥ ਜੋੜਿ ਲੰਬੇ ਕਰਿ ਕਰਿ ਅਰੁ ਬੇਨਤੀ ਕਰੀ ਜਿ, ''ਜੀ ਮਾਹਰਾਜ, ਗਰੀਬ ਨਿਵਾਜ, ਪਾਰਬ੍ਰਹਮ ਪਰਮੇਸੁਰ, ਅੰਤਿਰਜਾਮੀ, ਜੀਆਂ ਕੇ ਜਾਣਣ ਹਾਰੇ! ਮੈ ਕਹੋਂ, ਸੁ ਕਿਆ ਕਹੋਂ, ਜਾਂ ਤੂ ਸਭ ਕਿਛੁ ਜਾਣਦਾ ਹੈ'' ॥ ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, ''ਨਾਨਕ ਮੈ ਜਾਣਤਾ ਤੋ ਹੋਂ, ਪਰੁ ਤੂ ਆਪੇ ਮੂਹ[2] ਤੇ ਭੀ ਕਹਿ ਸੁਣਾਉ'' ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਮਹਾਰਾਜ! ਮੈ ਕਹਉਂ ਸੁ ਕਿਆ ਕਹੋਂ। ਤੇਰੀ ਆਗਿਆ ਇਉ ਹੋਤੀ ਹੈ, ਜਿ ਮੇਰੀ ਭਗਤਿ ਕਰਹੁ ਅਰੁ ਜੀਅ ਜੁ ਸੰਸਾਰ ਕੇ ਹੈਂ, ਤਿਨ੍ਹਾਂ ਕਉ ਮੇਰਾ ਨਾਮੁ ਸਿਮਰਾਉ। ਤਿਸੁ ਸੰਸਾਰ ਕੀ ਚਾਲ, ਰਹਤ, ਕਰਮ, ਜੀਆਂ ਕੇ ਦੇਖਿ ਕਰਿ, ਮੈ ਭੈ ਚਕ੍ਰਤ ਰਹਿਆ ਹੋਂ ਜੀ। ਮੁਝ ਕਉ ਕਹਨੀ ਕਾਈ ਨਾਹੀ ਆਵਤੀ ਜੀ। ਮੈ ਹੈਰਾਨੁ ਹੋਇ ਰਹਿਆ ਹੋਂ ਜੀ''। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, ''ਨਾਨਕ! ਦਿਖਾ, ਜਿਸੁ ਬਾਤ ਤੇ ਤੂ ਹੈਰਾਨੁ ਹੈਂ, ਸੁ ਸੰਸਾਰ ਕੀ ਸਭ ਵਿਧਿ ਤੂ ਮੇਰੇ ਪਾਸਿ ਕਹਿ ਸੁਨਾਉ'' ॥ ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲ ਉਠਿਆ :—

॥ ਸਬਦੁ ॥

[3]ਤਾਲ[4] ਮਦੀਰੇ[5] ਘਟ[6] ਕੇ ਘਾਟ। ਦੋਲਕ[7] ਦੁਨੀਆ ਵਾਜਹਿ[8] ਵਾਜ ॥
ਨਾਰਦੁ[9] ਨਾਚੈ ਕਲਿ ਕਾ ਭਾਉ[10]। ਜਤੀ ਸਤੀ ਕਹ[11] ਰਾਖਹਿ ਪਾਉ ॥ ੧ ॥

ਤਿਸੁ ਕਾ ਪਰਮਾਰਥ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਹੇ ਸ੍ਰੀ ਮਹਾਰਾਜ! ਜੈਸੇ ਕੋਈ ਬਾਜੀਗਰੁ ਬਾਜੀ ਮੇਲਤਾ ਹੈ ਅਰੁ ਤਾਲ ਪਖਾਜ[12] ਦੋਲਕ ਸਾਜ ਬਾਜ ਸਭ ਵਾਜੰਤ੍ਰ ਵਜਾਵਤਾ ਹੈ; ਅਰੁ ਨਾਚਤਾ ਹੈ; ਅਰੁ ਨਚਾਵਤਾ ਹੈ; ਤੈਸੇ ਹੀ ਸੰਸਾਰ ਮਹਿ ਸੈਤਾਨ ਬਾਜੀ ਪਾਈ ਹੈ ਅਰੁ ਸੰਸਾਰੁ ਨਾਚਤਾ ਹੈ। ਏਹ ਜਿ ਮਨ ਕੇ ਘਾਟ ਜੀਆਂ ਕੇ ਘਟ ਮਹਿ ਉਪਜਤੇ ਹਹਿ, ਜਿ ਏਹ ਇਉ ਕਰੋਂਗਾ, ਏਹ ਇਉ ਹੋਇਗੀ, ਉਸੁ ਸਾਥਿ ਐਸੀ ਕਰਉਂਗਾ, ਇਉ ਸਉਦਾ ਕਰਉਗਾ, ਇਉ ਚਾਕਰੀ ਕਰਉਗਾ, ਇਉ ਖੇਤੀ ਕਰਉਗਾ। ਅਰੁ ਬਹੁੜਿ ਅਉਰੁ ਘਾਟ ਘੜਤਾ ਹੈ, ਜਿ ਹਾਇ ਹਾਇ! ਕਿਆ ਕਰਉਗਾ? ਕਹਾਂ ਜਾਉਂਗਾ? ਕਹਾਂ ਤੇ ਖਾਉਂਗਾ? ਐਸਾ ਕੋਈ ਨਾਹੀ, ਜਿਸ ਪਾਸਿ ਜਾਉਂਗਾ। ਸੁ ਪ੍ਰਭ ਜੀ! ਐਸੇ ਐਸੇ ਅਨੇਕ ਅਨੇਕ ਜੁ ਵਾਜੇ ਹੈਂ, ਸੁ ਤਾਲ ਅਰੁ ਪਖਾਵਜਾਂ ਕੀ ਜਿਉ[13] ਘਟ ਘਟ ਕੇ ਵਿਖੇ

---

[1]ਨਜ਼ਰ। [2]ਮੂੰਹ। [3]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੩੪੯—ਆਸਾ ਮ: ੧। [4]ਛੈਣੇ। [5]ਪੈਰਾਂ ਦੇ ਘੁੰਗਰੂ, ਝਾਂਜਰਾਂ। [6]ਮਨ ਦੇ ਰਸਤੇ, ਲਹਿਰਾਂ ਭਾਵ ਸੰਕਲਪ ਵਿਕਲਪ। [7]ਢੋਲਕ। [8]ਵਾਜੇ ਵਜ ਰਹੇ ਹਨ। [9]ਇਕ ਪੁਰਾਤਨ ਰਿਖੀ ਹੋਇਆ ਹੈ, ਇਥੇ ਭਾਵ 'ਮਨ' ਤੋਂ ਹੈ। [10]ਵਤੀਰਾ। [11]ਕਿੱਥੇ ਪੈਰ ਰਖਣ, ਟਿਕਣ? [12]ਪਖਾਵਜ, ਜੋੜੀ, ਤਬਲਾ। [13]ਤਰ੍ਹਾਂ।

ਦਿਨੁ ਰਾਤ ਪੜੇ ਵਜਿਆ ਹੀ ਕਰਤੇ ਹੈਂ । ਅਰੁ ਦੰਲਕ ਕੀ ਨਿਆਈ ਉਨ੍ ਕੇ ਵਾਤ ਮੁਖ[1] ਹੈਂ । ਜਿਉ ਜਿਉ ਕਿਸੇ ਕੇ ਮੁਖ ਮਹਿ ਕਾਈ ਬਾਤ ਆਵਤੀ ਹੈ, ਤਿਉ ਕਰਿ ਨਿਬੜਤੇ ਹੈਂ । ਇਉ ਕੋਈ ਨਾਹੀ ਸਮਝਦਾ, ਜਿ ਏਹ ਬਾਤ ਕਹਣੀ ਹੈ ਕਿ ਨਾਹੀ ਕਹਣੀ । ਇਸ ਬਾਤ ਕੇ ਮੁਹ ਤੇ ਨਿਕਲੇ ਦੋਖੁ ਹੈ, ਮੈ ਏਹ ਮੁਹ ਤੇ ਨ ਕਹੋਂ ਜੀ । ਏਹੁ ਬੀਚਾਰ ਤੌ ਕਿਛ ਰਹੀ ਹੀ ਨਾਹੀ । ਅਰੁ ਜੀ ਨਾਰਦੁ, ਜੋ ਸਤਿਵਾਦੀ ਥਾ, ਸੁ ਭੀ ਅਬ ਕਲਿਜੁਗ ਕੇ ਸੁਭਾਉ ਕੋ ਮਿਲਿ ਕਰਿ ਨਚਤਾ ਹੈ । ਸੁ ਕਲਿ ਕਾ ਕਿਆ ਸੁਭਾਉ ਹੈ ? ਜਿ ਝੂਠਿ ਹੀ ਕਰਿ ਕਰਿ ਕਿਰਤਿ ਕਾਮੁ ਚਲਤਾ ਹੈ । ਜਿ ਕੋਈ ਸਾਚੁ ਬੋਲੇ ਤੋ ਉਸ ਕੀ ਕਿਰਤਿ ਨਾਹੀ ਚਲਤੀ । ਝੂਠਿ ਕਾਮੁ ਭਲਾ ਚਲਤਾ ਹੈ । ਸੁ ਐਸੇ ਜੈਸੇ ਕਲਿ ਕੇ ਭਾਉ ਹੈ ਜੀ । ਜਤੀ ਸਤੀ ਕੋ ਪਾਉ ਧਰਣੇ ਕਉ ਠਉੜ ਕਹੀ ਰਹੀ ਨਾਹੀ । ਜਤੀ ਸਤੀ ਰਹੈ, ਸੁ ਕਹਾਂ ਰਹੈ । ਜਤੀ ਸਤੀ ਕੀ ਲੋਕ ਮਿਲਿ ਮਿਲਿ ਨਿੰਦਿਆ ਕਰਤੇ ਹੈਂ ਅਰੁ ਨਾਉ ਧਰਤੇ ਹੈਂ'' । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, ''ਨਾਨਕ ! ਤੂ ਇਸੀ ਬਾਤ ਤੇ ਚਿੰਤਾਮਾਨੁ ਹੋਇ ਰਹਿਆ ਹੈ ? ਕਿਆ ਕਹੀਐ ਤੇਰੇ ਤਾਈਂ ? ਨਾਨਕ ਤੂ ਮੇਰਾ ਨਾਮੁ ਸਿਮਰਿ ਅਰੁ ਸਿਮਰਾਇ । ਏਹ ਬਾਤਾਂ ਜੋ ਤੈਂ ਕਹੀਆਂ, ਸੁ ਮੇਰੇ ਨਾਮ ਤੇ ਕਿਛੁ ਜੋਰਾਵਰ ਨਾਹੀ । ਜਹਾਂ ਮੇਰਾ ਨਾਮੁ ਸਿਮਰਨੁ ਹੈ, ਤਹਾਂ ਕਲਿਜੁਗ ਕੀ ਸਕਤਿ ਨਾਹੀ, ਜਿ ਪੋਹਿ ਸਕੈ'' । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਨਾਨਕ ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ[2] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਜੀ, ਮਹਾਰਾਜ ! ਨਾਨਕ ਜਿ ਹੈ, ਸੁ ਤੇਰੇ ਨਾਉ ਉਪਰਹੁ ਕੁਰਬਾਨੁ, ਕੁਰਬਾਨੁ ਕੀਤਾ ਜੀ । ਤੇਰਾ ਨਾਉ ਐਸਾ ਹੀ ਹੈ ਜੀ । ਪਰੁ ਜੀ, ਏਹ ਜਿ ਦੁਨੀਆ ਸੀ, ਸੁ ਕਲਿਜੁਗ ਅੰਧੀ ਕੀਤੀ ਹੈ ਜੀ । ਮੈਂ ਬਹੁਤੇਰਾ ਕਹਦਾ ਹਾਂ ਜਿ ਤੁਸੀ ਆਪਣੇ ਸਾਹਿਬ ਨੋ ਜਾਣਹੁ, ਸਿਞਾਣਹੁ, ਪਰੁ ਜੀ ਤੇਰੇ ਨਾਵ ਵਲਿ ਕੋਈ ਨਾਹੀ ਆਵਦਾ ਜੀ । ਸਭ ਕਲਿਜੁਗ ਕੀ ਅਨ੍ਹੇਰੀ ਕੇ ਮੁਹਿ ਆਏ ਹੈਂ'' । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, ਨਾਨਕ ਕਲਿਜੁਗ ਮਹਿ ਤੁਮ ਕਉ ਮੈ ਅਪਨੇ ਸਮਾਨਿ[3] ਕਰਿ ਕਰਿ ਥਾਪਿਆ ਹੈ ਅਰੁ ਅਉਰ ਭੀ ਗੁਰੂ ਚੇਲੇ ਅਨੇਕ ਹੈਂ । ਸੁ ਓਇ ਅਪਨੇ ਅਪਨੇ ਚੇਲਿਆਂ ਕੋ ਉਪਦੇਸੁ ਦੇ ਕਰਿ ਮੇਰੀ ਓਤ ਲੇ ਆਵਹੁ । ਜੋ ਜੋ, ਜਿਨ੍ਹ ਜਿਨ੍ਹ, ਅਪਨੇ ਅਪਨੇ ਚੇਲੇ ਕੀਏ ਹੈਂ । ਜੇ ਤਉ ਅਉਰਸ ਸੰਸਾਰ ਕਉ ਨਾਹੀ ਆਣਿ ਸਕਤੇ, ਤੋ ਅਪਣਿਆਂ ਚੇਲਿਆਂ ਕੋ ਤੋ ਸਮਝਾਵਹਿ'' । ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ਜੀ :—

ਗੁਰੂ ਪਾਸਹੁ ਫਿਰਿ[4] ਚੇਲਾ ਖਾਇ ॥ ਤਾਮਿ[5] ਪਰੀਤਿ ਵਸੈ ਘਰਿ[6] ਆਇ ॥
ਜੇ ਸਉ ਵਰ੍ਹਿਆ ਜੀਵਣ ਖਾਣੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥ ੨ ॥

ਤਿਸੁ ਕਾ ਪਰਮਾਰਥੁ

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਜੀ, ਗੁਰਾਂ ਅਰੁ ਚੇਲਿਆਂ ਕੀ ਬਾਤ ਇਉਂ ਹੈ । ਜਿ ਜਬ ਤਾਈ ਚੇਲਾ ਗੁਰੂ ਪਾਸੋ ਪਰਚੇ ਖਾਇ; ਤਬ ਲਗਿ ਉਸ ਕੇ ਮਨ ਮਾਹਿ ਗੁਰੂ ਸਾਥਿ ਪ੍ਰੀਤਿ ਭਾਉ ਰਹੈ । ਅਰੁ ਜਿਸ ਦਿਨਿ ਪਰਚਾ ਨ ਖਾਇਆ, ਉਸ ਹੀ ਦਿਨਿ ਗਈ ਆਈ, ਕਿਸ ਕਾ ਗੁਰੂ, ਕਿਸ ਕਾ ਚੇਲਾ । ਸੁ ਜੀ, ਜੇ ਸੈ ਵਰੇ ਤਾਈਂ ਚੇਲਾ ਅਰੁ ਗੁਰੂ ਜੀਵਹਿ, ਅਰੁ ਚੇਲਾ ਪੈਆ ਪਰਚੇ ਖਾਇ; ਤਉ ਕਿਸੁ ਕਾਮਿ ਹੈ, ਓਹੁ ਚੇਲਾ ਜੀ । ਪਰਚੇ ਕਾ ਚੇਲਾ ਕਿਛੁ ਪਾਰਿ ਨਾਹੀ ਪੜਤਾ । ਪੜਿਆ ਪਰਚੇ ਖਾਉ । ਓਹੁ ਪਰਚੇ ਕਾ ਚੇਲਾ ਹੈ, ਪਰੁ ਜੀ, ਜਿਸ ਦਿਨਿ ਚੇਲਾ ਅਪਨੇ ਖਸਮ ਕੋ ਪਹਿਚਾਨੈ, ਤੋ ਓਹੀ ਦਿਨੁ ਚੇਲੇ ਕਾ ਪਰਵਾਨੁ ਹੈ ਜੀ । ਜੇ ਚੇਲਾ ਕਿਸੀ ਅਉਰ ਕਾ ਹੈ ਅਰੁ ਕਿਸ ਹੀ ਅਉਰਸ ਭੁਲਾਇ ਕਰਿ ਠਗਿ ਲੈ ਗੈਆ ਹੈ; ਤਉ ਉਸ ਲੈਜਾਣਹਾਰੇ ਕੇ ਮਨ ਮਹਿ ਭੀ ਭਉ ਹੈ, ਜਿ ਏਹੁ ਮੇਰਾ ਨਾਹੀ । ਜਿਸ

---

[1]ਮੂੰਹ । [2]ਸੁਜਾਣ, ਸਿਆਣਾ । [3]ਬਰਾਬਰ । [4]ਸਗੋਂ, ਉਲਟਾ । [5]ਰੋਟੀ ਦੀ ਪ੍ਰੀਤ । [6]ਮਨ ਵਿਚ ।

ਦਿਨਿ ਇਸ ਕਾ ਖਸਮੁ ਏਸ ਕਉ ਆਇ ਪਹਿਚਾਨੈਗਾ ਤਉ ਤਿਸੀ ਦਿਨਿ ਮੇਰੇ ਪਾਸ ਤੇ ਇਸ ਕਉ ਛਿਨਾਇ[1] ਲੇਇਗਾ ਅਰੁ ਜਦਿ ਓਹੁ ਚੇਲਾ ਭੀ, ਜਦਿ ਉਸ ਸਾਹਿਬ ਕੋ ਦੇਖੈਗਾ, ਤਬ ਕਹੈਗਾ ਜਿ ਜੀ, ਏਨਿ ਮੇਰੇ ਤਾਈਂ ਠਗਿ ਕਰਿ ਲੈ ਆਇਆ ਹੈ ਜੀ, ਮੈ ਤੇਰਾ ਹਾਂ ਜੀ। ਮੈਨੋ ਏਨਿ੍ ਅਟਕਾਇ ਰਖਿਆ, ਤੈਂ ਤੀਕੁ ਆਵਣੇ ਨ ਦੇਵੈ ਜੀ। ਤਿਉ ਮਹਾਰਾਜ ! ਏਹ ਜੀਅ ਸਭਿ ਤੇਰੇ ਹੀ ਹੈਨਿ, ਪਰ ਤੇਰੀ ਹੀ ਮਾਇਆ ਠਗੇ ਹੈਨਿ੍। ਤੈਂ ਤੇ ਭੁਲਾਇ ਕਰਿ ਏਨਿ ਆਪਣੇ ਵਸਿ ਕੀਤੇ ਹੈਨਿ। ਆਪਣੇ ਹੀ ਧੰਧੇ ਲਾਇ ਛੋਡੇ ਹੈਨਿ। ਤੈਂ ਤੀਕੁ ਏਹ ਨਾਹੀ ਆਵਣ ਦੇਂਦੀ ਜੀ। ਏਹ ਮਾਇਆ ਤੇਰੀ ਹੈ; ਹੋਰੁਸ ਕਿਸੇ ਨੋ ਏਹ ਬਦਦੀ[2] ਨਾਹੀ; ਤੇਰੀ ਗੁਮਾਨੁ ਕਰਦੀ ਹੈ, ਜਿ ਮੈ ਸਚੇ ਸਾਹਿਬ ਦੀ ਹਾਂ। ਤਿਸਤੇ ਤੈਂ ਤੇ ਡਰਦੇ, ਸਭਿ ਗੁਰ ਪੀਰ ਜਤੀ, ਸਤੀ, ਸਿਧ ਸਾਧਿਕਾਂ ਅਪਣਾ ਜੀਉ ਲੈਕੇ ਹਟਿ ਬੈਠੇ ਹੈਨਿ੍। ਤੇਰੇ ਨਾਉ ਦਾ ਆਸਰਾ ਲੈ ਕੇ ਜੀ, ਤੇਰਾ ਨਾਉ ਇਕੰਤਿ ਬੈਠੇ ਜਪਦੇ ਹੈਨਿ੍'' ॥ ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, ''ਨਾਨਕ ! ਓਇ ਜਿ ਭਗਤ ਮੇਰੇ ਸੈਸਾਰ ਮਹਿ ਹੈਨਿ੍, ਤਿਨ੍ਹਾ ਕਾ ਜਿ ਦਰਸਨੁ ਸੈਸਾਰ ਕੇ ਜੀਅ ਦੇਖਦੇ ਹੈਨਿ, ਸੁ ਤਿਸੁ ਦਰਸਨ ਕੇ ਦੇਖੇ ਤੇ, ਉਨ੍ਹਾਂ ਜੀਆਂ ਕਉ ਦੇਆ ਭਾਉ ਸਿਵ ਸਾਂਤਿ, ਮਨ ਮਹਿ ਨਾਹਿ ਉਪਜਿ ਆਵਤੀ''[3]। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, ''ਸ੍ਰੀ ਮਹਾਰਾਜ ਸੁਣੀਏ ਜੀ ! ਬੇਨਤੀ :—

ਦਰਸਨਿ[4] ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥
ਰਾਜਾ ਨਿਆਉ ਕਰੇ ਹਥਿ[5] ਹੋਇ ॥ ਕਹੈ[6] ਖੁਦਾਇ ਨ ਮਾਨੈ ਕੋਇ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਸਾਹਿਬ ਸਚੇ ਪਾਸਿ ਅਰਦਾਸ ਕਰੀ ਜਿ, ''ਜੀ ਮਹਾਰਾਜ ! ਦਰਸਨ ਕੇ ਦੇਖੇ ਤੇ, ਉਨ੍ਹਾ ਕਉ ਦੇਆ ਤੋ ਤਬ ਉਪਜੇ, ਜੇ ਉਨ੍ ਕੀ ਮਤਿ ਠਉੜ ਰਹੀ ਹੋਵੈ ਜੀ। ਮਤਿ ਜੀਆਂ ਕੀ, ਮਾਇਆ ਹਿਰਿ[7] ਲਈ ਹੈ ਜੀ। ਉਨ ਕੋ ਮਾਇਆ ਦੇਆ ਉਪਜਣ ਨਾਹੀ ਦੇਤੀ। ਉਨ੍ ਕੇ ਮਨ ਮਾਹਿ ਆਠੋ ਹੀ ਪਹਰ ਲੇਣੇ ਕੀ ਅਰੁ ਦੇਣੇ ਕੀ ਬਸਤੀ ਹੈ। ਜੇ ਓਇ ਗੁਰਾਂ ਕੋ ਮਿਲਤੇ ਹੈਂ ਤਉ ਭੀ ਏਹੀ ਲੇ ਮਿਲਤੇ ਹੈ, ਜਿ ਜੀ, ਮੈ ਦੁਖੀ ਹੋ। ਮੇਰਾ ਧਨੁ ਨਾਹੀ, ਮੇਰੇ ਪੁਤ੍ਰ ਨਾਹੀ, ਮੈ ਰੋਗੀ ਹੋ ਜੀ। ਮੇਰੇ ਸਿਰ ਉਪਰਿ ਅਮੁਕਾ ਜਿ ਮੇਰਾ ਸਤ੍ਰੂ[8] ਹੈ, ਸੁ ਮੁਝ ਕਉ ਦੁਖੁ ਦੇਤਾ ਹੈ ਜੀ। ਓਹੁ ਜੇ ਕਿਵ ਹੀ ਮਰੈ, ਤਉ ਮੈ ਸੁਖੀ ਹੋਵਉ ਜੀ। ਤੁਮ ਪਰਮੇਸੁਰ ਪਾਸਿ ਬੇਨਤੀ ਕਰਹੁ, ਜਿ ਮੇਰੇ ਧਨੁ ਹੋਇ, ਮੇਰੇ ਪੁਤ੍ਰ ਹੋਇ, ਮੇਰਾ ਰੋਗੁ ਜਾਇ ਜੀ। ਉਇ ਆਪਿ ਤੋਂ ਤੁਝ ਥੀਂ ਮਾਇਆ ਭੁਲਾਏ ਹੈਂ, ਪਰੁ ਓਇ ਗੁਰਾਂ ਕੋ ਭੀ, ਏਹ ਬਾਤ ਕਹਿ ਕਰਿ ਤੁਝ ਤੇ ਭੁਲਾਇਆ ਚਾਹਤੇ ਹੈਂ। ਸੁ ਜੀ, ਜਿਨ ਕਉ ਤੇਰੇ ਨਾਮ ਕੀ ਟੇਕ ਹੈ, ਸੁ ਆਗੇ ਤੇ ਏਹੀ ਕਹਤੇ ਹੈਂ, ਜਿ ਸਾਹਿਬ ਕਉ ਯਾਦਿ ਕਰਹੁ ਤੁਮਾਰਾ ਭਲਾ ਹੋਇਗਾ। ਅਰੁ ਜੋ ਮਾਇਆ ਕੇ ਲੋਭੀ ਦੇਖਾ ਦੇਖੀ ਕੇ ਗੁਰ ਪੀਰ ਹੈਂ, ਸੁ ਓਇ ਆਗੇ ਤੇ ਇਵ ਹੀ ਕਹਤੇ ਹੈਂ ਜਿ, ''ਜਾਹਿ ਤੇਰੇ ਪੁਤ੍ਰ ਹੋਇਗਾ ਅਰੁ ਤੇਰਾ ਰੋਗੁ ਭੀ ਜਾਇਗਾ। ਤੇਰਾ ਸਤਰੂ ਭੀ ਮਰੈਗਾ; ਤੇਰੇ ਧਨ ਭੀ ਹੋਇਗਾ। ਸੁ ਓਇ ਚੇਲੇ ਇਸਿ ਬਾਤ ਕਹਿਆਂ ਤੇ ਬਹੁਤੁ ਖੁਸੀ ਹੋਤੇ ਹੈਂ; ਉਸ ਕੀ ਸੇਵਾ ਪੂਜਾ ਭੀ ਕਰਤੇ ਹੈਂ ਅਰੁ ਓਇ ਗੁਰ ਪੀਰ ਭੀ, ਕਾਲ ਛੇਪਨ[9] ਰੋਟੀ ਕਪੜੇ ਕੀ ਕਰਿ ਸੁਖੀ ਰਹਤੇ ਹੈਂ ਜੀ। ਜੈਸੇ ਰਾਜੇ ਪਾਸਿ ਦੋਇ ਜਣੇ ਝਗੜਤੇ ਆਵਹਿ ਅਰੁ ਜਾਂ ਰਾਜਾ ਜਾਂ ਕਿਸੀ ਪਾਸੋਂ ਜਾਂ ਪਹਿਲਾਂ ਹਥਿ ਕਿਛੁ ਲਏ, ਤਾਂ ਉਨ੍ ਦਾ ਨਿਆਉ ਕਰੈ। ਤਿਉ ਗੁਰਾਂ ਪੀਰਾਂ ਪਾਸਿ ਜਿ ਕੋਈ ਆਵੈ, ਤਾਂ ਓਨਾਂ ਹੀ ਦੀ ਜੇਹੀ ਆਗੋਂ ਆਖੀਐ, ਤਾਂ ਖੁਸੀ ਹੋਵੈ, ਕਿਛੁ ਸੇਵਾ ਭੀ ਕਰੈ। ਅਤੈ ਜੇ ਆਖੀਐ ਜਿ ਅਹਿ ਜਿ ਅਰਦਾਸ ਕਰਦਾ ਹਹਿ, ਸੁ ਕਿਹੁ ਨਾਹੀ, ਤੂ ਅਪਣੇ ਪਰਮੇਸਰ ਨੋ ਸਿਮਰਿ, ਤਾਂ ਅਗੋਂ ਦੁਖਿ ਕੇ ਉਠਿ ਜਾਇ, ਫਿਰਿ ਉਧਰਿ ਮੁਹੁ ਭੀ ਨ ਕਰੈ। ਅਰੁ ਜੀ, ਤੇਰਾ ਕੀਤਾ ਹੈ, ਵੇਦ,

---

[1]ਖੋਹ ਲੈਣਾ। [2]ਮਿਥਣਾ, ਮੰਨਣਾ, ਮਨਜ਼ੂਰ ਕਰਨਾ। [3]ਨਿਰੇ ਮਿਲਣ ਗਿਲਣ ਨਾਲ ਕੋਈ ਹਮਦਰਦੀ ਨਹੀਂ ਕਰਦਾ। [4]ਕਿਉਂਕਿ ਲੈਣ ਦੇਣ ਬਿਨਾ ਕੋਈ ਪਰਸੰਨ ਨਹੀ ਹੁੰਦਾ, ਸੁਭਾਵ ਵੱਢੀ ਖੋਰੇ ਹਨ। [5]ਜੇ ਕੁਝ ਦੇਣ ਨੂੰ ਪੱਲੇ ਹੋਵੇ। [6]ਖੁਦਾ ਦੇ ਵਾਸਤੇ ਕੋਈ ਨਹੀਂ ਮੰਨਦਾ। [7]ਖੋਹ ਲਈ ਹੈ। [8]ਦੁਸ਼ਮਣ। [9]ਨਿੰਦਾ।

ਸਾਸਤ੍ਰ, ਪੁਰਾਨੁ, ਕੁਰਾਨ, ਤਿਸ ਵਿਚ ਜਿ ਤੈਂ ਫੁਰਮਾਇਆ ਹੈ, ਜਿ ਏਹੁ ਕਰਣਾ[1] ਏਹੁ ਨਾਹੀ ਕਰਣਾ ਅਰੁ ਜੇ ਤੇਰੀਆਂ ਅਣ ਫੁਰਮਾਈਆਂ ਬਾਤਾਂ ਕੋਈ ਕਰੇ, ਅਤੈ ਉਸਦਾ ਕਿਛੁ ਬੁਰਾ ਹੋਵੈ, ਤਾਂ ਏਵ ਕੋਈ ਨ ਸਮਝੈ, ਜਿ ਮੈਂ ਸਾਹਿਬ ਦੀ ਗੈਰ-ਹੁਕਮੀ[2] ਕੀਤੀ ਹੈ. ਮੈ ਸਾਹਿਬ ਤੇ ਭੁਲਾ ਹਾਂ; ਮੈ ਸਾਹਿਬ ਤੇ ਏਹ ਸਜਾਇ ਪਾਈ ਹੈ। ਭਲਾ ਪਿਛੈ ਭੁਲਾ, ਸੁ ਭੁਲਾ, ਅਗੈ ਸਮਝਿ ਕੈ ਰਹਿ ਚਲਾਂ। ਸੁ ਏਹਾ, ਹੈ ਹੀ ਨਾਹੀ ਗਲ। ਏਹ ਗਲ ਕੋਈ ਨ ਮੰਨੀ ਜੀ। ਖੁਦਾਇ ਕਾ ਕਹਿਆ ਨ ਰਈਅਤਿ ਹੀ ਮਨਤੀ ਹੈ; ਨ ਰਾਜੇ ਹੀ ਮਾਨਤੇ ਹੈਂ, ਸਭ ਅਪਨੇ ਅਪਨੇ ਮਖਸੂਦੀ[3] ਹੈਂ ਜੀ"। ਤਬ ਸ੍ਰੀ ਮਹਾਰਾਜ ਕਹਿਆ ਜਿ, "ਨਾਨਕ! ਕਲਿਜੁਗ ਕੇ ਜੀਆਂ ਕੀ ਅਰੁ ਗੁਰ ਚੇਲਿਆਂ ਕੀ ਤੈਂ ਤੋ ਸਭ ਕਹੀ। ਭਲਾ ਓਹ ਤੋ, ਮੈ ਸਭ ਸੁਨੀ, ਅਬ ਤੂ ਅਪਨੇ ਮਨ ਕੀ ਕਹੁ, ਜਿ ਤੂ ਕਿਆ ਕਹਤਾ ਹੈਂ? ਤੂ ਭੀ ਤੋ ਮੇਰਾ ਹੀ ਰੂਪੁ ਹੈਂ ਅਰੁ ਮੇਰੀ ਹੀ ਮੂਰਤਿ ਹੈਂ, ਤੇਰਾ ਨਾਉ ਭੀ ਤੋ ਮੈ ਗੁਰੂ ਰਾਖਿਆ ਹੈ; ਤੂ ਭੀ ਤੋ ਮੈ ਜਗਤ ਗੁਰੂ ਕੀਆ ਹੈ. ਅਰੁ ਤੇਰਾ ਮੈ ਪੰਥੁ ਚਲਾਇਆ ਹੈ। ਦਿਖਾ, ਤੈਂ ਕਿਆ ਕਰਣੀ ਕਰਤੂਤਿ ਕਮਾਈ ਹੈ? ਸੋ ਕੀ ਦੇਖਾਂ, ਤੂ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ ਜੀ, ਸਾਹਿਬ!

ਮਾਣਸ[4] ਮੂਰਤਿ ਨਾਨਕੁ ਨਾਮੁ ॥ ਕਰਣੀ[5] ਕੁਤਾ ਦਰਿ[6] ਫੁਰਮਾਨੁ ॥
ਗੁਰ ਪਰਸਾਦਿ ਜਾਣੈ ਮਿਹਮਾਨੁ[7] ॥ ਤਾ ਕਿਛੁ ਦਰਗਹ ਪਾਵੈ ਮਾਨੁ ॥ ੪ ॥ ੬ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ, ਗਰੀਬ ਨਿਵਾਜ! ਤੇਰੀ ਮੂਰਤਿ ਤੁਹੈਂ ਹੈਂ। ਹੋਰੁ ਤੇਰੀ ਮੂਰਤਿ ਕਉਣੁ ਹੋਇ ਸਕੇ ਜੀ? ਮੈ ਜਿਹਾ, ਸੁ ਤੇਰਾ ਕੀਤਾ ਹੋਆ ਹਾਂ ਜੀ। ਹਉ ਮਾਣਸ ਦੀ ਮੂਰਤਿ ਹਾਂ ਅਰੁ ਜੀ, ਮੈ ਕਿਸ ਦਾ ਗੁਰੂ ਪੀਰੁ ਹਾਂ ਜੀ? ਮੈਂ ਗਰੀਬੁ ਤੇਰਾ ਹਾਂ, ਜੀ ਤੇਰਾ ਹੀ ਕੀਤਾ ਹੋਆ। ਮੇਰਾ ਨਾਉ ਨਾਨਕੁ ਹੈ। ਨਾਨਕੁ ਨਾਨਕ ਕਹੀਦਾ ਹੈ ਅਤੇ ਜੀ, ਕਰਣੀ ਜਿ ਮੇਰੀ ਪੁਛੀਦੀ ਹੈ, ਸੁ ਕਿ ਮੈ, ਅਤੈ ਕਿ, ਮੇਰੀ ਕਰਣੀ? ਜੀ, ਕਰਣੀ ਸਾਈ, ਜਿ ਤੁਧੁ ਭਾਵੈ, ਪਰੁ ਜੀ, ਮੇਰੀ ਕਰਣੀ ਏਹਾ ਹੈ, ਜਿ ਜੈਸੀ ਕੁਤੇ ਕੀ ਕਰਣੀ ਹੋਤੀ ਹੈ"। ਕਹੈ, "ਨਾਨਕ! ਕੁਤੇ ਕੀ ਕਿਆ ਕਰਣੀ ਹੈ, ? ਜਿ ਤੂ ਕਹਤਾ ਹੈਂ"। ਕਹੈ, "ਜੀ, ਕੁਤੇ ਕੀ ਏਹਾ ਹੀ ਕਰਨੀ ਹੈ, ਜਿ ਸਾਹਿਬ ਦੇ ਦਰ ਆਗੈ ਦਿਹੁ ਰਾਤਿ ਬੈਠਾ ਰਹਦਾ ਹੈ। ਜੇ ਸਾਹਿਬ ਉਸਨੂ ਸੋਟੇ ਦੀ ਮਾਰਿ ਕਰਿ ਘਰਹੁ ਦਰਹੁ ਬਾਹਰਿ ਕਢਿ ਦੇਂਦਾ ਹੈ, ਤਾਂ ਭੀ ਓਹੁ ਦਰੁ ਛੋਡਿ ਨਾਹੀ ਜਾਂਦਾ। ਦੂਜੇ ਕਿਤੇ ਹੀ ਦਰਿ ਨਾਹੀ ਜਾਂਦਾ, ਭੀ ਓਸੇ ਸਾਹਿਬ ਹੀ ਦੇ ਦਰਿ ਬੈਠਾ ਰਹਦਾ ਹੈ। ਅਤੇ ਜੇ ਸਾਹਿਬੁ ਬੈਠਾ ਖਾਂਦਾ ਹੈ ਅਤੇ ਕੁਤੇ ਨੋ ਦੇਖਿ ਕਰਿ ਟੁਕੜਾ ਭੰਨਿ ਸਟਦਾ ਹੈ, ਤਾਂ ਓਹੁ ਟੁਕੜਾ ਹੀ ਲੈ ਖਾਣ ਲਗਦਾ ਹੈ। ਅਤੈ ਜੇ ਸਾਹਿਬੁ, ਪਾਸਿ ਬਹਾਲਿ ਕਰਿ, ਅਰੁ ਭਲੀ ਵਸਤੂ ਖਵਾਲਿ ਕਰਿ ਅਤੈ ਉਪਰਿ ਹਥੁ ਫੇਰਦਾ ਹੈ, ਅਤੇ ਪਿਆਰੁ ਕਰਿ ਬੁਲਾਇਦਾ ਹੈ, ਜਿ ਆਗੇ ਆਉ ਰੇ ਮੋਤੀ! ਤਾਂ ਨੇੜੇ ਆਂਵਦਾ ਹੈ ਜੀ। ਦੁਖਿ ਸੁਖਿ ਸਾਹਿਬ ਦੇ ਦਰਿ ਬੈਠਾ ਰਹਦਾ ਹੈ ਜੀ। ਸੁ ਏਹਾ ਮੇਰੀ ਕਰਣੀ ਹੈ। ਹਉ ਤੇਰਾ ਮੋਤੀ ਕੁਤਾ ਹਾਂ ਜੀ: ਤੇਰੇ ਦਰਿ ਢਹਿ ਪੈਆ ਹਾਂ; ਮੈਨੋ ਹੋਰੁ ਦੂਜਾ ਦਰੁ ਕੋਈ ਨਾਹੀ; ਭਾਵੈਂ ਤਾਂ ਤੂ ਮਾਰਿ, ਭਾਵੇ ਦਿਲਾਸਾ[8] ਦੇਹਿ ਜੀ। ਤੇਰਾ ਮੈਨੋ ਏਹੋ ਹੀ ਫੁਰਮਾਨੁ ਹੈ, ਜਿ ਦਰਿ ਬੈਠਾ ਰਹੁ। ਸੁ ਜੀ, ਹੋਰ ਤਾਂ ਮੈ ਤੇ, ਕਰਣੀ ਕਾਈ ਹੋਇ ਨਾਹੀ ਆਵਦੀ ਜੀ। ਮੈਂ ਏਹਾ ਕਰਣੀ ਕੁਤੇ ਦੀ ਪਕੜੀ ਹੈ ਜੀ। ਅਰੁ ਜੀ, ਸੰਸਾਰ ਵਿਚਿ ਜੋ ਮੈ ਰਹਦਾ ਹਾਂ, ਸੁ ਮਿਹਮਾਨੁਦਾਰੀ ਰਹਦਾ ਹਾਂ। ਜਿਉ ਕੋਈ ਕਿਸੇ ਦੇ ਮਿਹਮਾਨੁ ਆਂਵਦਾ ਹੈ ਅਰੁ ਉਸ ਨੋ ਓਥੈ ਰਾਤਿ ਹੀ ਕਟਣ ਨਾਲਿ ਮਖਸੂਦ[9] ਹੈ; ਹੋਰੁ ਉਸ ਨੂੰ ਉਸ ਘਰ ਨਾਲਿ ਕਿਛੁ ਮਖਸੂਦ ਨਾਹੀ। ਸੁ ਜੀ, ਏਹ ਬਾਤ ਮੈਨੋ

---

[1]ਕੰਮ। [2]ਹੁਕਮ ਅਦੂਲੀ। [3]ਮਤਲਬੀ, ਮਨੋਰਥ ਸਿਧ ਕਰਨ ਵਾਲੇ। [4]ਕਲਜੁਗ ਦੇ ਜੀਵਾਂ ਦੀ ਸ਼ਕਲ ਮਨੁੱਖ ਦੀ, ਨਾਂ ਵੱਡੇ ਵੱਡੇ। [5]ਮਨੁੱਖਾਂ ਦੀ ਕਰਨੀ ਕੁਤਿਆਂ ਵਾਲੀ ਹੈ। [6]ਦਰ ਤੇ ਲੋਭ ਖ਼ਾਤਰ ਸਭ ਹੁਕਮ ਮੰਨਦਾ ਹੈ। [7]ਪ੍ਰਾਹੁਣਾ। [8]ਤਸੱਲੀ, ਧੀਰਜ। [9]ਮਨੋਰਥ।

ਗੁਰੂ ਬਤਾਈ ਹੈ, ਜਿ ਸੰਸਾਰ ਮਹਿ ਜੋ ਮਿਹਮਾਨੁ ਹੋਇ ਰਹੈਗਾ, ਸੋਈ ਤਿਛੁ ਦਰਗਹ ਤੇਰੀ ਮਾਨੁ ਪਾਵੈਗਾ ਜੀ। ਏਹ ਬਾਤ ਮੈ ਗੁਰੂ ਕੇ ਪ੍ਰਸਾਦਿ ਜਾਨੀ ਹੈ ਜੀ। ਮੇਰੀ ਏਹ ਕਰਤੂਤਿ ਹੈ। ਸ੍ਰੀ ਮਹਾਰਾਜ ਜੀ ! ਜੋ ਤੇਰੀ ਰਜਾਇ ਜੀ" । ਤਬ ਸ੍ਰੀ ਮਹਾਰਾਜ ਬਹੁਤੁ ਦੇਆ ਨਾਥ ਭੀਏ ਜਿ, "ਨਾਨਕ ! ਏਹ ਕਰਤੂਤਿ ਪੀਛੇ ਕਿਸੇ ਗੁਰ, ਪੀਰ, ਸਿਧ, ਸਾਧਿਕ, ਤੇ ਹੋਇ ਨਹੀ ਆਈ ਅਰੁ ਮੈਨੂੰ ਏਹਾ ਹੀ ਕਰਨੀ ਖੁਸਿ ਆਵਤੀ ਹੈ, ਜਿ ਕੋਈ ਮੇਰੀ ਸਰਨਿ ਪੜਿ ਰਹੈ, ਤਿਸ ਕਾ ਅਧੀਨੁ ਹੋਂ। ਉਸ ਮਹਿ ਅਰੁ ਮੁਝ ਮਹਿ ਭੇਦੁ ਕਿਛੁ ਨਾਹੀ । ਨਾਨਕ ! ਅਬ ਜੈਸਾ ਮੈ, ਤੈਸਾ ਤੂ । ਜਿ ਕੋਈ ਤੇਰਾ ਨਾਮੁ ਲਏਗਾ; ਤਿਸ ਕੀ ਮੈ ਮੁਕਤਿ ਕਰਉਗਾ । ਜਾਹਿ ਨਾਨਕ ! ਸੰਸਾਰੁ ਸਭੁ ਤੇਰਾ ਹੈ । ਜਿਸ ਕੋ ਤੂ ਬਖਸਹਿ, ਸੋ ਮੈ ਬਖਸਿਆ ਅਰੁ ਜਿਸ ਕੋ ਤੈ ਮਾਰਿਆ; ਸੁ ਮੈ ਮਾਰਿਆ । ਅਰੁ ਜਿਸ ਕੋ ਤੈਂ ਮੁਕਤਿ ਕੀਆ, ਸੁ ਮੁਕਤਿ ਹੂਆ" । ਤਬ ਗੁਰੂ ਬਾਬਾ ਨਾਨਕੁ ਜੀ, ਸਾਹਿਬ ਤੇ ਵਡੀ ਬਖਸੀਸ ਲੈ ਕਰਿ ਫੇਰਿ ਜਗਤ ਮਹਿ ਆਇਆ। ਬੋਲਹੁ ਵਾਹਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ, ਜਗਤ ਕਾ ਨਿਸਤਾਰਨਹਾਰਾ ।

॥ ਸਲੋਕੁ ॥

ਰਾਜੁ ਪਾਟੁ ਧਨੁ ਗ੍ਰਹਸਤ ਸੁਖੁ, ਛਿਨ ਇਕ ਮਹਿ ਹੋਇ ਦੂਰਿ ॥
ਰਾਮ ਨਾਮੁ ਧਨੁ ਦੇਹਿ ਪ੍ਰਭ, ਦਾਸ ਨਾਨਕ ਸਰਧਾ ਪੂਰਿ ॥ ੧ ॥

ਬੋਲਹੁ ਵਾਹ ਗੁਰੂ, ਗੁਰੂ ਗੁਰੂ ਗੁਰੂ ਗੁਰੁ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੯ ॥ ੨੯੬ ॥ ੨੯੬ ॥

---

# ਸ੍ਰੀ ਗੁਰੂ ਨਾਨਕੇ-ਦੇਵ ਜੀ ਕਸੂਰ ਨਗਰ ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ

ਤਬ ਐਸੀ ਆਗਿਆ ਪਰਮੇਸੁਰ ਕੀ ਹੋਈ, ਦਿਨ ਕਿਤਨੇ ਕੁ ਕਰਤਾਰ ਪੁਰਿ ਮਹਿ ਗੁਰੂ ਬਾਬੇ ਨਾਨਕ ਜੀ ਕੋ ਹੋਏ ਥੇ, ਅਰੁ ਮਰਦਾਨਾ ਰਬਾਬੀ ਭੀ ਵਿਦਾ ਹੋਇ ਕੈ ਘਰੀ ਆਇਆ ਸੀ। ਅਰੁ ਗੁਰੂ ਬਾਬਾ ਨਾਨਕੁ ਜੀ ਅਪਨੇ ਹੀ ਸਹਿਜਿ ਸੁਭਾਇ ਕਰਿ, ਬਾਹਰ ਕੋ ਆਏ । ਜਿਉ ਆਵਤੇ ਆਵਤੇ ਰੋਹੇ ਵਾਲਿ ਆਇ ਨਿਕਲੇ, ਤਹਾਂ ਘੜੀ ਦੋਇ ਤੀਨਿ ਏ ਤਮਾਸ਼ਾ ਜੀਆਂ ਜਹਾਨ ਕਾ ਦੇਖਿਆ, ਤਹਾਂ ਨ ਟਿਕੇ । ਫੇਰਿ ਆਗੇ ਕੋ ਚਲੇ, ਕਸੂਰਿ ਆਇ । ਸੁ ਜਦਿ ਬਾਬਾ ਨਾਨਕ ਜੀ ਕੋ ਲੋਕਾਂ ਕੀ ਦਿਸਟਿ ਪੜਿਆ ਅਰੁ ਸਭਿ ਉਠੀ ਦਉੜਿ ਆਇ ਚਰਨੀ ਲਾਗੇ। ਜਿ ਜਿਸਕੇ ਦਰਸਨ ਕੀ ਲਾਲਸਾ ਮਨ ਮਹਿ ਥੀ, ਸੁ ਤਿਸ ਕੋ ਪਰਮੇਸੁਰ ਦੀਹਾਂ ਹੀ ਲੈ ਆਇਆ ਹੈ। ਵਾਹ ਵਾਹ ਭਾਈ ! ਇਸਿ ਨਗਰ ਕੇ ਲੋਕਾਂ ਕੇ ਆਜੁ ਭਾਗ ਉਦੋਂ[1] ਭਏ ਹੈ । ਤਬ ਸਭਨੇ ਲੋਗ ਬੇਨਤੀ ਕਰੀ ਜੀ, "ਗੁਰੂ ਬਾਬਾ ਨਾਨਕ ਜੀ ! ਕ੍ਰਿਪਾ ਕਰਿ ਕਰਿ ਸਹਰ ਮਹਿ ਚਲੀਐ ਜੀ । ਕੋਈ ਕਹੈ, ਜਿ ਮੇਰੇ ਘਰਿ ਚਲੀਐ ਜੀ, ਕੋਈ

[1]ਭਾਗ ਜਾਗੇ ।

ਕਹੈ, ਜਿ ਮੇਰੇ ਚਲੀਏ ਜੀ। ਸੁ ਗੁਰੂ ਬਾਬਾ ਕਿਸ ਕੇ ਜਾਇ ? ਤਬ ਆਵਤੇ ਆਵਤੇ ਇਵ ਹੀ, ਸਹਜੇ ਹੀ, ਜਿ ਨਗਰ ਮਹਿ ਆਇ ਪ੍ਰਾਪਤਿ ਭਏ, ਤਿਉ ਆਗੇ ਕੀਰਤਨੀਏ ਥੇ । ਤਾਲ, ਪਖਾਵਜ, ਰਬਾਬ, ਸਾਜ ਬਾਜ ਬਣਾਏ ਹੋਏ, ਓਇ ਕੀਰਤਿਨੀਏ ਨਾਚਤੇ ਥੇ ਅਰੁ ਗਾਵਤੇ ਥੇ। ਪੈਰਹੁ ਸਾਥਿ ਘੁੰਘਰੂ ਬਾਂਧੇ ਨਾਚਹਿ ਅਰ ਤਾਲ ਪੂਰਹਿ ਅਰੁ ਫੇਰੀਆਂ ਖਾਇ ਖਾਇ ਅਉਸਰੁ[1] ਪੂਰਾ ਕਰਹਿ । ਤਬ ਗੁਰੂ ਬਾਬਾ ਨਾਨਕੁ ਜੀ ਭੀ ਊਹਾਂ ਹੀ ਆਇ ਨਿਕਸੇ । ਤਬ ਉਨ੍ਹ ਕੀ ਭਗਤਿ, ਜੋ ਗੁਰੂ ਬਾਬੇ ਜੀ ਕੋ ਦਿਸਟਿ ਪੜੀ, ਸੁ ਗੁਰੂ ਬਾਬਾ ਜੀ ਭੀ ਓਹਾਂ ਹੀ ਬੈਠਿ ਗਏ ਅਰੁ ਲੋਕ ਭੀ ਸਾਥ ਕੇ ਸਾਥੇ ਹੀ ਬੈਠਿ ਗਏ । ਤਬ ਉਨਹੁ ਕੀਰਤਨੀਅਹੁ ਗੁਰੂ ਜੀ ਕੋ ਦੇਖਿ ਕਰਿ ਨਮਸਕਾਰੁ, ਰਾਮ ਰਾਮ ਕਰੀ, ਜਿ ਗੁਰੂ ਜੀ ਹਮਾਰੀ ਰਾਮ ਰਾਮ ਹੈ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ ਪੁਰਖੁ"। ਕਹੈ, "ਜੀ, ਜੇ ਤੇਰੀ ਆਗਿਆ ਹੋਇ, ਤਉ ਏਕੁ ਬਿਸਨ-ਪਦੁ ਠਾਕੁਰ ਜੀ ਕਉ ਤੁਮਾਰੇ ਆਗੇ ਭੇਟ ਦੇਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਤਿ ਭਲਾ, ਕਹੀਐ" । ਤਬ ਓਹ ਸਭ ਸਾਵਧਾਨ ਹੋਏ । ਕਿਨਹੀ ਪਖਾਵਜੁ ਲੀਆ; ਕਿਨਹੀ ਤਾਲ, ਰਬਾਬ ਲੀਏ; ਲਾਗੇ ਬਜਾਵਣੇ ਆਇ ਕਿ, ਪਗਹੁ[2] ਸਾਥਿ ਘੁੰਘਰੂ ਬਾਂਧੇ ਲਾਗੇ ਨਿਰਤੁ[3] ਕਰਣੇ । ਤਬ ਘੜੀ ਏਕ ਦੋਇ ਤਾਈਂ ਉਨਹੁ ਏਕ ਦੋਇ ਬਿਸਨ ਪਦ ਗਾਵੈ। ਦੇਸੀ ਭਾਉ[4] ਦਿਖਾਇਆ, ਨਾਚਿ ਕੂਦਿ ਬਿਸਨ ਪਦ ਕਾ ਭੋਗ ਦੀਆ। ਤਬ ਗੁਰੂ ਬਾਬੇ ਜੀ ਕੀ ਆਇ ਫੇਰਿ ਚਰਨੀ ਲਾਗੇ । ਤਬ ਗੁਰੂ ਉਨ੍ਹ ਕਉ ਕਹਿਆ ਜਿ, "ਹਾਂ ਪੁਰਖਹੁ ! ਤੁਮਾਰਾ ਭਲਾ ਹੋਇ। ਤਬ ਓਇ ਭੀ ਬੈਠਿ ਗਏ । ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਪੁਛਿਆ ਜਿ, "ਪੁਰਖਹੁ ! ਤੁਮਾਰਾ ਕਉਣੁ ਬਰਨੁ ਹੈ" । ਤਬ ਉਨਹੁ ਕਹਿਆ ਜਿ, "ਬਲਿਹਾਰ ਜਾਂ, ਗੁਰੂ ਜੀ! ਹਮ ਤੋ ਜਾਤਿ ਕੇ ਬ੍ਰਹਮਣ ਹਹਿ ਜੀ। ਹੋਰ ਬਾਤ ਵੇਦ ਸਾਸਤ੍ਰ ਪੜਨੇ ਕੀ ਹਮ ਤੇ ਛੁਟਿ ਗਈ ਹੈ ਜੀ। ਤਿਸ ਤੇ ਹਮਿ ਭਗਤਿ ਸ੍ਰੀ ਠਾਕੁਰ ਜੀ ਕੀ ਉਠਿ ਲਾਗੇ ਹੈਂ ਭਗਤਿ ਕਰਤੇ ਹੈਂ ਜੀ; ਸ੍ਰੀ ਠਾਕੁਰ ਜੀ ਕੋ ਭੀ ਰੀਝਾਵਤੇ[5] ਹੈਂ। ਅਰੁ ਜਿ ਕੋਈ ਸੁਨਤਾ ਹੈ, ਸੁ ਭੀ ਕਿਰਤਾਰਥੁ ਹੋਤਾ ਹੈ ਜੀ। ਜੀ, ਹਮਾਰੀ ਏਹਾ ਹੀ ਕਿਰਤਿ[6] ਹੈ ਜਿ ਆਠੋ ਹੀ ਪਹਰ ਤਾਲ ਪਖਾਵਜ, ਬਾਜਹਿ ਅਰੁ ਭਗਤਿ ਸ੍ਰੀ ਠਾਕੁਰ ਜੀ ਕੀ ਹੋਇ"। ਤਬ ਗੁਰੂ ਬਾਬਾ ਨਾਨਕ ਹਸਿਆ ਅਰੁ ਹਸਿ ਕਰਿ ਕਹਿਆ ਜਿ, "ਪੁਰਖਾ ! ਤੁਸਾ ਤਾਂ ਭਲੀ ਕਹੀ, ਪਰੁ ਠਾਕੁਰੁ ਜੀ, ਏਤੁ ਭਗਤਿ ਖੁਸੀ ਨਾਹੀ ਹੋਦਾ। ਓਹ ਭਗਤਿ ਹੋਰ ਹੈ। ਓਹੁ, ਤਾਲ, ਪਖਾਵਜ, ਘੁੰਘਰੂ, ਨਾਚਣਾ, ਕੂਦਣਾ ਹੋਰੁ ਹੈ, ਜਿਤੁ ਕਰਿ ਕਰਿ ਸ੍ਰੀ ਠਾਕੁਰੁ ਜੀ ਖੁਸੀ ਹੋਇ" ॥ ਤਬ ਉਇ ਬੋਲੇ ਜਿ, " ਬਲਿਹਾਰ ਜਾਂ। ਗੁਰੂ ਜੀ, ਹਮ ਤੋ ਏਹਾ ਹੀ ਭਗਤਿ, ਠਾਕੁਰ ਕੇ ਰੀਝਣੇ ਕੀ ਸਮਝੀ ਥੀ ਅਰੁ ਅਉਰੁ ਜੋ ਕਾਈ ਭਗਤਿ ਹੈ, ਸੁ ਕਿਰਪਾ ਕਰਿ ਕੈ ਹਮ ਕਉ ਸੁਨਾਈਐ। ਜਿ ਓਹ ਭੀ ਹਮ ਸਮਝਿਤਿ ਸੀਖਿ ਲੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ :—

ਵਾਜਾ[7] ਮਤਿ ਪਖਾਵਜੁ[8] ਭਾਉ[9] ॥ ਹੋਇ ਅਨੰਦੁ ਸਦਾ ਮਨਿ ਚਾਉ ॥
ਏਹਾ ਭਗਤਿ ਏਹੋ ਤਪ[10] ਤਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੧ ॥
ਪੂਰੇ ਤਾਲ ਜਾਣੈ ਸਾਲਾਹ ॥
ਹੋਰੁ ਨਚਣਾ ਖੁਸੀਆ ਮਨਮਾਹ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ। ਵਾਜੇ ਵਜਿਐ ਜਿ ਅਵਾਜੁ ਆਂਵਦਾ ਹੈ, ਖੁਸਿ ਆਵਾਜੁ, ਸੁ ਖੁਸਿ ਆਵਾਜੁ ਏਸੁ ਕੀ ਮਤਿ ਲੋੜੀਂਦੀ ਹੈ। ਜਬ ਏਸੁ ਕੀ ਮਤਿ ਪੂਰੀ ਹੋਇ, ਤਬ ਏਸੁ ਕੀ ਜੁ ਮਤਿ

---

[1]ਸਮਾਂ, ਵਕਤ । [2]ਪੈਰਾਂ ਨਾਲ । [3]ਨਾਚ । [4]ਪ੍ਰੇਮ । [5]ਪ੍ਰਸੰਨ ਕਰਨਾ । [6]ਕੰਮ ।
[7]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-੩੫੦, ਆਸਾ ਮ: ੧ [8]ਜੋੜੀ। [9]ਪ੍ਰੇਮ । [10]ਤਪੱਸਿਆ ।

ਹੈ, ਇਸ ਕੇ ਘਟ ਮਹਿ ਤਿਸੁ ਕਾ ਆਵਾਜੁ ਭਲਾ ਨਿਕਲੈ, ਜਿਸੁ ਆਵਾਜਿ ਨਿਕਲਿਐ, ਪਰਮੇਸੁਰੁ ਖੁਸੀ ਹੋਇ ਅਰੁ ਸੈਸਾਰੁ ਭੀ ਖੁਸੀ ਹੋਇ । ਸੋ ਵਾਜਾ ਕਉਣ ਹੈ, ਜਿਤੁ ਵਜਿਐ ਪਰਮੇਸੁਰੁ ਖੁਸੀ ਹੋਇ ? ਸੁ ਵਾਜਾ ਪਖਾਵਜੁ ਕਉਣ ਹੈ, ਸੁ ਪਖਾਵਜੁ ਏਸੁ ਕੇ ਘਟ ਮਹਿ ਭਾਉ ਲੋੜੀਦਾ ਹੈ ? ਜਬ ਏਸੁ ਕੇ ਮਨਿ ਭਾਉ ਉਪਜਿਆ, ਤਬ ਏਹੁ ਪਰਮੇਸੁਰ ਜੀ ਕਉ ਖੁਸੀ ਆਇਆ । ਅਰੁ ਸੈਸਾਰ ਕਉ ਭੀ ਖੁਸੀ ਆਇਆ । ਜਿਉਂ ਵਾਜੇ ਵਜਿਐ ਮਨਿ ਅਨੰਦੁ ਉਪਜਤਾ ਹੈ, ਚਾਉ ਉਪਜਤਾ ਹੈ, ਤਬ ਜਦਿ ਏਹੁ ਭਾਉ ਮਹਿ ਬੋਲੈ, ਤਬ ਏਸੁ ਕੇ ਭਾਉ ਬੋਲਣੇ ਸਾਥਿ, ਪਰਮੇਸੁਰੁ ਖੁਸੀ ਹੋਇਆ ਅਰੁ ਸੈਸਾਰੁ ਭੀ ਖੁਸਿ ਹੋਇ । ਜਿਉ ਪਖਾਵਜ ਕੇ ਅਵਾਜ ਸਾਥਿ ਏਹੁ ਖੁਸਿ ਕਰਿ, ਭਗਤਿ ਲਾਗਾ ਕਰਣੇ, ਤਿਉ ਏਸੁ ਕੀ ਏਹ ਭਗਤਿ ਹੋਈ, ਜਿ ਹਰਿ ਕਿਸੀ ਸਾਥਿ ਭਾਉ ਕਰਿ ਮਿਲਿਆ, ਤਬ ਏਹਾ ਭਗਤਿ ਏਹੋ ਤਪੁ । ਏਸੁ ਭਗਤਿਕੇ ਸਾਥਿ ਭਾਈ ਜੀ ! ਪੈਰੁ ਰਖਿ ਕੈ ਇਉ ਨਚੀਐ, ਤਉ ਏਹੁ ਨਚਣਾ ਪਰਮੇਸੁਰ ਜੀ ਕਉ ਖੁਸਿ ਆਵਤਾ ਹੈ। ਅਰੁ ਮੁਖ ਤੇ ਸਾਲਾਹਣਾ ਪਰਮੇਸੁਰ ਜੀ ਕੀ ਜਿਨਿ ਕਰੀ, ਤਿਨ ਹੀ ਸਭਿ ਤਾਲ ਪੂਰੇ । ਹੋਰੁ ਜਿ ਖੁਸਿ ਹੋਇ ਹੋਇ ਦੇਹੀ ਕਉ ਨਚਾਵਤੇ ਹੋਂ, ਏਤੁ ਉਨ ਕਾ ਮਨੁ ਹੀ ਖੁਸਿ ਹੋਇ; ਪਰਮੇਸੁਰੁ ਨਾਹੀ ਖੁਸੀ ਹੋਦਾ । ਪੁਰਖਾ ! ਏਹ ਕਥਾ ਈਵ ਹੈ" । ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਸਤੁ ਸੰਤੋਖੁ ਵਜਹਿ ਦੁਇ ਤਾਲ[1] ॥
ਪੈਰੀਂ ਵਾਜਾ[2] ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੨ ॥

ਤਿਸੁ ਕਾ ਪਰਮਾਰਥੁ : —

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਾ ! ਇਹਿ ਤੁਮ ਤਾਲ ਪਖਾਵਜਾਂ ਸਾਥਿ ਬਜਾਵਤੇ ਹਉ, ਸੁਉ ਚੰਮ ਅਰੁ ਕਾਠ ਕੇ ਪਖਾਵਜ ਸਾਥਿ ਕਾਸੀ ਕੇ ਤਾਲ ਬਾਜੇ, ਸੁ ਏਹੁ ਜਿ ਭਾਵ ਕਾ ਪਰਖਾਵਜੁ ਮੈ ਕਹਿਆ ਹੈ, ਸੁ ਤਿਸ ਸਾਥਿ ਸਤ ਅਰੁ ਸੰਤੋਖ ਕੇ ਤਾਲ ਬਾਜਹਿ, ਤਬ ਏਹੁ ਅਉਸਰੁ ਪੂਰਾ ਹੋਇ । ਅਰੁ ਪੈਰਾਂ ਕੇ ਸਾਥਿ ਜਿ ਘੁੰਘਰੂ ਬਾਂਧਿ ਕੇ ਨਾਚਤੇ ਹਹੁ, ਸੁ ਉਸੁ ਪਖਾਵਜ ਅਰੁ ਤਾਲ ਸਾਥਿ ਜਬ ਨਾਚੀਐ, ਤਬ ਪੈਰ ਸਿਉ ਘੁੰਘਰੂ ਏਹਿ ਬਾਂਧੀਅਹਿ । ਜਿ ਜੁ ਪੈਰੁ ਰਾਖੀਐ, ਸੁ ਸਮਝ ਕੈ, ਸੁਠਉੜ[3], ਸੁਮਾਰਗਿ[4] ਰਾਖੀਐ, ਕੁਮਾਰਗਿ[5] ਪੈਰੁ ਨ ਰਾਖੀਐ; ਤਉ ਏਹ ਜਿ ਘੁੰਘਰੂ ਪੈਰੇ ਵਜੇ, ਸੁ ਤਿਤੁ ਕਰਿ ਕਰਿ, ਤਾਨੁ ਪੂਰਾ ਹੋਇ, ਤਉ ਪਰਮੇਸੁਰੁ ਬਹੁਤੁ ਸੁਪ੍ਰਸੰਨ ਹੋਇ। ਅਰੁ ਭਾਈ ਜੀ ! ਰਾਗੁ ਏਹੀ ਅਲਾਪਿ ਕਰਿ ਗਾਵੀਐ, ਜਿ ਦੂਜਾ ਭਾਉ ਅੰਦਰਹੁ ਦੂਰਿ ਕਰਣਾ, ਸਭ ਪਰਮੇਸੁਰ ਕਾ ਰੂਪ ਕਰਿ ਸਮਝਣਾ; ਸਭੀਂ ਘਟੀਂ ਰਮਈਆ ਦੇਖਣਾ; ਜਿ ਰਮਈਆ ਰਮਿ ਰਹਿਆ ਹੈ । ਪੁਰਖਾ ਜਾਂ ਇਤੁ ਰੰਗਿ ਹੋਇ ਕਰਿ ਅਰੁ ਪੈਰ ਰਾਖਿ ਰਾਖਿ ਨਾਚੀਐ, ਤਉ ਪਰਮੇਸੁਰ ਖੁਸੀ ਹੋਤਾ ਹੈ । ਪਰਮੇਸੁਰ ਕਉ ਇਤੁ ਰੰਗਿ ਨਾਚਿਆ, ਖੁਸਿ ਆਵਤਾ ਹੈ। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ :—

ਭਉ[6] ਫੇਰੀ ਹੋਵੈ ਮਨ ਚੀਤਿ ॥
ਬਹਦਿਆ ਉਠਦਿਆ ਨੀਤਾ ਨੀਤਿ ॥
ਲੋਟਣਿ[7] ਲੇਟਿ ਜਾਣੈ ਤਨੁ ਸੁਆਹੁ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੩ ॥

---

[1]ਦੋ ਛੈਣੇ । [2]ਘੁੰਗਰੂ । [3]ਚੰਗਾ ਸਥਾਨ । [4]ਠੀਕ ਰਸਤੇ, ਧਰਮ ਵਾਲੇ ਪਾਸੇ । [5]ਮੰਦੇ ਪਾਸੇ, ਕੁਕਰਮ ਕਰਨੇ । [6]ਹਰੀ ਦਾ ਭਉ । [7]ਲੰਮੇ ਪੈ ਕੇ ਨਚਣਾ ।

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜੀ ਕੇ ਲੋਗਹੁ ! ਨਚਣਹਾਰੇ ਜਿ ਫੇਰੀ ਲੇਤੇ ਹੈ, ਤਿਸੁ ਫੇਰੀ ਕੀ ਠਵਰ ਏਸੁ ਕਉ ਕਉਣੁ ਫੇਰੀ ਚਾਹੀਐ :–ਜਿ ਅੰਤਰਿ ਆਤਮੇ ਪਰਮੇਸੁਰ ਜੀ ਕੀ ਭਗਤਿ ਕਰੈ, ਭੈ ਸਾਥਿ। ਜਿਉ ਨਚਣਹਾਰ ਨਚਿ ਨਚਿ ਬੈਠਤਾ ਉਠਤਾ ਹੈ, ਤਿਉ ਇਸ ਕਉ ਬੈਠਤੇ ਉਠਤੇ ਕੋ ਪਰਮੇਸੁਰ ਜੀ ਕਾ ਭਾਉ ਭਗਤਿ ਚਾਹੀਐ। ਜਬ ਭੈ ਅਰੁ ਭਾਉ ਸਾਥਿ ਭਗਤਿ ਕਰੈ, ਤਬ ਏਸੁ ਕੀ ਭਗਤਿ ਪੂਰੀ ਹੋਇ। ਭਗਤਿ ਕੀ ਫੇਰੀ ਏਸ ਕਉ ਏਹ ਚਾਹੀਐ। – ਜਿ ਸਦਾ ਸੂਖਦਾ ਬਹਦਾ ਉਠਦਾ ਪਰਮੇਸੁਰ ਜੀ ਕੇ ਭੈ ਮਹਿ ਰਹੈ, ਤਬ ਏਸ ਕਾ ਨਚਣਾ ਸ੍ਰੀ ਠਾਕੁਰ ਜੀ ਕਉ ਭਾਵੈ। ਅਰੁ ਜੋ ਨਾਰਦੀ[1] ਭਗਤਿ ਕਰਿ ਕਰਿ ਧਰਤੀ ਊਪਰਿ ਲੋਟਣੀ ਲੋਟਤੇ ਹੈ, ਸੁ ਏਸੁ ਨਾਚਣੇ ਮਹਿ ਓਹ ਕਵਨੁ ਲੋਟਣੀ ਹੈ, ਜਿਸੁ ਕਰਿ ਕਰਿ ਪਰਮੇਸੁਰੁ ਖੁਸੀ ਹੋਇ ? ਪੁਰਖਾ ! ਸੁ ਓਹੁ ਐਸੀ ਲੋਟਣੀ ਲੇਇ, ਐਸਾ ਪ੍ਰੇਮ ਮਗਨ ਹੋਇ ਜਾਇ, ਜਿ ਏਸੁ ਕੇ ਮਨ ਕੇ ਜਿ ਸੁਆਉ[2] ਸੁਖ ਹਹਿ, ਸੁ ਸਭਿ ਏਸ ਕਉ ਸਭ ਭੂਲਿ ਜਾਹਿ; ਇਸ ਕਉ ਕੋਈ ਚਿਤਿ ਨ ਰਹੈ। ਇਸ ਕਾ ਚਿਤੁ ਸ੍ਰੀ ਠਾਕੁਰ ਜੀ ਕੇ ਪ੍ਰੇਮ ਸਾਥਿ ਮਗਨੁ ਹੋਇ, ਮਿਲਿ ਜਾਇ। ਤਬ, ਜਦਿ ਐਸੀ ਨਾਰਦੀ ਭਗਤਿ ਕੀ ਲੋਟਣੀ ਲੇ ਕਰਿ ਕੀਰਤਨ ਕਰੈ, ਤਉ ਤਿਸਿ ਲੋਟਣੀ ਊਪਰਿ ਠਾਕੁਰੁ ਜੀ ਖੁਸੀ ਹੋਇ। ਭਾਈ ਸਾਧਹੁ ! ਜਬ ਐਸਾ ਹੋਇ ਕੇ ਨਾਚੈ, ਤਬ ਆਉਸਰੁ[3] ਪੂਰਾ ਹੋਇ। ਤਬ ਬਹੁੜਿ ਏਹੁ ਚਉਰਾਸੀ ਲਖ ਜੀਆਂ ਕੀ ਜੂਨਿ ਮਹਿ ਨ ਨਾਚੈ। ਫੇਰਿ ਨ ਏਹੁ ਜਨਮੈ, ਨ ਮਰੈ, ਜੇ ਏਹੁ ਅਉਸਰੁ ਏਸੁ ਕਾ ਪੂਰਾ ਹੋਇ। ਅਰੁ ਜੇ ਏਹੁ ਅਉਸਰੁ ਪੂਰਾ ਨ ਭਇਆ, ਤਉ ਏਹੁ ਫਿਰਿ ਫਿਰਿ ਨਾਚੈਗਾ। ਜਨਮੈਗਾ ਅਰੁ ਮਰੈਗਾ, ਜਮ ਕੇ ਵਸਿ ਪੜੈਗਾ। ਜਦਿ ਕਦੇ ਫੇਰਿ ਏਹੁ ਅਵਸਰੁ ਆਵੈ ਅਰੁ ਫੇਰਿ ਇਸੀ ਸਬਦ ਕੇ ਅਵਸਰਿ ਇਵ ਹੀ ਨਾਚੈ, ਤਬ ਪਰਮੇਸੁਰੁ ਖੁਸੀ ਹੋਵੈ। ਭਾਈ ਰਾਮ ਜਨਹੁ ਜੀ ! ਏਹ ਕਥਾ ਈਵ ਹੈ। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਸਿਖ ਸਭਾ ਦੀਖਿਆ[4] ਕਾ ਭਾਉ ॥
ਗੁਰਮੁਖਿ ਸੁਣਣਾ ਸਾਚਾ ਨਾਉ ॥
ਨਾਨਕ ਆਖਣੁ ਵੇਰਾ[5] ਵੇਰ ॥
ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥ ੪ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ ਭਾਈ ਰਾਮ ਜਨ ! ਜਾਂ ਓਹ ਨਚਣਹਾਰਾ ਨਚਣੇ ਲਗਤਾ ਹੈ, ਤਬ ਉਸਿ ਨਗਰ ਕੇ ਲੋਕ ਮਿਲਿ ਸਭਾ ਕਰਿ ਬੈਠਤੇ ਹੈ। ਅਰੁ ਓਹੁ ਨਚਣਹਾਰਾ ਪਹਿਲੇ ਹੀ, ਜਿਸਿ ਗੁਰ ਤੇ ਓਹੁ ਬਿਦਿਆ ਸੀਖੀ ਹੋਤੀ ਹੈ, ਤੇ ਪਹਿਲੇ ਹੀ ਉਸ ਗੁਰ ਕਉ ਸਿਮਰਿ ਕਰਿ ਨਮਸਕਾਰੁ ਕਰਤਾ ਹੈ। ਫਿਰਿ ਓਹ ਜਿ ਸਭਾ ਬੈਠਤੀ ਹੈ, ਉਸ ਕਉ ਨਮਸਕਾਰੁ ਕਰਤਾ ਹੈ। ਫੇਰਿ ਰਾਗੁ ਅਲਾਪਿ ਕਰਿ, ਵਿਸਨਪਦੁ ਗਾਇ ਕਰਿ, ਓਸਿ ਸਭਾ ਕਉ ਸੁਣਾਵਤਾ ਹੈ। ਫੇਰਿ ਦੇਸੀਂ[6] ਦੇ ਦੇ ਫਿਰਿ ਫੇਰਿ ਉਨ੍ ਕਉ ਸੁਣਾਵਤਾ ਸਮਝਾਵਤਾ ਹੈ। ਸੁ ਭਾਈ ਸਾਧਹੁ ! ਜਿਉ ਜਿਉ ਉਸਿ ਸਭਾ ਮਹਿ ਨਾਚਣਹਾਰੇ ਕੀਆ, ਤਿਉ ਈਹਾਂ ਇਸੁ ਅਵਸਰ ਮਹਿ ਭੀ ਕੀਆ ਚਾਹੀਐ। ਸੁ ਏਹਾ ਜਿ ਹੈ,

---

[1]ਨਾਰਦ ਸਬੰਧੀ, ਨਾਰਦ ਦੀ ਦਸੀ ਹੋਈ ਭਗਤੀ। [2]ਸੁਆਦ, ਸੁਆਰਥ, ਲਾਭ। [3]ਮਨੁੱਖ ਜਨਮ ਦਾ ਸਮਾ ਅਤੇ ਮੁਕਤੀ ਪਾਉਣ ਦਾ ਮੌਕਾ, [4]ਸਿਖਿਆ ਦਾ ਪਿਆਰ। ਭਾਵ ਸਿਖ-ਸੰਗਤ ਵਿਚ ਜਾਣਾ ਇਹ ਹੈ ਨਿਰਤਕਾਰੀ ਦੀ ਸਿਖਿਆ ਨਾਲ ਪਿਆਰ, ਪੋਥੀ ਵਿਚ "ਦੀਖਿਆ ਗੁਰ ਭਾਉ" ਹੈ। ਦੂਜੀ ਤੁਕ ਵਿਚ ਪੋਥੀ ਵਿਚ "ਗੁਰਮੁਖਿ ਨਚਣ ਸਾਚਾ ਨਾਉ" ਹੈ। [5]ਨਿਤ ਨਾਮ ਜਪਣਾ, ਇਹ ਗੀਤ ਨੂੰ ਮੁੜ ਮੁੜ ਦੁਹਰਾਣਾ ਹੈ। [6]ਇਸ਼ਾਰਾ।

ਸੁ ਮਨੁ ਨਾਚਨਹਾਰਾ ਹੈ। ਜਿਉ ਉਸਿ ਨਾਚਨਹਾਰੇ ਕਾ ਓਹੁ ਸਿਖਾਵਨਹਾਰਾ ਗੁਰੂ ਹੈ, ਤਿਉ ਏਸੁ ਕਾ ਜਿ ਗੁਰੂ ਹੈ, ਜਿਸੁ ਤੇ ਏਸ ਕਉ ਨਾਮੁ ਭਗਤਿ ਕਾ ਉਪਦੇਸੁ ਪ੍ਰਾਪਤਿ ਭੈਆ ਹੈ, ਤਿਸੁ ਗੁਰੂ ਕਉ ਆਠੋ ਹੀ ਪਹਰ ਨਮਸਕਾਰੁ ਕਰਤਾ ਰਹੈ। ਅਰੁ ਜਿਉ ਓਹੁ ਨਚਨ ਹਾਰਾ ਸੈਸਾਰੀਆ ਕੀ ਸਭਾ ਕਉ ਨਮਸਕਾਰੁ ਕਰਤਾ ਥਾ, ਤਿਉਂ ਏਹੁ ਮਨੁ ਸਾਧ ਸੰਗਤਿ ਕਉ ਨਮਸਿਕਾਰੁ ਕਰਤਾ ਰਹੈ। ਅਰੁ ਜਿਉ ਓਹਿ ਨਾਚਨਹਾਰੇ ਦੇਸੀ ਦੇ ਦੇ, ਰਾਗੁ ਬਜਾਵਤਾ ਥਾ ਬਾਰ ਬਾਰ, ਤਿਉ ਏਸ ਕਉ ਗੁਰੂ ਕੀ ਬਾਣੀ, ਗੁਰੂ ਕਾ ਗਿਆਨੁ ਕਰਣਾ, ਗਾਵਣਾ, ਪੜਣਾ ਬਾਰ ਬਾਰ, ਨਿਤ ਪ੍ਰਤਿ ਸਦਾ ਸਰਬਦਾ ਸਾਸਿ ਸਾਸਿ ਪਰਮੇਸੁਰ ਜੀ ਕਉ ਸਿਮਰੈ। ਸ੍ਰੀ ਠਾਕੁਰ ਜੀ ਕੇ ਗੁਣਾਨ ਵਾਦ ਗਾਵੈ; ਸੁਣਾਵੈ, ਸੁਣੈ, ਲਿਖੈ, ਸਮਝਾਵੈ, ਵਾਰ ਵਾਰ ਸਦਾ ਸਰਬਦਾ ਪਰਮੇਸੁਰ ਜੀ ਕੇ ਗੁਣ ਗਾਵੈ। ਸਦਾ ਹੀ ਗਾਂਵਤਾ, ਬਜਾਵਤਾ, ਸੁਨਤਾ, ਸੁਨਾਵਤਾ ਹੀ ਰਹੈ; ਤਬ ਪੁਰਖਾ! ਇਸ ਕਾ ਏਹੁ ਅਵਸਰੁ ਪੂਰਾ ਹੋਇ ਜਾਇ। ਇਤੁ ਰੰਗਿ ਕਰਿ ਕਰਿ, ਪੈਰ ਧਰਿ ਧਰਿ ਨਾਚੈ, ਤਬ ਠਾਕੁਰ ਕਉ ਭਾਵੈ। ਤਬ ਓਇ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਅਰੁ ਜਿਤਨੇ ਲੋਕ ਥੇ, ਸੁ ਕਹਿ ਉਠੇ ਜਿ "ਵਾਹ ਵਾਹ ਗੁਰੂ ਬਾਬਾ ਨਾਨਕੁ! ਵਾਹ ਵਾਹ! ਤੁਝ ਬਿਨਾ ਐਸੀ ਕਉਨੁ ਕਹੈ ਅਰੁ ਕਉਨੁ ਸਮਝਾਵੈ। ਤਬ ਓਇ ਲੋਕ ਸਭਿ ਗੁਰੂ ਗੁਰੂ ਲਾਗੇ ਜਪਣੇ। ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ; ਨਾਨਕ ਪੰਥੀ ਭਏ। ਕਹਣ ਲਾਗੇ ਜਿ, "ਵਾਹਗੁਰੂ ਬਾਬਾ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ :—

॥ ਸਲੋਕੁ ॥

ਅਨਿਕ ਜੋਨਿ ਮਹਿ ਨਾਚਤੇ, ਅਬ ਆਏ ਪ੍ਰਭ ਸਰਨਾਇ ॥
ਗੁਰ ਮਿਲਿ ਅਵਸਰੁ ਪੂਰੀਐ, ਦਾਸ ਨਾਨਕ ਲੇਹੁ ਛਡਾਇ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੯ ॥ ੨੯੭ ॥ ੨੯੭ ॥





# ਗੁਰੂ ਜੀ 'ਚੁਹਣੀ ਪੀਰਕਮਾਲ ਕੀ' ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ[1]

ਤਬ ਗੁਰੂ ਬਾਬਾ ਨਾਨਕੁ ਜੀ ਕਸੂਰ ਤੇ ਰਮੇ। ਆਗੇ ਕੋ ਆਵਤੇ ਆਵਤੇ ਚੁਹਣੀ ਪੀਰ ਕਮਾਲ ਕੀ ਆਇ ਪ੍ਰਾਪਤਿ ਭਏ। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਲੋਕ ਸਭ ਸਹਰ ਕੇ ਆਇ ਇਕਠੇ ਹੋਇ ਗਏ। ਸਭ ਆਇ ਚਰਨੀ ਲਾਗੇ; ਜਿ ਨਾਨਕੁ ਭਗਤੁ ਜੋ ਕਹੀਦਾ ਥਾ, ਸੁ ਪਰਮੇਸੁਰ ਕਿਵੈ ਹੀ ਏਥੈ ਆਂਦਾ ਹੈ। ਸੁਣਿ ਕਰਿ ਨਾਉ ਗੁਰੂ ਬਾਬੇ ਨਾਨਕਕ ਜੀ ਕਾ, ਰਹਿਓ ਕੋਈ ਨਾਹੀ। ਤਬ ਜਿਉ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ ਅਰੁ ਲੋਕ ਭੀ ਪਾਸਿ ਜੁੜੇ ਬੈਠੇ ਥੇ, ਤਿਉ ਬੈਸਨੋ ਲੋਗ, ਜੁ ਸਹਰ ਕੇ ਥੇ, ਸੁ ਭੀ ਸਭੁ ਹੀ ਮਿਲਿ ਕਰਿ ਆਇ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਜੀ,

[1]ਇਹ ਅਖਰ ਪੋਥੀ ਵਿਚ ਨਹੀ ਹਨ।

ਬੈਸਨੋ ਜੀ'' । ਤਬ ਓਇ ਬੈਸਨੋ ਗੁਰੂ ਬਾਬੇ ਨਾਨਕ ਜੀ ਕਉ ਰਾਮ ਰਾਮ ਕਹਿ ਕਰਿ, ਨਮਸਕਾਰੁ ਕਰਿ ਕਰਿ, ਬੈਠਿ ਗਏ । ਤਬ ਘੜੀ ਏਕ ਸਸਤਾਇ ਕਰਿ ਉਨਹੁ ਬੈਸਨੋ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਇਕ ਹਮਾਰੀ ਬੇਨਤੀ ਹੈ ਜੀ ਜੇ ਤੇਰੀ ਆਗਿਆ ਹੋਇ, ਤਉ ਕਰਹਿ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਭਲਾ ਹੋਵੈ ਬੈਸਨੋ ਜੀ । ਜਿ ਕਿਛੁ ਤੁਮਾਰੀ ਇਛਾ ਹੈ, ਸੁ ਕਹੀਐ ਜੀ'' । ਤਬ ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਇਹੀ ਬੇਨਤੀ ਹੈ ਜਿ, ਏਹੁ ਜਿ ਕਿਛੁ ਰਾਮ ਰਾਮ ਕਹੀਤਾ ਹੈ, ਸਿ ਕਿਆ ਹੈ ? ਅਰੁ ਜੋ ਕਿਛੁ ਏਹੁ ਵੇਦ ਸਾਸਤਰੁ ਕਰਮ ਕਰਤੂਤਿ ਬਤਾਵਤੇ ਹੈਂ, ਸੁ ਤਿਸ ਕਾ ਕਿਆ ਬੀਚਾਰੁ ਹੈ ? ਅਰੁ ਜੀ, ਫਲੁ ਜਿ ਹੈ, ਸੁ ਕਿਸੁ ਕਰਮ ਕਰਤੂਤਿ ਮਾਹਿ ਹੈ ਕਿ ਜੀ, ਇਸੁ ਰਾਮ ਨਾਮ ਹੀ ਮਹਿ ਹੈ ? ਗੁਰੂ ਬਾਬਾ ਨਾਨਕ ਜੀ, ਬਲਿਹਾਰ ਜਾਂ । ਤੇਰੇ ਸਮਾਨਿ ਅਉਰੁ ਕਉਨੁ ਮਿਲੈਗਾ ਪੂਰਨ ਪੁਰਖੁ ? ਜਿਸ ਪਾਸ ਤੇ ਹਮ ਪੂਛਹਿਗੇ ਜੀ । ਕਿਰਪਾ ਕਰਿ ਕਰਿ ਜਿਉ ਹੈ, ਤਿਉ ਸਮਝਾਈਐ ਜੀ । ਏਹ ਬਿਧਿ ਕਿਉ ਕਰਿ ਹੈ ਜੀ । ਇਕਿ ਕਹਤੇ ਹੈ, ਜਿ ਕਰਮ ਸ੍ਰੇਸਟ ਕਰੀਅਹਿ, ਤੋ ਰਾਮ ਨਾਮ ਲੇਉ, ਭਾਵੈਂ ਨ ਲੇਉ । ਅਰੁ ਇਕ ਕਹਤੇ ਹੈਂ, ਜਿ ਕਰਮ ਕਰਤੂਤਿ ਕਿਛੁ ਨਾਹੀ; ਰਾਮ ਹੀ ਕਾ ਨਾਮੁ ਹੈ । ਸੁ ਬਾਬਾ ਜੀ ! ਏਹੀ ਝਗੜਾ ਪੜਿਆ ਸੈਸਾਰ ਮਹਿ ਹੋਇਆ ਕਰਤਾ ਹੈ । ਸੁ ਦਿਖਾ ਜੀ, ਏਹ ਹੈ, ਕਿਉ ਕਰਿ ? ਜਿਉ ਹੈ, ਤਿਉ ਸਮਝਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ :—

॥ ਸਬਦੁ ॥

[1]ਕਰਮ[2] ਕਰਤੂਤਿ ਬੇਲਿ ਬਿਸਥਾਰੀ ਰਾਮੁਨਾਮੁ ਫਲੁ ਹੂਆ ॥
ਤਿਸੁ ਰੂਪੁ[3] ਨ ਰੇਖ ਅਨਾਹਦੁ[4] ਵਾਜੈ ਸਬਦੁ ਨਿਰੰਜਨਿ ਕੀਆ ॥ ੧ ॥
ਕਰੇ ਵਖਿਆਣੁ[5] ਜਾਣੈ ਜੇ ਕੋਈ ॥
ਅੰਮ੍ਰਿਤੁ[6] ਪੀਵੈ ਸੋਈ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨੀਐ ਜੀ, ਬੈਸਨੋ ਜੀ ! ਕਰਮ ਅਰੁ ਕਰਤੂਤਿ ਜਿ ਹੈ, ਸੁ ਵੇਲਿ ਹੈ । ਜੇ ਵੇਲਿ ਪਸਰਤੀ[7] ਪਸਰਤੀ ਬਹੁਤੁ ਹੀ ਪਸਰੇ ਅਰੁ ਫੂਲੁ ਫਲੁ ਕਿਛੁ ਨ ਲਾਗੈ, ਤਉ ਓਹੁ ਵੇਲਿ ਕਿਸੀ ਕਾਮਿ ਭੀ ਆਵੈ ?'' ਕਹੈ, ''ਜੀ, ਫਲ ਫੂਲ ਬਿਨਾ ਵੇਲਿ ਕਿਸੁ ਕਾਮਿ ਹੈ'' । ਕਹੈ, ''ਭਾਈ ਜੀ ! ਜੇ ਵੇਲਿ ਨ ਹੋਇ, ਤਉ ਫਲੁ ਕੈਸੇ ਲਾਗੈ ? ਤਿਉ ਬੈਸਨੋ ਜੀ ! ਵੇਲਿ ਜਬ ਨ ਹੋਇ, ਤਬ ਫਲੁ ਲਾਗੈ ?'' ਕਹੈ, ''ਜੀ, ਵੇਲਿ ਬਿਨਾ ਕਹਾ ਫਲੁ ਲਾਗੈ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਬੈਸਨੋ ਜੀ ! ਨ ਵੇਲਿ ਬਿਨ ਫਲੁ ਹੀ ਲਾਗੈ ਅਰ ਨਾ ਫਲ ਬਿਨਾ ਵੇਲਿ ਕਿਸੀ ਕਾਮਿ । ਤਿਉ ਕਰਮ ਜੁ ਹੈ, ਸੁ ਵੇਲਿ ਹੈ । ਅਰੁ ਰਾਮ ਕਾ ਨਾਮੁ ਜਿ ਹੈ, ਸੁ ਫਲੁ ਹੈ । ਰਾਮੁ ਨਾਮੁ ਫਲੁ ਤਬ ਹੀ ਲਾਗੈ, ਜਬ ਕਰਮ ਕਰਤੂਤਿ ਕੀ ਵੇਲਿ ਹੋਇ । ਦੋਵੈਂ ਬਸਤੂ ਚਾਹੀਅਹਿ, ਕਰਮ ਕਰਤੂਤਿ ਭੀ ਕਰਣੀ ਅਰੁ ਰਾਮੁ ਨਾਮੁ ਭੀ ਸਿਮਰਣਾ, ਤਉ ਜਾਇ ਇਸ ਕਾ ਭਲਾ ਹੋਇ । ਅਰੁ ਓਹੁ ਜਿ ਕੋਈ ਰਾਮੁ ਹੈ, ਸਿ ਤਿਸ ਕਉ ਨਾ ਕਿਛੁ ਰੂਪ ਹੈ, ਨ ਵਰਨੁ ਹੈ, ਨ ਚਿਹਨੁ ਹੈ । ਉਸ ਕੀ ਕਿਛੁ ਕਲਾ ਲਖੀ ਨਾਹੀ ਜਾਤੀ । ਤਿਨਿ ਅਪਨਾ ਏਕੁ ਅਨਾਹਦ ਸਬਦੁ ਦੀਆ ਹੈ । ਜੋ ਉਸਿ ਅਨਾਹਦ ਸਬਦ ਕਾ ਵਖਿਆਣੁ ਕਰਿ ਜਾਣੈ ਅਰੁ ਵਖਿਆਣੁ ਕਰਿ ਸਮਝੈ; ਸਮਝਿ ਕਰਿ ਕਮਾਵੈ ਅਰੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੩੫੧ । ਆਸਾ ਮਹਲਾ ੧ । [2]ਸ਼ੁਭ ਕਰਮ ਇਹ ਵੇਲ ਖਿਲਾਰੀ ਹੈ ਤੇ ਰਾਮ–ਨਾਮ ਇਸ ਦਾ ਫਲ ਹੈ । [3]ਰਾਮ-ਨਾਮ ਦੀ ਕੋਈ ਸ਼ਕਲ ਚਿੰਨ੍ਹ ਨਹੀਂ ਹੈ । [4]ਬਿਨਾ ਆਹਤ (ਚੋਟ) ਦੇ ਜੋ ਵਜੇ, ਆਤਮ ਮੰਡਲ ਦਾ ਸੰਗੀਤ । [5]ਬਿਆਨ ਕਰ ਸਕਦਾ ਹੈ । [6]ਪੋਥੀ ਵਿਚ ਇਹ ਤੁਕ ਇਉਂ ਹੈ, ''ਮੁਖਿ ਅੰਬ੍ਰਿਤੁ ਪੀਵੈ ਸੋਈ'' । [7]ਫੈਲਣਾ, ਖਿਲਰਨਾ ।

ਗੁਰਮੁਖਿ ਹੋਇ ਗੁਰੂ ਕਉ ਮਿਲੈ; ਤਿਸ ਹੀ ਕਉ ਫਲੁ ਹੋਇ। ਅੰਮ੍ਰਿਤ ਕਉ ਸੋਈ ਪੀਵੈਗਾ। ਬੈਸਨੋਂ ਜੀ! ਏਹ ਕਥਾ ਈਵ ਹੈ''। ਤਬ ਓਇ ਬੈਸਨੋ ਬਹੁਤੁ ਖੁਸੀ ਭਏ ਅਰੁ ਕਹਨੇ ਲਾਗੇ ਜਿ, ''ਵਾਹ ਵਾਹ ਸਤਿ ਜੀ, ਸਤਿ। ਤੈਂ ਜੀ, ਏਹ ਵਡਾ ਝਗੜਾ ਦੂਰਿ ਕੀਆ''। ਤਬ ਫੇਰਿ ਉਨਹੁ ਬੇਨਤੀ ਕਰੀ ਜਿ, '' ਗੁਰੂ ਬਾਬਾ ਨਾਨਕ ਜੀ! ਇਕ ਅਉਰੁ ਭੀ ਬੇਨਤੀ ਹੈ ਜੀ, ਜਿਨ੍ਹਾਂ ਓਹੁ ਅਨਾਹਦੁ ਸਬਦੁ ਵੀਚਾਰਿਆ ਹੈ, ਸੁ ਦਿਖਾ ਜੀ, ਉਨਹੁ ਜੁ ਅਨਾਹਦ ਸਬਦ ਕਾ ਰਸੁ ਪੀਆ, ਵਖਿਆਣੁ ਕੀਆ, ਅਰੁ ਜਿਨ੍ਹੋ ਸਮਝ ਕਰਿ ਕਮਾਇਆ, ਤਿਨ ਕੀ ਕਵਨ ਪਰਕਿਰਤਿ ਭਈ ? ਓਹਿ ਕੈਸੇ ਹੈਂ ? ਉਨ ਕੀ ਕਰਮ ਕਰਤੂਤਿ ਕੈਸੀ ਭਈ ? ਅਰੁ ਓਇ ਕੈਸੇ ਭਏ ਜੀ ? ਉਨ੍ਹ ਕੀ ਚਾਲ ਕੈਸੀ ? ਸੰਸਾਰ ਮਹਿ ਓਹਿ ਕਿਉ ਕਰਿ ਰਹਤੇ ਹੈਂ ? ਮਾਇਆ ਕੀ ਪਰਕਿਰਤਿ ਉਨ ਕਉ ਹੈ ਕਿ ਨਾਹੀ ਜੀ ? ਜਿਉ ਹੈ, ਤਿਉ ਸਮਝਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:—

ਜਿਨ੍ਹ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ[1] ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਹੁ ਹੋ, ਬੈਸਨਉ ਜੀ! ਜਿਨ ਕਉ ਉਸ ਅਨਾਹਦ ਸਬਦ ਕਾ ਰਸੁ ਆਇਆ ਹੈ, ਸੁ ਮਸਤਾਨੁ ਹੋਇ ਰਹੇ ਹੈ। ਉਸ ਹੀ ਕੇ ਰਸ ਮਹਿ ਗਲਤਾਨੁ ਹੋਇ ਗਏ ਹੈਂ। ਤਿਸੁ ਸਬਦ ਕੀ ਮਸਤੀ ਸਾਥਿ, ਜਿਤਨੇ ਮਾਇਆ ਕੇ ਬੰਧਨ ਥੇ, ਤਿਤਨੇ ਸਭ ਟੂਟਿ ਗਏ ਹੈਂ। ਅਰੁ ਓਹ ਜਿ ਜੋਤਿ ਪਰਮੇਸੁਰ ਜੀ ਕੀ ਥੀ, ਸੁ ਉਨ ਮਹਿ ਆਇ ਸਮਾਣੀ, ਉਨ੍ਹ ਕੇ ਘਟ ਮਹਿ ਰੇ! ਜਿਤਨੇ ਮਾਇਆ ਕੇ ਲਾਹੇ, ਸੁਆਰਥ, ਰਸ ਥੇ, ਸੁ ਸਭ ਉਨਹੁ ਛੋਡਿ ਦੀਏ ਹੈਂ; ਏਕਾ ਪ੍ਰੀਤਿ ਪਰਮੇਸੁਰ ਕੀ ਮਨਿ ਰਹੀ; ਹੋਰੁ ਬਾਤ ਸਭ ਵਿਸਰਿ ਗਈ। ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਜੀ, ਏਹ ਬਾਤ ਏਵ ਹੈ''। ਤਬ ਓਇ ਬੈਸਨੋ ਉਸਤਤਿ ਲੇ ਉਠੇ ਜਿ, ''ਧੰਨਿ ਜੀ ਤੂ! ਗੁਰੂ ਬਾਬਾ ਨਾਨਕ ਜੀ, ਤੂ ਧੰਨਿ ਹੈਂ। ਤਬ ਉਨਹੁ ਫੇਰਿ ਬੇਨਤੀ ਕਰੀ ਜਿ, 'ਗੁਰੂ ਬਾਬਾ ਨਾਨਕ ਜੀ! ਦਿਖਾ ਜੀ, ਓਹ ਜੁ ਕਾਈ ਜੋਤਿ ਸਰੂਪੁ ਪਰਮੇਸੁਰੁ ਕਹੀਤਾ ਹੈ, ਸੁ ਓਹੁ ਕਹਾਂ ਬਸਤਾ ਹੈ ਜੀ ? ਤੁਮ ਦੇਖਿਆ ਹੈ, ਤੁਮਹੁ ਓਹੁ ਪਛਾਤਾ ਹੈ ਜੀ। ਪਰਮੇਸੁਰ ਕੀ ਨਿਮਿਤਿ ਕਹੋ ਤੋ ਜੀ, ਜਿ ਹਮਿ ਨਿਹਾਲੁ ਹੋਵਹਿ ਜੀ। ਤਬ ਗੁਰੂ ਬਾਬੇ ਨਾਨਕ ਬਾਨੀ ਬੋਲੀ :—

ਸਰਬ[2] ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ[3] ਰੂਪਿ ਨਿਰਾਲਮੁ[4] ਬੈਠਾ ਨਦਰਿ[5] ਕਰੇ ਵਿਚਿ ਛਾਇਆ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂਬਾਬੇ ਨਾਨਕ ਜੀ ਕਹਿਆ ਜਿ, ''ਸੁਣਿ ਹੋ ਬੈਸਨੋ ਜੀ! ਓਹੁ ਜਿ ਕੋਈ ਜੋਤੀ ਸਰੂਪੁ ਪਰਮੇਸੁਰ ਕਹੀਤਾ ਹੈ, ਸੁ ਜੀ, ਇਸ ਹੀ ਸੰਸਾਰ ਕੇ ਵਿਖੇ ਰਮਿ ਰਹਿਆ ਹੈ। ਜਹਾਂ ਕਹਾਂ ਖੰਡੀਂ, ਬ੍ਰਹਮੰਡੀਂ, ਦੀਪੀਂ, ਲੋਈਂ, ਆਕਾਸੀਂ, ਪਤਾਲੀਂ, ਮਧਿ ਬਨ ਮਹਿ, ਸਭਨਾਂ ਹੀ ਮਹਿ, ਉਸ ਹੀ ਕੀ ਜੋਤਿ ਪਸਰਿ ਰਹੀ ਹੈ। ਜਹਾਂ ਜਹਾਂ ਉਸ ਕੀ ਜੋਤਿ ਹੈ, ਤਹਾਂ ਹੀ ਤਹਾਂ ਸਾਹਿਬ ਕੀ ਮਾਇਆ ਭੀ ਸਾਥੇ ਪਸਰਿ ਰਹੀ ਹੈ। ਮਾਇਆ ਅਰੁ ਪਰਮੇਸੁਰ ਠਉਰ ਠਉਰ ਭਰਪੂਰਿ ਰਹੇ ਹੈਂ; ਖਾਲੀ ਠਉਰ ਕਾਈ ਨਾਹੀ, ਪਰੁ ਜਿਸ ਕਉ ਅਪਣੀ ਮਿਹਰ ਕੀ ਨਜਰਿ ਕਰਿ ਦੇਖਤਾ ਹੈ, ਤਿਸ ਕਉ ਇਸਿ ਮਾਇਆ ਕੀ

---

[1]ਵਾਹਿਗੁਰੂ ਦੀ ਜੋਤ। [2]ਪੋਥੀ ਵਿਚ ਇਹ ਤੁਕ ਇਉਂ ਹੈ, ''ਸਰਬ ਜੋਤਿ ਰੂਪੁ ਹਰਿ ਦੇਖਿਆ ਸਗਲ ਭਵਨ ਜਾ ਕੀ ਮਾਇਆ''। [3]ਝਗੜੇ। [4]ਨਿਰਲੇਪ। ਭਾਵ ਝਗੜਿਆਂ ਅਤੇ ਦ੍ਰਿਸ਼ਟਮਾਨ ਸੰਸਾਰ ਵਿਚ ਕਰਤਾਰ ਨਿਰਲੇਪ ਵਸਦਾ ਹੈ ਅਤੇ ਵਿਚੇ ਪ੍ਰਵੇਸ਼ ਕਰਕੇ ਸਭ ਕੁਝ ਵੇਖ ਰਿਹਾ ਹੈ। [5]ਪੋਥੀ ਵਿਚ ''ਨਜਰਿ'' ਹੈ।

ਛਾਇਆ ਹੀ ਬੀਚਿ ਕਰਿ ਦੇਖਤਾ ਹੈ । ਅਰੁ ਆਪਿ ਓਹੁ ਠਾਕੁਰੁ ਜੋਤਿ ਸਰੂਪ ਹੈ; ਸੁ ਸਭਸ ਤੇ ਨਿਆਰਾ ਹੈ । ਉਸ ਕੀ ਜੋਤਿ ਸਭਸ ਹੀ ਮਹਿ ਰਵਿ ਰਹੀ ਹੈ । ਓਹੁ ਸਭਸ ਤੇ ਨਿਰਾਲੰਬੁ[1] ਹੈ, ਉਸ ਕੀ ਗਹਨ ਗਤਿ ਓਹੋ ਹੀ ਜਾਨੈ, ਪਰੁ ਏਹ ਕਥਾ ਠੀਕ ਹੈ ਜੀ" । ਤਬ ਉਨਹੁ ਬੈਸਨੋ ਨਮਸਕਾਰੁ ਕੀਆ । ਨਮਸਕਾਰੁ ਕਰਿ ਕਰਿ ਕਹਿਆ ਜਿ, "ਧੰਨੁ ਜੀ ਤੂ ਗੁਰੂ ਬਾਬਾ ਨਾਨਕ ਜੀ ਧੰਨੁ ਸਹੀ ਜੀ ! ਜਿਉ ਤੁਮਹੁ ਕਹੀ, ਠੀਕ ਹੀ ਹੈ ਜੀ । ਪਰੁ ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਹੈ ਜੀ । "ਦਿਖਾ ਜੀ, ਜਹਾਂ ਓਹੁ ਜੋਗੀ ਪੁਰਖੁ ਸਭਸ ਤੇ ਨਿਆਰਾ ਬਸਤਾ ਹੈ, ਸੁ ਤਿਸੁ ਕੀ ਕਿਆ ਰਹਤਿ ਹੈ ? ਕਿਆ ਖਾਤਾ ਹੈ ? ਕਿਆ ਪੀਤਾ ਹੈ ? ਕਿਆ ਪੈਨ੍ਹਤਾ ਹੈ ? ਕਿਆ ਗਾਵਤਾ ਹੈ ? ਕਿਆ ਬਜਾਵਤਾ ਹੈ ? ਅਰੁ ਕਿਸੁ ਆਨੰਦ ਮਹਿ ਰਹਤਾ ਹੈ ? ਓਹ ਕਵਨ ਜੁਗਤਿ ਹੈ, ਜਿਸੁ ਜੁਗਤਿ ਪਰਮੇਸੁਰੁ ਜੀ ਰਹਤਾ ਹੈ ? ਸੁਭਾਂਤਿ[2] ਬਤਾਈਐ ਜੀ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਬੀਣਾ[3] ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ[4] ॥ ੪ ॥ ੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਬੈਸਨੋ ਜੀ ! ਓਹੁ ਜਿ ਜੋਗੀ ਪੁਰਖੁ ਹੈ, ਸੁ ਸਭਸ ਤੇ ਨਿਆਰਾ ਬਸਤਾ ਹੈ । ਨਿਰਲੰਬੁ, ਨਿਰਬਾਣੁ[5] ਪੁਰਖੁ, ਸੁ ਅਨਾਹਦ ਸਬਦ ਸਾਥਿ ਬੇਣ ਬਜਾਵਤਾ ਹੀ ਰਹਤਾ ਹੈ । ਤਿਸ ਕੇ ਦਰਸਨ ਕਾ ਰੂਪੁ ਕਿਛੁ ਬਰਨਿਆ[6] ਨਾਹੀ ਜਾਤਾ, ਸੁ ਸਭਿਆਹਿ[7] ਬਹੁਤੁ ਤੇ ਬਹੁਤਾ ਹੈ ਅਰੁ ਭਲੇ ਤੇ ਭਲਾ ਹੈ । ਅਪਰ ਅਪਾਰ ਦਰਸਨੁ ਹੈ, ਸਦਾ ਸਰਬਦਾ ਓਹੁ ਅਨਾਹਦ ਤੇ ਬਾਹਰਿ ਹੈ ਅਰੁ ਤਹਾਂ ਅਨਾਹਦ ਸਬਦੁ ਬਾਜਿਆ ਹੀ ਕਰਤਾ ਹੈ । ਰਾਗੁ ਰਤਨ ਉਪਜਤੇ ਹੈ; ਪਰੀਆਂ ਕੇ ਮਿਲਣੇ ਸਾਥਿ ਅਨਹਦ ਸਬਦ ਬਾਜਤੇ ਹੈਂ । ਤਿਨ ਕੀ ਸੁਰਤਿ ਸਾਥਿ ਸ੍ਰੀ ਠਾਕੁਰ ਜੀ ਸਦਾ ਮਾਤਾ[8] ਰਹਤਾ ਹੈ । ਤਹਾਂ ਸਦਾ ਹੀ ਆਨੰਦੁ ਹੈ ਜੀ । ਊਹਾਂ, ਇਸੁ ਸਹਜ ਮਹਿ, ਕਰਤਾ ਨਿਰੰਜਨੁ ਪੁਰਖੁ ਰਹਤਾ ਹੈ । ਬੈਸਨਉ ਜੀ । ਹਮਾ[9] ਮਤਿ ਮਹਿ ਇਉ ਕਰਿ ਕਰਿ ਦੇਖਿਆ ਹੈ । ਜੈਸਾ ਕਿ ਦੇਖਿਆ ਹੈ, ਤੈਸਾ ਕਹਿਆ ਆਗੈ ਤਿਸਿ ਸਚੇ ਸਾਹਿਬ ਕਾ ਏਹੁ ਰੂਪੁ ਹੈ । ਬੋਲਹੁ ਵਾਹਗੁਰੂ । ਤਬ ਓਇ ਬੈਸਨੋ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ । ਅਰੁ ਅਉਰੁ ਜੋ ਲੋਗ ਸਭ ਬੈਠੇ ਥੇ, ਸੁ ਕਹਿ ਉਠੇ ਜਿ, "ਧੰਨੁ ਗੁਰੂ ਬਾਬਾ ਨਾਨਕੁ ! ਵਾਹਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਓਇ ਸਭ ਲਾਗੇ ਗੁਰੂ ਜਪਣੇ । ਬੋਲਹੁ ਵਾਹਗੁਰੂ :—

॥ ਸਲੋਕੁ ॥

ਕਹਾ ਕਹੋਂ ਮਿਤਿ[10] ਸਾਹ[11] ਕੀ, ਪ੍ਰਭੁ ਦਰਸਨਿ ਰੂਪ ਅਪਾਰੁ ॥
ਬਸਤਾ ਘਟਿ ਘਟਿ ਸਰਬ ਮਹਿ, ਰਚਿਆ ਜਿਸੁ ਸੈਸਾਰੁ ॥
ਨਾਨਕ ਦਾਸ ਅਰਾਧੀਐ, ਨਿਧਰਿਆ[12] ਆਧਾਰੁ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਗੁਰੂ ਸਤਿਗੁਰੂ, ਗੁਰੂ ਸਤਿ, ਗੁਰੂ ਸਤਿ । ਸਤਿ ਨਾਮੁ ਕਰਤਾਪੁਰਖੁ ਸਤਿਗੁਰੂ ਪਰਸਾਦਿ ॥ ੭੦ ॥ ੨੯੮ ॥ ੨੯੮ ॥

---

[1]ਨਿਰ ਆਸਰੇ, ਸਹਾਰੇ ਬਿਨਾ । [2]ਭਲੀ ਪ੍ਰਕਾਰ, ਚੰਗੀ ਤਰ੍ਹਾਂ । [3]ਵੀਣਾ, ਤੰਤੀ, ਪੋਥੀ ਵਿਚ "ਬਾਣੀ ਸਬਦੁ ਪਖਾਵਜ ਵਾਜੇ ਜੋਗੀ ਦਰਸਨਿ ਰੂਪਿ ਅਪਾਰਾ" ਹੈ । [4]ਨਾਨਕ ਇਹ ਵਿਚਾਰ ਕਹਿੰਦਾ ਹੈ । [5]ਮੁਕਤ ਰੂਪ, ਭਾਵ ਪ੍ਰਮਾਤਮਾ । [6]ਵਰਣਨ ਕਰਨਾ । [7]ਭਾਵੇਂ । [8]ਮਸਤ ਰਹਿੰਦਾ ਹੈ । [9]ਅਸਾਂ ਨੇ । [10]ਮਿਤੀ, ਮਰਯਾਦਾ, ਅੰਤ । [11]ਪ੍ਰਮਾਤਮਾ । [12]ਨਿਆਸਰਿਆਂ ਦਾ ਆਸਰਾ ।

# ਮਾਇਆ ਦੀ ਪਕੜ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ (ਦੇਸ ਰਟਨ ਦੀ)

ਤਬ ਗੁਰੂ ਬਾਬਾ ਨਾਨਕੁ ਜੀ ਚੂਹਣੀ ਤੇ ਤਲਵੰਡੀ ਹੁਸੰਗ ਕੀ ਆਇਆ । ਓਥੈ ਮਰਦਾਨੇ ਨੋ ਕਲਾਲਾਂ[1] ਕੀ ਵਿਰਤਿ[2] ਥੀ, ਸੁ ਮਰਦਾਨੇ ਕੇ ਮਾਊ[3] ਸੰਧੂ ਹੁਸੰਗ[4] ਦੀ ਤਲਵੰਡੀ ਰਹਦੇ ਸੇ । ਸੁ ਮਰਦਾਨਾ ਅਤੇ ਮਰਦਾਨੇ ਦੇ ਮਾਪਿਆਂ ਓਨਾਂ ਕਲਾਲਾਂ ਪਾਸਿ ਆਇ ਟਿਕੇ ਸੇ, ਰਾਇ ਭੋਏ ਦੀ ਤਲਵੰਡੀ ਤੇ । ਸੁ ਮਰਦਾਨਾ ਮਾਪਿਆਂ ਨੋ ਮਿਲਣ ਦੀ ਲਈ, ਗੁਰੂ ਬਾਬੇ ਨਾਨਕ ਜੀ ਤੇ, ਵਿਦਾ ਲੇ ਕੈ ਸੰਧੂ ਹੁਸੰਗ ਦੀ ਤਲਵੰਡੀ ਆਇਆ ਸੀ । ਸੁ ਮਰਦਾਨੇ ਕੇ ਲੈਆ, ਗੁਰੂ ਬਾਬਾ ਨਾਨਕੁ ਜੀ ਹੁਸੰਗ ਦੀ ਤਲਵੰਡੀ ਆਇਆ । ਆਇ ਕਰਕੇ, ਤਲਵੰਡੀ ਤੇ ਉਗਣ[5] ਕੀ ਤਰਫ ਸਰੀਹੁ ਸਾ, ਉਸ ਹੇਠਿ ਗੁਰੂ ਬਾਬਾ ਨਾਨਕੁ ਜੀ ਆਇ ਬੈਠਾ । ਤਬ ਇਕਸੁ ਮਾਣੂ[6] ਨੂ ਆਖਿ ਕਰਿ ਗੁਰੂ ਬਾਬੇ ਨਾਨਕ ਜੀ, ਮਰਦਾਨੇ ਨੂ ਸਦਾਇ ਲੈਆ । ਮਰਦਾਨਾ ਆਇ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈਆ । ਮਰਦਾਨੇ ਨੂ ਦੇਖਿ ਕਰਿ, ਗੁਰੂ ਬਾਬਾ ਨਾਨਕੁ ਜੀ ਬਹੁਤੁ ਖੁਸੀ ਹੋਇਆ ਅਰੁ ਮਰਦਾਨਾ ਗੁਰੂ ਬਾਬੇ ਨਾਨਕ ਜੀ ਕਉ ਦੇਖਿ ਕਰਿ ਨਿਹਾਲੁ ਹੋਇਆ । ਜਾਂ ਮਰਦਾਨਾ ਆਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਤਬ ਲੋਕਾਂ ਨੂ ਖਬਰਿ ਹੋਈ, ਜਿ ਗੁਰੂ ਬਾਬਾ ਨਾਨਕੁ ਜੀ ਆਇਆ ਹੈ । ਜਿਤਨੇ ਤਲਵੰਡੀ ਕੇ ਭਟੀ[7] ਕੇ ਰਾਜਪੂਤ ਥੇ, ਏਤਨੇ ਸਭਿ ਆਇ । ਸਭਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ਪੁਰਖਾ ! ਕਰਾਰੁ[8] ਹੈ ?" ਕਹੈ, "ਜੀ, ਬਾਬਾ ਪਾਤਿਸਾਹ ! ਤੇਰੇ ਪ੍ਰਸਾਦਿ ਕਰਾਰੁ ਹੈ ਜੀ । ਤੇਰੇ ਦਰਸਨਿ ਡਿਠੇ ਕਰਾਰੁ ਹੈ ਜੀ । ਅਜੁ ਜੀਵੇ ਜੀ, ਦਰਸਨੁ ਹੋਇਆ । ਬਲਿਹਾਰ । ਬਲਿਹਾਰ ! ਜਾਉ, ਤੇਰੇ ਦਰਸਨੁ ਵਿਟਹੁ । ਅਜੁ ਜੀਵੇ ਜਾਂ ਤੇਰਾ ਦਰਸਨੁ ਡਿਠਾ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਤੈਂ ਬਿਨਾ ਅਸਾਡਾ ਮਨੁ ਖਰਾ[9] ਉਦਾਸੁ ਹੀ ਰਹਿਆ" । ਤਬ ਗੁਰੂ ਬਾਬੇ ਨਾਨਕ ਜੀ ਪਾਸਿ ਮਰਦਾਨੇ ਬੇਨਤੀ ਕੀਤੀ ਜਿ "ਗੁਰੂ ਬਾਬਾ ਜੀ ਸਲਾਮਤਿ ! ਜੀ, ਤੇਰੀ ਚਾਲ ਮਨਸਾ[10] ਕੀ ਹੈ ? ਪਰੁ ਜੀ ਮਿਹਰਵਾਨ ! ਕਾਈ ਧਰਤੀ ਕੋਈ ਨਗਰੁ, ਕੋਈ ਗਿਰਾਉ, ਕੋਈ ਦੇਖਿਆ ਭੀ ?" ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਮਰਦਾਨਿਆ ਪੁਰਖਾ ! ਜਿਉ ਕਰਤਾਰਪੁਰਹੁ ਰਮੇ[11], ਤਿਉ ਪਟੀ ਕੇ ਗਾਉਂ ਨਗਰ, ਧਰਤੀ ਦੇਖਤੇ, ਰੋਹੇ ਵਾਲਿ, ਕਸੂਰਿ ਕੀ ਧਰਤੀ ਗਾਉ ਨਗਰੁ ਦੇਖਤੇ ਦੇਖਤੇ, ਚੂਹਣੀ ਨਗਰੁ ਆਇ ਦੇਖਿਆ । ਤਬ ਚੂਹਣੀ ਦੇਖਿ ਕਰਿ, ਉਹਾਂ ਤੇ ਜਿ ਰਮੇ, ਸੁ ਏਥੈ ਤਲਵੰਡੀ ਆਏ" । ਤਬ ਮਰਦਾਨੇ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ ਸਲਾਮਤਿ ! ਕੋਈ ਏਤਨਿਆਂ ਨਗਰਾਂ ਗਾਵੜਿਆਂ[12] ਵਿਚਿ, ਏਤਨੀ ਧਰਤੀ ਵਿਚਿ, ਕੋਈ ਕਹਣ, ਸੁਨਣ, ਸਮਝਣ, ਸਮਝਾਵਣ ਹਾਰਾ ਭੀ ਮਿਲਿਆ ? ਕੋਈ ਪੜ੍ਹਿਆ, ਗੁਣੀ ਗਿਆਨੀ, ਸੰਤੋਖੀ, ਸੰਤੋਖਣ ਹਾਰਾ, ਸੰਤੋਖੁ ਲੈਣ ਹਾਰਾ, ਕੋਈ ਕਿਤੇ ਮਿਲਿਆ ?" ਗੁਰੂ ਬਾਬੇ ਨਾਨਕ ਜੀ ਕੇ, ਏਹ ਭਾਲ[13] ਹੋਂਦੀ । ਏਤੇ ਅਰਥਿ[14] ਫਿਰੇਦਾ, ਜਿ ਕੋਈ ਪਰਮੇਸੁਰ ਜੀ ਦੇ ਨਾਵੈਂ ਦਾ ਖੋਜੀ, ਗਿਆਨੀ, ਧਿਆਨੀ, ਮਤੁ ਕੋਈ ਕਿਥਾਈਂ ਮਿਲੈ । ਤਬ ਮਰਦਾਨੇ ਜਬ ਏਹ ਬੇਨਤੀ ਕੀ, ਜਿ ਜੀ, ਕੋਈ ਕਿਥਾਈ ਮਿਲਿਆ ? ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ :—

---

[1]ਇਕ ਜ਼ਾਤ, ਸ਼ਰਾਬ ਕੱਢਣ ਅਤੇ ਵੇਚਣ ਵਾਲੇ । [2]ਉਪਜੀਵਕਾ । [3]ਮਾਪੇ । [4]ਪਿੰਡ ਦਾ ਨਾਉਂ ਹੈ । [5]ਪੂਰਬ ਦੀ ਦਿਸ਼ਾ, ਜਿਸ ਪਾਸਿਓਂ ਕਿਥਾਈ ਸੂਰਜ ਚੜ੍ਹਦਾ ਹੈ । [6]ਮਨੁੱਖ । [7]ਰਾਜਪੂਤਾਂ ਦੀ ਇਕ ਜ਼ਾਤ ਦਾ ਨਾਉਂ ਹੈ । [8]ਧੀਰਜ, ਤਸੱਲੀ । [9]ਬਹੁਤ । [10]ਮਰਜ਼ੀ । [11]ਚੱਲ ਪਏ । [12]ਪਿੰਡਾਂ । [13]ਢੂੰਡ । [14]ਪ੍ਰਯੋਜਨ, ਮਤਲਬ ।

॥ ਸਬਦੁ ॥

ਕਿਸ[1] ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥
ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥ ੧ ॥
ਐਸਾ[2] ਗੁਰਮਤਿ ਰਮਤੁ[3] ਸਰੀਰਾ ॥
ਹਰਿ ਭਜੁ ਮੇਰੇ ਮਨ ਗਹਿਰ[4] ਗੰਭੀਰਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਪੁਰਖਾ ਮਰਦਾਨਿਆ ! ਹੋਰਸੁ ਕਿਸੈ ਨੂ ਜੁ ਕਹੀਐ, ਸੁਣਾਈਐ, ਸੁ ਕਿਸੁ ਕਉ ? ਅਰੁ ਕਿਸ ਕਉ ਸਮਝਾਈਐ ? ਅਰੁ ਸਮਝੈ ਕਉਣੁ ? ਪੜੀਐ ਅਰੁ ਬੁਝੈ । ਹੋਰੁ ਕਹਣ ਹਾਰਾ ਕੋਈ ਐਸਾ ਹੈ, ਜਿ ਸਤਿਗੁਰੂ ਸਬਦੁ ਸੁਣਿ ਕਰਿ ਆਤਮੇ ਸੰਤੋਖੁ ਪਕੜੇ ? ਸੁ ਐਸਾ ਕੋਈ ਨਾਹੀ ਮਿਲਤਾ, ਜਿ ਕਹਿਆ ਸੁਣੈ ਅਰੁ ਸੁਣਿ ਕਰਿ ਸਮਝੈ; ਅਰੁ ਸਮਝਿ ਕਰਿ ਕਮਾਵੈ । ਸੁ ਐਸਾ ਕੋਈ ਨਾਹੀ, ਜਿ ਹਰਿ ਜੀ ਕੇ ਗੁਣ ਪੜੈ, ਗੁਣੀ ਹੋਇ, ਗੁਣ ਕਮਾਵੈ, ਅਰੁ ਗੁਣਾਂ ਕੀ ਚਾਲ ਚਲੈ, ਜਿਤੁ ਕਿਛੁ ਗੁਣ ਹੋਇ । ਸੁ ਐਸਾ ਕੋਈ ਨਾਹੀ, ਜਿ ਸਤਿਗੁਰ ਕਾ ਸਬਦੁ ਵੀਚਾਰਿ ਕਰਿ ਕਮਾਵੈ, ਸੰਤੋਖੁ ਪਕੜੈ । ਕਹੀਐ ਸੁ ਕਿਸੁ ਕਉ ਕਹੀਐ ? ਏਹਾ ਗੁਰਮਤਿ, ਏਸ ਮਨ ਹੀ ਕਉ ਸਮਝਾਵਣੀ । ਏਸੈ ਆਪੁਣੇ ਜੀਅ ਹੀ ਕਉ ਸਮਝਾਵਣੀ । ਜਿ ਏ ਮੇਰੇ ਮਨ, ਸਰੀਰ ! ਤੂ ਏਹੀ ਗੁਰਮਤਿ ਲੇਹਿ; ਜਿ ਨਿਤ ਪ੍ਰਤਿ ਹਰਿ ਹਰਿ ਹਰਿ ਹਰਿ ਹਰਿ ਸਿਮਰਹਿ; ਜਿ ਹਰਿ ਗੁਰੂ ਗੰਭੀਰੁ, ਸੁ ਪੀਰੁ ਕਰਣ ਕਾਰਣ ਸਮਰਥੁ ਹੈ । ਸੁ ਰੇ ਮੇਰੇ ਮਨ ! ਤੂ ਏਹੀ ਹਰਿ ਹਰਿ ਸਿਮਰਿ । ਪੁਰਖਾ ਮਰਦਾਨਿਆ ! ਏਸੈ[5] ਮਨ ਹੀ ਕਉ ਸਮਝਾਈਐ, ਜਿ ਸਮਝੁ ਰੇ ਤੂ ਮੇਰੇ ਮਨ ! ਹਰਿ ਨਾਮੁ ਸਿਮਰਿਐ, ਪਰੁ ਇਤਨਾ ਹੈ, ਜੇ ਕੋਈ ਪਰਮੇਸੁਰ ਕਾ ਨਾਮੁ ਖੋਜੈ, ਤਉ ਉਤਿ ਪ੍ਰਸਾਦਿ ਪਰਮੇਸੁਰ ਜੀ ਕੀ ਬਾਤ ਹਰਖਮਾਨ ਹੋਇ ਕਰਿ ਕਰੀਐ । ਏਹ ਬਹੁਤੁ ਬਾਤ ਹੈ, ਜੇ ਕੋਈ ਪਰਮੇਸੁਰ ਜੀ ਕੀ ਬਾਤ ਪੂਛੈ । ਜੇ ਕੋਈ ਪੂਛਣ ਖੋਜਣ ਹਾਰਾ ਮਿਲੈ, ਤਾਂ ਏਹ ਭੀ ਬਹੁਤੁ ਹੈ । ਜੇ ਕੋਈ ਮੇਰੇ ਸਾਹਿਬ ਜੀ ਕੀ ਬਾਤ ਪੂਛੈ, ਤਉ ਮੇਰਾ ਮਨ ਪੂਛਣੇ ਸਿਉ ਭੀ ਖੁਸੀ ਹੋਂਦਾ ਹੈ" । ਤਬ ਮਰਦਾਨੇ ਕਹਿਆ ਜਿ, "ਗੁਰੂ ਬਾਬੇ ਨਾਨਕ ਜੀ ਕਉ, ਜਿ, ਜੀ, ਜਿਨ ਕੇ ਮਨਿ ਭਗਤਿ ਆਵਤੀ ਹੈ, ਤਿਨ੍ ਕਉ ਕਿਆ ਉਪਜਤਾ ਹੈ ? ਅਰੁ ਜੀ, ਸੰਸਾਰੁ ਜਿ ਹੈ, ਸੁ ਸੰਸਾਰ ਕੈ ਮਨਿ ਕਿਆ ਹੈ ? ਗੁਰੂ ਜੀ ! ਜਿਉ ਹੈ, ਤਿਉ ਸਮਝਾਈਐ ਜੀ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਅਨਤ[6] ਤਰੰਗ ਭਗਤਿ ਹਰਿ ਰੰਗਾ ॥
ਅਨਦਿਨੁ ਸੂਚੇ ਹਰਿ ਗੁਣ ਸੰਗਾ ॥
ਮਿਥਿਆ[7] ਜਨਮੁ ਸਾਕਤ ਸੰਸਾਰਾ ॥
ਰਾਮ ਭਗਤਿ ਜਨੁ ਰਹੈ ਨਿਰਾਰਾ[8] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਮਰਦਾਨਿਆ ਪੁਰਖਾ ! ਜਿਸ ਕਉ ਭਗਤਿ ਪਰਮੇਸੁਰ ਕੀ ਮਨ ਮਹਿ ਆਵਤੀ ਹੈ, ਤਿਸ ਕੇ ਮਨਿ ਅਨੰਤ ਤਰੰਗ ਉਪਜਤੇ ਹੈਂ । ਪਰਮੇਸੁਰ ਜੀ ਕੀ ਭਗਤਿ ਕੇ, ਹਰਿ ਹਰਿ ਸਿਮਰਨ ਕੇ, ਉਸ ਕੇ ਮਨਿ ਜਿ ਹਰਿ ਹਰਿ ਸਿਮਰਨ ਕਾ ਰੰਗੁ ਜਿ ਚੜਤਾ ਹੈ, ਸੁ ਓਹੁ ਗਹਰ ਗੰਭੀਰੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੩੫੩, ਆਸਾ ਮਹਲਾ ੧ ॥ [2]ਪੋਥੀ ਵਿਚ ਇਹ ਤੁਕ ਇਉਂ ਦਿੱਤੀ ਹੈ, "ਐਸੀ ਗੁਰਮਤਿ ਰਮਤਿ ਰਮਤ ਸਰੀਰਾ" । [3]ਰਮਿਆ ਹੋਇਆ, ਵਿਆਪਕ । [4]ਅਤਿ ਡੂੰਘਾ, ਜਿਸ ਨੂੰ ਸਮਝਣਾ ਔਖਾ ਹੈ । [5]ਇਸੇ ਤਰ੍ਹਾਂ । [6]ਹਰੀ ਦੇ ਰੰਗ ਵਿਚ ਭਗਤੀ ਦੀਆਂ ਅਨੇਕ ਲਹਿਰਾਂ ਹਨ । [7]ਬੇਅਰਥ । [8]ਨਿਰਲੇਪ ।

ਹੋਇ ਜਾਤਾ ਹੈ, ਮਹਾ ਸਹਜ ਕੇ ਘਰਿ ਆਇ ਜਾਤਾ ਹੈ। ਸੰਸਾਰ ਕੇ ਸੰਸੇ ਕੇ ਬੰਧਨ ਉਸ ਕੇ ਮਨ ਤੇ ਟੂਟਿ ਜਾਤੇ ਹੈਂ। ਮਨੁ ਉਸ ਕਾ, ਮਾਇਆ ਕੇ ਬੰਧਨਾਂ ਤੇ ਖਲਾਸੁ ਹੋਇ ਜਾਤਾ ਹੈ, ਜਿ ਹਰਿ ਹਰਿ ਹਰਿ ਸਿਮਰਤਾ ਹੈ। ਜਿਸ ਕੇ ਮਨਿ ਭਗਤਿ ਨਿਪਜਤੀ[1] ਹੈ, ਸੁ ਸਹਜਿ ਬੈਰਾਗੀ ਹੋਤਾ ਹੈ। ਓਹੁ ਸਦਾ ਸਰਬਦਾ ਸੂਚਾ ਹੀ ਰਹਤਾ ਹੈ। ਪਾਪਾਂ ਤੇ ਓਹੁ ਰਹਤੁ ਹੋਤਾ ਹੈ। ਹਰਿ ਕੇ ਗੁਣਾਨੁਵਾਦ ਓਹੁ ਗਾਵਤਾ ਹੀ ਰਹਤਾ ਹੈ। ਓਨਹੁ ਹਰਿ ਗੁਣਹ ਕਰਿ ਕਰਿ ਉਨਹੁ ਕਉ ਪਾਪਾਂ ਕੀ ਮੈਲੁ ਨਾਹੀ ਲਾਗਤੀ। ਸਦਾ ਸਰਬਦਾ ਓਇ ਸੂਚੇ ਹੀ ਰਹਤੇ ਹੈਂ, ਨਿਰਮਲ। ਨਿਤਪ੍ਰਤਿ ਓਇ ਹਰਿ ਗੁਣ ਹੀ ਗਾਵਤੇ ਹੈਂ; ਹਰਿ ਗੁਣਾਂ ਹੀ ਕੇ ਸੰਗਿ ਰਹਤੇ ਹੈਂ। ਜਿਸ ਕੇ ਮਨਿ ਪੁਰਖਾ! ਭਗਤਿ ਉਪਜਤੀ ਹੈ, ਤਿਸ ਕੇ ਮਨ ਐਸਾ ਉਪਜਤਾ ਹੈ, ਜਿ ਧੰਨਿ ਹੈ, ਉਨ੍ਹ ਕਾ ਜਨਮੁ ਭੀ ਅਰੁ ਜੀਵਣਾ ਭੀ। ਅਰੁ ਸੰਸਾਰ ਕਾ ਜਿ ਜਨਮੁ ਜੀਵਣਾ ਹੈ, ਸੁ ਸਭੁ ਬਾਦਿ[2] ਹੈ। ਕਿਉਂ ਜਿ, ਉਨ ਕੇ ਮਨਿ ਸਦਾ ਸਰਬਦਾ ਮਾਇਆ ਹੀ ਕਾ ਸਹਸਾ ਬਸਤਾ ਹੈ, ਜਿ ਹਾਇ! ਹਾਇ! ਮਾਇਆ ਬਹੁਤੁ ਨ ਜੁੜੀਆ; ਹਾਇ! ਹਾਇ! ਮਾਇਆ ਬਹੁਤੁ ਨ ਖਟੀਆ, ਧੀਰਜੁ ਸੰਤੋਖੁ ਕਦੇ ਆਂਵਦਾ ਹੀ ਨਾਹੀ ਮਨ ਕੇ ਵਿਖੇ। ਮਰਦਾਨਿਆ! ਸੰਸਾਰ ਸਾਕਤਾਂ ਕਾ ਜਨਮੁ ਏਵੈਂ[3] ਹੀ ਗੈਆ ਸਹਸੇ[4] ਹੀ ਮਹਿ। ਕਦੇ ਹਰਖਮਾਨ ਹੋਇ ਕਰਿ ਪਰਮੇਸੁਰੁ ਨ ਸਿਮਰਿਆ; ਮਾਇਆ ਹੀ ਮਾਇਆ ਕਰਤੇ ਵਿਹਾਇ[5] ਗਈ। ਜਿਤ ਹਰਖਮਾਨ ਸਾਕਤ ਕਾ ਮਨੁ ਕਬਹੂ ਹੂਆ, ਤੋ ਬਿਖਿਆ ਹੀ ਕੇ ਰਸ ਕਉ ਹਰਖਮਾਨ ਹੋਆ, ਜਿਸੁ ਹਰਖ ਤੇ ਅਵਸਿ ਨਰਕਿ ਜਾਇ। ਸੁ ਕਿਤੇ ਹੀ, ਕਥਾ ਹਰਿ ਸਿਮਰਨ ਕੀ ਊਪਰਿ, ਖੁਸੀ ਨ ਹੂਆ, ਜਿਸ ਤੇ ਮੁਕਤਿ ਜਾਇ। ਸਾਕਤਾਂ ਕਾ ਜਨਮੁ ਜੀਵਣਾ ਸਭੁ ਨਿਹਫਲੁ ਹੀ ਗੈਆ, ਮਾਇਆ ਕੇ ਲਾਲਚ ਸਾਥਿ। ਕੋਟਾ ਮੰਧੇ[6], ਕੋਈ ਗੋਵਿੰਦ ਭਗਤੁ ਮਾਇਆ ਕੇ ਲਾਲਚ ਥੀ ਨਿਰਾਰਾ ਹੈ; ਨਾ ਤਰ ਸੰਸਾਰੁ ਸਾਰਾ ਨਿਹਫਲ ਜਾਇਗਾ ਬਿਨਾ ਹਰਿ ਭਗਤਿ ਤੇ"। ਤਬ ਮਰਦਾਨੇ ਕਹਿਆ ਜਿ, "ਵਾਹ ਵਾਹ ਜੀ! ਗੁਰੂ ਬਾਬਾ ਨਾਨਕ ਜੀ! ਹੈ। ਤਬ ਫੇਰਿ ਮਰਦਾਨੇ ਬੇਨਤੀ ਕਰੀ, ਜਿ ਗੁਰੂ ਬਾਬਾ ਜੀ! ਬਲਿਹਾਰ ਜਾਉ ਜੀ। ਦਿਖਾ ਜੀ, ਕਾਇਆ ਜਿ ਸੂਚੀ ਹੋਇ, ਸੁ ਕਿਸੁ ਤੇ ਹੋਇ? ਮਨ ਕੋ ਜਿ ਧੀਰਜੁ ਆਵੈ, ਸੁ ਕਿਸੁ ਤੇ ਆਵੈ? ਸੁ ਵਸਤੁ ਵਾਹ ਵਾਹ ਕਉਣੁ ਹੈ ਜੀ, ਜਿਸ ਕਰਿ ਕਰਿ ਤੁਮਾਰੇ ਮਨਿ ਧੀਰਜੁ ਪੜਿਆ ਹੈ? ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਸੂਚੀ ਕਾਇਆ ਹਰਿ ਗੁਣ ਗਾਇਆ ॥
ਆਤਮੁ ਚੀਨਿ[7] ਰਹੈ ਲਿਵ ਲਾਇਆ ॥
ਆਦਿ ਅਪਾਰੁ ਅਪਰੰਪਰੁ[8] ਹੀਰਾ ॥
ਲਾਲਿ[9] ਰਤਾ ਮੇਰਾ ਮਨੁ ਧੀਰਾ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ਮਰਦਾਨਿਆ! ਏਹ ਕਾਇਆ ਤਉ ਸੂਚੀ ਹੋਇ, ਜਾਂ ਹਰਿ ਹਰਿ ਹਰਿ ਗੁਨ ਗਾਵੈ। ਅਰੁ ਪਰਮੇਸੁਰ ਸਿਉ ਤਉ ਹੀ ਮਨੁ ਲਾਗੇ, ਜਬ ਆਤਮੇ ਕਉ ਪਕੜਿ ਰਖੈ, ਬਿਉਹਾਰ, ਸੁਆਦ ਰਸਕ ਤੇ, ਤਉ ਪਰਮੇਸੁਰ ਸਿਉ ਲਿਵ ਲਾਗੇ। ਅਰੁ ਓਹੁ ਜਿ ਪਰਮੇਸੁਰੁ ਹੈ, ਸੁ ਹੈ, ਆਦਿ ਅੰਤਿ ਅਪਾਰੁ ਹੈ, ਤਿਸ ਕਾ ਪਾਰੁ ਕਿਸ ਹੀ ਨਾਹੀ ਪਾਇਆ। ਅਰੁ ਜੀ, ਓਹੁ ਜਿ ਸਾਹਿਬੁ ਹੈ, ਜਿਸ ਕੇ ਹਮਿ ਹਹਿ, ਅਪਰੰਪਰੁ ਹੈ। ਸੁ ਅਪਰੰਪਰੁ ਕਿਆ—ਜਿ ਪਰੇ ਤੇ ਪਰੇ ਹੈ। ਹੋਰੁ ਮਣੀ ਜਿ ਹੀਰੇ ਹੈਂ, ਸੁ ਏਹੀ ਹਮਤਾ ਨਾਮ ਹੀ ਹੈ। ਰਤਨ ਜਿ ਹੈ, ਜਿ ਏਹੀ ਹਮਾਰਾ ਲਾਲੁ ਹੈ। ਤਿਸੁ ਲਾਲ ਸਾਥਿ ਰਤੇ, ਮੇਰੇ ਮਨਿ ਧੀਰਜੁ ਪਕੜਿਆ ਹੈ। ਪੁਰਖਾ! ਏਹ ਕਥਾ ਏਵ ਹੈ"। ਤਬ ਮਰਦਾਨੇ ਕਹਿਆ ਜਿ, "ਵਾਹ ਵਾਹ ਜੀ! ਗੁਰੂ ਬਾਬਾ ਨਾਨਕ ਜੀ, ਸਹੀ ਜੀ। ਜੁ ਤੈਂ ਕਹੀ, ਸੁ ਏਹ ਕਥਾ ਈਵਹੈ।

---

[1]ਉਪਜਣਾ, ਪੈਦਾ ਹੋਣਾ। [2]ਬੇਅਰਥ, ਫ਼ਜ਼ੂਲ। [3]ਬਿਰਥਾ। [4]ਸੰਦੇਹ, ਭਰਮ, ਸ਼ੱਕ। [5](ਆਯੂ) ਬੀਤ ਗਈ। [6]ਵਿਚੋਂ। [7]ਸਮਝ ਕੇ। [8]ਬੇਹੱਦ। [9]ਹਰੀ-ਲਾਲ ਵਿਚ ਰੱਤਾ ਹੋ ਕੇ ਮੇਰਾ ਮਨ ਟਿਕ ਗਿਆ ਹੈ।

ਪਰੁ ਗੁਰੂ ਬਾਬਾ ਨਾਨਕ ਜੀ ! ਇਕ ਅਉਰੁ ਬੇਨਤੀ ਹੈ ਜੀ । ਇਕ ਕਥਾ ਈਵ ਕਰਤੇ ਹੈਂ; ਸੰਸਾਰ ਮਹਿ ਤਿਨ੍ਹ ਕਉ ਪਰਮੇਸੁਰ ਕੀ ਮਿਤਿ ਆਈ ਕਿ ਨ ਆਈ ? ਜਿ ਪਰਮੇਸੁਰੁ ਕਉਣੁ ਵਸਤੁ ਹੈ ? ਕੈਸਾ ਹੈ ? ਕਿਸੁ ਰੂਪ ਹੈ ? ਸੰਸਾਰੁ ਜਿ ਹੈ, ਸੁ ਕਿਆ ਹੈ ? ਕੋਈ ਜਿ ਪਰਮੇਸੁਰੁ ਪਰਮੇਸੁਰ ਕਹੀਤਾ ਹੈ, ਸੁ ਕਿਆ ਹੈ ? ਗੁਰੂ ਜੀ ਏਹ ਕਥਾ ਜਿਉ ਹੈ, ਤਿਉ ਸਮਝਾਈਐ ਜੀ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਕਥਨੀ[1] ਕਹਹਿ ਕਹਹਿ ਸੇ ਮੂਏ ॥
ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥
ਸਭੁ ਜਗੁ ਦੇਖਿਆ ਮਾਇਆ ਛਾਇਆ[2] ॥
ਨਾਨਕ ਗੁਰਮਤਿ ਨਾਮੁ ਧਿਆਇਆ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਪੁਰਖਾ ਮਰਦਾਨਿਆ ! ਕਥਨੀ ਕਥਤੇ ਕਥਤੇ ਇਕਿ ਮਰਿ ਗਏ ਹਹਿ । ਤਿਨ੍ਹਹੁ ਇਕੁ ਤਿਲੁ ਭਰਿ ਗਹਨਿ ਗਤਿ ਪਰਮੇਸੁਰ ਕੀ ਨਾਹੀ ਪਾਈ, ਜਿ ਪਰਮੇਸੁਰ ਜੀ ਕਿਆ ਹੈ । ਪਰ ਪੁਰਖਾ ! ਪਰਮੇਸੁਰੁ ਜਿ ਹੈ, ਸੁ ਕਿਆ ਹੈ :–ਪਰਮੇਸੁਰੁ ਜਿ ਹੈ, ਸੁ ਏਹੀ । ਤੂਹੀ ਪਰਮੇਸੁਰੁ ਹੈ, ਕਿਉ ਜਿ ਪਰਮੇਸੁਰੁ ਪਰਮੇਸੁਰੁ ਕਹੀਤਾ ਹੈ, ਸੁ ਏਨਾ ਹੀ ਜੀਆਂ ਕੇ ਸਾਥਿ ਹੈ, ਜੀਆਂ ਤੇ ਦੂਰ ਨਾਹੀ । ਸੁ ਜੀਆਂ ਕੇ ਸਾਥਿ ਪਰਮੇਸੁਰੁ ਵਸਤਾ ਹੈ, ਤੌ ਤੂਹੀ ਪਰਮੇਸੁਰੁ ਹੈ । ਹੋਰੁ ਜਿ ਕਹੀਐ, ਸੁ ਕਿਆ ਕਹੀਐ । ਪਰ ਮਾਇਆ ਕੀ ਜਿ ਛਾਇਆ ਹੈ, ਸੁ ਸੰਸਾਰ ਕਉ ਸਾਥਿ ਹੋਤਾ ਪਰਮੇਸੁਰੁ ਦ੍ਰਿਸਟਿ ਨਾਹੀ ਆਵਤਾ । ਸੁ ਇਸੁ ਮਾਇਆ ਕੇ ਭ੍ਰਮਿ ਕਰਿ ਕਰਿ, ਸੰਸਾਰੁ ਭੂਲਿ ਗਇਆ ਹੈ, ਪਰਮੇਸੁਰ ਤੇ । ਪਰੁ ਜਿਸਿ ਕਿਸੀ ਕਉ, ਕੋਟਾਂ ਮੰਧੈ, ਗੁਰੂ ਕੀ ਮਤਿ ਆਈ, ਤਿਨ੍ਹਾਂ ਹੀ ਗੁਰੂ ਕੀ ਮਤਿ ਕਰਿ ਕਰਿ, ਗੁਰੂ ਗੁਰੂ ਨਾਮ ਪਰਮੇਸੁਰ ਜੀ ਕਾ ਜਪਿਆ । ਨਾ ਤਰ, ਹੋਰੁ ਸੰਸਾਰੁ ਸਭੁ ਭੂਲਿ ਗਇਆ ਪਰਮੇਸੁਰ" । ਤਬ ਮਰਦਾਨੈ ਕਹਿਆ ਜਿ, "ਧੰਨਿ ਜੀ, ਤੂ ਗੁਰੂ ਬਾਬਾ ਨਾਨਕ ਜੀ ! ਜਿਸ ਤੇ ਪਰਮੇਸੁਰੁ ਪਾਈਐ । ਸੁ ਜੀ, ਤੂ ਵਾਹ ! ਵਾਹ ! ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ! ਧੰਨਿ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !

॥ ਸਲੋਕੁ ॥

ਮਾਇਆ ਕੀ ਛਾਇਆ ਵਡੀ ਹੈ, ਭਰਮ ਮੋਹ ਕੀ ਭੀਤਿ[3] ॥
ਨਾਨਕ ਦਾਸ ਗੁਰ ਸਬਦ ਤੇ, ਹਰਿ ਪ੍ਰਭੁ ਆਵੈ ਚੀਤਿ ॥ ੧ ॥

ਬੋਲਹੁ ਵਾਹਗੁਰੂ ਗੁਰੂ, ਗੁਰੂ ਗੁਰੂ ਸਤਿ, ਸਤਿਗੁਰੂ, ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੭੧ ॥ ੨੯੯ ॥ ੨੯੯ ॥



[1]ਜੋ ਹਰੀ ਬਾਬਤ ਨਿਰੀਆਂ ਗੱਲਾਂ ਕਰਦੇ ਰਹਿੰਦੇ ਹਨ, ਓਹ ਖੁਆਰ ਹੁੰਦੇ ਹਨ । 'ਇਹ ਤੁਕ ਪੋਥੀ ਵਿਚ ਇਉਂ ਲਿਖੀ ਹੈ, "ਕਥਨੀ ਕਰਹਿ ਕਥਹਿ ਸੇ ਮੂਏ" । [2]ਢੱਕਿਆ, ਭਾਵ ਸਾਰਾ ਜਗਤ ਮਾਇਆ ਦੇ ਪਰਦੇ ਹੇਠ ਆਇਆ ਹੈ । [3]ਕੰਧ, ਦੀਵਾਰ ।

# ਗੁਰੂ ਜੀ ਫੀਰੋਜ਼ ਪੁਰ ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ ।

ਤਬ ਗੁਰੂ ਬਾਬਾਂ ਨਾਨਕੁ ਜੀ ਮਰਦਾਨੇ ਕਉ ਸਾਥਿ ਲੈ ਕਰਿ ਆਗੇ ਕਉ ਰਮੇ । ਆਵਤੇ ਆਵਤੇ ਕੰਡਣ ਪੁਰ ਕੀ ਧਰਤੀ ਦੇਖਤੇ ਦੇਖਤੇ, ਮਹਮਦੋਟ ਕੋ ਦੇਖਿ ਕਰਿ, ਪਿਰੋਜਪੁਰਿ[1] ਆਇਆ । ਤਬ ਤਹਾਂ ਲੋਕ ਗੁਰੂ ਬਾਬੇ ਨਾਨਕ ਜੀ ਕਉ ਦੇਖਿ ਬਹੁਤੁ ਜੁੜਿ[2] ਗਏ, ਜਿ ਓਹੁ; ਜਿ ਨਾਨਕੁ ਭਗਤੁ ਕਹੀਤਾ ਥਾ, ਜਿਨਿ ਪਰਮੇਸੁਰੁ ਦੇਖਿਆ ਹੈ । ਗੁਰੂ ਬਾਬੇ ਨਾਨਕ ਜੀ ਕੇ ਦਰਸਨ ਦੇਖਣੇ ਕੇ ਨਿਮਿਤਿ, ਲੋਕ ਬਹੁਤੁ ਮਿਲਿ ਗਏ । ਤਬ ਗੁਰੂ ਬਾਬਾ ਨਾਨਕੁ ਜੀ ਬੈਠਿ ਗਇਆ ਤਬ ਇਕਿ ਗੋਵਿੰਦ ਲੋਕ ਆਇ ਗਏ; ਨਗਰ ਕੇ ਗਿਆਨੀ ਪੁਰਖ ਥੇ । ਤਿਨ੍ਹੂ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ ! ਰਾਮ ਰਾਮ ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ ਜੀ, ਆਈਐ ਜੀ । ਪੁਰਖਹੁ ! ਭਲੇ ਹੋ ਜੀ ? ਕਲਿਆਣ ਹੈ ਜੀ ?" ਤਬ ਉਨ੍ਹ ਕਹਿਆ ਜਿ, "ਜੀ, ਆਜੁ ਭਲੇ ਹੈਂ ਜੀ; ਤੇਰੇ ਦਰਸਨਿ ਦੇਖਿਐ ਆਨੰਦੁ ਹੈ ਜੀ" । ਤਬ ਗੁਰੂ ਬਾਬੇ ਉਨ ਕਉ ਬਹੁਤੁ ਆਦਰੁ ਦੇ ਕੈ ਅਰੁ ਬੈਠਾਇਆ । ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿਦ ਲੋਕਹੁ ਕਹਿਆ ਜਿ, "ਬਲਿਹਾਰ ਜਾਉ, ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ । ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ, ਭਲਾ ਜੀ । ਜਿ ਕਿਛੁ ਇਛਾ ਹੈ ਤੁਮਾਰੀ, ਸੁ ਕਹੀਐ ਜੀ, ਨਿਸਕੁ[3] ਜੀ" । ਏਹਾ ਬੇਨਤੀ ਹੈ ਜਿ, "ਜੀ, ਸੰਸਾਰ ਮਹਿ ਏਹਾ ਮਾਇਆ ਹੀ ਪਿਆਰੀ ਹੈ ਜੀ । ਸੰਸਾਰੁ ਕਹਦਾ ਹੈ, ਜਿ ਕਿਵ ਹੀ ਮਾਇਆ ਪਲੈ ਪਵੈ; ਤ ਭਲਾ ਹੋਵੈ । ਜੇ ਬੁਰੇ ਕੀਤੇ ਪਲੇ ਹਥਿ ਆਵੈ, ਤਾ ਬੁਰਾਂ ਹੀ ਕਰਣਾ ਭੁਲਾ ਹੈ, ਜੋ ਮਾਇਆ ਕਿਵ ਹੀ ਜੁੜੇ ਜੀ । ਏਸੁ ਮਾਇਆ ਦਾ ਲੋਇਆ[4], ਕਿਸੇ ਹੀ ਪਾਪ, ਅਪਰਾਧ ਕਰਣੇ ਕੀ ਸਕੁਚ[5] ਮਨ ਮਹਿ ਨਾਹੀ ਜੀਆਂ ਦੇ ਮਨਿ ਆਂਵਦੀ ਜੀ । ਪਰਮੇਸੁਰ ਨੋ ਕੋਈ ਨਾਹੀ ਸਿਮਰਦਾ । ਇਕਨਾ ਨੂ ਰਾਜ ਦਾ ਬਲ[6] ਹੈ ਅਰੁ ਇਕਿ ਪਾਤਿਸਾਹ ਕਹਾਂਵਦੇ ਹੈਨਿ । ਨਉਬਤੀ[7] ਵਜਦੀਆਂ ਹੈਨਿ; ਲਖਾਂ ਘੋੜਿਆਂ ਸਾਥਿ ਚੜਦੇ ਹੈਨਿ । ਓਇ ਕਹਦੇ ਹੈਨਿ ਜਿ ਅਸੀ ਹੀ ਹਾਂ, ਹੋਰੁ ਕੋਈ ਨਾਹੀ । ਗੁਰੂ ਬਾਬਾ ਨਾਨਕ ਜੀ ! ਓਇ ਆਗੇ ਭੀ ਐਸੇ ਹੀ ਹੋਹਿਗੇ, ਕਿ ਨਾ ਆਗੇ ਕਾਈ ਅਵਰ ਬਾਤ ਹੋਇਗੀ ? ਗੁਰੂ ਜੀ ਏਹ ਬਾਤ ਕਿਉ ਕਰਿ ਹੈ ? ਜਿਉ ਹੈ, ਤਿਉ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ :—

॥ ਸਬਦੁ ॥

ਲਖ[8] ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥
ਲਖਾ ਉਪਰਿ ਫੁਰਮਾਇਸਿ[9] ਤੇਰੀ ਲਖ ਉਠਿ ਰਾਖਹਿ ਮਾਨੁ ॥
ਜਾਂ[10] ਪਤਿ ਲੇਖੈ ਨਾ ਪਵੈ ਤਾ ਸਭਿ ਨਿਰਾਫਲ[11] ਕਾਮ ॥ ੧ ॥
ਹਰਿ ਕੇ ਨਾਮ ਬਿਨਾ ਜਗੁ ਧੰਧਾ ॥
ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਭਾਈ ਰਾਮ ਜਨਹੁ ਜੀ ! ਜੇ ਲਖ ਲਸਕਰ ਸਾਥਿ ਚੜਹਿ

---

[1]ਭਾਵ ਅਜ ਕਲ੍ਹ ਜਿਸ ਦਾ 'ਫ਼ੀਰੋਜ਼ ਪੁਰ' ਨਾਉਂ ਹੈ । [2]ਇਕੱਠੇ ਹੋ ਗਏ । [3]ਨਿਸੰਗ ਹੋ ਕੇ ਭਾਵ ਨਿਡਰਤਾ ਨਾਲ । [4]ਮੋਹਿਆ ਹੋਇਆ, ਲੋਭੀ । [5]ਸੰਕੋਚ, ਝਿਝਕਣਾ, ਸ਼ਰਮ । [6]ਜ਼ੋਰ ਪ੍ਰਤਾਪ । [7]ਵੱਡੇ ਨਗਾਰੇ । [8]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੩੫੮, ਆਸਾ ਘਰ ੩, ਮਹਲਾ ੧ । [9]ਹੁਕਮ । [10]ਪਰ ਜੇ ਤੇਰੀ ਇੱਜ਼ਤ ਰੱਬ ਦੀ ਨਜ਼ਰ ਵਿਚ ਕਬੂਲ ਨਹੀਂ । [11]ਨਿਸਫਲ ।

ਅਰੁ ਲਖ ਵਾਜੇ, ਨਉਬਤੀਂ ਵਜਹਿ; ਅਰੁ ਜੇ ਲਖ ਕੋਟ ਕਰੋੜੀ ਜੋਜਨਾਂ[1] ਉਤੈ ਪਾਤਿਸਾਹੀ ਹੋਇ; ਅਰੁ ਕਈ ਲਖ ਜੀਆਂ ਦੇ ਆਗੇ ਹਥੀਂ ਜੋੜੀਂ ਹੋਨਿ ਅਗੈ ਪੜੇ ਰਹਨਿ; ਅਰੁ ਕਈ ਲਖਾਂ ਕੋਟਾਂ ਉਤੈ ਫੁਰਮਾਇਸਕ ਹੋਵੈ; ਜਿਤਨੀ ਫੁਰਮਾਇਸ ਕਰੈ, ਇਤਨੀ ਹੀ ਹੋਇ ਆਵੈ। ਅਰੁ ਸਭ ਕੋਈ ਅਗੈ ਅਰਜੂ[2] ਬੰਦਾ ਹੋਇ ਰਹੈ; ਐਸੀ ਸਾਹਿਬੀ[3] ਕਰੈ। ਅਰੁ ਪਰਮੇਸੁਰ ਕੇ ਦੁਆਰੇ ਜੇ ਪਤਿ ਨ ਰਹੀਆ, ਤਾਂ ਓਹਿ ਸਭ ਰਾਜ ਰੰਗ, ਫੁਰਮਾਇਸੀ, ਨਿਹਫਲੁ ਹੋਏ, ਓਇ ਕਿਸ ਹੀ ਕਾਮਿ ਨਾ ਆਇਆ। ਬਿਨਾ ਹਰਿ ਹਰਿ ਹਰਿ ਸਿਮਰਨ ਤੇ, ਜਿਤਨਾ ਏਹੁ ਜਗਤ ਕਾ ਪਸਾਰਾ ਹੈ, ਸੁ ਸਭੁ ਝੂਠਾ ਹੈ, ਸਭੁ ਏਵੈ ਕੂੜਾ ਧੰਧੁ[4] ਹੈ। ਸਿ ਕਿਉ ਕਰਿ ਧੰਧੁ ਹੈ ? ਸੰਸਾਰੁ ਜਿ ਹੈ, ਸੁ ਸਭੁ ਅੰਧਾ ਹੈ। ਸਿ ਕਿਉ ਅੰਧਾ ਹੈ ? ਇਉ ਕਰਿ ਕਰਿ ਅੰਧਾ ਹੈ, ਜਿ ਪਿਛੈ ਜਿ ਜੁਗ ਹੋਏ ਥੇ, ਸੁ ਕਹਾਂ ਹੈਂ ? ਪਿਛੈ ਜਿ ਰਾਜੇ ਹੋਏ ਥੇ, ਸਿ ਕਹਾਂ ਹੈਂ ? ਹਰਨਾਕਸ ਸਾਰਖੇ[5], ਦਹਸਿ[6] ਸਾਰਿਖੇ, ਕੰਸ ਕੇਸ ਸਾਰਿਖੇ, ਨਘ ਸਾਰੀਖੇ। ਜੋ ਜੋ ਰਾਜੇ ਪਾਤਿਸਾਹਿ ਹੋਇ ਗਏ, ਸੋ ਕਿਥੇ ? ਜਿਨ੍ਹਾ ਦਾ ਏਹੁ ਪੁਤ੍ਰ ਪੋਤ੍ਰਾ ਕਹਾਂਵਦਾ ਹੈ, ਅਰੁ ਪੀੜੀਆਂ ਗਣਿ ਗਣਿ ਪਿਛਲਿਆਂ ਨੋ ਜਾਇ ਰਲਦਾ ਹੈ; ਸੁ ਓਹ ਕਿਥੇ ਹੈਨਿ ? ਸੁ ਜਾਂ ਏਹੁ ਜੀਉ ਅੰਧਾ ਹੈ, ਤਾਂ ਏਹੁ ਏਸ ਨੋ ਅਖੀ ਦਿਸਿ ਆਵਦੀਆ ਗਲਾਂ ਨਾਹੀ ਸਮਝਦਾ। ਜਿ ਏ ਪਰਮੇਸਰ ! ਜਿ ਕੋਈ ਹੋਆ ਰਾਜਾ, ਰੰਕੁ, ਸਾਧੂ, ਪਾਤਿਸਾਹੁ, ਸੁ ਮਾਇਆ, ਤਾਂ ਕੋਈ ਸਾਥਿ ਲੈ ਨ ਗਇਆ। ਭਾਈ ਜੀ ! ਜਿਤਨਾ ਸੰਸਾਰੁ ਹੈ, ਸੁ ਤਿਤਨਾ ਸਭੁ ਅੰਧਾ ਹੈ ਬਿਨਾ ਪਰਮੇਸੁਰ ਹਰਿ ਜੀ ਕੇ ਨਾਮ ਸਿਮਰੇ ਤੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਪੁਰਖਹੁ ! ਏਹ ਕਥਾ ਏਵ ਹੈ"। ਤਬ ਉਨਿਹੁ ਗੋਵਿੰਦ ਲੋਕਹੁ ਕਹਿਆ ਜਿ, "ਸਤਿ ਜੀ, ਸਤਿ। ਗੁਰੂ ਜੀ, ਏਹ ਕਥਾ ਏਵੈਂ ਹੈ"। ਤਬ ਫੇਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਬਲਿਹਾਰ ਜਾਂ ਜੀ। ਇਕਿ ਪੰਡਿਤ ਕਹਾਵਤੇ ਹੈਂ; ਇਕਿ ਸੁਘੜ ਕਹਾਵਤੇ ਹੈਂ; ਇਕਿ ਵੇਦੁ ਪੜਤੇ ਹੈਂ, ਪਰੁ ਜੀ ਮਾਇਆ ਕੀ ਤ੍ਰਿਸਨਾ ਅੰਤਰਿ ਬਹੁਤੁ ਹੈ। ਗੁਰੂ ਜੀ ! ਉਨ ਕੀ ਕਵਨ ਗਤਿ ਹੈ ਜੀ ?"

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਲਖ[7] ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥
ਜਾ ਪਤਿ ਲੇਖੈ ਨਾ ਪਵੈ ਤਾ ਸਭੇ ਕੁਪਰਵਾਣ ॥੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੋ ਭਾਈ ਰਾਮ ਜਨਹੁ ਜੀ। ਲਖ ਸਾਸਤ੍ਰ ਪੜੇ ਅਰੁ ਲਖ ਵਾਰ ਵੇਦ ਪੜ੍ਹਹੁ; ਅਰੁ ਲਖ ਵਾਰ ਗਾਇਤ੍ਰੀ, ਸੂਰਜ ਮੰਤ੍ਰ, ਸੰਧਿਆ, ਖਟੁ ਕਰਉ, ਅਰੁ ਚਾਰੋਂ ਵੇਦ, ਅਠਾਰਹ ਪੁਰਾਣ ਮੁਖਾਗਰਿ[8] ਪੜ੍ਹੋ, ਅਰੁ ਅਵਰਾਂ ਕੋ ਭੀ ਪੜ੍ਹਿ ਪੜ੍ਹਿ ਸਮਝਾਵਹੁ, ਪਰੁ ਜਬ ਲਗਿ ਆਪਿ ਨ ਸਮਝੈ, ਤਬ ਲਗਿ ਏਹੁ ਝੂਠੁ ਹੈ। ਇਸ ਕੀ ਪਤਿ ਤਾਂ ਹੀ ਰਹੈ, ਜਾਂ ਏਹੁ ਆਪਿ ਸਚਾ ਹੋਇ ਕਰਿ ਕਮਾਵੈ; ਤਾਂ ਇਸ ਕੇ ਵੇਦ; ਸਾਸਤ੍ਰ, ਪੁਰਾਣ ਪੜੇ, ਸਭ ਥਾਇ ਪਾਹਿ। ਅਰੁ ਜਾਂ ਆਪਿ ਨ ਸਮਝਈ, ਤਾਂ ਪਤਿ ਥਾਇ ਨ ਪਵਈ, ਸਭੁ ਪੜਿਆ, ਸੁਣਿਆ, ਥਾਇ ਨ ਪੜਿਆ, ਕਿਸੀ ਕਾਮਿ ਨ ਹੋਇ"। ਤਬ ਉਨਹੁ ਗੋਵਿੰਦ ਲੋਕਹੁ ਨਮਸਕਾਰੁ ਕੀਆ। ਨਮਸਕਾਰੁ ਕਰਿ ਕਰਿ ਕਹਿਆ ਜਿ, "ਸਤਿ ਜੀ, ਸਤਿਗੁਰੂ ਬਾਬਾ ਨਾਨਕ ਜੀ ਸਤਿ। ਸਹੀ ਜੀ, ਜਿਉ ਤੁਮਹੁ ਕਹਿਆ ਜੀ। ਏਹ ਕਥਾ ਏਵੈ ਹੀ ਹੈ। ਪਰੁ ਗੁਰੂ ਜੀ ! ਏਕੁ ਬੇਨਤੀ ਹੈ ਜੀ। ਦਿਖਾ ਜੀ, ਇਕਿ ਸਾਹ ਲੋਕ ਹੈਂ; ਘਰੇ ਹੀ ਬੈਠਿ ਰਹਦੇ ਹੈਂ, ਚਹੁਆ ਕੁੰਡਾ ਉਪਰਿ ਉਨ੍ ਕੇ ਵਣਜਾਰੇ ਫਿਰਦੇ ਹੈਨਿ। ਉਨ੍ਹਿ ਕਉ ਘਰਿ ਬੈਠਿਆ ਕੋ ਚਲੀ ਆਵਤੀ ਹੈ। ਸੁ ਦਿਖਾ ਜੀ: ਓਇ ਤਾਂ ਕਦ ਹੀ

---

[1]ਚਾਰ ਕੋਸ ਪ੍ਰਮਾਣ। [2]ਬੇਨਤੀ, ਪ੍ਰਾਰਥਨਾ। [3]ਮਾਲਕੀ, ਹਕੂਮਤ। [4]ਵਿਹਾਰ, ਕੰਮ। [5]ਵਰਗੇ। [6]ਭਾਵ ਦਹਿਸਿਰ, ਰਾਵਣ। [7]ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਥੋਂ ਇਸ ਸ਼ਬਦ ਦਾ ਤੀਜਾ ਅੰਕ ਅਰੰਭ ਹੁੰਦਾ ਹੈ। ਸ਼ਬਦ ਦਾ ਦੂਜਾ ਅੰਕ ਇਸ ਤੋਂ ਅੱਗੇ ਲਿਖਿਆ ਗਿਆ ਹੈ। ਪੋਥੀ ਵਿਚ ਅੰਕਾਂ ਦੀ ਤਰਤੀਬ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਵਖਰੀ ਹੈ। ਇਹ ਤੁਕ ਪੋਥੀ ਵਿਚ ਇਉਂ ਲਿਖੀ ਹੈ, "ਲਖ ਸਾਸਤ੍ਰ ਸਮਝਾਵਣੀ ਲਖ ਪੜੀਅਹਿ ਪਾਠ ਪੁਰਾਣ"। [8]ਅਪ੍ਰਵਾਣ, ਪ੍ਰਵਾਣ ਨਹੀਂ ਹੁੰਦੇ। [9]ਕੰਠਾ ਗਰ, ਜ਼ਬਾਨੀ ਯਾਦ।

ਪਰਮੇਸੁਰ ਕਉ ਚਿਤਿ ਨਾਹੀ ਕਰਤੇ । ਸੁ ਦਿਖਾ ਜੀ, ਉਨ੍ਹ ਕੀ ਕਵਨ ਗਤਿ ਹੋਇਗੀ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਲਖ[1] ਖਟੀਅਹਿ ਲਖ ਸੰਜੀਅਹਿ[2] ਖਾਜਹਿ ਲਖ ਆਵਹਿ ਲਖ ਜਾਹਿ ॥
ਜਾਂ ਪਤਿ ਲੇਖੈ ਨਾ ਪਵੈ ਤਾਂ[3] ਜੀਅ ਕਿਥੈ ਫਿਰਿ ਪਾਹਿ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਹੋ ਭਾਈ ਰਾਮ ਜਨਹੁ ਜੀ ! ਜੇ ਕਈ ਲਖ ਖਾਈਅਹਿ, ਅਰੁ ਕਈ ਲਖ ਖਟੀਅਹਿ, ਅਰੁ ਸਾਹੁ ਕਹਾਵੈ, ਸੁਖੀ ਰਹੈ, ਸੰਸਾਰ ਵਿਚਿ ਵਡੀ ਮਾਇਆ ਕੀ ਸੋਭਾ ਲੇਇ, ਜਿ ਭਾਈ ਏਹੁ ਵਡਾ ਸਾਹੁ ਹੈ; ਇਸੁ ਥੈ ਦ੍ਰਬ[4] ਦਾ ਕੋਈ ਸੁਮਾਰ ਨਾਹੀ; ਕਈ ਲਖੀ ਖਟੈ, ਕਈ ਲਖ ਖਾਇ, ਖਰਚੇ, ਕਈ ਲਖ ਦੇਇ, ਲੇਇ, ਅਰੁ ਪਰਮੇਸੁਰ ਸਾਥਿ ਜਾਂ ਪਤਿ ਨ ਰਹੀ ਯਾ ਦਰਗਹ ਵੇਪਤਾ ਹੋਆ, ਤਉ ਕਿਸੁ ਕਾਮਿ ਹੈ, ਉਸ ਕਾ ਧਨੁ । ਨਾ ਜੀ ਉਸ ਥੀ ਓਹੁ ਗਰੀਬੁ ਹੀ ਭਲਾ, ਜਿਨਿ ਹਰਿ ਹਰਿ ਸਿਮਰਿਆ । ਸੋਈ ਧੰਨਿ, ਜਿਨਾ ਪਰਮੇਸੁਰ ਸਿਉ ਚਿਤੁ ਲਾਇਆ । ਸੋਈ ਸਹੀ, ਭਾਈ ਰਾਮ ਜਨਹੁ ਜੀ । ਜੇ ਸਾਹੁ ਹੋਆ, ਤਾਂ ਕਿਸੁ ਕਾਮਿ, ਜਾ ਪਤਿ ਨ ਰਹੀ ਯਾ ਜੋ ਪਾਤਿਸਾਹੁ ਹੋਆ ਤਾ ਕਿਸੁ ਕਾਮਿ, ਜਾਂ ਪਰਮੇਸੁਰ ਸਾਥਿ ਪਤਿ ਨ ਰਹੀਆ । ਭਾਈ ਜੀ ! ਜਿਸ ਕੀ ਪਰਮੇਸੁਰ ਸਾਥਿ ਪਤਿ ਰਹੈ, ਸੋਈ ਸਹੀ'' । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਰਾਮ ਜਨਹੁ ਜੀ ! ਏਹ ਕਥਾ ਏਵ ਹੈ । ਜਿਸ ਕਉ ਪਰਮੇਸੁਰ ਸਮਝਾਵੈ, ਸੋਈ ਸਮਝੈ'' । ਤਬ ਉਨਹੁ ਗੋਵਿੰਦ ਲੋਕਹ ਨਮਸਕਾਰ ਕੀਆ ਅਰੁ ਕਹਿਆ ਜਿ, ''ਧੰਨੁ ਹੋ, ਗੁਰੂ ਬਾਬਾ ਨਾਨਕ ਜੀ ਧੰਨੁ ਏਹ ਕਥਾ ! ਇਵ ਹੀ ਹੈ ਜੀ, ਜਿਉ ਕਹੀ । ਪਰੁ ਜੀ ਇਕ ਬੇਨਤੀ ਹੈ ਜੀ । ਗੁਰੂ ਜੀ ! ਇਸ ਕੀ ਪਤਿ ਜਿ ਪਰਮੇਸੁਰ ਸਾਥਿ ਰਹੈ, ਸੁ ਕਿਉ ਕਰਿ ਰਹੈ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਸਚ[5] ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥
ਅਹਿਨਿਸਿ[6] ਹਿਰਦੈ ਜੇ ਵਸੈ ਨਾਨਕ ਨਦਰੀ[7] ਪਾਰੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਪੁਰਖਹੁ ! ਪਰਮੇਸੁਰ ਸਾਥਿ ਪਤਿ ਇਉ ਰਹਤੀ ਹੈ, ਜਿ ਸੁਚੁ ਨਾਮੁ ਪਰਮੇਸੁਰ ਕਾ ਜਿ ਹੈ, ਸੁ ਏਹੁ ਸਿਮਰੈ । ਸਚੁ ਨਾਮ ਜਿ ਸਿਮਰੈ, ਸਿ ਕਿਸੁ ਜੁਗਤਿ ਕਰਿ ਕਰਿ ਸਿਮਰੈ ? ਤਿਸ ਕੀ ਸਿਮਰਨੈ ਕੀ ਜੁਗਤਿ ਏਹ, ਜਿ ਓਹੁ ਆਪਿ ਸਚਾ ਹੈ । ਜਿਸ ਕਾ ਨਾਮੁ ਸਚੁ ਹੈ, ਸੁ ਤਿਸੁ ਕੇ ਨਾਮ ਕੋ ਸਿਮਰਨਹਾਰਾ ਭੀ, ਸੁਚੇ ਮਨ ਸਾਥਿ ਸਿਮਰੈ, ਤਾਂ ਸਚੇ ਕੋ ਭਾਵੈ । ਸੁ ਸਚੇ ਮਨ ਸਾਥਿ ਸਿਮਰਨਾ—ਏਹੁ ਜਿ ਮਨ ਕਉ ਝੂਠ ਕੀ ਮੈਲੁ ਲਗਣੇ ਨ ਦੇਵੈ, ਝੂਠ ਤੇ ਮਨ ਕੋ ਨਿਰਮਲ ਰਾਖੈ ਅਰੁ ਮੁਖ ਤੇ ਕਰਤਾਰ ਕਰਤਾਰ ਜਪੈ । ਪਰੁ ਇਉ ਨਾ, ਜਿ ਲੋਕਾਂ ਕੋ ਸੁਣਾਇ ਕਰਿ, ਪ੍ਰਗਟਿ ਕਰਿ ਕਰਿ ਜਪੈ । ਸੁ ਅਲੇਖੁ ਹੀ ਜਪੈ, ਜਿ ਕੋਈ ਲਖਿ ਸਕੈ ਨਾਹੀ । ਅਰੁ ਇਉ ਨਾਹੀ, ਜਿ ਕਦੇ ਸਿਮਰੈ, ਕਦੇ

---

[1]ਇਹ ਤੁਕਾਂ ਸ਼ਬਦ ਦੇ ਦੂਜੇ ਅੰਕ ਦੀਆ ਹਨ । ਅੰਕ ਨੰ: ੨ ਅਤੇ ੩ ਅੱਗੇ ਪਿਛੇ ਕਰਕੇ ਲਿਖੇ ਗਏ ਹਨ' ਪੋਥੀ ਵਿਚ ਇਹ ਤੁਕ ਇਉਂ ਲਿਖੀ ਹੈ, ''ਲਖ ਖਾਜਹਿ ਲਖ ਖਟੀਅਹਿ ਲਖ ਆਵਹਿ ਲਖ ਜਾਹਿ'' । [2]ਲੱਖਾਂ ( ਰੁਪਏ ) ਇਕਠੇ ਕੀਤੇ ਜਾਣ । [3]ਤਾਂ ਜੀਵ ਕਿਤੇ ਪਏ ਫਿਰਨ । [4]ਧਨ ਦੌਲਤ । [5]ਉਸ ਦੀ ਬਖਸ਼ਿਸ਼ ਨਾਲ ਨਾਮ ਮਿਲਦਾ ਹੈ ਤੇ ਇਸ ਨਾਮ ਦੁਆਰਾ ਪਤਿ ਬਣਦੀ ਹੈ । ਇਹ ਤੁਕ ਪੋਥੀ ਵਿਚ ਇਉਂ ਦਿਤੀ ਹੈ, ''ਸਚਿ ਨਾਮਿ ਪਤਿ ਊਪਜੈ ਅਲਖੁ ਨਾਮੁ ਕਰਤਾਰੁ'' । [6]ਦਿਨ ਰਾਤ, ਲਗਾਤਾਰ । [7]ਤਾਂ ਉਸ ਦੀ ਮਿਹਰ ਦੁਆਰਾ ਪਾਰ ਹੋਈਦਾ ਹੈ ।

ਨਾਉ ਨ ਵਿਸਾਰਿ ਦੇਇ। ਨਾ, ਅਹਿਨਿਸ ਸਦਾ ਸਰਬਦਾ ਸਾਸਿ ਸਾਸਿ ਸਿਮਰੈ; ਸਾਸੁ ਕੋਈ ਨਾਮ ਸਿਮਰਨੇ ਤੇ ਵਿਰਥਾ ਨ ਜਾਇ। ਤਬ ਏਸ ਕੀ ਪਤਿ ਉਪਜੈ, ਅਰੁ ਸਚਾ ਸਾਹਿਬੁ ਇਸ ਕਉ ਮਿਹਰ ਕੀ ਨਜਰਿ ਕਰਿ ਦੇਖੈ। ਸੁ ਜਦਿ, ਏਸ ਕਉ ਸਾਹਿਬ ਨਜਰਿ ਭਰਿ ਦੇਖਿਆ, ਤਬ ਹੀ ਓਹੁ ਪਾਰਿ ਪੜਿਆ। ਭੈ ਸਾਗਰ ਤੇ ਉਲੰਘਿ ਕਰਿ ਜਾਇ; ਉਸ ਹੀ ਸਚੇ ਸਾਹਿਬ ਕੌ ਮਿਲਿਆ। ਜਿਸ ਕਾ ਸਚਾ ਨਾਮੁ ਸਿਮਰਤਾ ਥਾ, ਤਿਸ ਹੀ ਸਿਉ ਸਮਾਇਆ। ਭਾਈ ਸਾਧਹੁ! ਏਹ ਕਥਾ ਏਵ ਹੈ"। ਤਬ ਓਇ ਸਭ ਲੋਕ ਕਹਿ ਉਠੇ ਜਿ, "ਵਾਹਗੁਰੂ ਬਾਬਾ ਨਾਨਕੁ ਜੀ! ਜੈਸੀ ਥੀ, ਤੈਸੀ ਹੀ ਕਹੀ, ਪਰੁ ਬਲਿਹਾਰ ਜਾਈਐ ਗੁਰੂ ਜੀ! ਸੁ ਤਿਸ ਸਚੇ ਨਾਮ ਕੌ ਸਚੇ ਮਨ ਸਾਥਿ, ਅਲਖੁ, ਸਾਸਿ ਸਾਸਿ ਜਪਣ ਹਾਰਾ ਤੂਹੈਂ ਹੈ। ਐਸਾ ਅਵਰੁ ਦੂਸਰਾ ਕੋਈ ਨਾਹੀ। ਹਮ ਅਬ ਤੇਰੀ ਸਰਨਿ ਪੜੇ ਹੈਂ। ਜਿਉਂ ਜਾਨਹਿ, ਤਿਉ ਹਮਾਰੀ ਗਤਿ ਕਰਿ! ਹਮਹੁ ਅਬ ਤੇਰਾ ਦਰਸਨੁ ਦੇਖਿਆ ਹੈ। ਤੂ ਅਬ ਅਪਨੇ ਦਰਸਨ ਕੀ ਓੜ ਦੇਖੁ ਜੀ। ਤੂ ਅਸਾਡੇ ਭਾਗਿ ਕਰਿ ਕਰਿ ਏਥੇ ਆਇਆ ਹੈਂ। ਜਿਉ ਜਾਨਹਿ, ਤਿਉ ਕਰਿ"। ਤਬ ਗੁਰੂ ਬਾਬੇ ਉਨ ਕਉ ਕਹਿਆ ਜਿ, "ਤੁਸੀ ਪਰਮੇਸੁਰ ਸਿਮਰਹੁ; ਸਾਚੁ ਬੋਲਹੁ; ਸਚ ਕਾ ਬਿਉਹਾਰੁ ਕਰਹੁ। ਤੁਮ ਇਸ ਹੀ ਸਚ ਤੇ, ਈਹਾਂ ਭੀ ਸੁਖੀ ਹੋਵਹੁਗੇ, ਅਰੁ ਆਗੇ ਭੀ ਤੁਮਾਰੀ ਦਰਗਹ ਮਹਿ ਪਤਿ ਰਹੈਗੀ"। ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਸਿਖ ਭਏ; ਲਾਗੇ ਗੁਰੂ ਗੁਰੂ ਜਪਣੇ; ਨਾਨਕ ਪੰਥੀ ਹੂਏ। ਬੋਲਹੁ ਵਾਹਗੁਰੂ ਬਾਬਾ ਨਾਨਕੁ।

॥ ਸਲੋਕੁ ॥

ਸਾਹ ਸਦਾਇਹਿ ਸੰਚਿ ਧੰਨੁ, ਇਕਿ ਹੋਵਹਿ ਪਾਤਿਸਾਹ ॥
ਵੇਦੁ ਪੜਹਿ ਸੇ ਪੰਡਿਤਾ, ਆਤਮ ਸੁਧਿ ਨ ਲਹਾਹਿ ॥
ਜੋਗੀ ਸੰਨਿਆਸੀ ਅਪਰਸ ਮੁਨਿ, ਬਿਨੁ ਨਾਵੈ ਆਵਹਿ ਜਾਹਿ ॥
ਨਾਨਕ ਦਾਸ ਹਰਿ ਸਿਮਰੀਐ, ਸਭਿ ਸੁਖ ਸਿਮਰਣ ਮਾਹਿ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ। ਸਤਿਗੁਰੂ ਪਰਸਾਦਿ ॥ ੭੨ ॥ ੩੦੦ ॥ ੩੦੦ ॥

---

# ਪਰਮੇਸਰ ਦੀਆਂ ਦਾਤਾਂ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। (ਗੋਬਿੰਦ ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕ ਜੀ ਪਿਰੋਜਪੁਰ[1] ਤੇ ਕਿਕੜੀਆਣੇ ਵਿਚੁ ਦੇ ਹੋਇ ਕਰਿ ਕਰਤਾਰ ਪੁਰਿ ਆਇਆ। ਤਬ ਦਿਨ ਕਿਤਨੇ ਕਿ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ, ਅਰੁ ਇਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਰਿ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ! ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਬਲਿਹਾਰ, ਬਲਿਹਾਰ ਜੀ, ਰਾਮ ਕੇ ਨਾਮ ਉਪਰਹੁ। ਆਈਐ ਜੀ, ਬੈਸੀਐ ਜੀ"। ਤਬ ਓਹਿ ਗੋਵਿੰਦ ਲੋਕ ਰਾਮ ਰਾਮ ਨਮਸਕਾਰੁ ਕਰਿ ਕਰਿ, ਬੈਠਿ ਗਏ। ਤਬ ਉਨ ਕਉ ਗੁਰੂ ਬਾਬੇ ਨਾਨਕ ਜੀ ਬਹੁਤੁ ਭਾਉ[2] ਕਰਿ ਕਰਿ ਅਪਨੇ ਨਿਕਟਿ[3] ਲੇ ਬੈਠਾਇਆ। ਤਬ ਜਦਿ ਘੜੀ ਏਕ ਦੋਇ ਬੀਤੀ, ਤਬ ਉਨਹੁ ਗੋਵਿੰਦ ਲੋਕਹੁ

---

[1] ਫੀਰੋਜ਼ਪੁਰ ਤੋਂ ਭਾਵ ਹੈ। [2] ਪ੍ਰੇਮ। [3] ਨੇੜੇ।

ਕਹਿਆ ਜਿ, ''ਗੁਰੂ ਬਾਬਾ ਨਾਨਕ ਜੀ ! ਇਕ ਬੇਨਤੀ ਕਰਨੀ ਹੈ। ਜੇ ਤੇਰੀ ਆਗਿਆ ਹੋਇ, ਤਉ ਕਰਹਿ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਹਾਂ ਜੀ, ਭਲਾ ਹੋਵੈ । ਜਿ ਕਿਛੁ ਤੁਮਾਰੀ ਮਨਸਾ ਹੈ, ਸੁ ਕਹੀਐ ਜੀ''। ਤਬ ਉਨਹੁ ਕਹਿਆ ਜਿ ''ਗੁਰੂ ਜੀ ! ਹਮਾਰੀ ਏਹਾ ਬੇਨਤੀ ਹੈ ਜੀ, ਜਿ ਦਿਖਾ ਜੀ, ਓਹੁ ਜਿ ਕੋਈ ਕਰਤਾਰ ਕਰਨਹਾਰੁ ਕਹੀਤਾ ਹੈ, ਜਿ ਸਭਨਾ ਕਾ ਧਣੀ[1] ਸਭਸ ਕਾ ਭਰਤਾ, ਸੋ ਕਹਾਂ ਬਸਤਾ ਹੈ ? ਅਰੁ ਏਹੁ ਜਿ ਉਨਿ ਰਚਨੁ[2] ਰਚਿਆ ਹੈ, ਸੁ ਕੇਤਾ[3] ਕੁ ਹੈ ਜੀ ? ਅਰੁ ਜਿਨਹੁ ਓਹੁ ਪਾਇਆ ਹੈ, ਸੁ ਕਿਉ ਕਰਿ ਪਾਇਆ ਹੈ ? ਅਰੁ ਜਿਨਹੁ ਪਾਇਆ ਹੈ ਓਹੁ, ਸੁ ਕੈਸੇ ਹੈਂ ? ਅਰੁ ਉਨ ਕੀ ਪ੍ਰਕਿਰਤੀ ਕੈਸੀ ਹੈ ਜੀ ? ਜਿਉ ਹੈ, ਤਿਉ ਸਮਝਾਈਐ ਜੀ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸਾਬਾਸਿ ਪੁਰਖਹੁ ! ਤੁਸਾਂ ਏਹ ਭਲੀ ਬਾਤ ਪੂਛੀ। ਧੰਨੁ ਹੋ ਤੁਸੀ, ਜਿਨ ਕੇ ਮਨਿ ਸਚੇ ਸਾਹਿਬ ਕੀਆਂ ਬਾਤਾਂ ਪੂਛਨੇ ਕਾ ਪ੍ਰੇਮੁ ਹੈ। ਸੁ ਤੁਸੀ ਭੀ ਕਿਰਤਾਰਥੁ ਹੋਏ ਅਤੇ ਅਸਾਂ ਨੋ ਭੀ ਤੁਸਾ ਨਿਹਾਲੁ ਕੀਤਾ। ਤਬ ਸੂਹੀ ਰਾਗ ਮਹਿ ਛੰਤੁ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ ਜਿ :—

ਜਿਨਿ[4] ਕੀਆ[5] ਤਿਨਿ ਦੇਖਿਆ[6] ਜਗੁ ਧੰਧੜੈ[7] ਲਾਇਆ ॥
ਦਾਨਿ[8] ਤੇਰੈ ਘਟਿ ਚਾਨਣਾ ਤਨਿ ਚੰਦੁ[9] ਦੀਪਾਇਆ ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥
ਗੁਣ[10] ਜੰਞ ਲਾੜੇ[11] ਨਾਲਿ ਸੋਹੈ ਪਰਖਿ[12] ਮੋਹਣੀਐ ਲਇਆ ॥
ਵੀਵਾਹੁ ਹੋਆ ਸੋਭ ਸੇਤੀ ਪੰਚ[13] ਸਬਦੀ ਆਇਆ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਹੁ ਭਾਈ ਰਾਮ ਜਨਹੁ ਜੀ ! ਉਸ ਕੀ ਰਚਨਾ ਕੀ ਸਾਰ ਓਹੀ ਜਾਨੈ, ਜਿਨਿ ਏਹ ਰਚਨਾ ਰਚੀ ਹੈ, ਜਿਨਿ ਏਹੁ ਜਗੁ ਕੀਆ ਹੈ। ਉਨ ਹੀ ਸ੍ਰਿਸਟਿ ਸਭ ਧਾਰੀ ਹੈ ਅਰੁ ਓਹੀ ਦੇਖਤਾ ਹੈ, ਅਰੁ ਓਹੋ ਹੀ ਜਾਣਤਾ ਹੈ ਸਭ ਵਿਧਿ। ਜਿਉ ਜਿਉ, ਸਾਹਿਬ ਰਚੀ ਹੈ ਸ੍ਰਿਸਟਿ, ਤਿਉ ਤਿਉ, ਸਭ ਧਵਰਤ ਧੰਧੇ ਮਾਇਆ ਦੇ ਲਾਈ ਹੈ। ਸੁ ਉਸ ਹੀ ਧੰਧੇ ਸਾਥਿ, ਪਏ ਓਹੀ ਧੰਧਾ ਕਰਤੇ ਹੈਂ। ਅੰਪਰੁ, ਜਿਸੁ ਕਿਸੀ ਜੀਅ ਕੋ ਪਰਮੇਸੁਰ ਆਪਣੇ ਨਾਮ ਕੀ ਦਾਤਿ ਦਾਨੁ ਕੀਆ ਹੈ, ਸੋ ਉਸ ਕਾ ਨਾਮੁ ਸਿਮਰਨੁ ਕਰਤੇ ਹੈਂ। ਓਇ ਮਾਇਆ ਕੇ ਧੰਧੇ ਤੇ, ਓਇ ਆਪੇ ਹੀ ਉਨਿ ਮਿਹਰ ਕਰਿ ਕਰਿ, ਕਢਿ ਲੀਏ ਹੈ। ਓਇ ਉਸ ਹੀ ਕੇ ਨਾਮ ਸਿਉ ਰਚਿ ਰਹੇ ਹੈ, ਜਿਨ ਕਉ ਆਪਿ ਸਾਹਿਬ ਦਾਨੁ ਦੀਆ ਹੈ। ਤਿਸੁ ਦਾਨ ਕਰਿ ਕਰਿ, ਉਨੁ ਕੇ ਘਟ ਮਹਿ ਉਜਾਲਾ[14] ਭਇਆ ਹੈ। ਉਨ ਕੇ ਮਾਥੇ, ਚੰਦ੍ਰਮੇ ਕੀ ਜੈਸੀ ਜੋਤਿ ਦੀਪਾਇ ਹੋਈ ਹੈ। ਜੈਸੇ ਚੰਦ੍ਰਮੇ ਕਉ ਜਾਲਾ ਹੋਤਾ ਹੈ, ਤੈਸੇ ਹੀ ਉਨ ਕੇ ਮੁਖ ਊਪਰਿ, ਮਾਨੋ ਪੂਰਨਮਾਸੀ

---

[1]ਮਾਲਕ। [2]ਸ੍ਰਿਸ਼ਟੀ। [3]ਕਿਤਨਾ ਕੁ ਵੱਡਾ। [4]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ–੭੬੫, ਸੂਹੀ ਮ: ੧। [5]ਪੈਦਾ ਕੀਤਾ। [6]ਸੰਭਾਲ ਕੀਤੀ, ਨਿਗਰਾਨੀ ਕੀਤੀ। [7]ਆਪੋ ਆਪਣੀਆਂ ਜ਼ੁੰਮੇਵਾਰੀਆਂ ਵਿਚ। [8]ਤੇਰੀ ਬਖ਼ਸ਼ਿਸ਼ ਨਾਲ ਦਿਲ ਵਿਚ ਚਾਨਣ ਹੋ ਗਿਆ ਹੈ। [9]ਚੰਦ ਪ੍ਰਕਾਸ਼ਿਆ ਹੈ, ਭਾਵ ਗਿਆਨ ਦਾ ਪ੍ਰਕਾਸ਼ ਹੋਇਆ ਹੈ, ਪੋਥੀ ਵਿਚ ''ਮੁਖ ਚੰਦੁ ਦੀਪਾਇਆ'' ਹੈ। [10]ਪੋਥੀ ਵਿਚ ਇਹ ਤੁਕ ਇਉ ਲਿਖੀ ਹੈ, ''ਗੁਣ ਨਾਲਿ ਲਾੜੇ ਜੰਞ ਸੋਹੈ ਪਰਖਿ ਮੋਹਣੀ ਵਰੁ ਲੈਆ''। [11]ਵਾਹਗੁਰੂ। ਗੁਣਾਂ ਰੂਪ ਜੰਞ ਉਸ ਲਾੜੇ ਨਾਲ ਸੋਭਦੀ ਹੈ। ਪੋਥੀ ਵਿਚ ''ਗੁਣ ਜੰਞ ਲਾੜੇ ਜੰਞ ਸੋਹੈ'' ਹੈ। [12]ਚੰਗੀ ਤਰ੍ਹਾਂ [ ਧਿਆਨ ਨਾਲ ) ਵੇਖਣਾ; ਜਾਚਣਾ, ਪੜਤਾਲਣਾ। [13]ਪੰਜ ਪ੍ਰਕਾਰ ਦੇ ਸੰਗੀਤ ਵਜਣ ਨਾਲ ਜੋ ਸੁੰਦਰ ਰਾਗ ਨਿਕਲ ਕੇ ਅਨੰਦ ਦਿੰਦਾ ਹੈ। ਇਥੇ ਜੀਵ-ਇਸਤ੍ਰੀ ਦੇ ਹਰਿ ਨਾਲ ਮੇਲ ਨੂੰ ਵਿਆਹ ਦੇ ਅਲੰਕਾਰ ਨਾਲ ਵਰਣਨ ਕੀਤਾ ਹੈ। [14]ਪ੍ਰਕਾਸ਼(ਗਿਆਨ ਰੂਪ) ਚਾਨਣਾ।

ਕਾ ਚੰਦ੍ਰਮਾ ਪ੍ਰਗਟਿਆ ਹੈ। ਸੋ ਉਨ ਕਾ ਮਹਾ ਅਨੂਪੁ[1] ਦਰਸਨੁ ਹੈ। ਜੋ ਕੋਈ ਉਨ ਕੇ ਦਰਸਨ ਕੋ ਦੇਖਤਾ ਹੈ, ਸੋ ਨਿਹਾਲੁ ਹੋਤਾ ਹੈ। ਸੁ ਐਸੀ ਜਿ ਦਾਤਿ ਉਨ ਕੋ ਸਾਹਿਬ ਕਰੀ ਹੈ, ਅਰੁ ਪਰਮੇਸੁਰ ਤੇ, ਜਿ ਉਨਹੂ ਦਾਨੁ ਪਾਇਆ ਹੈ, ਸੁ ਉਨ ਕਾ ਜਨਮ ਮਰਨ ਕਾ ਦੁਖੁ ਸਭ ਮਿਟਿ ਗੈਆ ਹੈ। ਅਗਿਆਨ ਕਾ ਜਿ ਅੰਧੇਰਾ ਥਾ, ਸੋ ਮਿਟਿ ਗੈਆ। ਓਹੁ ਜਿ ਭਰਮੁ ਅੰਧੇਰਾ ਸਾ, ਸੁ ਦੂਰਿ ਹੋਇ ਗੈਆ। ਹਰਿ ਜੀ ਉਨ ਕੇ ਮਨਿ ਆਇ ਬਸਿਆ। ਓਹੁ ਜਿ ਕਰਤਾ ਪੁਰਖੁ ਭਰਤਾਰੁ ਥਾ, ਸੋ ਸਭ ਗੁਣਾਂ ਕਰਿ ਕਰਿ, ਜਿ ਸੰਜੁਗਤੁ[2] ਥਾ, ਸੋ ਇਨਿ ਬੁਧਿ ਮੋਹਨੀ ਰੂਪੁ ਕਰਿ ਕਰਿ, ਪਰਖਿ ਲੀਆ। ਤਬ ਸਭਨਾ ਗੁਣਾ ਕੀ ਜਨੇਤ ਸੰਗਿ ਲੇ ਕਰਿ ਓਹੁ ਕਰਤਾ ਜਿ ਥਾ, ਸੋ ਲਾੜਾ ਹੋਇ ਕਰਿ, ਜਨੇਤ ਕਰਿ ਕਰਿ, ਆਇ ਬਿਆਹੁ ਕੀਆ। ਐਸਾ ਬਿਆਹੁ ਹੋਆ, ਜਿ ਬਹੁਤੁ ਸੋਭਾ ਮਾਨ। ਜਿਸ ਕੀ ਸੋਭਾ ਤੀਨਿ ਲੋਕ ਮਹਿ ਬਹੁਤੁ ਹੋਈ। ਜਿ ਐਸਾ ਬੀਆਹੁ ਹੂਆ, ਉਸ ਬਿਆਹ ਕੇ ਐਸੇ ਸਬਦ ਬਾਜੇ, ਜਿ ਖੰਡੀਂ, ਬ੍ਰਹਮੰਡੀਂ ਸੁਨੇ। ਅਨਾਹਦ ਸ਼ਬਦ ਬਾਜੇ ਅਰੁ ਸੋਹਿਲੇ ਗਾਵੈ। ਸੁ ਪੰਚਿ ਸਬਦ ਕਰਿ ਕਰਿ, ਸੋਹਿਲੇ ਗਾਵੈ। ਸੁ ਪੰਚਿ ਸਬਦ ਕਿਆ ਕਹੀਅਹਿ ਏਹੀ ਜਿ ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰ। ਏਹ ਜਿ ਪੰਜੇ ਦੂਤ ਏਸੁ ਕੇ ਘਟ ਮਹਿ ਥੇ ਅਰੁ ਅਪਨੀ ਅਪਨੀ ਭਾਖਿਆ[3] ਕੇ ਵਾਜੇ ਵਜਾਵਤੇ ਥੇ, ਬੁਰੀ ਕੁ ਭਾਖਿਆ, ਸੁ ਏਹਿ ਸਭਿ ਉਲਟਿ ਕਰਿ, ਸਾਜਨ ਸੇਵਕ ਭਏ। ਅਰੁ ਇਨਹੂ ਅਪਨੇ ਸੁਭਾਵ ਕੇ ਵਾਜੇ ਛੋਡੇ। ਸਭ ਆਗਿਆਕਾਰੀ ਭਏ। ਸੁਭ ਬਚਨ ਲਾਗੇ ਬੋਲਨੇ, ਸੁ ਏਈ ਪੰਚ ਸਬਦ ਬਾਜੇ। ਸੁ ਭਾਈ ਜੀ! ਜਿਨ ਕੋ ਹਰਿ ਮਿਲਤਾ ਹੈ, ਤਿਨ ਕੀ ਏਹ ਪਰਕਿਰਤਿ ਹੋਤੀ ਹੈ ਜੀ। ਏਹ ਕਥਾ ਈਵ ਹੈ ਜੀ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ਵਾਹ ਵਾਹ ਜੀ! ਗੁਰੂ ਜੀ, ਸਤਿ ਜੀ ਸਤਿ ਜੀ। ਭਲੀ ਕਹੀ ਜੀ; ਬਹੁਤੁ ਸੰਤੋਖੁ ਕੀਆ ਜੀ। ਤਬ ਉਨਹ ਕਹਿਆ ਜਿ ਗੁਰਦੇਵ ਜੀ! ਏਹ ਤਉ ਬਾਤ ਤੁਮ੍ਹਹੁ ਕਹੀ, ਸੁ ਸਤਿ ਕਹੀ। ਪਰੁ ਜੀ, ਸੰਸਾਰ ਕੇ ਜਿ ਸਾਕ ਸਨਬੰਧ ਹੋਤੇ ਹੈਂ, ਸੁ ਸਾਜਨ ਮੀਤ ਜਿ ਹੋਤੇ ਹੈਂ, ਸੁ ਬੀਚਿ ਬਿਚੋਲੇ ਹੋਇ ਕਰਿ, ਸਨਬੰਧੁ ਕਰਾਵਤੇ ਹੈਂ। ਉਨ ਕਾ ਬਿਚੋਲਾ ਬੀਚਿ ਕਉਨੁ ਹੋਆ ਜੀ? ਜਿਨਿ ਏਹੁ ਸੰਜੋਗੁ ਬਣਾਇਆ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ[4] ॥
ਲੀਆ ਤ ਦੀਆ ਮਾਨੁ ਜਿਨ ਸਿਉ ਸੇ ਸਾਜਨ ਕਿਉ ਵੀਸਰਹਿ ॥
ਜਿਨ੍ ਦਿਸਿ[5] ਆਇਆ ਹੋਹਿ ਰਲੀਆ ਜੀਅ[6] ਸੇਤੀ ਗਹਿ[7] ਰਹ ॥
ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ[8] ਨੀਤਾ ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁ ਕਹੁ ਭਾਈ ਰਾਮ ਜਨਹੁ ਜੀ! ਹਰਿ ਕੇ ਜਿ ਸੰਤਿ ਹੈਂ, ਸਿ ਏਹੀ ਸਾਜਨ ਹੈ ਅਰੁ ਮੀਤ ਭੀ ਏਹੇ ਹੈਂ, ਕਿਉ ਜਿ ਏਹ ਮਿਲਿ ਕਰ ਕਦੇ ਵਿਚਰਤੇ ਨਾਹੀ, ਅਵਿਰਚੁ ਹੈਂ। ਅਰੁ ਏਹਿ ਜੁ ਭਾਈ ਭਤੀਜੇ ਆਜੀਜ[9] ਖੇਸ[10] ਦੋਸਤ ਹੈਂ, ਸੁ ਏਹ ਮੀਤਿ ਨਾਹੀ, ਕਿਉ ਜਿ ਏਹਿ ਜਿ ਸਾਜਨ ਹੈਂ, ਸੁ ਮਾਇਆ ਉਪਰਿ ਛਿਨ ਏਕ ਮਹਿ ਵਿਰਚੁ[11] ਖੜੇ ਹੋਤੇ ਹੈਂ ਪੁਰਖਹੁ! ਸਜਨ ਜੁ ਮਾਇਆ ਉਪਰ ਵਿਰਚਹਿ ਕਾਹੇ, ਸੁ ਸਾਜਨ। ਤਿਸ ਤੇ ਸਾਜਨ, ਸੰਤ, ਸਾਧ ਸਪੁਰਖ, ਤਿਨ੍ਹਾ ਸੰਤਾਂ ਕੋ ਮਿਲਿ ਕਰਿ ਏਹੁ ਸੰਜੋਗੁ ਹੋਆ। ਪਰੁ ਕਿਉ ਕਰਿ ਹੋਆ? ਜਿ ਉਨ੍ਹਾ ਸੰਤਾਂ, ਸੰਤਾਂ ਤੇ ਉਪਦੇਸੁ ਪਾਇਆ। ਸੁ ਤਿਨਾਂ ਸੰਤਾਂ ਏਹੋ ਉਪਦੇਸੁ ਦੀਆ, ਜਿ ਨਾਮੁ, ਦਾਨੁ, ਇਸਨਾਨੁ, ਦੋਆ, ਧਰਮੁ, ਸੰਤੋਖ,

---

[1]ਅਸਚਰਜ। [2]ਸਹਿਤ, ਸਾਥ। [3]ਬੋਲੀ। [4]ਦੋਸ਼ ਰਹਿਤ, ਜਿਸ ਤੇ ਅਗਿਆਨਤਾ ਦਾ ਪਰਦਾ ਨਹੀਂ। ਪੋਥੀ ਵਿਚ ਇਥੇ ਅਗਲੀ ਇਕ ਤੁਕ ਨਹੀਂ ਹੈ, "ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ"। [5]ਵੇਖਿਆਂ। [6]ਦਿਲ ਨਾਲ। [7]ਪਕੜ ਕੇ। [8]ਹਮੇਸ਼ਾ ਇਕ ਸਮਾਨ। [9]ਪਿਆਰੇ। [10]ਸੰਬੰਧੀ, ਰਿਸ਼ਤੇਦਾਰ। [11]ਪ੍ਰੇਮ ਤੋੜ ਕੇ ਅਲਗ ਹੋ ਜਾਂਦੇ ਹਨ।

ਸੀਲੁ, ਸੁਚ, ਸੰਜਮੁ, ਸਚੁ ਦੇਆ ਭਾਉ, ਭਗਤਿ, ਗਰੀਬੀ, ਉਨਹੁ ਬਤਾਈ, ਜਿ ਏਹ ਕਾਰ ਕਮਾਵਣੀ। ਤਬ ਜਦਿ ਸੰਤ ਕੇ ਉਪਦੇਸਿ, ਏਹ ਕਰਣੀ ਕਮਾਈ ਤਬ ਤਿਨ੍ਹਾ ਸੰਤਾਂ ਹੀ ਏਹੁ ਸੰਜੋਗੁ ਜੋੜਿਆ। ਤਬ ਸਾਹਿਬੁ ਭਰਤਾ ਪਾਇਆ। ਸੁ ਜੀ, ਓਇ ਐਸੇ ਸੰਤ ਮੀਤ ਸਾਜਨ ਹੈਂ, ਜਿਨ ਮਹਿ ਐਸੇ ਗੁਣ ਹੈਂ, ਅਰ ਅਉਗਣ ਜਿਨ੍ਹਾ ਮਹਿ ਕੋਈ ਨਾਹੀ, ਅਰੁ ਤਿਨਾ ਹੀ ਸਾਥਿ ਮਨੁ ਗਡਿਆ ਹੈ। ਪਰੁ ਓ ਸਾਜਨ ਸੰਤ, ਤਬ ਮਿਲਤੇ ਹੈਂ, ਜਬ ਉਨ ਕੋ ਆਪਣਾ ਮਨੁ ਦੀਜੀਤਾ ਹੈ, ਤਬ ਓਇ ਭੀ ਕਿਰਪਾ ਕਰਿ ਆਪਣੇ ਮਨ ਕੀ ਕਹਤੇ ਹੈ। ਉਨ੍ਹ ਕੋ ਹੋਰੁ ਪਰਵਾਹ ਕਾਈ ਨਾਹੀ, ਮਾਇਆ ਲੋਭ ਲਾਲਚ ਕੀ। ਓਇ ਮਨ ਹੀ ਦੀਏ ਪ੍ਰਸੰਨ ਹੋਤੇ ਹੈਂ। ਮਨੁ ਹੀ ਦੇਣਾ, ਤਬ ਉਨ੍ਹ ਕਾ ਮਨੁ ਲੈਣਾ। ਸੁ ਐਸੇ ਸਾਜਨੁ ਹੈਂ, ਜਿਨ੍ਹਾ ਕੇ ਦੇਖੇ ਤੇ ਆਤਮੇ ਕੋ ਮਹਾ ਆਨੰਦੁ ਹੋਤਾ ਹੈ। ਓਇ ਵਿਸਾਰਣੇ ਵਾਲੇ ਨਾਹੀ। ਓਇ ਸਾਜਨ ਕਿਉ ਵਿਸਰਿਹਿ ? ਤਿਨ੍ਹਾਂ ਸਾਥਿ ਮਨੁ ਗਾਡਿ ਰਾਖੀਏ, ਅਰ ਨੀਤ ਹੀ ਨੀਤ ਉਨ੍ਹ ਕੇ ਸੰਗ ਤੇ ਦੂਰਿ ਨ ਹੋਈਐ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਭਾਈ ਰਾਮ ਜਨਹੁ ! ਏਹ ਬਾਤ ਏਵ ਹੈ। ਹਉ ਬਲਿਹਾਰ ਜਾਉ ਉਨ੍ਹਾ ਸੰਤਾਂ ਉਪਰਹੁ, ਜਿਨਾਂ ਸੰਤਾਂ ਸੰਗ ਮਿਲ ਕਰਿ ਪਰਮੇਸੁਰ ਕੀ ਕਥਾ ਕੀਜੀਐ"। ਬੋਲਹੁ ਵਾਹਗੁਰੂ। ਤਬ ਉਨਹੁ ਗੋਵਿੰਦ ਲੋਕਹੁ ਨਮਸਕਾਰੁ ਕੀਆ। ਨਮਸਕਾਰ ਕਰਿ ਕਰਿ ਕਹਿਆ ਜਿ, "ਵਾਹ ! ਵਾਹ !! ਵਾਹ !! ਸਤਿ ਜੀ, ਸਤਿ। ਸਤਿਗੁਰੂ ਜੀ, ਸਤਿ। ਏਹਿ ਕਥਾ ਏਵ ਹੈ, ਪਰੁ ਜੀ, ਏਹ ਕਥਾ ਤੁਮ ਹੀ ਕੋ ਬਣਿ ਆਈ ਹੈ"। ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ ਗੁਰੂ ਜੀ ! ਸੰਤ ਭੀ ਤੋ ਬਹੁਤੁ ਪ੍ਰਕਾਰ ਹੈਂ। ਇਕਿ ਤੋ ਭੇਖੀ, ਭੇਖੁ ਬਣਾਏ ਫਿਰਤੇ ਹੈਂ। ਅਰੁ ਇਕਿ ਜਿ ਹੈਂ, ਸੁ ਸਾਚੇ, ਨਿਰਮਲ ਸੰਤ ਹੈਂ। ਸੋ ਜੀ, ਓਇ ਨਿਰਮਲ ਸੰਤੁ ਜਿ ਮਿਲਹਿ, ਸੁ ਕਿਉ ਕਰਿ ਮਿਲਹਿ ? ਅਰੁ ਜੋ ਓਇ ਮਿਲਹਿ, ਤੋ ਉਨ੍ਹਾ ਸਾਥਿ ਕਿਆ ਬਾਤਾਂ ਕਰੀਅਹਿ ? ਕਿਆ ਕਹੀਐ ? ਕਿਆ ਸੁਣੀਐ ? ਕਿਆ ਉਨ੍ਹਾ ਪਾਸ ਤੇ ਪੂਛੀਏ ? ਕਿਰਪਾ ਕਰਿ ਕਰਿ, ਏਹੁ ਕਹਣੀ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਗੁਣਾ ਕਾ ਹੋਵੈ ਵਾਸੁਲਾ[1] ਕਢਿ ਵਾਸੁ[2] ਲਈਜੈ ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ[3] ਕਰੀਜੈ ॥
ਸਾਝ ਕਰੀਜੈ ਗੁਣਹ[4] ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ[5] ਕਰਿ ਅਡੰਬਰ[6] ਆਪਣਾ ਪਿੜੁ[7] ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ[8] ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੁ ਜੀ ਸੰਤਹੁ ! ਸੰਤ ਅਰੁ ਭੇਖੀ ਸਮਝਣੇ ਕੀ ਵਿਧ ਏਹ ਹੈ:— ਜਿ ਜਿਨ੍ਹਾ ਦੇ ਅੰਦਰਿ ਸਚੁ, ਸੀਲੁ, ਸੰਜਮੁ, ਨਾਮ ਸਿਮਰਨ ਕਾ ਪ੍ਰੇਮੁ ਹੈ; ਜਿਨ੍ਹਾ ਮਹਿ ਏਹ ਗੁਣ ਹੈ; ਸੁ ਸਾਚੇ ਸੰਤ ਹੈ। ਅਰੁ ਜਿਨ੍ਹ ਕੇ ਮਨਿ ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ, ਨਿੰਦਿਆ, ਖੁਦੀ, ਵਾਦੁ, ਮਿਥਿਆ, ਪ੍ਰਪੰਚ, ਡਿੰਭੁ ਹੈ, ਓਇ ਭੇਖੀ ਹੈਂ। ਉਨਹੀ ਸੰਗਤਿ ਨਾਹੀ ਬੈਸਣਾ। ਉਨ ਕਾ ਸੰਗੁ ਤਿਆਗਣਾ ਅਰੁ ਸੰਤਾਂ ਕਾ ਸੰਗੁ ਕਰਣਾ। ਪਰੁ ਸੰਤਾ ਪਾਸਿ ਜਦਿ ਜਾਣਾ, ਤਾਂ ਅਉਗਣ ਸਭਿ ਮਨ ਤਨ ਤੇ ਦੂਰਿ ਕਰਿ ਛੋਡਿ ਜਾਣਾ। ਅਰੁ ਜੈਸੇ ਆਗੇ ਉਨ੍ਹਾਂ ਸੰਤਾਂ ਪਾਸਿ ਗੁਣ ਹੈਨਿ, ਓਹੋ ਜੇਹੇ ਆਪਿ ਭੀ ਲੈ ਜਾਣੇ, ਤਬ ਜਾਇ ਉਨ੍ਹ ਕੀ ਸੰਗਤਿ ਬੈਠਣਾ। ਤਬ ਤਹਾਂ ਪਰਮੇਸੁਰ ਕੇ ਗੁਣਾਂ ਕਾ ਵਾਸੁਲਾ ਖੋਲਣਾ। ਸੁ ਕਿਆ ਵਾਸੁਲਾ—ਜਿ ਬੁਰੀ ਵਾਸਨਾ ਦੂਰਿ ਕਰਣੀ ਇਸਿ ਮਨ ਕੀ, ਅਰੁ ਭਲੀ ਹੀ ਵਾਸਨਾ ਉਪਜਾਵਣੀ।

---

[1]ਡੱਬਾ ਸੁਗੰਧ ਦੇਣ ਵਾਲਾ। [2]ਖੁਸ਼ਬੋ। [3]ਰਲ ਕੇ ਵਰਤੀਏ। [4]ਗੁਣਾਂ ਦੀ। [5]ਪਟ ਦੇ ਕਪੜੇ, ਭਾਵ ਸੁਧ ਜੀਵਨ। [6]ਸਜ-ਧਜ (ਗੁਣਾਂ ਰੂਪ)। [7]ਖੇਡ ਦਾ ਮੈਦਾਨ, ਭਾਵ ਆਪਣੇ ਆਦਰਸ਼ ਤੇ ਚੰਗੀ ਤਰ੍ਹਾਂ ਦ੍ਰਿੜ੍ਹ ਤੇ ਸਾਬਤ ਰਹੀਏ। [8]ਹੱਥਾਂ ਨਾਲ ਹਿਲਾ ਕੇ, ਭਾਵ ਬਿਰਤੀ ਨੂੰ ਸਾਫ਼ ਕਰਕੇ।

ਅਰੁ ਪਰਮੇਸੁਰ ਕੀ ਚਰਚਾ ਕਰਣੀ ਅਰੁ ਸੁਣਣੀ। ਏਹਾ ਵਾਸਨਾ ਲੈਣੀ, ਲਾਵਣੀ ਅਰੁ ਆਪਣੇ ਗੁਣ ਉਨ੍ਹਾ ਕਿਆ ਗੁਣਾਂ ਸੰਗਿ ਜੋੜਿ ਕਰਿ, ਸਾਂਝ ਕਰਿ ਕਰਿ, ਇਕਠੇ ਕਰਿ ਕਰਿ, ਹਰਿ ਗੁਣ ਗਾਵਣੇ। ਤਹਾਂ ਅਵਗਣਾਂ ਕੀ ਬਾਸਨਾ ਨਾਹੀ ਲੈਣੀ; ਅਉਗਣਾ ਕੀ ਚਰਚਾ ਨਾਹੀ ਕਰਣੀ। ਤਹਾਂ ਪ੍ਰੇਮ ਕੇ ਕਪੜੇ ਪਹਿਰਿ ਕਰਿ ਪਟੰਬਰੀ, ਅਰੁ ਭਗਤਿ ਕਾ ਅਡੰਬਰੁ ਕਰਿ ਕਰਿ, ਪਿੜੁ ਸਭਾ ਮੰਡਿ[1] ਬਹਣਾ ਤਹਾ। ਜਬ ਜਹਾਂ ਜਾਇ ਬਹੀਐ, ਤਹਾਂ ਭਲੀਆਂ ਹੀ ਭਲੀਆਂ ਬਾਤਾਂ ਕਰਣੀਆਂ। ਪਰਮੇਸੁਰੁ ਕੇ ਨਾਮ ਸਿਮਰਨ ਕਾ ਅੰਮ੍ਰਿਤੁ ਝੋਲਿ ਝੋਲਿ ਪੀਜੀਐ। ਭਾਈ ਸੰਤਹੁ! ਏਹ ਕਥਾ ਏਵ ਹੈ। ਏਹੋ ਹੀਨਾਮੁ ਸਿਮਰਨੁ, ਇਨਾ ਜੀਆਂ ਕੇ ਕਾਮਿ ਹੈ। ਹੋਰੁ ਕਿਛੁ ਇਛੁ ਇਸੁ ਕੇ ਕਾਮਿ ਨਾਹੀ। ਜਹਾਂ ਤਹਾਂ ਏਹੀ ਨਾਮੁ ਹੀ ਸਿਮਰੈ, ਏਹੁ ਈਹਾ ਕਾਮਿ ਆਵੈਗਾ''। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਵਾਹ ਵਾਹ ਗੁਰੂ ਜੀ! ਤੈਂ ਹਮ ਕੋ ਨਿਹਾਲੁ ਕੀਆ ਜੀ। ਹਮਾਰਾ ਬਹੁਤੁ ਸੰਤੋਖੁ ਹੋਆ। ਗੁਰੂ ਬਾਬਾ ਨਾਨਕ ਜੀ! ਏਹ ਵਿਧਿ[2] ਤੁਧ ਬਿਨਾ, ਹੋਰੁ ਕੋਈ ਕਿਆ ਜਾਣੇ ਜੀ। ਪਰ ਜੀ ਇਥਾ, ਇਕ ਏਹ ਭੀ ਬੇਨਤੀ ਹੈ ਜੀ। ਜਿ ਏਹ ਜਿ ਇਕ ਸੰਸਾਰੀ ਜੀਅ ਹੋਏ, ਜਿਨ੍ਹਾ ਅਠੇ ਹੀ ਪਹਰ ਧੰਧੇ ਨਾਲਿ ਵਿਹਾਣੀ[3] ਜੀ, ਉਨ੍ਹਾ ਭਲਾ ਬੁਰਾ ਕਿਛੁ ਨ ਜਾਤਾ। ਨ ਰਾਮੁ, ਨ ਖੁਦਾਇ, ਨ ਪਾਪੁ ਨ ਪੁਨੁ, ਨ ਮਰਣੁ ਹੀ ਉਨਾਂ ਨੋ ਚਿਤਿ ਜੀ। ਮਾਇਆ ਹੀ ਦੇ ਧੰਧੇ ਨਾਲਿ ਸਾਰੀ ਉਮਰ ਵਿਹਾਇ ਗਈ। ਅਤੇ ਇਕਿ ਭਗਤ, ਭਗਤੀ ਲਗੇ, ਸੁ ਓਇ ਸੰਸਾਰ ਸਾਗਰ ਕਉ ਤਰਿ ਪਾਰਿ ਗਏ; ਜਨਮ ਮਰਨ ਤੇ ਰਹਿਤ ਹੋਏ, ਮੁਕਤਿ ਭਏ। ਅਰੁ ਇਕਿ ਪਾਖੰਡੀ[4], ਪਰਪੰਚੀ[5] ਹੋਏ, ਇਕਿ ਚੋਰੁ-ਜਾਰ ਹੋਏ, ਇਕਿ ਸਾਹ ਪਾਤਿਸਾਹ ਹੋਏ, ਇਕ ਗਰੀਬ, ਫਕੀਰ ਹੋਏ, ਸੁ ਜੀ ਏਹ ਕਿਉ ਕਰਿ ਹੋਏ? ਏਹ ਵਿਧਿ ਕਿਉ ਕਰਿ ਹੈ ਜੀ? ਜਿਉ ਹੈ, ਤਿਉ ਕਿਰਪਾ ਕਰਿ ਕਰਿ ਕਹੀਐ ਜੀ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਆਪਿ ਕਰੇ ਕਿਸੁ[6] ਆਖੀਐ ਹੋਰੁ ਕਰੇ ਨ ਕੋਈ ॥
ਆਖਣ ਤਾ ਕਉ ਜਾਈਐ ਜੇ ਭੂਲੜਾ[7] ਹੋਈ ॥
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦੇਵੈ ॥
ਦਾਨੁ ਦੇਇ ਦਾਤਾ ਜਗਿ ਬਿਧਾਤਾ[8] ਨਾਨਕਾ ਸਚੁ ਸੋਈ ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥ ੪ ॥ ੪੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਹੇ ਪੁਰਖਾ! ਜਿ ਕਿਛੁ ਕਰਤਾ ਹੈ, ਸੁ ਆਪੇ ਕਰਤਾ ਹੈ। ਹੋਰੁ ਦੂਸਰਾ ਕੋਈ ਨਾਹੀ। ਕਰਨਹਾਰ ਜਿ ਕਿਛੁ ਕਰੈ, ਸੁ ਆਪਿ। ਕਿਸੇ ਕੋ ਭਗਤੁ ਕਰੈ, ਕਿਸੀ ਕਉ ਸਾਕਤੁ ਕਰੈ, ਕਿਸੀ ਕੋ ਪਾਖੰਡੀ, ਪਰਪੰਚੀ ਕਰੈ। ਭਾਈ ਜੀ! ਚੋਰਾਂ ਜਾਰ ਲਉ, ਦਲਚੋਰ, ਸਾਹ, ਪਾਤਿਸਾਹ, ਮਾੜੇ, ਕੰਗਾਲ, ਦਾਲਿਦ੍ਰੀ,[9] ਸਭ ਉਸ ਹੀ ਕੇ ਕੀਏ ਹੈ। ਮਾਰਣ ਜੀਵਾਲਣਹਾਰਾ ਆਪੇ ਹੈ। ਰਿਜਕੁ ਰੋਜੀ ਭੀ ਦੇਵਣਹਾਰਾ ਆਪੇ ਹੈ। ਹੋਰੁ ਕੋਈ ਨਾਹੀ। ਜਿਉ ਜਿਉ ਉਸ ਦੀ ਰਜਾਇ ਹੋਈ, ਜਿ ਉਸਿ ਭਾਣਾ, ਸੁ ਕੀਤਾ ਹੈ। ਜੋ, ਉਸਿ ਕਿਸੇ ਦੇ ਬਾਬਿ ਭਲਾ ਕੀਤਾ, ਤਾਂ ਭਲਾ ਸਹੀ[10]। ਜੇ ਬੁਰਾ ਕੀਤਾ, ਤਾਂ ਬੁਰਾ ਸਹੀ। ਫੇਰਿ ਕਰਿ, ਏਹੀ ਸਕਤਿ ਕਿਸੇ ਦੀ ਨਾਹੀ, ਜਿ ਕੋਈ ਕਹਿ ਸਕੇ, ਜਿ ਜੀ, ਏਹ ਇਉ ਕਰਿ, ਕੇ ਏਹ ਇਉ ਕਰਿ। ਅਰੁ ਪੁਰਖਾ! ਉਨਿ ਜਿ ਕਿਛੁ ਕੀਆ ਹੈ, ਸੋ ਸਮਝਿ ਕਰਿ ਕੀਆ ਹੈ। ਕਹੀਐ ਤੌ ਤਉ ਤਿਸ ਕਉ ਕਿ ਨਾ, ਜਿ ਕੋਈ ਕਿਛੁ ਭੂਲਿ ਕਰਿ ਕਰੈ! ਸੁ ਓਹੁ ਆਪਿ ਜਿ ਕਰਤਾ ਹੈ, ਸੁ ਅਭੁਲੁ ਹੈ, ਭੁਲਣ

---

[1]ਸਿੰਗਾਰਨਾ, ਅਨੰਦ ਅਨਭਵ ਕਰਨਾ। [2]ਰੀਤੀ, ਢੰਗ। [3](ਉਮਰ) ਗੁਜ਼ਰੀ, ਬੀਤੀ। [4]ਦਿਖਾਵਾ ਕਰਨ ਵਾਲਾ। [5]ਛਲ ਕਰਨ ਵਾਲਾ, ਧੋਖੇਬਾਜ਼। [6]ਕਿਸ ਪਾਸ ਸ਼ਿਕਾਇਤ ਕਰੀਏ। [7]ਭੁਲਿਆ ਹੋਇਆ। [8]ਰਚਨ ਵਾਲਾ। [9]ਨਿਰਧਨ, ਦੀਨ। [10]ਠੀਕ।

ਕਿਛਿ ਨਾਹੀ। ਓਹੀ ਹੀ ਭੂਲਾ ਜਾਨਣਾ, ਜੋ ਉਸ ਦੇ ਕੀਤੇ ਨੂੰ ਨਾੜੀ ਧਰੈ। ਅਰੁ ਓਹੁ ਜਿ ਹੈ, ਸੁ ਸਭਨਾ ਕਉ ਰਿਜਕੁ ਪਹੁਚਾਇਦਿਆ ਹੀ ਰਹਦਾ ਹੈ, ਬਿਨਾ ਮੰਗੇ, ਬਿਨਾ ਕਹੇ। ਓਹੁ ਬਿਧਾਤਾ ਪੁਰਖੁ ਹੈ। ਭਾਈ ਰਾਮ ਜਨ ਜੀ! ਓਹੁ ਸਚੁ ਹੈ। ਓਸ ਕਾ ਨਾਮੁ ਸਚੁ ਹੈ; ਅਰੁ ਓਸ ਕੀ ਇਹ ਕਥਾ ਸਚੁ ਹੈ। ਜਿ ਕਿਛੁ ਕਰੈ, ਸੁ ਆਪਿ ਕਰਤਾ''। ਬੋਲਹੁ ਵਾਹਗੁਰੂ। ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਨਾਨਕ ਪੰਥੀ ਭਏ; ਲਾਗੇ ਗੁਰੂ ਗੁਰੂ ਜਪਣੇ। ਵਾਹਗੁਰੂ ਬਾਬਾ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ!

॥ ਸਲੋਕੁ ॥

ਕਰਨ ਕਰਾਵਨ ਹਾਰੁ ਪ੍ਰਭੁ, ਕੀਆ ਜਾਕਾ ਸਤਿ ॥
ਜਿਤੁ ਮਤਿ ਨਾਮੁ ਨ ਵੀਸਰੈ, ਦਾਸ ਨਾਨਕ ਦੀਜੈ ਮਤਿ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ ਧੰਨੁ ਗੁਰੂ, ਗੁਰੂ ਗੁਰੂ ਸਤਿਗੁਰੂ, ਗੁਰੂ ਗੁਰੂ ਗੁਰੂ ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੭੩ ॥ ੩੦੧ ॥ ੩੦੧ ॥

---

# ਨਾਮ ਸਿਮਰਨ ਦੀ ਮਹਾਨਤਾ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ਚਲੀ। ( ਗੋਬਿੰਦ ਲੋਕਾਂ ਨਾਲ )

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕ ਗੋਵਿੰਦ ਲੋਕ ਆਇ ਗਏ। ਉਨਹੁ ਆਇ ਕਹਿਆ ਜਿ, ''ਰਾਮ ਰਾਮ ਜੀ''। ਗੁਰੂ ਬਾਬਾ ਨਾਨਕ ਜੀ ਕਹਿਆ ਜਿ, ''ਸਤਿ ਰਾਜਾ ਰਾਮੁ ਜੀ। ਰਾਮ ਕੇ ਲੋਕਹੁ! ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਜੀ। ਤਬ ਉਨਹੁ ਗੋਵਿੰਦ ਲੋਕਹੁ ਰਾਮ ਰਾਮ ਕਰਿ ਕਰਿ ਅਰੁ ਨਮਸਕਾਰੁ ਕਰਿ ਕਰਿ, ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਭਾਈ ਰਾਮ ਜਨ ਜੀ! ਕਲਿਆਣ ਹੈ ਜੀ? ਭਲੇ ਹੋ ਜੀ?'' ਤਬ ਉਨਹੁ ਕਹਿਆ ਜਿ, ''ਬਲਿਹਾਰ ਜਾਉ, ਗੁਰੂ ਜੀ! ਤੇਰੇ ਦਰਸਨ ਦੇਖੇ, ਆਸੂ ਆਨੰਦੁ ਹੈ ਜੀ। ਤਬ ਘੜੀ ਏਕ ਸਸਤਾਇ ਕਰਿ ਉਨਹੁ ਕਹਿਆ ਜਿ, ''ਬਲਿਹਾਰ ਜਾਂ ਗੁਰੂ ਬਾਬਾ ਨਾਨਕ ਜੀ! ਇਕ ਬੇਨਤੀ ਹੈ ਜੀ। ਜੋ ਤੇਰੀ ਆਗਿਆ ਹੋਇ, ਤਉ ਕਰਹਿ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਭਲਾ ਹੋਵੈ ਜੀ। ਗੋਵਿੰਦ ਲੋਕਹੁ ਜੀ! ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ''। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, ''ਗੁਰੂ ਜੀ! ਏਹਾ ਬੇਨਤੀ ਹੈ ਜੀ। ਜਿ ਇਕਿ ਭਲਾ ਖਾਤੇ ਹੈ, ਇਕ ਭਲਾ ਪਹਿਰਾਤੇ ਹੈ; ਅਰੁ ਸੰਸਾਰੁ ਉ ਭਲਾ ਹੀ ਕਹਿ ਮਨਾਵਤਾ ਹੈ। ਅਰੁ ਜੀ, ਪਰਮੇਸੁਰੁ ਜੀ ਕੀ ਕਥਾ ਓਇ ਕਿਛੁ ਨਾਹੀ ਸਮਝਤੇ। ਜਹਾਂ ਕਿਛੁ ਆਨ ਸੁਆਦ ਬਿਖਿਆ ਕੇ ਹੋਤੇਂ ਹੈ, ਤਹਾਂ ਓਇ ਦਉੜਿ ਮਿਲਤੇਂ ਹੈਂ। ਹਰਿ ਕਥਾ, ਹਰਿ ਸਭਾ ਕਉ ਕਿਛੁ ਨਾਹੀ ਕਰਿ ਜਾਣਤੇ। ਗੁਰੂ ਜੀ ਦਿਖਾ, ਉਨ ਕਉ ਤਉ ਈਹਾ ਧਨੁ ਸੁਖੁ ਬਹੁਤੁ ਹੈ। ਦਿਖਾ ਜੀ, ਆਗੇ ਭੀ ਓਇ ਐਸੇ ਹੀ ਹੋਹਿਗੇ ਕਿ ਨ ਹੋਹਿਗੇ ਜੀ? ਉਨ ਕੀ ਕਵਣ ਗਤਿ ਹੋਇਗੀ ਜੀ? ਦਿਖਾ; ਏਹ ਜਿਉ ਹੈ, ਤਿਉ ਸਮਝਾਈਐ ਜੀ''

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਰਾਗ ਮਹਿ ਬਾਨੀ ਬੋਲੀ ਸਬਦੁ ਜਿ :—

ਧ੍ਰਿਗੁ[1] ਜੀਵਣੁ ਦੋਹਾਗਣੀ[2] ਮੁਠੀ ਦੂਜੈ[3] ਭਾਇ ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ।
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥ ੧[4] ॥
ਮੁੰਧੇ[5] ਪਿਰ ਬਿਨੁ ਕਿਆ ਸੀਗਾਰੁ ॥
ਦਰਿਘਰਿ[6] ਢੋਈ ਨ ਲਹੈ[7] ਦਰਗਹ[8] ਝੂਠੁ ਖੁਆਰੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਈ ਰਾਮ ਜਨਹੁ ਜੀ ! ਜਿਨਹੁ ਰਸ ਕਸ ਭੋਗ ਬਿਲਾਸ ਕੀਏ ਅਰੁ ਅਨੇਕ ਅਨੇਕ ਬਸਤਰ ਪਹਿਰੇ ਰੰਗ ਰੰਗ ਕੇ, ਅਰੁ ਅਨੇਕ ਘੋੜੇ, ਹਾਥੀ, ਊਟ, ਅਸਤਰ[9], ਰਾਜ ਪਾਟ, ਬਿਲਾਸ, ਸਰਬ ਸੁਖ ਕੀਏ ਅਰੁ ਗੋਵਿੰਦੁ ਨ ਸਿਮਰਿਆ; ਸਾਧ ਸਭਾ ਕਉ ਨ ਮਿਲੇ; ਕਥਾ ਕੀਰਤਨੁ ਠਾਕੁਰ ਜੀ ਕਾ ਨਾਮੁ ਨ ਮੰਨਿ ਆਣਿਆ; ਆਨ ਸੁਆਦ ਕਉ ਦਉੜਿ ਮਿਲੇ; ਬਿਖਿਆ ਕੇ ਕਰਮ ਕੀਏ; ਬਿਖਿਆ[10] ਨਾਦੁ ਸੁਨਿਆ, ਗਾਇਆ, ਦੂਜੇ ਭਾਉ ਕੋ ਦਉੜਿਆ; ਪਰਮੇਸੁਰ ਤੇ ਭੂਲੇ, ਸੁ ਤਿਨ੍ਾ ਕਾ ਧ੍ਰਿਗਸਟੁ[11] ਜੀਵਣਾ ਹੈ । ਉਨ੍ ਕਾ ਖਾਣਾ, ਪੀਣਾ, ਸੁਣਨਾ, ਬੈਠਣਾ, ਬੋਲਣਾ, ਸੋਵਣਾ, ਜਾਗਣਾ, ਚੜਨਾ, ਉਨ ਕੇ ਸੁਖ ਸੰਪਉ ਸਭ ਬਾਦਿ ਹੈਂ; ਧ੍ਰਿਗਸੁ ਹੈ । ਕਿਸੁ ਕੀ-ਨਿਆਈ ? ਜਿਉ ਇਸਤ੍ਰੀ ਸਗਲ ਸੀਗਾਰ ਕਰੇ ਅਰੁ ਖਸਮ ਨ ਭਾਵੈ, ਦੁਰਾਚਾਰਣੀ[12] ਹੋਇ, ਖਸਮੁ ਉਸ ਕਉ ਸੁਹਾਗੁ ਨ ਦੇਇ, ਤਬ ਉਸ ਕਾ ਖਾਣਾ, ਪੀਣਾ, ਸੀਗਾਰੁ ਸਭੁ ਬਾਦਿ ਹੈ, ਤਿਸ ਕੀ ਨਿਆਈ । ਜੇ ਰਾਜਾ ਹੈ, ਤਉ ਧ੍ਰਿਗੁ ਹੈ । ਜੇ ਰਾਉ ਹੈ, ਤਉ ਧ੍ਰਿਗੁ ਹੈ । ਜੇ ਸਾਹੁ ਹੈ, ਤਾਂ ਧ੍ਰਿਗੁ ਹੈ । ਅਰੁ ਜੇ ਪਾਤਿਸਾਹੁ ਹੈ, ਤਾਂ ਧ੍ਰਿਗੁ ਹੈ । ਅਰੁ ਜੇ ਰੰਕੁ ਹੈ, ਤਾਂ ਧ੍ਰਿਗੁ ਹੈ । ਜੇ ਉਸ ਕਉ ਆਤਮੇ ਪਰਮੇਸੁਰ ਸਾਥਿ ਪ੍ਰੀਤਿ ਨਾਹੀ, ਗੁਰੂ ਕਾ ਦਰਸਨੁ ਨਾਹੀ ਕਰਤਾ, ਹਰਿ ਕਥਾ ਕੀਰਤਨੁ ਨਾਹੀ ਸੁਨਤਾ, ਪਰਮੇਸੁਰ ਸਿਉ ਪ੍ਰੀਤਿ ਨਾਹੀ ਕਰਤਾ; ਅਰੁ ਆਨੁਵ[13] ਵਸਤੁ ਸਾਥਿ ਪ੍ਰੀਤਿ ਕਰਤਾ ਹੈ, ਤਿਸ ਕਾ ਈਹਾਂ ਤੇਂ ਜੀਵਣਾ ਧ੍ਰਿਗੁਸਟੁ ਹੈ । ਅਰੁ ਜਿ ਉਨਹੁ ਸਦਾ ਕਰਿ ਕਰਿ, ਖਾਇ ਖਾਇ, ਬਿਪੁ ਵਧਾਈ, ਕਪੜੇ ਪਹਰਿ ਪਹਰਿ ਕਾਇਆ ਸੁਹਾਈ[14], ਤਬ ਓਹ, ਉਨ ਕੀ ਦੇਹੀ ਐਸੀ, ਜੈਸੀ ਕਲਰ ਕੀ ਕੰਧ ਉਸਾਰੀਐ । ਅਰ ਦਿਨੋ ਦਿਨੁ, ਕਿਰਿ ਕਿਰਿ ਅੰਤਿ ਢਹਿ ਪੜਤੀ ਹੈ, ਤਿਸੁ ਕਲਰ ਕੀ ਨਿਆਈ ਉਨ ਕੀ ਦੇਹੀ ਢਹੇਗੀ । ਅਰੁ ਕਪੜੇ ਉਨ੍ ਕੇ ਪੈਧੇ[15] ਐਸੇ, ਜੈਸੇ ਕਲਰ ਕੀ ਕੰਧ ਕਉ ਅਨੇਕ ਜਤਨ ਹੋਤੇ ਹੈਂ ॥ ਲੇਪਨੁ ਕੀਜੀਤਾ ਹੈ, ਤਉ ਭੀ ਓਹੁ ਕੰਲਰ ਕੀ ਕੰਧ ਗਿਰਿ ਪੜਤੀ ਹੈ । ਓਹੁ ਲੇਉ[16] ਭੀ, ਕਲਰ ਸਿਉ ਲਾਗਾ ਹੋਇਆ ਕਲਰੁ ਹੀ ਹੋਇ ਜਾਤਾ ਹੈ । ਅੰਤਿ ਕਲਰ ਕੀ ਕੰਧ, ਢਹੈ ਪਰੁ ਢਹੈ । ਜਿਉ ਜਿਉ ਪਰਮੇਸੁਰ ਕੀ ਪ੍ਰੀਤਿ ਤੇ ਬਿਨਾ, ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਗੁਰੂ ਕੇ ਸਮਝੇ ਸੁਨੇ ਤੇ, ਜਿਤਨਾ ਪੈਧਾ, ਖਾਇਆ, ਇਤਨਾ ਉਨ ਕਾ ਦੂਖੁ ਭੇਆ । ਬਿਨਾ ਪਰਮੇਸੁਰੁ ਸਿਮਰੇ ਤੇ, ਉਨ੍ ਕਾ ਦੁਖ ਦੂਰਿ ਨਾਹੀ ਹੋਤਾ ਓਇ ਈਹਾਂ ਊਹਾਂ ਦੁਖੀਏ ਹੈ । ਜਿਉ ਭਰਤੇ ਬਿਨਾ ਇਸਤ੍ਰੀ ਕਾ ਸੀਗਾਰੁ ਬ੍ਰਿਥਾ ਹੈ, ਤਿਉ ਬਿਨਾ ਪਰਮੇਸੁਰ ਤੇ, ਹੋਰ ਸੇਵਾ ਸਾਦ[17] ਸਭਿ ਬਾਦਿ ਹੈ । ਜਿਨਾ ਈਹਾਂ ਪਰਮੇਸੁਰ ਕੀ ਸੇਵਾ ਨ ਕਰੀ, ਉਨ੍ ਕਾ ਨਿਹਫਲ ਜੀਵਣਾ ਹੈ । ਆਗੇ ਦਰਗਹ ਉਨ੍ ਕਉ ਢੋਈ ਨਾਹੀ । ਓਇ ਨਰਕਪਾਤੀ[18] ਹੋਹਿਗੇ । ਭਾਈ ਰਾਮ ਜਨ ਜੀ ! ਏਹ ਕਥਾ ਸ਼ੀਵ ਹੈ" । ਤਬ ਉਨਹੁ

---

[1]ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ—੧੯ ਸ੍ਰੀ ਰਾਗ ਮਹਲਾ-੧ । [2]ਖੋਟੇ ਭਾਗਾਂ ਵਾਲੀ। ਪਤੀ ਤੋਂ ਵਿਛੜੀ ਹੋਈ ਇਸਤ੍ਰੀ । [3]ਦ੍ਵੈਤ ਭਾਵ ਕਰਕੇ । [4]ਪੋਥੀ ਵਿਚ "ਨੀਦ ਨ ਪਾਇ" ਹੈ । [5]ਹੇ ਮੁਗਧ ਇਸਤ੍ਰੀ [6]ਇਸ ਜਹਾਨ ਵਿਚ । [7]ਲਭਦੀ ! [8]ਅਗਲੇ ਜਹਾਨ । [9]ਸ਼ਸਤ੍ਰ ਜਿਵੇਂ ਕਿ ਚਕ੍ਰ, ਤੀਰ, ਗੋਲਾ ਆਦਿ । [10]ਵਿਸ਼ੇ ਵਿਕਾਰ ਪੈਦਾ ਕਰਨ ਵਾਲਾ ਰਾਗ ਆਦਿ । [11]ਧ੍ਰਿਕਾਰ ਯੋਗ । [12]ਬੁਰੇ ਚਾਲ ਚਲਣ ਵਾਲੀ । [13]ਹੋਰ । [14]ਸ਼ਿੰਗਾਰ ਕਰਨਾ । [15]ਪਹਿਨੇ ਹੋਏ । [16]ਲੇਪ, ਪੋਚਾ । [17]ਸੁਆਦ । [18]ਨਰਕ ਵਿਚ ਡਿੱਗਣ ਵਾਲਾ, ਪਾਪੀ ਜੀਵ ।

ਗੋਵਿੰਦ ਲੋਕਹੁ ਨਮਸਕਾਰੁ ਕੀਆ। ਅਰੁ ਕਹਿਆ ਜਿ, "ਧੰਨੁ ਜੀ, ਗੁਰੂ ਬਾਬਾ ਨਾਨਕ ਜੀ, ਸਤਿ ਜੀ, ਸਤਿ ਜੀ। ਬਹੁਤੁ ਭਲੀ ਨਿਸਾ[1] ਹੋਈ ਜੀ। ਵਾਹ ਵਾਹ ਜੀ! ਜਿਉ ਕਥਾ ਥੀ, ਤਿਵ ਹੀ ਕਹੀ ਜੀ"। ਤਬ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ! ਏਕ ਬੇਨਤੀ ਹੈ ਜੀ। ਦਿਖਾ, ਇਕਿ ਜਿ ਸਾਧ ਹੂਏ, ਤਿਨਹੁ ਕਿਆ ਸਾਧਿਆ, ਅਰੁ ਕਿਆ ਕਮਾਇਆ? ਜਿਸ ਤੇ ਉਨ੍ ਕਾ ਨਾਮੁ ਸਾਧੁ ਹੂਆ। ਜਿਨ ਕਉ ਨਾਮੁ ਪ੍ਰਾਪਤਿ ਹੂਆ, ਸਾਧੂ ਕੀ ਸੰਗਤਿ ਮਹਿ ਆਏ, ਉਨ ਕੇ ਮਨਿ ਜਿ ਨਾਮੁ ਬਸਿਆ, ਸੁ ਕਿਸੁ ਸੇਵਾ ਕਰਿ ਕਰਿ ਟਿਕਿਆ? ਗੁਰੂ ਜੀ ਏਹ ਕਥਾ ਕਿਉ ਕਰਿ ਹੈ? ਜਿਉ ਹੈ, ਤਿਉ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

> ਆਪਿ ਸੁਜਾਣੁ[2] ਨ ਭੁਲਈ ਸਚਾ ਵਡ ਕਿਰਸਾਣੁ ॥
> ਪਹਿਲਾ ਧਰਤੀ ਸਾਧਿ[3] ਕੈ ਸਚੁ ਨਾਮੁ ਦੇ ਦਾਣੁ[4] ॥
> ਨਉ[5] ਨਿਧਿ ਉਪਜੈ ਨਾਮੁ ਏਕੁ ਕਰਮਿ[6] ਪਵੈ ਨੀਸਾਣੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜਿ ਕਹਿਆ ਜੀ, "ਸੁਣੁ ਹੈ, ਉਨਿ ਜਿ ਕਿਛੁ ਕੀਆ ਹੈ, ਸੁ ਸਮਝਿ ਕਰਿ ਕੀਆ ਹੈ; ਭੁਲਿ ਕਰਿ ਨਾਹੀ ਕੀਆ। ਇਕਿ ਸਾਧ ਭਗਤ ਕੀਏ ਹੈ; ਸਿ ਉਨਿ ਜਾਨਿ ਕਰਿ ਕੀਏ ਹੈਂ। ਸਿ ਕਿਉ ਕਰਿ ਕੀਏ ਹੈ? ਜਿ ਓਇ ਜਿ ਸਾਧ ਹੂਏ, ਸੁ ਆਪਿ ਪਰਮੇਸੁਰਿ ਕਮਾਇ ਕਰਿ ਕੀਏ ਹੈਂ। ਕਿਸੁ ਕੀ ਨਿਆਈ:— ਕਿਰਸਾਣ ਕੀ ਨਿਆਈ। ਜਿਉ ਕਿਰਸਾਣੁ ਧਰਤੀ ਕਉ ਪਹਿਲਾਂ ਹੀ ਜਾਇ ਕਰਿ ਦੇਖਤਾ ਹੈ, ਜਿ ਏਹ ਧਰਤੀ ਹਛੀ ਸੁਧੁ ਹੈ ਏਸੁ ਮਹਿ ਪੜਿਆ ਹੋਆ ਦਾਣਾ ਜੰਮੇਗਾ। ਅਰੁ ਇਕ ਜਿ ਕੁਹਥਰੀ ਜਿਮੀ ਹੋਦੀ ਹੈ, ਉਸ ਨੋ ਦੇਖਿ ਕਰਿ ਕਹਦਾ ਹੈ, ਜਿ ਏਹ ਵਾਹਣ ਬੀਜਣ ਵਾਲੀ ਨਾਹੀ, ਏਸੁ ਪਾਇਆ ਬੀਜੁ ਨ ਜੰਮਸੀ, ਅਜਾਇਆ ਜਾਇਗਾ। ਤਬ ਜਦਿ ਭਲੀ ਧਰਤੀ ਕਉ ਕਿਰਸਾਣੁ ਦੇਖਤਾ ਹੈ, ਤਉ ਪਹਿਲੇ ਤੇ, ਉਸ ਧਰਤੀ ਕਉ ਹਥ ਹੇਠਿ ਕਰਦਾ ਹੈ, ਪਸਿੰਦਿ ਕਰਿ ਕਰਿ। ਤਬ ਪਹਿਲੇ ਹੀ ਉਸ ਬੀਚ ਤੇ ਝਾੜੁ ਬੂਟ ਜਿ ਕਿਛੁ ਹੋਂਦਾ ਹੈ; ਸੁ ਨਿਕਾਲਿ ਦੂਰਿ ਕਰਦਾ ਹੈ। ਫਿਰਿ ਵਹੋਲੇ[7] ਲੇ ਕੈ ਜਿਮੀ ਕਉ ਨਰਮੁ ਕਰਦਾ ਹੈ। ਫੇਰਿ ਲੈ ਕੇ ਫਹੋੜਾ ਢੀਮ ਵਟ ਭੰਨਦਾ ਹੈ। ਫਿਰਿ ਕਈ ਕਨ ਛਡਿ ਦੇਤਾ ਹੈ। ਧੁਪਾਂ ਖਾਤੀ ਹੈ; ਤਾਂ ਫਿਰਿ ਉਪਰ ਤੇ ਮੇਹੁ ਪੜਤਾ ਹੈ, ਕੈ[8] ਤਲੇ ਤੇ ਹੜੁ ਪਾਣੀ ਦਾ ਆਵਤਾ ਹੈ ਨਦੀਆਂ ਕਾ। ਤਿਸੁ ਸਾਥਿ ਜਿ ਜਾਇ ਕਰਿ ਧਰਤੀ ਏਕਸੀ[9] ਹੋਇ ਜਾਤੀ ਹੈ। ਧਰਤੀ ਕਉ ਭੀ ਨਹੀ ਛੋਡਤਾ। ਫੇਰਿ ਜਦਿ ਪਾਣੀ ਪਏ ਮੇਘੁ ਬਰਸਤਾ ਹੈ, ਮੇਘੁ ਕੇ ਜਲ ਕਰਿ ਕਰਿ ਧਰਤੀ ਰਿਜੈ, ਪਾਣੀ ਸਾਥਿ ਅਘਾਇ[10] ਕਰਿ, ਫਿਰਿ ਪਾਣੀ ਕੋ ਧਰਤੀ ਸੋਸੈ[11], ਤਾਂ ਫਿਰਿ ਜਦਿ ਧਰਤੀ ਵਤੁ[12] ਆਵੈ, ਤਾਂ ਰਾਹਕ[13] ਹਲੁ ਲੇ ਜਾਇ ਕਰਿ, ਉਸ ਧਰਤੀ ਕਉ ਵਾਂਹਦਾ ਹੈ ਇਕ, ਦੁਇ, ਤ੍ਰਿਇ, ਸੀਵਾਂ[14] ਦੇ ਕਰਿ ਫਿਰਿ ਸੁਹਾਗਾ ਦੇਂਦਾ ਹੈ। ਸੁਹਾਗਾ ਦੇ ਕਰਿ, ਉਸ ਬੀਚ ਤੇ ਕਖੁ ਬੂਟ ਜਿਤਨਾ ਹੋਂਦਾ ਹੈ, ਸੁ ਸਭੁ ਚੁਣਿ ਕਢਦਾ ਹੈ। ਧਰਤੀ ਖਰੀ ਹਛੀ ਕਰਦਾ ਹੈ। ਹਛੀ ਕਰਿ ਕਰਿ, ਤ੍ਰਿਇ, ਚਾਰਿ, ਸੀਵਾਂ ਹੋਰੁ ਦੇਤਾ ਹੈ। ਸਤ ਸੀਵਾਂ ਲਾਇ, ਵਾਹਿ, ਗੋਇ ਕਰਿ, ਫਿਰਿ ਵਿਚਿ ਦਾਣੇ ਬੀਜਤਾ ਹੈ। ਤਬ ਓਹ ਦਾਣਾ ਉਸਿ ਧਰਤੀ ਵਿਚਿ ਸਹਜ ਸਾਥਿ ਉਗਵਤਾ ਹੈ, ਜਮਦਾ ਹੈ। ਤਾਂ ਫਿਰਿ ਇਕਸ ਇਕਸ ਦਾਣੇ ਤੇ, ਕਈ ਸਹੰਸ੍ਰ[15] ਦਾਣੇ ਹੋਤੇ ਹੈਂ। ਦਾਣਾ ਜਾਂ ਜਮਦਾ ਹੈ, ਤਾਂ ਰਾਹਕੁ ਖੁਸੀ ਹੋਂਦਾ ਹੈ,

---

[1]ਤਸੱਲੀ। [2]ਸਿਆਣਾ। [3]ਵਾਹ ਕੇ, ਸੁਧਾਰ ਕੇ। [4]ਦਾਣਾ, ਬੀਜ। [5]ਸਾਰੀਆ ਦੌਲਤਾਂ ਦੇਣ ਵਾਲਾ। [6]ਬਖਸ਼ਿਸ਼ ਦੁਆਰਾ ਪ੍ਰਵਾਨਗੀ ਦਾ ਚਿੰਨ੍ਹ ਲਗਦਾ ਹੈ। [7]ਅਜਿਹਾ ਜੰਤਰ ਜਿਸ ਨੂੰ ਜ਼ਮੀਨ ਵਿਚ ਫੇਰ ਕੇ ਜੜ੍ਹਾਂ ਆਦਿ ਪੁੱਟ ਕੇ ਸਾਫ਼ ਕੀਤਾ ਜਾਂਦਾ ਹੈ। [8]ਜਾਂ। [9]ਇਕ ਸਾਰ, ਇਕੋ ਜਿਹੀ ਪਧਰੀ। [10]ਰੱਜਣਾ, ਤ੍ਰਿਪਤ ਹੋਣਾ। [11]ਸੁਕਾਉਣਾ। [12]ਜ਼ਮੀਨ ਦੀ ਉਹ ਹਾਲਤ, ਜਦ ਨ ਬਹੁਤ ਸੁੱਕੀ ਅਤੇ ਨ ਗਿੱਲੀ ਹੋਵੇ, ਬੀਜਣ ਜੋਗ। [13]ਕਿਰਸਾਣ। [14]ਭਾਵ ਤਿੰਨ ਵਾਰੀ ਹਲ ਫੇਰਦਾ ਹੈ। [15]ਹਜ਼ਾਰਾਂ।

ਜਿ, ਵਾਹ ਵਾਹ ! ਮੇਰਾ ਘਾਲਿਆ[1] ਪਰਮੇਸੁਰ ਜੀ ਥਾਇ ਪਾਇਆ, ਜਿ ਦਾਣੇ ਜੰਮੇ । ਸੁ ਭਾਈ ਸੰਤਹੁ ! ਤਿਸੁ ਕੀ ਨਿਆਈਂ, ਵਡਾ ਰਾਹਕੁ ਆਪਿ ਪਰਮੇਸੁਰੁ ਹੈ । ਸੁ ਏਹ ਜਿ ਸਾਧ ਹੈਂ, ਸਿ ਆਪਿ ਨਾਹੀ ਸਾਧ ਹੋਂਦੇ ਉਸਿ ਕਿਰਸਾਣ ਕੀ ਨਿਆਈਂ । ਜਿਉਂ ਧਰਤੀ ਕਉ ਕਿਰਸਾਣੁ ਸਾਧਤਾ ਹੈ, ਤਿਉ ਸਾਧਾਂ ਪਾਸਿ ਤੇ, ਆਪਿ ਪਰਮੇਸੁਰੁ ਸਾਧਨਾ ਕਰਾਵਤਾ ਹੈ, ਧਰਤੀ ਕੀ ਨਿਆਈਂ । ਸਭ ਦੇਹੀਆਂ ਦੇਖਤਾ ਦੇਖਤਾ, ਜਿਸ ਕਉ ਜਾਣਤਾ ਹੈ, ਜਿ ਇਸੁ ਤੇ ਮੇਰੀ ਭਗਤਿ ਹੋਇ ਆਵੈਗੀ, ਇਸ ਮਹਿ ਮੇਰਾ ਨਾਮੁ ਸਿਮਰਨੁ ਟਿਕੈਗਾ; ਇਸ ਮਹਿ ਮੇਰੀ ਨਾਮ ਕਲਾ ਟਿਕੈਗੀ, ਉਸ ਹੀ ਕੀ ਦੇਹੀ ਕਉ ਸੁਧੁ ਕਰਤਾ ਹੈ । ਪ੍ਰਥਮੇਂ[2] ਤਉ ਉਸ ਕਾ ਭ੍ਰਮੁ ਕਟਿ ਦੂਰਿ ਕਰਤਾ ਹੈ । ਫਿਰਿ ਉਸ ਕਉ ਦੁਖੁ ਸੁਖੁ ਦੇਤਾ ਹੈ, ਤਬ ਓਹੁ ਡੋਲਤਾ ਨਾਹੀ, ਖਰੇ[3] ਰੇ ਉਤਸਾਹ ਹੀ ਹੋਤਾ ਜਾਤਾ ਹੈ । ਫਿਰਿ ਸਬਦ ਕਾ ਸੁਹਾਗਾ ਫੇਰਤਾ ਹੈ । ਸੁ ਜਿਤਨੀ ਗਣਤੀ[4] ਹੋਤੀ ਹੈ, ਸੁ ਸਭ ਉਸ ਕੀ ਭਾਗਿ ਜਾਤੀ ਹੈ । ਤਬ ਉਸ ਕੀ ਦੇਹ ਨਿਰਮਲ, ਮਹਾਂ ਕੋਮਲ, ਨਰਮ ਹੋਤੀ ਹੈ ਅਰੁ ਦੁਖਿ ਸੁਖਿ ਕਿਤੀ ਡੋਲਤੀ ਨਾਹੀ । ਤਬ, ਜਬ ਤੇ ਉਸ ਕਾ ਭ੍ਰਮੁ ਗੋਇਆ, ਤਬ ਕਾਮੁ, ਕ੍ਰੋਧੁ, ਲੋਭੁ, ਅਹੰਕਾਰੁ ਮੋਹੁ, ਖੁਦੀ, ਨਿੰਦਿਆ, ਸਭਿ ਵਿਚ ਤੇ ਚੁਣਿ ਕਾਢੇ । ਤਬ ਉਸ ਉਪਰਿ ਮਿਹਰ ਸਾਹਿਬ ਕੀ ਭਈ । ਤਬ ਜਹਾਂ ਤੇ ਮਿਹਰ ਭਈ, ਤਹਾਂ ਰੰਗੁ ਲਾਗਾ । ਜਿਉ ਮੀਂਹ ਸਿਉ ਧਰਤੀ ਵਤ੍ਰਿ ਆਈ, ਤਿਉ ਮਿਹਰ ਸਿਉ ਉਸ ਕੈ ਮਨਿ ਰੰਗੁ ਲਾਗਾ । ਜਿਉ ਰਾਹਕੁ ਹਲੁ ਜੋਤਤਾ ਹੈ, ਤਿਉ ਉਨਿ ਭਗਤਿ ਪ੍ਰੇਮ ਸੰਜੁਗਤ ਕੀਨੀ । ਜਿਉ ਰਾਹਕਿ ਦਾਣਾ ਬੀਜਿਆ, ਤਿਉ ਪਰਮੇਸੁਰਿ ਇਸ ਮਹਿ ਅਪਣਾ ਨਾਮੁ ਬੀਜਿਆ । ਤਿਸੁ ਨਾਮ ਭਗਤਿ ਕਰਿ ਕਰਿ, ਖੇਤੁ ਜੰਮਿਆ । ਤਬ ਉਸ ਕਉ ਮਿਹਰ ਕਾ ਨੀਸਾਣ, ਫੁਰਮਾਣੁ, ਲਿਖਿ ਹਥਿ ਮਿਲਿਆ, ਜਿ ਏਸੁ ਕਾ ਜਨਮੁ ਸਵਰਿਆ, ਸਕਾਰਥੁ[5] ਹੋਆ । ਤਬ ਤਿਸ ਕਾ ਨਾਮੁ, ਭਾਈ ਰਾਮ ਜਨ ਜੀ ! ਸਾਧੂ, ਭਗਤੁ, ਸੰਤੁ, ਸੇਵਕੁ ਭਇਆ । ਜਿਉ ਕਿਰਸਾਣੁ ਹੈ, ਸਾਧਾਂ ਕਉ ਆਪਿ ਸਵਾਰਿ ਕੈ, ਭਗਤਿ ਨਾਮੁ ਜਮਾਇਤਾ ਹੈ । ਉਨ੍ ਕੇ ਘਟਹੁ[6] ਮਹਿ ਦੇਖਿ ਕਰਿ, ਆਪਿ ਏਹ ਬਣਤ ਬਣਾਇ ਕਰਿ, ਸੰਗਤਿ ਸਾਧ, ਭਗਤ, ਆਪਿ ਕਰਤਾ ਹੈ । ਭਾਈ ਰਾਮ ਜਨਾ ਜੀ ! ਏਹ ਕਥਾ ਇਉ ਹੈ । ਜਿਸਹਿ ਦੇਹਿ, ਤਿਸਹਿ ਆਪੇ ਆਪਿ । ਬੋਲਹੁ ਵਾਹਗੁਰੂ ਬਾਬਾ ਨਾਨਕ । ਤਬ ਉਨਹੁ ਗੋਵਿੰਦਿ ਲੋਕਹੁ ਕਹਿਆ ਜਿ, "ਗੁਰੂ ਜੀ ! ਏਕ ਅਉਰੁ ਭੀ ਬੇਨਤੀ ਹੈ ਜੀ । ਇਕਿ ਸੰਸਾਰ ਮਹਿ ਆਏ; ਉਨਹੁ ਹੋਰਿ ਕਰਮ ਧਰਮ ਸਭਿ ਕੀਏ, ਪਰੁ ਜੀ, ਗੁਰੂ ਨ ਕੀਆ, ਸੁ ਦਿਖਾ ਜੀ ਉਨ ਕੀ ਕਵਨ ਗਤਿ ਹੋਇਗੀ ? ਜਿਉ ਹੈ, ਤਿਉ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਗੁਰ ਕਉ ਜਾਨਿ[7] ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥
ਅੰਧਲੈ[8] ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ਰਾਮ ਜਨਹੁ ਜੀ ! ਜਿਨਾ ਜਗ ਮਹਿ ਆਇ ਕਰਿ, ਹੋਰ ਸੰਜਮ ਸਿਆਣਪਾਂ ਕੀਏ ਅਰੁ ਕਰਮ ਧਰਮ ਕੀਏ, ਸਭਿ ਸੰਜਮ, ਆਚਾਰ ਕੀਏ, ਪਰੁ ਜੇ ਗੁਰੂ ਨ ਕੀਆ, ਤਾਂ ਸਭਿ ਗਏ । ਗੁਰੂ ਬਿਨਾ ਪੁਰਖਾ ! ਮਨੁਖੁ ਹੋਤਾ ਹੈ, ਸੁ ਅੰਧ ਹੈ, ਅਗਿਆਨੀ । ਅਗਿਆਨ ਕੇ ਅੰਧੇਰੇ ਕਰਿ ਕਰਿ, ਉਸ ਮਨਮੁਖ ਪ੍ਰਾਣੀ ਕਉ, ਸੁਝ ਬੁਝ ਕਿਛੁ ਨਾਹੀ । ਓਹੁ ਪਰਮੇਸਰ ਜੀ ਤੇ ਭੁਲਿਆ ਜਾਤਾ ਹੈ । ਦੁਰਮਤੀ ਕਉ ਓਹੁ ਢੂਢਿ ਲਹਤਾ ਹੈ, ਸੁ ਆਵਣ ਜਾਣ ਮਹਿ ਪੜਤਾ ਹੈ । ਮਰਿ ਮਰਿ ਜੰਮਤਾ ਹੈ; ਜੰਮਿ ਮਰਤਾ ਹੈ; ਖਰਾਬੁ ਹੋਤਾ ਹੈ । ਜੇ ਅਨੇਕ ਜਤਨ ਕਰੇ, ਤਉ ਗੁਰੂ ਬਿਨਾ ਕਿਸੀ ਕਾਮਿ ਨਾਹੀ । ਸੁ ਕਿਸੁ ਕੀ ਨਿਆਈ :—

---

[1]ਮਿਹਨਤ । [2]ਪਹਿਲੇਂ । [3]ਬਹੁਤਾ । [4]ਸੋਚ, ਚਿੰਤਾ । [5]ਸਫਲ [6]ਹਿਰਦਿਆਂ ਵਿਚੋਂ । [7]ਜਾਣ ਕੇ ਨਹੀਂ ਜਾਣਦਾ, ਅਕਲ ਹੁੰਦਿਆਂ ਗੁਰੂ ਨੂੰ ਨਹੀਂ ਸਮਝਦਾ । [8]ਅੰਨ੍ਹੇ ਨੇ, ਖੋਟੀ ਮਤ ਵਾਲਾ, ਬੇਸਮਝ, ਮੂਰਖ ।

ਚੰਦਨੁ ਮੋਲਿ[1] ਅਣਾਇਆ ਕੁੰਗੂ[2] ਮਾਂਗ ਸੰਧੂਰੁ ॥
ਚੋਆ[3] ਚੰਦਨੁ ਬਹੁ ਘਣਾ[4] ਪਾਨਾ ਨਾਲਿ ਕਪੂਰੁ ॥
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ[5] ਕੂੜੁ ॥ ੪ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ ! ਜਿਉ ਇਸਤ੍ਰੀ ਚੋਆ ਚੰਦਨੁ ਮੋਲਿ ਅਣਾਵਤੀ ਹੈ, ਕੇਸਰ ਚੰਦਨ ਸਿੰਧੂਰੁ ਮੋਲਿ ਮਗਾਵਤੀ ਹੈ, ਅਰੁ ਫੁਲੇਲੁ ਲਾਇ ਨਾਇ ਕਰਿ, ਧੋਇ ਧਾਇ ਕਰਿ ਸਿਰੁ ਕਰਾਵਤੀ ਹੈ, ਚੰਦਨੁ ਅਰੁ ਕੁੰਗੂ ਕੀ ਧੜੀ[6] ਲਗਾਵਤੀ ਹੈ, ਅਰੁ ਸਿੰਧੂਰ ਕੀ ਬੀਚਿ ਮਾਂਗ[7] ਭਰਾਵਤੀ ਹੈ । ਚੋਆ ਅੰਗ ਕੋ, ਅਰੁ ਬਸਤ੍ਰਾ ਕੋ ਬਣਾਇ ਲਗਾਇ, ਅਰੁ ਕਪੂਰ ਸਾਥਿ ਪਾਨਾ ਕੇ ਬੀੜੇ ਖਾਇ ਕਰਿ, ਖਸਮ ਪਹਿ ਗਈ, ਅਰੁ ਆਗੇ ਖਸਮ ਕਉ ਖੁਸਿ ਨ ਆਈਆ, ਤਾਂ ਜਿਤਨਾ ਆਡੰਬਰੁ ਥਾ, ਏਤਨਾ ਸਭੁ ਬਾਦਿ, ਕੂੜੁ ਹੋਇ ਗਇਆ । ਤਿਉ ਤਿਸੁ ਕੀ ਨਿਆਈ, ਭਾਈ ਰਾਮ ਲੋਕਹੁ ਜੀ ! ਜਿਤਨਾ ਏਹੁ ਪੁੰਨ ਦਾਨ, ਕਰਮ ਧਰਮ, ਸੀਲ, ਤਟ ਤੀਰਥ, ਹੋਮ ਜਗ, ਸਭਿ ਕਰਤਾ ਹੈ, ਸੁ ਏਤਨੇ ਹੀ ਸਭਿ ਬਾਦਿ ਹੈ; ਬਿਨਾ ਗੁਰੂ ਕੀਏ ਤੇ ਗੁਰੂ ਕਉਨੁ ਕਰੇ, ? ਗੁਰੂ ਸੋਈ ਕੀਜੈ, ਜਿ ਪੂਰਾ । ਤਿਸੁ ਪੂਰੇ ਗੁਰੂ ਕੇ ਕੀਏ ਬਿਨਾ, ਏਸੁ ਕੀ ਸੇਵਾ ਸਭ ਨਿਹਫਲ ਹੈ, ਬਿਰਥੀ ਜਾਤੀ ਹੈ । ਭਾਈ ਰਾਮ ਜਨਹੁ ਜੀ ! ਏਹ ਕਥਾ ਏਵ ਹੈ ਜੀ" । ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਧੰਨਿ ਜੀ "ਧੰਨਿ। ਗੁਰੂ ਬਾਬਾ ਨਾਨਕ ਜੀ ! ਏਹ ਕਥਾ ਇਵ ਹੀ ਹੈ ਜੀ, ਜਿਉ ਤੁਮਹਿ ਸਮਝਾਈ । ਪਰੁ ਜੀ, ਏਕ ਬੇਨਤੀ ਅਉਰੁ ਭੀ ਸੁਣੀਐ ਜੀ । ਗੁਰੂ ਜੀ ! ਬਲਿਹਾਰ ਜਾਉ । ਕ੍ਰਿਪਾ ਨਾਥ ਜੀ ! ਇਥਾ ਜੀ, ਗੁਰੂ ਤੋ ਪੂਰਾ ਹੈ, ਪਰ ਜੇ ਗੁਰੂ ਕੀ ਸਾਰ ਕਿ ਕਿਛੁ ਨ ਜਾਣੈ, ਅਰੁ ਨ ਗੁਰੂ ਕਉ ਪ੍ਰੀਤਿ ਕਰੈ; ਨ ਪਰਮੇਸੁਰ ਹੀ ਸੇ ਪ੍ਰੀਤਿ ਕਰੈ; ਅਰੁ ਨਾ ਸਬਦ ਹੀ ਕੀ ਸੁ ਗਤਿ ਹੋਇ; ਅਰੁ ਸਿਖੁ ਕਹਾਵੈ; ਕਹੈ, ਜਿ ਮੈ ਗੁਰੂ ਪੂਰੇ ਕਾ ਸਿਖੁ ਹਾਂ, ਸੁ ਇਥਾ ਗੁਰੂ ਜੀ, ਉਸ ਕੀ ਕਵਨ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—



ਸਭਿ ਰਸ ਭੋਗਣ ਬਾਦਿ[8] ਹਹਿ ਸਭਿ ਸੀਗਾਰ ਵਿਕਾਰ[9] ॥
ਜਬ ਲਗੁ ਸਬਦਿ ਨ ਭੇਦੀਐ[10] ਕਿਉ ਸੋਹੈ ਗੁਰਦੁਆਰਿ ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥ ੫ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਹੁ ਹੋ ਭਾਈ ਰਾਮ ਜੀ ਕੇ ਪਿਆਰਿਅਹੁ ! ਗੁਰੂ ਪੂਰਾ ਕੀਆ ਅਰੁ ਗੁਰੂ ਕਾ ਸਬਦੁ ਉਨਿ ਨ ਮਾਨਿਆ; ਗੁਰੂ ਕੇ ਸਬਦ ਸਾਥਿ ਉਸ ਕਾ ਮਨੁ ਨ ਲਗਾ; ਗੁਰੂ ਕੇ ਸਬਦ ਕਾ ਭੇਦੀ ਨ ਹੂਆ, ਤਬ ਕਿਆ ਭਇਆ । ਜੇ ਓਹੁ ਸਿਖੁ ਭਇਆ ਜੀ, ਸਿਖੁ ਕਿਸ ਕਾ ਨਾਉ ਹੈ : ਜਿ ਸਿਖਿਆ ਗੁਰੂ ਕੀ ਲੇਵੈ । ਜਿਤਿ ਪੈਂਡੇ ਗੁਰੂ ਚਲਾਵੈ, ਤਿਤੁ ਪੈਂਡੇ ਚਲੈ, ਤਉ ਸਿਖੁ । ਅਰੁ ਜੇ ਗੁਰੂ ਕੇ ਕਹੇ ਤੇ ਬਾਹਰਿ ਹੋਇ, ਤਉ ਉਸ ਕਾ ਖਾਧਾ, ਪੈਧਾ, ਸੁਖ ਕੀਏ, ਰਸ ਕਸ ਖਾਏ, ਕਪੜੇ ਪਹਿਰੇ, ਕਰਮ ਧਰਮ ਕੀਏ ਪੁੰਨ ਕੀਏ, ਸਭ ਨਿਹਫਲ ਗਏ । ਜਾਂ ਉਨਿ ਗੁਰੂ ਕੇ

---

[1]ਮੁਲ ਨਾਲ ਮੰਗਵਾਇਆ । [2]ਹਲਦੀ ਆਉਲਾ ਮਿਲਾ ਕੇ ਬਣਾਇਆ ਇਕ ਲਾਲ ਰੰਗ, ਜਿਸ ਨਾਲ ਇਸਤ੍ਰੀਆਂ ਆਪਣੀਆਂ ਪਟੀਆਂ ਦੇ ਵਿਚਕਾਰ ਦੇ ਚੀਰ (ਮਾਂਗ) ਨੂੰ ਸ਼ਿੰਗਾਰਦੀਆਂ ਹਨ । [3]ਅਗਰ ਦੀ ਲਕੜ ਦਾ ਕਢਿਆ ਤੇਲ; ਅਤਰ । [4]ਗੂੜ੍ਹਾ, ਸੰਘਣਾ । [5]ਉਪਰਲੀ ਬਣਾਉਟ, ਦਿਖਾਵਾ । [6]ਕੇਸਾਂ ਦੀ ਚੀਰਨੀ ਅੰਦਰ ਸੰਧੂਰ ਦੀ ਰੇਖਾ । [7]ਜਦ ਚੀਰਨੀ ਪਾ ਕੇ ਕੇਸ ਦੋਹੀਂ ਪਾਸੀਂ ਕੀਤੇ ਜਾਣ ਤਦ ਵਿਚਕਾਰ ਜੋ ਕੇਸਾਂ ਦੀ ਰੇਖਾ ਹੁੰਦੀ ਹੈ । ਸੋਭਾ ਲਈ ਇਸ ਰੇਖਾ ਪੁਤ ਸੰਧੂਰ ਆਦਿ ਰੰਗ ਲਗਾਇਆ ਜਾਂਦਾ ਹੈ । [8]ਵਿਅਰਥ । [9]ਖੁਰਾਬ । [10]ਵਿੰਨ੍ਹਿਆ ਜਾਣਾ ।

ਸਬਦ ਕਾ ਭੇਦੁ ਨ ਜਾਨਿਆ, ਤਾਂ ਓਹੁ ਹੋਰੁ ਜਿ ਕਮਾਵੈ, ਸੁ ਕਿਆ ਕਮਾਵੈ ? ਜਾਂ ਓਨਿ ਗੁਰੂ ਕਾ ਸਬਦ ਨ ਚੀਨ੍ਹਿਆ। ਗੁਰੂ ਕਾ ਸਬਦੁ ਵੀਚਾਰਿ ਕਰਿ, ਸਬਦ ਕੀ ਚਾਲ ਨ ਚਲਿਆ, ਤਾਂ ਓਹੁ ਗੁਰੂ ਕੇ ਦਰਬਾਰਿ ਸੋਭਾ ਨਾਹੀ ਪਾਵਤਾ ! ਉਹੁ ਗੁਰੂ ਤੇ ਸਰਮਿੰਦਾ ਹੂਆ। ਉਸ ਕੋ ਕਿਛੁ ਗੁਰੂ ਕੀਏ ਕਾ ਫਲੁ ਨ ਲਾਗਾ, ਕਿਉਂ ਜਿ ਸਬਦ ਕਾ ਬਿਬੇਕੁ[1], ਜੋ ਨ ਜਾਨੈ, ਤਿਸੁ ਕਉ ਗੁਰੂ ਭੀ ਦਾਦਿ[2] ਦੇਤਾ ਹੈ। ਕਿਸ ਕੀ ਨਿਆਈ ? ਜਿਉਂ ਰਾਜੇ ਨਾਘਿ ਪੁੰਨ, ਦਾਨ, ਜਗ, ਹੋਮ ਕਰਿ ਕਰਿ, ਅਰੁ ਗੁਰੂ ਕੇ ਸਬਦ ਕੇ ਬਿਬੇਕ ਬਿਨਾ ਨਰਕਿ ਗੈਆ। ਭਾਈ ਰਾਮ ਜਨਹੁ ਜੀ ! ਗੁਰੂ ਕਾ ਜਿ ਸਬਦੁ ਹੈ, ਸੁ ਬਿਬੇਕੁ ਹੈ। ਜਿਨਿ ਗੁਰੂ ਕਾ ਸਬਦੁ ਵੀਚਾਰਿਆ ਅਰੁ ਗੁਰੂ ਕੇ ਸਬਦ ਕੌ ਬੀਚਾਰਿ ਚਲਿਆ, ਤਬ ਉਨਿ ਗੁਰੂ ਪਰਮੇਸੁਰ ਪਾਇਆ। ਗੁਰੂ ਜਿ ਸਬਦੁ ਕੀਆ ਹੈ. ਸੰਸਾਰ ਮਹਿ, ਸਿ ਮੁਕਤਿ ਕੀ ਪਉੜੀ ਬਾਧੀ ਹੈ। ਜਿਨਿ ਸਬਦੁ ਕਮਾਇਆ, ਸੋ ਮੁਕਤਿ ਕੀ ਪਉੜੀ ਚੜਿਆ ਜਾਇ; ਸੁ ਸਚ ਖੰਡ ਕਉ ਪ੍ਰਾਪਤਿ ਭੈਆ । ਜਿਨਿ ਗੁਰੂ ਕਾ ਸਬਦ, ਗੁਰੂ ਕਾ ਕਹਿਆ ਨ ਕਮਾਇਆ ਸਿ ਓਹੁ ਨਰਕਿ ਗੈਆ। ਭਾਈ ਰਾਮ ਜਨ ਜੀ ! ਤੇਈ ਪੁਰਖੁ ਹੈਂ, ਜਿਨ੍ਹ ਕਉ ਗੁਰੂ ਕੇ ਸਬਦ ਕੀ ਸੁਰਤਿ ਪ੍ਰਾਪਤਿ ਭਈ ਹੈ, ਅਰੁ ਉਸ ਸਬਦ ਕੀ ਸੁਰਤਿ ਕੇ ਮਾਰਗਿ ਚਲੈ, ਅਰੁ ਪਰਮੇਸੁਰ ਸਿਉ ਪ੍ਰੀਤਿ ਲਾਗੀ ਧੰਨੁ, ਤੇ ਉਨ੍ਹ ਕਾ ਖਾਧਾ ਪੈਧਾ ਸਭੁ ਪਵਿਤ੍ਰੁ। ਉਨ੍ਹ ਕਾ ਕੀਆ ਕਮਾਇਆ ਸਭੁ ਪਵਿਤ੍ਰ ਥਾਇ ਪੈਆ ; ਉਨ੍ਹ ਕਾ ਬੋਲਿਆ, ਕਹਿਆ, ਸੁਣਿਆ ਸਭੁ ਪਰਵਾਣੁ। ਜਿ ਕੋਈ ਉਨ੍ਹ ਕੇ ਦਰਸਨਿ ਲਾਗੈ, ਸੋ ਭੀ ਨਿਹਾਲੁ ਹੋਇ ਭਾਈ ਰਾਮ ਜਨਾ ਜੀ ! ਏਹ ਕਥਾ ਈਵ ਹੈ। ਜਿ ਕੋਈ ਸਮਝੈ ਅਰੁ ਵੀਚਾਰਿ ਕਰਿ ਕੁਮਾਵੈ, ਸੋ ਪਾਵੈ''। ਤਬ ਉਨਾ ਰਾਮ ਜਨਹੁ ਕਹਿਆ ਜਿ, ''ਗੁਰੂ ਜੀ ! ਸੋ ਸਮਝਣ ਹਾਰਾ, ਸਮਝਾਵਣ ਹਾਰਾ, ਅਰੁ ਕਮਾਵਣ ਹਾਰਾ ਤੂਹੈਂ ਹੈਂ ਜੀ। ਅਉਰੁ ਦੂਸਰਾ ਐਸਾ ਕਉਣੁ ਹੈ ਜਿ ਇਤੁ ਮਾਰਗਿ ਚਲਿ ਸਕੈ ਜੀ। ਸੋ ਗੁਰੂ ਐਸਾ ਤੂਹੈਂ ਹੈਂ, ਅਰੁ ਸਿਖੁ ਭੀ ਤੂਹੈਂ ਹੈਂ ਜੀ। ਅਸੀ ਤੇਰੀ ਸਰਨਿ ਪੜੇ ਹਹ ਜੀ। ਜਿਵ ਜਾਣਹਿ ਤਿਵ ਹਮਾਰੀ ਗਤਿ ਕਰਿ''। ਤਬ ਗੁਰੂ ਬਾਬਾ ਨਾਨਕੁ ਜੀ, ਉਨ ਊਪਰਿ ਕ੍ਰਿਪਾ ਨਾਥ ਭੈਆ। ਉਨ ਕਉ ਅਸੀਰ ਬਾਦੁ ਦੀਆ ਜਿ, ਜਾਹੁ ਪੁਰਖਹੁ ! ਤੁਮਾਰਾ ਭਲਾ ਹੋਇਗਾ। ਤੁਸੀ ਪਰਮੇਸਰ ਕੋ ਸਿਮਰਹੁ। ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਸਿਖ ਭਏ; ਨਾਨਕ ਪੰਥੀ ਕਹਾਏ। ਲਾਗੇ ਗੁਰੂ ਗੁਰੂ ਜਪਣੇ ਜਿ ਧੰਨੁ ਗੁਰੂ ਬਾਬਾ ਨਾਨਕ ! ਵਾਹਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕੁ।

॥ ਸਲੋਕੁ ॥

ਸਬਦ ਸੁਰਤਿ ਕਰਿ ਸਮਝੀਐ, ਚਲੀਐ ਸਬਦ ਕੀ ਚਾਲ ॥
ਜਿਉ ਜਿਉ ਗੁਰਬਾਣੀ ਕਹੈ, ਸਾਈ ਪਕੜੈ ਢਾਲ ॥
ਦਾਸ ਨਾਨਕ ਤਿਨ ਕੇ ਸੰਗਿ ਮਿਲਿ, ਪਾਪੀ ਭੀ ਹੋਹਿ ਨਿਹਾਲੁ ॥ ੧ ॥

ਬੋਲਹੁ ਵਾਹਗੁਰੂ, ਗੁਰੂ ਗੁਰੂ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੭੪ ॥ ੩੦੨ ॥ ੩੦੨ ॥ ੦੦੦੦੦ ॥

ਗੁਰੂ ਲਜਾ ਰਖੇਗਾ ॥ ੴ

ੴ ਸਤਿਗੁਰੂ ਪਰਸਾਦਿ ॥ ਸੰਬਤ ੧੭੦੯ ॥ ਵੈਸਾਖ ਵਦੀ ਏਕਮ ॥ ੧ ॥ ਨੂੰ ਚਤ੍ਰਭੋਜ ਪੋਥੀ ਪੂਰੀ ਹੋਈ, ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ। ਲਿਖੀ ਭਾਈ ਕੇਸੋ ਦਾਸ ਬਰਹਮਨੁ, ਸੇਵਕੁ ਗੁਰੂ ਦਾ, ਪੂਰੀ ਹੋਈ। ੭੪ ਗੋਸਟੀ ਲਿਖੀਆਂ। ਗੁਲਾਮੁ, ਗੁਲਾਮ ਕਾ ਸੇਵਕੁ, ਸੇਵਕਾਂ ਕਾ ਸਿਖੁ, ਸਿਖਾਂ ਕਾ, ਜਿਨ੍ਹਾਂ ਗੁਰੂ ਪਛਾਤਾ ਹੈ। ਗੁਲਾਮ ਚਤਰ ਭੋਜ ਕਾ ਸਾਸ ਸਾਸ ਕਾ ਪੈਰੀ ਪਵਣਾ ਵਾਚਣਾ। ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ। ਅਖਰੁ ਘਟਦਾ ਵਧਦਾ ਬਖਸਣਾ। ਏਹੋ ਦਾਨੁ ਦੇਣਾ, ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਰਿ ਵਸੈ ਜੀ ॥ ੧ ॥ ਵਾਹਗੁਰੂ ਜੀ। ਤਿਸੁ ਪੋਥੀ ਦਾ ਅਵਤਾਰੁ ਕੀਤਾ, ਏਹੁ ਪੋਥੀ। ਸੰਬਤੁ ੧੯੯੫। ਅਸੂ ਸੁਦੀ ਦੁਆਦਿਸੀ, ਐਤਿਵਾਰਿ। ਪੋਥੀ ਪੂਰੀ ਹੋਈ ਗੁਰੂ ਕੇ ਪ੍ਰਸਾਦਿ ॥ ੧ ॥

—ਸਮਾਪਤ—

[1]ਵਿਚਾਰ, ਵਸਤ ਦੇ ਠੀਕ ਠੀਕ ਸਰੂਪ ਦਾ ਨਿਸਚਾ ਕਰਨਾ । [2]ਦਾਨ, ਬਖਸ਼ਿਸ਼।

ਅੰਤਕਾ

# ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

## (ਸੋਢੀ ਮਿਹਰਬਾਨ, ਹਰਿ ਜੀ ਤੇ ਚਤਰ ਭੁਜ ਰਚਿਤ)

### ਸੈਂਚੀ ਦੂਜੀ ਵਿਚ ਆਈ ਬਾਹਰਲੀ ਬਾਣੀ

ਪੰਨਾ ਪੋਥੀ

ਪਾਂਧਾ ਸਤਿਗੁਰ ਸੂਰਮਾ, ਜੋ ਸਚੀ ਸਿਖ ਦੇਇ।
ਚਾਟੜਿਆਂ ਉਪਦੇਸਿ ਕੈ, ਭਉਜਲ ਤੇ ਕਾਢਿ ਲੇਇ।
ਰਾਮੁ ਨਾਮੁ ਮੁਹਾਰਣੀ, ਅਨਦਿਨ ਜਪੁਨ ਕਰੇਇ।
ਸਚੀ ਪਟੀ ਸਬਦ ਕੀ, ਸਾਈ ਰਿਦੇ ਧਰੇਇ।
ਰਾਮੁ ਨਾਮੁ ਧਨੁ ਸਾਰੁ ਹੈ, ਸਚੀ ਸਿਫਤਿ ਕਰੇਇ।
ਦਾਸ ਨਾਨਕ ਜੋ ਸਰਨਾਗਤੀ ਕਾਰਜ ਤਿਨਾ ਸਰੇ॥ (੩੫)

ਏਹੁ ਫਲੁ ਹੈ ਇਨੀ ਅਛਰੀ ਪਟੀ।
ਗਾਵੈ ਸੁਣੇ ਤਿਸ ਕੀ ਸਿਲਕ ਕਟੀ।
ਨਾਨਕ ਦਾਸ ਸਚੁ ਨਾਮ ਆਰਾਧਾ।
ਗੁਰ ਪਰਸਾਦੀ ਏਹੁ ਧਨ ਲਾਧਾ॥ (੪੯)

ਵਾਹ ਵਾਹ ਸਿਰਜਨਹਾਰ ਤੂੰ ਕੀਆ ਜਾਕਾ ਹੋਇ।
ਕਰਨ ਕਾਰਨ ਸਮਰਥੁ ਆਪਿ ਦਾਸ ਨਾਨਕ ਅਵਰੁ ਨ ਕੋਇ॥ (੪੯)

ਪਾਤਾਲ ਪੁਰੀਆ ਏਕ ਭਾਰਿ ਹੋਵਹਿ ਲਾਖ ਕਰੋਰ।
ਤੇਰੇ ਨਾਮ ਕੀਮਤਿ ਨਾ ਪਵੈ ਜੇ ਸਿਰ ਹੋਵਹਿ ਹੋਰ॥ (੫੪)

ਮਾਹ ਦਿਵਸ ਰੁਤੀਂ ਭਲੇ ਜਿਤੁ ਜਪੀਏ ਸਿਰਜਨਹਾਰੁ।
ਨਾਨਕ ਦਾਸ ਹਰਿ ਨਾਮ ਬਿਨੁ ਸਭ ਦਿਨ ਰੁਤਿ ਬਿਕਾਰੁ॥ (੬੫)

ਸਚ ਕਾ ਸੌਦਾ ਵਪਾਰੁ ਸਾਚਾ ਸਚ ਕੀ ਕੀਚੈ ਰਾਸਿ।
ਦਾਸ ਨਾਨਕ ਲਾਹ ਸਚ ਕਾ ਸਚੇ ਦਰਿ ਸਾਬਾਸਿ॥ (੬੬)

ਗੁਰ ਅਪਾਰ ਨ ਕਿਸ ਹੀ ਮਾਹਿ ।
ਜਿਸੁ ਘਟੁ ਸਬਦੁ ਵਸੈ ਤਿਸੁ ਪਾਹਿ ॥
ਜੈਸਾ ਬੀਜਹਿ ਤੈਸਾ ਖਾਹਿ ।
ਬਿਨੁ ਸੇਵਾ ਫਲੁ ਕਿਸੁ ਹੀ ਨਾਹਿ ॥
ਦੇਖੇ ਵੇਦ ਸਭੇ ਅਵਗਾਹਿ ।
ਮਨ ਤੇ ਦੇਗੀ ਸਭਾ ਢਾਹਿ ॥
ਪ੍ਰਾਕ੍ਰਤ ਜਾਵਹਿ ਸਭੇ ਲਾਹਿ ।
ਦਾਸ ਨਾਨਕ ਪਾਏ ਇਤੁ ਰਾਹਿ ॥ ੧ ॥
ਹੁਕਮੀ ਭੇਜੇ ਹੁਕਮੀ ਸਦੇ ਮਤਾ ਨ ਕਿਸਹੀ ਨਾਲਿ ।
ਆਪੇ ਥਾਪੇ ਥਾਪਿ ਉਥਾਪੇ ਦੇਖੈ ਸਾਰਿ ਸਮ ਲਿ ॥
ਦਾਸ ਨਾਨਕ ਕਰਮੁ ਕਰੇ ਜਿਸ ਉਪਰਿ ਦੇਖੈ ਨਜਰਿ ਨਿਹਾਲਿ ॥ (੬੯)

ਬੋਲੇ ਮਛਿੰਦ੍ਰ ਨਾਥ ਇਹੁ ਕਹਾ ਸਮਾਇ (੮੫)

ਬੋਲੇ ਭਰਥਰੀ ਨਾਨਕ ਦੇਹ ਬੀਚਾਰਾ (੮੬)

ਬੋਲੇ ਗੋਪੀ ਚੰਦੁ ਨਾਨਕ ਜੀ ਦੇਹ ਬੀਚਾਰੇ (੮੭)

ਕਿਉ ਕਰਿ ਸਬਦ ਅਹੰਬੁਧਿ ਮਾਰੇ, ਕਿਉ ਨਿਜੁ ਘਰਿ ਹੋਵੈ ਵਾਸੋ ।
ਬੋਲੇ ਈਸਰੁ ਸਬਦਿ ਸਮਾਈਅਲੇ, ਤੂੰਸੁਣਿ ਨਾਨਕ ਦਾਸੋ ॥ (੮੮)



ਠੀਕਰ ਨਾਥ ਕਹੈ ਸੁਣਿ ਨਾਨਕ ਦੇਹੁ ਸਚਾ ਵੀਚਾਰੋ ॥ (੯੦)

ਕਿਉਂ ਸਚੁ ਉਪਜੈ ਕਿਉ ਸਚਿ ਸਮਾਵੈ,
ਕਿਉਂ ਸਾਚੇ ਸੂਚਾ ਏ ਹੋਇ ਜਾਵੈ ॥ (੯੧)

ਕਿਉਂਕਰ ਆਵਾਗਵਣ ਮਿਟਾਈਐ
ਗੁਰ ਕੇ ਸਬਦਿ ਕਿਉ ਬਖਸਿ ਦੀਆ ॥
ਕਿਉਂ ਇਹ ਵੇਦਨ ਦੂਜੇ ਵਿਆਪੇ ਨਾਮੁ ਰਸਾਇਣ ਵੀਸਰਿਆ ।
ਕਿਉਂ ਬੂਝੈ ਗੁਰ ਸਬਦ ਪਛਾਣੈ ਕਿਉ ਕਰਿ ਏਹੁ ਮਨ ਮੁਕਤਿ ਭੇਆ ॥
ਬਾਲ ਗੁਦਾਈ ਕਹੈ ਸੁਣਿ ਨਾਨਕ ਕਿਉ ਹੰਉਮੈ ਭੂਲਾ ਜਮਕਾਣਿ ਪੈਆ ॥ (੯੧)

### ਪਉੜੀ

ਗੁਰ ਚੇਲੇ ਉਧਰਹਿ ਸੁ ਕਵਨੁ ਬਾਪਾਰੁ ।
ਗੁਰੂ ਕਹਾਵਹਿ ਸੁ ਕਵਨੁ ਸੁਮਾਰ ॥
ਜਿਤੁ ਸੁਖੁ ਪਾਈਐ ਸੁ ਕਉਨੁ ਬਿਉਹਾਰੁ ।
ਜਿਤੁ ਅਹੰਬੁਧਿ ਜਾਇ ਸੋ ਕਵਨੁ ਗੁਨੁ ਬੋਲੀਐ ॥

ਜਿਤੁ ਸਚਿ ਰਪੈ ਸੁ ਕਵਨ ਵਸਤੁ ਟੋਲੀਐ ।
ਜਿਤੁ ਜੋਗ ਜੁਗਤਿ ਬੀਚਾਰੇ ਸੁ ਕਵਨ ਬਿਧਿ ਥਾਲੇ ॥
ਜਿਤੁ ਜਪੁ ਤਪੁ ਸਵਰੈ ਸੁ ਕਵਨ ਗਤਿ ਭਾਲੇ ॥
ਸਗਲੀ ਸੇਵਾ ਜਿਸ ਤੇ ਠਾਇ ਪਾਇ ।
ਕਹੈ ਘੋੜਾ ਚੋਲੀ ਨਾਨਕ ਦੇਹੁ ਬਤਾਇ ॥ (੯੫)

ਨਾਮ ਰਤੇ ਨਾਨਕ ਸਦਾ ਸੁਖੁ ਹੋਇ ॥ (੯੫)

ਨਾਮ ਰਤੇ ਗੁਰ ਚੇਲੇ ਉਧਾਰ ।
ਨਾਮ ਰਤੇ ਗੁਰ ਸਾਚਿ ਬੀਚਾਰੁ ॥ (੯੬)

ਕਿਉਕਰਿ ਨਾਮੁ ਪਦਾਰਥ ਪਾਈਐ ।
ਕਿਉਕਰਿ ਜੋਗ ਜੁਗਤਿ ਸਮਾਈਐ ॥
ਬਾਰਹ ਪੰਥ ਕਿਉ ਕਰਿ ਗੁਰੂ ਜਾਨਹਿ ।
ਸੰਨਿਆਸੀ ਕੈਸੇ ਨਾਮੁ ਮਾਨਹਿ ॥
ਕਿਉਕਰਿ ਮਰਿ ਜੀਵੈ ਮਨੁ ਪੁਰਖਾ, ਕਿਉ ਪਾਈਐ ਮੋਖ ਦੁਆਰੋ ।
ਈਸਰ ਪੂਤੁ ਸਰਮਾਦੀ ਬੋਲੈ, ਦੇਹੁ ਨਾਨਕ ਬੀਚਾਰੋ ॥ (੯੬)

ਕਿਉਕਰਿ ਪੁਰਖਾ ਰਤਨੁ ਲਹੀਏ ਕਿਉ ਪਰਖੈ ਰਤਨਾਈਐ ।
ਕਿਤੁ ਬਿਧਿ ਸਚੀ ਕਰਣੀ ਪਾਵੈ ਕਿਉ ਸਚੇ ਮਨੁ ਪਤੀਆਈਐ ॥
ਕਿਨਿ ਬਿਧਿ ਪੁਰਖਾ ਅਲਖ ਲਖਾਵੈ ਕਿਉ ਜਮਕੀ ਚੋਟ ਨਾ ਖਾਵੈ ।
ਝਿਲਮਿਲ ਨਾਥੁ ਕਹੈ ਸੁਣਿ ਨਾਨਕ ਜੋਗ ਜੁਗਤਿ ਕਿਉ ਪਾਵੈ ॥ (੯੭)

ਗੁਰਮੁਖਿ ਹੋਇ ਕੈ ਕਹਾ ਕਮਾਵਹੁ ।
ਗੁਰਮੁਖਿ ਕੀ ਚਾਲ ਕਹਾ ਸਮਝਾਵਹੁ ॥
ਗੁਰਮੁਖਿ ਕੀ ਕਰਣੀ ਕਿਉਕਰਿ ਥਾਇ ਪਾਇ ।
ਬੋਲੇ ਜਲੰਧਰੀਪਾ ਨਾਨਕ ਦੇਹੁ ਬਤਾਇ ॥ (੯੮)

ਬੋਲੈ ਗੰਮ ਨਾਥੁ ਸਚੁ ਕਿਉਕਰਿ ਪਾਵੈ ॥ (੧੦੩)

ਬੋਲੇ ਰਤਨ ਨਾਥ ਨਾਨਕੁ ਦੇਹੁ ਬੀਚਾਰੈ ॥ (੧੦੫)

ਬੋਲੈ ਪਵਣ ਨਾਥ ਸੁਣਿ ਨਾਨਕ ਬਾਤਾ ॥ (੧੦੬)

ਕਿਉਕਰਿ ਪਵਨੁ ਬੋਲੈ ਕਿਉ ਗਗਨੁ ਗਰਜੈ ।
ਬੋਲੈ ਸੰਭੋ ਨਾਥੁ ਨਾਨਕ ਕਿਉ ਮਿਲਣੁ ਸਹਜੇ ॥ (੧੦੭)

ਬੋਲੈ ਦੋਆ ਨਾਥੁ ਨਾਨਕ ਦੇਹੁ ਵਿਚਾਰੁ ॥ (੧੦੮)

ਪੰਨਾ ਪੋਥੀ

ਬੋਲੈ ਅਚੱਭੋ ਨਾਥ ਸੁਣਿ ਹੇ ਨਾਨਕ ਕਿਉ ਕਰਿ ਨਿਜ ਘਰਿ ਵਾਸੈ ॥ (੧੧੨)

ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਬਾਸੁ ਰਸੁ ਖਾਈ ।
ਗਿਆਨ ਕੀ ਮੁੰਦ੍ਰਾ ਸਬਦ ਕਥੀਅਲੇ ਸਿਧ ਕੀ ਸਾਧ ਕਮਾਈ ॥
ਗੁਰ ਸਬਦੀ ਰਸੁ ਆਵੈ ਅਉਧੂ ਅਹੰਬੁਧਿ ਸਬਦਿ ਮਿਟਾਈ ।
ਗੁਰ ਕੀ ਮਤਿ ਅੰਮ੍ਰਿਤੁ ਰਸੁ ਪਾਇਆ ਨਾਮਿ ਰਹੇ ਅਘਾਈ ॥
ਅਜਰੁ ਜਰੈ ਤਾ ਅਸਥਿਰੁ ਰਹੀਐ ਸੰਤੋਖਿ ਭੋਜਨ ਤ੍ਰਿਪਤਾਸੈ ।
ਨਾਨਕ ਘਟਿ ਘਟਿ ਬ੍ਰਹਮ ਪਛਾਣੇ ਸਚ ਤੇ ਕਾਲੁ ਨ ਗ੍ਰਾਸੇ ॥ (੧੧੩)

ਸੁਣਿ ਹੇ ਨਾਨਕ ਚਉਰੰਗ ਨਾਥੁ ਕਹੈ ॥ (੧੧੪)

ਨਾਨਕ ਬੁਝਿਆ ਸਚੁ ਅਰਾਧਿਆ ਗੁਰਮੁਖਿ ਤਰੀਐ ਤਾਰੀ ॥ (੧੧੪)

ਬੋਲੈ ਭੰਗਰ ਨਾਥ ਸੁਣਿ ਹੇ ਨਾਨਕ ਕਿਉਕਰਿ ਨਿਜ ਪਦੁ ਪਾਵੈ ॥ (੧੧੫)

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜੋ ਕਿਉਂ ਬੂਝੈ ਮਨ ਕਾ ਭਵਨਾ ॥ (੧੧੫)

ਕਿਨਿ ਬਿਧਿ ਪੁਰਖਾ ਸਤਿਗੁਰ ਭੇਟੈ ਕਿਨਿ ਬਿਧਿ ਨਿਜ ਘਰੁ ਪਾਏ ॥ (੧੧੫)

ਕਿਨ ਬਿਧਿ ਪੁਰਖਾ ਨਿਰਮਲ ਹੋਵੈ ਕਿਉਂ ਧਾਵਤ ਵਰਜਿ ਰਹਾਏ ॥ (੧੧੫)

ਗੁਰਮੁਖਿ ਹਉਮੈ ਵਿਚਹੁ ਖੋਵੈ ਕਿਉਂਕਰਿ ਸਚਿ ਘਰਿ ਆਵੈ ॥ (੧੧੫)

ਬੋਲੈ ਭੰਗਰ ਨਾਥੁ ਸੁਣਿ ਹੇ ਨਾਨਕ ਕਿਉਕਰਿ ਨਿਜ ਪਦੁ ਪਾਵੈ ॥ (੧੧੫)

ਬਰਨ ਭੇਖੁ ਅਸਰੂਪ ਨ ਜਾਪੀ ਕਵਨ ਧਿਆਨ ਮਨ ਰਾਚਾ ॥ (੧੧੬)

ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ।
ਭੈਰਉ ਨਾਥੁ ਕਹੇ ਸੁਣਿ ਨਾਨਕ ਕਿਉਕਰਿ ਪਾਵੈ ਸਾਚਾ ॥ (੧੧੭)

ਓਹ ਮਾਰਗੁ ਸਮਝਾਈਐ ਪੁਰਖਾ ਜਿਤੁ ਏਸ ਕਾਲ ਨ ਖਾਈ ।
ਜੋਗ ਬੈਰਾਗੁ ਕਿਉ ਤਤ ਕਮਾਵੈ ਕਿਉਕਰਿ ਅਹੰ ਮਿਟਾਈ ।
ਗੋਰਖ ਬੋਲੈ ਸੁਣਿ ਹੇ ਨਾਨਕ ਕਿਉ ਨਿਰਮਲ ਹੋਇ ਜਾਈ ॥ (੧੧੮)

ਗੁਰਮੁਖਿ ਹੋਵੈ ਸੁ ਗਿਆਨ ਤਤ ਬੀਚਾਰੈ ਹਉਮੈ ਸਬਦ ਜਲਾਏ ॥ (੧੧੮)

ਕਿਨਿ ਬਿਧਿ ਹੰਸ ਨ ਉਡਦੀ ਪੁਰਖਾ ਕਿਨਿ ਬਿਧਿ ਕੰਧੁ ਨ ਪਾਈ ॥ (੧੧੯)

ਗਿਆਨ ਕੀ ਮੁੰਦ੍ਰਾ ਕਵਨ ਕਥੀਅਲੇ ਕਿਉ ਕਰਿ ਬੂਝੈ ਸਾਚਾ ॥
ਕਵਨ ਖਿੰਥਾ ਕਵਨ ਝੋਲੀ ਪਹਿਰੀ ਲੈ ਕਿਉ ਉਧਰੈ ਪਿੰਡ ਕਾਚਾ ॥
ਖਪਰ ਟੋਪੀ ਲਕਿ ਲਗੋਂਟੀ ਸਤ ਸੰਤੋਖ ਕਿਉ ਰਾਚਾ ॥
ਬੋਲੈ ਸੁਰਤਿ ਨਾਥਿ ਸੁਣਿ ਹੋ ਨਾਨਕ ਕਿਉ ਪਰਖੈ ਗੁਰ ਬਾਚਾ ॥ (੧੨੦)

ਕਿਉਕਰਿ ਸਚੁ ਸਬਦੁ ਵੀਚਾਰੈ ।
ਕਿਉਕਰਿ ਸਚੀ ਕਥਾ ਸਮਾਰੈ ॥
ਕਿਉਕਰਿ ਏਹੁ ਮਨੁ ਜੀਤੀਅਲੇ ਪੁਰਖਾ, ਕਿਉ ਨਿਜ ਘਰਿ ਵਾਸਾ ਹੋਈ ।
ਕਿਉਕਰਿ ਜੋਗੁ ਪਛਾਣੀਅਲੇ ਪੁਰਖਾ, ਕਿਉ ਏਹੁ ਬੂਝੈ ਸੋਈ ॥
ਕਿਉ ਮੁਕਤਾ ਏਹੁ ਹੋਈਅਲੇ ਪੁਰਖਾ, ਕਿਉ ਨਾਮੇ ਏਹੁ ਪਾਵੈ ।
ਕਿਤੁ ਇਹੁ ਅਧੇਰੈ ਪੜੀਅਲੇ ਪੁਰਖਾ, ਕਿਤੁ ਏਹੁ ਜਨਮ ਹਾਰਿ ਜਾਵੈ ॥
ਕਿਉ ਏਹੁ ਮਨੂਆ ਜੀਤੀਅਲੇ ਪੁਰਖਾ, ਕਿਉ ਕਰਿ ਹੰਉਮੈ ਮਾਰੈ ।
ਕਿਉਕਰਿ ਪੁਰਖਾ ਸਚ ਸਮਾਈਅਲੇ, ਕਿਉ ਕਾਲੈ ਸੰਘਾਰੈ ॥
ਕਿਉਕਰਿ ਪੁਰਖਾ ਦਰਗਹ ਜੀਤੀਅਲੇ ਕਿਉਕਰਿ ਮੇਲਿ ਮਿਲਾਏ ॥
ਸਬਦ ਕਾ ਨਿਬੇੜਾ ਕਹੁ ਹੋ ਪੁਰਖਾ ਜਿਤੁ ਏਹੁ ਆਇ ਨ ਜਾਏ ॥
ਬੋਲੈ ਧਰਮ ਨਾਥੁ ਸੁਣਿ ਹੋ ਨਾਨਕ, ਏਹੁ ਸਬਦੁ ਸਮਝਾਏ ॥ (੧੨੨)

ਨਾਨਕੁ ਕਾਹੈ ਵੀਚਾਰਹੁ ਅਉਧੂ ਵਿਣੁ ਨਾਵੈ ਮੁਕਤਿ ਨ ਕੋਈ ॥ (੧੨੪)

ਆਪਣੀ ਕੀਮਤ ਆਪੇ ਜਾਣੈ ਕਿਆ ਕੋ ਆਖਿ ਵਖਾਣੈ ॥ (੧੨੪)

ਜਿਨਿ ਐਸੇ ਮਹਾਂ ਕੁਹਰ ਜੁਗ ਮਹਿ ਪਰਮੇਸੁਰੁ ਸਿਮਰਾਇਆ ॥
ਜਗਤ ਉਧਾਰਨ ਕਉ ਜਗਿ ਆਇਆ ॥
ਆਪਣੇ ਸਾਹਿਬ ਕੇ ਮਨਿ ਭਾਇਆ ॥
ਪ੍ਰਗਟ ਭੇਆ ਤ੍ਰਿਹੁ ਲੋਇ ਨ ਛਪੈ ਛਪਾਇਆ ॥
ਜਿਨਿ ਜਿਨਿ ਤੇਰਾ ਸਬਦੁ ਕਮਾਇਆ ॥
ਸੋ ਤੁਧਿ ਚਰਨਾ ਸੰਗਿ ਮਿਲਾਇਆ ॥
ਸੋ ਧੰਨੁ ਗੁਰੂ ਬਾਬਾ ਨਾਨਕੁ ਕਾਲੂ ਜਾਇਆ ॥
(੧੩੪)

ਸਲੋਕ

ਜਤੁ ਧੀਰਜੁ ਮਤਿ ਵੇਦੁ ਕਰਿ, ਭਾਉ ਭਾਂਡੇ ਕਰਿ ਸਾਰੁ ।
ਤਿਸ ਵਿਚਿ ਅੰਮ੍ਰਿਤੁ ਧਾਰ ਹੈ, ਸਾਚਾ ਨਾਮੁ ਅਪਾਰੁ ॥
ਜਿਸੁ ਨਜਰਿ ਕਰਮੁ ਤਿਸਿ ਕਾਰ ਹੋਇ ਸਿਫਤਿ ਸਬਦੁ ਵੀਚਾਰੁ ॥
ਦਾਸ ਨਾਨਕ ਗੁਰਮੁਖਿ ਪਾਈਐ ਸਾਚੀ ਭਗਤਿ ਭੰਡਾਰੁ ॥ (੧੩੪)

ਨਾਨਕ ਤਿਨਾ ਮੁਖ ਉਜਲੇ ਹੋਰ ਛੁਟਗਿ ਨਾਲਿ ॥ (੧੩੬)

ਨਾਮ ਜਪਹਿ ਤੇ ਭਲੇ ਹੈਂ, ਜੋ ਹਰਿ ਕਾ ਨਾਮੁ ਲੇਹਿ ।
ਦਾਸ ਨਾਨਕ ਤੇ ਮੁਕਤਿ ਜਹਿ, ਅਵਰਾ ਭੀ ਮੁਕਤਿ ਕਰੇਹਿ ॥ (੧੩੭)

ਕਰਿ ਕਿਰਪਾ ਪ੍ਰਭ ਕਰਨਹਾਰ, ਅਪਨਾ ਨਾਮੁ ਜਪਾਇ ।
ਨਾਨਕ ਦਾਸ ਕੀ ਬੇਨਤੀ, ਦੂਜਾ ਨਾ ਵਿਖਲਾਇ ॥ (੧੩੮)

ਗਿਆਨੁ ਧਿਆਨੁ ਸਭ ਕੋ ਕਰੈ ਸਚ ਮਹਿ ਰਹੈ ਸੁ ਸਾਰੁ ।
ਨਾਨਕ ਦਾਸ ਸਚ ਮਹਿ ਰਹੈ, ਸੋ ਪਾਵੈ ਮੋਖ ਦੁਆਰੁ ॥ (੧੪੧)

ਜੋ ਭਾਵੈ ਸੁ ਕਰੈ । ਜੋ ਜੋ ਸਬਦੁ ਰਿਦੇ ਮਹਿ ਧਰੈ ॥
ਮਹਾ ਦੁਤਰੁ ਭਉਜਲ ਬਿਖ ਤਰੈ । ਤਿਨ ਕੇ ਕਾਰਜ ਸਗਲੇ ਸਰੈ ॥ (੧੪੨)

ਸਭ ਦੂ ਕਿਦਹੂ ਬਾਹਰਾ, ਕਰਿ ਖੇਲੁ ਦਿਖਾਇਆ ।
ਮਿਹਨਤ ਕਰੀ ਕਰਾਰ ਵਿਚਿ, ਖਸਮੈ ਮਨਿ ਭਾਇਆ ॥
ਖਸਮੈ ਭਾਵੈ ਸੋ ਕਰੇ, ਜਿਵ ਜਿਵ ਫੁਰਮਾਇਆ ।
ਦਾਸ ਨਾਨਕ ਸਦਾ ਸਲਾਮਤੀ, ਮਨ ਇਛੇ ਫਲ ਪਾਇਆ ॥ (੧੪੩)

ਮਨਿ ਸਮਾਨਿ ਕੋਈ ਮਿਲੈ ਨ ਸਾਥੀ, ਗੁਰ ਸਮਾਨਿ ਕੋਈ ਚੇਲਾ ।
ਸਬਦ ਸਮਾਨ ਕੋਈ ਮਿਲੈ ਨ ਸੂਰਾ, ਇਉ ਗੋਰਖ ਨਾਥ ਫਿਰੇ ਅਕੇਲਾ । (੧੪੬)

ਹਰਿ ਜੈਸਾ ਸਜਨੁ ਨਹੀ, ਜਹਾ ਦੇਖਾ ਤਹਾ ਸੰਗਿ ॥
ਕੋਟ ਪਾਪ ਕਾ ਨਾਸੁ ਹੋਇ, ਦਾਸ ਨਾਨਕ ਨਾਮ ਕੇ ਰੰਗਿ ॥ (੧੪੬)

ਸੂਕਰ ਕੂਕਰ ਸਿਆਲ ਪ੍ਰੇਤ, ਰਿਛ ਬੰਤਰ ਹੋਇ ਜਾਹਿ ।
ਗੁਰ ਬਿਨੁ ਦੂਜੇ ਜੋ ਲਗੇ, ਸੋ ਅਨਿਕ ਜੋਨਿ ਮਹਿ ਪਾਹਿ ॥
ਇਨੁ ਜੂਨੀ ਤੇ ਬਾਚੀਅਹਿ, ਜਿ ਗੁਰ ਕਉ ਛੋਡਿ ਨ ਜਾਹਿ ।
ਨਾਨਕ ਦਾਸ ਬੀਚਾਰਿਆ ਸਭਿ ਸੁਖ ਸੇਵਾ ਮਾਹਿ ॥ (੧੪੭)

ਕਰਿ ਕਰਿ ਭੇਖੁ ਭ੍ਰਮਾਇਦਾ, ਸਚਾ ਪਰਵਦਗਾਰੁ ।
ਘਟ ਘਟ ਅੰਤਰਿ ਵਰਤਿਆ, ਕਿਆ ਜਾਤਿ ਸਨਾਤਿ ਵੀਚਾਰੁ ॥
ਤਿਸ ਨੋ ਭਰਮੁ ਨ ਵਿਆਪਈ, ਜਿਸ ਰਖੇ ਕਰਤਾਰ ।
ਇਕ ਸੋ ਪਿਛੈ ਛੁਟਸੀ, ਬਿਖੁ ਭਉਜਲੁ ਤਾਰਨਹਾਰੁ ॥
ਦਾਸ ਜਾਨਕ ਕੀ ਬੇਨਤੀ, ਦੇਹਿ ਰਾਮੁ ਨਾਮੁ ਬਿਉਹਾਰੁ ॥ (੧੫੨)

ਮਿਹਰ ਕਰੀ ਪ੍ਰਭ ਆਪਣੀ, ਦੀਆ ਭਗਤਿ ਭੰਡਾਰੁ ।
ਜਿਨ ਹਰਿ ਨਾਮ ਜਪਾਇਆ, ਦਾਸ ਨਾਨਕ ਤਿਸੁ ਬਲਿਹਾਰੁ ॥ (੧੫੬)

ਕੀਮਤਿ ਕਿਨਹੁ ਨ ਜਾਨੀਆ, ਕਹਾ ਵਸੈ ਕਿਹ ਠਉਰ ।
ਨਾਨਕ ਦਾਸ ਸਭਿ ਕਹਿ ਗਏ, ਜਿ ਬਾਤ ਅਵਰ ਕੀ ਅਉਰ ॥ (੧੬੦)

ਵਾਹ ਵਾਹ ਸਿਰਜਨ ਹਾਰੁ ਹੈ, ਨੀਕੋ ਜਾਕੋ ਨਾਉ ॥
ਦਾਸ ਨਾਨਕੁ ਜਿਨਿ ਜਿਨਿ ਜਾਨਿਆ, ਤਿਨਿ ਤਿਨਿ ਪਾਇਆ ਠਾਉ ॥ (੧੬੨)

ਅਗਮ ਅਗਾਧਿ ਅਗੋਚਰੋ, ਅੰਤੁ ਨ ਪਾਇਆ ਜਾਇ ।
ਦੂਖ ਸੂਖ ਤੇ ਬਾਹਰਾ ਦਾਸ ਨਾਨਕ ਤਿਸੈ ਧਿਆਇ ॥ (੧੬੪)

ਨਾਮ ਲੀਏ ਪਾਪ ਉਤਰਹਿ, ਕੁਲਿ ਕਾ ਹੋਇ ਉਧਾਰੁ ।
ਰਾਮੁ ਨਾਮੁ ਮੁਖਿ ਸਿਮਰਿਐ, ਦਾਸ ਨਾਨਕ ਏਹੀ ਸਾਰੁ ॥

ਪ੍ਰਭ ਕਿਰਪਾ ਤੇ ਦੇਖਿਆ, ਸੋ ਪ੍ਰਭੁ ਸਭਹੂ ਠਾਇ ।
ਨਾਨਕ ਦਾਸ ਤੇ ਧੰਨਿ ਹੈਂ, ਰਾਚਹਿ ਜਿ ਹਰਿ ਕੇ ਨਾਇ ॥ (੧੭੪)

ਗੁਰੂ ਗੁਰੂ ਅਨਦਿਨ ਜਪੈ, ਗੁਰ ਸੰਗ ਲਾਵੈ ਪ੍ਰੀਤਿ ॥
ਤਤਕਾਲਹਿ ਹਰਿ ਜਿਉ ਮਿਲੈ, ਦਾਸ ਨਾਨਕੁ ਭਰਮ ਨ ਭੀਤ ॥ (੧੭੮)

ਜੀਉ ਪਿੰਡ ਜਿਨਿ ਸਾਜਿਆ, ਮਨਹੁ ਨ ਤਿਸਿ ਬਿਸਰਾਇ ।
ਤਿਸੁ ਬਿਨੁ ਸਭੋ ਬਾਦਿ ਹੈ, ਜੇਤਾ ਪੈਨੇ ਖਾਇ ॥
ਹੋਰੁ ਸਭ ਸਿਆਣਪਾ ਕਚੀਆ, ਤੇਰੀ ਸਤਿ ਰਜਾਇ ।
ਦਾਸ ਨਾਨਕ ਗੁਰਮੁਖਿ ਮੰਨਿ ਲੈ, ਅੰਮ੍ਰਿਤੁ ਸਬਦ ਕਮਾਇ ॥ (੧੮੨)

ਕਰਨ ਕਾਰਨ ਸਮਰਥ ਪ੍ਰਭ, ਸਭ ਕਿਛੁ ਜਾਕੇ ਹਾਥਿ ॥
ਨਾਨਕੁ ਦਾਸ ਨਿਹਾਲਿਆ, ਸੋ ਪ੍ਰਭ ਸਭਨਾ ਸਾਥਿ ॥ (੧੮੪)

ਭੈ ਮਹਿ ਭਗਤਿ ਪ੍ਰਾਪਤਿ ਹੋਈ । ਤਬ ਉਹ ਬ੍ਰਹਮ ਗਿਆਨੀ ਸੋਈ ।
ਪੂਰਨ ਭਏ ਤਨੁ ਸਰੂਪ ਕਉ ਪਹੁੰਚੇ ਜਾਇ । ਨਾਨਕ ਦਾਸ ਫਿਰ ਚੋਟ ਨ ਖਾਇ ॥ (੧੮੯)

ਹਜ ਅਰੁ ਕਾਬਾ, ਮਕਾ ਮਦੀਨਾ, ਆਪਿ ਬਸ ਕੀਨਾ ।
ਹਰਿ ਦੁਆਰ ਗੰਗਾ ਚਰਨਾ ਕੇ ਸੰਗੇ । ਸੇ ਤੀਰਥ ਨਾਨਕ ਦਾਸ ਲੀਨੇ ਮੰਗੇ ॥
ਨਾਮ ਕੇ ਬੇੜੇ ਖੋਜਤੇ ਕੇਤੇ । ਪਾਵੈ ਜੋ ਆਦੂ ਪੂਰੇ ਗੁਰ ਕੇ ਪਰਸਾਦਿ ॥ (੧੮੯)

ਮਾਤ ਪਿਤਾ ਸੁਤ ਬੰਧਪਾ, ਗੁਰ ਬਿਨ ਕੋਨ ਸਹਾਇ ।
ਜੋਗੁ ਭੋਗੁ ਉਦਾਸੁ ਗ੍ਰਹਸਤੁ, ਸਭੋ ਹੁਕਮੁ ਰਜਾਇ ।
ਨਾਨਕ ਦਾਸ ਬੀਚਾਰਿਆ, ਘਟਿ ਘਟਿ ਰਹਿਆ ਸਮਾਇ ॥ (੧੯੨)

ਨਰਹਰ ਨਾਮੁ ਨਰਹਰ ਨਿਹ ਕਾਮੁ ॥ (੧੯੬)

ਸਾਧ ਮਿਲਹਿ ਵਡਭਾਗ ਤੇ, ਸਚ ਵਸੈ ਮਨਿ ਆਇ ।
ਤਨੁ ਧਨੁ ਜਾਨੈ ਤਿਸ ਦਾ, ਭਾਜ ਪਰੈ ਸਰਨਾਇ ॥
ਆਵੈ ਜਾਇ ਨ ਬਿਨਸਈ, ਸਹਿਜ ਰਤੇ ਰੰਗ ਲਾਇ ।
ਦਾਸ ਨਾਨਕ ਦੂਖ ਨ ਲਾਗਈ, ਸੁਖੇ ਸੁਖਿ ਵਿਹਾਇ ॥ (੧੯੮)

ਪਿਛੋ ਰਾਤੀ ਸਿਮਰੀਐ, ਸਚੁ ਨਾਮੁ ਕਰਤਾਰੁ ।
ਦਾਸ ਨਾਨਕ ਜਨਮੁ ਸਕਾਰਥਾ, ਪਾਏ ਮੋਖ ਦੁਆਰੁ ॥ (੨੦੦)

ਯਕੋ ਖੁਦਾਇ ਕੁਲੀ ਹਮਰਾਹ, ਦਿਗਰਿ ਚੁਨਾਂ ਬਬੀਨਾ ।
ਗੋਇਅਮ ਕਸੇ ਆਦਮ ਹਰਿ ਜਾਇ ਰਬਿ ਲ ਆਲਮੀਨਾ ॥ (੨੦੩)

ਰਕਤ ਬਿੰਦੁ ਕਰਿ ਸਾਜਿਆ, ਪ੍ਰਾਨ ਪੁਰਖ ਕਾਦੇਹੁ ।
ਦਾਸ ਨਾਨਕ ਆਏ ਸਫਲੁ ਤੇ, ਨਾਮ ਖਸਮ ਕਾ ਲੇਹੁ ॥ (੨੦੫)

ਦਮ ਦਮ ਨਾਲਿ ਸਮਾਲਿ ਤੂੰ, ਸਾਸ ਕਾ ਨਾਹਿ ਬਿਸਾਸੁ ।
ਦਾਸ ਨਾਨਕ ਦਾਤਾ ਦੇਣਹਾਰ, ਦੁਇ ਦਿਨ ਗੋਇਲਿ ਵਾਸੁ ॥ (੨੦੯)

ਆਵਹਿ ਜਾਹਿ ਭਵਾਈਅਹਿ, ਝੂਠੇ ਕਰਮ ਕਮਾਇ ।
ਅਨੇਕ ਭੇਖ ਸੰਜਮ ਕਰਹਿ, ਰਹਣੁ ਨਹੀਂ ਇਹ ਠਾਇ ॥
ਜੋ ਦੀਸੈ ਸੋ ਬਿਨਸਸੀ, ਹੁਕਮੀ ਆਵਹਿ ਜਾਇ ।
ਦਾਸ ਨਾਨਕ ਅਸਥਿਰੁ ਏਕੁ ਹੈ, ਛੂਟਹਿ ਗੁਰਮੁਖਿ ਧਿਆਇ ॥ (੨੧੨)

ਨਾਮ ਅਨੇਕ ਅਨੰਤ ਹੈ, ਅੰਤੁ ਨ ਪਾਰਾਵਾਰ ।
ਜਿਨਿ ਜਿਨਿ ਨਾਮੁ ਅਰਾਧਿਆ, ਦਾਸ ਨਾਨਕ ਤਿਨਿ ਬਲਿਹਾਰੁ ॥ (੨੧੫)

ਦੀਨ ਦੁਆਰੇ ਆਇਆ, ਬਿਨਉ ਕਰੇ ਦਿਨ ਰਾਤਿ ।
ਪ੍ਰਭ ਸੁਣੀ ਬੇਨਤੀ, ਛਿਨੁ ਛਿਨੁ ਪਰੈ ਭਰਾਂਤਿ ॥
ਦੁਆਰ ਨ ਛੋਡੇ, ਆਨ ਨਾਹਿ ਨਹੀ ਆਵੈ ਮਨਿ ਸਾਂਤਿ ।
ਸੁਨਿ ਸੁਨਿ ਅਨ ਸੁਨਿਆ ਕਰੈ, ਦਾਸ ਨਾਨਕ ਏਹਾ ਦਾਤਿ ॥ (੨੧੮)

ਏਕ ਨਿਰੰਜਨੁ ਨਿਰੰਕਾਰੁ, ਦੂਸਰੁ ਨਾਹੀ ਕੋਇ ।
ਦੂਸਰ ਕਾਹੇ ਸਿਮਰੀਐ, ਜਿਸ ਤੇ ਕਾਰਜੁ ਸਿਧਿ ਨ ਹੋਇ ।
ਦਾਸ ਨਾਨਕ ਗੁਰਮੁਖਿ ਜਾਣੀਐ, ਏਕੋ ਸਾਹਿਬ ਸੋਇ ॥ (੨੨੫)

ਦੇਵ ਦੈਂਤ ਸਭਿ ਰਚਨਾ ਤੇਰੀ, ਮਧੁ ਅਕਾਸੁ ਪੈਆਰੀ ।
ਕਈ ਸੁਰਗ ਕਈ ਰਤਨ ਉਪਾਏ, ਕਈ ਕੋਟ ਵੇਦ ਵੀਚਾਰੀ ॥
ਕਈ ਮਹੇਸੁਰ ਬ੍ਰਹਮੇ ਕੀਏ, ਘਾੜਤਿ ਘੜਹਿ ਬੀਚਾਰੇ ।
ਕੇਤੇ ਪਉਣ ਪਾਣੀ ਬੈਸੰਤਰ, ਕੇਤੇ ਜੁਗ ਅਵਤਾਰੇ ॥
ਕੇਤੀਆਂ ਖਾਣੀ, ਕੇਤੀਆਂ ਬਾਣੀ, ਕੇਤੇ ਲਿਖਣਹਾਰੇ ।
ਤੇਰਾ ਅੰਤ ਨ ਕਿਨਹੀ ਪਾਇਆ, ਸਭਨਾ ਤੇ ਤੁਮ ਨਿਆਰੇ ॥
ਨਾਨਕ ਦਾਸ ਤਿਸ ਕੀ ਸਰਨਾਗਤਿ, ਜਿ ਤੇਰੇ ਸੰਤ ਪਿਆਰੇ ॥ (੨੩੧)

ਘਰ ਕੀ ਖਬਰਿ ਨ ਜਾਨਸਿ ਬਉਰਾ, ਕਹਾ ਆਵੈ ਕਹਾ ਜਾਇ ।
ਕਹਾਂ ਕੀ ਵਸਤੁ ਕਹਾਂ ਜਾਇ ਸਮਾਈ, ਕਵਨੁ ਜਾਹਗਾ ਕਵਨੁ ਠਾਇ ॥
ਮਾਇਆ ਕੇ ਮਦਿ ਸੁਧਿ ਬਿਸਰਾਨੀ, ਜਿਉ ਸੁਪਨੇ ਭਖਲਾਇ ।
ਕਹਾਂ ਕਰੇ ਏਹੁ ਜੰਤੁ ਵਿਚਾਰਾ, ਜਾ ਆਪੇ ਹੀ ਭਰਮਾਇ ॥
ਕਰੇ ਬਿਨੋਦ ਤਮਾਸ਼ਾ ਦੇਖੈ, ਆਪਿ ਖੇਲੇ ਬਾਜੀ ਲਾਇ ।
ਦਾਸ ਨਾਨਕ ਗੁਰਮੁਖਿ ਮੇਲਿ ਲੇਇ, ਤੇਰੇ ਸੰਤਾ ਕੀ ਸਰਨਾਇ ॥ (੨੩੫)

ਜਿਸੁ ਕਾਰਨਿ ਹਮ ਭਏ ਉਦਾਸ । ਸਾ ਪਾਈ ਵਸਤੁ ਸਤਿਗੁਰ ਕੇ ਪਾਸਿ ।
ਕਰਮ ਧਰਮ ਸਭਨਾ ਤੇ ਨਿਆਰੇ । ਸੰਗੀ ਕੁਲ ਸਮੂਹ ਸਭਿ ਤਾਰੇ ॥
ਨਾਨਕ ਦਾਸ ਸਚੁ ਕਥਾ ਵੀਚਾਰੇ ॥ ੧ ॥
ਵਖਰੁ ਨਾਮੁ ਵਿਹਾਝੀਐ, ਹਰਿ ਧਨੁ ਪੂੰਜੀ ਸਾਰੁ ।
ਅਹਿਨਿਸਿ ਅੰਤਰ ਸਿਮਰੀਐ, ਹਿਰਦੇ ਹੇਤਿ ਪਿਆਰ ॥
ਕਰਮ ਧਰਮ ਜਪ ਨੇਮ ਬ੍ਰਤ, ਸਗਲ ਗੁਣਾ ਗਲਿ ਹਾਰੁ ।
ਸਤਿਗੁਰੂ ਹਰਿ ਸਿਉ ਮੇਲਿਆ, ਕੀਆ ਸਚੁ ਵਾਪਾਰੁ ।
ਦਾਸ ਨਾਨਕ ਸੰਗੀ ਸਭਿ ਤਰੇ, ਕੁਲ ਕਾ ਹੋਇ ਉਧਾਰੁ ॥ (੨੩੮)

ਡੂਬਾ ਗ੍ਰਿਹ ਕੇ ਕੂਪ ਮਹਿ, ਕਿਉ ਕਰਿ ਨਿਕਸਿਆ ਜਾਇ ॥
ਲਥਾ ਘੁੰਮਣ ਘੇਰਿ ਮਹਿ, ਸੁਧਿ ਭਵਜਲੁ ਗਈ ਬਉਰਾਇ ॥
ਸਰਨਿ ਸਰਨਿ ਸਰਨਾਗਤੀ, ਪਰਿਓ ਤਉ ਸਰਨਾਇ ।
ਦਾਸ ਨਾਨਕ ਬਹਿਆ ਜਾਤੁ ਹੈ, ਪਾਹਨੁ ਨੀਰਿ ਤਰਾਇ ॥ (੨੪੧)

ਕਰ ਕਿਰਪਾ ਪ੍ਰਭ ਆਪਣੀ, ਦੁਖ ਤੇ ਲੇਹੁ ਛਡਾਇ ।
ਕਿਸੁ ਅਗੇ ਬਿਨਤੀ ਕਰਉ, ਦਾਸ ਨਾਨਕ ਅਵਰੁ ਨ ਜਾਇ ॥ (੨੪੪)

ਬੁਝੇ ਮਨ ਸਿਉ ਮਨ ਠਹਰਾਇ, ਮਨਸਾ ਮਨਹਿ ਸਮਾਵੈ ।
ਹੋਇ ਦੇਆਲੁ ਸਹਜਿ ਲਿਵ ਲਾਗੇ, ਸਹਜਿ ਸਮਾਧਿ ਲਗਾਵੈ ॥
ਦਾਸ ਨਾਨਕ ਦੁਰਮਤਿ ਕਾ ਮੂਲ ਕਾਟੈ, ਤਉ ਸਾਹਿਬ ਕਉ ਪਾਵੈ ॥ (੨੪੮)

ਏਹੁ ਜਪੁ ਕਰਤੇ ਪੁਰਖ ਕਾ, ਸਚ ਨਾਨਕ ਕੀਆ ਵਖਿਆਨੁ ।
ਜਗਤੁ ਉਧਾਰਨ ਕਾਰਨੈ, ਧੁਰਹੁ ਹੋਆ ਫੁਰਮਾਨੁ ॥
ਅੰਮ੍ਰਿਤ ਵੇਲਾ ਸਚੁ ਨਾਮੁ, ਜਪੀਐ ਕਰਿ ਇਸਨਾਨੁ ।
ਹਿਤੁ ਕਰਿ ਜਪ ਕਉ ਜੋ ਪੜੈ, ਸੋ ਦਰਗਹ ਪਾਵੈ ਮਾਨੁ ॥
ਜੰਮਣ ਮਰਣਾ ਕਟੀਐ, ਜੇ ਜਪ ਸੰਗਿ ਲਾਏ ਧਿਆਨੁ ॥
ਜਿਵ ਕਿਵ ਕਰਿ ਜਪ ਕਉ ਪੜੈ, ਸੋ ਅਵਸਰੁ ਜਿਣੈ ਨਿਦਾਨੁ ॥
ਜੋ ਮਨਸਾ ਮਨਹਿ ਧਰੈ, ਕਰੈ ਪੂਰਨ ਭਗਵਾਨੁ ।
ਅਹਿਨਿਸਿ ਜਪੁ ਜਪਤਾ ਰਹੈ, ਦਾਸ ਨਾਨਕ ਦੀਜੈ ਦਾਨੁ ॥ (੨੯੭)

ਗੁਰ ਬਿਨ ਸੁਰਤਿ ਨ ਸਿਧਿ ਹੈ, ਗੁਰ ਬਿਨ ਗਉ ਨ ਨਾਉ ।
ਨਾਨਕ ਦਾਸ ਸਤਿਗੁਰ ਮਿਲੈ, ਤਬ ਪਾਈਐ ਨਿਜੁ ਥਾਉ ॥ (੩੦੦)

ਆਪਣੀ ਗਤਿ ਮਿਤਿ ਜਾਣੈ ਆਪੇ ਅਵਰ ਨ ਜਾਣੈ ਕੋਈ ।
ਏਕੋ ਦਰੁ ਦੀਬਾਣੁ ਭਿ ਏਕੋ, ਏਕੋ ਸਾਹਿਬੁ ਸੋਈ ॥
ਹੋਇ ਗੁਰਮੁਖਿ ਸਦਾ ਸਚੁ ਪਛਾਣੈ, ਦਾਸ ਨਾਨਕ ਤਿਸੁ ਦਰ ਢੋਈ ॥ (੩੦੩)

ਨਜਰਿ ਭਲੇਰੀ ਨਾਨਕਾ, ਰਾਖਹੁ ਵਾਰਿ ਵਰਜਿ ॥
ਨਜਰਿ ਦੇਖਹੁ ਸਭ ਦਿਸਟਿ ਕੀ, ਜੇ ਖਾਧਾ ਲੋੜੈ ਰਜਿ ॥
ਰਜਿ ਖਾਇ ਜੋ ਪੰਜਾਂ ਮਾਰੈ, ਗੁਰਮੁਖਿ ਰਹਹਿ ਸਹਜਿ ।
ਭਰਿਆ ਭਾਂਡਾ ਨਾਨਕਾ, ਭੈ ਵਿਚ ਰਖਹੁ ਕਜਿ ॥
ਸਚੇ ਕੇ ਦਰਿ ਸਚੇ ਸੁਣੀਐ, ਛੁਟਹੁਗੇ ਕਿਤੁ ਪਜਿ ।
ਘਣੀ ਨਿਹ ਪਗ ਨਾਨਕਾ, ਛਿੰਝ ਪਈ ਦਰਿ ਭਜਿ ॥ (੩੦੪)

ਅਬ ਤਉ ਕਹਿਆ ਨ ਮਾਨਹੀ, ਸਾਧ ਕਹੈ ਸਮਝਾਇ ।
ਦਾਸ ਨਾਨਕ ਤਬ ਪਛੁਤਾਹਿਗੇ, ਦੇਖਹਿਗੇ ਜਬ ਜਾਇ ॥ (੩੦੫)

ਰੇ ਮਨ ਬਿਲਮੁ ਨ ਕੀਜੀਐ, ਹਰਿ ਹਰਿ ਨਾਮੁ ਅਰਾਧਿ ।
ਜਨਮ ਜਨਮ ਕੇ ਪਾਪ ਜਾਹਿ, ਦਾਸ ਨਾਨਕ ਮਿਟੈ ਉਪਾਧਿ ॥ (੩੦੯)

ਗੁਰੁ ਕਾ ਨਾਮੁ ਨਿਹਚਲੁ ਧਾਮੁ । ਪਾਵਹੁਗੇ ਰਾਮ ॥
ਨਾਨਕ ਦਾਸ ਵਖਾਨੁ । ਪੂਰਾ ਗਿਆਨੁ ਪ੍ਰਭ ਜੀ ਕੋ ਨਾਮੁ ॥ (੩੧੧)

ਲਖ ਜਪ ਤਪ ਸੰਜਮ ਤੀਰਥਾਂ, ਜੇ ਮਨਿ ਸਚਾ ਹੋਇ ।
ਅੰਤਿ ਕਾਲਿ ਜੇ ਮਨਿ ਵਸੈ, ਜਮ ਦੂਖੁ ਨ ਲਾਗੈ ਕੋਇ ॥
ਸਭ ਤੇਰੇ ਚੋਜ ਵਿਡਾਣ ਹੈਂ, ਦਾਸ ਨਾਨਕ ਸਚਾ ਸੋਇ ॥ (੩੧੪)

ਕਰਨਹਾਰੁ ਕਰਤਾਰੁ ਪ੍ਰਭੁ, ਕਰਨ ਕਾਰਨ ਸਮਰਥੁ ।
ਰਾਖਹੁ ਨਾਨਕ ਦਾਸ ਕਉ, ਪ੍ਰਭ ਅਪਨਾ ਦੇ ਕਰਿ ਹਥੁ ॥ (੩੧੯)

ਜਾਤੀ ਸਿਮਰਨ ਅਗਮ ਬਾਤ, ਮਨ ਕੀ ਜਾਨਨਹਾਰੁ ।
ਏਕ ਪਲਕ ਮਹਿ ਹੋਵਈ, ਗੁਰੁ ਨਜਰਿ ਕਰੈ ਕਰਤਾਰੁ ॥
ਜਪ ਤਪ ਸੰਜਮ ਜੋਗ ਧਿਆਨੁ, ਨਾ ਕਿਛੁ ਵੇਦ ਵੀਚਾਰੁ ।
ਦਾਸ ਨਾਨਕ ਹੁਕਮੁ ਪਛਾਨਿ ਤੂ, ਤਤ ਏਹ ਕਰਣੀ ਸਾਰੁ ॥
ਜਿਨਾ ਸਤਿਗੁਰ ਕੀ ਕਿਰਪਾ ਭਈ, ਸੇ ਜਨ ਭਏ ਖਲਾਸੁ ।
ਤਿਨਾ ਜਨਮ ਮਰਨ ਕਾ ਦੁਖੁ ਗਇਆ, ਹਰਿ ਪੁਰਿ ਪਾਇਆ ਬਾਸੁ ॥
ਜਪ ਤਪ ਸੰਜਮ ਸਾਧਨਾ ਸਭ ਸਹਜੇ ਜੋਗ ਅਭਿਆਸ ।
ਤਿਨ੍ਾ ਤ੍ਰਿਭਵਨ ਕੀ ਸੋਝੀ ਭਈ, ਹਿਰਦੇ ਕਮਲੁ ਪਰਗਾਸੁ ॥
ਦਇਆ ਕਰਹੁ ਤਿਨ੍ਾ ਸੰਗੁ ਦੇਹਿ, ਪ੍ਰਭ ਮਾਗੈ ਨਾਨਕ ਦਾਸੁ ॥ (੩੨੪)

ਮਾਤ ਪਿਤਾ ਸੁਤ ਬੰਧਪਾ, ਹਰਖ ਸੋਗ ਕਾ ਅੰਗੁ ।
ਦੁਹ ਤੇ ਨਿਆਰੇ ਨਾਨਕਾ ਮੋਹਿ ਦੀਜੈ ਤਿਨ੍ਾ ਕਾ ਸੰਗੁ ॥ (੩੨੬)

ਤੇਰੇ ਨਾਮ ਬਿਨਾ ਸਭੁ ਕੂਰੋ ਕੂਰੁ ॥ (੩੨੭)

ਦਾਸ ਨਾਨਕ ਨਾਮੁ ਪਛਾਣਿਆ, ਪ੍ਰਭ ਤੇ ਲੀਆ ਮੰਗਿ ।
ਨਾਮੁ ਦਾਨੁ ਇਸਨਾਨੁ ਸਿਵ, ਕਾਪਰ ਪਹਿਰੇ ਅੰਗਿ ॥ (੩੨੯)

ਵਾਹਗੁਰੂ ਜਿਸੁ ਬਿਨੁ ਕਿਛੁ ਨਾਹਿ ।
ਦਾਸ ਨਾਨਕ ਰਵਿਆ ਸਭਨਾ ਮਾਹਿ ਸਮਾਹਿ ॥
ਨਾਇ ਲੈਏ ਦੁਖ ਜਾਹਿ, ਸੇਵਹਿ ਤਾਂ ਸੁਖੁ ਪਾਹਿ ॥ (੩੩੨)

ਚਿਲਤ ਕਰੈ ਕੁਦਰਤ ਦਿਸੈ, ਖਿਨ ਮਹਿ ਅਵਰ ਕੀ ਅਵਰ ।
ਕੁਦਰਤਿ ਦੇਖ ਸਲਾਹਿ ਤੂ, ਦਾਸ ਨਾਨਕ ਪਾਵਹਿ ਠਉਰ ॥ (੩੩੫)

ਠਉਰ ਠਉਰ ਕਰਿ ਢੂਢਿਆ, ਸੁਣੀਐ ਪ੍ਰਭੁ ਦੀਸੈ ਨਾਹਿ ।
ਦਾਸ ਨਾਨਕ ਭਗਤ ਪੁਕਾਰਤੇ, ਜਿ ਹਰਿ ਪ੍ਰਭੁ ਹਿਰਦੇ ਮਾਹਿ ॥ (੩੩੮)

ਗੁਰੁ ਗੁਰੁ ਜੋ ਸਿਮਰੇ ਭਾਈ । ਤਾਕੀ ਮਹਮਾ ਅਧਿਕ ਸਵਾਈ ।
ਜਿਸ ਜਨ ਕਉ ਗੁਰ ਸਿਉ ਬਨਿਆਈ । ਨਾਨਕ ਦਾਸ ਤਾਕੀ ਸਰਨਾਈ ॥ (੩੪੦)

